ਅਰਥ ਬੋਧ



# ਸ੍ਰੀ ਗੁਰੂ ਗ੍ਰੰਥ ਸਾਹਿਬ

## ਭਾਗ ਤੀਜਾ

ਡਾ. ਰਤਨ ਸਿੰਘ ਜੱਗੀ

# ਅਰਥ - ਬੋਧ
# ਸ੍ਰੀ ਗੁਰੂ ਗ੍ਰੰਥ ਸਾਹਿਬ

## ਭਾਗ ਤੀਜਾ

ਡਾ. ਰਤਨ ਸਿੰਘ ਜੱਗੀ



ਆਰਸੀ ਪਬਲਿਸ਼ਰਜ਼
ਦਿੱਲੀ

**ARTH - BODH**
**SHRI GURU GRANTH SAHIB** (Punjabi)
PART - III
*by*
*DR. RATTAN SINGH JAGGI*

M.A. (Pbi. & Hindi), J.D., Ph.D., D.Litt.
Punjabi Sahit Shiromani

*Assisted by*
Dr. Gursharan Kaur Jaggi
M.A. (Pbi. & Hindi), Ph.D., D. Litt.
Principal, Govt. College for Girls, Patiala

ARSEE PUBLISHERS, CHANDNI CHOWK, DELHI-110 006



ISBN : 978-81-8299-143-9



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਪਲਈਅਰ ਗਾਰਡਨ ਮਾਰਕੀਟ, ਚਾਂਦਨੀ ਚੌਂਕ, ਦਿੱਲੀ-6
ਫੋਨ : 23280657, 65966481

ਛਾਪਕ : ਆਰਸੀ ਪ੍ਰਿੰਟਿੰਗ ਏਜੰਸੀ
ਚਾਂਦਨੀ ਚੌਂਕ, ਦਿੱਲੀ-6
[ਸੈਟਿੰਗ] ਜੇ. ਐਮ. ਕੰਪਿਊਟਰਜ਼, ਫੈਕਟਰੀ ਏਰੀਆ,
ਪਟਿਆਲਾ, ਫੋਨ : 2360222

ਮੁੱਲ : 650.00 ਰੁਪਏ

ਸ੍ਰੀ ਗੁਰੂ ਗ੍ਰੰਥ ਸਾਹਿਬ

ਦੀ

ਗੁਰ - ਗੱਦੀ - ਸਥਾਪਨਾ

ਦੀ

ਤੀਜੀ ਸ਼ਤਾਬਦੀ

ਨੂੰ

ਸਮਰਪਿਤ

# ਬੇਨਤੀ

ਗੁਰਬਾਣੀ ਅਤੇ ਸਿੱਖ ਧਰਮ-ਗ੍ਰੰਥਾਂ ਦੇ ਅਧਿਐਨ ਵਲ ਮੈਂ ਸੰਨ 1958 ਤੋਂ ਰੁਚਿਤ ਹਾਂ। ਪੀ-ਐਚ.ਡੀ. ਅਤੇ ਡੀ.ਲਿਟ ਦੀਆਂ ਡਿਗਰੀਆਂ ਦੇ ਵਿਸ਼ੇ ਵੀ ਕ੍ਰਮਵਾਰ ਦਸਮ ਗ੍ਰੰਥ ਅਤੇ ਗੁਰੂ ਨਾਨਕ ਬਾਣੀ ਨਾਲ ਸੰਬੰਧਿਤ ਰਖੇ ਸਨ। ਇਸੇ ਬਿਰਤੀ ਅਧੀਨ ਸੰਨ 2000 ਵਿਚ ਦਸਮ ਗ੍ਰੰਥ ਦਾ ਟੀਕਾ ਪ੍ਰਕਾਸ਼ਿਤ ਕੀਤਾ ਅਤੇ ਪਿਛਲੇ ਕਈ ਦਹਾਕਿਆਂ ਦੌਰਾਨ ਇਕੱਠੀ ਕੀਤੀ ਸਾਮਗ੍ਰੀ ਦੇ ਆਧਾਰ 'ਤੇ 'ਗੁਰੂ ਗ੍ਰੰਥ ਵਿਸ਼ਵਕੋਸ਼' ਅਤੇ 'ਸਿੱਖ ਪੰਥ ਵਿਸ਼ਵਕੋਸ਼' ਲੋਕ ਅਰਪਿਤ ਕੀਤੇ।

ਜਨਵਰੀ 2002 ਵਿਚ ਪੰਜਾਬੀ ਯੂਨੀਵਰਸਿਟੀ ਵਲੋਂ ਮੈਨੂੰ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਾਜੈਕਟ ਡਾਇਰੈਕਟਰ ਨਿਯੁਕਤ ਕੀਤਾ ਗਿਆ, ਤਾਂ ਜੋ ਲਗਭਗ 27 ਵਰ੍ਹਿਆਂ ਤੋਂ ਰੁਕੇ ਚਲੇ ਆ ਰਹੇ ਕੰਮ ਨੂੰ ਫਿਰ ਤੋਂ ਅਗੇ ਤੋਰਿਆ ਜਾਏ। ਇਹ ਕਾਰਜ-ਭਾਰ ਸੰਭਾਲਣ 'ਤੇ ਗੁਰਬਾਣੀ ਵਿਚ ਵਰਤੀ ਸ਼ਬਦਾਵਲੀ ਦੇ ਸਹੀ ਪਰੀਪੇਖ ਵਿਚ ਅਰਥ ਨਿਰਧਾਰਿਤ ਕਰਨ ਦੀ ਸਮਸਿਆ ਨਾਲ ਜੂਝਣਾ ਪਿਆ। ਇਸ ਸੰਬੰਧੀ ਪਹਿਲਾਂ ਉਪਲਬਧ ਸਾਮਗ੍ਰੀ ਨੂੰ ਵਾਚਣਾ ਜ਼ਰੂਰੀ ਸੀ, ਪਰ ਪੂਰਵ-ਵਰਤੀ ਟੀਕਾਕਾਰਾਂ ਅਤੇ ਵਿਆਖਿਆਕਾਰਾਂ ਦੀਆਂ ਅਰਥ-ਗਤ ਆਪਣੀਆਂ ਹੀ ਧਾਰਣਾਵਾਂ ਅਤੇ ਸੀਮਾਵਾਂ ਸਨ, ਜਿਨ੍ਹਾਂ ਕਰਕੇ ਧਾਰਮਿਕ ਸੰਕਲਪਾਂ ਅਤੇ ਰਹੱਸਵਾਦੀ ਅਨੁਭੂਤੀਆਂ ਦੇ ਮਰਮ ਨੂੰ ਸਮਝਣਾ ਔਖਾ ਸੀ। ਇਸ ਲਈ ਮੇਰੇ ਮਨ ਵਿਚ ਬਾਣੀ ਦੇ ਅਰਥ ਸਮਝਣ ਲਈ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਦਾ ਵਿਚਾਰ ਪੈਦਾ ਹੋਇਆ। ਹਰ ਰੋਜ਼ ਇਕ ਪੰਨੇ ਦਾ ਟੀਕਾ ਕਰਨਾ ਸ਼ੁਰੂ ਕੀਤਾ, ਉਸੇ ਨਿਰੰਤਰ ਸਾਧਨਾ ਦਾ ਸਾਕਾਰ ਰੂਪ ਆਪ ਦੇ ਸਾਹਮਣੇ ਹੈ।

ਗੁਰਬਾਣੀ ਅਨੁਭੂਤ ਸੱਚ ਦਾ ਕਾਵਿਕ ਪ੍ਰਗਟਾਵਾ ਹੈ। ਵਿਆਕਰਣ, ਭਾਸ਼ਾ-ਸ਼ਾਸਤ੍ਰ, ਛੰਦ-ਵਿਧਾਨ ਅਤੇ ਰਾਗਾਂ ਦੇ ਨਿਯਮ ਬਾਣੀ ਉਪਰ ਲਾਗੂ ਨਹੀਂ ਕੀਤੇ ਜਾ ਸਕਦੇ। ਇਸ ਲਈ ਅਨੁਭਵੀ ਵਿਦਵਾਨਾਂ, ਸੰਤ ਮਹਾਪੁਰਸ਼ਾਂ ਅਤੇ ਟਕਸਾਲੀ ਵਿਦਵਾਨਾਂ ਦੀ ਸਹਾਇਤਾ ਲਏ ਬਿਨਾ ਕੰਮ ਨਹੀਂ ਚਲਦਾ। ਅਰਥ ਕਰਨ ਵਿਚ ਸਹਾਇਤਾ ਲਈ ਮੈਨੂੰ ਅਨੇਕ ਵਿਦਵਾਨਾਂ ਨੇ ਨਿਵਾਜਿਆ ਜਿਨ੍ਹਾਂ ਦਾ ਮੈਂ ਸੱਚੇ ਦਿਲੋਂ ਧੰਨਵਾਦੀ ਹਾਂ। ਪਰਮਾਤਮਾ ਦੀ ਅਪਾਰ ਕ੍ਰਿਪਾ ਨਾਲ ਹੀ ਇਹ ਮਹਾਨ ਕਾਰਜ ਸਿਰੇ ਚੜ੍ਹਿਆ ਹੈ, ਮੇਰਾ ਉਦਮ ਤਾਂ ਨਿਮਿਤ-ਮਾਤ੍ਰ ਹੈ— *ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ।* ਗ਼ਲਤੀਆਂ ਲਈ ਪ੍ਰਭੂ ਬਖ਼ਸ਼ਣਹਾਰ ਹੈ।

'ਆਰਸੀ ਪਬਲਿਸ਼ਰਜ਼' ਦੇ ਮਾਲਕ ਸ. ਗੁਰਬਚਨ ਸਿੰਘ ਦਾ ਰਿਣੀ ਹਾਂ ਜਿਨ੍ਹਾਂ ਨੇ ਇਸ ਟੀਕੇ ਦੇ ਪ੍ਰਕਾਸ਼ਨ ਦੀ ਵਿਵਸਥਾ ਕੀਤੀ ਹੈ। ਪਿਆਰੇ ਅਜ਼ੀਜ਼ ਅਨਿਲ ਕੁਮਾਰ ਨੇ ਟਾਈਪ ਸੈਟਿੰਗ ਵਿਚ ਨਿਸ਼ਕਾਮ ਯੋਗਦਾਨ ਪਾਇਆ ਹੈ, ਉਸ ਲਈ ਉਸ ਦਾ ਧੰਨਵਾਦੀ ਹਾਂ। ਆਪਣੀ ਸਾਥਣ ਦੇ ਸਿਦਕ ਅਤੇ ਸਹਾਇਤਾ ਤੋਂ ਬਿਨਾ ਇਹ ਕੰਮ ਸਿਰੇ ਚੜ੍ਹਨਾ ਸਰਲ ਨਹੀਂ ਸੀ। ਉਨ੍ਹਾਂ ਦਾ ਧੰਨਵਾਦ ਕਿਵੇਂ ਕਰਾਂ, ਅਸਲੋਂ ਇਹ ਤਾਂ ਉਨ੍ਹਾਂ ਦਾ ਆਪਣਾ ਹੀ ਕੰਮ ਹੈ।

ਅੰਤ ਵਿਚ ਬੜੇ ਅਦਬ ਨਾਲ ਸਹਿਰਦ ਪਾਠਕਾਂ ਨੂੰ ਅਰਪਿਤ ਕਰਨ ਦੀ ਆਗਿਆ ਲੈਂਦਾ ਹਾਂ।

4193, ਅਰਬਨ ਅਸਟੇਟ
ਫੇਜ਼ II, ਪਟਿਆਲਾ

ਰਤਨ ਸਿੰਘ ਜੱਗੀ

# ਤਤਕਰਾ

(ਰਾਗਾਂ ਦਾ)

## ਅਰਥ ਪੜ੍ਹਨ ਸੰਬੰਧੀ ਕੁਝ ਸੰਕੇਤ

* ਗੁਰਬਾਣੀ ਦਾ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' (ਅੱਠਵਾਂ ਸੰਸਕਰਣ) ਅਨੁਸਾਰ ਰਖਿਆ ਹੈ।
* ਗੁਰਬਾਣੀ-ਪਾਠ ਦੇ ਬਿਲਕੁਲ ਸਾਹਮਣੇ ਅਰਥ ਦਿੱਤੇ ਹਨ।
* ਅਰਥਾਂ ਦਾ ਕ੍ਰਮ ਤੁਕਾਂ, ਪਦਿਆਂ, ਸ਼ਲੋਕਾਂ ਆਦਿ ਅਨੁਸਾਰੀ ਹੈ।
* ਅਰਥ ਸਰਲ ਅਤੇ ਸਪੱਸ਼ਟ ਰੂਪ ਵਿਚ ਲਿਖੇ ਹਨ ਤਾਂ ਜੋ ਗੁਰਬਾਣੀ ਦੀ ਭਾਵਨਾ ਦਾ ਬੋਧ ਤੁਰਤ ਸੰਭਵ ਹੋ ਜਾਏ।
* ਅਰਥਾਂ ਵਿਚ ਵਰਤੀਆਂ ਬਰੈਕਟਾਂ ਦੋ ਤਰ੍ਹਾਂ ਦੀਆਂ ਲੋੜਾਂ ਨੂੰ ਪੂਰਾ ਕਰਦੀਆਂ ਹਨ—
  - ੳ) ਬਰੈਕਟਾਂ ਅੰਦਰਲੇ ਸਾਧਾਰਣ ਟਾਈਪ ਵਾਲੇ ਸ਼ਬਦ ਮੇਰੇ ਵਲੋਂ ਪ੍ਰਸੰਗ-ਪੂਰਤੀ, ਵਾਕ-ਪੂਰਤੀ ਅਤੇ ਅਰਥ-ਸਪੱਸ਼ਟਤਾ ਲਈ ਲਿਖੇ ਹਨ।
  - ਅ) ਬਰੈਕਟਾਂ ਅੰਦਰਲੇ ਟੇਢੇ ਟਾਈਪ ਵਾਲੇ ਸ਼ਬਦ ਮੂਲ ਬਾਣੀ ਦੇ ਹਨ, ਜਿਨ੍ਹਾਂ ਦੇ ਅਰਥ ਉਨ੍ਹਾਂ ਤੋਂ ਪਹਿਲਾਂ ਲਿਖੇ ਹਨ।
* ਆਮ ਆਉਣ ਵਾਲੇ ਸੰਕਲਪਿਤ ਸ਼ਬਦਾਂ ਦੇ ਬਾਰ ਬਾਰ ਅਰਥ ਕਰਨ ਨਾਲੋਂ ਉਨ੍ਹਾਂ ਦੀ ਅੰਤ ਉਤੇ *ਅਰਥਾਵਲੀ* ਦੇ ਦਿੱਤੀ ਹੈ।
* ਅੰਗ੍ਰੇਜ਼ੀ ਅੰਕਾਂ ਵਾਲੇ ਪੰਨੇ ਟੀਕੇ ਦੇ ਹਨ ਅਤੇ ਗੁਰਮੁਖੀ ਅੰਕਾਂ ਵਾਲੇ ਪੰਨੇ ਗੁਰੂ ਗ੍ਰੰਥ ਸਾਹਿਬ ਦੇ ਹਨ।

# ਤਤਕਰਾ

## ਰਾਗੁ ਧਨਾਸਰੀ

## ਰਾਗੁ ਜੈਤਸਰੀ

## ਰਾਗੁ ਗੋਂਡ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਵਡਹੰਸੁ ਮਹਲਾ ੧ ਘਰੁ ੧ ॥

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥
ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥
ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥
ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥੧॥

ਵਡਹੰਸੁ ਮਹਲਾ ੧ ॥
ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥੧॥
ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥੧॥ ਰਹਾਉ ॥
ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ॥
ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥੨॥
ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥
ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥੩॥
ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ॥
ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥੪॥੨॥

ਵਡਹੰਸੁ ਮਹਲਾ ੧ ਘਰੁ ੨ ॥
ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।
ਰਾਗੁ ਵਡਹੰਸੁ ਮਹਲਾ ੧ ਘਰੁ ੧

ਜਿਵੇਂ ਨਸ਼ਈ ਨੂੰ ਨਸ਼ਾ ਨ ਮਿਲੇ ਅਤੇ ਜਿਵੇਂ ਮੱਛਲੀ ਨੂੰ ਜਲ (ਪ੍ਰਾਪਤ) ਨ ਹੋਵੇ (ਤਾਂ ਉਹ ਵਿਆਕੁਲ ਹੁੰਦੇ ਹਨ, ਉਹੀ ਸਥਿਤੀ ਜਿਗਿਆਸੂ ਦੀ ਹੈ)। ਜੋ ਆਪਣੇ ਪ੍ਰਭੂ ਦੇ (ਪ੍ਰੇਮ-ਰੰਗ ਵਿਚ) ਰੰਗੇ ਹੋਏ ਹਨ, ਉਨ੍ਹਾਂ ਨੂੰ ਸਭ ਕੋਈ ਚੰਗਾ ਲਗਦਾ ਹੈ (ਕਿਉਂਕਿ ਉਹ ਸਭ ਵਿਚ ਪ੍ਰਭੂ ਦਾ ਬਿੰਬ ਵੇਖਦੇ ਹਨ)।੧। ਹੇ ਪ੍ਰਭੂ ! ਤੇਰੇ ਨਾਮ ਤੋਂ ਮੈਂ ਵਾਰਨੇ ਜਾਵਾਂ, ਸਦਕੇ ਜਾਵਾਂ।੧ ।ਰਹਾਉ। ਪ੍ਰਭੂ ਇਕ ਫਲ-ਯੁਕਤ ਬ੍ਰਿਛ ਹੈ, ਜਿਸ ਦਾ ਨਾਮ 'ਅੰਮ੍ਰਿਤ' ਹੈ। ਜਿਨ੍ਹਾਂ (ਵਿਅਕਤੀਆਂ ਨੇ ਇਹ ਅੰਮ੍ਰਿਤ) ਪੀਤਾ ਹੈ, ਉਹ ਤ੍ਰਿਪਤ ਹੋ ਗਏ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੨। (ਹੇ ਪ੍ਰਭੂ ! ਤੂੰ) ਸਭ (ਪ੍ਰਾਣੀਆਂ) ਨਾਲ ਵਸਦਾ ਹੈਂ, ਪਰ ਮੈਨੂੰ ਨਜ਼ਰ ਨਹੀਂ ਆਉਂਦਾ। ਪਿਆਸੇ (ਵਿਅਕਤੀ) ਦੀ ਪਿਆਸ ਕਿਵੇਂ ਮਿਟੇ ਜੇ ਸਰੋਵਰ (ਅਤੇ ਪਿਆਸੇ) ਵਿਚਾਲੇ ਕੰਧ ਹੋਵੇ।੩। (ਹੇ ਪਰਮਾਤਮਾ !) ਨਾਨਕ (ਤੇਰੇ ਨਾਮ ਦਾ) ਵਣਜਾਰਾ ਹੈ। ਤੂੰ ਸ਼ਾਹ ਹੈ ਅਤੇ ਮੇਰੇ (ਪਾਸ ਤੇਰੇ ਨਾਮ ਦੀ) ਪੂੰਜੀ ਹੈ। (ਮੇਰੇ) ਮਨ ਤੋਂ ਭਰਮ (ਦਾ ਪਰਦਾ) ਤਦ ਹਟਦਾ ਹੈ ਜੇ (ਮੈਂ ਤੇਰੀ) ਉਸਤਤ ਕਰਦਾ ਹੋਇਆ ਬੇਨਤੀ ਕਰਾਂ।੪।੧।

**ਵਡਹੰਸੁ ਮਹਲਾ ੧**

ਗੁਣਵਾਨ (ਜੀਵ ਰੂਪ ਇਸਤਰੀ ਨੇ ਪ੍ਰਭੂ ਰੂਪ) ਪਤੀ ਨੂੰ ਮਾਣਿਆ ਹੈ। (ਉਸ ਨੂੰ ਵੇਖ ਕੇ) ਗੁਣਹੀਨ (ਜੀਵ-ਇਸਤਰੀ) ਕਿਉਂ ਕੂਕਦੀ ਹੈ? ਜੇ (ਉਹ) ਗੁਣਾਂ ਵਾਲੀ ਬਣ ਜਾਏ, ਤਾਂ (ਉਹ) ਵੀ ਪਤੀ ਨੂੰ ਮਾਣਨ ਲਈ ਜਾ ਸਕਦੀ ਹੈ।੧। ਮੇਰਾ ਪਤੀ ਰਸਿਕ ਹੈ, (ਗੁਣਹੀਨ ਜੀਵ) ਇਸਤਰੀ ਹੋਰਨਾਂ ਨਾਲ ਰਮਣ ਕਰਨ ਲਈ ਕਿਉਂ ਜਾਂਦੀ ਹੈ?।੧ ।ਰਹਾਉ। ਜੇ (ਸ਼ੁਭ) ਕਰਨੀ ਜਾਦੂ ਟੂਣਾ (*ਟਾਮਣ*) ਹੋਵੇ ਅਤੇ ਜੇ ਮਨ ਧਾਗਾ ਹੋਵੇ। (ਤਾਂ ਨਾਮ ਰੂਪ) ਹੀਰੇ (*ਮਾਣਕੁ*) ਨੂੰ ਚਿਤ ਵਿਚ ਪਰੋ ਲਵੋ, ਇਹ ਕਿਸੇ ਮੁੱਲੋਂ ਵੀ ਪ੍ਰਾਪਤ ਨਹੀਂ ਹੁੰਦਾ।੨। (ਮੈਂ ਪਤੀ-ਪਰਮੇਸ਼ਵਰ ਦੇ ਠਿਕਾਣੇ ਦਾ) ਰਸਤਾ ਪੁਛਦੀ ਹਾਂ, (ਪਰ) ਟੁਰਦੀ ਨਹੀਂ ਅਤੇ ਕਹਿੰਦੀ ਹਾਂ ਕਿ ਪਹੁੰਚ ਗਈ ਹਾਂ (*ਅੰਮੜੀਆਸੁ*)। (ਹੇ ਪਰਮਾਤਮਾ!) ਤੁਧ ਪਤੀ ਨਾਲ ਬੋਲ-ਚਾਲ ਨਹੀਂ ਹੈ, (ਫਿਰ) ਘਰ ਵਿਚ ਵਾਸਾ ਕਿਵੇਂ ਹੋਵੇ?੩। ਨਾਨਕ (ਦਾ ਕਥਨ ਹੈ ਕਿ) ਇਕ (ਪ੍ਰਭੂ) ਤੋਂ ਬਿਨਾ ਦੂਜਾ ਕੋਈ ਨਹੀਂ ਹੈ। ਜੇ ਕਰ (ਜੀਵ-ਇਸਤਰੀ) ਤੁਧ ਪਤੀ ਨਾਲ ਜੁੜੀ ਰਹੇ, (ਤਾਂ ਉਹ) ਵੀ ਪਤੀ ਦਾ ਆਨੰਦ ਮਾਣ ਸਕਦੀ ਹੈ।੪।੨।

**ਵਡਹੰਸੁ ਮਹਲਾ ੧ ਘਰੁ ੨**

ਹੇ ਭੈਣ ! ਸਾਵਣ (ਦਾ ਮਹੀਨਾ) ਆ ਗਿਆ ਹੈ, ਮੋਰਾਂ ਨੇ ਮਿਠੀਆਂ ਮਿਠੀਆਂ ਆਵਾਜ਼ਾਂ ਕਢਣੀਆਂ ਸ਼ੁਰੂ ਕਰ ਦਿੱਤੀਆਂ ਹਨ। (ਹੇ ਪ੍ਰਭੂ !) ਤੇਰੇ ਕਟਾਖ (ਬੰਨ੍ਹ ਲੈਣ ਵਾਲੀਆਂ) ਰੱਸੀਆਂ ਵਰਗੇ ਹਨ। ਇਨ੍ਹਾਂ ਨੇ (ਮੈਂ) ਇਸਤਰੀ (*ਮੁੰਧ*) (ਦਾ ਮਨ) ਲੋਭੀਆਂ ਵਾਂਗ ਲੋਭਾ ਕੇ ਮੋਹਿਤ ਕਰ ਲਿਆ ਹੈ। (ਹੇ ਪ੍ਰਭੂ ! ਮੈਂ) ਤੇਰੇ ਦਰਸ਼ਨ ਤੋਂ ਕੁਰਬਾਨ ਜਾਂਦੀ ਹਾਂ, ਤੇਰੇ ਨਾਮ ਤੋਂ ਨਿਛਾਵਰ ਹੁੰਦੀ ਹਾਂ। ਜਦ ਤੂੰ (ਮੇਰਾ ਪ੍ਰੀਤਮ ਹੈਂ) ਤਾਂ ਮੈਂ ਮਾਣ ਕੀਤਾ ਹੈ। ਤੇਰੇ ਬਿਨਾ ਮੇਰੀ ਕੀ ਮਾਣ ਹੈ? ਹੇ ਜੀਵ-ਇਸਤਰੀਏ ! ਚੂੜਾ ਪਲੰਘ ਨਾਲ (ਮਾਰ ਕੇ) ਭੰਨ ਦੇ, ਸਣੇ (ਆਪਣੀਆਂ) ਬਾਹਾਵਾਂ ਅਤੇ (ਪਲੰਘ ਦੀਆਂ) ਬਾਹੀਆਂ ਦੇ। ਇਤਨੀ ਸਾਜ ਸਜਾਵਟ ਕਰਨ ਵਾਲੀ ਇਸਤਰੀਏ ! (ਤੇਰਾ) ਪਤੀ ਹੋਰਨਾਂ ਨਾਲ ਆਨੰਦ ਮਾਣ ਰਿਹਾ ਹੈ। ਨ ਮਨੀਆਰ (ਚੂੜੀਆਂ ਚੜ੍ਹਾਉਣ ਵਾਲਾ), ਨ ਚੂੜੀਆਂ ਅਤੇ ਨ ਹੀ ਵੰਗਾਂ (ਪਤੀ ਨੂੰ ਆਕਰਸ਼ਿਤ ਕਰਨ ਦੇ ਕੰਮ ਆਈਆਂ)। ਉਹ ਬਾਹਵਾਂ ਸੜ ਜਾਣ ਜੋ ਪਤੀ ਦੇ ਗਲ ਨਾਲ ਨਹੀਂ ਲਗੀਆਂ (ਭਾਵ—ਜੋ ਸੰਸਾਰਿਕ ਕਰਮਾਚਾਰ ਪ੍ਰਭੂ ਦੀ ਸਵੀਕ੍ਰਿਤੀ ਲਈ ਉਪਯੋਗੀ ਨਹੀਂ ਹੁੰਦੇ, ਉਨ੍ਹਾਂ ਨੂੰ ਤਿਆਗ ਦੇਣਾ ਚਾਹੀਦਾ ਹੈ)।

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥
ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥

ਵਡਹੰਸੁ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥੧॥
ਜਪਿ ਮਨ ਮੇਰੇ ਤੂ ਏਕੋ ਨਾਮੁ ॥
ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ ॥੧॥ ਰਹਾਉ ॥
ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ॥੨॥
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ॥
ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ॥੩॥
ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ॥੪॥੧॥

ਵਡਹੰਸੁ ਮਹਲਾ ੩ ॥
ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥੧॥
ਮੇਰੇ ਮਨ ਚੇਤਿ ਸਚਾ ਸੋਇ ॥
ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ ॥੧॥ ਰਹਾਉ ॥
ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥
ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥੨॥
ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥੩॥
ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ॥

ਸਾਰੀਆਂ ਸਹੇਲੀਆਂ ਪਤੀ ਸੰਗ ਰਮਣ ਕਰਨ ਲਈ ਗਈਆਂ ਹਨ, ਮੈਂ (ਵਿਛੋੜੇ ਦੀ ਅੱਗ ਨਾਲ ਸੜੀ ਹੋਈ) ਕਿਸ ਦੇ ਦਰਵਾਜ਼ੇ ਉਪਰ ਜਾਵਾਂ। (ਆਪਣੀ ਸੋਚ ਅਨੁਸਾਰ) ਅਮਲ (ਕਰਮ) ਕਰਨ ਵਾਲੀ (*ਅੰਮਾਲੀ*) ਮੈਂ ਚੰਗੀ ਅਤੇ ਸੁਚਜੀ ਹਾਂ, (ਪਰ) ਹੇ ਪਤੀ (ਪਰਮਾਤਮਾ)! ਤੈਨੂੰ (ਕਿਸੇ) ਇਕ (ਗੁਣ) ਕਰਕੇ ਵੀ ਚੰਗੀ ਨਹੀਂ ਲਗ ਰਹੀ ਹਾਂ। ਮੈਂ ਸਵਾਰ ਕੇ ਪਟੀਆਂ ਗੁੰਦਾਈਆਂ ਹਨ ਅਤੇ ਮਾਂਗ ਵਿਚ ਸੰਧੂਰ ਵੀ ਭਰਿਆ ਹੈ। (ਪਰ) ਅਗੇ (ਤੇਰੀ ਹਜ਼ੂਰੀ ਵਿਚ) ਜਾ ਕੇ ਪ੍ਰਵਾਨ ਨਹੀਂ ਚੜ੍ਹ ਰਹੀ, (ਇਸ ਲਈ) ਝੂਰ ਝੂਰ ਕੇ ਮਾਰ ਰਹੀ ਹਾਂ। ਮੈਨੂੰ ਰੋਂਦੀ ਨੂੰ (ਵੇਖ ਕੇ ਹਮਦਰਦੀ ਵਜੋਂ) ਸਾਰਾ ਸੰਸਾਰ ਰੋ ਪਿਆ ਹੈ, (ਸਗੋਂ) ਜੰਗਲਾਂ ਦੇ ਪੰਛੀ ਵੀ ਰੋ ਪਏ ਹਨ। (ਪਰ) ਇਕ ਮੇਰੇ ਤਨ ਦਾ ਵਿਛੋੜਾ ਨਹੀਂ ਰੋਇਆ, ਜਿਸ ਨੇ ਮੈਨੂੰ ਪਤੀ ਤੋਂ ਵਿਛੋੜਿਆ ਹੈ। (ਹੇ ਪਤੀ! ਤੂੰ) ਸੁਪਨੇ ਵਿਚ ਆਇਆ ਸੀ, (ਪਰ) ਫਿਰ (ਉਹ) ਵੀ ਖ਼ਤਮ ਹੋ ਗਿਆ ਅਤੇ ਮੈਂ ਹੰਝੂ ਭਰ ਕੇ ਰੋਈ। ਹੇ ਪਿਆਰੇ! (ਮੈਂ) ਤੇਰੇ ਪਾਸ ਆ ਨਹੀਂ ਸਕਦੀ ਅਤੇ ਕਿਸੇ ਨੂੰ ਭੇਜ ਵੀ ਨਹੀਂ ਸਕਦੀ। (ਫਿਰ ਨੀਂਦਰ ਅਗੇ ਤਰਲੇ ਕਢਦੀ ਹਾਂ) ਹੇ ਭਾਗਾਂ ਵਾਲੀ ਨੀਂਦਰੇ! ਤੂੰ ਹੀ ਆ ਜਾ, ਮਤਾਂ (ਸੁਪਨੇ ਵਿਚ) ਉਸ ਪਤੀ ਨੂੰ ਵੇਖ ਸਕਾਂ। ਨਾਨਕ (ਦਾ ਕਥਨ ਹੈ ਕਿ ਜੇ ਕੋਈ) ਤੁਧ ਸੁਆਮੀ ਦੀ ਗੱਲ ਕਹੇ, (ਤਾਂ ਉਸ ਦੀ) ਭੇਟਾ ਕੀ ਕਰਾਂ? ਸਿਰ ਵਢ ਕੇ (ਉਸ ਨੂੰ) ਬੈਠਣ ਲਈ ਦਿਆਂ ਅਤੇ ਬਿਨਾ ਸਿਰ ਦੇ (ਉਸ ਦੀ) ਸੇਵਾ ਕਰਾਂ। ਜਦੋਂ ਪਤੀ ਬੇਗਾਨਾ (*ਵਿਡਾਣਾ*) ਹੋ ਜਾਏ, (ਤਾਂ ਆਪਾ-ਭਾਵ) ਕਿਉਂ ਨ ਮਾਰ ਦੇਈਏ ਅਤੇ ਜਿੰਦ (ਕਿਉਂ ਉਸ ਦੇ) ਅਰਪਿਤ ਨ ਕਰ ਦੇਈਏ।੧।੩।

**ਵਡਹੰਸੁ ਮਹਲਾ ੩ ਘਰੁ ੧**

(ਜੇ) ਮਨ ਮੈਲਾ ਹੈ, (ਤਾਂ) ਸਭ (ਕੁਝ) ਮੈਲਾ ਹੀ ਰਹਿੰਦਾ ਹੈ। ਤਨ ਨੂੰ ਧੋਣ ਨਾਲ ਮਨ ਸਾਫ਼ ਨਹੀਂ ਹੁੰਦਾ। ਇਹ ਸੰਸਾਰ (ਤੀਰਥ ਇਸ਼ਨਾਨ ਦੇ) ਭਰਮ ਵਿਚ ਭੁਲਾਇਆ ਹੋਇਆ ਹੈ, ਕੋਈ ਵਿਰਲਾ ਹੀ (ਵਾਸਤਵਿਕਤਾ ਨੂੰ) ਸਮਝਦਾ ਹੈ।੧। ਹੇ ਮੇਰੇ ਮਨ! ਤੂੰ ਇਕ (ਪ੍ਰਭੂ ਦੇ) ਨਾਮ ਨੂੰ ਜਪ। ਸਤਿਗੁਰੂ ਨੇ ਮੈਨੂੰ ਇਹ (ਨਾਮ ਰੂਪ) ਖ਼ਜ਼ਾਨਾ ਪ੍ਰਦਾਨ ਕੀਤਾ ਹੈ।੧।ਰਹਾਉ। ਜੇ ਕੋਈ ਸਿੱਧਾਂ ਦੇ ਆਸਣ (ਲਗਾਣੇ) ਸਿਖ ਲਏ, ਇੰਦ੍ਰੀਆਂ ਨੂੰ ਵਸ ਵਿਚ ਕਰ ਕੇ (ਹਠ-ਸਾਧਨਾ) ਕਰੇ। (ਤਾਂ ਵੀ ਉਸ ਦੇ) ਮਨ ਦੀ ਮੈਲ ਨਹੀਂ ਉਤਰਦੀ ਅਤੇ ਹਉਮੈ ਦੀ ਮੈਲ ਦੂਰ ਨਹੀਂ ਹੁੰਦੀ।੨। ਸਤਿਗੁਰੂ ਦੀ ਸ਼ਰਣ ਵਿਚ ਜਾਣ ਤੋਂ ਬਿਨਾ ਇਸ ਮਨ ਨੂੰ (ਪਵਿਤਰ ਕਰਨ ਦਾ) ਹੋਰ ਕੋਈ ਸੰਜਮ/ਸਾਧਨ ਨਹੀਂ ਹੈ। ਸਤਿਗੁਰੂ ਨੂੰ ਮਿਲਣ ਨਾਲ (ਮਨ ਦੀ) ਬਿਰਤੀ ਉਲਟ ਜਾਂਦੀ ਹੈ, (ਪਰ ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ।੩। ਨਾਨਕ ਦਾ ਕਥਨ ਹੈ ਕਿ (ਜੋ) ਸਤਿਗੁਰੂ ਨੂੰ ਮਿਲ ਕੇ (ਜੀਵਿਤ ਭਾਵ ਨਾਲ) ਮਰੇ, (ਤਾਂ) ਫਿਰ ਕੋਈ ਗੁਰੂ ਦੇ ਸ਼ਬਦ ਦੁਆਰਾ ਜੀਉਂਦਾ ਹੈ। (ਉਸ ਦੀ) ਮਮਤਾ ਦੀ ਮੈਲ ਉਤਰ ਜਾਂਦੀ ਹੈ ਅਤੇ ਇਹ ਮਨ ਸਾਫ਼ ਹੋ ਜਾਂਦਾ ਹੈ।੪।੧।

**ਵਡਹੰਸੁ ਮਹਲਾ ੩**

(ਪ੍ਰਭੂ ਦੀ) ਮਿਹਰ ਦੀ ਨਜ਼ਰ ਨਾਲ ਸਤਿਗੁਰੂ ਨੂੰ ਸੇਵਿਆ ਜਾਂਦਾ ਹੈ ਅਤੇ (ਉਸ ਦੀ) ਮਿਹਰ ਦੀ ਦ੍ਰਿਸ਼ਟੀ ਨਾਲ (ਪ੍ਰਭੂ ਦੀ) ਸੇਵਾ ਹੁੰਦੀ ਹੈ। ਮਿਹਰ ਦੀ ਨਜ਼ਰ ਨਾਲ ਹੀ ਇਹ ਮਨ ਵਸ ਵਿਚ ਆਉਂਦਾ ਹੈ ਅਤੇ ਮਿਹਰ ਦੀ ਨਜ਼ਰ ਨਾਲ ਮਨ ਨਿਰਮਲ ਹੁੰਦਾ ਹੈ।੧। ਹੇ ਮਨ! ਉਸ ਸੱਚੇ (ਪ੍ਰਭੂ) ਨੂੰ ਚੇਤੇ ਕਰ। (ਜੇ ਉਸ) ਇਕ ਨੂੰ ਯਾਦ ਕਰੇਂਗਾ, ਤਾਂ (ਆਤਮਿਕ) ਸੁਖ ਪ੍ਰਾਪਤ ਕਰੇਂਗਾ, ਫਿਰ ਬਿਲਕੁਲ ਦੁਖ ਨਹੀਂ ਹੋਵੇਗਾ।੧।ਰਹਾਉ। (ਪ੍ਰਭੂ ਦੀ) ਮਿਹਰ ਦੀ ਨਜ਼ਰ ਨਾਲ (ਵਿਕਾਰਾਂ ਤੋਂ) ਮਰ ਕੇ (ਫਿਰ) ਜੀਵਿਆ ਜਾਂਦਾ ਹੈ ਅਤੇ ਮਿਹਰ ਦੀ ਨਜ਼ਰ ਨਾਲ ਹੀ ਸ਼ਬਦ ਮਨ ਵਿਚ ਆ ਕੇ ਵਸਦਾ ਹੈ। ਮਿਹਰ ਦੀ ਨਜ਼ਰ ਨਾਲ ਹੀ ਹੁਕਮ ਨੂੰ ਬੁਝਿਆ ਜਾਂਦਾ ਹੈ ਅਤੇ ਹੁਕਮ ਵਿਚ ਹੀ ਸਮਾਏ ਰਹੀਦਾ ਹੈ।੨। ਜਿਸ ਜੀਭ ਨੇ ਹਰਿ-ਰਸ ਨਹੀਂ ਚਖਿਆ, ਉਹ ਜੀਭ ਸੜ ਜਾਏ। (ਜੋ ਜੀਭ) ਹੋਰਨਾਂ ਰਸਾਂ ਦੇ ਸੁਆਦਾਂ ਵਿਚ ਲਗੀ ਹੋਈ ਹੈ, (ਉਹ) ਦ੍ਵੈਤ-ਭਾਵ ਕਾਰਣ ਦੁਖ ਪਾਉਂਦੀ ਹੈ।੩। ਸਭ (ਜੀਵਾਂ) ਉਪਰ (ਪ੍ਰਭੂ ਦੀ)

ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥੪॥੨॥

ਵਡਹੰਸੁ ਮਹਲਾ ੩ ॥
ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ॥
ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ॥੧॥
ਮਨ ਮੇਰੇ ਗੁਰਮਤਿ ਕਰਣੀ ਸਾਰੁ ॥
ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ॥੧॥ ਰਹਾਉ ॥
ਗੁਣਾ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ ॥
ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ ॥੨॥
ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ ॥
ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ ॥੩॥
ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ॥
ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ॥੪॥੩॥

ਵਡਹੰਸੁ ਮਹਲਾ ੩ ॥
ਸੋਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਜਿ ਸੁਭਾਇ ॥
ਸਦਾ ਪਿਰੁ ਰਾਵਹਿ ਆਪਣਾ ਵਿਚਹੁ ਆਪੁ ਗਵਾਇ ॥੧॥
ਮੇਰੇ ਮਨ ਤੂ ਹਰਿ ਹਰਿ ਨਾਮੁ ਧਿਆਇ ॥
ਸਤਗੁਰਿ ਮੋ ਕਉ ਹਰਿ ਦੀਆ ਬੁਝਾਇ ॥੧॥ ਰਹਾਉ ॥
ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥
ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ॥੨॥
ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥
ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ ॥੩॥
ਸਭਨਾ ਕਾ ਭਤਾਰੁ ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ ॥
ਨਾਨਕ ਆਪੇ ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥੪॥੪॥

ਵਡਹੰਸੁ ਮਹਲਾ ੩ ॥
ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ॥
ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥੧॥
ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥
ਪੂਰੈ ਸਤਗੁਰਿ ਹਰਿ ਨਾਮੁ ਧਿਆਇਆ ॥੧॥ ਰਹਾਉ ॥
ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥੩॥

ਮਿਹਰ ਦੀ ਦ੍ਰਿਸ਼ਟੀ ਇਕ-ਸਮਾਨ ਹੈ, (ਪਰ) ਆਪ ਹੀ ਫ਼ਰਕ ਵੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਨੂੰ ਮਿਲਣ ਨਾਲ (ਇਛਿਤ) ਫਲ ਮਿਲ ਜਾਂਦਾ ਹੈ ਅਤੇ ਨਾਮ (ਪ੍ਰਾਪਤ ਹੋਣ ਦੀ ਪ੍ਰਭੂ) ਵਡਿਆਈ ਬਖ਼ਸ਼ ਦਿੰਦਾ ਹੈ।੪।੨।

**ਵਡਹੰਸੁ ਮਹਲਾ ੩**

ਮਾਇਆ ਦਾ ਮੋਹ (ਇਕ ਪ੍ਰਕਾਰ ਦਾ) ਗ਼ੁਬਾਰ (ਅਰਥਾਤ ਅਗਿਆਨ) ਹੈ। ਗੁਰੂ ਤੋਂ ਬਿਨਾ ਗਿਆਨ (ਪ੍ਰਾਪਤ) ਨਹੀਂ ਹੋ ਸਕਦਾ। (ਜੋ ਸਾਧਕ) ਗੁਰੂ ਦੇ ਸ਼ਬਦ ਵਿਚ ਲਗੇ ਹਨ, ਉਨ੍ਹਾਂ ਨੇ ਹੀ (ਵਾਸਤਵਿਕਤਾ ਨੂੰ) ਸਮਝਿਆ ਹੈ। ਦ੍ਵੈਤ-ਭਾਵ ਨੇ ਲੋਕਾਈ ਨੂੰ ਖ਼ਰਾਬ ਕੀਤਾ ਹੋਇਆ ਹੈ।੧। ਹੇ ਮੇਰੇ ਮਨ! ਗੁਰਮਤਿ ਅਨੁਸਾਰ (ਕਾਰ) ਕਰਨੀ ਸ੍ਰੇਸ਼ਠ ਹੈ। (ਜੇ ਤੂੰ) ਹਮੇਸ਼ਾ ਹਮੇਸ਼ਾ ਹਰਿ ਪ੍ਰਭੂ ਨੂੰ ਸਿਮਰਦਾ ਰਹੇਂ ਤਾਂ ਮੁਕਤੀ ਦਾ ਦੁਆਰ ਪ੍ਰਾਪਤ ਕਰ ਲਵੇਂਗਾ।੧।ਰਹਾਉ। ਗੁਣਾਂ ਦਾ ਖ਼ਜ਼ਾਨਾ ਕੇਵਲ ਇਕ (ਨਾਮ) ਹੈ। (ਜੇ ਉਹ ਪ੍ਰਭੂ) ਆਪ ਦੇਵੇ, ਤਾਂ ਹੀ ਕੋਈ ਪਾ ਸਕਦਾ ਹੈ। ਨਾਮ ਤੋਂ ਬਿਨਾ ਸਾਰੀ (ਲੋਕਾਈ) ਵਿਛੜੀ ਹੋਈ ਹੈ। ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਆਪਣੇ ਨਾਲ) ਮਿਲਾਉਂਦਾ ਹੈ।੨। 'ਮੇਰੀ ਮੇਰੀ' ਕਰਨ ਵਾਲੇ ਸ਼ਰੀਰ (*ਘਟਿ*) ਚਲੇ ਗਏ ਹਨ, ਉਨ੍ਹਾਂ ਦੇ ਹੱਥ ਵਿਚ ਕੁਝ ਨਹੀਂ ਆਇਆ। (ਜੋ) ਸਤਿਗੁਰੂ ਨੂੰ ਮਿਲ ਕੇ ਸਤਿ ਸਰੂਪ (ਪ੍ਰਭੂ) ਵਿਚ ਮਿਲੇ ਹਨ, (ਉਹ) ਸੱਚੇ ਨਾਮ ਵਿਚ ਸਮਾ ਗਏ ਹਨ।੩। ਇਹ ਸ਼ਰੀਰ ਆਸਾ ਅਤੇ ਮਨਸਾ ਦਾ ਢਾਂਚਾ ਹੈ। (ਇਸ ਦੇ) ਅੰਦਰ (ਸਤਿਗੁਰੂ) ਜੋਤਿ ਜਗਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਮਨਮੁਖ ਵਿਅਕਤੀ (ਦੇ ਰਾਹ ਵਿਚ ਆਸਾ ਮਨਸਾ) ਦੀ ਰੋਕ (*ਬੰਧੁ*) ਹੈ। ਗੁਰਮੁਖ (ਵਿਅਕਤੀ ਇਸ ਤੋਂ) ਖ਼ਲਾਸੀ ਕਰਾ ਲੈਂਦਾ ਹੈ।੪।੩।

**ਵਡਹੰਸੁ ਮਹਲਾ ੩**

ਗੁਰੂ ਦੇ ਦਸੇ ਸਹਿਜ ਸੁਭਾ ਕਰਕੇ ਸੋਹਾਗਣ (ਇਸਤਰੀ) ਦਾ ਮੁਖ ਸਦਾ ਉਜਲਾ ਰਹਿੰਦਾ ਹੈ। ਆਪਾ-ਭਾਵ ਖ਼ਤਮ ਕਰਕੇ ਸਦਾ ਆਪਣੇ ਪਤੀ ਦਾ ਸਿਮਰਨ ਕਰਦੀ ਰਹਿੰਦੀ ਹੈ।੧। ਹੇ ਮੇਰੇ ਮਨ! ਤੂੰ ਹਰਿ ਹਰਿ ਨਾਮ ਦੀ ਆਰਾਧਨਾ ਕਰ। ਸਤਿਗੁਰੂ ਨੇ ਮੈਨੂੰ ਹਰਿ-(ਨਾਮ) ਦੀ ਸੋਝੀ ਕਰਾ ਦਿੱਤੀ ਹੈ।੧।ਰਹਾਉ। ਦੁਹਾਗਣ (ਇਸਤਰੀਆਂ) ਬਹੁਤ ਕੁਰਲਾਉਂਦੀਆਂ ਹਨ, ਉਨ੍ਹਾਂ ਨੂੰ (ਪ੍ਰਭੂ ਦਾ) ਮਹਲ ਪ੍ਰਾਪਤ ਨਹੀਂ ਹੁੰਦਾ। ਦ੍ਵੈਤ-ਭਾਵ ਕਰਕੇ ਕੁਰੂਪ ਹੋਈਆਂ ਅਗੇ (ਈਸ਼ਵਰੀ ਦਰਗਾਹ ਵਿਚ) ਜਾ ਕੇ ਦੁਖ ਪਾਂਦੀਆਂ ਹਨ।੨। ਗੁਣਵਾਨ (ਇਸਤਰੀ) ਹਿਰਦੇ ਵਿਚ ਨਾਮ ਵਸਾ ਕੇ ਹਮੇਸ਼ਾ (ਪ੍ਰਭੂ ਦੇ) ਗੁਣ ਗਾਉਂਦੀ ਹੈ। ਔਗੁਣ ਵਾਲੀ ਇਸਤਰੀ ਦੁਖੀ ਹੁੰਦੀ ਅਤੇ ਵਿਲਕਦੀ ਹੈ।੩। ਸਭ ਦਾ ਪਤੀ (ਪਰਮੇਸ਼ਵਰ) ਇਕ ਸੁਆਮੀ ਹੈ। (ਉਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਆਪ ਹੀ ਜੀਵਾਂ ਨੂੰ ਨਿਖੇੜਿਆ (*ਵੇਕ*) ਹੈ (ਅਤੇ ਗੁਰਮੁਖਾਂ ਨੂੰ ਆਪਣੇ) ਨਾਮ ਨਾਲ ਲਗਾ ਲਿਆ ਹੈ।੪।੪।

**ਵਡਹੰਸ ਮਹਲਾ ੩**

(ਮੈਨੂੰ) ਅੰਮ੍ਰਿਤ ਨਾਮ ਹਮੇਸ਼ਾ ਮਿਠਾ ਲਗਿਆ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ (ਇਸ ਦਾ) ਸੁਆਦ ਆਇਆ ਹੈ। ਗੁਰੂ ਦੀ ਸੱਚੀ ਬਾਣੀ ਦੁਆਰਾ (ਮੇਰੀ ਲਿਵ) ਸਹਿਜ ਅਵਸਥਾ ਵਿਚ ਲਗ ਗਈ ਹੈ ਅਤੇ ਹਰਿ ਨੂੰ ਮਨ ਵਿਚ ਵਸਾ ਲਿਆ ਹੈ।੧। ਹਰਿ ਨੇ ਕ੍ਰਿਪਾ ਕਰਕੇ (ਮੈਨੂੰ) ਸਤਿਗੁਰੂ ਮਿਲਾਇਆ ਹੈ। ਪੂਰੇ ਸਤਿਗੁਰੂ ਦੁਆਰਾ (ਮੈਂ) ਹਰਿ-ਨਾਮ ਧਿਆਇਆ ਹੈ।੧।ਰਹਾਉ। ਬ੍ਰਹਮਾ ਨੇ ਵੇਦ-ਬਾਣੀ ਪ੍ਰਗਟ ਕੀਤੀ, (ਉਸ ਰਾਹੀਂ) ਮਾਇਆ ਦੇ ਮੋਹ ਦਾ ਖਿਲਾਰਾ ਹੀ ਕੀਤਾ। ਮਹਾਦੇਵ ਗਿਆਨੀ ਹੈ, ਆਪਣੇ ਆਪ ਵਿਚ ਹੀ ਵਰਤਦਾ ਹੈ ਅਤੇ ਤਮੋ ਗੁਣ ਕਾਰਣ ਬਹੁਤ ਹੰਕਾਰੀ ਹੈ।੨। ਕ੍ਰਿਸ਼ਨ (ਭਾਵ—ਵਿਸ਼ਨੂ) ਸਦਾ ਅਵਤਾਰ ਧਾਰਣ ਕਰਨ ਵਿਚ ਰੁਝਿਆ ਰਹਿੰਦਾ ਹੈ। (ਦਸੋ, ਭਲਾ) ਸੰਸਾਰ ਕਿਸ ਦੇ ਪਿਛੇ ਲਗ ਕੇ ਤਰੇ। ਗੁਰਮੁਖ (ਵਿਅਕਤੀ) ਜੁਗ/ਜਗਤ ਵਿਚ ਗਿਆਨ ਅੰਦਰ ਰਤੇ

ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥੪॥
ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ ॥
ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ ॥੫॥੫॥

ਵਡਹੰਸੁ ਮਹਲਾ ੩ ॥
ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥ ਗੁਰਮੁਖਿ ਸਾਚੇ ਲਗੈ ਧਿਆਨੁ ॥੧॥
ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥ ਸਦਾ ਨਿਬਹੈ ਚਲੈ ਤੇਰੈ ਨਾਲਿ ॥ ਰਹਾਉ ॥
ਗੁਰਮੁਖਿ ਜਾਤਿ ਪਤਿ ਸਚੁ ਸੋਇ ॥ ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥੨॥
ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ ॥ ਗੁਰਮੁਖਿ ਆਪਿ ਵਡਾਈ ਦੇਵੈ ਸੋਇ॥੩॥
ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥੪॥੬॥

ਵਡਹੰਸੁ ਮਹਲਾ ੩ ॥
ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥ ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ॥੧॥
ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ ਰਹਾਉ॥
ਅਖੀ ਸੰਤੋਖੀਆ ਏਕ ਲਿਵ ਲਾਇ ॥ ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥੨॥
ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥ ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ॥੩॥
ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥੪॥੭॥

ਵਡਹੰਸੁ ਮਹਲਾ ੩ ॥
ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥ ਸਚੈ ਸਬਦਿ ਸਚਿ ਸਮਾਇ ॥੧॥
ਏ ਮਨ ਨਾਮੁ ਨਿਧਾਨੁ ਤੂ ਪਾਇ ॥ ਆਪਣੇ ਗੁਰ ਕੀ ਮੰਨਿ ਲੈ ਰਜਾਇ ॥੧॥ ਰਹਾਉ॥
ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ ॥ ਨਿਰਮਲੁ ਨਾਮੁ ਵਸੈ ਮਨਿ ਆਇ ॥੨॥
ਭਰਮੇ ਭੂਲਾ ਫਿਰੈ ਸੰਸਾਰੁ ॥ ਮਰਿ ਜਨਮੈ ਜਮੁ ਕਰੇ ਖੁਆਰੁ ॥੩॥
ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ ॥
ਗੁਰ ਪਰਸਾਦੀ ਮੰਨਿ ਵਸਾਇਆ ॥੪॥੮॥

ਵਡਹੰਸੁ ਮਹਲਾ ੩ ॥
ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥

ਹੋਏ ਹਨ। (ਉਨ੍ਹਾਂ ਅੰਦਰੋਂ) ਮੋਹ ਦਾ ਗ਼ੁਬਾਰ ਦੂਰ ਹੋ ਗਿਆ ਹੈ।੩। ਸਤਿਗੁਰੂ ਦੀ ਸੇਵਾ ਨਾਲ ਹੀ ਪਾਰ-ਉਤਾਰਾ ਹੁੰਦਾ ਹੈ, ਗੁਰਮੁਖ (ਵਿਅਕਤੀ) ਸੰਸਾਰ ਤਰ ਜਾਂਦਾ ਹੈ। ਸੱਚੇ ਨਾਮ ਵਿਚ ਰੰਗੇ ਹੋਏ (ਸਾਧਕ) ਵੈਰਾਗੀ ਹਨ, (ਉਹ) ਮੁਕਤੀ ਦਾ ਦੁਆਰ ਪਾਉਂਦੇ ਹਨ।੪। ਇਕੋ ਸੱਚਾ (ਪ੍ਰਭੂ) ਸਭ ਦੇ ਅੰਦਰ ਵਰਤਦਾ ਹੈ ਅਤੇ ਸਭ ਦਾ ਪਾਲਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਮੈਂ ਇਕ (ਪ੍ਰਭੂ) ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ। (ਪ੍ਰਭੂ) ਸਭ ਦਾ ਹਾਕਮ (*ਦੀਵਾਨੁ*) ਅਤੇ (ਸਭ ਉਪਰ) ਦਇਆਲੂ ਹੈ।੫।੫।

**ਵਡਹੰਸੁ ਮਹਲਾ ੩**

ਗੁਰਮੁਖ (ਸਾਧਕ) ਨੂੰ ਸੱਚ, ਸੰਜਮ ਅਤੇ ਤੱਤ੍ਵ ਗਿਆਨ (ਹਾਸਲ ਹੁੰਦਾ ਹੈ)। ਗੁਰਮੁਖ ਦਾ ਸੱਚੇ ਪ੍ਰਭੂ ਨਾਲ ਧਿਆਨ ਲਗਦਾ ਹੈ।੧। ਹੇ ਮੇਰੇ ਮਨ! ਗੁਰੂ ਦੁਆਰਾ ਨਾਮ ਦਾ ਸਿਮਰਨ ਕਰ, (ਜੋ) ਸਦਾ ਤੇਰੇ ਨਾਲ ਚਲਦਾ ਅਤੇ ਨਿਭਦਾ ਹੈ। ਰਹਾਉ। ਗੁਰਮੁਖ ਲਈ ਸੱਚਾ (ਪ੍ਰਭੂ) ਹੀ ਜਾਤਿ ਅਤੇ ਪ੍ਰਤਿਸ਼ਠਾ ਹੈ। ਗੁਰਮੁਖ ਅੰਦਰ ਪ੍ਰਭੂ (ਵਸਦਾ ਹੈ) ਅਤੇ ਸਹਾਇਤਾ ਕਰਦਾ ਹੈ।੨। (ਪ੍ਰਭੂ) ਜਿਸ ਨੂੰ ਆਪ ਗੁਰਮੁਖ ਬਣਾਉਂਦਾ ਹੈ, ਉਹੀ ਬਣਦਾ ਹੈ। ਉਹ (ਪ੍ਰਭੂ) ਗੁਰਮੁਖ ਨੂੰ ਆਪ ਵਡਿਆਈ ਦਿੰਦਾ ਹੈ।੩। ਗੁਰਮੁਖ ਸੱਚੇ ਸ਼ਬਦ (ਨੂੰ ਸਿਮਰਦਾ ਹੈ, ਇਹੀ ਉਸ ਦੀ) ਸ੍ਰੇਸ਼ਠ (*ਸਾਰੁ*) ਕਰਨੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਰੇ) ਪਰਿਵਾਰ ਨੂੰ ਆਧਾਰ ਸਹਿਤ ਕਰਦਾ ਹੈ (ਅਰਥਾਤ ਪਾਰ ਉਤਾਰਾ ਕਰ ਦਿੰਦਾ ਹੈ)।੪।੬।

**ਵਡਹੰਸ ਮਹਲਾ ੩**

(ਜਿਸ ਦੀ) ਜੀਭ ਸਹਿਜ ਸੁਭਾ ਹਰਿ ਦੇ ਸੁਆਦ ਵਿਚ ਲਗ ਜਾਂਦੀ ਹੈ, (ਉਸ ਦਾ) ਮਨ ਹਰਿ ਨਾਮ ਦੀ ਆਰਾਧਨਾ ਨਾਲ ਤ੍ਰਿਪਤ ਹੋ ਜਾਂਦਾ ਹੈ।੧। ਸੱਚੇ ਸ਼ਬਦ ਨੂੰ ਵਿਚਾਰਨ ਨਾਲ (ਉਸ ਨੂੰ) ਸਥਾਈ ਸੁਖ (ਪ੍ਰਾਪਤ ਹੁੰਦਾ ਹੈ)। (ਉਹ) ਆਪਣੇ ਗੁਰੂ ਤੋਂ ਸਦਾ ਬਲਿਹਾਰੇ ਜਾਂਦਾ ਹੈ।੧।ਰਹਾਉ। ਇਕ (ਪ੍ਰਭੂ) ਵਿਚ ਲਿਵ ਲਗਾਉਣ ਨਾਲ (ਉਸ ਦੀਆਂ) ਅੱਖਾਂ ਸੰਤੁਸ਼ਟ ਹੋ ਜਾਂਦੀਆਂ ਹਨ। ਦ੍ਵੈਤ ਭਾਵ ਨੂੰ ਤਿਆਗਣ ਨਾਲ ਮਨ ਸੰਤੋਖਿਆ ਜਾਂਦਾ ਹੈ।੨। ਸ਼ਬਦ ਅਤੇ ਹਰਿ-ਨਾਮ ਨਾਲ ਦੇਹ/ਸ਼ਰੀਰ ਵਿਚ ਸੁਖ (ਵਿਆਪਤ ਹੋ ਜਾਂਦਾ ਹੈ)। ਨਾਮ ਰੂਪ ਚੰਦਨ (*ਪਰਮਲੁ*) ਹਿਰਦੇ ਵਿਚ ਸਮਾਇਆ ਰਹਿੰਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮੱਥੇ ਉਤੇ ਵੱਡਾ ਭਾਗ ਹੈ, (ਉਸ ਨੂੰ) ਗੁਰੂ ਦੀ ਬਾਣੀ ਰਾਹੀਂ ਸਹਿਜ ਵੈਰਾਗ (ਦੀ ਅਵਸਥਾ ਪ੍ਰਾਪਤ ਹੁੰਦੀ ਹੈ)।੪।੭।

**ਵਡਹੰਸੁ ਮਹਲਾ ੩**

ਪੂਰੇ ਗੁਰੂ ਤੋਂ ਨਾਮ ਪ੍ਰਾਪਤ ਕੀਤਾ ਜਾ ਸਕਦਾ ਹੈ। ਸੱਚੇ ਸ਼ਬਦ ਦੁਆਰਾ, ਸੱਚੇ (ਪ੍ਰਭੂ) ਵਿਚ ਸਮਾਇਆ ਜਾ ਸਕਦਾ ਹੈ।੧। ਹੇ ਮਨ! ਤੂੰ ਨਾਮ ਰੂਪ ਖ਼ਜ਼ਾਨਾ ਪ੍ਰਾਪਤ ਕਰ ਲੈ ਅਤੇ ਆਪਣੇ ਗੁਰੂ ਦੀ ਰਜ਼ਾ ਮੰਨ ਲੈ।੧।ਰਹਾਉ। ਗੁਰੂ ਦੇ ਸ਼ਬਦ ਰਾਹੀਂ (ਆਪਣੇ) ਵਿਚੋਂ (ਪਾਪ ਕਰਮਾਂ ਦੀ) ਮੈਲ ਖ਼ਤਮ ਕਰ ਦੇ। (ਫਿਰ) ਨਿਰਮਲ ਨਾਮ ਮਨ ਵਿਚ ਆ ਕੇ ਵਸ ਜਾਂਦਾ ਹੈ।੨। ਸੰਸਾਰ ਭਰਮ ਵਿਚ ਭੁਲਾ ਫਿਰਦਾ ਹੈ। (ਇਹ) ਮਰ ਮਰ ਕੇ ਜੰਮਦਾ ਹੈ ਅਤੇ ਜਮ (ਇਸ ਨੂੰ) ਖੁਆਰ ਕਰਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਉਹ ਵਡਭਾਗੀ ਹਨ, ਜਿਨ੍ਹਾਂ ਨੇ ਹਰਿ-ਨਾਮ ਆਰਾਧਿਆ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਵਸਾਇਆ ਹੈ।੪।੮।

**ਵਡਹੰਸੁ ਮਹਲਾ ੩**

ਹਉਮੈ ਦਾ (ਪ੍ਰਭੂ ਦੇ) ਨਾਮ ਨਾਲ ਵਿਰੋਧ ਹੈ। (ਇਹ) ਦੋਵੇਂ (ਇਕੱਠੇ) ਇਕ ਸਥਾਨ ਵਿਚ (ਭਾਵ—ਹਿਰਦੇ ਵਿਚ) ਨਹੀਂ ਵਸ ਸਕਦੇ। ਹਉਮੈ (ਦੀ ਅਵਸਥਾ) ਵਿਚ ਸੇਵਾ ਨਹੀਂ ਹੁੰਦੀ। (ਜੇ ਕੋਈ ਕਰਦਾ ਹੈ) ਤਾਂ ਮਨ (ਦਾ ਉਦਮ) ਨਿਸਫਲ ਜਾਂਦਾ ਹੈ।੧। ਹੇ ਮੇਰੇ ਮਨ! ਤੂੰ ਹਰਿ ਨੂੰ ਚੇਤੇ ਕਰ

ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ ਰਹਾਉ ॥
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥੩॥
ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥
ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥੪॥੯॥੧੨॥

ਵਡਹੰਸੁ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸੇਜ ਏਕ ਏਕੋ ਪ੍ਰਭੁ ਠਾਕੁਰੁ ॥ ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ॥੧॥
ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥
ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥੧॥ ਰਹਾਉ॥
ਮੈ ਅਵਗਣ ਭਰਪੂਰਿ ਸਰੀਰੇ ॥ ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ ॥੨॥
ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ ॥
ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ॥੩॥
ਹਉ ਕਰਿ ਕਰਿ ਥਾਕਾ ਉਪਾਵ ਬਹੁਤੇਰੇ ॥ ਨਾਨਕ ਗਰੀਬ ਰਾਖਹੁ ਹਰਿ ਮੇਰੇ ॥੪॥੧॥

ਵਡਹੰਸੁ ਮਹਲਾ ੪ ॥
ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ॥ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ ॥੧॥
ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥
ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ ਰਹਾਉ ॥
ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ॥
ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ॥੨॥
ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ॥ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ॥੩॥
ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ ਮੈ ਕਰਮਹੀਣ ਕਬ ਹੀ ਗਲਿ ਲਾਵੈ ॥੪॥
ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ ॥ ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥੫॥੨॥

ਵਡਹੰਸੁ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥
ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥
ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥
ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥੧॥
ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥
ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥

ਅਤੇ ਗੁਰੂ ਦੇ ਸ਼ਬਦ ਨੂੰ ਕਮਾ। (ਜੇ ਤੂੰ ਗੁਰੂ ਦਾ) ਹੁਕਮ ਮੰਨੇ, ਤਾਂ ਹਰਿ ਮਿਲ ਪਏਗਾ (ਅਤੇ ਤੇਰੇ) ਵਿਚੋਂ ਹਉਮੈ ਚਲੀ ਜਾਏਗੀ।ਰਹਾਉ। ਹਉਮੈ ਨਾਲ (ਸਾਰੀ) ਉਤਪੱਤੀ ਹੁੰਦੀ ਹੈ ਅਤੇ ਸਭ ਸ਼ਰੀਰ ਹਉਮੈ (ਦਾ ਹੀ ਰੂਪ) ਹਨ। ਹਉਮੈ (ਅਗਿਆਨਤਾ ਦਾ) ਵੱਡਾ ਗ਼ੁਬਾਰ ਹੈ, (ਇਸ ਕਰਕੇ) ਹਉਮੈ ਵਿਚ ਕੋਈ (ਵਾਸਤਵਿਕਤਾ ਨੂੰ) ਸਮਝ ਨਹੀਂ ਸਕਦਾ।੨। ਹਉਮੈ ਵਿਚ ਭਗਤੀ ਨਹੀਂ ਹੋ ਸਕਦੀ ਅਤੇ ਨ ਹੀ ਹੁਕਮ ਸਮਝਿਆ ਜਾ ਸਕਦਾ ਹੈ। ਹਉਮੈ ਵਿਚ ਜੀਵ ਬੰਨ੍ਹਿਆ ਹੁੰਦਾ ਹੈ, (ਇਸ ਲਈ) ਨਾਮ ਮਨ ਵਿਚ ਆ ਕੇ ਨਹੀਂ ਵਸਦਾ।੩। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੇ ਮਿਲਣ ਨਾਲ (ਜਦੋਂ) ਹਉਮੈ ਚਲੀ ਜਾਂਦੀ ਹੈ, ਤਾਂ ਸਤਿਸਰੂਪ (ਪ੍ਰਭੂ) ਮਨ ਵਿਚ ਆ ਕੇ ਵਸ ਜਾਂਦਾ ਹੈ। (ਫਿਰ ਮਨੁੱਖ) ਸੱਚ ਕਮਾਉਂਦਾ ਹੈ, ਸੱਚ ਵਿਚ ਰਹਿੰਦਾ ਹੈ ਅਤੇ ਸੱਚੇ ਦੀ ਸੇਵਾ ਕਰਕੇ (ਉਸ ਵਿਚ ਹੀ) ਸਮਾ ਜਾਂਦਾ ਹੈ।੪।੯।੧੨।

**ਵਡਹੰਸੁ ਮਹਲਾ ੪ ਘਰੁ ੧**

ਗੁਰਮੁਖ ਦੀ (ਹਿਰਦੇ ਰੂਪ) ਇਕ ਸੇਜ ਹੈ (ਅਤੇ ਉਸ ਉਪਰ) ਇਕੋ ਪ੍ਰਭੂ ਸੁਆਮੀ (ਵਿਰਾਜਮਾਨ) ਹੈ। (ਉਹ ਉਸ ਉਪਰ) ਸੁਖ ਦੇ ਸਾਗਰ ਹਰਿ ਨੂੰ ਮਾਣਦਾ ਹੈ।੧। ਮੇਰੇ ਮਨ ਵਿਚ ਪ੍ਰੇਮ ਕਰਕੇ ਪ੍ਰਭੂ ਦੇ ਮਿਲਣ ਦੀ ਆਸ ਹੈ। ਪੂਰਾ ਗੁਰੂ ਮੈਨੂੰ ਮੇਰਾ ਪ੍ਰੀਤਮ ਮਿਲਾਵੇਗਾ ਅਤੇ ਮੈਂ ਆਪਣੇ ਗੁਰੂ ਤੋਂ ਵਾਰਨੇ ਵਾਰਨੇ ਜਾਵਾਂਗੀ।੧।ਰਹਾਉ। ਮੇਰੇ ਸ਼ਰੀਰ ਵਿਚ ਔਗੁਣ ਭਰੇ ਪਏ ਹਨ, (ਫਿਰ) ਮੈਂ ਆਪਣੇ ਸਰਬ-ਵਿਆਪਕ ਪ੍ਰੀਤਮ ਨੂੰ ਕਿਵੇਂ ਮਿਲਾਂ।੨। ਜਿਸ ਗੁਣਵਾਨ (ਜੀਵ-ਇਸਤਰੀ) ਨੇ ਮੇਰਾ ਪ੍ਰੀਤਮ ਪਾਇਆ ਹੈ, ਉਸ ਵਰਗੇ ਮੇਰੇ ਵਿਚ ਗੁਣ ਨਹੀਂ ਹਨ। ਹੇ ਮੇਰੀ ਮਾਤਾ! (ਦਸ) ਮੈਂ (ਪ੍ਰੀਤਮ ਨੂੰ) ਕਿਵੇਂ ਮਿਲਾਂ।੩। ਮੈਂ ਅਨੇਕਾਂ ਉਪਾ ਕਰ ਕਰ ਕੇ ਥਕ ਗਿਆ ਹਾਂ, ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਹਰਿ! (ਮੈਨੂੰ) ਗ਼ਰੀਬ ਨੂੰ ਰਖ ਲਵੋ।੪।੧।

**ਵਡਹੰਸ ਮਹਲਾ ੪**

ਮੇਰਾ ਹਰਿ ਪ੍ਰਭੂ ਸੁੰਦਰ ਹੈ, (ਪਰ) ਮੈਂ (ਉਸ ਦੇ) ਮਹੱਤਵ ਨੂੰ ਨਹੀਂ ਸਮਝਿਆ। ਮੈਂ ਹਰਿ ਪ੍ਰਭੂ ਨੂੰ ਛਡ ਕੇ ਦੂਜੇ ਭਾਵ (ਅਰਥਾਤ ਮਾਇਆ) ਵਲ ਲਲਚਾਈ ਰਹੀ।੧। ਮੈਂ ਇਆਣੀ ਕਿਵੇਂ ਆਪਣੇ ਪ੍ਰੀਤਮ ਨੂੰ ਮਿਲਾਂ। ਜੋ ਪ੍ਰੀਤਮ ਨੂੰ ਚੰਗੀ ਲਗਦੀ ਹੈ, ਉਹੀ ਸੋਹਾਗਣ ਹੈ, ਉਹੀ ਸੂਝਵਾਨ ਪ੍ਰੀਤਮ ਨੂੰ ਮਿਲਦੀ ਹੈ।੧।ਰਹਾਉ। ਮੇਰੇ ਵਿਚ (ਬਹੁਤ) ਦੋਸ਼ ਹਨ, ਮੈਂ ਕਿਵੇਂ ਪ੍ਰੀਤਮ ਨੂੰ ਪ੍ਰਾਪਤ ਕਰਾਂ। (ਹੇ ਪ੍ਰਭੂ!) ਤੇਰੇ ਅਨੇਕ ਪਿਆਰੇ ਹਨ, (ਇਸ ਲਈ) ਮੈਂ ਪ੍ਰੀਤਮ ਦੇ ਚਿਤ ਵਿਚ ਵੀ ਨਹੀਂ ਆਉਂਦੀ।੨। ਜਿਸ (ਜੀਵ-ਇਸਤਰੀ) ਨੇ ਪ੍ਰੀਤਮ ਨੂੰ ਮਾਣਿਆ ਹੈ, ਉਹ ਸ਼ੋਭਾਸ਼ਾਲੀ ਸੋਹਾਗਣ ਹੈ। ਮੇਰੇ ਵਿਚ ਉਹ ਗੁਣ ਨਹੀਂ ਹਨ। ਮੈਂ ਦੋਹਾਗਣ ਕੀ ਕਰਾਂ?੩। ਸੋਹਾਗਣ ਨਿਤ ਪ੍ਰੀਤਮ ਨੂੰ ਮਾਣਦੀ ਹੈ। (ਕਾਸ਼), ਮੈਂ ਕਰਮਾਂ ਤੋਂ ਸਖਣੀ ਨੂੰ ਵੀ ਕਦੇ (ਪ੍ਰੀਤਮ) ਗਲ ਨਾਲ ਲਗਾ ਲਵੇ।੪। ਤੂੰ ਪ੍ਰੀਤਮ ਗੁਣਾਂ ਵਾਲਾ ਹੈਂ, ਮੈਂ ਔਗੁਣਾਂ ਨਾਲ ਭਰਪੂਰ ਹਾਂ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਮੈਂ ਗੁਣ-ਹੀਨ ਵਿਚਾਰੇ ਨੂੰ ਬਖ਼ਸ਼ ਦੇ।੫।੨।

**ਵਡਹੰਸੁ ਮਹਲਾ ੪ ਘਰੁ ੨**

ਹੇ ਹਰਿ! ਮੇਰੇ ਮਨ ਵਿਚ ਵੱਡੀ ਆਸ ਹੈ ਕਿ ਮੈਂ ਕਿਸੇ ਤਰ੍ਹਾਂ ਹਰਿ ਦੇ ਦਰਸ਼ਨ ਪ੍ਰਾਪਤ ਕਰਾਂ। ਮੈਂ ਆਪਣੇ ਸਤਿਗੁਰੂ ਪਾਸ ਜਾ ਕੇ ਪੁਛਾਂ, ਗੁਰੂ ਨੂੰ ਪੁਛ ਕੇ ਮੂਰਖ ਮਨ ਨੂੰ ਸਮਝਾਵਾਂ। (ਕਿਉਂਕਿ) ਭੁਲਿਆ ਹੋਇਆ ਮਨ ਗੁਰੂ ਦੇ ਸ਼ਬਦ ਦੁਆਰਾ ਸਮਝਦਾ ਹੈ ਅਤੇ ਹਰਿ ਹਰਿ ਦੀ ਸਦਾ ਆਰਾਧਨਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ ਮੇਰਾ ਪਿਆਰਾ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, ਉਹ ਹਰਿ ਦੇ ਚਰਣਾਂ ਨਾਲ ਚਿਤ ਲਗਾਉਂਦਾ ਹੈ।੧। ਪ੍ਰੀਤਮ ਨੂੰ (ਮਿਲਣ) ਲਈ ਮੈਂ ਸਭ ਤਰ੍ਹਾਂ ਦੇ ਵੇਸ ਕਰਦੀ ਹਾਂ, ਤਾਂ ਜੋ ਸੱਚੇ ਹਰਿ ਪ੍ਰਭੂ ਨੂੰ ਚੰਗੀ ਲਗ ਜਾਵਾਂ। (ਪਰ) ਉਹ ਪ੍ਰੀਤਮ ਪਿਆਰਾ ਮੇਰੇ

ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥
ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥

ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥
ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥
ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥
ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥੩॥
ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥
ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥
ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥
ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥੪॥

ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥
ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ ॥
ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥
ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥
ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥
ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥
ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥

ਵਡਹੰਸੁ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥
ਕੋਟਿ ਕੋਟਿ ਕੋਟਿ ਲਖ ਧਾਵੈ ॥ ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥
ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥੧॥ ਰਹਾਉ ॥
ਲਾਖ ਭਗਤ ਜਾ ਕਉ ਆਰਾਧਹਿ ॥ ਲਾਖ ਤਪੀਸਰ ਤਪੁ ਹੀ ਸਾਧਹਿ ॥
ਲਾਖ ਜੋਗੀਸਰ ਕਰਤੇ ਜੋਗਾ ॥ ਲਾਖ ਭੋਗੀਸਰ ਭੋਗਹਿ ਭੋਗਾ ॥੨॥
ਘਟਿ ਘਟਿ ਵਸਹਿ ਜਾਣਹਿ ਥੋਰਾ ॥ ਹੈ ਕੋਈ ਸਾਜਣੁ ਪਰਦਾ ਤੋਰਾ ॥
ਕਰਉ ਜਤਨ ਜੇ ਹੋਇ ਮਿਹਰਵਾਨਾ ॥ ਤਾ ਕਉ ਦੇਈ ਜੀਉ ਕੁਰਬਾਨਾ ॥੩॥
ਫਿਰਤ ਫਿਰਤ ਸੰਤਨ ਪਹਿ ਆਇਆ ॥ ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥
ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥ ਕਹੁ ਨਾਨਕ ਪ੍ਰਭੁ ਮੇਰਾ ਊਚਾ ॥੪॥੧॥

ਵਲ ਤਕਦਾ ਤਕ ਨਹੀਂ, ਮੈਂ ਕਿਸ ਤਰ੍ਹਾਂ ਧੀਰਜ ਗ੍ਰਹਿਣ ਕਰਾਂ। ਜਿਸ (ਪ੍ਰੀਤਮ ਨੂੰ ਖ਼ੁਸ਼ ਕਰਨ) ਲਈ ਮੈਂ ਸ਼ਿੰਗਾਰਾਂ ਨਾਲ ਸਜਦੀ ਹਾਂ, ਉਹ ਮੇਰਾ ਪ੍ਰੀਤਮ ਹੋਰਨਾਂ (ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੋਹਾਗਣ (ਇਸਤਰੀ) ਧੰਨਤਾ ਯੋਗ ਹੈ ਜਿਸ ਨੇ ਸੱਚਾ ਅਤੇ ਸੋਹਣਾ ਪ੍ਰੀਤਮ ਮਾਣਿਆ ਹੈ।੨।

ਮੈਂ ਜਾ ਕੇ ਚੰਗੇ ਭਾਗਾਂ ਵਾਲੀ (*ਸੋਹਾਗ*) ਸੋਹਾਗਣ ਨੂੰ ਜਾ ਕੇ ਪੁਛਦੀ ਹਾਂ ਕਿ ਤੁਸੀਂ ਮੇਰਾ ਪ੍ਰਭੂ ਪ੍ਰੀਤਮ ਕਿਸ ਤਰ੍ਹਾਂ ਪ੍ਰਾਪਤ ਕੀਤਾ ਹੈ। (ਉਤਰ ਵਜੋਂ) ਮੇਰੇ ਉਪਰ ਸੱਚੇ ਪ੍ਰੀਤਮ ਨੇ ਮਿਹਰ ਦੀ ਨਜ਼ਰ ਕੀਤੀ ਅਤੇ ਮੈਂ ਮੇਰ-ਤੇਰ (ਵਾਲੀ ਭਾਵਨਾ) ਛਡ ਦਿੱਤੀ। ਹੇ ਭੈਣ! (ਤੂੰ ਆਪਣਾ) ਮਨ, ਤਨ ਅਤੇ ਜਿੰਦ ਹਰਿ ਪ੍ਰਭੂ ਦੇ ਹਵਾਲੇ ਕਰ ਦੇ। ਇਸ ਮਾਰਗ (ਉਤੇ ਚਲ ਕੇ ਪ੍ਰਭੂ ਪ੍ਰੀਤਮ ਨੂੰ) ਮਿਲ ਸਕੀਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਆਪਣਾ ਪ੍ਰਭੂ ਮਿਹਰ ਦੀ ਦ੍ਰਿਸ਼ਟੀ ਨਾਲ ਵੇਖਦਾ ਹੈ, (ਜੀਵ) ਜੋਤਿ (ਬ੍ਰਹਮ) ਜੋਤਿ ਨਾਲ ਰਲ ਜਾਂਦੀ ਹੈ।੩। ਜੋ (ਮੈਨੂੰ) ਹਰਿ ਪ੍ਰਭੂ ਦਾ ਸੁਨੇਹਾ ਦੇਵੇ, (ਮੈਂ) ਉਸ ਨੂੰ ਆਪਣਾ ਤਨ ਮਨ ਅਰਪਿਤ ਕਰ ਦਿਆਂ। (ਉਸ ਨੂੰ ਮੈਂ) ਨਿਤ ਪੱਖਾ ਝਲਾਂ, (ਹੋਰ) ਸੇਵਾ ਕਰਾਂ ਅਤੇ ਉਸ ਅਗੇ ਪਾਣੀ ਢੋਵਾਂ। (ਮੈਂ) ਨਿਤ ਨਿਤ (ਉਸ) ਹਰਿ-ਜਨ ਦੀ ਸੇਵਾ ਕਰਾਂ, ਜੋ (ਮੈਨੂੰ) ਹਰਿ ਹਰਿ (ਦੇ ਨਾਮ) ਦੀ ਕਥਾ ਸੁਣਾ ਦੇਵੇ। ਨਾਨਕ (ਦਾ ਕਥਨ ਹੈ ਕਿ ਉਹ) ਗੁਰੂ ਧੰਨਤਾ ਯੋਗ ਹੈ, (ਉਹ) ਗੁਰੂ ਪੂਰਾ ਸਤਿਗੁਰੂ ਹੈ (ਜੋ) ਮੇਰੇ ਮਨ ਦੀ ਆਸ ਪੂਰੀ ਕਰ ਦੇਵੇ।੪।

ਹੇ ਹਰਿ! (ਮੈਨੂੰ) ਮੇਰਾ ਗੁਰੂ ਸੱਜਣ ਮਿਲਾ ਦੇ, ਜਿਸ ਨੂੰ ਮਿਲ ਕੇ (ਮੈਂ) ਹਰਿ-ਨਾਮ ਦੀ ਆਰਾਧਨਾ ਕਰਾਂ। ਗੁਰੂ ਸਤਿਗੁਰੂ ਪਾਸੋਂ ਮੈਂ ਹਰਿ ਦੀਆਂ ਗੱਲਾਂ ਬਾਤਾਂ ਪੁਛਾਂ (ਅਤੇ ਗੁਰੂ ਨਾਲ) ਸਾਂਝ ਪਾ ਕੇ ਹਰਿ-ਗੁਣਾਂ ਦਾ ਗਾਇਨ ਕਰਾਂ। (ਮੈਂ) ਹਰ ਰੋਜ਼ ਸਦਾ ਹਰਿ ਦੇ ਗੁਣ ਗਾਉਂਦਾ ਰਹਾਂ। (ਤੇਰਾ) ਨਾਮ ਸੁਣ ਕੇ (ਮੇਰਾ) ਮਨ ਜੀਉਂਦਾ ਰਹੇ। ਨਾਨਕ (ਦਾ ਕਥਨ ਹੈ ਕਿ) ਜਿਸ ਵੇਲੇ (ਮੈਨੂੰ) ਮੇਰਾ ਸੁਆਮੀ ਵਿਸਰ ਜਾਏ, ਉਸ ਵੇਲੇ ਮੇਰਾ ਜੀਉ (ਅਰਥਾਤ ਮੇਰਾ ਆਪਾ) ਮਰ ਜਾਂਦਾ ਹੈ।੫। ਹਰਿ ਨੂੰ ਵੇਖਣ ਲਈ ਹਰ ਕੋਈ ਲੋਚਦਾ ਹੈ, (ਪਰ) ਵੇਖ ਉਹੀ ਸਕਦਾ ਹੈ ਜਿਸ ਨੂੰ (ਪ੍ਰਭੂ) ਆਪ ਵਿਖਾਉਂਦਾ ਹੈ। ਜਿਸ ਉਤੇ ਮੇਰਾ ਪਿਆਰਾ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, ਉਹ ਸਦਾ ਹਰਿ ਹਰਿ ਨੂੰ ਸਿਮਰਦਾ ਹੈ। ਉਹ ਹਰਿ ਹਰਿ ਨਾਮ ਸਦਾ ਸਦਾ ਯਾਦ ਕਰਦਾ ਹੈ ਜਿਸ ਨੂੰ ਮੇਰਾ ਪੂਰਾ ਸਤਿਗੁਰੂ ਮਿਲ ਪਿਆ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦਾ ਦਾਸ ਹਰਿ ਨੂੰ ਜਪ ਕੇ ਹਰਿ ਨਾਲ ਮਿਲ ਗਿਆ ਹੈ ਅਤੇ ਹਰਿ-ਜਨ ਤੇ ਹਰਿ ਇਕੋ ਹੋ ਗਏ ਹਨ (ਅਰਥਾਤ ਅਭੇਦ ਹੋ ਗਏ ਹਨ)।੬।੧।੩।

**ਵਡਹੰਸੁ ਮਹਲਾ ੫ ਘਰੁ ੧**

ਉਸ (ਪ੍ਰਭੂ) ਦਾ ਦਰਬਾਰ ਬਹੁਤ ਉੱਚਾ ਹੈ। (ਉਸ ਦਾ) ਨ ਅੰਤ ਹੈ ਅਤੇ ਨ ਹੀ ਕੁਝ ਉਰਾਰ-ਪਾਰ ਹੈ। (ਕੋਈ) ਲੱਖਾਂ ਕਰੋੜਾਂ (ਵਾਰ ਉਸ ਦਾ ਅੰਤ ਪਾਉਣ ਲਈ) ਦੌੜਦਾ ਫਿਰੇ, (ਪਰ ਉਸ ਦੇ) ਮਹਲ ਦਾ ਇਕ ਤਿਲ ਜਿਤਨਾ (ਭੇਦ) ਨਹੀਂ ਪਾ ਸਕਦਾ।੧। ਉਹ ਕਿਹੜਾ ਸੁਹਾਵਣਾ ਸਮਾਂ ਹੈ, ਜਿਸ ਵਿਚ ਪ੍ਰਭੂ ਨਾਲ ਮੇਲ ਹੋਵੇ।੧।ਰਹਾਉ। ਜਿਸ ਨੂੰ (ਪ੍ਰਾਪਤ ਕਰਨ ਲਈ) ਲੱਖਾਂ ਭਗਤ ਆਰਾਧਦੇ ਹਨ। ਲੱਖਾਂ ਤਪਸਵੀ ਤਪ ਹੀ ਕਰਦੇ ਰਹਿੰਦੇ ਹਨ। ਲੱਖਾਂ ਜੋਗੀ ਜੋਗ ਸਾਧਦੇ ਰਹਿੰਦੇ ਹਨ। ਲੱਖਾਂ ਭੋਗੀ ਭੋਗ ਹੀ ਭੋਗਦੇ ਰਹਿੰਦੇ ਹਨ।੨। ਉਹ (ਪ੍ਰਭੂ) ਹਰ ਇਕ ਦੇ ਅੰਦਰ ਵਸਦਾ ਹੈ, (ਪਰ ਬਹੁਤ) ਥੋੜੇ ਹੀ ਜਾਣਦੇ ਹਨ। ਹੈ ਕੋਈ ਅਜਿਹਾ ਸੱਜਣ (ਜਿਸ ਨੇ ਅਗਿਆਨ ਦਾ) ਪਰਦਾ ਹਟਾਇਆ ਹੈ। (ਮੈਂ) ਯਤਨ ਕਰਦਾ ਹਾਂ (ਕਿ ਇਹ ਪਰਦਾ ਤੋੜਨ ਲਈ) ਜੇ ਕੋਈ ਮਿਹਰਬਾਨ ਹੋ ਜਾਏ, (ਤਾਂ) ਉਸ ਤੋਂ ਆਪਣੀ ਜਿੰਦ ਕੁਰਬਾਨ ਕਰ ਦਿਆਂ।੩। ਫਿਰਦਾ ਫਿਰਦਾ (ਮੈਂ) ਸੰਤਾਂ/ਗੁਰਾਂ ਕੋਲ ਆਇਆ। (ਉਨ੍ਹਾਂ ਨੇ) ਮੇਰਾ ਸਾਰਾ ਦੁਖ, ਭਰਮ ਮਿਟਾ ਦਿੱਤਾ। ਪ੍ਰਭੂ ਨੇ (ਮੈਨੂੰ ਆਪਣੇ) ਮਹਲ ਵਿਚ ਬੁਲਾ ਲਿਆ (ਅਤੇ ਮੈਂ) ਅੰਮ੍ਰਿਤ ਪਾਨ ਕੀਤਾ (ਛਕਿਆ)। ਨਾਨਕ (ਦਾ ਕਥਨ ਹੈ ਕਿ) ਮੇਰਾ ਪ੍ਰਭੂ ਸਰਬੋਤਮ ਹੈ।੪।੧।

ਵਡਹੰਸੁ ਮਹਲਾ ੫ ॥
ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥ ਹਉ ਬਲਿਹਾਰੀ ਸਤਿਗੁਰ ਚਰਣਾ ॥੧॥
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥ ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ ਰਹਾਉ ॥
ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥
ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੩॥
ਤੁਮ ਮਿਹਰਵਾਨ ਦਾਸ ਹਮ ਦੀਨਾ ॥ ਨਾਨਕ ਸਾਹਿਬੁ ਭਰਪੁਰਿ ਲੀਣਾ ॥੪॥੨॥

ਵਡਹੰਸੁ ਮਹਲਾ ੫ ॥
ਤੂ ਬੇਅੰਤੁ ਕੋ ਵਿਰਲਾ ਜਾਣੈ ॥ ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ॥੧॥
ਸੇਵਕ ਕੀ ਅਰਦਾਸਿ ਪਿਆਰੇ ॥ ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ ਰਹਾਉ ॥
ਦਇਆਲ ਪੁਰਖ ਮੇਰੇ ਪ੍ਰਭ ਦਾਤੇ ॥ ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥
ਸਦਾ ਸਦਾ ਜਾਈ ਬਲਿਹਾਰੀ ॥ ਇਤ ਉਤ ਦੇਖਉ ਓਟ ਤੁਮਾਰੀ ॥੩॥
ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ॥ ਨਾਨਕ ਸਾਧੂ ਦੇਖਿ ਮਨੁ ਰਾਤਾ ॥੪॥੩॥

ਵਡਹੰਸੁ ਮਃ ੫ ॥
ਅੰਤਰਜਾਮੀ ਸੋ ਪ੍ਰਭੁ ਪੂਰਾ ॥ ਦਾਨੁ ਦੇਇ ਸਾਧੂ ਕੀ ਧੂਰਾ ॥੧॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੀ ਓਟ ਪੂਰਨ ਗੋਪਾਲਾ ॥੧॥ ਰਹਾਉ ॥
ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰੇ ॥੨॥
ਜਿਸ ਨੋ ਨਦਰਿ ਕਰੇ ਸੋ ਧਿਆਏ ॥ ਆਠ ਪਹਰ ਹਰਿ ਕੇ ਗੁਣ ਗਾਏ ॥੩॥
ਜੀਅ ਜੰਤ ਸਗਲੇ ਪ੍ਰਤਿਪਾਰੇ ॥ ਸਰਨਿ ਪਰਿਓ ਨਾਨਕ ਹਰਿ ਦੁਆਰੇ ॥੪॥੪॥

ਵਡਹੰਸੁ ਮਹਲਾ ੫ ॥
ਤੂ ਵਡ ਦਾਤਾ ਅੰਤਰਜਾਮੀ ॥ ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥੧॥
ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ ॥ ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ॥੧॥ ਰਹਾਉ ॥
ਤੇਰੀ ਸਰਣਿ ਸਤਿਗੁਰ ਮੇਰੇ ਪੂਰੇ ॥ ਮਨੁ ਨਿਰਮਲੁ ਹੋਇ ਸੰਤਾ ਧੂਰੇ ॥੨॥
ਚਰਨ ਕਮਲ ਹਿਰਦੈ ਉਰਿ ਧਾਰੇ ॥ ਤੇਰੇ ਦਰਸਨ ਕਉ ਜਾਈ ਬਲਿਹਾਰੇ ॥੩॥
ਕਰਿ ਕਿਰਪਾ ਤੇਰੇ ਗੁਣ ਗਾਵਾ ॥ ਨਾਨਕ ਨਾਮੁ ਜਪਤ ਸੁਖੁ ਪਾਵਾ ॥੪॥੫॥

ਵਡਹੰਸੁ ਮਹਲਾ ੫ ॥
ਸਾਧਸੰਗ ਹਰਿ ਅੰਮ੍ਰਿਤੁ ਪੀਜੈ ॥ ਨਾ ਜੀਉ ਮਰੈ ਨ ਕਬਹੂ ਛੀਜੈ ॥੧॥
ਵਡਭਾਗੀ ਗੁਰੁ ਪੂਰਾ ਪਾਈਐ ॥ ਗੁਰ ਕਿਰਪਾ ਤੇ ਪ੍ਰਭੂ ਧਿਆਈਐ ॥੧॥ ਰਹਾਉ ॥
ਰਤਨ ਜਵਾਹਰ ਹਰਿ ਮਾਣਕ ਲਾਲਾ ॥ ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ ॥੨॥

**ਵਡਹੰਸੁ ਮਹਲਾ ੫**

ਉਹ ਸਮਾਂ ਧੰਨ ਹੈ, ਜਿਸ ਵਿਚ (ਪਰਮਾਤਮਾ ਦਾ) ਦਰਸ਼ਨ ਕਰੀਦਾ ਹੈ। ਮੈਂ (ਆਪਣੇ) ਸਤਿਗੁਰੂ ਦੇ ਚਰਣਾਂ ਤੋਂ ਬਲਿਹਾਰੀ ਹਾਂ।੧। ਹੇ ਜੀਵਨ ਦਾਨ ਦੇਣ ਵਾਲੇ ਮੇਰੇ ਪ੍ਰੀਤਮ ਪ੍ਰਭੂ ! ਤੇਰਾ ਨਾਮ ਚੇਤੇ ਕਰ ਕੇ ਮੇਰਾ ਮਨ ਜੀਉਂਦਾ ਹੈ।੧।ਰਹਾਉ। ਤੇਰਾ ਸੱਚਾ ਮੰਤ੍ (ਉਪਦੇਸ਼) ਤੇਰੀ ਅੰਮ੍ਰਿਤ ਬਾਣੀ ਹੈ। ਹੇ ਸ਼ੀਤਲ ਪੁਰਖ ! (ਤੇਰੀ) ਦ੍ਰਿਸ਼ਟੀ ਸਭ ਕੁਝ ਜਾਣਨ ਵਾਲੀ ਹੈ।੨। ਹੇ ਤਖ਼ਤ ਉਤੇ ਬੈਠਣ ਵਾਲੇ ! ਤੇਰਾ ਹੁਕਮ ਸੱਚਾ ਹੈ। ਮੇਰਾ ਪ੍ਰਭੂ ਅਵਿਨਾਸ਼ੀ, ਆਉਣ ਜਾਣ (ਅਰਥਾਤ ਆਵਾਗਵਣ) ਤੋਂ ਮੁਕਤ ਹੈ।੩। (ਹੇ ਪ੍ਰਭੂ !) ਤੁਸੀਂ ਮਿਹਰਬਾਨ ਹੋ, ਅਸੀਂ ਨਿਮਾਣੇ ਤੁਹਾਡੇ ਦਾਸ ਹਾਂ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (ਸਭ ਵਿਚ) ਵਿਆਪਕ ਅਤੇ ਲੀਨ ਹੈ।੪।੨।

**ਵਡਹੰਸੁ ਮਹਲਾ ੫**

(ਹੇ ਪਰਮਾਤਮਾ !) ਤੂੰ ਬੇਅੰਤ ਹੈ, (ਇਹ ਭੇਦ) ਕੋਈ ਵਿਰਲਾ (ਵਿਅਕਤੀ) ਹੀ ਜਾਣਦਾ ਹੈ। ਗੁਰੂ ਦੀ ਕ੍ਰਿਪਾ ਨਾਲ ਸ਼ਬਦ ਰਾਹੀਂ ਕੋਈ (ਵਿਰਲਾ ਹੀ ਤੈਨੂੰ) ਪਛਾਣਦਾ ਹੈ।੧। ਹੇ ਪਿਆਰੇ (ਪ੍ਰਭੂ !) ਸੇਵਕ ਦੀ ਅਰਦਾਸ ਹੈ ਕਿ (ਮੈਂ) ਤੇਰੇ ਚਰਣ ਜਪ ਜਪ ਕੇ ਜੀਉਂਦਾ ਰਹਾਂ।੧।ਰਹਾਉ। ਹੇ ਦਿਆਲ ਪੁਰਖ ! ਹੇ ਮੇਰੇ ਪ੍ਰਭੂ ਦਾਤੇ ! ਜਿਸ ਨੂੰ (ਤੁਸੀਂ) ਜਣਾਉਂਦੇ ਹੋ, ਉਹੀ ਤੁਹਾਨੂੰ ਜਾਣਦੇ ਹਨ।੨। (ਮੈਂ ਤੇਰੇ ਤੋਂ) ਸਦਾ ਸਦਾ ਬਲਿਹਾਰੀ ਜਾਂਦਾ ਹਾਂ। ਲੋਕ ਪਰਲੋਕ ਵਿਚ ਤੇਰੀ ਓਟ ਵੇਖਦਾ ਹਾਂ।੩। ਮੈਂ ਗੁਣਹੀਨ ਹਾਂ, (ਤੇਰਾ) ਕੁਝ ਵੀ ਗੁਣ ਨਹੀਂ ਜਾਣਿਆ ਹੈ। ਨਾਨਕ (ਦਾ ਕਥਨ ਹੈ ਕਿ) ਸਾਧੂ/ਗੁਰੂ ਨੂੰ ਵੇਖ ਕੇ (ਮੇਰਾ) ਮਨ (ਪ੍ਰੇਮ-ਰੰਗ ਵਿਚ) ਰੰਗਿਆ ਗਿਆ ਹੈ।੪।੩।

**ਵਡਹੰਸੁ ਮਹਲਾ ੫**

ਉਹ ਪ੍ਰਭੂ ਪੂਰਾ ਅਤੇ ਅੰਤਰਯਾਮੀ ਹੈ। (ਉਹ) ਦਾਨ ਵਜੋਂ ਸਾਧੂ/ਗੁਰੂ ਦੀ ਚਰਣ-ਧੂੜ ਦਿੰਦਾ ਹੈ।੧। ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ ! (ਮੇਰੇ ਉਪਰ) ਮਿਹਰ ਕਰ। ਹੇ ਪੂਰਣ ਗੋਪਾਲ ! (ਮੈਨੂੰ) ਤੇਰੀ ਓਟ ਹੈ।੧।ਰਹਾਉ। (ਉਹ ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ ਪਰਿਪੂਰਣ ਹੈ। (ਉਹ) ਪ੍ਰਭੂ ਨੇੜੇ ਵਸਦਾ ਹੈ, (ਕਿਸੇ ਤੋਂ) ਦੂਰ ਨਹੀਂ ਹੈ।੨। ਜਿਸ (ਵਿਅਕਤੀ) ਉਤੇ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, ਉਹੀ (ਉਸ ਦੀ) ਆਰਾਧਨਾ ਕਰਦਾ ਹੈ ਅਤੇ ਅੱਠੇ ਪਹਿਰ ਹਰਿ ਦੇ ਗੁਣ ਗਾਉਂਦਾ ਹੈ।੩। (ਪ੍ਰਭੂ) ਸਾਰੇ ਜੀਵ ਜੰਤੂਆਂ ਨੂੰ ਪਾਲਦਾ ਹੈ। ਨਾਨਕ ਹਰਿ ਦੇ ਦੁਆਰ ਉਤੇ ਸ਼ਰਣ ਵਿਚ ਪਿਆ ਹੈ।੪।੪।

**ਵਡਹੰਸੁ ਮਹਲਾ ੫**

(ਹੇ ਪਰਮਾਤਮਾ !) ਤੂੰ ਵੱਡਾ ਦਾਤਾ ਅਤੇ ਅੰਤਰਯਾਮੀ ਹੈਂ। ਹੇ ਪੂਰਣ ਪ੍ਰਭੂ ਸੁਆਮੀ ! (ਤੂੰ) ਸਭ ਵਿਚ ਵਰਤ ਰਿਹਾ ਹੈਂ।੧। ਹੇ ਮੇਰੇ ਪ੍ਰਭੂ ਪ੍ਰੀਤਮ ! (ਮੈਨੂੰ ਤੇਰੇ) ਨਾਮ ਦਾ ਆਧਾਰ ਹੈ। ਮੈਂ ਤੇਰਾ ਨਾਮ ਸੁਣ ਸੁਣ ਕੇ ਜੀਉਂਦਾ ਹਾਂ।੧।ਰਹਾਉ। ਹੇ ਮੇਰੇ ਪੂਰੇ ਸਤਿਗੁਰੂ ! (ਮੈਂ) ਤੇਰੀ ਸ਼ਰਣ (ਵਿਚ ਪਿਆ ਹਾਂ)। (ਤੇਰੇ) ਸੰਤਾਂ ਦੀ ਚਰਣ-ਧੂੜ ਨਾਲ ਮੇਰਾ ਮਨ ਨਿਰਮਲ ਹੋ ਜਾਂਦਾ ਹੈ।੨। (ਮੈਂ) ਤੇਰੇ ਚਰਣ ਕਮਲ ਹਿਰਦੇ ਵਿਚ ਧਾਰਣ ਕੀਤੇ ਹੋਏ ਹਨ। (ਮੈਂ) ਤੇਰੇ ਦਰਸ਼ਨ ਤੋਂ ਬਲਿਹਾਰ ਜਾਂਦਾ ਹਾਂ।੩। (ਹੇ ਪ੍ਰਭੂ !) ਕ੍ਰਿਪਾ ਕਰ (ਕਿ ਮੈਂ ਸਦਾ) ਤੇਰੇ ਗੁਣ ਗਾਉਂਦਾ ਰਹਾਂ। ਨਾਨਕ (ਦਾ ਕਥਨ ਹੈ ਕਿ ਤੇਰਾ) ਨਾਮ ਜਪ ਕੇ ਸੁਖ ਪ੍ਰਾਪਤ ਕਰਾਂ।੪।੫।

**ਵਡਹੰਸ ਮਹਲਾ ੫**

(ਹੇ ਜਿਗਿਆਸੂ !) ਸਾਧ-ਸੰਗ ਦੁਆਰਾ ਹਰਿ (ਦਾ ਨਾਮ ਰੂਪ) ਅੰਮ੍ਰਿਤ ਪੀਣਾ ਚਾਹੀਦਾ ਹੈ। (ਜਿਸ ਕਰਕੇ) ਨ ਜੀਵ ਮਰਦਾ ਹੈ ਅਤੇ ਨ ਹੀ ਕਦੇ ਛਿਜਦਾ ਹੈ।੧। ਵਡਿਆਂ ਭਾਗਾਂ ਕਰਕੇ ਪੂਰਾ ਗੁਰੂ ਪਾਈਦਾ ਹੈ। ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਧਿਆਈਦਾ ਹੈ।੧।ਰਹਾਉ। ਹਰਿ (ਦਾ ਨਾਮ) ਰਤਨ,

ਜਤ ਕਤ ਪੇਖਉ ਸਾਧੂ ਸਰਣਾ ॥ ਹਰਿ ਗੁਣ ਗਾਇ ਨਿਰਮਲ ਮਨੁ ਕਰਣਾ ॥੩॥
ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ॥ ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ॥੪॥੬॥

ਵਡਹੰਸੁ ਮਹਲਾ ੫ ॥
ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥ ਤੇਰੀ ਸਰਣਿ ਪੂਰਨ ਕਿਰਪਾਲਾ ॥੧॥ ਰਹਾਉ ॥
ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥ ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ॥੧॥
ਤੇਰੇ ਜੀਅ ਤੂ ਸਦ ਹੀ ਸਾਥੀ ॥ ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥੨॥
ਆਵਣੁ ਜਾਣਾ ਤੁਮ ਹੀ ਕੀਆ ॥ ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ॥੩॥
ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥ ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥

ਵਡਹੰਸੁ ਮਃ ੫ ॥
ਤੂ ਜਾਣਾਇਹਿ ਤਾ ਕੋਈ ਜਾਣੈ ॥ ਤੇਰਾ ਦੀਆ ਨਾਮੁ ਵਖਾਣੈ ॥੧॥
ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ ਰਹਾਉ ॥
ਤੁਧੁ ਆਪੇ ਕਾਰਣੁ ਆਪੇ ਕਰਣਾ ॥ ਹੁਕਮੇ ਜੰਮਣੁ ਹੁਕਮੇ ਮਰਣਾ ॥੨॥
ਨਾਮੁ ਤੇਰਾ ਮਨ ਤਨ ਆਧਾਰੀ ॥ ਨਾਨਕ ਦਾਸੁ ਬਖਸੀਸ ਤੁਮਾਰੀ ॥੩॥੮॥

ਵਡਹੰਸੁ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ॥
ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ॥
ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ॥
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥੧॥
ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥
ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ ॥
ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ॥
ਹਉ ਕਿਆ ਗੁਣ ਤੇਰੇ ਸਾਰਿ ਸਮਾਲੀ ਮੈ ਨਿਰਗੁਣ ਕਉ ਰਖਿ ਲੇਤਾ ॥੨॥
ਹਉ ਭਈ ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ॥
ਸਭਿ ਰਸ ਭੋਗਣ ਵਿਸਰੇ ਬਿਨੁ ਪਿਰ ਕਿਤੈ ਨ ਲੇਖਾ ॥
ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ॥
ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ॥੩॥

ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ ॥
ਜਾ ਸਹਿ ਬਾਤ ਨ ਪੁਛੀਆ ਅੰਮਾਲੀ ਤਾ ਬਿਰਥਾ ਜੋਬਨੁ ਸਭੁ ਜਾਏ ॥
ਧਨੁ ਧਨੁ ਤੇ ਸੋਹਾਗਣੀ ਅੰਮਾਲੀ ਜਿਨ ਸਹੁ ਰਹਿਆ ਸਮਾਏ ॥
ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ ॥੪॥

ਜਵਾਹਰ, ਮਾਣਕ ਅਤੇ ਲਾਲ ਹੈ। ਪ੍ਰਭੂ (ਦੇ ਨਾਮ) ਨੂੰ ਸਿਮਰ ਸਿਮਰ ਕੇ (ਸਭ) ਆਨੰਦਿਤ ਹੋ ਗਏ ਹਾਂ।੨। ਜਿਥੇ ਕਿਥੇ ਵੇਖਦਾ ਹਾਂ, ਸਾਧੂ/ਗੁਰੂ ਦੀ ਸ਼ਰਣ ਹੀ (ਆਸਰੇ ਵਜੋਂ ਦਿਸਦੀ ਹੈ)। ਹਰਿ ਦੇ ਗੁਣ ਗਾ ਕੇ ਮਨ ਨੂੰ ਨਿਰਮਲ ਕੀਤਾ ਜਾ ਸਕਦਾ ਹੈ।੩। ਹਰ ਇਕ ਸ਼ਰੀਰ/ਹਿਰਦੇ ਵਿਚ ਮੇਰਾ ਸੁਆਮੀ ਵਸ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਪ੍ਰਸੰਨ ਹੋਣ ਤੇ ਨਾਮ ਪਾਈਦਾ ਹੈ।੪।੬।

**ਵਡਹੰਸੁ ਮਹਲਾ ੫**

ਹੇ ਦੀਨ ਦਿਆਲ ਪ੍ਰਭੂ! (ਮੈਨੂੰ) ਨ ਵਿਸਰ। ਹੇ ਪੂਰਣ ਕ੍ਰਿਪਾਲੂ! (ਮੈਂ) ਤੇਰੀ ਸ਼ਰਣ ਵਿਚ ਹਾਂ।੧। ਰਹਾਉ। ਜਿਥੇ (ਤੂੰ) ਚਿਤ ਵਿਚ ਆਉਂਦਾ ਹੈ, ਉਹ ਸਥਾਨ ਸੋਹਾਵਣਾ ਹੈ। ਜਿਸ ਵੇਲੇ (ਤੂੰ) ਵਿਸਰਦਾ ਹੈਂ, ਤਾਂ (ਮੈਨੂੰ) ਹੌਕਾ ਲਗਦਾ ਹੈ।੧। (ਹੇ ਪ੍ਰਭੂ ਸਾਰੇ) ਜੀਵ ਤੇਰੇ ਹਨ, ਤੂੰ ਹਮੇਸ਼ਾ (ਇਨ੍ਹਾਂ ਦਾ) ਸਾਥੀ ਹੈਂ। (ਇਨ੍ਹਾਂ ਨੂੰ) ਭਵ-ਸਾਗਰ ਤੋਂ (ਆਪਣਾ) ਹੱਥ ਦੇ ਕੇ ਕਢ ਲਵੋ।੨। (ਸੰਸਾਰ ਵਿਚ) ਆਉਣਾ ਜਾਣਾ ਤੂੰ ਹੀ ਕੀਤਾ ਹੈ। ਜਿਸ ਨੂੰ ਤੂੰ ਰਖਦਾ ਹੈਂ, ਉਸ ਨੂੰ ਦੁਖ ਨਹੀਂ ਹੁੰਦਾ।੩। ਨਾਨਕ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਤੂੰ ਇਕੋ ਹੀ ਸੁਆਮੀ ਹੈ, ਕੋਈ ਹੋਰ ਨਹੀਂ ਹੈ।੪।੭।

**ਵਡਹੰਸ ਮ. ੫**

(ਹੇ ਪ੍ਰਭੂ! ਜੇ) ਤੂੰ ਕਿਸੇ ਨੂੰ (ਵਾਸਤਵਿਕਤਾ ਦਾ ਭੇਦ) ਬੁਝਾਵੇਂ, ਤਾਂ ਹੀ ਕੋਈ ਬੁਝਦਾ ਹੈ। (ਉਹ) ਤੇਰੇ ਬਖ਼ਸ਼ੇ ਹੋਏ ਨਾਮ ਦਾ ਬਖਾਨ ਕਰਦਾ ਹੈ।੧। (ਹੇ ਪਰਮਾਤਮਾ!) ਤੂੰ (ਆਪ) ਅਸਚਰਜ (ਰੂਪ) ਹੈ ਅਤੇ ਤੇਰੀ ਕੁਦਰਤ ਹੈਰਾਨ ਕਰਨ ਵਾਲੀ ਹੈ।੧। ਰਹਾਉ। ਤੂੰ ਆਪ ਹੀ (ਹਰ ਗੱਲ) ਦਾ ਕਾਰਣ ਰੂਪ ਹੈਂ ਅਤੇ ਆਪ ਹੀ ਕਰਨ ਵਾਲਾ ਹੈ। (ਤੇਰੇ) ਹੁਕਮ ਵਿਚ ਹੀ (ਜੀਵ) ਜੰਮਦਾ ਹੈ (ਅਤੇ ਤੇਰੇ) ਹੁਕਮ ਵਿਚ ਹੀ ਮਰਦਾ ਹੈ।੨। ਤੇਰਾ ਨਾਮ (ਮੇਰੇ) ਮਨ ਤਨ ਦਾ ਆਧਾਰ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਇਹ ਨਾਮ) ਤੇਰੀ ਹੀ ਬਖ਼ਸ਼ਿਸ਼ ਹੈ।੩।੮।

**ਵਡਹੰਸੁ ਮਹਲਾ ੫ ਘਰੁ ੨**

ਹੇ ਪਿਆਰੇ! ਮੇਰੇ ਅੰਦਰ ਮਿਲਣ ਦੀ ਚਾਹ ਹੈ, ਮੈਂ ਕਿਸ ਤਰ੍ਹਾਂ ਪੂਰੇ ਗੁਰੂ ਨੂੰ ਪ੍ਰਾਪਤ ਕਰਾਂ? ਜੇ ਬਾਲਕ ਨੂੰ ਸੌ ਖੇਡਾਂ ਖਿਡਾਈਏ, (ਪਰ ਉਹ) ਦੁੱਧ ਤੋਂ ਬਿਨਾ ਰਹਿ ਨਹੀਂ ਸਕਦਾ। ਹੇ ਸ੍ਰੇਸ਼ਠ ਸਖੀ (*ਅੰਮਾਲੀ*)! ਮੇਰੇ ਅੰਦਰੋਂ (ਪ੍ਰਭੂ ਦੇ) ਦਰਸ਼ਨ ਦੀ ਭੁਖ ਨਹੀਂ ਜਾਂਦੀ, ਭਾਵੇਂ ਸੌ ਤਰ੍ਹਾਂ ਦੇ ਭੋਜਨ (ਪਰੋਸ ਕੇ) ਮੇਰੇ ਨੇੜੇ (ਰਖ ਦਿਓ)। ਮੇਰੇ ਮਨ ਤਨ ਵਿਚ ਪ੍ਰੀਤਮ ਦਾ ਪ੍ਰੇਮ ਹੈ, ਬਿਨਾ (ਪ੍ਰਭੂ ਦੇ) ਦਰਸ਼ਨ ਦੇ (ਮੇਰਾ) ਮਨ ਕਿਵੇਂ ਧੀਰਜ ਧਾਰਣ ਕਰੇ।੧। ਹੇ ਮੇਰੇ ਸੱਜਣ! ਹੇ ਮੇਰੇ ਪਿਆਰੇ ਭਰਾ! ਸੁਣ, ਮੈਨੂੰ ਸੁਖ ਦੇਣ ਵਾਲਾ ਮਿਤਰ (ਰੂਪ ਗੁਰੂ) ਮਿਲਾ ਦਿਓ। ਉਹ ਮੇਰੀ ਜਿੰਦ ਦੀ ਸਾਰੀ ਪੀੜ ਨੂੰ ਜਾਣਦਾ ਹੈ (ਅਤੇ) ਨਿਤ ਹਰਿ ਦੀਆਂ ਗੱਲਾਂ ਸੁਣਾਉਂਦਾ ਹੈ। ਮੈਂ ਉਸ ਤੋਂ ਬਿਨਾ ਇਕ ਛਿਣ ਲਈ ਵੀ ਰਹਿ ਨਹੀਂ ਸਕਦਾ, ਜਿਵੇ ਪਪੀਹਾ ਜਲ (ਦੀ ਸ੍ਵਾਤੀ ਬੂੰਦ) ਲਈ ਵਿਲਕਦਾ ਹੈ। (ਹੇ ਪ੍ਰਭੂ!) ਮੈਂ ਤੇਰੇ ਕਿਹੜੇ ਗੁਣ ਸਮਝ ਕੇ (*ਸਾਰਿ*) ਯਾਦ ਕਰਾਂ। (ਤੂੰ) ਮੈਂ ਗੁਣਹੀਨ ਨੂੰ ਰਖ ਲੈਂਦਾ ਹੈਂ।੨। ਹੇ ਉਤਮ ਸਖੀ (*ਅੰਮਾਲੀ*)! ਮੈਂ ਕੰਤ ਲਈ ਉਦਾਸ ਹੋ ਰਹੀ ਹਾਂ ਕਿ ਉਸ ਪਤੀ ਨੂੰ (ਮੈਂ) ਕਦ ਅੱਖਾਂ ਨਾਲ ਵੇਖਾਂਗੀ। (ਮੈਨੂੰ) ਸਭ ਰਸ ਭੋਗਣੇ ਭੁਲ ਗਏ ਹਨ, (ਕਿਉਂਕਿ ਉਹ) ਬਿਨਾ ਪ੍ਰੀਤਮ ਦੇ ਕਿਸੇ ਲੇਖੇ ਵਿਚ ਨਹੀਂ ਹਨ। ਇਹ ਕਪੜੇ ਤਨ (ਉਤੇ ਪਾਏ) ਸੁਖਦਾਇਕ ਨਹੀਂ ਲਗਦੇ, ਨ ਹੀ (ਕੋਈ) ਵੇਸ ਕਰ ਸਕਦੀ ਹਾਂ। ਜਿਨ੍ਹਾਂ ਸਖੀਆਂ ਨੇ ਪਿਆਰਾ ਪ੍ਰੀਤਮ ਮਾਣਿਆ ਹੈ, ਉਨ੍ਹਾਂ ਅਗੇ ਮੇਰਾ ਪ੍ਰਣਾਮ ਹੈ।੩।

ਹੇ ਸਖੀ (*ਅੰਮਾਲੀ*)! ਮੈਂ (ਪ੍ਰਭੂ ਨੂੰ ਮਿਲਣ ਲਈ) ਸਭ ਤਰ੍ਹਾਂ ਦਾ ਸ਼ਿੰਗਾਰ ਬਣਾਇਆ ਹੈ, (ਪਰ) ਬਿਨਾ ਪ੍ਰੀਤਮ ਦੇ (ਇਹ ਕਿਸੇ) ਕੰਮ ਨਹੀਂ ਆਉਂਦਾ। ਹੇ ਸਖੀ! ਜੇ ਪਤੀ (ਮੇਰੀ) ਬਾਤ ਹੀ ਨ ਪੁਛੇ, ਤਾਂ ਸਭ ਜੋਬਨ ਵਿਅਰਥ ਜਾਂਦਾ ਹੈ। ਹੇ ਸਖੀ! ਉਹ ਸੋਹਾਗਣਾਂ ਧੰਨ ਧੰਨ ਹਨ, ਜਿਨ੍ਹਾਂ (ਦੇ ਹਿਰਦੇ) ਵਿਚ ਪਤੀ ਸਮਾਇਆ ਰਹਿੰਦਾ ਹੈ। ਹੇ ਸਖੀ! ਮੈਂ ਉਨ੍ਹਾਂ ਸੋਹਾਗਣਾਂ ਤੋਂ ਸਦਕੇ ਜਾਂਦੀ ਹਾਂ,

ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥
ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ ॥
ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥
ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ ॥੫॥੧॥੯॥

ਵਡਹੰਸੁ ਮਹਲਾ ੩ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥੧॥
ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ ॥
ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥੧॥ ਰਹਾਉ ॥
ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ॥
ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ ॥੨॥
ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ॥
ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ ॥੩॥
ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ॥
ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥੪॥

ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ ਮੂਲਿ ਨ ਪਾਹਿ ॥
ਗੁਰਮੁਖਿ ਦਰਿ ਸਾਚੈ ਸਚਿਆਰ ਹਹਿ ਸਾਚੇ ਮਾਹਿ ਸਮਾਹਿ ॥੫॥
ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ ॥
ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ॥੬॥
ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ॥
ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ ॥੭॥
ਨਾਨਕ ਸਚੈ ਮੇਲੇ ਤਾ ਮਿਲੇ ਆਪੇ ਲਏ ਮਿਲਾਇ ॥
ਜਿਉ ਭਾਵੈ ਤਿਉ ਰਖਸੀ ਆਪੇ ਕਰੇ ਰਜਾਇ ॥੮॥੧॥

ਵਡਹੰਸੁ ਮਹਲਾ ੩ ॥
ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ॥
ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥
ਵਾਹੁ ਵਾਹੁ ਸਹਜੇ ਗੁਣ ਰਵੀਜੈ ॥
ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥੧॥ ਰਹਾਉ ॥
ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ ॥
ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥੨॥
ਏ ਮਨ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ ਗੁਣ ਗਾਉ ॥
ਹਰਿ ਨਿਰਮਲੁ ਸਦਾ ਸੁਖਦਾਤਾ ਮਨਿ ਚਿੰਦਿਆ ਫਲੁ ਪਾਉ ॥੩॥

ਮੈਂ ਉਨ੍ਹਾਂ ਦੇ ਸਦਾ ਪੈਰ ਧੋਂਦੀ ਹਾਂ।੪। ਹੇ ਸਖੀ! ਜਦੋਂ ਤਕ (ਮੇਰੇ ਅੰਦਰ) ਦ੍ਵੈਤ-ਭਾਵ ਦਾ ਭਰਮ ਸੀ, ਉਦੋਂ ਤਕ ਮੈਂ ਪ੍ਰਭੂ ਨੂੰ ਦੂਰ ਜਾਣਿਆ ਸੀ। ਹੇ ਸਖੀ! ਜਦੋਂ (ਮੈਨੂੰ) ਪੂਰਾ ਸਤਿਗੁਰੂ ਮਿਲਿਆ, ਤਾਂ ਆਸਾ ਮਨਸਾ ਸਭ ਪੂਰੀਆਂ ਹੋ ਗਈਆਂ ਹਨ। ਹੇ ਸਖੀ! ਜਦੋਂ ਮੈਂ ਸਭ ਸੁਖਾਂ ਦੇ ਸੁਖ ਨੂੰ ਪਾ ਲਿਆ ਅਤੇ ਪਤੀ ਸਭ ਵਿਚ ਭਰਪੂਰ (ਨਜ਼ਰੀ ਪਿਆ ਤਾਂ) ਦਾਸ ਨਾਨਕ (ਦਾ ਕਥਨ ਹੈ ਕਿ) ਹੇ ਸਖੀ! ਗੁਰੂ ਸਤਿਗੁਰੂ ਦੇ ਚਰਣੀ ਲਗ ਕੇ (ਮੈਂ) ਹਰਿ ਦਾ ਪ੍ਰੇਮ (*ਰੰਗੁ*) ਮਾਣਿਆ ਹੈ।੫।੧।੯।

**ਵਡਹੰਸੁ ਮਹਲਾ ੩ ਅਸਟਪਦੀਆ**

(ਗੁਰੂ ਦੀ) ਬਾਣੀ ਸੱਚੀ ਹੈ, (ਉਸ ਦੀ) ਧੁਨੀ ਵੀ ਸੱਚੀ ਹੈ। (ਉਸ ਦੇ) ਸ਼ਬਦ ਦਾ ਵਿਚਾਰ ਵੀ ਸੱਚਾ ਹੈ। ਸਾਡੇ ਵਡੇ ਭਾਗ ਧੰਨ ਧੰਨ ਹਨ ਕਿ (ਸਾਨੂੰ) ਹਰ ਰੋਜ਼ (ਉਸ) ਸਤਿਸਰੂਪ (ਪ੍ਰਭੂ) ਦੀ ਸਰਾਹਨਾ ਕਰਨੀ (ਨਸੀਬ ਹੋਈ ਹੈ)।੧। ਹੇ ਮੇਰੇ ਮਨ! (ਤੂੰ) ਸੱਚੇ ਨਾਮ ਤੋਂ ਕੁਰਬਾਨ ਜਾ। (ਜੇ ਤੂੰ ਪ੍ਰਭੂ ਦੇ) ਦਾਸਾਂ ਦਾ ਦਾਸ ਹੋਇਆ ਰਹੇਂਗਾ, ਤਾਂ (ਤੂੰ) ਸੱਚਾ ਨਾਮ ਪ੍ਰਾਪਤ ਕਰੇਂਗਾ।੧ ਰਹਾਉ। (ਜੋ) ਜੀਭ ਸੱਚੀ ਹੈ, (ਉਹ) ਸੱਚ ਵਿਚ ਰੰਗੀ ਹੋਈ ਹੈ। (ਉਸ ਕਰਕੇ) ਤਨ ਮਨ ਸੱਚਾ ਹੋ ਜਾਂਦਾ ਹੈ। ਬਿਨਾ ਸੱਚੇ (ਪ੍ਰਭੂ) ਦੇ ਹੋਰ (ਕਿਸੇ ਨੂੰ) ਸਲਾਹਣ ਨਾਲ (ਮਨੁੱਖ) ਸਾਰਾ ਜਨਮ ਗਵਾ ਕੇ ਜਾਂਦਾ ਹੈ।੨। (ਜੋ ਸਾਧਕ) ਸੱਚੇ (ਨਾਮ) ਨੂੰ ਖੇਤੀ ਬਣਾਉਂਦਾ ਹੈ, ਸੱਚੇ (ਨਾਮ ਦਾ) ਬੀਜ ਬੀਜਦਾ ਹੈ ਅਤੇ (ਸੱਚੇ ਨਾਮ ਦਾ) ਵਪਾਰ ਕਰਦਾ ਹੈ, (ਉਹ) ਹਰ ਰੋਜ਼ ਸੱਚੇ ਨਾਮ ਰੂਪ ਧਨ ਦਾ ਲਾਭ ਪ੍ਰਾਪਤ ਕਰਦਾ ਹੈ (ਅਤੇ ਉਸ ਕੋਲ) ਭਗਤੀ ਦੇ ਭੰਡਾਰ ਭਰੇ ਰਹਿੰਦੇ ਹਨ।੩। (ਅਜਿਹੇ ਵਪਾਰੀ ਦਾ) ਖਾਣਾ ਸੱਚ ਹੈ, ਪਹਿਨਣਾ ਵੀ ਸੱਚ ਹੈ (ਅਤੇ ਉਸ ਨੂੰ) ਟੇਕ ਵੀ ਸੱਚੇ (ਨਾਮ ਦੀ) ਹੈ। ਜਿਸ ਨੂੰ (ਪ੍ਰਭੂ) ਬਖ਼ਸ਼ਿਸ ਕਰਦਾ ਹੈ, ਉਸੇ ਨੂੰ (ਸਭ ਕੁਝ) ਮਿਲਦਾ ਹੈ ਅਤੇ (ਈਸ਼ਵਰੀ) ਮਹਲ ਵਿਚ ਠਿਕਾਣਾ ਪ੍ਰਾਪਤ ਕਰਦਾ ਹੈ।੪।

ਗੁਰਮੁਖ (ਸਾਧਕ ਸੰਸਾਰ ਵਿਚ) ਆਉਣ ਵੇਲੇ ਸੱਚੇ ਹੁੰਦੇ ਹਨ ਅਤੇ ਸੱਚੇ ਹੀ ਜਾਂਦੇ ਹਨ। (ਉਹ) ਫਿਰ ਜੂਨਾਂ ਵਿਚ ਬਿਲਕੁਲ ਨਹੀਂ ਪੈਂਦੇ। ਉਹ ਸੱਚੇ (ਪ੍ਰਭੂ ਦੇ) ਦਰ ਉਪਰ ਸਚਿਆਰ ਹੁੰਦੇ ਹਨ ਅਤੇ ਸੱਚੇ (ਪ੍ਰਭੂ) ਵਿਚ ਸਮਾ ਜਾਂਦੇ ਹਨ।੫। (ਅਜਿਹੇ ਗੁਰਮੁਖਾਂ ਦਾ) ਅੰਦਰ ਸੱਚਾ ਹੁੰਦਾ ਹੈ, ਮਨ ਸੱਚਾ ਹੁੰਦਾ ਹੈ ਅਤੇ (ਉਨ੍ਹਾਂ ਦੀ) ਸਿਫ਼ਤ ਅਤੇ ਜਸ (*ਸਨਾਇ*) ਸੱਚਾ ਹੁੰਦਾ ਹੈ। (ਉਹ) ਸੱਚੇ ਸਥਾਨ (ਅਰਥਾਤ ਸਤਿ-ਸੰਗਤ) ਵਿਚ ਸੱਚੇ (ਪ੍ਰਭੂ) ਦਾ ਜਸ ਗਾਉਂਦੇ ਹਨ ਅਤੇ ਸਤਿਗੁਰੂ ਤੋਂ ਕੁਰਬਾਨ ਜਾਂਦੇ ਹਨ।੬। (ਉਹ) ਵੇਲਾ ਸੱਚਾ ਹੈ, (ਉਹ) ਮਹੂਰਤ ਸੱਚੀ ਹੈ, ਜਿਸ (ਸਮੇਂ) ਸੱਚੇ ਨਾਲ ਪ੍ਰੇਮ ਪੈਂਦਾ ਹੈ। (ਉਦੋਂ ਮਨੁੱਖ) ਸੱਚ ਵੇਖਦਾ ਹੈ, ਸੱਚ ਬੋਲਦਾ ਹੈ ਅਤੇ (ਉਸ ਨੂੰ ਸ੍ਰਿਸ਼ਟੀ ਦਾ) ਸਾਰਾ ਆਕਾਰ ਸੱਚਾ (ਦਿਸਦਾ ਹੈ)।੭। ਨਾਨਕ (ਦਾ ਕਥਨ ਹੈ ਕਿ ਗੁਰਮੁਖ) ਸੱਚੇ (ਪ੍ਰਭੂ) ਨੇ ਆਪ ਮੇਲੇ ਹਨ ਤਾਂ (ਉਹ) ਮਿਲ ਪਏ ਹਨ ਅਤੇ (ਪ੍ਰਭੂ ਨੇ) ਆਪ ਹੀ ਮਿਲਾ ਲਏ ਹਨ। (ਉਸ ਪ੍ਰਭੂ ਨੂੰ) ਜਿਵੇਂ ਚੰਗਾ ਲਗੇਗਾ, ਉਸ ਤਰ੍ਹਾਂ ਹੀ ਰਖੇਗਾ। (ਉਹ ਸਭ ਕੁਝ) ਆਪਣੀ ਰਜ਼ਾ ਅਨੁਸਾਰ ਕਰਦਾ ਹੈ।੮।੧।

**ਵਡਹੰਸੁ ਮਹਲਾ ੩**

(ਜਿਸ ਮਨੁੱਖ ਦਾ) ਮਨ ਦਸਾਂ ਦਿਸ਼ਾਵਾਂ ਵਲ ਦੌੜਦਾ ਹੈ, ਉਹ (ਭਲਾ) ਕਿਵੇਂ ਹਰਿ-ਗੁਣ ਗਾ ਸਕਦਾ ਹੈ। ਇੰਦ੍ਰੀਆਂ (ਦੇ ਵਿਸ਼ੇ) ਬਹੁਤ ਅਧਿਕ ਵਿਆਪ ਰਹੇ ਹਨ; ਕਾਮ, ਕ੍ਰੋਧ (ਆਦਿ ਵਿਕਾਰ ਉਸ ਨੂੰ) ਨਿਤ ਸਤਾਉਂਦੇ ਰਹਿੰਦੇ ਹਨ।੧। 'ਵਾਹ ਵਾਹ' ਕਰਦਿਆਂ ਸਹਿਜ ਭਾਵ ਨਾਲ (ਪ੍ਰਭੂ ਦੇ) ਗੁਣ ਗਾਉਣੇ ਚਾਹੀਦੇ ਹਨ। ਰਾਮ ਨਾਮ ਇਸ ਯੁਗ ਵਿਚ ਦੁਰਲਭ ਹੈ। ਗੁਰੂ ਦੀ ਮਤਿ ਦੁਆਰਾ ਹਰਿ ਰਸ ਪੀਣਾ ਚਾਹੀਦਾ ਹੈ।੧ ਰਹਾਉ। ਸ਼ਬਦ ਨੂੰ ਸਮਝਣ ਨਾਲ ਮਨ ਨਿਰਮਲ ਹੋ ਜਾਂਦਾ ਹੈ, ਤਾਂ ਹਰਿ ਦੇ ਗੁਣ ਗਾਉਂਦਾ ਹੈ। ਗੁਰੂ ਦੀ ਮਤਿ ਦੁਆਰਾ ਆਪਣੇ ਆਪ ਨੂੰ ਪਛਾਣਦਾ ਹੈ, ਤਾਂ ਨਿਜ ਘਰ ਵਿਚ ਵਾਸਾ ਪਾਂਦਾ ਹੈ।੨। ਹੇ ਮੇਰੇ ਮਨ! ਸਦਾ (ਹਰਿ ਦੇ ਪ੍ਰੇਮ-ਰੰਗ ਵਿਚ) ਰੰਗੀਜ ਕੇ ਹਰਿ ਦੇ ਗੁਣ ਗਾਇਣ ਕਰ। ਹਰਿ ਨਿਰਮਲ ਹੈ, ਸਦਾ ਸੁਖ ਪ੍ਰਦਾਨ ਕਰਨ ਵਾਲਾ ਹੈ, (ਉਸ ਦਾ ਜਸ-ਗਾਨ ਕਰਕੇ)

ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥
ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥੪॥

ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥
ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥੫॥
ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ ॥
ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ ॥੬॥
ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ ॥
ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ ॥੭॥
ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥
ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥੮॥੨॥

ਵਡਹੰਸੁ ਮਹਲਾ ੧ ਛੰਤ ੴ ਸਤਿਗੁਰ ਪ੍ਰਸਾਦਿ ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥ ਨਾਤਾ ਸੋ ਪਰਵਾਣੁ ਸਚੁ ਕਮਾਈਐ ॥
ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ ॥
ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥੧॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥
ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥
ਸੁਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥
ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥੨॥
ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥
ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥
ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥
ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ॥
ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥੩॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥
ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥
ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥
ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥
ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥੪॥੧॥

ਮਨ-ਇਛਿਆ ਫਲ ਪਾਈਦਾ ਹੈ।੩। ਅਸੀਂ ਹਰਿ ਦੇ ਸ਼ਰਣ ਵਿਚ ਆ ਕੇ ਨੀਚ ਤੋਂ ਉਤਮ ਹੋ ਗਏ। (ਉਸ ਨੇ ਮੇਰੇ ਵਰਗੇ) ਪੱਥਰ ਨੂੰ (ਭਵ-ਸਾਗਰ ਵਿਚ) ਡੁਬਣੋਂ ਕਢ ਲਿਆ, (ਇਹ ਉਸ ਦੀ) ਸੱਚੀ ਵਡਿਆਈ ਹੈ।੪।

ਗੁਰੂ ਦੀ ਮਤਿ ਦੁਆਰਾ (ਉਤਮ) ਬੁੱਧੀ ਪ੍ਰਾਪਤ ਕੀਤੀ ਹੈ (ਜਿਸ ਕਰਕੇ) ਵਿਸ਼ ਤੋਂ ਅੰਮ੍ਰਿਤ ਹੋ ਗਏ ਹਾਂ। (ਇਉਂ ਸਮਝੋ ਕਿ) ਅੱਕ ਤੋਂ ਚੰਦਨ (*ਪਰਮਲ*) ਹੋ ਗਏ ਹਾਂ ਅਤੇ ਅੰਦਰ (ਪ੍ਰਭੂ ਨੇ ਚੰਦਨ ਦੀ) ਸੁਗੰਧੀ ਵਸਾ ਦਿੱਤੀ ਹੈ।੫। ਮਾਨਵ ਜਨਮ ਦੁਰਲਭ ਹੈ (ਜੋ) ਸੰਸਾਰ ਵਿਚ ਆ ਕੇ ਖਟਿਆ ਹੈ। ਪੂਰੇ ਭਾਗਾਂ ਨਾਲ ਸਤਿਗੁਰੂ ਮਿਲਦਾ ਹੈ ਅਤੇ ਹਰਿ ਦਾ ਨਾਮ ਆਰਾਧਿਆ ਜਾਂਦਾ ਹੈ।੬। ਮਨਮੁਖ ਭੁਲੇ ਹੋਏ (ਮਾਇਆਵੀ) ਵਿਸ਼ਿਆਂ ਵਿਚ ਲਗੇ ਹਨ ਅਤੇ ਵਿਅਰਥ ਵਿਚ (ਮਾਨਵ) ਜਨਮ ਗਵਾ ਲਿਆ ਹੈ। ਹਰਿ ਦਾ ਨਾਮ ਸਦਾ ਸੁਖਾਂ ਦਾ ਸਾਗਰ ਹੈ। ਗੁਰੂ ਦਾ ਸ਼ਬਦ ਸੱਚਾ ਹੈ, (ਪਰ ਇਹ ਮਨਮੁਖ ਨੂੰ) ਚੰਗਾ ਨਹੀਂ ਲਗਾ ਹੈ।੭। ਮੂੰਹੋਂ ਹਰਿ ਹਰਿ ਸਭ ਕੋਈ (ਉਚਾਰਣ) ਕਰਦਾ ਹੈ, (ਪਰ ਕਿਸੇ) ਵਿਰਲੇ ਨੇ ਹੀ ਹਿਰਦੇ ਵਿਚ ਵਸਾਇਆ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ ਹਿਰਦੇ ਵਿਚ (ਪ੍ਰਭੂ) ਵਸਿਆ ਹੈ, (ਉਨ੍ਹਾਂ ਨੇ) ਮੋਖ/ਮੁਕਤੀ ਨੂੰ ਪ੍ਰਾਪਤ ਕੀਤਾ ਹੈ।੮।੨।

**ਵਡਹੰਸੁ ਮਹਲਾ ੧ ਛੰਤ**

ਸ਼ਰੀਰ ਨੂੰ ਕੂੜ ਨਾਲ ਵਿਗਾੜ ਕੇ (ਅਰਥਾਤ ਮੈਲਾ ਕਰਕੇ) (ਫਿਰ) ਕਿਸ ਲਈ (ਤੀਰਥ) ਇਸ਼ਨਾਨ ਕਰੀਏ। ਉਹੀ ਨ੍ਹਾਤਾ ਹੋਇਆ ਪ੍ਰਵਾਨ ਚੜ੍ਹਦਾ ਹੈ (ਜੋ) ਸੱਚ ਕਮਾਉਂਦਾ ਹੈ (ਭਾਵ—ਸੱਚੇ ਨਾਮ ਦੀ ਆਰਾਧਨਾ ਕਰਦਾ ਹੈ)। ਜਦੋਂ (ਮਨੁੱਖ ਦੇ) ਅੰਦਰ ਸੱਚ ਹੁੰਦਾ ਹੈ, ਤਾਂ (ਉਹ) ਸੱਚਾ ਹੁੰਦਾ ਹੈ ਅਤੇ ਉਦੋਂ ਹੀ ਸੱਚ ਪਾਈਦਾ ਹੈ। (ਧੁਰ ਦਰਗਾਹੋਂ ਭਾਗਾਂ ਦੇ) ਲਿਖੇ ਬਿਨਾ ਸੋਝੀ ਨਹੀਂ ਹੁੰਦੀ, (ਵਿਅਰਥ) ਬੋਲ ਬੋਲ ਕੇ (ਜਨਮ) ਗਵਾ ਲਈਦਾ ਹੈ। ਜਿਥੇ ਜਾ ਕੇ ਬੈਠੀਏ, (ਉਥੇ) ਚੰਗੀਆਂ ਗੱਲਾਂ ਕਰੀਏ ਅਤੇ ਸੁਰਤਿ ਵਿਚ ਗੁਰੂ-ਸ਼ਬਦ ਨੂੰ ਲਿਖਵਾ ਲਈਏ। ਸ਼ਰੀਰ ਨੂੰ ਕੂੜ ਨਾਲ ਵਿਗਾੜ ਕੇ (ਫਿਰ) ਕਿਸ ਲਈ (ਤੀਰਥ ਇਸ਼ਨਾਨ) ਕਰੀਏ।੧। ਤਾਂ ਹੀ ਮੈਂ (ਨਾਮ ਦਾ) ਸਿਮਰਨ ਕੀਤਾ, ਜਦੋਂ ਤੂੰ ਆਪ ਸਿਮਰਵਾਇਆ ਹੈ। ਹਰਿ ਦਾ ਨਾਮ ਰੂਪ ਅੰਮ੍ਰਿਤ ਮੇਰੇ ਮਨ ਨੂੰ ਚੰਗਾ ਲਗਾ ਹੈ। (ਜਦੋਂ ਤੇਰਾ) ਨਾਮ ਮਨ ਨੂੰ ਮਿਠਾ ਲਗਾ (ਤਾਂ) ਦੁਖ ਨੇ ਆਪਣਾ ਡੇਰਾ ਢਾਹ ਦਿੱਤਾ। ਜਦੋਂ ਤੂੰ ਫ਼ਰਮਾਇਆ, ਤਾਂ ਮਨ ਵਿਚ ਸੁਖ ਆ ਕੇ ਵਸ ਗਿਆ। ਮਿਹਰ ਦੀ ਨਜ਼ਰ ਤੇਰੀ ਹੈ, ਬੇਨਤੀ ਮੇਰੀ ਹੈ। (ਤੂੰ ਉਹ ਹੈ) ਜਿਸ ਆਪਣੇ ਆਪ ਨੂੰ ਪੈਦਾ ਕੀਤਾ ਹੈ। ਤਾਂ ਹੀ ਮੈਂ (ਨਾਮ ਦਾ) ਸਿਮਰਨ ਕੀਤਾ, ਜਦੋਂ ਤੂੰ ਆਪ ਸਿਮਰਵਾਇਆ ਹੈ।੨।

ਕੀਤੇ ਹੋਏ ਜਾਂ ਕਮਾਏ ਹੋਏ ਕਰਮਾਂ ਅਨੁਸਾਰ ਪ੍ਰਭੂ (ਮਨੁੱਖ ਜਨਮ ਦੀ) ਵਾਰੀ ਕਢਦਾ ਹੈ। (ਇਸ ਕਰਕੇ) ਕਿਸੇ ਨੂੰ ਮਾੜਾ ਬੋਲ ਕੇ ਝਗੜਾ ਨਹੀਂ ਖੜਾ ਕਰਨਾ ਚਾਹੀਦਾ। ਸੁਆਮੀ ਨਾਲ ਵੀ ਝਗੜਾ ਨਹੀਂ ਪਾਉਣਾ ਚਾਹੀਦਾ। (ਅਜਿਹਾ ਕਰਕੇ) ਆਪਣੇ ਆਪ ਨੂੰ ਬਰਬਾਦ ਨਹੀਂ ਕਰਨਾ ਚਾਹੀਦਾ। ਜਿਸ ਸੁਆਮੀ ਦੀ ਸੰਗਤ ਵਿਚ (ਰਹਿਣਾ ਹੈ, ਉਸ ਨਾਲ) ਸ਼ਰੀਕੀ (ਬਰਾਬਰੀ) ਕਰਕੇ (ਫਿਰ) ਜਾ ਕੇ ਕੀ ਰੋਣਾ ਹੋਇਆ? (ਅਜਿਹੇ ਵਿਵਹਾਰ ਦਾ ਕੀ ਲਾਭ ਹੈ?)। ਜੋ (ਪ੍ਰਭੂ) ਦੇਵੇ, (ਉਸ ਨੂੰ) ਸਹਿਣਾ ਚਾਹੀਦਾ ਹੈ, ਮਨ ਨੂੰ ਸਮਝਾਉਣਾ ਚਾਹੀਦਾ ਹੈ ਅਤੇ (ਮੂੰਹੋਂ) ਕਹਿ ਕੇ ਵਿਅਰਥ ਵਿਚ ਬੋਲਣਾ ਨਹੀਂ ਚਾਹੀਦਾ। ਕੀਤੇ ਹੋਏ ਕਰਮਾਂ ਅਨੁਸਾਰ ਪ੍ਰਭੂ ਵਾਰੀ ਕਢਦਾ ਹੈ।੩। (ਪ੍ਰਭੂ) ਸਭ ਨੂੰ ਆਪ ਪੈਦਾ ਕਰਦਾ ਹੈ ਅਤੇ ਆਪ ਹੀ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ। (ਪ੍ਰਭੂ ਤੋਂ) ਕੌੜਾ ਕੋਈ ਨਹੀਂ ਮੰਗਦਾ, ਸਭ ਮਿਠਾ ਹੀ ਮੰਗਦੇ ਹਨ। ਸਭ ਕੋਈ ਮਿਠਾ ਮੰਗ ਕੇ ਵੇਖ ਲਏ, ਪਰ ਪ੍ਰਭੂ ਨੂੰ (ਜੋ) ਚੰਗਾ ਲਗਦਾ ਹੈ, ਉਹੀ ਕਰਦਾ ਹੈ। (ਮਿਠੇ ਪਦਾਰਥਾਂ ਦੀ ਪ੍ਰਾਪਤੀ ਲਈ ਮਨੁੱਖ ਭਾਵੇਂ) ਕੁਝ ਪੁੰਨ ਦਾਨ ਕਰਦਾ ਹੈ ਅਤੇ ਅਨੇਕ ਪ੍ਰਕਾਰ ਦੀ ਕਰਨੀ (ਵੀ ਕਰਦਾ ਹੈ, ਪਰ) ਨਾਮ ਦੇ ਬਰਾਬਰ ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ ਨਾਮ ਮਿਲਿਆ ਹੈ, (ਉਨ੍ਹਾਂ ਨੂੰ ਸਮਝੋ) ਕਦੇ ਧੁਰੋਂ ਬਖ਼ਸ਼ਿਸ਼ ਹੋਈ ਹੈ। (ਪ੍ਰਭੂ ਨੇ) ਸਭ ਆਪ ਪੈਦਾ ਕੀਤੇ ਹਨ ਅਤੇ ਆਪ ਹੀ (ਉਨ੍ਹਾਂ ਉਤੇ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ।੪।੧।

ਵਡਹੰਸੁ ਮਹਲਾ ੧ ॥
ਕਰਹੁ ਦਇਆ ਤੇਰਾ ਨਾਮੁ ਵਖਾਣਾ ॥
ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥
ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ॥
ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥
ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥
ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥੧॥
ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥
ਦੂਖੁ ਗਇਆ ਸੁਖੁ ਆਇ ਸਮਾਣਾ॥ ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥
ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥
ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥
ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥
ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥੨॥

ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥ ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ॥
ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥
ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥
ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥
ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥੩॥
ਹਉ ਬਲਿਹਾਰੀ ਸਾਚੇ ਨਾਵੈ ॥ਰਾਜੁ ਤੇਰਾ ਕਬਹੁ ਨ ਜਾਵੈ ॥
ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ॥
ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ॥
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ॥
ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ॥੪॥

ਜੁਗਹ ਜੁਗੰਤਰਿ ਭਗਤ ਤੁਮਾਰੇ ॥ ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥
ਜਪਹਿ ਤ ਸਾਚਾ ਏਕੁ ਮੁਰਾਰੇ ॥ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ॥
ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ ॥
ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ ॥
ਜੁਗਹ ਜੁਗੰਤਰਿ ਭਗਤ ਤੁਮਾਰੇ ॥੫॥
ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥
ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥
ਨਦਰਿ ਕਰਹਿ ਤਾ ਸਾਚੁ ਪਛਾਣਾ ॥
ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ ॥
ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ ॥
ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ॥
ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥੬॥

**ਵਡਹੰਸੁ ਮਹਲਾ ੧**

(ਹੇ ਪਰਮਾਤਮਾ! ਮੇਰੇ ਉਪਰ) ਦਇਆ ਕਰੋ, (ਤਾਂ ਜੋ ਮੈਂ) ਤੇਰੇ ਨਾਮ ਦਾ ਬਖਾਨ ਕਰਾਂ। (ਤੂੰ) ਆਪ ਹੀ ਸਾਰੀ (ਸ੍ਰਿਸ਼ਟੀ) ਦੀ ਉਤਪਤੀ ਕੀਤੀ ਹੈ ਅਤੇ ਆਪ ਹੀ ਸਭ ਵਿਚ ਸਮਾਇਆ ਹੋਇਆ ਹੈਂ। ਸਭ ਵਿਚ ਤੂੰ ਆਪ ਹੀ ਸਮਾ ਰਿਹਾ ਹੈਂ, (ਸਾਰੀ ਸ੍ਰਿਸ਼ਟੀ ਨੂੰ) ਪੈਦਾ ਕਰਕੇ ਧੰਧੇ ਲਗਾਇਆ ਹੋਇਆ ਹੈ। ਕਈਆਂ ਨੂੰ ਤੂੰ ਆਪ ਹੀ ਰਾਜਾ ਬਣਾਇਆ ਹੈ ਅਤੇ ਕਈਆਂ ਨੂੰ ਭਿਖਿਆ (ਮੰਗਣ) ਲਈ ਭਵਾਇਆ ਹੈ। ਤੂੰ ਲੋਭ ਅਤੇ ਮੋਹ ਨੂੰ ਮਿਠਾ ਬਣਾ ਦਿੱਤਾ ਹੈ। ਇਸ ਤਰ੍ਹਾਂ ਦੇ ਭਰਮ ਵਿਚ (ਸਾਰਾ ਸੰਸਾਰ) ਭੁਲਾ ਦਿੱਤਾ ਹੈ। (ਹੇ ਪ੍ਰਭੂ!) ਸਦਾ (ਮੇਰੇ ਉਪਰ) ਆਪਣੀ ਦਇਆ ਕਰੋ, ਤਾਂ ਜੋ (ਤੇਰੇ) ਨਾਮ ਦਾ ਬਖਾਨ ਕਰਾਂ।੧। (ਹੇ ਪ੍ਰਭੂ!) ਤੇਰਾ ਨਾਮ ਸੱਚਾ ਹੈ, ਸਦਾ ਮੇਰੇ ਮਨ ਨੂੰ ਚੰਗਾ ਲਗਦਾ ਹੈ। (ਨਾਮ ਕਰਕੇ) ਦੁਖ ਚਲਾ ਗਿਆ ਹੈ ਅਤੇ ਸੁਖ ਆ ਕੇ ਸਮਾ ਗਿਆ ਹੈ। (ਤੇਰੇ ਜਸ ਨੂੰ) ਦੇਵਤੇ, ਮਨੁੱਖ, ਸੁਘੜ ਅਤੇ ਸੁਜਾਨ (ਸਾਧਕ) ਗਾਉਂਦੇ ਹਨ। (ਉਹੀ) ਦੇਵਤੇ, ਮਨੁੱਖ, ਸੁਘੜ ਅਤੇ ਸੁਜਾਨ ਗਾਉਂਦੇ ਹਨ ਜੋ ਤੇਰੇ ਮਨ ਨੂੰ ਚੰਗੇ ਲਗਦੇ ਹਨ। ਮਾਇਆ ਦੇ ਮੋਹੇ ਹੋਏ (ਵਿਅਕਤੀ ਤੈਨੂੰ) ਯਾਦ ਨਹੀਂ ਕਰਦੇ, ਵਿਅਰਥ ਵਿਚ (ਮਨੁੱਖ ਜਨਮ) ਗਵਾ ਲੈਂਦੇ ਹਨ। ਕਈ (ਅਜਿਹੇ) ਮੂਰਖ ਹਨ, (ਜੋ ਤੈਨੂੰ) ਬਿਲਕੁਲ ਯਾਦ ਨਹੀਂ ਕਰਦੇ। (ਉਹ ਨਹੀਂ ਸਮਝਦੇ ਕਿ ਸੰਸਾਰ ਵਿਚ) ਜੋ ਆਇਆ ਹੈ, ਉਸ ਨੇ ਜਾਣਾ ਹੀ ਹੈ। (ਹੇ ਪ੍ਰਭੂ!) ਤੇਰਾ ਨਾਮ ਸਦਾ ਸੱਚਾ ਹੈ। ਉਹ ਮੇਰੇ ਮਨ ਨੂੰ ਚੰਗਾ ਲਗਦਾ ਹੈ।੨।

ਤੇਰਾ ਵਕਤ ਸੋਹਣਾ ਹੈ। ਤੇਰੀ ਬਾਣੀ ਅੰਮ੍ਰਿਤਮਈ ਹੈ। (ਜਿਨ੍ਹਾਂ) ਪ੍ਰਾਣੀਆਂ ਨੂੰ ਸੁਆਦ ਆਇਆ ਹੈ, (ਉਹ) ਸੇਵਕ ਪ੍ਰੇਮ ਨਾਲ ਸਿਮਰਦੇ ਹਨ। ਸੁਆਦ ਉਨ੍ਹਾਂ ਪ੍ਰਾਣੀਆਂ ਨੂੰ ਲਗਾ ਹੈ, ਜਿਨ੍ਹਾਂ ਨੇ (ਨਾਮ ਰੂਪ) ਅੰਮ੍ਰਿਤ ਪਾਇਆ ਹੈ। ਜੋ ਤੇਰੇ ਨਾਮ ਵਿਚ ਰਤੇ ਹੋਏ ਹਨ, (ਉਹ) ਨਿਤ ਫੁਲਦੇ ਫਲਦੇ ਹਨ। ਜਦ ਤਕ (ਮਨੁੱਖ) ਇਕ (ਪ੍ਰਭੂ) ਨੂੰ ਪਛਾਣਨ ਵਾਲਾ ਨਹੀਂ ਬਣਦਾ, (ਤਦ ਤਕ ਉਸ ਦਾ ਕੀਤਾ ਹੋਇਆ) ਇਕ ਵੀ ਕਰਮ, ਧਰਮ ਜਾਂ ਸੰਜਮ (ਪੂਰਾ) ਨਹੀਂ ਹੁੰਦਾ। ਤੇਰਾ ਵਕਤ ਸੋਹਣਾ ਹੈ, ਤੇਰੀ ਬਾਣੀ ਅੰਮ੍ਰਿਤਮਈ ਹੈ।੩। ਮੈਂ ਸੱਚੇ ਨਾਮ ਤੋਂ ਕੁਰਬਾਨ ਜਾਂਦਾ ਹਾਂ। (ਹੇ ਪ੍ਰਭੂ!) ਤੇਰਾ ਰਾਜ ਕਦੇ ਨਸ਼ਟ ਨਹੀਂ ਹੁੰਦਾ। ਤੇਰਾ ਰਾਜ ਸਦਾ ਸਥਾਈ ਹੈ, ਇਹ ਕਦੇ ਵੀ ਨਸ਼ਟ ਨਹੀਂ ਹੁੰਦਾ। ਤੇਰਾ ਸੇਵਕ ਤਾਂ ਉਹੀ ਹੁੰਦਾ ਹੈ ਜੋ ਸਹਿਜ ਅਵਸਥਾ ਵਿਚ ਸਮਾਉਂਦਾ ਹੈ। (ਉਸ ਨੂੰ) ਦੁਸ਼ਮਨ ਅਤੇ ਦੁਖ ਬਿਲਕੁਲ ਨਹੀਂ ਲਗਦੇ, ਪਾਪ (ਉਸ ਦੇ) ਨੇੜੇ ਨਹੀਂ ਆਉਂਦਾ। ਮੈਂ ਤੇਰੇ ਇਕ ਨਾਮ ਤੋਂ ਸਦਾ ਕੁਰਬਾਨ ਜਾਂਦਾ ਹਾਂ।੪।

(ਹੇ ਪਰਮਾਤਮਾ!) ਜੁਗਾਂ ਜੁਗਾਂਤਰਾਂ ਵਿਚ ਤੇਰੇ ਭਗਤ (ਪ੍ਰਗਟ ਹੋਏ ਹਨ)। (ਉਹ) ਤੇਰੇ ਦੁਆਰ ਉਪਰ ਜਸ-ਗਾਨ ਕਰਦੇ ਹਨ। (ਉਹ ਤਾਂ) ਇਕ ਸੱਚੇ ਪ੍ਰਭੂ ਨੂੰ ਜਪਦੇ ਹਨ। (ਉਹ) ਸੱਚੇ ਪ੍ਰਭੂ ਨੂੰ ਤਦੋਂ ਜਪਦੇ ਹਨ, ਜਦੋਂ (ਉਨ੍ਹਾਂ ਦੇ) ਮਨ ਵਿਚ (ਤੂੰ ਆਪਣਾ ਨਾਮ) ਵਸਾ ਦਿੰਦਾ ਹੈਂ। ਤੂੰ ਹੀ (ਮਾਇਆ ਦਾ) ਭਰਮ ਭੁਲਾਵਾ ਸਿਰਜਿਆ ਹੋਇਆ ਹੈ। ਜਦੋਂ (ਤੂੰ) ਇਹ ਹਟਾਉਂਦਾ ਹੈਂ (ਤਾਂ ਹੀ ਮਨੁੱਖ ਨਾਮ ਜਪਣ ਵਲ ਰੁਚਿਤ ਹੁੰਦਾ ਹੈ)। (ਹੇ ਪਰਮਾਤਮਾ!) (ਜਦੋਂ ਤੁਸੀਂ) ਗੁਰੂ ਦੀ ਕ੍ਰਿਪਾ ਰਾਹੀਂ (ਭਗਤਾਂ ਉਤੇ) ਮਿਹਰ ਕਰਦੇ ਹੋ, (ਤਾਂ ਉਨ੍ਹਾਂ ਨੂੰ) ਜਮਾਂ ਤੋਂ ਸੁਰਖਿਅਤ ਕਰ ਲੈਂਦੇ ਹੋ। ਜੁਗਾਂ ਜੁਗਾਂਤਰਾਂ ਵਿਚ ਤੇਰੇ ਭਗਤ (ਪ੍ਰਗਟ ਹੋਏ ਹਨ)।੫। ਹੇ ਮੇਰੇ ਵੱਡੇ ਸਾਹਿਬ! (ਤੂੰ) ਅਲੱਖ ਅਤੇ ਅਪਾਰ ਹੈਂ, (ਮੈਂ) ਕਿਵੇਂ ਬੇਨਤੀ ਕਰਾਂ (ਕਿਉਂਕਿ) ਮੈਂ (ਬੇਨਤੀ) ਕਰਨੀ ਨਹੀਂ ਜਾਣਦਾ। (ਜੇ ਤੂੰ) ਮਿਹਰ ਦੀ ਦ੍ਰਿਸ਼ਟੀ ਕਰੇਂ, ਤਾਂ (ਤੇਰਾ) ਸੱਚਾ (ਸਰੂਪ) ਪਛਾਣਾਂ। (ਮੈਂ) ਤਦੋਂ ਤੇਰਾ ਸੱਚਾ (ਸਰੂਪ) ਪਛਾਣ ਸਕਦਾ ਹਾਂ, ਜਦੋਂ (ਤੂੰ) ਆਪ ਸਮਝਾ ਦੇਵੇਂ। ਸੰਸਾਰ ਵਿਚ ਦੁਖ ਭੁਖ (ਤੇਰੇ ਹੀ) ਪੈਦਾ ਕੀਤੇ ਹੋਏ ਹਨ। (ਜਦੋਂ ਤੂੰ) ਇਹ ਸੰਸ਼ਾ ਦੂਰ ਕਰ ਦਿੰਦਾ ਹੈਂ (ਤਦੋਂ ਤੇਰੀ ਪਛਾਣ ਸੰਭਵ ਹੁੰਦੀ ਹੈ)। ਨਾਨਕ ਬੇਨਤੀ ਕਰਦਾ ਹੈ ਕਿ (ਜੋ ਮਨੁੱਖ) ਗੁਰੂ ਦੇ ਵਿਚਾਰ ਨੂੰ ਬੁਝ ਲੈਂਦਾ ਹੈ, (ਉਸ ਦਾ) ਸੰਸ਼ਾ ਚਲਾ ਜਾਂਦਾ ਹੈ। ਵੱਡਾ ਸਾਹਿਬ ਆਪ ਅਲੱਖ ਅਤੇ ਅਪਾਰ ਹੈ।੬।

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥੭॥
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥
ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥
ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥
ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥

ਵਡਹੰਸੁ ਮਹਲਾ ੩ ਛੰਤ ੴ ਸਤਿਗੁਰ ਪ੍ਰਸਾਦਿ ॥
ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ ॥
ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ ॥
ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ ॥
ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ ॥
ਸਾਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥
ਨਾਨਕ ਸਾਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥੧॥

ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ ॥
ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ ॥
ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ ॥
ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ ॥
ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ॥
ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥੨॥

ਸੋਹਾਗਣੀ ਜਾਇ ਪੂਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ॥
ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ ॥
ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ ਰੰਗ ਸਿਉ ਰਲੀਆ ਮਾਣੈ ॥
ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ ॥
ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ ਸੁਭਾਇਆ ॥

(ਹੇ ਪ੍ਰਭੂ !) ਤੇਰੇ ਨੈਣ ਸੁੰਦਰ ਹਨ ਅਤੇ ਦੰਦ ਮਨੋਹਰ (*ਰੀਸਾਲਾ*) ਹਨ। ਤੇਰਾ ਨਕ ਸੋਹਣਾ ਹੈ, (ਤੂੰ ਉਹ ਹੈ), ਜਿਸ ਦੇ ਵਾਲ ਲੰਬੇ ਹਨ। (ਤੇਰੀ) ਸਵਰਣਿਮ ਦੇਹ ਸੋਨੇ ਦੀ ਢਲੀ ਹੋਈ (ਪ੍ਰਤੀਤ ਹੁੰਦੀ ਹੈ)। ਸੋਨੇ ਦੀ ਢਲੀ ਹੋਈ ਹੈ ਅਤੇ ਕ੍ਰਿਸ਼ਨ (ਵਰਗੀ) ਮਾਲਾ (ਧਾਰਣ ਕੀਤੀ ਹੋਈ ਹੈ)। ਹੇ ਸਹੇਲੀਓ ! ਤੁਸੀਂ (ਉਸ ਨੂੰ) ਜਪੋ। ਹੇ ਇਸਤਰੀਓ ! (ਮੇਰੀ ਇਹ) ਸਿਖਿਆ ਸੁਣੋ, (ਫਿਰ ਤੁਹਾਨੂੰ) ਜਮ ਦੇ ਦੁਆਰ ਉਪਰ ਖੜਾ ਨਹੀਂ ਹੋਣਾ ਪਵੇਗਾ। (ਇਸ ਤਰ੍ਹਾਂ) ਮਨ ਦੀ ਮੈਲ ਉਤਰ ਜਾਂਦੀ ਹੈ, (ਬਹੁਤ) ਭੈੜੇ ਬਗਲੇ ਪਰਮ-ਹੰਸ ਬਣ ਜਾਂਦੇ ਹਨ। ਤੇਰੇ ਨੈਣ ਸੁੰਦਰ ਹਨ ਅਤੇ ਦੰਦ ਮਨੋਹਰ ਹਨ।੭। (ਹੇ ਪਰਮਾਤਮਾ !) ਤੇਰੀ ਤੋਰ ਸੋਹਣੀ ਹੈ ਚੰਚਲ ਜਵਾਨੀ ਵਰਗੀ ਅਤੇ ਬਾਣੀ ਮਧੁਰ ਹੈ ਕੋਇਲ ਦੀ ਕੂਕ ਜਿਹੀ। ਚੰਚਲ ਜਵਾਨੀ, ਆਪਣੇ ਆਪ ਨੂੰ ਚੰਗੀ ਲਗਦੀ ਹੈ ਅਤੇ ਮਨ ਦੀ ਇੱਛਾ ਪੂਰੀ ਕਰਦੀ ਹੈ। (ਚੰਚਲ ਜਵਾਨੀ ਵਾਲੇ ਰੂਪ ਵਿਚ ਪ੍ਰਭੂ) ਹਾਥੀ (*ਸਾਰੰਗ*) ਵਾਂਗ ਠੁੰਮਕ ਠੁੰਮਕ ਕੇ ਪੈਰ ਧਰਦਾ ਹੈ ਅਤੇ ਆਪਣੇ ਆਪ ਨੂੰ ਸੰਧੂਰਦਾ ਹੈ (ਭਾਵ—ਮਸਤ ਹੁੰਦਾ ਹੈ)। (ਅਜਿਹੇ ਗੁਣਾਂ ਵਾਲੇ) ਪ੍ਰਭੂ ਦੇ ਪ੍ਰੇਮ-ਰੰਗ ਵਿਚ (ਕੋਈ ਵਡਭਾਗਣ ਇਸਤਰੀ) ਮਸਤ ਹੋਈ ਫਿਰਦੀ ਹੈ ਜਿਵੇਂ ਗੰਗਾ ਦਾ ਨਿਰਮਲ ਵਰਣ ਵਾਲਾ (*ਵਾਣੀ*) ਜਲ (*ਉਦਕੁ*) (ਵਗਦਾ ਹੁੰਦਾ ਹੈ)। ਹਰਿ ਦਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ ਤੇਰੀ ਤੋਰ ਸੋਹਣੀ ਹੈ ਅਤੇ ਬਾਣੀ ਮਧੁਰ ਹੈ।੮।੨।

**ਵਡਹੰਸੁ ਮਹਲਾ ੩ ਛੰਤ**

ਹੇ ਆਪਣੇ ਪਤੀ ਦੇ (ਪ੍ਰੇਮ-) ਰੰਗ ਵਿਚ ਰਤੀ ਹੋਈ ਮਰ-ਜਾਣੀਏ ! ਹੇ ਸ਼ੋਭਾਸ਼ਾਲੀ ਨਾਰੇ। ਹੇ ਮੋਈਏ ! (ਤੂੰ) ਸੱਚੇ ਸ਼ਬਦ ਵਿਚ ਮਿਲੀ ਹੋਈ ਹੈਂ ਅਤੇ ਪਿਆਰੇ ਪਤੀ ਦੇ ਪ੍ਰੇਮ ਨੂੰ ਮਾਣਦੀ ਹੈਂ। (ਜੋ ਇਸਤਰੀ) ਸੱਚੇ (ਪ੍ਰਭੂ) ਦੇ ਪ੍ਰੇਮ (ਵਿਚ ਰੰਗੀਜ ਕੇ ਉਸ ਨੂੰ) ਪਿਆਰੀ (ਲਗ ਗਈ ਹੈ, ਉਸ ਨੂੰ) ਪਤੀ-ਪ੍ਰਭੂ ਨੇ ਸਵਾਰ ਦਿੱਤਾ ਹੈ। (ਕਿਉਂਕਿ ਉਸ ਨੇ) ਹਰਿ ਪ੍ਰਭੂ ਨਾਲ ਪ੍ਰੇਮ ਰਚਾ ਦਿੱਤਾ ਹੈ। (ਉਸ ਨੇ) ਆਪਾ-ਭਾਵ ਗਵਾਇਆ ਹੈ, ਤਾਂ ਹੀ ਪਤੀ ਪ੍ਰਾਪਤ ਕੀਤਾ ਹੈ ਅਤੇ ਗੁਰੂ ਦੇ ਸ਼ਬਦ ਵਿਚ ਮਗਨ ਹੋ ਗਈ ਹੈ। (ਜਦੋਂ) ਇਸਤਰੀ ਸ਼ਬਦ ਵਿਚ ਸੁਸ਼ੋਭਿਤ ਹੋਈ, ਤਾਂ ਪ੍ਰੇਮ ਦੀ ਖਿਚ ਪਈ, (ਉਸ ਦੇ) ਅੰਦਰ ਪਿਆਰੀ ਪ੍ਰੀਤ (ਟਿਕ ਗਈ)। ਨਾਨਕ (ਦਾ ਕਥਨ ਹੈ ਕਿ) ਜੀਵ-ਇਸਤਰੀ ਪ੍ਰਭੂ-ਪਤੀ ਨੇ ਆਪ ਹੀ (ਆਪਣੇ) ਨਾਲ ਮੇਲ ਲਈ ਅਤੇ ਸੱਚੇ ਸ਼ਾਹ ਨੇ ਸਵਾਰ ਲਈ।੧।

ਹੇ ਗੁਣਾਂ ਤੋਂ ਸਖਣੀ ਜੀਵ-ਇਸਤਰੀਏ ! ਪਤੀ ਨੂੰ ਸਦਾ ਹਾਜ਼ਰ ਨਾਜ਼ਰ ਵੇਖ। ਹੇ ਮਰ ਜਾਣੀਏ ! ਗੁਰੂ ਦੀ ਸਿਖਿਆ ਦੁਆਰਾ ਜਿਨ੍ਹਾਂ ਨੇ (ਪਤੀ-ਪਰਮੇਸ਼ਵਰ ਨੂੰ) ਮਾਣਿਆ ਹੈ, (ਉਨ੍ਹਾਂ ਨੂੰ) ਪ੍ਰੀਤਮ ਸਰਬਤ੍ਰ ਵਿਆਪਕ ਹੋ ਰਿਹਾ (ਅਨੁਭਵ ਹੋਇਆ ਹੈ)। ਹਰ ਯੁਗ ਵਿਚ ਇਕੋ ਇਕ ਜਾਣੇ ਜਾਣ ਵਾਲਾ (ਜੋ) ਪ੍ਰੀਤਮ ਸਰਬਤ੍ਰ ਵਿਆਪਕ ਹੋ ਰਿਹਾ ਹੈ, (ਉਸ ਨੂੰ ਆਪਣੇ) ਨੇੜੇ ਵੇਖ। (ਜੋ ਜੀਵ-)ਇਸਤਰੀ ਬਾਲੀ ਅਤੇ ਭੋਲੀ ਹੈ, (ਉਹ) ਸਹਿਜ ਭਾਵ ਨਾਲ ਪ੍ਰੀਤਮ ਦਾ ਆਨੰਦ ਮਾਣਦੀ ਹੈ (ਕਿਉਂਕਿ ਉਸ ਨੂੰ) ਕਰਮਾਂ ਅਨੁਸਾਰ ਸਰੂਪ ਨਿਰਧਾਰਿਤ ਕਰਨ ਵਾਲਾ ਮਿਲ ਪਿਆ ਹੈ। ਜਿਸ (ਜੀਵ-ਇਸਤਰੀ ਨੇ) ਹਰਿ-ਨਾਮ ਦਾ ਰਸ ਚਖਿਆ ਹੈ ਅਤੇ ਸ਼ਬਦ ਦਾ ਉਚਾਰਣ ਕੀਤਾ ਹੈ, (ਉਹ ਹਰਿ ਰੂਪ) ਸਰੋਵਰ ਵਿਚ ਸਮਾਈ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ) ਉਹ (ਜੀਵ ਰੂਪ) ਇਸਤਰੀ ਪਤੀ ਨੂੰ ਚੰਗੀ ਲਗਦੀ ਹੈ, (ਜੋ) ਸ਼ਬਦ ਰਾਹੀਂ (ਹਰ ਵੇਲੇ) ਹਜ਼ੂਰੀ ਵਿਚ ਰਹਿੰਦੀ ਹੈ।੨।

ਹੇ ਮੋਈਏ ! ਸੋਹਾਗਣਾਂ ਨੂੰ ਜਾ ਕੇ ਪੁਛ, ਜਿਨ੍ਹਾਂ ਦੇ (ਆਪਣੇ) ਵਿਚੋਂ ਆਪਾ-ਭਾਵ ਖ਼ਤਮ ਕਰ ਦਿੱਤਾ ਹੈ। ਹੇ ਮਰਜਾਣੀਏ ! ਜਿਨ੍ਹਾਂ ਨੇ (ਆਪਣੇ) ਵਿਚੋਂ ਆਪਾ-ਭਾਵ ਨਹੀਂ ਗਵਾਇਆ, (ਉਨ੍ਹਾਂ ਨੇ) ਪ੍ਰੀਤਮ ਦਾ ਹੁਕਮ ਨਹੀਂ ਪਛਾਣਿਆ। ਜਿਨ੍ਹਾਂ ਨੇ ਆਪਾ-ਭਾਵ ਖ਼ਤਮ ਕੀਤਾ ਹੈ, ਉਨ੍ਹਾਂ ਨੇ ਹੀ ਪ੍ਰੀਤਮ ਨੂੰ ਪ੍ਰਾਪਤ ਕੀਤਾ ਹੈ ਅਤੇ (ਉਹੀ) ਪ੍ਰੇਮ ਸਹਿਤ ਮੌਜਾਂ ਮਾਣਦੀਆਂ ਹਨ। (ਜੋ ਜੀਵ-ਇਸਤਰੀ) ਸਦਾ (ਪ੍ਰੀਤਮ ਦੇ ਪ੍ਰੇਮ) ਰੰਗ ਵਿਚ ਰੰਗੀ ਹੋਈ ਸਹਿਜ ਅਵਸਥਾ ਵਿਚ ਮਸਤ ਰਹਿੰਦੀ ਹੈ, (ਉਹ) ਹਰ ਰੋਜ਼ ਨਾਮ ਦਾ ਬਖਾਨ ਕਰਦੀ ਹੈ। (ਉਹ) ਇਸਤਰੀ ਵਡਭਾਗਣ ਹੈ, (ਜਿਸ ਦੇ) ਹਿਰਦੇ ਵਿਚ (ਪਤੀ ਦੇ

ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ ॥੩॥

ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ ॥
ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਏ ॥
ਨਿਜ ਘਰਿ ਵਾਸਾ ਪਾਏ ਸਬਦੁ ਵਜਾਏ ਸਦਾ ਸੁਹਾਗਣਿ ਨਾਰੀ ॥
ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ॥
ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ॥
ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥੪॥੧॥

ਵਡਹੰਸੁ ਮਹਲਾ ੩ ॥
ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ ॥
ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ ॥
ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ ਅਨਦਿਨੁ ਨਾਮੁ ਵਖਾਣੈ ॥
ਗੁਣ ਸੰਗ੍ਰਹਿ ਅਵਗਣ ਵਿਕਣਹਿ ਆਪੈ ਆਪੁ ਪਛਾਣੈ ॥
ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ ॥
ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ ॥੧॥
ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ ਜਮਾਏ ਰਾਮ ॥
ਆਪਣੈ ਘਰ ਅੰਦਰਿ ਰਸੁ ਭੁੰਚੁ ਤੂ ਲਾਹਾ ਲੈ ਪਰਥਾਏ ਰਾਮ ॥
ਲਾਹਾ ਪਰਥਾਏ ਹਰਿ ਮੰਨਿ ਵਸਾਏ ਧਨੁ ਖੇਤੀ ਵਾਪਾਰਾ ॥
ਹਰਿ ਨਾਮੁ ਧਿਆਏ ਮੰਨਿ ਵਸਾਏ ਬੂਝੈ ਗੁਰ ਬੀਚਾਰਾ ॥
ਮਨਮੁਖ ਖੇਤੀ ਵਣਜੁ ਕਰਿ ਥਾਕੇ ਤ੍ਰਿਸਨਾ ਭੁਖ ਨ ਜਾਏ ॥
ਨਾਨਕ ਨਾਮੁ ਬੀਜਿ ਮਨ ਅੰਦਰਿ ਸਚੈ ਸਬਦਿ ਸੁਭਾਏ ॥੨॥

ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥
ਗੁਰਮਤੀ ਮਨੁ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ ॥
ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ॥
ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥
ਸਾਚੈ ਸਬਦਿ ਲਾਗਿ ਮਤਿ ਉਪਜੈ ਗੁਰਮੁਖਿ ਨਾਮੁ ਸੋਹਾਗੋ ॥
ਨਾਨਕ ਸਬਦਿ ਮਿਲੈ ਭਉ ਭੰਜਨੁ ਹਰਿ ਰਾਵੈ ਮਸਤਕਿ ਭਾਗੋ ॥੩॥
ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ ॥

ਪ੍ਰੇਮ ਦੀ) ਲਿਵ ਲਗੀ ਹੋਈ ਹੈ। (ਉਸ ਨੂੰ) ਹਰਿ ਦਾ ਪ੍ਰੇਮ ਚੰਗਾ ਲਗਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਜੀਵ-) ਇਸਤਰੀ ਸਹਿਜ ਅਵਸਥਾ ਵਿਚ ਮਸਤ ਰਹਿੰਦੀ ਹੈ, ਜਿਸ ਨੇ ਸੱਚ ਨੂੰ ਸ਼ਿੰਗਾਰ ਬਣਾਇਆ ਹੈ।੩।

ਹੇ ਮਰਜਾਣੀਏ! (ਤੂੰ) ਹਉਮੈ ਨੂੰ ਮਾਰ ਕੇ ਗੁਰੂ ਦੇ ਭਾਣੇ ਵਿਚ ਚਲ। ਹੇ ਮੋਈਏ! (ਫਿਰ ਤੂੰ) ਸਦਾ ਹਰਿ ਰੂਪ ਵਰ ਨੂੰ ਮਾਣੇਂਗੀ (ਅਤੇ ਆਪਣੇ) ਸਥਾਈ ਠਿਕਾਣੇ ਵਿਚ ਵਾਸਾ ਪਾਏਂਗੀ। (ਜੋ ਇਸਤਰੀ) ਨਿਜ-ਘਰ ਵਿਚ ਵਾਸਾ ਪਾਉਂਦੀ ਹੈ, (ਉਹ) ਸ਼ਬਦ ਨੂੰ ਵਜਾਉਂਦੀ ਹੈ (ਭਾਵ—ਨਾਮ ਦਾ ਸਿਮਰਨ ਕਰਦੀ ਹੈ), (ਉਹ) ਸਦਾ ਸੋਹਾਗਣ ਇਸਤਰੀ ਹੈ। ਪ੍ਰੀਤਮ ਰਸਿਕ ਹੈ, ਭਰ ਜੁਆਨ ਹੈ, (ਉਸ) ਪਤੀ ਨੇ (ਇਸਤਰੀ ਨੂੰ) ਹਰ ਰੋਜ਼ ਸੁਵਾਰ ਦਿੱਤਾ ਹੈ। (ਜਿਸ ਸੋਹਾਗਣ ਦੇ) ਮਸਤਕ ਉਪਰ ਭਾਗ (ਲਿਖਿਆ ਹੁੰਦਾ ਹੈ) (ਉਸੇ ਜੀਵ-ਇਸਤਰੀ ਦਾ) ਸੋਹਾਗ ਹਰਿ ਵਰ ਹੁੰਦਾ ਹੈ। (ਉਹ) ਸੱਚੇ ਸ਼ਬਦ ਦੁਆਰਾ ਸ਼ੋਭਾ ਪਾਉਂਦੀ ਹੈ। ਨਾਨਕ (ਦਾ ਕਥਨ ਹੈ ਕਿ) ਜੋ ਸਤਿਗੁਰੂ ਦੇ ਭਾਣੇ ਵਿਚ ਚਲਦੀ ਹੈ, (ਉਹ ਜੀਵ-) ਇਸਤਰੀ ਪ੍ਰਭੂ ਦੇ ਪ੍ਰੇਮ ਵਿਚ ਰੰਗੀ ਜਾਂਦੀ ਹੈ।੪।੧।

**ਵਡਹੰਸੁ ਮਹਲਾ ੩**

ਗੁਰਮੁਖ (ਸਾਧਕ ਦਾ ਕੀਤਾ) ਸਭ ਵਪਾਰ ਉਤਮ ਹੈ, ਜੇ ਸਹਿਜ ਢੰਗ ਨਾਲ ਕੀਤਾ ਜਾਏ। ਹਰ ਰੋਜ਼ ਨਾਮ ਜਪਣਾ ਚਾਹੀਦਾ ਹੈ। (ਉਸ ਦੇ) ਲਾਭ ਵਜੋਂ ਹਰਿ (ਨਾਮ ਰੂਪ) ਰਸ ਪੀਤਾ ਜਾਂਦਾ ਹੈ। (ਜੋ) ਹਰ ਰੋਜ਼ ਨਾਮ ਦਾ ਬਖਾਨ ਕਰਦਾ ਹੈ, (ਉਹ) ਹਰਿ (ਨਾਮ ਰੂਪ) ਰਸ ਲਾਭ ਵਜੋਂ ਲੈਂਦਾ ਹੈ ਅਤੇ ਹਰਿ ਨੂੰ ਮਾਣਦਾ ਹੈ। (ਜੋ ਸਾਧਕ) ਆਪਣੇ ਆਪ ਨੂੰ ਪਛਾਣਦਾ ਹੈ, (ਉਹ) ਗੁਣਾਂ ਨੂੰ ਇਕੱਠਾ ਕਰਦਾ ਹੈ (ਅਤੇ ਉਸ ਦੇ) ਔਗੁਣ ਵਿਕ ਜਾਂਦੇ ਹਨ (ਅਰਥਾਤ ਖ਼ਤਮ ਹੋ ਜਾਂਦੇ ਹਨ)। (ਜਿਸ ਨੇ) ਗੁਰੂ ਦੀ ਮਤਿ ਨੂੰ ਪਾ ਲਿਆ, (ਉਸ ਦੀ) ਵਡਿਆਈ ਵਡੀ ਹੋ ਗਈ। (ਇਸ ਲਈ) ਸੱਚੇ ਸ਼ਬਦ ਰਾਹੀਂ (ਨਾਮ) ਰਸ ਪੀਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੀ ਭਗਤੀ ਵਿਲਖਣ ਹੈ, ਕੋਈ ਵਿਰਲਾ ਗੁਰਮੁਖ ਕਰਦਾ ਹੈ।੧। ਗੁਰੂ ਰਾਹੀਂ ਹਰਿ ਦੀ (ਭਗਤੀ ਰੂਪ) ਖੇਤੀ ਹਿਰਦੇ ਅੰਦਰ ਬੀਜਣੀ ਚਾਹੀਦੀ ਹੈ। ਹਰਿ (ਦੇ ਨਾਮ) ਨੂੰ ਸ਼ਰੀਰ ਵਿਚ ਜਮਾ ਲੈਣਾ ਚਾਹੀਦਾ ਹੈ। (ਹੇ ਜਿਗਿਆਸੂ!) ਤੂੰ ਆਪਣੇ (ਹਿਰਦੇ ਰੂਪ) ਘਰ ਵਿਚ (ਨਾਮ ਦਾ) ਰਸ ਚਖ ਅਤੇ ਪਰਲੋਕ (*ਪਰਥਾਏ*) ਲਈ ਵੀ ਲਾਭ (ਖਟ)। (ਜੋ) ਹਰਿ ਨੂੰ ਮਨ ਵਿਚ ਵਸਾ ਲੈਂਦਾ ਹੈ, (ਉਹ) ਪਰਲੋਕ ਲਈ ਵੀ ਲਾਭ (ਖਟ ਲੈਂਦਾ ਹੈ)। (ਅਜਿਹੀ) ਖੇਤੀ ਅਤੇ ਵਪਾਰ ਧੰਨਤਾ ਯੋਗ ਹਨ। (ਜੋ ਸਾਧਕ) ਹਰਿ-ਨਾਮ ਨੂੰ ਧਿਆਉਂਦਾ ਹੈ, ਮਨ ਵਿਚ ਵਸਾਉਂਦਾ ਹੈ, (ਉਹ) ਗੁਰੂ ਦੇ ਵਿਚਾਰ ਦੁਆਰਾ (ਵਾਸਤਵਿਕਤਾ) ਸਮਝ ਲੈਂਦਾ ਹੈ। ਮਨਮੁਖ (ਵਿਅਕਤੀ) ਖੇਤੀ ਅਤੇ ਵਪਾਰ ਕਰਕੇ ਥਕ ਗਏ ਹਨ, (ਪਰ ਉਨ੍ਹਾਂ ਦੀ) ਤ੍ਰਿਸ਼ਨਾ ਅਤੇ ਭੁਖ ਦੂਰ ਨਹੀਂ ਹੁੰਦੀ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਨਾਮ ਨੂੰ ਆਪਣੇ ਅੰਦਰ ਬੀਜ ਅਤੇ ਪ੍ਰੇਮ ਸਹਿਤ ਸੱਚੇ ਸ਼ਬਦ (ਦਾ ਲਾਭ ਖਟ)।੨।

ਹਰਿ (ਨਾਮ) ਦੇ ਵਪਾਰ ਵਿਚ ਉਹੀ ਸੇਵਕ ਲਗਦੇ ਹਨ, ਜਿਨ੍ਹਾਂ ਦੇ ਮਸਤਕ ਉਤੇ ਵੱਡੇ ਭਾਗਾਂ ਦੀ ਮਣੀ ਹੈ। ਗੁਰੂ ਦੀ ਮਤਿ ਨਾਲ (ਉਨ੍ਹਾਂ ਦਾ) ਮਨ ਆਪਣੇ ਨਿਜ ਸਰੂਪ ਵਿਚ ਵਸ ਜਾਂਦਾ ਹੈ ਅਤੇ ਸੱਚੇ ਸ਼ਬਦ ਦੁਆਰਾ (ਜਗਤ ਤੋਂ) ਵੈਰਾਗਵਾਨ ਹੋ ਜਾਂਦੇ ਹਨ। (ਜਿਨ੍ਹਾਂ ਦੇ) ਮੁਖ ਮਸਤਕ ਉਤੇ ਭਾਗ (ਪ੍ਰਗਟ ਹੋ ਜਾਂਦਾ ਹੈ, ਉਹ) ਸੱਚੇ (ਸ਼ਬਦ ਰਾਹੀਂ) ਵੈਰਾਗਵਾਨ ਹੋ ਜਾਂਦੇ ਹਨ ਅਤੇ ਸੱਚੇ (ਪ੍ਰਭੂ) ਵਿਚ ਰੰਗੀਜ ਕੇ ਵਿਚਾਰਵਾਨ ਬਣ ਜਾਂਦੇ ਹਨ। ਨਾਮ ਤੋਂ ਬਿਨਾ ਸਾਰਾ ਜਗਤ ਝਲਾ (ਹੋਇਆ ਪਿਆ ਹੈ)। ਸ਼ਬਦ ਦੁਆਰਾ ਹਉਮੈ ਦਾ ਨਾਸ਼ ਹੁੰਦਾ ਹੈ। ਸੱਚੇ ਸ਼ਬਦ ਵਿਚ ਲਗਣ ਨਾਲ (ਸਹੀ) ਬੁੱਧੀ ਪੈਦਾ ਹੁੰਦੀ ਹੈ ਅਤੇ ਗੁਰੂ ਰਾਹੀਂ ਨਾਮ ਰੂਪ ਸੋਹਾਗ ਮਿਲਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਦੇ) ਮਸਤਕ ਉਪਰ ਭਾਗ (ਜਾਗ ਪੈਂਦਾ ਹੈ, ਉਸ ਨੂੰ) ਸ਼ਬਦ ਰਾਹੀਂ ਭੈ ਨੂੰ ਖ਼ਤਮ ਕਰਨ ਵਾਲਾ (ਪ੍ਰਭੂ) ਮਿਲਦਾ ਹੈ (ਅਤੇ ਉਹ) ਹਰਿ ਦਾ ਸਿਮਰਨ ਕਰਦਾ ਹੈ।੩। (ਹੇ ਜਿਗਿਆਸੂ!) ਖੇਤੀ ਅਤੇ ਵਪਾਰ ਸਭ

ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥
ਹੁਕਮਿ ਮਿਲਾਈ ਸਹਜਿ ਸਮਾਈ ਗੁਰ ਕਾ ਸਬਦੁ ਅਪਾਰਾ ॥
ਸਚੀ ਵਡਿਆਈ ਗੁਰ ਤੇ ਪਾਈ ਸਚੁ ਸਵਾਰਣਹਾਰਾ ॥
ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥
ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥੪॥੨॥

ਵਡਹੰਸੁ ਮਹਲਾ ੩ ॥
ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ ॥
ਆਪਣੈ ਘਰਿ ਤੂ ਸੁਖਿ ਵਸਹਿ ਪੋਹਿ ਨ ਸਕੈ ਜਮਕਾਲੁ ਜੀਉ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ॥
ਸਦਾ ਸਚਿ ਰਤਾ ਮਨੁ ਨਿਰਮਲੁ ਆਵਣੁ ਜਾਣੁ ਰਹਾਏ ॥
ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ ॥
ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ ॥੧॥
ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ ॥
ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ॥
ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿ ਨਾਮੁ ਸਖਾਈ ॥
ਮਨਮੁਖ ਅੰਧੁਲੇ ਗਿਆਨ ਵਿਹੂਣੇ ਦੂਜੈ ਭਾਇ ਖੁਆਈ ॥
ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ ॥
ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥੨॥

ਮਨ ਮੇਰਿਆ ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ ॥
ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ ॥
ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ ਨਾਮੇ ਨਉ ਨਿਧਿ ਪਾਈ ॥
ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ ਦੂਜੈ ਪਤਿ ਗਵਾਈ ॥
ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ ॥
ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ ॥੩॥
ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥
ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥
ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥
ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ॥
ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ ਮਨਮੁਖ ਸੋਇ ਰਹੇ ਅਭਾਗੇ ॥
ਨਾਨਕ ਸਹਜੇ ਸੇਵਹਿ ਗੁਰੁ ਅਪਣਾ ਸੇ ਪੂਰੇ ਵਡਭਾਗੇ ॥੪॥੩॥

ਵਡਹੰਸੁ ਮਹਲਾ ੩ ॥
ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ ॥
ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ ॥
ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥
ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥
ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ ॥
ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ ॥੧॥
ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ ॥
ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ ॥
ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ ॥
ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ ॥
ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ ॥
ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ॥੨॥

ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥
ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥
ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ ॥
ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ ॥
ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ ॥
ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ ॥੩॥
ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ ॥
ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ ॥
ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ ॥
ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ ॥
ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ॥੪॥੪॥

ਵਡਹੰਸੁ ਮਹਲਾ ੩ ॥
ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥
ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥
ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥
ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ ॥
ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ ॥
ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ ॥੧॥

**ਵਡਹੰਸੁ ਮਹਲਾ ੩**

ਸਤਿਗੁਰੂ ਨੇ (ਇਹ ਗੱਲ) ਸਮਝਾ ਦਿੱਤੀ ਹੈ ਕਿ (ਮਨੁੱਖ ਨੂੰ ਨਾਮ ਰੂਪ) ਅਮੋਲਕ ਪਦਾਰਥ ਦਾ ਵਪਾਰ ਕਰਨਾ ਚਾਹੀਦਾ ਹੈ। (ਇਸ ਵਪਾਰ ਦਾ) ਵੱਡਾ ਲਾਭ ਹਰਿ-ਭਗਤੀ ਹੈ, ਗੁਣੀ (ਵਿਅਕਤੀ) ਗੁਣਾਂ (ਵਾਲੇ ਪ੍ਰਭੂ ਵਿਚ) ਸਮਾ ਜਾਂਦੇ ਹਨ। ਗੁਣੀ (ਵਿਅਕਤੀ) ਗੁਣਾਂ (ਵਾਲੇ ਵਿਚ) ਸਮਾ ਜਾਂਦੇ ਹਨ, ਜਿਨ੍ਹਾਂ ਨੂੰ (ਪ੍ਰਭੂ) ਆਪ ਸਮਝਾ ਦਿੰਦਾ ਹੈ ਕਿ ਸੰਸਾਰ ਵਿਚ ਭਗਤੀ ਹੀ ਲਾਭ ਮਾਤ੍ਰ ਹੈ। ਭਗਤੀ ਤੋਂ ਬਿਨਾ ਸੁਖ ਨਹੀਂ ਹੁੰਦਾ, ਦ੍ਵੈਤ-ਭਾਵ (ਵਿਚ ਲਗ ਕੇ) ਪ੍ਰਤਿਸ਼ਠਾ ਖੋਹ ਲਈਦੀ ਹੈ। (ਪਰ) ਗੁਰੂ ਦੀ ਸਿਖਿਆ ਦੁਆਰਾ ਨਾਮ ਦਾ ਆਧਾਰ ਮਿਲਦਾ ਹੈ। ਜਿਸ ਨੂੰ (ਪ੍ਰਭੂ) ਇਸ ਵਪਾਰ ਵਿਚ ਲਗਾ ਦਿੰਦਾ ਹੈ, (ਉਨ੍ਹਾਂ ਨੂੰ) ਨਾਮ ਰੂਪ ਸੌਦੇ (*ਵਖਰੁ*) ਵਿਚ ਸਦਾ ਲਾਭ ਹੁੰਦਾ ਹੈ। ਜਦੋਂ ਸਤਿਗੁਰੂ ਸਮਝਾ ਦੇਵੇ ਤਾਂ ਅਮੋਲਕ ਪਦਾਰਥ ਦਾ ਵਪਾਰ ਕਰਨਾ ਚਾਹੀਦਾ ਹੈ।੧। ਮਾਇਆ ਦਾ ਮੋਹ ਸਭ ਦੁਖ ਹੀ ਹੈ, ਇਹ ਖੋਟਾ ਵਪਾਰ ਹੈ। ਝੂਠ ਬੋਲ ਕੇ ਵਿਸ਼ ਦਾ ਸੇਵਨ ਕਰਨਾ ਹੁੰਦਾ ਹੈ। (ਇਸ ਨਾਲ) ਵਿਕਾਰ ਬਹੁਤ ਵਧਦੇ ਹਨ। ਵਿਕਾਰ ਬਹੁਤ ਵਧਦੇ ਹਨ, ਇਹ ਸੰਸਾਰ (ਕੇਵਲ) ਸੰਸ਼ਾ ਹੀ ਹੈ। ਨਾਮ ਤੋਂ ਬਿਨਾ (ਮਨੁੱਖ ਨੇ ਆਪਣੀ) ਪ੍ਰਤਿਸ਼ਠਾ ਗਵਾ ਲਈ ਹੈ। ਪੰਡਿਤ (ਧਰਮ-ਗ੍ਰੰਥ) ਪੜ੍ਹ ਪੜ੍ਹ ਕੇ ਵਾਦ-ਵਿਵਾਦ ਦਾ ਬਖਾਨ ਕਰਦੇ ਹਨ, (ਪਰ ਸੱਚ ਨੂੰ) ਸਮਝੇ ਬਿਨਾ ਸੁਖ ਨਹੀਂ ਹੁੰਦਾ। (ਉਨ੍ਹਾਂ ਦਾ) ਆਵਾਗਵਣ ਕਦੇ ਨਹੀਂ ਮੁਕਦਾ (ਜਿਨ੍ਹਾਂ ਨੇ) ਮਾਇਆ ਦੇ ਮੋਹ ਨੂੰ ਪਿਆਰਾ ਕੀਤਾ ਹੁੰਦਾ ਹੈ। ਮਾਇਆ ਦਾ ਮੋਹ ਸਭ ਦੁਖ ਹੀ ਹੈ, (ਇਸ ਲਈ) ਇਹ ਵਪਾਰ ਖੋਟਾ ਹੈ।੨।

(ਹੇ ਜਿਗਿਆਸੂ!) ਖੋਟੇ ਅਤੇ ਖਰੇ (ਸਾਰੇ ਵਿਅਕਤੀ) ਉਸ ਸੱਚੇ (ਪ੍ਰਭੂ) ਦੇ ਦਰਬਾਰ ਵਿਚ ਪਰਖੇ ਜਾਂਦੇ ਹਨ। ਖੋਟਿਆਂ ਨੂੰ (ਈਸ਼ਵਰੀ) ਦਰਗਾਹ ਵਿਚੋਂ (ਬਾਹਰ) ਸੁਟ ਦਿੱਤਾ ਜਾਂਦਾ ਹੈ, ਉਹ ਖੜੇ ਹੋ ਕੇ ਪੁਕਾਰ ਕਰਦੇ ਹਨ। (ਉਹ) ਮੂਰਖ ਅਤੇ ਗਵਾਰ ਖੜੇ ਹੋ ਕੇ ਪੁਕਾਰ ਕਰਦੇ ਹਨ, (ਉਨ੍ਹਾਂ) ਮਨਮੁਖਾਂ ਨੇ ਆਪਣਾ ਜਨਮ ਹੀ ਗਵਾ ਲਿਆ ਹੈ। ਮਾਇਆ ਵਿਸ਼ ਵਾਂਗ ਹੈ, ਜਿਸ ਨੇ ਜਗਤ ਨੂੰ ਭੁਲਾਇਆ ਹੋਇਆ ਹੈ, (ਫਲਸਰੂਪ ਮਨਮੁਖ ਨੂੰ) ਸੱਚਾ ਨਾਮ ਚੰਗਾ ਨਹੀਂ ਲਗਦਾ। ਮਨਮੁਖ ਸੰਤਾਂ ਨਾਲ ਵੈਰ ਕਰਕੇ ਸੰਸਾਰ ਵਿਚ ਦੁਖ ਖਟਦਾ ਹੈ। ਖੋਟੇ ਅਤੇ ਖਰੇ ਉਸ ਸੱਚੇ (ਪ੍ਰਭੂ ਦੇ) ਦਰਬਾਰ ਵਿਚ ਪਰਖੇ ਜਾਂਦੇ ਹਨ।੩। (ਪ੍ਰਭੂ) ਆਪ ਹੀ (ਸਭ ਕੁਝ) ਕਰਦਾ ਹੈ, (ਫਿਰ) ਕਿਸ ਨੂੰ ਕਿਹਾ ਜਾਏ, (ਕਿਉਂਕਿ) ਹੋਰ ਕਿਸੇ ਤੋਂ ਕੁਝ ਕੀਤਾ ਨਹੀਂ ਜਾ ਸਕਦਾ। ਜਿਸ ਪਾਸੇ (ਉਸ ਨੂੰ) ਚੰਗਾ ਲਗਦਾ ਹੈ, ਉਸ ਪਾਸੇ ਲਗਾਉਂਦਾ ਹੈ, ਜਿਵੇਂ ਉਸ ਦੀ ਵਡਿਆਈ ਜਾਂ ਰਜ਼ਾ ਹੁੰਦੀ ਹੈ। ਜਿਵੇਂ ਉਸ ਦੀ ਵਡਿਆਈ ਹੈ, (ਉਸ ਨੇ) ਆਪ ਕਰਾਈ ਹੈ। ਕੋਈ (ਮਨੁੱਖ) ਸੂਰਮਾ ਜਾਂ ਡਰਾਕਲ (*ਕੂਸੀ*) ਨਹੀਂ ਹੈ। ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ (ਪ੍ਰਭੂ) ਕਰਮਾਂ ਅਨੁਸਾਰ ਵਿਧਾਨ ਕਰਨ ਵਾਲਾ ਹੈ, ਉਹ ਆਪ ਹੀ (ਸਭ ਨੂੰ) ਬਖ਼ਸ਼ਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਆਪਾ-ਭਾਵ ਗਵਾਉਣਾ ਚਾਹੀਦਾ ਹੈ, (ਤਾਂ ਹੀ) ਨਾਮ ਦੁਆਰਾ ਪ੍ਰਤਿਸ਼ਠਾ ਪਾਈ ਜਾ ਸਕਦੀ ਹੈ। (ਉਹ) ਆਪ ਹੀ (ਸਭ ਕੁਝ) ਕਰਦਾ ਹੈ, (ਫਿਰ) ਕਿਸ ਨੂੰ ਕਿਹਾ ਜਾਏ, (ਕਿਉਂਕਿ) ਕਿਸੇ ਹੋਰ ਤੋਂ ਕੁਝ ਕੀਤਾ ਨਹੀਂ ਜਾ ਸਕਦਾ।੪।੪।

**ਵਡਹੰਸੁ ਮਹਲਾ ੩**

ਹਰਿ-ਨਾਮ (ਇਸ ਸੰਸਾਰ ਵਿਚ) ਸੱਚਾ ਸੌਦਾ ਅਤੇ ਸੱਚਾ ਵਪਾਰ ਹੈ। ਗੁਰੂ ਦੀ ਮਤਿ ਨਾਲ ਹਰਿ-ਨਾਮ ਖ਼ਰੀਦਣਾ ਚਾਹੀਦਾ ਹੈ, (ਹਰਿ-ਨਾਮ ਦਾ) ਮੁੱਲ ਬਹੁਤ ਅਧਿਕ ਹੈ। ਸੱਚ ਦੇ ਵਪਾਰ ਦਾ ਮੁੱਲ ਬਹੁਤ ਵੱਡਾ ਹੈ। (ਇਸ) ਸੱਚ ਦੇ ਵਪਾਰ ਵਿਚ ਲਗੇ ਹੋਏ (ਸਾਧਕ) ਵੱਡਭਾਗੀ ਹਨ। (ਜਿਨ੍ਹਾਂ ਦੀ) ਸੱਚੇ ਨਾਮ ਵਿਚ ਲਿਵ ਲਗੀ ਹੁੰਦੀ ਹੈ, (ਉਹ) ਅੰਦਰ ਬਾਹਰ ਭਗਤੀ ਵਿਚ ਰੰਗੇ ਰਹਿੰਦੇ ਹਨ। ਜਿਸ ਉਪਰ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹੀ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਸੱਚ ਨੂੰ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਦੇ ਵਪਾਰ ਵਿਚ (ਜੋ) ਰੰਗੇ ਹੋਏ ਹਨ, ਉਨ੍ਹਾਂ ਨੇ ਹੀ

ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ ॥
ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ ॥
ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥
ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ ॥
ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ॥੨॥

ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ ॥
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ ॥
ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ ॥
ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸ੍ਟਾ ਮਾਹਿ ਸਮਾਈ ॥
ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ ॥
ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ ॥੩॥
ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ ॥
ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ ॥
ਦੂਜਾ ਰੰਗੁ ਜਾਈ ਸਾਚਿ ਸਮਾਈ ਸਚਿ ਭਰੇ ਭੰਡਾਰਾ ॥
ਗੁਰਮੁਖਿ ਹੋਵੈ ਸੋਈ ਬੂਝੈ ਸਚਿ ਸਵਾਰਣਹਾਰਾ ॥
ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨ ਜਾਏ ॥
ਨਾਨਕ ਵਿਣੁ ਨਾਵੈ ਭਰਮਿ ਭੁਲਾਇਆ ਇਕਿ ਨਾਮਿ ਰਤੇ ਰੰਗੁ ਲਾਏ ॥੪॥੫॥

ਵਡਹੰਸੁ ਮਹਲਾ ੩ ॥
ਏ ਮਨ ਮੇਰਿਆ ਆਵਾ ਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ॥
ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥
ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ ॥
ਸਾਚੈ ਰੰਗਿ ਰਾਤੇ ਸਹਜੇ ਮਾਤੇ ਸਹਜੇ ਰਹੇ ਸਮਾਈ ॥
ਸਚਾ ਮਨਿ ਭਾਇਆ ਸਚੁ ਵਸਾਇਆ ਸਬਦਿ ਰਤੇ ਅੰਤਿ ਨਿਬੇਰਾ ॥
ਨਾਨਕ ਨਾਮਿ ਰਤੇ ਸੇ ਸਚਿ ਸਮਾਣੇ ਬਹੁਰਿ ਨ ਭਵਜਲਿ ਫੇਰਾ ॥੧॥
ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ ॥
ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ ॥
ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ ॥
ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ ॥
ਮਨਮੁਖਿ ਅੰਧਾ ਤਪਿ ਤਪਿ ਖਪੈ ਬਿਨੁ ਸਬਦੈ ਸਾਂਤਿ ਨ ਆਈ ॥

(ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੧। ਹਉਮੈ ਮਾਇਆ ਦੀ ਮੈਲ ਹੈ। ਇਸ ਮਾਇਆਵੀ ਮੈਲ ਨਾਲ (ਮਨ) ਭਰਿਆ ਜਾਂਦਾ ਹੈ। ਗੁਰੂ ਦੀ ਮਤਿ ਨਾਲ ਮਨ ਪਵਿਤਰ ਹੋ ਜਾਂਦਾ ਹੈ ਅਤੇ ਜੀਭ ਹਰਿ-ਰਸ ਪੀਂਦੀ ਹੈ। ਜੀਭ ਦੇ ਹਰਿ-ਰਸ ਪੀਣ ਨਾਲ ਅੰਦਰਲਾ ਭਿਜ ਜਾਂਦਾ ਹੈ ਅਤੇ ਸੱਚੇ ਸ਼ਬਦ ਨਾਲ ਵਿਚਾਰਵਾਨ (ਬਣ ਜਾਈਦਾ ਹੈ)। (ਮਨੁੱਖ ਦੇ ਹਿਰਦੇ) ਅੰਦਰ (ਨਾਮ ਰੂਪ) ਅੰਮ੍ਰਿਤ ਦਾ ਭਰਿਆ ਹੋਇਆ ਖੂਹ ਹੈ। (ਗੁਰੂ ਦੇ) ਸ਼ਬਦ ਦੁਆਰਾ (ਸੁਰਤਿ ਰੂਪ) ਪਾਣੀ ਭਰਨ ਵਾਲੀ (*ਪਨਿਹਾਰੀ*) ਕਢ ਕੇ ਪੀਂਦੀ ਹੈ। ਜਿਸ ਉਪਰ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹੀ ਸੱਚ ਵਿਚ ਲਗਦਾ ਹੈ। ਜੀਭ ਨਾਲ (ਸਦਾ) ਰਾਮ-ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਨਾਲ ਰੰਗੇ ਹੋਏ ਹਨ, ਉਹ ਪਵਿਤਰ ਹਨ, ਹੋਰ (ਸਾਰੀ ਲੋਕਾਈ) ਹਉਮੈ ਦੀ ਮੈਲ ਨਾਲ ਭਰੀ ਹੋਈ ਹੈ।੨।

ਪੰਡਿਤ ਅਤੇ ਜੋਤਿਸ਼ੀ ਸਭ ਪੜ੍ਹ ਪੜ੍ਹ ਕੇ ਕੂਕਦੇ ਹਨ, (ਪਰ ਉਹ) ਕਿਸ ਪਾਸ ਪੁਕਾਰ ਕਰਦੇ ਹਨ। (ਜਦ ਕਿ ਉਨ੍ਹਾਂ ਦੇ) ਅੰਦਰ ਮਾਇਆ ਦੇ ਮੋਹ ਦੀ ਮੈਲ ਲਗੀ ਹੋਈ ਹੈ (ਅਤੇ ਉਹ ਸਭ ਕੁਝ) ਮਾਇਆ ਦਾ ਹੀ ਵਪਾਰ ਕਰਦੇ ਹਨ। (ਅਜਿਹੇ ਲੋਕਾਂ ਨੂੰ) ਜਗਤ ਵਿਚ ਮਾਇਆ ਦਾ ਵਪਾਰ ਹੀ ਚੰਗਾ ਲਗਦਾ ਹੈ, (ਉਹ) ਆਉਣ ਜਾਣ (ਵਿਚ ਲਗੇ ਹੋਏ) ਦੁਖ ਪਾਉਂਦੇ ਹਨ। ਵਿਸ਼ ਦਾ ਕੀੜਾ ਵਿਸ਼ ਨਾਲ ਲਗਿਆ ਹੈ, (ਉਹ) ਗੰਦਗੀ ਵਿਚ ਹੀ ਸਮਾਉਂਦਾ ਹੈ। ਜੋ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, (ਪ੍ਰਾਣੀ) ਉਹੀ ਕਮਾਉਂਦਾ ਹੈ, (ਉਸ ਨੂੰ) ਕੋਈ ਵੀ ਮਿਟਾ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹਨ, ਉਨ੍ਹਾਂ ਨੇ ਸਦਾ ਸੁਖ ਪਾਇਆ ਹੈ, ਹੋਰ ਮੂਰਖ ਗਵਾਰ ਕੂਕਦੇ ਮਰ ਗਏ ਹਨ।੩। (ਜਿਸ ਵਿਅਕਤੀ ਨੇ) ਮਾਇਆ ਦੇ ਮੋਹ ਵਿਚ ਮਨ ਰੰਗਿਆ ਹੋਇਆ ਹੈ, (ਉਸ ਨੂੰ) ਮੋਹ ਵਿਚ ਕੋਈ ਹੋਸ਼ ਨਹੀਂ ਹੈ। ਗੁਰੂ ਦੇ ਉਪਦੇਸ਼ ਨਾਲ (ਜੇ) ਇਹ ਮਨ ਰੰਗ ਲਈਏ, ਤਾਂ ਦ੍ਵੈਤ-ਭਾਵ ਵਾਲਾ ਰੰਗ ਚਲਾ ਜਾਂਦਾ ਹੈ। ਦ੍ਵੈਤ-ਭਾਵ ਦੇ ਰੰਗ ਦੇ ਖ਼ਤਮ ਹੋਣ ਨਾਲ ਸੱਚ ਵਿਚ ਸਮਾਈ ਹੋ ਜਾਂਦੀ ਹੈ ਅਤੇ ਸੱਚ ਦੇ ਭਰੇ ਹੋਏ ਭੰਡਾਰ (ਪ੍ਰਾਪਤ ਹੋ ਜਾਂਦੇ ਹਨ)। (ਜੋ) ਗੁਰਮੁਖ ਹੁੰਦਾ ਹੈ, ਉਹੀ (ਵਾਸਤਵਿਕਤਾ ਨੂੰ) ਬੁਝਦਾ ਹੈ ਅਤੇ ਸੱਚ ਨਾਲ ਆਪਣੇ ਆਪ ਨੂੰ ਸਵਾਰਨ ਵਾਲਾ ਬਣਦਾ ਹੈ। (ਜਿਸ ਨੂੰ ਪ੍ਰਭੂ) ਆਪ ਮੇਲਦਾ ਹੈ, ਉਹੀ ਹਰਿ ਨੂੰ ਮਿਲਦਾ ਹੈ, ਹੋਰ ਕੁਝ ਕਿਹਾ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ ਕਈਆਂ ਨੂੰ) ਨਾਮ ਤੋਂ ਬਿਨਾ ਭਰਮ ਵਿਚ ਭੁਲਾਇਆ ਹੋਇਆ ਹੈ ਅਤੇ ਕਈ ਨਾਮ ਦੇ ਪ੍ਰੇਮ (*ਰੰਗੁ*) ਵਿਚ ਰੰਗੇ ਰਹਿੰਦੇ ਹਨ।੪।੫।

**ਵਡਹੰਸੁ ਮਹਲਾ ੩**

ਹੇ ਮੇਰੇ ਮਨ! ਆਵਾਗਵਣ ਹੀ ਸੰਸਾਰ ਹੈ। ਅੰਤ ਨੂੰ ਖ਼ਲਾਸੀ ਸੱਚ ਦੁਆਰਾ ਹੁੰਦੀ ਹੈ। (ਜਿਸ ਨੂੰ) ਸਤਿਸਰੂਪ (ਪ੍ਰਭੂ) ਆਪ ਹੀ ਬਖ਼ਸ਼ ਲਏ, (ਉਸ ਦਾ ਸੰਸਾਰ ਵਿਚ) ਫਿਰ ਫੇਰਾ ਨਹੀਂ ਪੈਂਦਾ। (ਉਸ ਦਾ) ਫਿਰ ਫੇਰਾ ਨਹੀਂ ਪੈਂਦਾ, ਅੰਤ ਵਿਚ ਸੱਚ ਰਾਹੀਂ ਖ਼ਲਾਸੀ ਹੁੰਦੀ ਹੈ ਅਤੇ ਗੁਰੂ ਦੁਆਰਾ ਵਡਿਆਈ ਮਿਲਦੀ ਹੈ। ਜੋ ਸੱਚੇ (ਪ੍ਰਭੂ) ਦੇ (ਪ੍ਰੇਮ-) ਰੰਗ ਵਿਚ ਰਤੇ ਹੋਏ ਹਨ, (ਉਹ) ਸਹਿਜ (ਅਵਸਥਾ) ਵਿਚ ਮਸਤ ਰਹਿੰਦੇ ਹਨ ਅਤੇ ਸਹਿਜ ਵਿਚ ਹੀ ਸਮਾਏ ਰਹਿੰਦੇ ਹਨ। (ਜਿਨ੍ਹਾਂ ਨੂੰ) ਸੱਚਾ (ਪ੍ਰਭੂ) ਮਨ ਵਿਚ ਪਿਆਰਾ ਲਗਾ ਹੈ, (ਉਨ੍ਹਾਂ ਨੇ ਹੀ ਹਿਰਦੇ ਵਿਚ) ਸੱਚ ਨੂੰ ਵਸਾਇਆ ਹੈ। ਸ਼ਬਦ ਵਿਚ ਰੰਗੇ ਜਾਣ ਨਾਲ ਅੰਤ ਨੂੰ (ਭਵ-ਬੰਧਨ ਤੋਂ) ਖ਼ਲਾਸੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ (ਜੋ) ਰੰਗੇ ਹੋਏ ਹਨ, ਉਹ ਸੱਚ ਵਿਚ ਸਮਾ ਜਾਂਦੇ ਹਨ (ਅਤੇ ਉਨ੍ਹਾਂ ਨੂੰ) ਫਿਰ ਭਵ-ਸਾਗਰ ਵਿਚ ਆਉਣਾ ਨਹੀਂ ਪੈਂਦਾ।੧। ਮਾਇਆ ਦਾ ਸਭ ਮੋਹ ਨਿਰਾ ਸ਼ੁਦਾ (*ਬਰਲੁ*) ਹੈ (ਜੋ) ਦ੍ਵੈਤ-ਭਾਵ (ਵਿਚ ਰੁਚਿਤ ਕਰਕੇ ਲੋਕਾਈ ਨੂੰ) ਕੁਰਾਹੇ ਪਾ ਰਿਹਾ ਹੈ। ਮਾਤਾ ਪਿਤਾ ਸਭ ਮੋਹ ਹੈ, (ਇਸ ਮੋਹ ਵਿਚ ਹੀ ਲੋਕਾਈ) ਪਰਚਾਈ ਹੋਈ ਹੈ। ਪੂਰਬਲੀ ਕਮਾਈ (ਅਨੁਸਾਰ) ਮੋਹ ਵਿਚ ਪਰਚਾਈ ਹੋਈ ਹੈ, (ਇਸ ਦੇ ਵਿਧਾਨ ਨੂੰ) ਕੋਈ ਮੇਟ ਨਹੀਂ ਸਕਦਾ। ਜਿਸ (ਪਰਮਾਤਮਾ) ਨੇ ਸ੍ਰਿਸ਼ਟੀ ਸਿਰਜੀ ਹੈ, ਉਹ (ਇਸ ਨੂੰ) ਕਰ ਕੇ ਵੇਖ ਰਿਹਾ ਹੈ। ਉਸ (ਪ੍ਰਭੂ) ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਮਨਮੁਖ (ਮਾਇਆ ਦੇ ਮੋਹ ਵਿਚ)

ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ ਮਾਇਆ ਮੋਹਿ ਖੁਆਈ ॥੨॥

ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥
ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥
ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ ॥
ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ ॥
ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ ॥
ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ ॥੩॥
ਜੋ ਹਰਿ ਮਤਿ ਦੇਇ ਸਾ ਊਪਜੈ ਹੋਰ ਮਤਿ ਨ ਕਾਈ ਰਾਮ ॥
ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ ਬੁਝਾਈ ਰਾਮ ॥
ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥
ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥
ਘਰ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ ॥
ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ ॥੪॥੬॥

ਵਡਹੰਸੁ ਮਹਲਾ ੪ ਛੰਤ ੴ ਸਤਿਗੁਰ ਪ੍ਰਸਾਦਿ ॥
ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ ॥
ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ॥
ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ ॥
ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ ॥
ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ॥
ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ॥੧॥
ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ ॥
ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥
ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ ॥
ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ ॥
ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ ॥
ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ॥੨॥

ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥
ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥
ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ ॥
ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ ॥

ਅੰਨ੍ਹਾ ਹੋਇਆ ਸੜ ਸੜ ਕੇ ਪਖਦਾ ਰਹਿੰਦਾ ਹੈ, (ਉਸ ਨੂੰ) ਸ਼ਬਦ ਤੋਂ ਸ਼ਾਂਤੀ ਨਹੀਂ ਆਉਂਦੀ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਸਭ ਕੋਈ ਭੁਲਿਆ ਹੋਇਆ ਹੈ ਅਤੇ ਮਾਇਆਵੀ ਮੋਹ ਵਿਚ (ਲੋਕਾਈ) ਕੁਰਾਹੇ ਪਈ ਹੋਈ ਹੈ।੨।

ਇਸ ਸੰਸਾਰ ਨੂੰ (ਮਾਇਆਵੀ ਮੋਹ ਵਿਚ) ਸੜਦਾ ਵੇਖ ਕੇ (ਜੋ) ਭਜ ਕੇ ਹਰਿ ਦੀ ਸ਼ਰਣ ਵਿਚ ਜਾ ਪਏ, (ਉਨ੍ਹਾਂ ਨੇ) ਪੂਰੇ ਗੁਰੂ ਅਗੇ ਬੇਨਤੀ ਕੀਤੀ—(ਹੇ ਗੁਰਦੇਵ! ਸਾਨੂੰ) ਬਚਾ ਲਵੋ ਅਤੇ (ਨਾਮ ਦੀ) ਵਡਿਆਈ ਬਖ਼ਸ਼ੋ। (ਤੁਸੀਂ ਆਪਣੀ) ਸ਼ਰਣ ਵਿਚ ਰਖ ਲਵੋ, ਹਰਿ ਨਾਮ ਦੀ ਵਡਿਆਈ ਦਿਓ, ਤੁਹਾਡੇ ਜਿਤਨਾ ਵਡਾ ਹੋਰ ਕੋਈ ਦਾਤਾ ਨਹੀਂ ਹੈ। (ਜੋ ਪਰਮਾਤਮਾ ਦੀ) ਸੇਵਾ/ਭਗਤੀ ਵਿਚ ਲਗ ਗਏ ਹਨ, ਉਹ ਵਡਿਆਂ ਭਾਗਾਂ ਵਾਲੇ ਹਨ। (ਉਨ੍ਹਾਂ ਨੇ) ਇਕੋ (ਪ੍ਰਭੂ ਨੂੰ) ਹਰ ਇਕ ਜੁਗ ਵਿਚ ਜਾਣਿਆ ਹੈ। (ਭਾਵੇਂ ਕੋਈ) ਜਤ, ਸਤ, ਸੰਜਮ ਆਦਿ ਕਰਮ ਕਰਦਾ ਰਹੇ, (ਪਰ) ਬਿਨਾ ਗੁਰੂ ਦੇ ਗਤਿ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਨਾਨਕ (ਦਾ ਕਥਨ ਹੈ ਕਿ ਗੁਰੂ) ਉਸ ਨੂੰ ਸ਼ਬਦ ਦਾ ਬੋਧ ਕਰਾਉਂਦਾ ਹੈ, ਜੋ ਜਾ ਕੇ ਹਰਿ ਦੀ ਸ਼ਰਣ ਵਿਚ ਜਾ ਪੈਂਦਾ ਹੈ।੩। ਪ੍ਰਭੂ (ਜੀਵ ਨੂੰ) ਜੋ ਮਤਿ ਦਿੰਦਾ ਹੈ, ਉਹੀ (ਉਸ ਦੇ ਹਿਰਦੇ ਵਿਚ) ਪੈਦਾ ਹੁੰਦੀ ਹੈ, (ਉਸ ਤੋਂ ਭਿੰਨ) ਹੋਰ ਕੋਈ ਮਤਿ ਨਹੀਂ ਹੁੰਦੀ। (ਹੇ ਪ੍ਰਭੂ! ਜੀਵਾਂ ਦੇ) ਅੰਦਰ ਬਾਹਰ ਇਕ ਤੂੰ ਹੀ ਹੈਂ, (ਇਹ ਤੱਥ ਜੀਵ ਨੂੰ) ਆਪ ਹੀ ਸਮਝਾ ਦਿੰਦਾ ਹੈ। (ਪ੍ਰਭੂ) ਆਪ ਹੀ ਸਮਝਾ ਦਿੰਦਾ ਹੈ, ਹੋਰ (ਕੋਈ ਮਤਿ) ਚੰਗੀ ਨਹੀਂ ਲਗਦੀ। (ਜੀਵ ਨੇ) ਗੁਰੂ ਦੁਆਰਾ ਹਰਿ ਦਾ ਰਸ ਚਖਿਆ ਹੈ। (ਜੋ ਵਿਅਕਤੀ ਗੁਰੂ ਦੇ) ਸ਼ਬਦ ਦੁਆਰਾ ਸੱਚੇ (ਪ੍ਰਭੂ) ਦਾ ਜਸ ਗਾਉਂਦਾ ਹੈ, (ਉਹ) ਸੱਚੇ (ਪ੍ਰਭੂ) ਦੇ ਦਰਬਾਰ ਵਿਚ ਸੱਚਾ (ਬਣਿਆ ਰਹਿੰਦਾ ਹੈ)। ਜਿਸ ਨੂੰ ਸਤਿਗੁਰੂ ਵਡਿਆਈ ਬਖ਼ਸ਼ਦਾ ਹੈ, (ਉਹ) ਆਪਣੇ ਹਿਰਦੇ ਵਿਚ ਹੀ (ਪ੍ਰਭੂ ਦੀ) ਮੌਜੂਦਗੀ ਪ੍ਰਾਪਤ ਕਰ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਨਾਮ ਵਿਚ ਰੰਗੇ ਗਏ ਹਨ, ਉਹੀ (ਈਸ਼ਵਰੀ) ਮਹਲ ਪ੍ਰਾਪਤ ਕਰਦੇ ਹਨ। ਸੱਚਾ (ਪ੍ਰਭੂ ਉਨ੍ਹਾਂ ਦੀ) ਉਹ ਮਤਿ ਪ੍ਰਵਾਨ ਕਰਦਾ ਹੈ।੪।੬।

**ਵਡਹੰਸੁ ਮਹਲਾ ੪ ਛੰਤ**

ਮੇਰੇ ਮਨ ਵਿਚ, ਮੇਰੇ ਮਨ ਵਿਚ, ਸਤਿਗੁਰੂ ਨੇ ਪ੍ਰੀਤ (ਦੀ ਚਿਣਗ) ਮਚਾਈ ਹੈ। ਹਰਿ, ਹਰਿ, ਹਰਿ, ਹਰਿ ਨਾਮ (ਵਾਲੀ ਪ੍ਰੀਤ) ਮੇਰੇ ਮਨ ਵਿਚ ਵਸਾ ਦਿੱਤੀ ਹੈ। ਹਰਿ ਹਰਿ ਨਾਮ (ਦੀ ਪ੍ਰੀਤ) ਮੇਰੇ ਮਨ ਵਿਚ ਵਸਾਈ ਹੈ, (ਇਹ ਨਾਮ) ਸਭ ਦੁਖਾਂ ਨੂੰ ਭੁਲਾਉਣ ਵਾਲਾ ਹੈ। ਵੱਡੇ ਭਾਗਾਂ ਕਰਕੇ (ਮੈਂ) ਗੁਰੂ ਦਾ ਦਰਸ਼ਨ ਪ੍ਰਾਪਤ ਕੀਤਾ ਹੈ, ਸਾਡਾ ਸਤਿਗੁਰੂ ਧੰਨ ਧੰਨ ਹੈ। ਉਠਦਿਆਂ ਬੈਠਦਿਆਂ ਸਤਿਗੁਰੂ ਨੂੰ ਸੇਵਦੇ ਹਾਂ, ਜਿਸ ਦੀ ਸੇਵਾ ਦੁਆਰਾ (ਅਸੀਂ) ਸ਼ਾਂਤੀ ਪ੍ਰਾਪਤ ਕੀਤੀ ਹੈ। ਮੇਰੇ ਮਨ ਵਿਚ, ਮੇਰੇ ਮਨ ਵਿਚ, ਸਤਿਗੁਰੂ ਨੇ ਪ੍ਰੀਤ (ਦੀ ਚਿਣਗ) ਮਚਾਈ ਹੈ।੧। (ਹੇ ਭਾਈ!) ਮੈਂ ਜੀਉਂਦਾ ਹਾਂ, ਮੈਂ ਜੀਉਂਦਾ ਹਾਂ, ਸਤਿਗੁਰੂ ਨੂੰ ਵੇਖ ਕੇ ਆਨੰਦਿਤ ਹੋ ਜਾਂਦਾ ਹਾਂ। (ਸਤਿਗੁਰੂ) ਹਰਿ ਨਾਮ ਨੂੰ (ਮੇਰੇ ਮਨ ਵਿਚ) ਦ੍ਰਿੜ੍ਹ ਕਰਾਉਂਦਾ ਹੈ। (ਮੈਂ) ਹਰਿ ਹਰਿ ਨਾਮ ਜਪ ਕੇ ਖਿੜਦਾ ਹਾਂ। ਹਰਿ ਹਰਿ ਦਾ ਨਾਮ ਜਪ ਕੇ (ਮੇਰਾ ਹਿਰਦੇ ਰੂਪ) ਕਮਲ ਵਿਕਸਿਤ ਹੋ ਜਾਂਦਾ ਹੈ ਅਤੇ ਹਰਿ ਨਾਮ ਦੇ ਰੂਪ ਵਿਚ ਨੌਂ ਨਿਧੀਆਂ ਪਾ ਲਈਆਂ ਹਨ। ਹਉਮੈ ਰੋਗ ਦੇ ਦੂਰ ਹੋ ਜਾਣ ਨਾਲ (ਮੇਰਾ ਸਾਰਾ) ਦੁਖ ਲਥ ਗਿਆ ਹੈ ਅਤੇ ਹਰਿ ਨੇ ਸਹਿਜ ਅਵਸਥਾ ਵਿਚ ਮੇਰੀ ਸਮਾਧੀ ਲਗਾ ਦਿੱਤੀ ਹੈ। ਹਰਿ ਨਾਮ ਦੀ ਵਡਿਆਈ ਮੈਂ ਸਤਿਗੁਰੂ ਤੋਂ ਪ੍ਰਾਪਤ ਕੀਤੀ ਹੈ। ਦੇਵ ਸਰੂਪ ਸਤਿਗੁਰੂ ਦੇ (ਚਰਣ) ਪਰਸ ਕੇ (ਮੇਰੇ) ਮਨ ਵਿਚ ਸੁਖ (ਵਰਤ ਗਿਆ ਹੈ)। ਮੈਂ ਜੀਉਂਦਾ ਹਾਂ, ਮੈਂ ਜੀਉਂਦਾ ਹਾਂ, ਸਤਿਗੁਰੂ ਨੂੰ ਵੇਖ ਕੇ ਆਨੰਦਿਤ ਹੋ ਜਾਂਦਾ ਹਾਂ।੨।

(ਜੇ) ਕੋਈ ਮੇਰਾ ਪੂਰਾ ਸਤਿਗੁਰੂ ਲਿਆ ਕੇ ਮਿਲਾ ਦੇਵੇ, (ਤਾਂ) ਮੈਂ (ਆਪਣਾ) ਮਨ ਤਨ, ਮੈਂ ਮਨ ਤਨ ਅਤੇ ਸ਼ਰੀਰ ਵੀ ਕਟ ਕੇ ਉਸ ਦੇ ਅਰਪਿਤ ਕਰ ਦਿਆਂ। ਮੈਂ (ਆਪਣਾ) ਮਨ ਤਨ ਕਟ ਕਟ ਕੇ ਉਸ ਨੂੰ ਦੇਵਾਂ, ਜੋ (ਮੈਨੂੰ) ਸਤਿਗੁਰੂ ਦੇ ਬਚਨ ਸੁਣਾਏ। ਮੇਰੇ ਮਨ ਵਿਚ (ਗੁਰੂ ਦੇ ਦਰਸ਼ਨ ਲਈ ਇਤਨਾ) ਵੈਰਾਗ ਪੈਦਾ ਹੋ ਗਿਆ ਕਿ (ਮੈਂ ਸੰਸਾਰਿਕਤਾ ਤੋਂ) ਉਪਰਾਮ (ਹੀ ਹੋ ਗਿਆ ਹਾਂ), ਗੁਰੂ ਨੂੰ

ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ ॥
ਕੋਈ ਆਨਿ ਕੋਈ ਆਨਿ ਮਿਲਾਵੈ ਮੇਰਾ ਸਤਿਗੁਰੁ ਪੂਰਾ ॥੩॥
ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ ॥
ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥
ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ ॥
ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ ॥
ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥
ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ॥੪॥੧॥

ਵਡਹੰਸੁ ਮਹਲਾ ੪ ॥
ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ਰਾਮ ॥
ਜਗਜੀਵਨੁ ਜਗਜੀਵਨੁ ਦਾਤਾ ਗੁਰ ਮੇਲਿ ਸਮਾਣੀ ਰਾਮ ॥
ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ ਜਪਿ ਹਰਿ ਹਰਿ ਨਾਮੁ ਧਿਆਇਆ ॥
ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ ॥
ਏਕ ਦ੍ਰਿਸ੍ਟਿ ਹਰਿ ਏਕੋ ਜਾਤਾ ਹਰਿ ਆਤਮ ਰਾਮੁ ਪਛਾਣੀ ॥
ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ॥੧॥
ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ ॥
ਤਿਨ ਚਰਣ ਤਿਨ ਚਰਣ ਸਰੇਵਹ ਹਮ ਲਾਗਹ ਤਿਨ ਕੈ ਪਾਏ ਰਾਮ ॥
ਹਰਿ ਹਰਿ ਚਰਣ ਸਰੇਵਹ ਤਿਨ ਕੇ ਜਿਨ ਸਤਿਗੁਰੁ ਪੁਰਖੁ ਪ੍ਰਭੁ ਧ੍ਯ਼ਾਇਆ ॥
ਤੂ ਵਡਦਾਤਾ ਅੰਤਰਜਾਮੀ ਮੇਰੀ ਸਰਧਾ ਪੂਰਿ ਹਰਿ ਰਾਇਆ ॥
ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ ਰਾਮ ਗੁਣ ਗਾਏ ॥
ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ॥੨॥

ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ ॥
ਹਰਿ ਨਾਮੋ ਹਰਿ ਨਾਮੁ ਸੁਣਾਏ ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥
ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥
ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਅੰਮ੍ਰਿਤੁ ਪੀਵਾਂ ॥
ਹਰਿ ਆਪੇ ਸਰਧਾ ਲਾਇ ਮਿਲਾਏ ਹਰਿ ਆਪੇ ਆਪਿ ਸਵਾਰੇ ॥
ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ॥੩॥
ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ਰਾਮ ॥
ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ ॥
ਜੋ ਹਰਿ ਪ੍ਰਭ ਭਾਵੈ ਸੋਈ ਹੋਵੈ ਅਵਰੁ ਨ ਕਰਣਾ ਜਾਈ ॥
ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ ॥
ਗੁਰ ਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ ॥
ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ॥੪॥੨॥

ਮਿਲ ਕੇ (ਉਸ ਦੇ) ਦਰਸ਼ਨ ਨਾਲ ਸੁਖ ਪ੍ਰਾਪਤ ਹੋ ਗਿਆ। ਹੇ ਹਰਿ ਹਰਿ ਸੁਖਦਾਤੇ ! ਕ੍ਰਿਪਾ ਕਰੋ, ਮੈਨੂੰ ਸਤਿਗੁਰੂ ਦੇ ਚਰਣਾਂ ਦੀ ਧੂੜ ਬਖ਼ਸ਼ ਦਿਓ। (ਮੈਨੂੰ) ਕੋਈ ਪੂਰਾ ਸਤਿਗੁਰੂ ਲਿਆ ਕੇ, ਲਿਆ ਕੇ ਮਿਲਾ ਦੇਵੇ।੩। ਗੁਰੂ ਜਿਤਨਾ ਵੱਡਾ, ਗੁਰੂ ਜਿਤਨਾ ਵੱਡਾ, ਮੇਰੇ ਲਈ ਕੋਈ ਹੋਰ ਦਾਤਾ ਨਹੀਂ ਹੈ। (ਜੋ ਗੁਰੂ ਮੈਨੂੰ) ਹਰਿ ਦਾ ਦਾਨ, ਹਰਿ ਦਾ ਦਾਨ ਦਿੰਦਾ ਹੈ ਉਹ ਹਰਿ ਪੁਰਖ ਰੂਪ ਅਤੇ ਮਾਇਆ ਤੋਂ ਰਹਿਤ ਹੈ। ਜਿਨ੍ਹਾਂ ਨੇ ਹਰਿ ਹਰਿ ਨਾਮ ਆਰਾਧਿਆ ਹੈ, ਉਨ੍ਹਾਂ ਦਾ ਦੁਖ ਭਰਮ ਅਤੇ ਡਰ (ਸਭ) ਚਲਾ ਗਿਆ ਹੈ। ਜੋ (ਗੁਰੂ ਨੂੰ) ਸੇਵਕ ਭਾਵ ਨਾਲ ਮਿਲੇ ਹਨ ਅਤੇ ਗੁਰੂ ਦੇ ਚਰਣਾਂ ਵਿਚ ਚਿਤ ਲਗਾਇਆ ਹੈ, (ਉਹ) ਵਡਭਾਗੀ ਹਨ। ਨਾਨਕ ਦਾ ਕਥਨ ਹੈ ਕਿ ਹਰਿ ਆਪ ਹੀ (ਗੁਰੂ) ਮਿਲਾਉਂਦਾ ਹੈ, ਸਤਿਗੁਰੂ ਪੁਰਖ ਨੂੰ ਮਿਲ ਕੇ ਸੁਖ (ਪ੍ਰਾਪਤ) ਹੁੰਦਾ ਹੈ। ਗੁਰੂ ਜਿਤਨਾ ਵੱਡਾ, ਗੁਰੂ ਜਿਤਨਾ ਵੱਡਾ, ਮੇਰੇ ਲਈ ਕੋਈ ਹੋਰ ਦਾਤਾ ਨਹੀਂ ਹੈ।੪।੧।

**ਵਡਹੰਸੁ ਮਹਲਾ ੪**

ਮੈਂ ਗੁਰੂ ਤੋਂ ਬਿਨਾ, ਮੈਂ ਗੁਰੂ ਤੋਂ ਬਿਨਾ ਬਹੁਤ ਨਿਮਾਣੀ ਸਾਂ, (ਗੁਰੂ ਦੇ ਮਿਲਣ ਨਾਲ) ਜਗਤ ਨੂੰ ਜੀਵਨ ਦੇਣ ਵਾਲਾ, ਜਗਤ ਨੂੰ ਜੀਵਨ ਦੇਣ ਵਾਲਾ (ਮਿਲ ਪਿਆ), ਗੁਰੂ ਦੇ ਮੇਲ ਨਾਲ (ਮੈ ਉਸ ਵਿਚ) ਸਮਾ ਗਈ। ਸਤਿਗੁਰੂ ਨਾਲ ਮੇਲ (ਹੋਣ 'ਤੇ ਮੈਂ) ਹਰਿ ਨਾਮ ਵਿਚ ਸਮਾ ਗਈ, (ਫਿਰ ਮੈਂ) ਹਰਿ ਹਰਿ ਦਾ ਨਾਮ ਜਪਣਾ ਅਤੇ ਆਰਾਧਣਾ (ਸ਼ੁਰੂ ਕਰ ਦਿੱਤਾ)। ਜਿਸ (ਹਰਿ ਨੂੰ ਮਿਲਣ) ਲਈ ਮੈਂ ਭਾਲ ਕਰਦੀ ਰਹੀ ਹਾਂ, ਉਹ ਹਰਿ ਸੱਜਣ (ਮੈਂ ਹਿਰਦੇ ਰੂਪ) ਘਰ ਵਿਚ ਹੀ ਪਾ ਲਿਆ। (ਮੈਂ) ਇਕ ਦ੍ਰਿਸ਼ਟੀ ਨਾਲ ਇਕੋ ਹਰਿ ਨੂੰ ਜਾਣਿਆ ਹੈ ਅਤੇ ਆਤਮ ਰਾਮ ਹਰਿ ਨੂੰ ਪਛਾਣਿਆ ਹੈ। ਮੈਂ ਗੁਰੂ ਤੋਂ ਬਿਨਾ, ਮੈਂ ਗੁਰੂ ਤੋਂ ਬਿਨਾ ਬਹੁਤ ਨਿਮਾਣੀ ਸਾਂ।੧। ਜਿਨ੍ਹਾਂ ਨੇ ਸਤਿਗੁਰੂ ਨੂੰ, ਜਿਨ੍ਹਾਂ ਨੇ ਸਤਿਗੁਰੂ ਨੂੰ ਪਾਇਆ ਹੈ, ਉਨ੍ਹਾਂ ਨੂੰ ਹਰਿ ਪ੍ਰਭੂ (ਪਹਿਲਾਂ ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾਉਂਦਾ ਹੈ। ਉਨ੍ਹਾਂ ਦੇ ਚਰਣ, ਉਨ੍ਹਾਂ ਦੇ ਚਰਣ ਸੇਵਦੇ ਹਾਂ, ਅਸੀਂ ਉਨ੍ਹਾਂ ਦੇ ਚਰਣੀ ਲਗਦੇ ਹਾਂ। ਹੇ ਹਰਿ ! ਜਿਨ੍ਹਾਂ ਨੇ ਸਤਿਗੁਰੂ ਪੁਰਖ ਪ੍ਰਭੂ ਨੂੰ ਧਿਆਇਆ ਹੈ, (ਮੈਂ) ਉਨ੍ਹਾਂ ਦੇ ਚਰਣ ਸੇਵਦਾ ਹਾਂ। ਹੇ ਹਰਿ ਰਾਜੇ ! ਤੂੰ ਵੱਡਾ ਦਾਤਾ ਅਤੇ ਅੰਤਰਯਾਮੀ ਹੈਂ, ਮੇਰੀ ਸ਼ਰਧਾ ਪੂਰੀ (ਕਰ ਦਿਓ)। ਗੁਰੂ-ਸਿੱਖ ਮੇਲ ਕੇ ਮੇਰੀ ਸ਼ਰਧਾ ਪੂਰੀ (ਕਰੋ, ਤਾਂ ਜੋ ਮੈਂ) ਹਰ ਰੋਜ਼ ਪ੍ਰਭੂ ਦੇ ਗੁਣ ਗਾਉਂਦਾ ਰਹਾਂ। ਜਿਨ੍ਹਾਂ ਨੇ ਸਤਿਗੁਰੂ ਨੂੰ, ਜਿਨ੍ਹਾਂ ਨੇ ਸਤਿਗੁਰੂ ਨੂੰ ਪਾਇਆ ਹੈ, ਉਨ੍ਹਾਂ ਨੂੰ ਹਰਿ ਪ੍ਰਭੂ (ਪਹਿਲਾਂ ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾਉਂਦਾ ਹੈ।੨।

ਮੈਂ ਸਦਕੇ ਹਾਂ, ਮੈਂ ਸਦਕੇ ਹਾਂ ਗੁਰ-ਸਿੱਖ ਮਿਤਰ ਪਿਆਰੇ ਤੋਂ, (ਜੋ ਮੈਨੂੰ) ਹਰਿ-ਨਾਮ, ਹਰਿ ਨਾਮ ਸੁਣਾਵੇ (ਕਿਉਂਕਿ ਹਰਿ-) ਨਾਮ ਮੇਰਾ ਪ੍ਰੀਤਮ ਅਤੇ (ਪ੍ਰਾਣਾਂ ਦਾ) ਆਧਾਰ ਹੈ। ਹਰਿ ਹਰਿ ਨਾਮ ਮੇਰੇ ਪ੍ਰਾਣਾਂ ਦਾ ਮਿਤਰ ਹੈ, ਉਸ ਤੋਂ ਬਿਨਾ (ਮੈਂ ਇਕ) ਘੜੀ ਜਾਂ ਨਿਮਖ ਲਈ ਨਹੀਂ ਜੀ ਸਕਦਾ। (ਜੇ) ਸੁਖਾਂ ਦਾ ਦਾਤਾ ਹਰਿ ਹਰਿ ਕ੍ਰਿਪਾ ਕਰੇ, (ਤਾਂ ਮੈਂ) ਗੁਰੂ ਦੁਆਰਾ (ਨਾਮ ਰੂਪ) ਅੰਮ੍ਰਿਤ ਪੀ ਲਵਾਂ। ਹਰਿ ਆਪ ਹੀ ਸ਼ਰਧਾ ਪੈਦਾ ਕਰਕੇ (ਆਪਣੇ ਨਾਲ) ਮਿਲਾਉਂਦਾ ਹੈ ਅਤੇ ਹਰਿ ਆਪਣੇ ਆਪ ਸਵਾਰ ਲੈਂਦਾ ਹੈ। ਮੈਂ ਸਦਕੇ ਹਾਂ, ਮੈਂ ਸਦਕੇ ਹਾਂ, ਗੁਰੂ ਸਿੱਖ ਮਿਤਰ ਪਿਆਰੇ ਤੋਂ।੩। ਉਹ ਹਰਿ ਆਪ ਹੀ, ਹਰਿ ਆਪ ਹੀ ਪੁਰਖ ਅਤੇ ਮਾਇਆ ਮੁਕਤ ਹੈ। ਹਰਿ ਆਪ ਹੀ, ਹਰਿ ਆਪ ਹੀ (ਆਪਣੇ ਨਾਲ) ਮਿਲਾਉਂਦਾ ਹੈ, (ਜੋ ਕੁਝ ਉਹ) ਕਰਦਾ ਹੈ, ਉਹੀ ਹੁੰਦਾ ਹੈ। ਜੋ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਹੋਰ (ਕੁਝ) ਕੀਤਾ ਨਹੀਂ ਜਾ ਸਕਦਾ। ਬਹੁਤ ਸਿਆਣਪਾਂ ਨਾਲ ਹਰਿ ਹਾਸਲ ਨਹੀਂ ਕੀਤਾ ਜਾ ਸਕਦਾ, ਸਭ ਚਾਲਾਕੀ ਕਰ ਕਰੇ ਥਕ ਗਏ ਹਨ। ਗੁਰੂ ਦੀ ਕ੍ਰਿਪਾ ਨਾਲ ਦਾਸ ਨਾਨਕ ਨੇ ਵੇਖਿਆ ਹੈ ਕਿ ਮੇਰਾ ਹਰਿ ਤੋਂ ਬਿਨਾ ਹੋਰ ਕੋਈ ਨਹੀਂ ਹੈ। ਹਰਿ ਆਪ ਹੀ, ਹਰਿ ਆਪ ਹੀ ਪੁਰਖ ਅਤੇ ਮਾਇਆ ਮੁਕਤ ਹੈ।੪।੨।

ਵਡਹੰਸੁ ਮਹਲਾ ੪ ॥
ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥
ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ ॥
ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ ॥
ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ ॥
ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ ॥
ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ॥੧॥
ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥
ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ ॥
ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥
ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥
ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿ ਨਾਮੁ ਧਿਆਈ ॥
ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ॥੨॥

ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ ॥
ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ ॥
ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ ॥
ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥
ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥
ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ॥੩॥
ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ਰਾਮ ॥
ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ ॥
ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥
ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮ੍ਹਾਰੇ ॥
ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ ਹਰਿ ਹਰਿ ਨਾਮੁ ਹਰਿ ਸਤੀ ॥
ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ॥੪॥੩॥

ਵਡਹੰਸੁ ਮਹਲਾ ੪ ॥
ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ ॥
ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ ਹਰਿ ਬਾਤਾ ਰਾਮ ॥
ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ ਪਾਇਆ ॥
ਪਾਇ ਲਗਹ ਨਿਤ ਕਰਹ ਬਿਨੰਤੀ ਗੁਰਿ ਸਤਿਗੁਰਿ ਪੰਥੁ ਬਤਾਇਆ ॥
ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ ॥
ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥੧॥
ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ ॥
ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ ਜਗਿ ਤਾਪਾ ਰਾਮ ॥

**ਵਡਹੰਸੁ ਮਹਲਾ ੪**

ਹੇ ਹਰਿ! (ਮੈਨੂੰ) ਸਤਿਗੁਰੂ, ਹੇ ਹਰਿ! (ਮੈਨੂੰ) ਸਤਿਗੁਰੂ ਮਿਲਾ। ਹੇ ਹਰਿ! (ਮੈਨੂੰ) ਸਤਿਗੁਰੂ ਦੇ ਚਰਣਾਂ (ਵਿਚ ਰਖ, ਕਿਉਂਕਿ ਉਹ) ਮੈਨੂੰ ਬਹੁਤ ਚੰਗੇ ਲਗਦੇ ਹਨ। (ਜਿਸ ਸਾਧਕ ਨੇ) ਗੁਰੂ ਰਾਹੀਂ ਗੁਰੂ-ਗਿਆਨ ਦਾ ਸੁਰਮਾ ਪ੍ਰਾਪਤ ਕਰ ਲਿਆ ਹੈ, (ਉਸ ਨੇ) ਅਗਿਆਨ ਦਾ ਹਨੇਰਾ ਦੂਰ ਕਰ ਲਿਆ ਹੈ। (ਜਿਸ ਨੇ) ਸਤਿਗੁਰੂ ਪਾਸੋਂ ਗੁਰੂ-ਗਿਆਨ ਦਾ ਸੁਰਮਾ ਪ੍ਰਾਪਤ ਕਰ ਲਿਆ ਹੈ, (ਉਸ ਦਾ) ਅਗਿਆਨ ਰੂਪ ਹਨੇਰਾ ਨਸ਼ਟ ਹੋ ਗਿਆ ਹੈ। (ਉਸ ਨੇ) ਸਤਿਗੁਰੂ ਦੀ ਸੇਵਾ ਕਰਕੇ ਹਰ ਸੁਆਸ ਗਿਰਾਸ ਨਾਲ ਹਰਿ (ਦਾ ਨਾਮ) ਜਪਿਆ ਹੈ ਅਤੇ ਪਰਮ-ਪਦ ਪ੍ਰਾਪਤ ਕੀਤਾ ਹੈ। ਜਿਨ੍ਹਾਂ ਉਤੇ ਹਰਿ ਪ੍ਰਭੂ ਨੇ ਕ੍ਰਿਪਾ ਕੀਤੀ ਹੈ, ਉਨ੍ਹਾਂ ਨੂੰ ਸਤਿਗੁਰੂ ਦੀ ਸੇਵਾ ਵਿਚ ਲਗਾਇਆ ਹੈ। ਹੇ ਹਰਿ! (ਮੈਨੂੰ) ਸਤਿਗੁਰੂ, ਹੇ ਹਰਿ! (ਮੈਨੂੰ) ਸਤਿਗੁਰੂ ਮਿਲਾ ਦੇ। ਹੇ ਹਰਿ! (ਮੈਨੂੰ) ਸਤਿਗੁਰੂ ਦੇ ਚਰਣਾਂ (ਵਿਚ ਰਖ, ਕਿਉਂਕਿ ਉਹ) ਮੈਨੂੰ ਬਹੁਤ ਚੰਗੇ ਲਗਦੇ ਹਨ।੧। ਮੇਰਾ ਸਤਿਗੁਰੂ, ਮੇਰਾ ਸਤਿਗੁਰੂ (ਬਹੁਤ) ਪਿਆਰਾ ਹੈ, ਮੈਂ ਗੁਰੂ ਬਿਨਾ ਰਹਿ ਨਹੀਂ ਸਕਦਾ। (ਉਹ ਮੈਨੂੰ) ਹਰਿ ਨਾਮ ਹੀ ਹਰਿ ਨਾਮ ਦਿੰਦਾ ਹੈ, (ਜੋ) ਮੇਰੇ ਅੰਤ ਸਮੇਂ ਦਾ ਸਾਥੀ ਹੈ। ਹਰਿ ਹਰਿ ਦਾ ਨਾਮ ਮੇਰੇ ਅੰਤ-ਸਮੇਂ ਦਾ ਸਾਥੀ ਹੈ, ਗੁਰੂ ਸਤਿਗੁਰੂ ਨੇ (ਮੈਨੂੰ) ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। ਜਿਥੇ ਪੁੱਤਰ, ਇਸਤਰੀ ਆਦਿ ਕੋਈ ਮਦਦਗਾਰ ਨਹੀਂ ਬਣਦਾ, ਉਥੇ ਹਰਿ-ਹਰਿ ਦਾ ਨਾਮ ਛੁੜਾਉਂਦਾ ਹੈ। ਮਾਇਆ ਤੋਂ ਰਹਿਤ ਸਤਿਗੁਰੂ ਪੁਰਖ ਧੰਨ ਧੰਨ ਹੈ ਜਿਸ ਨੂੰ ਮਿਲ ਕੇ ਹਰਿ ਨਾਮ ਨੂੰ ਧਿਆਇਆ ਹੈ। ਮੇਰਾ ਸਤਿਗੁਰ, ਮੇਰਾ ਸਤਿਗੁਰੂ (ਬਹੁਤ) ਪਿਆਰਾ ਹੈ, ਮੈਂ ਗੁਰੂ ਬਿਨਾ ਰਹਿ ਨਹੀਂ ਸਕਦਾ।੨।

ਜਿਨ੍ਹਾਂ ਨੇ ਦਰਸ਼ਨ, ਜਿਨ੍ਹਾਂ ਨੇ ਦਰਸ਼ਨ ਸਤਿਗੁਰੂ ਪੁਰਖ ਦਾ ਨਹੀਂ ਪਾਇਆ, ਉਨ੍ਹਾਂ ਨੇ ਵਿਅਰਥ, ਉਨ੍ਹਾਂ ਨੇ ਵਿਅਰਥ (ਆਪਣਾ) ਸਭ ਜਨਮ ਵਿਅਰਥ ਵਿਚ ਗਵਾ ਦਿੱਤਾ ਹੈ। ਉਨ੍ਹਾਂ ਨੇ (ਆਪਣਾ) ਨਿਸਫਲ ਜਨਮ ਵਿਅਰਥ ਵਿਚ ਗਵਾ ਦਿੱਤਾ ਹੈ, ਉਹ ਸਾਕਤ ਝੂਰਦੇ ਹੋਏ ਮਰ ਗਏ ਹਨ। ਘਰ ਵਿਚ (ਨਾਮ ਰੂਪ) ਰਤਨ ਪਦਾਰਥ ਹੁੰਦੇ ਹੋਇਆਂ ਵੀ (ਉਹ) ਭੁਖੇ ਰਹੇ ਹਨ, (ਉਹ) ਭਾਗ-ਹੀਨ ਹਰਿ ਤੋਂ ਦੂਰ ਰਹੇ ਹਨ। ਜਿਨ੍ਹਾਂ ਨੇ ਹਰਿ ਹਰਿ ਦਾ ਨਾਮ ਨਹੀਂ ਧਿਆਇਆ, ਉਨ੍ਹਾਂ ਦਾ ਦਰਸ਼ਨ ਨ ਕਰੋ। ਜਿਨ੍ਹਾਂ ਨੇ ਦਰਸ਼ਨ, ਜਿਨ੍ਹਾਂ ਨੇ ਦਰਸ਼ਨ, ਸਤਿਗੁਰੂ ਪੁਰਖ ਦਾ ਨਹੀਂ ਪਾਇਆ।੩। ਅਸੀਂ ਪਪੀਹੇ, ਅਸੀਂ ਨਿਮਾਣੇ ਪਪੀਹੇ, ਹਰਿ ਪਾਸ ਬੇਨਤੀ ਕਰਦੇ ਹਾਂ ਕਿ ਮੈਨੂੰ ਮੇਰਾ ਪਿਆਰਾ ਗੁਰੂ ਮਿਲਾ ਦਿਓ, ਗੁਰੂ ਨੂੰ ਮਿਲ ਕੇ ਅਸੀਂ ਸਤਿਗੁਰੂ ਦੀ ਭਗਤੀ ਕਰੀਏ। ਹਰਿ ਸਤਿਗੁਰੂ ਦੀ ਭਗਤੀ (ਉਦੋਂ ਹੀ) ਕਰ ਸਕਦੇ ਹਾਂ, ਜਦੋਂ ਹਰਿ-ਪ੍ਰਭੂ ਕ੍ਰਿਪਾ ਕਰੇ। ਮੇਰਾ ਗੁਰੂ ਤੋਂ ਬਿਨਾ ਕੋਈ ਮਦਦਗਾਰ ਨਹੀਂ ਹੈ, ਗੁਰੂ ਸਤਿਗੁਰੂ ਮੇਰੇ ਪ੍ਰਾਣਾਂ (ਦਾ ਆਧਾਰ) ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਸਾਨੂੰ) ਨਾਮ ਦ੍ਰਿੜ੍ਹ ਕਰਾਇਆ ਹੈ, ਹਰਿ ਅਤੇ ਹਰਿ-ਨਾਮ ਸਦਾ ਸਦੀਵੀ ਹਨ। ਅਸੀਂ ਪਪੀਹੇ, ਅਸੀਂ ਨਿਮਾਣੇ ਪਪੀਹੇ, ਹਰਿ ਪਾਸ ਬੇਨਤੀ ਕਰਦੇ ਹਾਂ।੪।੩।

**ਵਡਹੰਸੁ ਮਹਲਾ ੪**

ਹੇ ਹਰਿ! ਕ੍ਰਿਪਾ ਕਰ, ਹੇ ਹਰਿ! ਕ੍ਰਿਪਾ ਕਰ, ਸੁਖ ਦਾਤੇ ਸਤਿਗੁਰੂ ਨੂੰ ਮਿਲਾ ਦੇ। ਅਸੀਂ ਪੁਛੀਏ, ਸਤਿਗੁਰੂ ਪਾਸੋਂ ਹਰਿ-(ਨਾਮ) ਦੀਆਂ ਗੱਲਾਂ ਪੁਛੀਏ। ਸਤਿਗੁਰੂ ਪਾਸੋਂ ਹਰਿ-(ਨਾਮ) ਦੀਆਂ ਗੱਲਾਂ ਪੁਛੀਏ, ਜਿਸ ਨੇ ਨਾਮ ਪਦਾਰਥ ਪਾਇਆ ਹੈ। (ਗੁਰੂ ਦੇ) ਚਰਣੀ ਲਗ ਕੇ ਨਿਤ ਬੇਨਤੀ ਕਰੀਏ, (ਜਿਸ) ਗੁਰੂ ਸਤਿਗੁਰੂ ਨੇ (ਸਾਰੀ ਲੋਕਾਈ ਨੂੰ ਧਰਮ ਦਾ) ਮਾਰਗ ਦਸਿਆ ਹੈ। ਉਹੀ (ਸੱਚਾ) ਭਗਤ ਹੈ ਜੋ ਦੁਖ ਸੁਖ ਨੂੰ ਸਮਾਨ ਸਮਝਦਾ ਹੈ ਅਤੇ ਹਰਿ ਹਰਿ ਦੇ ਨਾਮ ਵਿਚ ਰੰਗਿਆ ਹੋਇਆ ਹੈ। ਹੇ ਹਰਿ! ਕ੍ਰਿਪਾ ਕਰ, ਹੇ ਹਰਿ! ਕ੍ਰਿਪਾ ਕਰ, ਸੁਖਦਾਤੇ ਗੁਰੂ ਸਤਿਗੁਰੂ ਨੂੰ ਮਿਲਾ ਦੇ।੧। ਗੁਰੂ ਦੁਆਰਾ ਸੁਣ ਕੇ, ਗੁਰੂ ਦੁਆਰਾ ਨਾਮ ਸੁਣ ਕੇ, ਸਾਰੇ ਹਉਮੈ ਵਾਲੇ ਪਾਪ ਨਸ਼ਟ ਹੋ ਗਏ ਹਨ। ਹਰਿ ਹਰਿ ਜਪ

ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ ॥
ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮਕੰਕਰ ਮਾਰਿ ਬਿਦਾਰੇ ॥
ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ਦੁਖ ਲਾਥੇ ਪਾਪ ਸੰਤਾਪਾ ॥
ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ॥੨॥

ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ॥
ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਰਾਮ ॥
ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ॥
ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥
ਜਾਤਿ ਅਜਾਤਿ ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ ॥
ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ॥੩॥
ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥
ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਰਾਮ ॥
ਹਮ ਪਾਪੀ ਨਿਰਗੁਣ ਦੀਨ ਤੁਮ੍ਾਰੇ ਹਰਿ ਦੈਆਲ ਸਰਣਾਇਆ ॥
ਤੂ ਦੁਖ ਭੰਜਨੁ ਸਰਬ ਸੁਖਦਾਤਾ ਹਮ ਪਾਥਰ ਤਰੇ ਤਰਾਇਆ ॥
ਸਤਿਗੁਰ ਭੇਟਿ ਰਾਮ ਰਸੁ ਪਾਇਆ ਜਨ ਨਾਨਕ ਨਾਮਿ ਉਧਾਰੇ ॥
ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥

ਵਡਹੰਸੁ ਮਹਲਾ ੪ ਘੋੜੀਆ ੴ ਸਤਿਗੁਰ ਪ੍ਰਸਾਦਿ ॥
ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥
ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ ॥
ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ॥
ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ ॥
ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ ॥
ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ ॥੧॥
ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ ॥ ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ ॥
ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲੰਘਾਏ ॥
ਹਰਿ ਬੋਹਿਥਿ ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ ॥
ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ॥
ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ॥੨॥

ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ॥

ਕੇ, ਹਰਿ ਹਰਿ ਨਾਮ ਜਪ ਕੇ ਜਗਤ ਦੇ ਦੁਖ ਦੂਰ ਹੋ ਗਏ ਹਨ। ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਆਰਾਧਿਆ ਹੈ, ਉਨ੍ਹਾਂ ਦੇ ਦੁਖ ਅਤੇ ਪਾਪ ਉਤਰ ਗਏ ਹਨ। ਸਤਿਗੁਰੂ ਨੇ ਸਾਡੇ ਹੱਥ ਵਿਚ ਗਿਆਨ ਰੂਪ ਖੜਗ ਪਕੜਾ ਦਿੱਤਾ, (ਜਿਸ ਨਾਲ) ਜਮ-ਦੂਤਾਂ ਨੂੰ ਮਾਰ ਕੇ ਭਜਾ ਦਿੱਤਾ। ਹਰਿ ਪ੍ਰਭੂ ਸੁਖਦਾਤੇ ਨੇ ਕ੍ਰਿਪਾ ਕੀਤੀ (ਜਿਸ ਕਰਕੇ) ਸਾਰੇ ਦੁਖ, ਪਾਪ ਅਤੇ ਸੰਤਾਪ ਲਥ ਗਏ। ਗੁਰੂ ਦੁਆਰਾ ਸੁਣ ਕੇ, ਗੁਰੂ ਦੁਆਰਾ ਸੁਣ ਕੇ, ਸਾਰੇ ਹਉਮੈ ਵਾਲੇ ਪਾਪ ਨਸ਼ਟ ਹੋ ਗਏ।੨।

ਹਰਿ ਹਰਿ ਦਾ (ਨਾਮ) ਜਪ, ਹਰਿ ਹਰਿ ਦਾ ਨਾਮ ਜਪ, (ਇਹ) ਮੇਰੇ ਮਨ ਨੂੰ ਚੰਗਾ ਲਗਿਆ ਹੈ। ਗੁਰੂ ਦੁਆਰਾ ਮੁਖ ਨਾਲ, ਗੁਰੂ ਦੁਆਰਾ ਮੁਖ ਨਾਲ (ਨਾਮ) ਜਪ, (ਨਾਮ-ਜਪਣ ਨਾਲ) ਸਭ ਰੋਗ ਨਸ਼ਟ ਹੋ ਗਏ ਹਨ। ਗੁਰੂ ਦੁਆਰਾ (ਨਾਮ) ਜਪਣ ਨਾਲ ਸਭ ਰੋਗ ਨਸ਼ਟ ਹੋ ਗਏ ਹਨ, ਸ਼ਰੀਰ ਰੋਗ-ਰਹਿਤ ਹੋ ਗਿਆ ਹੈ। (ਜਦੋਂ) ਗਹਿਰ ਗੰਭੀਰ ਹਰਿ (ਦਾ ਨਾਮ) ਜਪਿਆ, (ਤਦੋਂ) ਹਰ ਰੋਜ਼ ਹਰਿ ਵਿਚ ਸਹਿਜ ਸਮਾਧੀ ਲਗ ਗਈ। ਚੰਗੀ ਜਾਂ ਮਾੜੀ ਜਾਤਿ ਵਾਲੇ ਜਿਸ ਨੇ ਵੀ ਨਾਮ ਨੂੰ ਧਿਆਇਆ, ਉਨ੍ਹਾਂ ਨੇ ਪਰਮ ਸ੍ਰੇਸ਼ਠ ਪਦਾਰਥ (ਨਾਮ) ਪ੍ਰਾਪਤ ਕਰ ਲਿਆ। ਹਰਿ ਹਰਿ ਦਾ (ਨਾਮ) ਜਪ, ਹਰਿ ਹਰਿ ਦਾ ਨਾਮ ਜਪ, (ਇਹ) ਮੇਰੇ ਮਨ ਨੂੰ ਚੰਗਾ ਲਗਿਆ ਹੈ।੩। ਹੇ ਹਰਿ! (ਆਪਣੀ ਕ੍ਰਿਪਾ) ਕਰੋ, ਹੇ ਹਰਿ! (ਆਪਣੀ) ਕ੍ਰਿਪਾ ਕਰੋ, ਕ੍ਰਿਪਾ ਕਰਕੇ (ਭਵ-ਸਾਗਰ ਵਿਚੋਂ) ਬਚਾ ਲਵੋ। ਅਸੀਂ ਪਾਪੀ, ਅਸੀਂ ਪਾਪੀ, ਗੁਣ-ਹੀਨ ਅਤੇ ਗ਼ਰੀਬ ਹਾਂ, (ਫਿਰ ਵੀ) ਤੁਹਾਡੇ ਹਾਂ। ਅਸੀਂ ਪਾਪੀ, ਗੁਣ-ਹੀਨ ਅਤੇ ਗ਼ਰੀਬ ਤੁਹਾਡੇ ਹਾਂ। ਹੇ ਦਇਆ ਕਰਨ ਵਾਲੇ ਹਰਿ! (ਤੇਰੀ) ਸ਼ਰਣ ਵਿਚ ਹਾਂ। ਤੂੰ ਦੁਖਾਂ ਨੂੰ ਨਸ਼ਟ ਕਰਨ ਵਾਲਾ, ਸਭ ਸੁਖਾਂ ਦਾ ਦਾਤਾ ਹੈਂ। ਅਸੀਂ ਪੱਥਰ ਹਾਂ, (ਤੇਰੇ) ਤਰਾਏ ਹੀ (ਭਵ-ਸਾਗਰ) ਤਰ ਸਕਦੇ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਸਤਿਗੁਰੂ ਨੂੰ ਮਿਲ ਕੇ ਪ੍ਰਭੂ ਦੇ (ਨਾਮ-) ਰਸ ਨੂੰ ਪ੍ਰਾਪਤ ਕੀਤਾ ਹੈ, (ਉਨ੍ਹਾਂ ਨੂੰ) ਨਾਮ ਨੇ ਬਚਾ ਲਿਆ ਹੈ। ਹੇ ਹਰਿ! (ਆਪਣੀ ਕ੍ਰਿਪਾ) ਕਰੋ, ਹੇ ਹਰਿ! (ਆਪਣੀ) ਕ੍ਰਿਪਾ ਕਰੋ, ਕ੍ਰਿਪਾ ਕਰਕੇ (ਭਵ-ਸਾਗਰ ਵਿਚੋਂ) ਬਚਾ ਲਵੋ।੪।੪।

**ਵਡਹੰਸੁ ਮਹਲਾ ੪ ਘੋੜੀਆ**

ਹੇ ਜੀ! ਦੇਹ ਰੂਪ ਘੋੜੀ (*ਤੇਜਨਿ*) ਹੈ (ਜਿਸ ਨੂੰ) ਪ੍ਰਭੂ ਨੇ ਪੈਦਾ ਕੀਤਾ ਹੈ। ਮਾਨਵ ਜਨਮ ਧੰਨ ਹੈ (ਜੋ ਪਿਛਲੇ ਜਨਮਾਂ ਦੇ) ਪੁੰਨਾਂ ਕਰਕੇ ਪਾਇਆ ਹੈ। ਮਾਨਵ ਜਨਮ ਵੱਡੇ ਪੁੰਨਾਂ ਕਰਕੇ ਪਾਇਆ ਹੈ, ਸੁਨਹਿਰੀ ਦੇਹ ਚੰਗੀ ਹੈ। (ਜੇ ਦੇਹ) ਗੁਰੂ ਦੁਆਰਾ (ਪ੍ਰੇਮ ਮਈ) ਗੂੜ੍ਹਾ ਰੰਗ ਪ੍ਰਾਪਤ ਕਰ ਲਵੇ, (ਤਾਂ) ਹਰਿ ਹਰਿ ਹਰਿ (ਜਪਣ ਨਾਲ) ਨਵੇਂ ਰੰਗ ਨਾਲ ਰੰਗੀ ਜਾਂਦੀ ਹੈ। ਇਹ ਦੇਹ ਬਹੁਤ ਸੁੰਦਰ ਹੈ, ਜਿਸ ਨਾਲ ਹਰਿ (ਦਾ ਨਾਮ) ਜਪਿਆ ਜਾ ਸਕਦਾ ਹੈ ਅਤੇ ਹਰਿ ਹਰਿ ਨਾਮ (ਦੇ ਜਪਣ ਨਾਲ ਇਹ) ਸ਼ੋਭਾਸ਼ਾਲੀ ਬਣਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਇਹ ਦੇਹ) ਵਡਿਆਂ ਭਾਗਾਂ ਕਰਕੇ ਪਾਈ ਹੈ, ਨਾਮ (ਇਸ ਦਾ) ਮੱਦਦਗਾਰ ਹੈ, (ਇਸ ਨੂੰ) ਪ੍ਰਭੂ ਨੇ ਪੈਦਾ ਕੀਤਾ ਹੈ।੧। ਪ੍ਰਭੂ ਦੇ ਗੁਣਾਂ ਨੂੰ ਬੁਝ ਕੇ (ਮੈਂ) ਦੇਹ ਰੂਪ ਘੋੜੀ ਉਤੇ ਕਾਠੀ (*ਜੀਨੁ*) ਪਾਉਂਦਾ ਹਾਂ। ਹੇ ਜੀ! (ਇਸ ਘੋੜੀ ਉਪਰ) ਚੜ੍ਹ ਕੇ ਔਖੇ ਤਰੇ ਜਾ ਸਕਣ ਵਾਲੇ ਸਮੁੰਦਰ ਤੋਂ ਪਾਰ ਲੰਘਦਾ ਹਾਂ। (ਸੰਸਾਰ ਸਾਗਰ) ਬਹੁਤ ਭਿਆਨਕ ਹੈ, (ਇਸ ਵਿਚ) ਅਨੇਕ ਤਰੰਗਾਂ ਹਨ, ਗੁਰੂ ਹੀ ਪਾਰ ਲੰਘਾ ਸਕਦਾ ਹੈ। ਹਰਿ (ਨਾਮ ਰੂਪ) ਜਹਾਜ਼ ਰਾਹੀਂ ਕੋਈ ਵਡਿਆਂ ਭਾਗਾਂ ਵਾਲਾ ਹੀ (ਪਾਰ) ਲੰਘਦਾ ਹੈ ਅਤੇ ਗੁਰੂ ਰੂਪ ਮਲਾਹ ਸ਼ਬਦ ਦੁਆਰਾ ਤਾਰਦਾ ਹੈ। (ਇਸ ਜਹਾਜ਼ ਉਤੇ ਸਵਾਰ ਜਿਗਿਆਸੂ) ਹਰ ਰੋਜ਼ ਹਰਿ (-ਨਾਮ) ਵਿਚ ਰੰਗੀਜ ਕੇ ਹਰਿ-ਗੁਣ ਗਾਉਂਦਾ ਹੈ ਅਤੇ ਹਰਿ-(ਨਾਮ) ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਹ ਮਨੁੱਖ) ਹਰਿ ਦਾ ਨਿਰਵਾਣ ਪਦ ਪ੍ਰਾਪਤ ਕਰ ਲੈਂਦਾ ਹੈ, (ਜੋ) ਹਰਿ ਦਾ ਉਤਮ ਅਤੇ ਚੰਗਾ ਪਦ ਹੈ।੨।

(ਜਿਸ ਮਨੁੱਖ ਨੂੰ) ਗੁਰੂ ਨੇ ਗਿਆਨ ਦ੍ਰਿੜ੍ਹ ਕਰਾ ਦਿੱਤਾ ਹੈ, (ਮਾਨੋ ਦੇਹ ਰੂਪ ਘੋੜੀ ਦੇ) ਮੂੰਹ

ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥
ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ॥
ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ ॥
ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ ॥
ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ ॥੩॥
ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮ ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ ਰਾਮ ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ॥
ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ॥
ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ ॥
ਜਨ ਨਾਨਕ ਹਰਿ ਵਰੁ ਪਾਇਆ ਮੰਗਲੁ ਮਿਲਿ ਸੰਤ ਜਨਾ ਵਾਧਾਈ ॥੪॥੧॥੫॥

ਵਡਹੰਸੁ ਮਹਲਾ ੪ ॥
ਦੇਹ ਤੇਜਨੜੀ ਹਰਿ ਨਵ ਰੰਗੀਆ ਰਾਮ ॥ ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥
ਗਿਆਨ ਮੰਗੀ ਹਰਿ ਕਥਾ ਚੰਗੀ ਹਰਿ ਨਾਮੁ ਗਤਿ ਮਿਤਿ ਜਾਣੀਆ ॥
ਸਭੁ ਜਨਮੁ ਸਫਲਿਉ ਕੀਆ ਕਰਤੈ ਹਰਿ ਰਾਮ ਨਾਮਿ ਵਖਾਣੀਆ ॥
ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ ਹਰਿ ਭਗਤਿ ਹਰਿ ਜਨ ਮੰਗੀਆ ॥
ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ ਚੰਗੀਆ ॥੧॥
ਦੇਹ ਕੰਚਨ ਜੀਨੁ ਸੁਵਿਨਾ ਰਾਮ ॥ ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥
ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ ॥
ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ ਵਡਭਾਗੀ ਹਰਿ ਰੰਗ ਹਰਿ ਬਣੇ ॥
ਹਰਿ ਮਿਲੇ ਸੁਆਮੀ ਅੰਤਰਜਾਮੀ ਹਰਿ ਨਵਤਨ ਹਰਿ ਨਵ ਰੰਗੀਆ ॥
ਨਾਨਕੁ ਵਖਾਣੈ ਨਾਮੁ ਜਾਣੈ ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥

ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ॥
ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥
ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾਧਨ ਕੰਤਿ ਪਿਆਰੀ ॥
ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ ॥
ਹਰਿ ਰੰਗਿ ਰਾਤੀ ਸਹਜੇ ਮਾਤੀ ਹਰਿ ਪ੍ਰਭੁ ਹਰਿ ਹਰਿ ਪਾਇਆ ॥
ਨਾਨਕ ਜਨੁ ਹਰਿ ਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ ॥੩॥

ਵਿਚ ਲਗਾਮ (*ਕੜੀਆਲੁ*) ਦੇ ਦਿੱਤੀ ਹੈ। ਸ਼ਰੀਰ/ਹਿਰਦੇ ਵਿਚ (ਜੋ) ਹਰਿ ਦਾ ਪ੍ਰੇਮ ਹੈ, (ਇਹ ਮਾਨੋ) ਚਾਬਕ ਲਗਾਣਾ ਹੈ। ਸ਼ਰੀਰ (ਵਿਚ ਪੈਦਾ ਹੋਏ) ਹਰਿ ਦੇ ਪ੍ਰੇਮ ਦੀ ਚਾਬਕ ਲਗਾ ਕੇ ਮਨ ਜਿਤ ਲਈਦਾ ਹੈ, (ਪਰ ਇਹ ਮਨ) ਗੁਰਮੁਖ ਹੀ ਜਿਤਦਾ ਹੈ। (ਗੁਰਮੁਖ ਸਾਧਕ) ਨ ਘੜੇ ਜਾ ਸਕਣ ਵਾਲੇ (ਮਨ ਨੂੰ) ਗੁਰੂ ਦਾ ਸ਼ਬਦ ਪ੍ਰਾਪਤ ਕਰਕੇ ਘੜ ਲੈਂਦਾ ਹੈ ਅਤੇ ਹਰਿ-ਨਾਮ ਰੂਪ ਅੰਮ੍ਰਿਤ (*ਅਪਿਉ*) ਰਸ ਪੀਂਦਾ ਹੈ। (ਉਹ) ਗੁਰੂ ਦੁਆਰਾ ਉਚਾਰੀ ਬਾਣੀ ਨੂੰ ਕੰਨਾਂ ਨਾਲ ਸੁਣ ਕੇ ਹਰਿ ਦੇ ਪ੍ਰੇਮ ਨੂੰ (ਦੇਹ ਰੂਪ) ਘੋੜੀ ਉਤੇ ਚੜ੍ਹਾ ਲਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਮਨੁੱਖ ਜੀਵਨ ਦਾ) ਮਾਰਗ ਬਹੁਤ ਲੰਬਾ ਅਤੇ ਬਿਖੜਾ ਹੈ, (ਪਰ ਗੁਰੂ) ਪਾਰ ਲੰਘਾ ਦਿੰਦਾ ਹੈ।੩। ਦੇਹ ਘੋੜੀ (*ਤੇਜਨਿ*) ਹੈ (ਜਿਸ ਨੂੰ) ਪ੍ਰਭੂ ਨੇ ਪੈਦਾ ਕੀਤਾ ਹੈ। ਜਿਸ (ਦੇਹ ਰੂਪ ਘੋੜੀ ਰਾਹੀਂ ਮਨੁੱਖ) ਹਰਿ-ਪ੍ਰਭੂ (ਦਾ ਨਾਮ) ਜਪਦਾ ਹੈ, (ਉਹ ਦੇਹ ਰੂਪ) ਘੋੜੀ (*ਤੁਖਾਈਆ*) ਧੰਨ ਧੰਨ ਹੈ। ਜਿਸ (ਦੇਹ ਰੂਪ ਘੋੜੀ ਰਾਹੀਂ ਮਨੁੱਖ) ਹਰਿ ਪ੍ਰਭੂ ਨੂੰ ਜਪਦਾ ਹੈ, ਉਹ (ਦੇਹ) ਧੰਨ ਹੈ, (ਉਸ ਨੂੰ) ਸ਼ਾਬਾਸ਼ ਹੈ। (ਇਹ ਪ੍ਰਾਪਤੀ) ਧੁਰ ਦਰਗਾਹੋਂ ਕਿਰਤ ਕਰਮਾਂ ਦੇ ਜੁੜ ਜਾਣ ਕਰਕੇ ਹੋਈ ਹੈ। ਦੇਹ ਰੂਪ ਘੋੜੀ ਉਤੇ ਚੜ੍ਹਾ ਕੇ (ਗੁਰੂ) ਬਿਖੜੇ (ਮਾਰਗ ਤੋਂ) ਪਾਰ ਲੰਘਾਉਂਦਾ ਹੈ। (ਉਸ) ਗੁਰੂ ਰਾਹੀਂ ਪਰਮਾਨੰਦ (ਨੂੰ ਪ੍ਰਾਪਤ ਕਰਨ ਲਈ) ਮਿਲ। ਪੂਰੇ ਗੁਰੂ ਨੇ (ਜੀਵ-ਇਸਤਰੀ ਦਾ) ਹਰਿ ਪ੍ਰਭੂ ਨਾਲ ਵਿਆਹ ਰਚਾਇਆ ਹੈ ਅਤੇ ਸੰਤ ਜਨਾਂ ਨਾਲ ਮਿਲ ਕੇ ਜੰਞ ਆ ਗਈ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜੀਵ-ਰੂਪ ਇਸਤਰੀ ਨੇ) ਹਰਿ-ਵਰ ਪਾ ਲਿਆ ਹੈ, ਮੰਗਲਮਈ (ਗਾਨ) ਹੋ ਰਿਹਾ ਹੈ ਅਤੇ ਸੰਤ-ਜਨਾਂ ਵਲੋਂ ਵਧਾਈ ਮਿਲ ਰਹੀ ਹੈ।੪।੧।੫।

**ਵਡਹੰਸੁ ਮਹਲਾ ੪**

ਦੇਹ (ਰੂਪ ਸੁੰਦਰ) ਘੋੜੀ (*ਤੇਜਨੜੀ*) ਹਰਿ (ਦੇ ਪ੍ਰੇਮ ਵਿਚ ਸਦਾ) ਨਵੇਂ ਰੰਗ ਵਿਚ ਰੰਗੀ ਰਹਿੰਦੀ ਹੈ। (ਇਹ) ਗੁਰੂ ਕੋਲੋਂ ਹਰਿ ਦਾ ਉਤਮ ਗਿਆਨ (*ਗੁਣਗਿਆਨੁ*) ਮੰਗਦੀ ਹੈ। (ਇਸ ਨੇ ਗੁਰੂ ਪਾਸੋਂ) ਗਿਆਨ ਅਤੇ ਹਰਿ ਦੀ ਚੰਗੀ ਕਥਾ ਮੰਗੀ ਹੈ। (ਇਸ ਤਰ੍ਹਾਂ ਇਸ ਨੇ) ਹਰਿ-ਨਾਮ ਦੀ ਗਤਿ ਅਤੇ ਮਰਯਾਦਾ ਜਾਣ ਲਈ ਹੈ। ਕਰਤਾਰ ਨੇ ਇਸ ਦਾ ਜਨਮ ਸਫਲ ਕਰ ਦਿੱਤਾ ਹੈ (ਕਿਉਂਕਿ ਇਹ) ਹਰਿ-ਨਾਮ ਦਾ ਬਖਾਨ ਕਰਦੀ ਹੈ। ਹਰਿ ਦੇ ਸੇਵਕ ਹਰਿ-ਨਾਮ ਦੀ ਸਰਾਹਨਾ ਕਰਕੇ ਅਤੇ ਹਰਿ ਪ੍ਰਭੂ (ਦੇ ਗੁਣ ਗਾ ਕੇ) ਹਰਿ-ਭਗਤੀ ਮੰਗਦੇ ਹਨ। ਦਾਸ ਨਾਨਕ ਕਹਿੰਦਾ ਹੈ—ਹੇ ਸੰਤੋ! ਸੁਣੋ, ਗੋਬਿੰਦ ਹਰਿ ਦੀ ਭਗਤੀ ਸਰਬੋਤਮ ਹੈ।੧। ਦੇਹ (ਰੂਪ ਘੋੜੀ) ਸੋਨੇ ਵਰਗੀ ਹੈ, (ਅਤੇ ਉਪਰ) ਕਾਠੀ ਵੀ ਸੋਨੇ ਦੀ ਹੀ ਹੈ। ਹਰਿ ਹਰਿ ਨਾਮ ਰੂਪ ਰਤਨ ਨਾਲ ਜੜ੍ਹੀ ਹੋਈ ਹੈ। (ਇਸ ਨੇ) ਪ੍ਰਭੂ ਦੇ ਨਾਮ ਰੂਪ ਰਤਨ ਨਾਲ ਜੜ੍ਹੀ ਹੋਈ (ਕਾਠੀ) ਪਾ ਲਈ ਹੈ, (ਇਸ ਤਰ੍ਹਾਂ ਇਸ ਨੂੰ ਮਾਨੋ) ਹਰਿ ਮਿਲ ਪਏ ਹਨ ਅਤੇ ਹਰਿ ਦੇ ਗੁਣਾਂ (ਦੇ ਅੰਦਰ ਵਸਣ ਨਾਲ) ਬਹੁਤ ਸੁਖ ਮਿਲ ਗਏ ਹਨ। (ਜਿਸ ਨੇ) ਗੁਰੂ ਸ਼ਬਦ ਪ੍ਰਾਪਤ ਕੀਤਾ ਹੈ, (ਉਸ ਨੇ) ਹਰਿ-ਨਾਮ ਨੂੰ ਆਰਾਧਿਆ ਹੈ। (ਉਹ) ਵਡਿਆਂ ਭਾਗਾਂ ਵਾਲੇ ਹਨ (ਜਿਨ੍ਹਾਂ ਨੇ) ਪ੍ਰਭੂ ਦਾ ਪ੍ਰੇਮ (ਪ੍ਰਾਪਤ ਕੀਤਾ ਹੈ ਅਤੇ ਉਹ) ਹਰਿ ਦੇ ਬਣ ਗਏ ਹਨ। (ਉਸ ਨੂੰ) ਸੁਆਮੀ, ਅੰਤਰਯਾਮੀ ਪ੍ਰਭੂ ਮਿਲ ਪਏ ਹਨ, (ਜੋ) ਹਰਿ ਨਿਤ ਨਵੀਨ ਅਤੇ ਨਵੇਂ ਰੰਗ ਵਾਲੇ ਹਨ। ਨਾਨਕ ਦਾ ਕਥਨ ਹੈ ਕਿ (ਜੋ) ਨਾਮ ਨੂੰ ਜਾਣ ਲੈਂਦਾ ਹੈ, (ਉਹ) ਹਰਿ ਪ੍ਰਭੂ ਤੋਂ (ਸਦਾ) ਹਰਿ-ਨਾਮ ਮੰਗਦਾ ਹੈ।੨।

ਗੁਰੂ ਨੇ (ਦੇਹ ਰੂਪ ਘੋੜੀ ਦੇ) ਮੂੰਹ ਵਿਚ ਲਗਾਮ ਪਾ ਕੇ (ਉਸ ਦੇ ਸਿਰ ਉਪਰ) ਕੁੰਡਾ ਰਖ ਦਿੱਤਾ ਹੈ। (ਉਸ ਦਾ) ਮਨ ਰੂਪ ਹਾਥੀ ਗੁਰੂ ਦੇ ਸ਼ਬਦ ਕਰਕੇ ਵਸ ਵਿਚ ਆ ਗਿਆ ਹੈ। (ਜਿਸ ਵਿਅਕਤੀ ਦਾ) ਮਨ ਕਾਬੂ ਵਿਚ ਆ ਗਿਆ, (ਉਸ ਨੇ) ਪਰਮ-ਪਦ ਪ੍ਰਾਪਤ ਕਰ ਲਿਆ। (ਉਹ ਜੀਵ-) ਇਸਤਰੀ ਪਤੀ ਨੂੰ ਪਿਆਰੀ (ਲਗਣ ਲਗੀ)। (ਉਸ ਦੇ) ਅੰਦਰ ਹਰਿ ਨਾਲ ਪ੍ਰੇਮ ਪੈ ਗਿਆ, (ਉਹ) ਨਾਰੀ ਹੁਣ ਹਰਿ ਪ੍ਰਭੂ ਦੇ ਘਰ ਵਿਚ ਸ਼ੋਭਾ ਪਾਉਂਦੀ ਹੈ। (ਉਹ) ਹਰਿ ਦੇ ਪ੍ਰੇਮ ਵਿਚ ਰੰਗੀ ਹੋਈ ਸਹਿਜ ਅਵਸਥਾ ਵਿਚ ਮਸਤ ਹੈ ਅਤੇ ਹਰਿ ਹਰਿ ਜਪ ਕੇ (ਉਸ ਨੇ) ਹਰਿ-ਪ੍ਰਭੂ ਪਾ ਲਿਆ ਹੈ। ਹਰਿ ਦਾ ਸੇਵਕ ਨਾਨਕ ਦਾਸ ਕਹਿੰਦਾ ਹੈ ਕਿ ਵਡਿਆਂ ਭਾਗਾਂ ਵਾਲੇ ਹੀ ਹਰਿ ਹਰਿ (ਦਾ

ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ॥
ਮਿਲਿ ਸਤਿਗੁਰ ਜੀ ਮੰਗਲੁ ਗਾਇਆ ਰਾਮ ॥
ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ ॥
ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗ ਕੀ ॥
ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ ॥
ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥

ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ ॥
ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ ॥
ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ॥
ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ ॥
ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥
ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥੧॥
ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥ ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ॥
ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅਦੇਸਾ ॥
ਸੋ ਪ੍ਰਭੁ ਪਾਇਆ ਕਤਹਿ ਨ ਜਾਇਆ ਸਦਾ ਸਦਾ ਸੰਗਿ ਬੈਸਾ ॥
ਪ੍ਰਭ ਜੀ ਭਾਣਾ ਸਚਾ ਮਾਣਾ ਪ੍ਰਭਿ ਹਰਿ ਧਨੁ ਸਹਜੇ ਦੀਤਾ ॥
ਕਹੁ ਨਾਨਕ ਤਿਸੁ ਜਨ ਬਲਿਹਾਰੀ ਤੇਰਾ ਦਾਨੁ ਸਭਨੀ ਹੈ ਲੀਤਾ ॥੨॥

ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ॥ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ॥
ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ ਬਹੁਤੁ ਖਜਾਨਾ ॥
ਸਿਖ ਸੇਵਕ ਸਭਿ ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ॥
ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ ॥
ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ ਕਰੰਉ ਲਿਵ ਲਾਏ ॥੩॥
ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥
ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥
ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥
ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥
ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥੧॥

ਸਲੋਕੁ ॥
ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ॥
ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ॥੧॥
ਛੰਤੁ ॥
ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥

ਨਾਮ) ਸਿਮਰਦੇ ਹਨ ।੩। ਹੇ ਜੀ! ਦੇਹ ਰੂਪ ਘੋੜੀ ਹੈ ਜਿਸ ਰਾਹੀਂ ਹਰਿ ਪਾਇਆ ਜਾ ਸਕੀਦਾ ਹੈ। ਹੇ ਜੀ! ਸਤਿਗੁਰੂ ਨੂੰ ਮਿਲ ਕੇ ਖ਼ੁਸ਼ੀ ਦਾ ਗੀਤ ਗਾਇਆ ਜਾਂਦਾ ਹੈ। (ਜੋ) ਹਰਿ ਦਾ ਸੇਵਕ ਸੇਵਾ ਭਾਵ ਨਾਲ ਸੇਵਕੀ ਕਰਦਾ ਹੈ ਅਤੇ ਰਾਮ-ਨਾਮ ਦਾ ਮੰਗਲਮਈ ਗੀਤ ਗਾਉਂਦਾ ਹੈ, (ਉਹ) ਪ੍ਰਭੂ ਦੇ ਆਨੰਦਮਈ ਮਹਲ ਵਿਚ ਜਾ ਪਹੁੰਚਦਾ ਹੈ ਅਤੇ ਹਰਿ ਦੇ ਪ੍ਰੇਮ ਦਾ ਰੰਗ ਮਾਣਦਾ ਹੈ। (ਉਹ) ਪ੍ਰੇਮ ਸਹਿਤ ਮਨ ਵਿਚ ਪ੍ਰਭੂ ਦੇ ਗੁਣ ਗਾਉਂਦਾ ਹੈ ਅਤੇ ਗੁਰੂ ਦੀ ਮਤਿ ਅਨੁਸਾਰ ਮਨ ਵਿਚ ਹਰਿ ਦਾ ਧਿਆਨ ਧਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਹਰਿ ਕ੍ਰਿਪਾ ਕਰਦਾ ਹੈ, (ਉਹ) ਦੇਹ ਰੂਪ ਘੋੜੀ ਉਪਰ ਚੜ੍ਹ ਕੇ ਹਰਿ ਨੂੰ ਪ੍ਰਾਪਤ ਕਰ ਲੈਂਦਾ ਹੈ।੪।੨।੬।

**ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪**

ਹੇ ਜੀ! ਗੁਰੂ ਨੂੰ ਮਿਲ ਕੇ (ਮੈਨੂੰ) ਪਿਆਰਾ ਰਾਮ ਲਭ ਪਿਆ ਹੈ। ਇਹ ਤਨ ਮਨ (ਮੈਂ) ਗੁਰੂ ਤੋਂ ਵਾਰ ਦਿੱਤਾ ਹੈ। ਤਨ ਮਨ (ਵਾਰ) ਦਿੱਤਾ ਹੈ, ਭਵਸਾਗਰ ਪਾਰ ਕਰ ਲਿਆ ਹੈ ਅਤੇ ਜਮ ਦੀ ਮੁਥਾਜੀ ਮੁਕ ਗਈ ਹੈ। (ਮੈਂ ਪ੍ਰਭੂ ਦਾ ਨਾਮ ਰੂਪ) ਅੰਮ੍ਰਿਤ ਪੀਤਾ ਹੈ, ਸਥਿਰ ਹੋ ਗਿਆ ਹਾਂ (ਅਤੇ ਸੰਸਾਰ ਵਿਚ) ਆਉਣਾ ਜਾਣਾ ਖ਼ਤਮ ਹੋ ਗਿਆ ਹੈ। ਉਸ (ਪ੍ਰਭੂ) ਦਾ ਘਰ ਲਭ ਪਿਆ ਹੈ, ਸਹਿਜ ਸਮਾਧੀ ਲਗ ਗਈ ਹੈ ਅਤੇ ਹਰਿ ਦਾ ਨਾਮ (ਮੇਰਾ ਜੀਵਨ-) ਆਧਾਰ ਬਣ ਗਿਆ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਸੁਖ ਪੂਰਵਕ ਮੌਜਾਂ ਮਾਣ ਰਿਹਾ ਹਾਂ, ਪੂਰੇ ਗੁਰੂ ਨੂੰ ਨਮਸਕਾਰ ਹੈ।੧। ਹੇ ਮੇਰੇ ਸੱਜਣ ਮਿਤਰ ਜੀ! ਸੁਣ, ਗੁਰੂ ਨੇ (ਮੈਨੂੰ) ਸੱਚੇ ਸ਼ਬਦ ਦੇ ਰੂਪ ਵਿਚ ਮੰਤ੍ਰ ਦਿੱਤਾ। (ਮੈਂ) ਸੱਚੇ ਸ਼ਬਦ ਨੂੰ ਆਰਾਧਿਆ, ਮੰਗਲਮਈ ਜਸ ਗਾਇਆ ਅਤੇ ਮਨ ਵਿਚੋਂ ਅੰਦੇਸ਼ੇ ਦੂਰ ਹੋ ਗਏ। ਉਹ ਪ੍ਰਭੂ ਪਾ ਲਿਆ ਹੈ, (ਜੋ) ਕਿਤੇ ਨਹੀਂ ਜਾਂਦਾ, ਸਦਾ ਸਦਾ ਨਾਲ ਬੈਠਦਾ ਹੈ। (ਜੋ) ਪ੍ਰਭੂ ਨੂੰ ਚੰਗਾ ਲਗਦਾ ਹੈ, (ਉਸ ਨੂੰ) ਸੱਚਾ ਮਾਣ (ਮਿਲਦਾ ਹੈ), ਪ੍ਰਭੂ ਨੇ ਸਹਿਜੇ ਹੀ (ਉਸ ਨੂੰ) ਹਰਿ (ਦੇ ਨਾਮ ਦਾ) ਧਨ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਉਸ ਸੇਵਕ ਤੋਂ ਬਲਿਹਾਰ ਹਾਂ, (ਜਿਸ ਤੋਂ) ਸਭ ਨੇ ਤੇਰੇ (ਨਾਮ ਦਾ) ਦਾਨ ਗ੍ਰਹਿਣ ਕੀਤਾ ਹੈ।੨।

(ਹੇ ਪਰਮਾਤਮਾ! ਜੇ) ਤੈਨੂੰ ਚੰਗਾ ਲਗਿਆ, ਤਾਂ (ਅਸੀਂ) ਪੂਰੀ ਤਰ੍ਹਾਂ ਰਜ ਗਏ। ਮਨ ਠੰਢਾ ਹੋ ਗਿਆ, ਸਭ ਤ੍ਰਿਸ਼ਨਾ ਬੁਝ ਗਈ। ਮਨ ਠੰਢਾ ਹੋ ਗਿਆ, ਪਿਆਸ ਖ਼ਤਮ ਹੋ ਗਈ (ਅਤੇ ਨਾਮ ਰੂਪ) ਵੱਡਾ ਖ਼ਜ਼ਾਨਾ ਪ੍ਰਾਪਤ ਕਰ ਲਿਆ। ਸਾਰੇ ਸਿੱਖ ਸੇਵਕ ਖਾਣ ਲਗ ਗਏ, ਮੈਂ ਸਤਿਗੁਰੂ ਤੋਂ ਕੁਰਬਾਨ ਹਾਂ। ਖਸਮ ਦੇ ਰੰਗ ਵਿਚ ਰੰਗੀਜ ਕੇ (ਅਸੀਂ) ਨਿਰਭੈ ਹੋ ਗਏ ਅਤੇ ਜਮ ਦਾ ਡਰ ਦੂਰ ਕਰ ਦਿੱਤਾ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਸੇਵਕ ਸਦਾ (ਤੇਰੇ) ਸੰਗ ਰਹਾਂ ਅਤੇ ਲਿਵ ਲਗਾ ਕੇ ਤੇਰੀ ਭਗਤੀ ਕਰਦਾ ਰਹਾਂ।੩। ਹੇ ਜੀ! ਮੇਰੀ ਆਸਾ ਤੇ ਮਨਸਾ ਪੂਰੀਆਂ ਹੋ ਗਈਆਂ ਹਨ। ਮੈਂ ਗੁਣ-ਹੀਨ ਹਾਂ, ਸਭ ਗੁਣ ਤੇਰੇ ਹੀ ਹਨ। ਹੇ ਮੇਰੇ ਠਾਕੁਰ! ਸਭ ਗੁਣ ਤੇਰੇ ਹਨ, ਕਿਹੜੇ ਮੂੰਹ ਨਾਲ ਤੇਰੀ ਸਰਾਹਨਾ ਕਰਾਂ। (ਤੁਸੀਂ) ਮੇਰਾ ਗੁਣ ਅਤੇ ਔਗੁਣ ਕੁਝ ਵੀ ਨਹੀਂ ਵਿਚਾਰਿਆ ਅਤੇ ਛਿਣ ਭਰ ਵਿਚ ਬਖ਼ਸ਼ ਦਿੱਤਾ। ਮੈਂ (ਮਾਨੋ ਨਾਮ ਰੂਪ) ਨੌਂ ਖ਼ਜ਼ਾਨੇ ਪਾ ਲਏ, (ਮਨ ਵਿਚ) ਖ਼ੁਸ਼ੀਆਂ ਹੋਣ ਲਗੀਆਂ ਅਤੇ ਅਨਹਦ ਵਾਜੇ ਵਜਣ ਲਗ ਗਏ। ਨਾਨਕ ਦਾ ਕਥਨ ਹੈ ਕਿ ਮੈਂ (ਹਿਰਦੇ ਰੂਪ) ਘਰ ਵਿਚ ਵਰ ਨੂੰ ਪਾ ਲਿਆ ਅਤੇ ਮੇਰੇ ਸਾਰੇ ਝੋਰੇ ਦੂਰ ਹੋ ਗਏ।੪।੧।

**ਸਲੋਕ :** (ਹੇ ਮਨ!) ਝੂਠਿਆਂ (ਪਦਾਰਥਾਂ) ਬਾਰੇ ਕੀ ਸੁਣਦਾ ਹੈਂ, ਇਹ ਹਵਾ ਦੇ ਝੋਲਿਆਂ (ਵਾਂਗ ਉਡ) ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਈਸ਼ਵਰੀ ਦਰਗਾਹ ਵਿਚ) ਉਹ ਕੰਨ (*ਸੁਣੀਅਰ*) ਪ੍ਰਵਾਨ ਚੜ੍ਹਦੇ ਹਨ ਜੋ ਸੱਚੇ ਸੁਆਮੀ (ਦਾ ਜਸ) ਸੁਣਦੇ ਹਨ।੧।

**ਛੰਤ:** (ਮੈਂ) ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ, ਜਿਨ੍ਹਾਂ ਨੇ (ਆਪਣੇ) ਕੰਨਾਂ ਨਾਲ ਪ੍ਰਭੂ ਦਾ (ਜਸ) ਸੁਣਿਆ

ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥
ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥
ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ ॥
ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥
ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥

ਸਲੋਕੁ ॥
ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥*

ਛੰਤੁ ॥
ਜਿਨੀ ਹਰਿ ਪ੍ਰਭੁ ਡਿਠਾ ਤਿਨ ਕੁਰਬਾਣੇ ਰਾਮ ॥
ਸੇ ਸਾਚੀ ਦਰਗਹ ਭਾਣੇ ਰਾਮ ॥
ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ ॥
ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ ॥
ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ ॥
ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕੈ ਸਦ ਕੁਰਬਾਣੇ ॥੨॥

ਸਲੋਕੁ ॥
ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥
ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥੧॥

ਛੰਤੁ ॥
ਤਿਨ ਖੰਨੀਐ ਵੰਞਾਂ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥
ਜਨ ਚਾਖਿ ਅਘਾਣੇ ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥
ਹਰਿ ਮਨਹਿ ਮੀਠਾ ਪ੍ਰਭੂ ਤੂਠਾ ਅਮਿਉ ਵੂਠਾ ਸੁਖ ਭਏ ॥
ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ ਈਸਹ ਜੈ ਜਏ ॥
ਮੋਹ ਰਹਤ ਬਿਕਾਰ ਥਾਕੇ ਪੰਚ ਤੇ ਸੰਗੁ ਤੂਟਾ ॥
ਕਹੁ ਨਾਨਕ ਤਿਨ ਖੰਨੀਐ ਵੰਞਾ ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥

ਸਲੋਕੁ ॥
ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ॥੧॥

ਛੰਤੁ ॥
ਮਿਲਿ ਜਲੁ ਜਲਹਿ ਖਟਾਨਾ ਰਾਮ ॥ ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥
ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥
ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥
ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 1099-1100 (ਡਖਣਾ 16) ਉਪਰ ਵੀ ਆਉਂਦਾ ਹੈ।

ਹੈ। ਉਹ ਸਹਿਜ ਸੁਭਾਵਿਕ ਸੁਖੀ ਹੋ ਗਏ ਹਨ, ਜਿਨ੍ਹਾਂ ਨੇ (ਆਪਣੀ) ਜੀਭ ਨਾਲ ਹਰਿ ਹਰਿ (ਨਾਮ) ਨੂੰ ਉਚਾਰਿਆ ਹੈ। ਉਹ ਸਹਿਜੇ ਹੀ ਸੁਖੀ ਹਨ ਅਤੇ ਅਮੋਲਕ ਗੁਣਾਂ ਵਾਲੇ ਹਨ, (ਉਹ) ਜਗਤ ਦਾ ਉੱਧਾਰ ਕਰਨ ਹੀ ਆਏ ਹਨ। (ਇਸ) ਭਵ-ਸਾਗਰ ਤੋਂ ਪ੍ਰਭੂ ਦੇ ਚਰਣਾਂ ਰੂਪ ਜਹਾਜ਼ ਨੇ ਕਿਤਨੇ ਹੀ ਪਾਰ ਲੰਘਾ ਦਿੱਤੇ ਹਨ। ਜਿਨ੍ਹਾਂ ਉਪਰ ਮੇਰੇ ਸੁਆਮੀ ਨੇ ਕ੍ਰਿਪਾ ਕੀਤੀ ਹੈ, ਉਨ੍ਹਾਂ ਦੇ (ਕਰਮਾਂ ਦਾ) ਲੇਖਾ ਨਹੀਂ ਗਿਣਿਆ ਹੈ। ਨਾਨਕ ਦਾ ਕਥਨ ਹੈ ਕਿ ਉਸ (ਸਾਧਕ) ਤੋਂ ਮੈਂ ਸਦਕੇ ਹਾਂ, ਜਿਸ ਨੇ ਕੰਨਾਂ ਨਾਲ ਪ੍ਰਭੂ (ਦਾ ਜਸ) ਸੁਣਿਆ ਹੈ।੧।

**ਸਲੋਕ :** (ਮੈਂ) ਅੱਖਾਂ ਨਾਲ (ਸਾਰਾ) ਜਗਤ (*ਲੋਈ*) ਵੇਖਿਆ ਹੈ, (ਪਰ) ਮੇਰੀ ਬਹੁਤ ਅਧਿਕ ਪਿਆਸ ਹੈ, (ਜੋ) ਬੁਝਦੀ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਉਹ ਅੱਖਾਂ ਹੋਰ ਹਨ, ਜਿਨ੍ਹਾਂ ਨਾਲ ਮੇਰਾ ਪਿਆਰਾ (ਪ੍ਰਭੂ) ਦਿਸਦਾ ਹੈ।੧।

**ਛੰਤ :** ਜਿਨ੍ਹਾਂ (ਸਾਧਕਾਂ) ਨੇ ਹਰਿ ਪ੍ਰਭੂ ਨੂੰ ਵੇਖਿਆ ਹੈ, (ਮੈਂ) ਉਨ੍ਹਾਂ ਤੋਂ ਕੁਰਬਾਨ ਹਾਂ। ਉਹ ਸੱਚੀ ਦਰਗਾਹ ਵਿਚ ਚਾਹੇ ਜਾਂਦੇ ਹਨ। (ਜੋ ਸੇਵਕ) ਠਾਕੁਰ ਨੇ ਮੰਨ ਲਏ (ਅਰਥਾਤ ਪ੍ਰਵਾਨ ਕਰ ਲਏ), ਉਹ ਸ਼ਿਰੋਮਣੀ ਹੋ ਗਏ ਅਤੇ ਹਰਿ ਨਾਲ (ਪ੍ਰੇਮ) ਰੰਗ ਵਿਚ ਰੰਗੇ ਗਏ। (ਉਹ) ਹਰਿ (ਦੇ ਪ੍ਰੇਮ) ਰਸ ਵਿਚ ਰਜ ਗਏ, ਸਹਿਜ ਅਵਸਥਾ ਵਿਚ ਸਮਾ ਗਏ ਅਤੇ (ਉਨ੍ਹਾਂ ਨੇ) ਹਰ ਇਕ ਸ਼ਰੀਰ/ਹਿਰਦੇ ਵਿਚ ਪ੍ਰਭੂ ਨੂੰ ਵਿਆਪਕ ਜਾਣਿਆ। ਉਹੀ ਸੱਜਣ ਅਤੇ ਸੰਤ ਹਨ (ਅਤੇ) ਉਹੀ ਸੁਖੀ ਹਨ, (ਜੋ) ਆਪਣੇ ਸੁਆਮੀ ਨੂੰ ਚੰਗੇ ਲਗੇ ਹਨ। ਨਾਨਕ ਦਾ ਕਥਨ ਹੈ ਕਿ ਜਿਨ੍ਹਾਂ ਨੇ ਹਰਿ ਪ੍ਰਭੂ ਨੂੰ ਵੇਖਿਆ ਹੈ, (ਮੈਂ) ਉਨ੍ਹਾਂ ਤੋਂ ਸਦਾ ਕੁਰਬਾਨ ਹਾਂ।੨।

**ਸਲੋਕੁ :** ਨਾਮ ਤੋਂ ਵਿਹੂਣੀ (ਮਨੁੱਖ ਦੀ) ਸੁੰਨੀ ਦੇਹ ਅੰਨ੍ਹੀ ਅਤੇ ਅਚੇਤ ਹੈ। ਨਾਨਕ (ਦਾ ਕਥਨ ਹੈ ਕਿ ਉਸ ਦਾ) ਜਨਮ ਸਫਲ ਹੈ, ਜਿਸ ਦੇ ਹਿਰਦੇ ਵਿਚ ਸੱਚਾ ਪ੍ਰਭੂ (*ਧਣੀ*) ਵਸਿਆ ਹੋਇਆ ਹੈ।੧।

**ਛੰਤ :** (ਮੈਂ) ਉਨ੍ਹਾਂ ਤੋਂ ਵਾਰਨੇ ਜਾਂਦੀ ਹਾਂ ਜਿਨ੍ਹਾਂ ਨੇ (ਮੇਰਾ) ਹਰਿ ਪ੍ਰਭੂ ਵੇਖਿਆ ਹੈ। (ਪ੍ਰਭੂ ਦੇ) ਸੇਵਕ ਹਰਿ ਹਰਿ (ਨਾਮ ਰੂਪ) ਮਿਠੇ ਅੰਮ੍ਰਿਤ ਨੂੰ ਚਖ ਕੇ ਰਜ ਗਏ ਹਨ। (ਜਿਨ੍ਹਾਂ ਦੇ) ਮਨ ਨੂੰ ਹਰਿ ਮਿਠਾ ਲਗ ਗਿਆ ਹੈ, (ਉਨ੍ਹਾਂ ਉਤੇ) ਪ੍ਰਭੂ ਪ੍ਰਸੰਨ ਹੋ ਗਿਆ ਹੈ, (ਉਨ੍ਹਾਂ ਦੇ ਹਿਰਦੇ ਵਿਚ) ਅੰਮ੍ਰਿਤ ਵਸ ਗਿਆ ਹੈ ਅਤੇ (ਆਤਮਿਕ ਤੌਰ 'ਤੇ) ਸੁਖੀ ਹੋ ਗਏ ਹਨ। ਪ੍ਰਭੂ (ਦੇ ਨਾਮ) ਨੂੰ ਜਪ ਕੇ ਅਤੇ ਈਸ਼ਵਰ ਦਾ ਜੈ ਜੈਕਾਰ ਕਰ ਕੇ (ਉਨ੍ਹਾਂ ਦੇ) ਸ਼ਰੀਰ ਤੋਂ ਦੁਖ ਦੂਰ ਹੋ ਗਏ ਹਨ ਅਤੇ ਭਰਮ ਨਸ਼ਟ ਹੋ ਗਏ ਹਨ। (ਉਹ) ਮੋਹ ਤੋਂ ਰਹਿਤ ਹੋ ਗਏ ਹਨ, ਵਿਕਾਰ ਮੁਕ ਗਏ ਹਨ ਅਤੇ ਪੰਜ ਵਿਕਾਰਾਂ ਤੋਂ ਸੰਗ ਟੁਟ ਗਿਆ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਉਨ੍ਹਾਂ ਨੂੰ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦੇ ਹਿਰਦੇ ਵਿਚ ਮੇਰਾ ਹਰਿ ਪ੍ਰਭੂ ਵਸਦਾ ਹੈ।੩।

**ਸਲੋਕੁ :** ਜੋ (ਸਾਧਕ) ਰਾਮ ਨੂੰ ਲੋੜਦੇ ਹਨ, ਉਹੀ (ਪ੍ਰਭੂ ਦੇ) ਸੇਵਕ ਕਹੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ ਸੇਵਕ ਇਹ ਗੱਲ) ਸੱਚ ਸਮਝਦੇ ਹਨ ਕਿ ਸੁਆਮੀ ਸੰਤਾਂ ਤੋਂ ਬਾਹਰ ਨਹੀਂ ਹੈ।੧।

**ਛੰਤ :** (ਜਿਵੇਂ) ਜਲ ਜਲ ਨਾਲ ਮਿਲ ਜਾਂਦਾ ਹੈ, (ਤਿਵੇਂ ਸੰਤਾਂ ਦੀ) ਜੋਤਿ (ਬ੍ਰਹਮ) ਜੋਤਿ ਵਿਚ ਮਿਲ ਜਾਂਦੀ ਹੈ। (ਜੋ) ਪੂਰਣ ਕਰਤਾ ਪੁਰਖ ਵਿਚ ਸਮਾਏ ਹੋਏ ਹਨ, (ਉਹ) ਆਪ ਹੀ ਆਪਣੇ ਆਪ ਨੂੰ ਜਾਣਦੇ ਹਨ। (ਉਨ੍ਹਾਂ ਦੀ) ਉਥੇ ਸੁੰਨ ਅਵਸਥਾ ਵਿਚ ਸਹਿਜ ਸਮਾਧੀ ਲਗ ਜਾਂਦੀ ਹੈ ਅਤੇ ਕੇਵਲ ਇਕ (ਪ੍ਰਭੂ) ਨੂੰ ਜਪਦੇ ਹਨ। (ਪ੍ਰਭੂ) ਆਪ ਗੁਪਤ ਹੈ, ਆਪ ਹੀ ਮੁਕਤ ਅਰਥਾਤ (ਪ੍ਰਗਟ) ਹੈ ਅਤੇ

ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥੪॥੨॥

ਵਡਹੰਸੁ ਮਹਲਾ ੫ ॥
ਪ੍ਰਭ ਕਰਣ ਕਾਰਣ ਸਮਰਥਾ ਰਾਮ ॥ ਰਖੁ ਜਗਤੁ ਸਗਲ ਦੇ ਹਥਾ ਰਾਮ ॥
ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾ ਨਿਧਿ ਸੁਖਦਾਤਾ ॥
ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ ॥
ਵਰਨੁ ਚਿਹਨੁ ਨ ਜਾਇ ਲਖਿਆ ਕਥਨ ਤੇ ਅਕਥਾ ॥
ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ ॥੧॥
ਏਹਿ ਜੀਅ ਤੇਰੇ ਤੂ ਕਰਤਾ ਰਾਮ ॥ ਪ੍ਰਭ ਦੂਖ ਦਰਦ ਭ੍ਰਮ ਹਰਤਾ ਰਾਮ ॥
ਭ੍ਰਮ ਦੂਖ ਦਰਦ ਨਿਵਾਰਿ ਖਿਨ ਮਹਿ ਰਖਿ ਲੇਹੁ ਦੀਨ ਦੈਆਲਾ ॥
ਮਾਤ ਪਿਤਾ ਸੁਆਮਿ ਸਜਣੁ ਸਭੁ ਜਗਤੁ ਬਾਲ ਗੋਪਾਲਾ ॥
ਜੋ ਸਰਣਿ ਆਵੈ ਗੁਣ ਨਿਧਾਨ ਪਾਵੈ ਸੋ ਬਹੁੜਿ ਜਨਮਿ ਨ ਮਰਤਾ ॥
ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ ॥੨॥

ਆਠ ਪਹਰ ਹਰਿ ਧਿਆਈਐ ਰਾਮ ॥ ਮਨ ਇਛਿਅੜਾ ਫਲੁ ਪਾਈਐ ਰਾਮ ॥
ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ ॥
ਗੋਬਿਦੁ ਗਾਇਆ ਸਾਧ ਸੰਗਾਇਆ ਭਈ ਪੂਰਨ ਆਸਾ ॥
ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ॥
ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ ॥੩॥
ਦਰਿ ਵਾਜਹਿ ਅਨਹਤ ਵਾਜੇ ਰਾਮ ॥
ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥
ਗੋਵਿਦ ਗਾਜੇ ਸਦਾ ਬਿਰਾਜੇ ਅਗਮ ਅਗੋਚਰੁ ਊਚਾ ॥
ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ ਸਕੈ ਪਹੂਚਾ ॥
ਆਪਿ ਉਪਾਏ ਆਪਿ ਪ੍ਰਤਿਪਾਲੇ ਜੀਅ ਜੰਤ ਸਭਿ ਸਾਜੇ ॥
ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ ਦਰਿ ਵਜਹਿ ਅਨਹਦ ਵਾਜੇ ॥੪॥੩॥

ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ ੴ ਸਤਿਗੁਰ ਪ੍ਰਸਾਦਿ ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥੧॥
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥

ਆਪ ਹੀ ਆਪਣਾ ਬਖਾਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਸਾਧਕਾਂ ਦੇ ਅੰਦਰੋਂ ਭਰਮ, ਭੈ ਅਤੇ (ਤਿੰਨ) ਗੁਣ ਨਸ਼ਟ ਹੋ ਜਾਂਦੇ ਹਨ, ਜਲ ਜਲ ਵਿਚ ਮਿਲ ਜਾਂਦਾ ਹੈ।੪।੨।

**ਵਡਹੰਸੁ ਮਹਲਾ ੫**

ਹੇ ਕਰਣ ਕਾਰਣ ਸਮਰਥ ਪ੍ਰਭੂ! ਸਾਰੇ ਜਗਤ ਨੂੰ (ਆਪਣਾ) ਹੱਥ ਦੇ ਕੇ ਰਖ ਲੈ। ਹੇ ਸਮਰਥ ਅਤੇ ਸ਼ਰਣ ਦੇਣ ਯੋਗ ਸੁਆਮੀ! ਹੇ ਕ੍ਰਿਪਾ-ਨਿਧਾਨ! ਹੇ ਸੁਖਾਂ ਦੇ ਦਾਤੇ! ਮੈਂ ਤੇਰੇ (ਉਨ੍ਹਾਂ) ਦਾਸਾਂ ਤੋਂ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਨੇ ਇਕ (ਪ੍ਰਭੂ) ਨੂੰ ਪਛਾਣਿਆ ਹੈ। (ਹੇ ਪਰਮਾਤਮਾ! ਤੇਰਾ ਕੋਈ) ਰੰਗ ਜਾਂ ਚਿੰਨ੍ਹ ਵੇਖਿਆ ਨਹੀਂ ਜਾ ਸਕਦਾ, (ਤੂੰ) ਕਥਨ ਤੋਂ ਪਰੇ ਹੈਂ। ਹੇ ਕਰਣ ਕਾਰਣ ਸੰਮਰਥ ਪ੍ਰਭੂ! ਨਾਨਕ ਬੇਨਤੀ ਕਰਦਾ ਹੈ, (ਮੇਰੀ) ਬੇਨਤੀ ਨੂੰ ਸੁਣੋ।੧। (ਹੇ ਪਰਮਾਤਮਾ!) ਇਹ ਜੀਵ ਤੇਰੇ ਹਨ, ਤੂੰ (ਸਭ ਦਾ) ਕਰਤਾ ਹੈਂ। ਪ੍ਰਭੂ ਦੁਖ, ਦਰਦ ਅਤੇ ਭਰਮ ਨੂੰ ਨਸ਼ਟ ਕਰਨ ਵਾਲਾ ਹੈ। ਹੇ ਦੀਨਾਂ ਉਪਰ ਦਇਆ ਕਰਨ ਵਾਲੇ! ਤੂੰ (ਸਭ ਦੇ) ਭਰਮ, ਦੁਖ, ਦਰਦ ਨੂੰ ਛਿਣ ਭਰ ਵਿਚ ਦੂਰ ਕਰਕੇ ਬਚਾ ਲੈਂਦਾ ਹੈਂ। ਹੇ ਗੋਪਾਲ! (ਤੂੰ ਸਭ ਦਾ) ਮਾਤਾ, ਪਿਤਾ, ਸੁਆਮੀ, ਸੱਜਣ ਹੈਂ, ਸਾਰਾ ਜਗਤ (ਤੇਰਾ) ਬਾਲ-ਪਰਿਵਾਰ ਹੈ। ਜੋ ਤੇਰੀ ਸ਼ਰਣ ਵਿਚ ਆਉਂਦਾ ਹੈ, (ਉਹ ਨਾਮ ਰੂਪ) ਗੁਣਾਂ ਦਾ ਖ਼ਜ਼ਾਨਾ ਪ੍ਰਾਪਤ ਕਰਦਾ ਹੈ, ਉਹ ਫਿਰ ਜੰਮਦਾ ਮਰਦਾ ਨਹੀਂ ਹੈ। (ਹੇ ਪਰਮਾਤਮਾ!) ਤੇਰਾ ਦਾਸ ਨਾਨਕ ਬੇਨਤੀ ਕਰਦਾ ਹੈ ਕਿ ਸਭ ਜੀਵ ਤੇਰੇ ਹਨ ਅਤੇ ਤੂੰ (ਸਭ ਦਾ) ਕਰਤਾ ਹੈਂ।੨।

ਅੱਠੇ ਪਹਿਰ ਹਰਿ ਨੂੰ ਧਿਆਉਣਾ ਚਾਹੀਦਾ ਹੈ। (ਇਸ ਕਰਕੇ) ਮਨ ਇਛਿਆ ਫਲ ਪਾ ਲਈਦਾ ਹੈ। ਪ੍ਰਭੂ ਦੀ ਆਰਾਧਨਾ ਨਾਲ ਮਨ ਇਛਿਆ (ਫਲ) ਪਾ ਲਈਦਾ ਹੈ ਅਤੇ ਜਮ ਦਾ ਡਰ ਮਿਟ ਜਾਂਦਾ ਹੈ। (ਜਿਸ ਨੇ) ਸਾਧ ਸੰਗਤ ਨਾਲ ਗੋਬਿੰਦ ਨੂੰ ਗਾਇਆ ਹੈ, (ਉਸ ਦੀ) ਆਸ ਪੂਰਣ ਹੋ ਜਾਂਦੀ ਹੈ। ਸਾਰੇ ਮਾਣ, ਮੋਹ ਅਤੇ ਵਿਕਾਰ ਛਡਣ 'ਤੇ ਪ੍ਰਭੂ ਦੇ ਮਨ ਵਿਚ ਚੰਗੇ ਲਗਣ ਲਗ ਜਾਈਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਦਿਨ ਰਾਤ ਸਦਾ ਹਰਿ ਹਰਿ (ਦੇ ਨਾਮ ਦਾ) ਸਿਮਰਨ ਕਰਨਾ ਚਾਹੀਦਾ ਹੈ।੩। (ਪ੍ਰਭੂ ਦੇ) ਦਰ ਉਤੇ ਅਨਹਤ (ਸ਼ਬਦ ਦੇ) ਵਾਜੇ ਵਜਦੇ ਹਨ। ਹਰ ਇਕ ਸ਼ਰੀਰ ਵਿਚ ਹਰਿ ਗੋਬਿੰਦ ਪ੍ਰਗਟ ਹੋ ਰਿਹਾ ਹੈ। ਗੋਬਿੰਦ (ਹਰ ਇਕ ਵਿਚ) ਪ੍ਰਗਟ ਹੋ ਰਿਹਾ ਹੈ (ਅਤੇ ਸਭ ਵਿਚ) ਸਦਾ ਵਿਰਾਜਦਾ ਹੈ, (ਉਹ) ਅਗਮ, ਅਗੋਚਰ ਅਤੇ ਸ੍ਰੇਸ਼ਠ ਹੈ। (ਉਸ ਦੇ) ਗੁਣ ਬੇਅੰਤ ਹਨ, (ਉਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ, (ਉਸ ਤਕ) ਕੋਈ ਪਹੁੰਚ ਨਹੀਂ ਸਕਦਾ। (ਉਸ ਨੇ ਜੀਵ) ਆਪ ਪੈਦਾ ਕੀਤੇ ਹਨ, ਆਪ ਹੀ (ਉਨ੍ਹਾਂ ਨੂੰ) ਪਾਲਦਾ ਹੈ, (ਉਸ ਨੇ ਆਪ ਹੀ) ਸਭ ਜੀਵ ਸਿਰਜੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਨਾਮ (ਸਿਮਰਨ ਦੁਆਰਾ) ਭਗਤੀ (ਕੀਤਿਆਂ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਪ੍ਰਭੂ ਦੇ) ਦੁਆਰ ਉਤੇ ਅਨਹਦ ਸ਼ਬਦ ਦੇ ਵਾਜੇ ਵਜਦੇ ਹਨ।੪।੩।

**ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ**

ਜਿਸ (ਪ੍ਰਭੂ) ਨੇ ਜਗਤ ਨੂੰ ਆਹਰ ਵਿਚ ਲਗਾ ਰਖਿਆ ਹੈ, ਉਹ ਸਿਰਜਨਹਾਰ ਸੱਚਾ ਪਾਤਿਸ਼ਾਹ ਧੰਨ ਹੈ। (ਜਦੋਂ ਜੀਵਨ ਦੀ) ਮਿਆਦ ਪੂਰੀ ਹੋ ਗਈ, (ਉਮਰ ਦੀ) ਪਿਆਲੀ ਭਰ ਗਈ, (ਤਾਂ) ਪਿਆਰੇ ਜੀਵ ਨੂੰ (ਜਮਦੂਤਾਂ ਨੇ) ਫੜ ਕੇ ਅਗੇ ਲਗਾ ਲਿਆ। (ਜਦੋਂ ਈਸ਼ਵਰੀ) ਦਰਗਾਹ ਵਿਚੋਂ ਲਿਖਿਆ ਆ ਗਿਆ ਤਾਂ ਪਿਆਰੇ ਜੀਵ ਨੂੰ ਫੜ ਕੇ (ਅਗੇ ਲਗਾ ਲਿਆ) ਅਤੇ ਸਾਰੇ ਸੰਬੰਧੀ ਰੋਣ ਲਗ ਗਏ। ਹੇ ਮੇਰੀ ਮਾਂ! ਜਦੋਂ (ਮੇਰੀ ਉਮਰ ਦੇ) ਦਿਨ ਪੂਰੇ ਹੋ ਗਏ, ਤਾਂ ਸ਼ਰੀਰ ਅਤੇ ਜੀਵਾਤਮਾ (ਹੰਸ) ਦਾ ਵਿਛੋੜਾ ਹੋ ਗਿਆ। ਜਿਹੋ ਜਿਹੇ ਪੂਰਬਲੇ (ਜਨਮਾਂ ਵਿਚ ਕਰਮ) ਕਮਾਏ ਸਨ, (ਉਨ੍ਹਾਂ ਅਨੁਸਾਰ) ਜਿਹੋ ਜਿਹਾ ਲਿਖਿਆ ਗਿਆ, ਉਸੇ ਤਰ੍ਹਾਂ ਦਾ ਫਲ ਪਾ ਲਿਆ। ਜਿਸ (ਪ੍ਰਭੂ) ਨੇ ਜਗਤ ਨੂੰ ਆਹਰ ਵਿਚ ਲਗਾ ਰਖਿਆ ਹੈ, ਉਹ ਸਿਰਜਨਹਾਰ ਸੱਚਾ ਪਾਤਿਸ਼ਾਹ ਧੰਨ ਹੈ।੧। ਹੇ ਮੇਰੇ ਭਰਾਵੋ! ਪ੍ਰਭੂ ਦਾ ਸਿਮਰਨ ਕਰੋ, (ਸੰਸਾਰ ਤੋਂ) ਸਭ ਨੇ ਇਸ ਤਰ੍ਹਾਂ ਚਲੇ ਜਾਣਾ ਹੈ। ਇਥੇ (ਮਾਇਆ

ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ॥
ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥
ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥੨॥

ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥
ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ॥
ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥
ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥੩॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥
ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥੪॥੧॥

ਵਡਹੰਸੁ ਮਹਲਾ ੧ ॥
ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ ॥
ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਾਲੇਹਾਂ ॥
ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥
ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥
ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ ॥
ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥੧॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥
ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ॥
ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥
ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥
ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥੨॥

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥

ਦਾ) ਝੂਠਾ ਧੰਧਾ ਚਾਰ ਦਿਨਾਂ ਦਾ ਹੈ, ਪਰਲੋਕ ਵਿਚ ਹਰ ਸੂਰਤ ਵਿਚ ਜਾਣਾ ਹੈ। ਪਰਲੋਕ ਵਿਚ ਹਰ ਹਾਲਤ ਵਿਚ ਜਾਣਾ ਹੈ, ਜਿਵੇਂ ਪ੍ਰਾਹੁਣਾ (ਤੁਰ ਜਾਂਦਾ ਹੈ), (ਫਿਰ ਕਿਸ ਲਈ) ਹੰਕਾਰ ਕਰਨਾ ਹੋਇਆ। ਜਿਸ (ਪ੍ਰਭੂ) ਦੇ ਸਿਮਰਨ ਨਾਲ (ਈਸ਼ਵਰੀ) ਦਰਗਾਹ ਵਿਚ ਸੁਖ ਪਾਈਦਾ ਹੈ, ਉਸੇ ਦਾ ਨਾਮ ਸਿਮਰਨਾ ਚਾਹੀਦਾ ਹੈ। ਪਰਲੋਕ ਵਿਚ ਬਿਲਕੁਲ ਕਿਸੇ ਦਾ ਹੁਕਮ ਨਹੀਂ ਚਲਦਾ, (ਇਹ ਵੀ ਪਤਾ ਨਹੀਂ ਚਲਦਾ ਕਿ) ਕਿਸੇ ਦੇ ਸਿਰ 'ਤੇ ਕੀ ਕੀ ਬੀਤਦਾ ਹੈ। ਹੇ ਮੇਰੇ ਭਰਾਵੋ! ਪ੍ਰਭੂ ਦਾ ਸਿਮਰਨ ਕਰੋ, (ਸੰਸਾਰ ਤੋਂ) ਸਭ ਨੇ ਇਸ ਤਰ੍ਹਾਂ ਚਲੇ ਜਾਣਾ ਹੈ।੨।

ਜੋ ਉਸ ਸਰਬ ਸਮਰਥ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਸੰਸਾਰ ਤਾਂ ਇਕ ਬਹਾਨਾ ਹੈ। ਸੱਚਾ ਸਿਰਜਨਹਾਰ ਜਲ, ਥਲ ਅਤੇ ਪੁਲਾੜ ਵਿਚ ਵਰਤ ਰਿਹਾ ਹੈ। (ਉਹ) ਸੱਚਾ ਸਿਰਜਨਹਾਰ ਅਲੱਖ ਅਤੇ ਅਪਾਰ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਨ੍ਹਾਂ ਦਾ (ਇਸ ਸੰਸਾਰ ਵਿਚ) ਆਉਣਾ ਸਫਲ ਹੁੰਦਾ ਹੈ, ਜਿਨ੍ਹਾਂ ਨੇ ਇਕ-ਮਨ ਹੋ ਕੇ (ਉਸ ਪ੍ਰਭੂ ਨੂੰ) ਆਰਾਧਿਆ ਹੈ। (ਉਹ) ਆਪ ਢਾਹੁੰਦਾ ਹੈ, ਢਾਹ ਕੇ (ਫਿਰ) ਸਿਰਜਦਾ ਹੈ, (ਆਪਣੇ) ਹੁਕਮ ਨਾਲ ਸਭ ਕੁਝ ਸਵਾਰਨ ਵਾਲਾ ਹੈ। ਜੋ ਉਸ ਸਮਰਥ ਨੂੰ ਚੰਗਾ ਲਗਦਾ ਹੈ ਉਹੀ ਹੁੰਦਾ ਹੈ, ਇਹ ਸੰਸਾਰ ਤਾਂ ਇਕ ਬਹਾਨਾ ਹੈ।੩। ਨਾਨਕ (ਦਾ ਕਥਨ ਹੈ ਕਿ) ਹੇ ਭਾਈ! (ਉਸ ਨੂੰ ਸਹੀ ਅਰਥਾਂ ਵਿਚ) ਰੋਂਦਾ ਹੋਇਆ ਸਮਝੋ ਜੇ (ਸੱਚਾ) ਪ੍ਰੇਮ ਲਗਾ ਕੇ ਰੋਵੇ। ਹੇ ਭਾਈ! (ਜੇ ਸੰਸਾਰਿਕ ਪਦਾਰਥਾਂ ਦੀ ਪ੍ਰਾਪਤੀ ਦੀ) ਗਰਜ਼ ਕਰਕੇ ਰੋਈਏ, (ਤਾਂ ਉਹ) ਸਾਰਾ ਰੋਣਾ ਬੇਕਾਰ ਹੈ। (ਪ੍ਰਭੂ ਪ੍ਰਤਿ) ਲਾਪਰਵਾਹ ਸੰਸਾਰ ਦਾ ਰੋਣਾ ਸਭ ਬੇਕਾਰ ਹੈ (ਕਿਉਂਕਿ ਉਹ) ਮਾਇਆ ਕਾਰਣ ਰੋਂਦਾ ਹੈ। (ਉਸ ਨੂੰ) ਚੰਗਾ ਮੰਦਾ ਕੁਝ ਨਹੀਂ ਸੁਝਦਾ ਅਤੇ ਇਹ ਸ਼ਰੀਰ ਐਵੇਂ ਹੀ ਗਵਾ ਲੈਂਦਾ ਹੈ। ਇਸ ਸੰਸਾਰ ਵਿਚ ਆਇਆ ਹੋਇਆ ਸਭ ਕੋਈ ਚਲਾ ਜਾਏਗਾ, (ਲੋਕੀਂ) ਝੂਠਾ ਹੰਕਾਰ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ ਉਸ ਨੂੰ ਸਹੀ ਅਰਥਾਂ ਵਿਚ) ਰੋਂਦਾ ਹੋਇਆ ਸਮਝੋ ਜੇ (ਸੱਚਾ) ਪ੍ਰੇਮ ਲਗਾ ਕੇ ਰੋਵੇ।੪।੧।

**ਵਡਹੰਸੁ ਮਹਲਾ ੧**

ਹੇ ਸਤਿਸੰਗੀਓ! ਆਓ, ਮਿਲੋ ਅਤੇ ਸੱਚੇ ਨਾਮ ਦਾ ਸਿਮਰਨ ਕਰੀਏ। (ਆਪਣੇ) ਸ਼ਰੀਰ ਦੇ (ਪ੍ਰਭੂ ਨਾਲੋਂ ਹੋਏ) ਵਿਛੋੜੇ ਨੂੰ ਰੋਈਏ ਅਤੇ ਆਪਣੇ ਮਾਲਕ ਨੂੰ ਯਾਦ ਕਰੀਏ। ਪ੍ਰਭੂ ਨੂੰ ਯਾਦ ਕਰੀਏ, (ਪਰਲੋਕ ਦਾ) ਰਸਤਾ ਵੇਖੀਏ (ਕਿਉਂਕਿ) ਅਸੀਂ ਵੀ (ਇਕ ਦਿਨ) ਉਥੇ ਜਾਣਾ ਹੈ। ਜਿਸ ਦਾ (ਪ੍ਰਾਣੀ) ਕੀਤਾ ਹੋਇਆ ਸੀ, ਉਸ ਨੇ ਹੀ ਲਿਆ ਹੈ, ਉਸੇ ਦਾ ਭਾਣਾ ਵਰਤਿਆ ਹੈ। ਜੋ ਉਸ (ਜੀਵ) ਨੇ ਕੀਤਾ ਹੈ (ਅਰਥਾਤ ਕਰਮ ਕਮਾਇਆ ਹੈ), ਉਹੀ (ਪਰਲੋਕ ਵਿਚ) ਅਗੇ ਆਇਆ ਹੈ। ਅਸੀਂ ਕੀ ਹੁਕਮ ਕਰ ਸਕਦੇ ਹਾਂ? ਹੇ ਸਤਿਸੰਗੀਓ! ਆਓ, ਮਿਲੋ ਅਤੇ ਸੱਚੇ ਨਾਮ ਦਾ ਸਿਮਰਨ ਕਰੀਏ।੧। ਹੇ ਲੋਕੋ! ਮੌਤ ਨੂੰ ਮੰਦਾ ਨਹੀਂ ਕਹਿਣਾ ਚਾਹੀਦਾ, ਜੇ ਕੋਈ ਅਜਿਹਾ ਮਰਨਾ ਜਾਣਦਾ ਹੋਵੇ। ਆਪਣੇ ਸਮਰਥ ਸੁਆਮੀ ਨੂੰ ਸਿਮਰੋ (ਤਾਂ ਜੋ) ਅਗੇ ਆਉਣ ਵਾਲਾ ਰਸਤਾ ਸੌਖਾ ਹੋ ਜਾਵੇ। (ਜੇ) ਸੌਖੇ ਰਸਤੇ ਉਤੇ ਜਾਵੋਗੇ, ਤਾਂ ਫਲ ਪਾਓਗੇ ਅਤੇ ਅਗੇ (ਪ੍ਰਭੂ ਦੀ ਦਰਗਾਹ ਵਿਚ) ਪ੍ਰਤਿਸ਼ਠਾ ਹਾਸਲ ਹੋਵੇਗੀ। (ਜੇ ਤੁਸੀਂ) ਨਾਮ-ਸਿਮਰਨ ਦੀ ਭੇਟਾ ਸਹਿਤ ਜਾਓਗੇ (ਤਾਂ) ਸੱਚ ਵਿਚ ਸਮਾਓਗੇ ਅਤੇ ਤਾਂ ਹੀ ਤੁਹਾਡੀ ਪਤਿ ਲੇਖੇ ਵਿਚ ਪਵੇਗੀ। (ਪ੍ਰਭੂ ਦੇ) ਮਹਲ ਵਿਚ ਜਾ ਪਹੁੰਚੋਗੇ, ਮਾਲਕ ਨੂੰ ਚੰਗੇ ਲਗੋਗੇ ਅਤੇ ਪ੍ਰੇਮ ਸਹਿਤ ਮੌਜਾਂ ਮਾਣੋਗੇ। ਹੇ ਲੋਕੋ! ਮੌਤ ਨੂੰ ਮੰਦਾ ਨਹੀਂ ਕਹਿਣਾ ਚਾਹੀਦਾ, ਜੇ ਕੋਈ ਅਜਿਹਾ ਮਰਨਾ ਜਾਣਦਾ ਹੋਵੇ।੨।

(ਉਨ੍ਹਾਂ) ਸੂਰਮੇ ਮਨੁੱਖਾਂ ਦਾ ਮਰਨਾ ਸੱਚਾ ਹੈ, ਜੋ (ਪ੍ਰਭੂ ਦੁਆਰਾ) ਪ੍ਰਵਾਨ ਹੋ ਕੇ ਮਰਦੇ ਹਨ। ਅਗੇ (ਪ੍ਰਭੂ ਦੀ ਦਰਗਾਹ ਵਿਚ) ਉਹੀ ਸੂਰਮੇ ਕਹੇ ਜਾਂਦੇ ਹਨ, ਜੋ ਸੱਚੀ ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ। ਉਹ (ਇਥੋਂ) ਪ੍ਰਤਿਸ਼ਠਾ ਸਹਿਤ ਜਾਂਦੇ ਹਨ ਅਤੇ ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ, (ਉਨ੍ਹਾਂ ਨੂੰ) ਅਗੇ ਕੋਈ ਦੁਖ ਨਹੀਂ ਲਗਦਾ। (ਜੋ) ਇਕ-ਮਨ ਕਰਕੇ ਪ੍ਰਭੂ ਨੂੰ ਆਰਾਧਦੇ

ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥
ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥
ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥
ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥
ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥
ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ॥
ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ॥
ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥੪॥੨॥

ਵਡਹੰਸੁ ਮਹਲਾ ੧ ਦਖਣੀ ॥
ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ ॥
ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥
ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ॥
ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥੧॥
ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ ॥ ਰਹਾਉ ॥
ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ॥
ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ॥
ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ ॥
ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ ॥੨॥

ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ॥
ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥
ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ ॥
ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ ॥੩॥
ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥
ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥
ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ ॥
ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ॥੪॥

ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ॥
ਸਾਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ ॥
ਸੁਰਤਿ ਮੁਈ ਮਰੁ ਮਾਈਏ ਮਹਲ ਰੁੰਨੀ ਦਰ ਬਾਰੇ ॥
ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ ॥੫॥
ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥

ਹਨ, ਤਾਂ (ਉਹ) ਫਲ ਪਾਉਂਦੇ ਹਨ, ਜਿਸ (ਪ੍ਰਭੂ) ਨੂੰ ਸਿਮਰਨ ਨਾਲ ਭੈ ਚਲਾ ਜਾਂਦਾ ਹੈ। (ਉਹ ਸਾਧਕ ਔਕੜਾਂ ਨੂੰ) ਮਨ ਵਿਚ ਸਹਿੰਦੇ ਹਨ, (ਗਿਲਾ/ਸ਼ਿਕਵਾ) ਉੱਚਾ ਨਹੀਂ ਕਹਿੰਦੇ ਹਨ (ਕਿਉਂਕਿ ਪ੍ਰਭੂ) ਆਪ ਹੀ ਜਾਣੀ-ਜਾਣ ਹੈ। (ਉਨ੍ਹਾਂ) ਸੂਰਮੇ ਮਨੁੱਖਾਂ ਦਾ ਮਰਨਾ ਸੱਚਾ ਹੈ, ਜੋ (ਪ੍ਰਭੂ ਦੁਆਰਾ) ਪ੍ਰਵਾਨ ਹੋ ਕੇ ਮਰਦੇ ਹਨ।੩। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਕਿਸ ਨੂੰ ਰੋਈਏ? (ਕਿਉਂਕਿ) ਇਹ ਸੰਸਾਰ ਤਾਂ (ਪ੍ਰਭੂ ਦੀ ਰਚੀ ਹੋਈ) ਖੇਡ ਹੈ। ਪ੍ਰਭੂ ਆਪਣਾ ਸਿਰਜਿਆ ਹੋਇਆ (ਸੰਸਾਰ) ਵੇਖ ਰਿਹਾ ਹੈ ਅਤੇ ਕੁਦਰਤ ਦੁਆਰਾ ਵਿਚਾਰ ਕਰਦਾ ਹੈ। ਕੁਦਰਤ ਦੁਆਰਾ ਵਿਚਾਰ ਕਰਦਾ ਹੈ, (ਉਸ ਨੂੰ) ਆਧਾਰ ਪ੍ਰਦਾਨ ਕਰਦਾ ਹੈ, ਜਿਸ ਨੇ (ਕੁਦਰਤ ਨੂੰ) ਰਚਿਆ ਹੈ, ਉਹੀ ਜਾਣਦਾ ਹੈ। (ਉਹ ਪ੍ਰਭੂ ਜੀਵਾਂ ਨੂੰ) ਆਪ ਵੇਖਦਾ ਹੈ, ਆਪ ਹੀ (ਉਨ੍ਹਾਂ ਦੀਆਂ) ਲੋੜਾਂ ਨੂੰ ਸਮਝਦਾ ਹੈ, ਆਪ ਹੀ (ਆਪਣੇ) ਹੁਕਮ ਨੂੰ ਪਛਾਣਦਾ ਹੈ। ਜਿਸ (ਪ੍ਰਭੂ) ਨੇ (ਜੋ) ਕੁਝ ਕੀਤਾ ਹੈ, ਉਹੀ ਜਾਣਦਾ ਹੈ, ਉਸ ਦਾ ਰੂਪ ਅਪਾਰ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਕਿਸ ਨੂੰ ਰੋਈਏ? (ਕਿਉਂਕਿ) ਇਹ ਸੰਸਾਰ ਤਾਂ (ਪ੍ਰਭੂ ਦੀ ਰਚੀ ਹੋਈ) ਖੇਡ ਹੈ।੪।੨।

**ਵਡਹੰਸੁ ਮਹਲਾ ੧ ਦਖਣੀ**

ਸੱਚੇ ਸਿਰਜਨਹਾਰ ਨੂੰ ਸੱਚਾ ਸਮਝਣਾ ਚਾਹੀਦਾ ਹੈ। (ਉਹ) ਸੱਚਾ (ਸਭ ਦਾ) ਪਾਲਣਹਾਰਾ ਹੈ। ਜਿਸ ਨੇ ਆਪਣੇ ਆਪ (ਨੂੰ ਖ਼ੁਦ) ਸਾਜਿਆ ਹੈ (ਉਹ) ਸੱਚਾ (ਪ੍ਰਭੂ) ਅਲੱਖ ਅਤੇ ਅਪਾਰ ਹੈ। (ਪ੍ਰਭੂ ਨੇ ਧਰਤੀ ਅਤੇ ਆਕਾਸ਼ ਦੇ) ਦੋ ਪੁੜ ਜੋੜ ਕੇ (ਫਿਰ) ਵਖ ਕਰ ਦਿੱਤੇ ਹਨ; ਗੁਰੂ ਤੋਂ ਬਿਨਾ ਘੋਰ ਅੰਧਕਾਰ ਹੈ। (ਪ੍ਰਭੂ ਨੇ) ਸੂਰਜ, ਚੰਦ੍ਰਮਾ ਅਤੇ ਦਿਨ ਰਾਤ ਦੀ ਰਚਨਾ ਕੀਤੀ ਹੈ, (ਉਸ ਦੇ ਇਸ) ਚਰਿਤ/ਕੌਤਕ ਨੂੰ ਵਿਚਾਰੋ।੧। (ਹੇ ਪ੍ਰਭੂ!) ਤੂੰ ਸੱਚਾ ਮਾਲਕ ਅਤੇ ਸਦਾ ਸਦੀਵੀ ਹੈਂ ਅਤੇ ਸੱਚਾ ਪਿਆਰ ਦਿੰਦਾ ਹੈਂ।ਰਹਾਉ। ਤੂੰ (ਸਾਰੀ) ਸ੍ਰਿਸ਼ਟੀ ਸਿਰਜੀ ਹੈ ਅਤੇ ਦੁਖ ਸੁਖ ਦੇਣ ਵਾਲਾ ਹੈਂ। (ਤੂੰ) ਨਾਰੀ ਅਤੇ ਪੁਰਖ ਸਿਰਜੇ ਹਨ ਅਤੇ ਵਿਸ਼ ਵਰਗੀ ਮਾਇਆ ਦੇ ਮੋਹ ਦਾ ਪਿਆਰ (ਬਣਾਇਆ ਹੈ)। ਖਾਣੀਆਂ ਅਤੇ ਬਾਣੀਆਂ ਤੇਰੀਆਂ (ਸਿਰਜੀਆਂ) ਹੋਈਆਂ ਹਨ ਅਤੇ (ਸਾਰੇ) ਜੀਵਾਂ ਨੂੰ ਆਧਾਰ ਬਖ਼ਸ਼ਦਾ ਹੈਂ। ਕੁਦਰਤ ਦੇ ਰੂਪ ਵਿਚ (ਤੂੰ ਆਪਣਾ) ਤਖ਼ਤ ਰਚਾਇਆ ਹੋਇਆ ਹੈ ਅਤੇ ਸੱਚੇ ਨਿਆਂ ਭਰੇ ਫ਼ੈਸਲੇ ਕਰਦਾ ਹੈਂ।੨।

(ਤੂੰ) ਆਵਾਗਵਣ ਨੂੰ ਸਿਰਜਿਆ ਹੈ, (ਪਰ) ਤੂੰ ਸਦਾ ਸਥਿਰ ਕਰਣਹਾਰਾ ਹੈਂ। ਵਿਕਾਰਾਂ ਵਿਚ ਬੰਨ੍ਹਿਆ ਹੋਇਆ ਜੀਵ ਜੰਮਦਾ ਮਰਦਾ ਅਤੇ ਆਉਂਦਾ ਜਾਂਦਾ ਹੈ। ਭੈੜੇ ਸੁਭਾ ਵਾਲੇ (*ਭੂਡੜੈ*) ਨੇ ਨਾਮ ਨੂੰ ਭੁਲਾ ਦਿੱਤਾ ਹੈ, (ਉਸ) ਡੁਬਦੇ ਹੋਏ ਦਾ ਕੀ ਚਾਰਾ ਹੈ (ਭਾਵ—ਉਸ ਦੀ ਕੋਈ ਪੇਸ਼ ਨਹੀਂ ਜਾਂਦੀ)। (ਉਸ ਨੇ) ਗੁਣਾਂ ਨੂੰ ਛਡ ਕੇ ਵਿਸ਼ ਰੂਪ ਸੌਦਾ ਲਦਿਆ ਹੈ ਅਤੇ ਔਗੁਣਾਂ ਦਾ ਵਪਾਰੀ ਬਣਿਆ ਹੈ।੩। ਜੀਵਾਤਮਾ (*ਜਾਨੀਆ*) ਨੂੰ ਸੱਚੇ ਪ੍ਰਭੂ ਦੇ ਹੁਕਮ ਨਾਲ (ਮੌਤ ਦੇ) ਸਦੇ ਆ ਗਏ ਹਨ। ਨਾਰੀ ਤੇ ਪੁਰਖ ਵਿਛੜ ਗਏ ਹਨ, ਵਿਛੜਿਆਂ ਨੂੰ ਮੇਲਣ ਵਿਚ (ਕੇਵਲ ਪ੍ਰਭੂ ਹੀ ਸਮਰਥ ਹੈ)। (ਜਮ ਕਾਲ) ਕਿਸੇ ਸੋਹਣੀ ਦੇ ਰੂਪ ਦੀ ਪਰਵਾਹ ਨਹੀਂ ਕਰਦਾ (ਕਿਉਂਕਿ) ਹੁਕਮ ਅਨੁਸਾਰ (ਉਸ ਦੇ) ਸਿਰ ਉਤੇ ਇਹ ਜ਼ਿੰਮੇਵਾਰੀ ਪਾਈ ਗਈ ਹੈ। (ਉਹ) ਬਾਲਕ ਅਤੇ ਬਿਰਧ ਨਹੀਂ ਵੇਖਦਾ ਅਤੇ ਹਿਤ ਤੇ ਪਿਆਰ ਨੂੰ ਤੋੜ ਦਿੰਦਾ ਹੈ।੪।

ਸੱਚੇ ਪ੍ਰਭੂ ਦੇ ਹੁਕਮ ਨਾਲ (ਸ਼ਰੀਰ ਦੇ) ਨੌਂ ਦੁਆਰ ਬੰਦ ਹੋ ਜਾਂਦੇ ਹਨ ਅਤੇ ਜੀਵਾਤਮਾ ਆਕਾਸ਼ ਨੂੰ ਉਡ ਜਾਂਦਾ ਹੈ। (ਪਤੀ ਦੇ ਮਰਨ ਨਾਲ) ਇਸਤਰੀ ਇਕਲੀ ਰਹਿ ਜਾਂਦੀ ਹੈ, ਝੂਠ ਵਿਚ ਠੱਗੀ ਹੋਈ ਵਿਧਵਾ ਹੋ ਜਾਂਦੀ ਹੈ, (ਉਸ ਦੇ ਮ੍ਰਿਤ ਪਤੀ ਦੀ) ਦੇਹ ਘਰ ਦੇ ਵੇਹੜੇ ਵਿਚ ਪਈ ਹੁੰਦੀ ਹੈ। (ਅਤੇ ਕਹਿੰਦੀ ਹੈ ਕਿ) ਹੇ ਮਾਈ! (ਇਸ) ਮੌਤ ਨਾਲ ਮੇਰੀ ਸੁਰਤਿ ਹੀ ਮਰ ਗਈ ਹੈ। (ਉਹ) ਘਰ ਦੇ ਦੁਆਰ ਉਤੇ (ਬੈਠੀ) ਰੋਂਦੀ ਹੈ। ਹੇ (ਪ੍ਰਭੂ ਰੂਪ) ਪਤੀ ਦੀ ਇਸਤਰੀਓ! ਸੱਚੇ ਪ੍ਰਭੂ ਦੇ ਗੁਣਾਂ ਨੂੰ ਯਾਦ ਕਰਕੇ ਰੋਵੋ।੫। (ਉਸ) ਪਿਆਰੇ ਨੂੰ ਜਲ ਨਾਲ ਮਲ ਕੇ ਇਸ਼ਨਾਨ ਕਰਾਉਂਦੇ ਹਨ, (ਅਤੇ

ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥
ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ ॥
ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ ॥੬॥

ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ॥
ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ ॥
ਘਰਿ ਘਰਿ ਕੰਤੁ ਮਹੇਲੀਆ ਰੂੜੈ ਹੇਤਿ ਪਿਆਰੇ ॥
ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ ॥੭॥
ਗੁਰਿ ਮਿਲਿਐ ਵੇਸੁ ਪਲਟਿਆ ਸਾਧਨ ਸਚੁ ਸੀਗਾਰੋ ॥
ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ ॥
ਬਈਅਰਿ ਨਾਮਿ ਸੋੁਹਾਗਣੀ ਸਚੁ ਸਵਾਰਣਹਾਰੋ ॥
ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ ॥੮॥੩॥

ਵਡਹੰਸੁ ਮਹਲਾ ੧ ॥
ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥
ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ॥
ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ ॥
ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ ॥
ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥
ਜਿਨਿ ਜਗੁ ਥਾਪਿ ਵਤਾਇਆ ਜਾਲੋੁ ਸੋ ਸਾਹਿਬੁ ਪਰਵਾਣੋ ॥੧॥
ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ ॥
ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ ॥
ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ॥
ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ ॥
ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ ॥
ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ ॥੨॥

ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥
ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ॥
ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥
ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥

ਸ਼ਰੀਰ ਨੂੰ) ਸੂਤੀ ਅਤੇ ਰੇਸ਼ਮੀ ਬਸਤ੍ਰਾਂ ਨਾਲ (ਲਪੇਟਦੇ ਹਨ)। (ਨੜੋਏ ਨੂੰ ਲੈ ਕੇ ਚਲਣ ਵੇਲੇ) ਸੱਚੀ ਬਾਣੀ ਦੇ ਵਾਜੇ ਵਜਦੇ ਹਨ। ਪੰਜ (ਨਿਕਟਵਰਤੀ) ਸੰਬੰਧੀ ਮੋਇਆਂ ਵਾਂਗ ਮਨ ਮਾਰ ਲੈਂਦੇ ਹਨ। (ਪਤਨੀ ਕਹਿੰਦੀ ਹੈ—) ਮੇਰੇ ਸਾਥੀ ਦੇ ਵਿਛੜਨ ਨਾਲ ਮੇਰਾ ਮਰਨ ਹੋ ਗਿਆ ਹੈ, ਸੰਸਾਰ ਵਿਚ (ਮੇਰੇ) ਜੀਉਣ ਨੂੰ ਧਿੱਕਾਰ ਹੈ। (ਹਾਂ, ਜੋ ਜੀਵ-ਇਸਤਰੀ) ਸੱਚੇ (ਪ੍ਰਭੂ) ਦੇ ਪਿਆਰ ਵਿਚ ਜੀਉਂਦੇ ਜੀ ਮਰਦੀ ਹੈ, ਉਹ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਿਤ ਹੁੰਦੀ ਹੈ।੬।

ਹੇ ਰੋਵਣ ਲਈ ਆਈਓ (ਇਸਤਰੀਓ!) ਤੁਸੀਂ ਰੋਵੋ, (ਪਰ ਤੁਹਾਨੂੰ) ਸੰਸਾਰ ਦੇ ਝੂਠ ਨੇ ਠਗਿਆ ਹੋਇਆ ਹੈ (ਇਸ ਕਰਕੇ ਰੁਦਨ ਕਰ ਰਹੀਆਂ ਹੋ)। ਮੈਂ (ਮਾਇਆ ਦੁਆਰਾ) ਠਗੀ ਗਈ ਹਾਂ, (ਸੰਸਾਰਿਕ) ਧੰਧਿਆ ਵਲ ਦੌੜਦੀ ਹਾਂ। ਦੋਹਾਗਣਾਂ ਵਾਲੇ ਕੰਮ ਕਰਨ ਕਰਕੇ ਪਤੀ ਵਲੋਂ ਛਡੀ ਹੋਈ ਹਾਂ। ਘਰ ਘਰ ਵਿਚ (ਪ੍ਰਭੂ-)ਪਤੀ (ਜੀਵ ਰੂਪ) ਇਸਤਰੀਆਂ (ਦੇ ਹਿਰਦੇ ਵਿਚ ਵਸ ਰਿਹਾ ਹੈ)। ਉਹ ਸ੍ਰੇਸ਼ਠ (ਪਤੀ) ਦੇ ਪ੍ਰੇਮ ਵਿਚ (ਮਗਨ ਰਹਿੰਦੀਆਂ ਹਨ)। ਮੈਂ ਆਪਣੇ ਸਤਿਸਰੂਪ (ਪ੍ਰਭੂ) ਪਤੀ ਦੀ ਸਰਾਹਨਾ ਕਰਦੀ ਹਾਂ, (ਇਸ ਲਈ) ਮੈਂ ਪਤੀ ਦੇ ਨਾਮ ਵਿਚ (ਸਦਾ) ਆਨੰਦਿਤ ਰਹਿੰਦੀ ਹਾਂ।੭। ਗੁਰੂ ਦੇ ਮਿਲਣ ਨਾਲ (ਜੀਵ-ਇਸਤਰੀ) ਦਾ ਸਰੂਪ ਬਦਲ ਜਾਂਦਾ ਹੈ (ਅਤੇ ਉਹ) ਇਸਤਰੀ ਸੱਚੇ (ਨਾਮ ਨੂੰ ਆਪਣਾ) ਸ਼ਿੰਗਾਰ ਬਣਾ ਲੈਂਦੀ ਹੈ। ਹੇ ਸਹੇਲੀਓ! ਆਓ ਅਤੇ ਮਿਲ ਕੇ ਸਿਰਜਨਹਾਰ (ਪ੍ਰਭੂ) ਦਾ ਸਿਮਰਨ ਕਰੋ। (ਜੋ) ਇਸਤਰੀ (*ਬਈਅਰਿ*) ਨਾਮ-ਸਾਧਨਾ (ਵਿਚ ਲਗਦੀ ਹੈ, ਉਹੀ ਸਹੀ ਅਰਥਾਂ ਵਿਚ) ਸੋਹਾਗਣ ਹੈ ਅਤੇ ਸੱਚਾ (ਪ੍ਰਭੂ ਉਸ ਨੂੰ) ਸਵਾਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) (ਹੇ ਜੀਵ-ਇਸਤਰੀਓ!) ਵਿਯੋਗ ਵਾਲਾ ਗੀਤ ਨ ਗਾਓ, (ਸਗੋਂ) ਬ੍ਰਹਮ ਸੰਬੰਧੀ ਵਿਚਾਰ ਨੂੰ (ਹਿਰਦੇ ਵਿਚ ਧਾਰਣ ਕਰੋ)।੮।੩।

**ਵਡਹੰਸੁ ਮਹਲਾ ੧**

ਜਿਸ (ਪ੍ਰਭੂ) ਨੇ ਜਗਤ ਨੂੰ ਸਿਰਜ ਕੇ (ਆਪਣੇ ਆਪ ਨੂੰ ਇਸ ਵਿਚ) ਸਮਾਇਆ ਹੋਇਆ ਹੈ, ਉਸ ਮਾਲਕ ਨੂੰ ਕੁਦਰਤ ਰਾਹੀਂ ਜਾਣੋ। (ਉਸ) ਸੱਚੇ (ਪ੍ਰਭੂ) ਨੂੰ ਦੂਰ ਨਹੀਂ ਲਭਣਾ ਚਾਹੀਦਾ, (ਸਗੋਂ) ਹਰ ਇਕ ਸ਼ਰੀਰ ਵਿਚ (ਉਸ ਨੂੰ) ਸ਼ਬਦ ਦੁਆਰਾ ਪਛਾਣੋ। (ਉਸ) ਸੱਚੇ (ਪ੍ਰਭੂ) ਨੂੰ ਸ਼ਬਦ ਦੁਆਰਾ ਪਛਾਣੋ, ਦੂਰ ਨ ਸਮਝੋ, ਜਿਸ ਨੇ ਇਹ ਰਚਨਾ ਰਚੀ ਹੈ। (ਮਨੁੱਖ) ਨਾਮ ਨੂੰ ਆਰਾਧੇਗਾ ਤਾਂ ਸੁਖ ਪਾਵੇਗਾ, ਨਾਮ ਤੋਂ ਬਿਨਾ (ਮਨੁੱਖ ਜਨਮ ਦੀ) ਖੇਡ ਕੱਚੀ ਹੈ। ਜਿਸ ਨੇ (ਸ੍ਰਿਸ਼ਟੀ) ਬਣਾਈ ਹੈ, (ਇਸ ਦਾ) ਵਿਧਾਨ ਉਹੀ ਜਾਣਦਾ ਹੈ, ਹੋਰ ਕੋਈ ਕੀ ਕਹਿ ਕੇ ਦਸੇ? ਜਿਸ ਨੇ ਜਗਤ ਸਥਾਪਿਤ ਕਰਕੇ (ਮਾਇਆ ਦਾ) ਜਾਲ ਵਿਛਾਇਆ ਹੈ, ਉਸ ਨੂੰ ਹੀ ਸਾਹਿਬ ਵਜੋਂ ਪ੍ਰਵਾਨ ਕਰੋ।੧। ਹੇ ਭਾਈ! (ਜੋ ਇਸ ਜਗਤ ਵਿਚ) ਪੈਦਾ ਹੋਇਆ ਹੈ, (ਉਸ ਨੇ ਇਥੋਂ) ਉਠ ਕੇ ਚਲੇ ਜਾਣਾ ਹੈ। (ਇਸ ਲਈ) ਇਹ ਸੰਸਾਰ ਅੱਧਵਾਟੇ ਹੀ (ਖੜਾ ਹੈ)। ਸੱਚੇ (ਪ੍ਰਭੂ) ਨੇ ਹਰ ਇਕ ਦੇ ਸਿਰ/ਮੱਥੇ ਉਤੇ ਪੂਰਬਲੇ ਕਰਮਾਂ ਨੂੰ ਵਿਚਾਰ ਕੇ ਦੁਖ ਸੁਖ ਲਿਖਿਆ ਹੈ। ਜਿਹੋ ਜਿਹਾ (ਕਿਸੇ ਨੇ ਕਰਮ) ਕੀਤਾ ਹੈ, (ਉਸੇ ਅਨੁਸਾਰ) ਦੁਖ ਸੁਖ (ਲਿਖ) ਦਿੱਤਾ ਹੈ, ਉਹ (ਲੇਖ) ਜੀਵ ਦੇ ਨਾਲ ਹੀ ਨਿਭਦਾ ਹੈ। ਜਿਹੋ ਜਿਹੇ ਕਰਮ ਕਰਤਾਰ ਕਰਾਵੇ, (ਉਹੋ ਜਿਹੇ ਹੀ ਕਰੀਏ), ਦੂਜੀ ਕੋਈ ਕਾਰ ਨ ਲਭੀਏ। (ਪ੍ਰਭੂ) ਆਪ ਨਿਰਲੇਪ ਹੈ, (ਬਾਕੀ ਸਾਰੀ ਸ੍ਰਿਸ਼ਟੀ ਮਾਇਆਵੀ) ਧੰਧੇ ਵਿਚ ਬੰਨ੍ਹੀ ਹੋਈ ਹੈ। (ਪ੍ਰਭੂ) ਹੁਕਮ ਕਰਕੇ (ਜੀਵ ਨੂੰ ਮਾਇਆਵੀ ਬੰਧਨ ਤੋਂ) ਮੁਕਤ ਕਰਾਉਣ ਵਾਲਾ ਹੈ। ਅਜ ਕਲ ਕਰਦਿਆਂ ਕਾਲ ਆ ਪਹੁੰਚਦਾ ਹੈ। (ਜੀਵ) ਦ੍ਵੈਤ-ਭਾਵ ਕਰਕੇ ਵਿਕਾਰਾਂ (ਵਿਚ ਰੁਝਿਆ ਰਹਿੰਦਾ ਹੈ)।੨।

ਉਜਾੜ ਅਤੇ ਘੁਪ ਹਨੇਰੇ ਕਾਰਣ (ਜੀਵ ਨੂੰ) ਜਮ ਦਾ ਰਸਤਾ ਸੁਝਦਾ ਨਹੀਂ ਹੈ। ਉਥੇ ਨ (ਪੀਣ ਲਈ) ਜਲ ਹੈ, ਨ (ਸੌਣ ਲਈ) ਲੇਫ਼ ਤੁਲਾਈਆਂ ਹਨ ਅਤੇ ਨ ਹੀ ਬਹੁ-ਪ੍ਰਕਾਰੀ ਭੋਜਨ ਹੈ। ਨ ਪ੍ਰੀਤੀ-ਭੋਜਨ ਹੈ, ਨ ਠੰਡਾ ਪਾਣੀ ਹੈ, ਨ ਬਸਤ੍ਰ ਹਨ, ਨ ਹੀ ਸ਼ਿੰਗਾਰ (ਦੀ ਸਾਮਗ੍ਰੀ) ਹੈ। ਗਲ ਵਿਚ ਸੰਗਲ (ਪਿਆ ਹੁੰਦਾ ਹੈ), ਸਿਰ ਉਤੇ ਖੜੋਤਾ (ਜਮ) ਮਾਰਦਾ ਹੈ ਅਤੇ ਘਰ ਬਾਰ ਦਿਸਦਾ

ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥
ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥੩॥
ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ ॥
ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇਵਾ ॥
ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ ॥
ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ ॥
ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ ॥
ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ ਸਹਜਿ ਸੁਭਾਏ ॥੪॥੪॥

ਵਡਹੰਸੁ ਮਹਲਾ ੧ ॥
ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ॥
ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ॥
ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ ॥
ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ॥
ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ॥
ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ ॥੧॥
ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥
ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥
ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥
ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ ॥
ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥
ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥੨॥

ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ॥
ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ ॥
ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ॥
ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ॥
ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ॥
ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ॥੩॥
ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ॥
ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ॥

ਨਹੀਂ ਹੈ। ਇਸ ਵੇਲੇ (ਅਰਥਾਤ ਜਮ ਦੁਆਰਾ ਪਕੜੇ ਜਾਣ ਵੇਲੇ) ਬੀਜੇ ਹੋਏ (ਸ਼ੁਭ ਕਰਮਾਂ ਦੇ ਬੀਜ) ਜੰਮਦੇ ਨਹੀਂ ਹਨ। ਸਿਰ ਉਪਰ ਭਾਰ ਪੈਣ ਤੇ (ਜੀਵ) ਪਛਤਾਉਂਦਾ ਹੈ। ਸੱਚਾ ਵਿਚਾਰ ਤਾਂ ਇਹ ਹੈ, (ਉਸ ਵੇਲੇ) ਸੱਚੇ (ਨਾਮ) ਤੋਂ ਬਿਨਾ ਕੋਈ ਸਾਥੀ ਨਹੀਂ ਹੈ।੩। ਹੇ ਭਾਈ! (ਸਹੀ ਅਰਥਾਂ ਵਿਚ) ਉਹੀ ਰੁੰਦੇ ਹੋਏ ਜਾਣੇ ਜਾਂਦੇ ਹਨ, (ਜੋ) ਮਿਲ ਕੇ (ਪ੍ਰਭੂ ਦੇ) ਗੁਣ ਚੇਤੇ ਕਰ ਕਰ ਕੇ ਰੋਂਦੇ ਹਨ। (ਜੋ ਜੀਵ-ਇਸਤਰੀ) ਮਾਇਆ ਦੀ ਠਗੀ ਹੋਈ ਰੋਂਦੀ ਹੈ, (ਉਹ ਜਗਤ ਦੇ) ਧੰਧੇ ਨੂੰ ਰੋਂਦੀ ਹੈ। ਉਹ ਧੰਧੇ ਨੂੰ ਰੋਂਦੀ ਹੈ, (ਪਰ ਮਨ ਉਤੇ ਜੰਮੀ) ਮੈਲ ਨੂੰ ਨਹੀਂ ਧੋਂਦੀ। (ਇਹ) ਸੰਸਾਰ ਸੁਪਨੇ ਵਿਚ ਆਏ ਸੁਪਨੇ ਦੇ ਸਮਾਨ ਹੈ (ਅਰਥਾਤ ਪੂਰੀ ਤਰ੍ਹਾਂ ਮਿਥਿਆ ਹੈ)। ਜਿਵੇਂ ਬਾਜੀਗਰ (ਦੀ ਖੇਡ ਨੂੰ ਤਮਾਸ਼ਬੀਨ ਵੇਖ ਕੇ) ਭਰਮ ਵਿਚ (ਵਾਸਤਵਿਕਤਾ ਨੂੰ) ਭੂਲ ਜਾਂਦੇ ਹਨ, (ਉਸੇ ਤਰ੍ਹਾਂ ਸਾਰੀ ਸ੍ਰਿਸ਼ਟੀ) ਝੂਠ ਅਤੇ ਹੰਕਾਰ ਨਾਲ ਠੱਗੀ ਹੋਈ ਹੈ। ਪ੍ਰਭੂ ਆਪ ਹੀ (ਸਹੀ) ਮਾਰਗ ਉਪਰ ਪਾਣ ਵਾਲਾ ਹੈ ਅਤੇ ਆਪ ਹੀ ਕਰਮ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਨੇ ਨਾਮ ਵਿਚ ਰਤਿਆਂ ਹੋਇਆਂ ਨੂੰ (ਜਮ ਦੇ ਮਰਗ ਤੋਂ) ਸਹਿਜ ਸੁਭਾ ਬਚਾ ਲਿਆ ਹੈ।੪।੪।

**ਵਡਹੰਸੁ ਮਹਲਾ ੧**

ਹੇ ਭਾਈ! (ਜੋ ਇਸ ਜਗਤ ਵਿਚ) ਆਇਆ ਹੈ, (ਉਸ ਨੇ) ਉਠ ਕੇ ਚਲੇ ਜਾਣਾ ਹੈ। ਇਹ ਸੰਸਾਰ (ਕੇਵਲ) ਝੂਠ ਦਾ ਪਸਾਰਾ ਹੈ। (ਇਸ ਝੂਠੇ ਪਸਾਰੇ ਦੇ ਮੁਕਾਬਲੇ ਵਿਚ) ਸੱਚਾ ਠਿਕਾਣਾ ਸੱਚੇ (ਪ੍ਰਭੂ) ਦੇ ਸਿਮਰਨ ਨਾਲ ਮਿਲਦਾ ਹੈ, ਸਤਿਸਰੂਪ (ਪ੍ਰਭੂ) ਪੂਰੀ ਤਰ੍ਹਾਂ ਸਚਿਆਰ ਹੋਣ 'ਤੇ ਪ੍ਰਾਪਤ ਹੁੰਦਾ ਹੈ। ਕੂੜ ਅਤੇ ਲੋਭ (ਵਿਚ ਫਸੇ ਵਿਅਕਤੀ ਨੂੰ) ਠਿਕਾਣਾ ਨਹੀਂ ਮਿਲਦਾ ਅਤੇ ਨ ਹੀ ਅਗੇ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਹੁੰਦਾ ਹੈ। (ਉਸ ਨੂੰ) ਅੰਦਰ ਆਉਣ ਅਤੇ ਬੈਠਣ ਲਈ (ਕੋਈ) ਨਹੀਂ ਕਹਿੰਦਾ, ਜਿਵੇਂ ਸੁੰਞੇ ਘਰ ਵਿਚ ਕਾਂ (ਦੀ ਸਥਿਤੀ ਹੁੰਦੀ ਹੈ)। ਜੰਮਣਾ ਅਤੇ ਮਰਨਾ ਵੱਡਾ ਵਿਛੋੜਾ ਹੈ, ਸਾਰਾ ਜਗਤ (ਇਸੇ ਵਿਚ ਹੀ) ਨਸ਼ਟ ਹੋ ਰਿਹਾ ਹੈ। ਮਾਇਆਵੀ ਲੋਭ ਅਤੇ ਧੰਧੇ ਨੇ ਜਗਤ ਨੂੰ (ਵਾਸਤਵਿਕ ਕਰਤੱਵ ਤੋਂ) ਭੁਲਾਇਆ ਹੋਇਆ ਹੈ, ਕਾਲ ਸਿਰ ਉਤੇ ਖੜੋਤਾ (ਉਸ ਨੂੰ) ਰੁਆ ਰਿਹਾ ਹੈ।੧। ਹੇ ਸੱਚੇ ਸਤਿਸੰਗੀਓ! ਆਓ, ਗਲ ਨਾਲ ਮਿਲੀਏ, ਮਿਲ ਮਿਲ ਕੇ (ਇਕ ਦੂਜੇ ਨੂੰ) ਅਸੀਸਾਂ ਦੇਈਏ। ਹੇ ਭਾਈ! ਸੱਚਾ ਮੇਲ (ਕਦੇ) ਟੁਟਦਾ ਨਹੀਂ ਹੈ, (ਇਸ ਲਈ) ਪ੍ਰੀਤਮ ਦੀਆਂ ਅਸੀਸਾਂ ਦਿਓ। ਅਸੀਸਾਂ ਦਿਓ ਕਿ ਭਗਤੀ ਕਰਦੇ ਰਹੋ। ਪਰ (ਜੋ ਪਹਿਲਾਂ) ਮਿਲੇ ਹੋਏ ਹਨ, (ਉਨ੍ਹਾਂ ਨੂੰ) ਕਿਸ ਲਈ ਮਿਲਾਉਣਾ ਹੈ। ਕਈ (ਵਿਅਕਤੀ ਪ੍ਰਭੂ ਦੇ) ਨਾਮ ਅਤੇ ਥੇਹ ਠਿਕਾਣੇ ਤੋਂ ਭੁਲੇ ਹੋਏ ਹਨ, (ਉਨ੍ਹਾਂ ਨੂੰ ਕਹੋ ਕਿ) ਗੁਰੂ ਦੇ ਸ਼ਬਦ ਦੁਆਰਾ ਸੱਚੀ (ਖੇਡ) ਖੇਡੋ। ਜੋ ਗੁਰੂ-ਸ਼ਬਦ ਵਿਚ ਲੀਨ ਰਹਿੰਦੇ ਹਨ, (ਉਨ੍ਹਾਂ ਨੂੰ ਦਸੋ ਕਿ) ਜਮ ਦੇ ਮਾਰਗ ਉਤੇ ਨਹੀਂ ਜਾਣਾ ਹੈ, (ਗੁਰੂ ਦੇ) ਸ਼ਬਦ ਵਿਚ ਸਮਾਏ ਰਹਿਣਾ ਹੈ, (ਜਿਸ ਦਾ) ਸਰੂਪ ਯੁਗਾਂ ਯੁਗਾਂ ਤੋਂ ਸੱਚਾ ਹੈ। (ਉਨ੍ਹਾਂ) ਸੱਜਣਾਂ ਸਾਥੀਆਂ ਨਾਲ ਭਾਗਾਂ ਕਰਕੇ ਮੇਲ ਹੁੰਦਾ ਹੈ, (ਜਿਨ੍ਹਾਂ ਨੇ) ਗੁਰੂ ਨਾਲ ਮਿਲ ਕੇ (ਮਾਇਆਵੀ) ਫਾਹੇ ਖੋਲ੍ਹ ਦਿੱਤੇ ਹਨ।੨।

ਹੇ ਭਾਈ! (ਮਨੁੱਖ) ਸੰਸਾਰ ਵਿਚ ਨੰਗਾ ਆਇਆ ਹੈ ਅਤੇ ਦੁਖ ਸੁਖ ਦਾ ਲੇਖ (ਮੱਥੇ ਉਤੇ) ਲਿਖਾਇਆ ਹੋਇਆ ਹੈ। ਜੋ ਪੂਰਬਲੇ ਕਰਮਾਂ ਦੀ ਕਮਾਈ ਅਨੁਸਾਰ ਲਿਖਿਆ ਹੋਇਆ ਭਾਗ ਹੈ, ਉਹ ਨਹੀਂ ਟਲਦਾ। ਸੱਚੇ ਪ੍ਰਭੂ ਨੇ ਬੈਠ ਕੇ ਸੁਖ ਅਤੇ ਦੁਖ (*ਅੰਮ੍ਰਿਤੁ ਬਿਖਿਆ*) ਲਿਖਿਆ ਹੈ। ਜਿਧਰ (ਮਨੁੱਖ ਨੂੰ) ਲਗਾਇਆ ਹੈ, ਉਧਰ ਹੀ (ਉਹ) ਲਗਾ ਹੈ। ਜਾਦੂਗਰਨੀ (ਮਾਇਆ) ਨੇ ਜਾਦੂ (*ਕਾਮਣ*) ਪਾਏ ਹਨ ਅਤੇ ਗਲ ਵਿਚ ਬਹੁਤ ਰੰਗਾਂ ਵਾਲਾ ਧਾਗਾ (ਬੰਨ੍ਹ ਦਿੱਤਾ ਹੈ)। ਹੋਛੀ ਮਤਿ ਕਾਰਣ ਮਨ ਵੀ ਹੋਛਾ ਹੋ ਗਿਆ ਹੈ। (ਉਸ ਨੇ) ਮੱਖੀ ਵਾਂਗ (ਮਾਇਆ ਰੂਪ) ਗੁੜ ਨੂੰ ਖਾ ਲਿਆ ਹੈ। (ਜੀਵ) ਕਲਿਯੁਗ ਵਿਚ ਮਰਯਾਦਾ ਤੋਂ ਵਾਂਝਿਆ (ਅਰਥਾਤ ਨੰਗਾ) ਆਉਂਦਾ ਹੈ (ਅਤੇ ਅੰਤ ਵਿਚ) ਨੰਗਾ ਹੀ ਬੰਨ੍ਹ ਕੇ ਤੋਰ ਦਿੱਤਾ ਜਾਂਦਾ ਹੈ।੩। ਹੇ ਭਾਈ! ਜੇ ਕਿਸੇ ਨੇ ਰੋਣਾ ਹੈ, (ਤਾਂ) ਰੋ ਲਵੇ। ਪਿਆਰੇ ਜੀਵ ਨੂੰ ਬੰਨ੍ਹ ਕੇ ਤੋਰ ਦਿੱਤਾ ਗਿਆ ਹੈ। (ਦਰਗਾਹੀਂ) ਲਿਖਿਆ ਲੇਖ ਮੇਟਿਆ ਨਹੀਂ ਜਾ ਸਕਦਾ,

ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ॥
ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ॥
ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥
ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ ॥੪॥੫॥

ਵਡਹੰਸੁ ਮਹਲਾ ੩ ਮਹਲਾ ਤੀਜਾ ੴ ਸਤਿਗੁਰ ਪ੍ਰਸਾਦਿ ॥
ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ ॥
ਸਾਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ ॥
ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ ਸਾਧਨ ਮਹਲਿ ਸਮਾਣੀ ॥
ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ ਬੋਲੇ ਅੰਮ੍ਰਿਤ ਬਾਣੀ ॥
ਗੁਣਵੰਤੀਆ ਗੁਣ ਸਾਰਹਿ ਅਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ ॥
ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ ॥੧॥
ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥
ਸਾਧਨ ਪ੍ਰਿਅ ਕੈ ਰੰਗਿ ਰਤੀ ਵਿਚਹੁ ਆਪੁ ਗਵਾਏ ॥
ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ ਏਕੋ ਜਾਤਾ ॥
ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗਜੀਵਨੁ ਦਾਤਾ ॥
ਸਬਦ ਰੰਗਿ ਰਾਤੀ ਜੋਬਨਿ ਮਾਤੀ ਪਿਰ ਕੈ ਅੰਕਿ ਸਮਾਏ ॥
ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥੨॥

ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥
ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥
ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ ॥
ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ ॥
ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ ॥
ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥੩॥
ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥
ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ ॥
ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ ਸਚੇ ਹੀ ਸਚਿ ਰਾਤੀ ॥
ਸਚੈ ਸਬਦਿ ਸਦਾ ਸੁਖੁ ਪਾਇਆ ਹਉਮੈ ਗਈ ਭਰਾਤੀ ॥

(ਕਿਉਂਕਿ ਇਹ) ਬੁਲਾਉਣ ਵਾਲਾ (ਈਸ਼ਵਰੀ) ਦਰਬਾਰ ਤੋਂ ਆਇਆ ਹੈ। (ਇਹ) ਬੁਲਾਉਣ ਵਾਲਾ (ਤਦ ਹੀ) ਆਇਆ ਹੈ, ਜਦ ਉਸ (ਪ੍ਰਭੂ) ਨੂੰ ਚੰਗਾ ਲਗਾ ਹੈ। ਰੋਣ ਵਾਲੇ (ਸਾਰੇ) ਰੋਣ ਲਗ ਗਏ ਹਨ। ਪੁੱਤਰ, ਭਰਾ, ਭਤੀਜੇ ਅਤੇ ਪਿਆਰੇ ਮਿਤਰ ਰੋਂਦੇ ਹਨ। ਮੋਏ ਹੋਏ ਨਾਲ ਕੋਈ ਨਹੀਂ ਮਰਦਾ (ਸਭ ਚੁਪ ਕਰ ਜਾਂਦੇ ਹਨ)। (ਜੋ ਪ੍ਰਭੂ ਦੇ) ਡਰ ਵਿਚ (ਉਸ ਦੇ) ਗੁਣਾਂ ਨੂੰ ਯਾਦ ਕਰਕੇ ਰੋਂਦਾ ਹੈ (ਉਹੀ ਚੰਗਾ ਹੈ)। ਨਾਨਕ (ਦਾ ਕਥਨ ਹੈ ਕਿ ਜੋ) ਸੱਚੇ ਪ੍ਰਭੂ ਨੂੰ ਯਾਦ ਕਰਕੇ ਰੋਂਦੇ ਹਨ, ਯੁਗਾਂ ਯੁਗਾਂ ਵਿਚ ਸਿਆਣੇ ਜਾਣੇ ਜਾਂਦੇ ਹਨ।੪।੫।

**ਵਡਹੰਸੁ ਮਹਲਾ ੩ ਮਹਲਾ ਤੀਜਾ**

ਸੱਚੇ ਹਰਿ ਪ੍ਰਭੂ ਨੂੰ ਸਲਾਹੁਣਾ ਚਾਹੀਦਾ ਹੈ, (ਜੋ) ਸਭ ਕੁਝ ਅਤੇ ਕਾਰਜ ਕਰਨ ਦੇ ਸਮਰਥ ਹੈ। (ਉਹ ਜੀਵ) ਇਸਤਰੀ ਕਦੇ ਵੀ ਵਿਧਵਾ ਹੋ ਕੇ ਨਹੀਂ ਬਹਿੰਦੀ ਅਤੇ ਨ ਹੀ (ਉਸ ਨੂੰ) ਕਦੇ ਸੋਗ ਹੁੰਦਾ ਹੈ। (ਉਸ ਨੂੰ) ਕਦੇ ਸੋਗ ਨਹੀਂ ਹੁੰਦਾ (ਕਿਉਂਕਿ ਉਹ) ਹਰ ਰੋਜ਼ (ਨਾਮ ਦਾ) ਰਸ ਮਾਣਦੀ ਰਹਿੰਦੀ ਹੈ (ਅਤੇ ਉਹ) ਇਸਤਰੀ (ਪ੍ਰਭੂ ਦੇ) ਮਹਲ ਵਿਚ ਸਮਾਈ ਰਹਿੰਦੀ ਹੈ। ਜਿਸ ਨੇ (ਆਪਣੇ) ਕਰਮ-ਵਿਧਾਤੇ ਪ੍ਰੀਤਮ ਨੂੰ ਜਾਣ ਲਿਆ ਹੈ, (ਉਹ ਸਦਾ) ਅੰਮ੍ਰਿਤਮਈ ਬੋਲ ਬੋਲਦੀ ਹੈ। ਗੁਣਾਂ ਵਾਲੀਆਂ ਇਸਤਰੀਆਂ (ਪ੍ਰਭੂ ਦੇ) ਗੁਣਾਂ ਨੂੰ ਚੇਤੇ ਕਰਦੀਆਂ ਰਹਿੰਦੀਆਂ ਹਨ, ਆਪਣੇ ਪਤੀ ਨੂੰ ਯਾਦ ਕਰਦੀਆਂ ਰਹਿੰਦੀਆਂ ਹਨ। (ਉਨ੍ਹਾਂ ਨੂੰ ਪਤੀ ਦਾ) ਕਦੇ ਵਿਛੋੜਾ ਨਹੀਂ ਲਗਦਾ। ਸੱਚੇ (ਪ੍ਰਭੂ-)ਪ੍ਰੀਤਮ ਨੂੰ ਸਲਾਹੁਣਾ ਚਾਹੀਦਾ ਹੈ, (ਜੋ) ਸਭ ਕੁਝ ਕਰਨ ਦੇ ਯੋਗ ਹੈ।੧। ਸੱਚਾ ਸਾਹਿਬ (ਗੁਰੂ ਦੇ) ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ, (ਉਹ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। (ਜੀਵ-) ਇਸਤਰੀ ਆਪਣੇ ਅੰਦਰੋਂ ਆਪਾ-ਭਾਵ ਗਵਾ ਕੇ ਪ੍ਰੀਤਮ ਦੇ ਰੰਗ ਵਿਚ ਰੰਗੀ ਰਹਿੰਦੀ ਹੈ। (ਉਹ ਆਪਣੇ ਅੰਦਰੋਂ) ਆਪਾ-ਭਾਵ ਗਵਾ ਲੈਂਦੀ ਹੈ, ਫਿਰ (ਉਸ ਨੂੰ) ਕਾਲ ਨਹੀਂ ਖਾਂਦਾ, (ਕਿਉਂਕਿ ਉਸ ਨੇ) ਗੁਰੂ ਦੁਆਰਾ ਇਕ (ਪ੍ਰਭੂ) ਨੂੰ ਜਾਣ ਲਿਆ ਹੁੰਦਾ ਹੈ। (ਉਸ ਜੀਵ-) ਇਸਤਰੀ ਦੀ ਇੱਛਾ ਪੂਰੀ ਹੋ ਜਾਂਦੀ ਹੈ, (ਉਸ ਦਾ) ਅੰਦਰ ਭਿਜ ਜਾਂਦਾ ਹੈ (ਕਿਉਂਕਿ ਉਸ ਨੂੰ) ਜਗਤ ਨੂੰ ਜੀਵਨ ਦੇਣ ਵਾਲਾ ਦਾਤਾ ਮਿਲ ਗਿਆ ਹੁੰਦਾ ਹੈ। (ਜੋ ਜੀਵ-ਇਸਤਰੀ) ਗੁਰੂ-ਸ਼ਬਦ ਵਿਚ ਰੰਗੀ ਜਾਂਦੀ ਹੈ ਅਤੇ ਜੋਬਨ ਵਿਚ ਮਸਤ ਹੋ ਜਾਂਦੀ ਹੈ, (ਉਹ) ਪ੍ਰੀਤਮ ਦੀ ਗੋਦ ਵਿਚ ਜਾ ਕੇ ਸਮਾ ਜਾਂਦੀ ਹੈ। ਸੱਚਾ ਸਾਹਿਬ (ਗੁਰੂ ਦੇ) ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ, (ਉਹ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੨।

ਜਿਨ੍ਹਾਂ (ਜੀਵ-ਇਸਤਰੀਆਂ) ਨੇ ਆਪਣਾ (ਪ੍ਰਭੂ) ਪਤੀ ਪਛਾਣ ਲਿਆ ਹੈ, ਮੈਂ ਉਨ੍ਹਾਂ ਸੰਤ-ਸਾਧਕਾਂ ਕੋਲ ਜਾ ਕੇ (ਮਿਲਾਪ ਦੀ ਜੁਗਤ) ਪੁਛਦੀ ਹਾਂ। (ਉਹ ਦਸਦੀਆਂ ਹਨ ਕਿ) ਆਪਾ-ਭਾਵ ਛਡ ਕੇ ਸੇਵਾ ਕੀਤੀ ਹੈ, ਸੱਚਾ ਪ੍ਰੀਤਮ ਸਹਿਜ-ਸੁਭਾ ਹੀ ਮਿਲ ਪੈਂਦਾ ਹੈ। ਸੱਚਾ ਪਤੀ (ਉਸ ਨੂੰ) ਆ ਕੇ ਮਿਲ ਪੈਂਦਾ ਹੈ, (ਜੋ) ਇਸਤਰੀ ਸੱਚੇ (ਨਾਮ) ਦੀ ਕਮਾਈ ਕਰਦੀ ਹੈ ਅਤੇ ਸੱਚੇ ਸ਼ਬਦ ਵਿਚ ਜੁੜੀ ਰਹਿੰਦੀ ਹੈ। (ਉਹ ਇਸਤਰੀ) ਕਦੇ ਵਿਧਵਾ ਨਹੀਂ ਹੁੰਦੀ, ਸਦਾ ਸੋਹਾਗਣ ਰਹਿੰਦੀ ਹੈ, (ਉਸ ਦੀ) ਹਿਰਦੇ ਵਿਚ ਸਹਿਜ ਸਮਾਧੀ ਲਗੀ ਰਹਿੰਦੀ ਹੈ। ਪ੍ਰੀਤਮ ਸਰਬਤ੍ਰ ਵਿਆਪਕ ਹੈ, (ਉਸ ਨੂੰ) ਸਦਾ ਆਪਣੇ ਕੋਲ ਵੇਖ ਕੇ ਸਹਿਜ ਸੁਭਾ (ਉਸ ਨਾਲ) ਆਨੰਦ ਮਾਣਦੀ ਹੈ। ਜਿਨ੍ਹਾਂ ਨੇ ਆਪਣਾ (ਪ੍ਰਭੂ) ਪਤੀ ਪਛਾਣਿਆ ਹੈ, ਮੈਂ ਉਨ੍ਹਾਂ ਸੰਤ-ਸਾਧਕਾਂ ਕੋਲ ਜਾ ਕੇ (ਮਿਲਾਪ ਦੀ ਜੁਗਤ) ਪੁਛਦੀ ਹਾਂ।੩। (ਪ੍ਰਭੂ ਰੂਪ) ਪਤੀ ਤੋਂ ਵਿਛੜੀਆਂ ਹੋਈਆਂ (ਜੀਵ-ਇਸਤਰੀਆਂ) ਵੀ (ਫਿਰ) ਮਿਲ ਸਕਦੀਆਂ ਹਨ, ਜੇ (ਉਹ) ਸੱਚੇ ਸਤਿਗੁਰੂ ਦੇ ਪੈਰੀਂ ਆ ਲਗਣ। ਸਤਿਗੁਰੂ ਸਦਾ ਦਿਆਲ ਹੁੰਦਾ ਹੈ ਅਤੇ ਔਗੁਣਾਂ ਨੂੰ ਸ਼ਬਦ ਨਾਲ ਸਾੜ ਦਿੰਦਾ ਹੈ। (ਉਹ) ਔਗੁਣਾਂ ਨੂੰ ਸ਼ਬਦ ਦੁਆਰਾ ਸਾੜ ਦਿੰਦਾ ਹੈ, ਦ੍ਵੈਤ-ਭਾਵ ਦੂਰ ਕਰ ਦਿੰਦਾ ਹੈ (ਅਤੇ ਜੀਵ-ਇਸਤਰੀ) ਸੱਚੇ (ਪ੍ਰਭੂ) ਦੇ ਸੱਚੇ ਨਾਮ ਵਿਚ ਰੰਗੀ ਰਹਿੰਦੀ ਹੈ। ਸੱਚੇ ਸ਼ਬਦ ਰਾਹੀਂ (ਜਿਸ ਜੀਵ-ਇਸਤਰੀ ਨੇ) ਸਦਾ ਸੁਖ ਪਾਇਆ ਹੈ, (ਉਸ ਦੀ) ਹਉਮੈ ਦੀ ਭ੍ਰਾਂਤੀ

ਪਿਰੁ ਨਿਰਮਾਇਲੁ ਸਦਾ ਸੁਖਦਾਤਾ ਨਾਨਕ ਸਬਦਿ ਮਿਲਾਏ ॥
ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥੪॥੧॥

ਵਡਹੰਸੁ ਮਹਲਾ ੩ ॥
ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ ॥
ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ ॥
ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ ॥
ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ॥
ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ ॥
ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥
ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰਾ ॥
ਮਾਇਆ ਮੋਹੁ ਖੁਆਇਅਨੁ ਮਰਿ ਜੰਮੈ ਵਾਰੋ ਵਾਰਾ ॥
ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ ਮੂਠੀ ॥
ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ॥
ਪਿਰੁ ਜਗਜੀਵਨੁ ਕਿਸ ਨੋ ਰੋਈਐ ਰੋਵੈ ਕੰਤੁ ਵਿਸਾਰੇ ॥
ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰੇ ॥੨॥

ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥
ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥
ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ ॥
ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ ॥
ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ ॥
ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ॥੩॥
ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ ॥
ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ ॥
ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ ॥
ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ ॥
ਨਾਨਕ ਸਾਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ ॥
ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ ॥੪॥੨॥

ਚਲੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਪਤੀ (ਪ੍ਰਭੂ) ਨਿਰਮਲ ਹੈ, ਸਦਾ ਸੁਖਾਂ ਦਾ ਦਾਤਾ ਹੈ, (ਗੁਰੂ) ਸ਼ਬਦ ਰਾਹੀਂ (ਉਸ ਨਾਲ) ਮਿਲਾ ਦਿੰਦਾ ਹੈ। (ਪ੍ਰਭੂ ਰੂਪ) ਪਤੀ ਤੋਂ ਵਿਛੜੀਆਂ ਹੋਈਆਂ (ਜੀਵ-ਇਸਤਰੀਆਂ) ਵੀ ਮਿਲ ਸਕਦੀਆਂ ਹਨ, ਜੇ (ਉਹ) ਸੱਚੇ ਸਤਿਗੁਰੂ ਦੇ ਪੈਰੀਂ ਆ ਲਗਣ।੪।੧।

**ਵਡਹੰਸੁ ਮਹਲਾ ੩**

ਹੇ ਕੰਤ ਦੀ ਜੀਵ-ਇਸਤਰੀਓ! ਸੁਣੋ, ਸ਼ਬਦ ਦੇ ਵਿਚਾਰ ਦੁਆਰਾ ਪਤੀ ਦੀ ਸੇਵਾ ਕਰੋ। ਔਗੁਣਾਂ ਵਾਲੀ ਇਸਤਰੀ ਪਤੀ ਨੂੰ ਨਹੀਂ ਜਾਣਦੀ, (ਉਹ ਮਾਇਆ ਦੁਆਰਾ) ਠਗੀ ਹੋਈ ਪਤੀ ਨੂੰ ਵਿਸਾਰ ਕੇ ਰੋਂਦੀ ਹੈ। (ਪਰ ਗੁਣਵਾਨ ਇਸਤਰੀ) ਪ੍ਰਭੂ-ਪਤੀ ਦੇ ਗੁਣਾਂ ਨੂੰ ਸਦਾ ਸੰਭਾਲ ਅਤੇ ਯਾਦ ਕਰ ਕੇ ਰੋਂਦੀ ਹੈ। (ਉਸ ਦਾ) ਪਤੀ ਨ ਮਰਦਾ ਹੈ, ਨ ਜਾਂਦਾ ਹੈ। (ਉਸ ਨੇ) ਗੁਰੂ ਦੁਆਰਾ (ਪਤੀ ਨੂੰ) ਸ਼ਬਦ ਰਾਹੀਂ ਜਾਣ ਲਿਆ ਹੈ ਅਤੇ ਸੱਚੇ (ਪ੍ਰਭੂ) ਦੇ ਪ੍ਰੇਮ ਵਿਚ ਸਮਾਈ ਰਹਿੰਦੀ ਹੈ। ਜਿਨ੍ਹਾਂ ਨੇ ਆਪਣੇ ਪਤੀ ਨੂੰ ਨਹੀਂ ਜਾਣਿਆ, ਜੋ ਕਰਮਾਂ ਦਾ ਵਿਧਾਤਾ ਹੈ, (ਉਹ ਜੀਵ ਇਸਤਰੀ) ਝੂਠ ਵਿਚ ਠਗੀ ਹੋਈ ਝੂਠੀ ਇਸਤਰੀ ਹੈ। ਹੇ ਕੰਤ ਦੀ ਜੀਵ-ਇਸਤਰੀਓ! ਸ਼ਬਦ ਦੇ ਵਿਚਾਰ ਦੁਆਰਾ ਪਤੀ ਦੀ ਸੇਵਾ ਕਰੋ।੧। (ਪ੍ਰਭੂ ਨੇ) ਸਾਰਾ ਜਗਤ ਆਪ ਹੀ ਪੈਦਾ ਕੀਤਾ ਹੋਇਆ ਹੈ ਅਤੇ ਸੰਸਾਰ ਵਿਚ ਆਉਣਾ ਜਾਣਾ (ਬਣਿਆ ਹੋਇਆ ਹੈ)। ਮਾਇਆ ਦਾ ਮੋਹ ਪੈਦਾ ਕਰਕੇ (ਜਗਤ ਨੂੰ ਆਪ ਹੀ) ਕੁਰਾਹੇ ਪਾਇਆ ਹੋਇਆ ਹੈ, (ਜਿਸ ਕਰਕੇ ਉਹ) ਬਾਰ ਬਾਰ ਜੰਮਦਾ ਅਤੇ ਮਰਦਾ ਹੈ। ਬਾਰ ਬਾਰ ਜੰਮਣ ਮਰਨ ਨਾਲ ਵਿਕਾਰ ਵਧਦੇ ਰਹਿੰਦੇ ਹਨ ਅਤੇ ਗਿਆਨ ਤੋਂ ਵਾਂਝੀ (ਲੋਕਾਈ) ਠਗੀ ਜਾਂਦੀ ਹੈ। ਸ਼ਬਦ ਤੋਂ ਬਿਨਾ (ਜੀਵ-ਇਸਤਰੀ ਨੇ) ਪਤੀ ਨੂੰ ਨਹੀਂ ਪਾਇਆ ਅਤੇ ਜਨਮ ਗਵਾ ਲਿਆ, (ਇਸ ਲਈ) ਔਗੁਣਾਂ ਵਾਲੀ ਝੂਠੀ ਇਸਤਰੀ ਰੋਂਦੀ ਰਹਿੰਦੀ ਹੈ। (ਪ੍ਰਭੂ ਰੂਪ) ਪਤੀ ਤਾਂ ਜਗਤ ਨੂੰ ਜੀਵਨ ਦੇਣ ਵਾਲਾ ਹੈ, (ਫਿਰ) ਕਿਸ ਨੂੰ ਰੋਈਏ? (ਪ੍ਰਭੂ) ਪਤੀ ਨੂੰ ਭੁਲਾ ਕੇ (ਜੀਵ-ਇਸਤਰੀ) ਰੋਂਦੀ ਹੈ। (ਪ੍ਰਭੂ ਨੇ) ਸਾਰਾ ਜਗਤ ਆਪ ਹੀ ਪੈਦਾ ਕੀਤਾ ਹੋਇਆ ਹੈ ਅਤੇ ਸੰਸਾਰ ਵਿਚ ਆਉਣਾ ਜਾਣਾ (ਬਣਿਆ ਹੋਇਆ ਹੈ)।੨।

ਉਹ (ਪ੍ਰਭੂ-) ਪਤੀ ਸੱਚਾ ਹੈ, ਸਦਾ ਹੀ ਸੱਚਾ ਹੈ, ਨ ਉਹ ਮਰਦਾ ਹੈ, ਨ ਜਾਂਦਾ ਹੈ। ਨਾਸਮਝ (ਜੀਵ-) ਇਸਤਰੀ ਭੁਲੀ ਫਿਰਦੀ ਹੈ ਅਤੇ ਦ੍ਵੈਤ-ਭਾਵ ਵਿਚ (ਲਗਣ ਕਾਰਣ) ਵਿਧਵਾ ਹੋਈ ਬੈਠੀ ਹੈ। ਦ੍ਵੈਤ-ਭਾਵ ਕਰਕੇ ਵਿਧਵਾ ਹੋਈ ਬੈਠੀ ਹੈ ਅਤੇ ਮਾਇਆ ਦੇ ਮੋਹ ਕਾਰਣ ਦੁਖ ਪਾ ਰਹੀ ਹੈ, ਉਮਰ ਘਟ ਰਹੀ ਹੈ ਅਤੇ ਸ਼ਰੀਰ ਕਮਜ਼ੋਰ ਹੋ ਰਿਹਾ ਹੈ। ਜੋ ਕੁਝ (ਸੰਸਾਰ ਵਿਚ) ਆਇਆ ਹੈ, ਸਭ ਕੁਝ ਚਲਾ ਜਾਏਗਾ। ਦ੍ਵੈਤ-ਭਾਵ ਕਾਰਣ ਦੁਖ (ਜੀਵ ਨੂੰ) ਲਗਾ ਹੋਇਆ ਹੈ। ਜਗਤ ਮਾਇਆ ਨਾਲ ਝਗੜ ਰਿਹਾ ਹੈ, (ਸਿਰ ਉਪਰ ਖੜੋਤਾ ਹੋਇਆ) ਜਮਕਾਲ (ਉਸ ਨੂੰ) ਸੁਝਦਾ ਨਹੀਂ ਹੈ ਅਤੇ ਲਬ ਲੋਭ ਵਿਚ ਚਿਤ ਲਗਾਉਂਦਾ ਹੈ। ਉਹ (ਪ੍ਰਭੂ-) ਪਤੀ ਸੱਚਾ ਹੈ, ਸਦਾ ਹੀ ਸੱਚਾ ਹੈ, ਨ ਉਹ ਮਰਦਾ ਹੈ, ਨ ਜਾਂਦਾ ਹੈ।੩। ਕਈ (ਜੀਵ-ਇਸਤਰੀਆਂ ਪ੍ਰਭੂ-) ਪਤੀ ਤੋਂ ਵਿਛੜੀਆਂ ਰੋਂਦੀਆਂ ਹਨ, ਅੰਨ੍ਹੀ (ਲੋਕਾਈ) ਨਹੀਂ ਜਾਣਦੀ ਕਿ (ਪ੍ਰਭੂ-) ਪਿਰ ਨਾਲ ਹੀ ਹੈ। ਗੁਰੂ ਦੀ ਕ੍ਰਿਪਾ ਨਾਲ ਸੱਚਾ ਪਤੀ ਮਿਲਦਾ ਹੈ ਅਤੇ (ਜੀਵ-ਇਸਤਰੀ ਉਸ ਨੂੰ) ਹਿਰਦੇ ਅੰਦਰ ਸਦਾ ਯਾਦ ਕਰਦੀ ਹੈ। ਪਤੀ ਨੂੰ ਹਿਰਦੇ ਅੰਦਰ ਯਾਦ ਕਰਦੀ ਹੈ ਜੋ ਸਦਾ ਹੀ ਨਾਲ ਹੈ, (ਪਰ) ਮਨਮੁਖ (ਉਸ ਨੂੰ) ਦੂਰ ਸਮਝਦਾ ਹੈ। ਜਿਸ (ਜੀਵ-ਇਸਤਰੀ ਨੇ) ਪ੍ਰਭੂ ਨੂੰ (ਆਪਣੇ) ਨਾਲ ਨਹੀਂ ਸਮਝਿਆ, (ਉਸ ਦਾ) ਇਹ ਤਨ ਰੁਲਦਾ ਹੈ ਅਤੇ ਰੁਲਦਾ ਹੋਇਆ (ਕਿਸੇ) ਕੰਮ ਨਹੀਂ ਆਉਂਦਾ। ਨਾਨਕ (ਦਾ ਕਥਨ ਹੈ ਕਿ ਜੀਵ-) ਇਸਤਰੀ (ਗੁਰੂ ਦੁਆਰਾ) ਮਿਲਾਈ ਹੋਈ (ਪ੍ਰਭੂ ਨੂੰ) ਮਿਲਦੀ ਹੈ (ਜੋ) ਪਤੀ ਨੂੰ ਸਦਾ ਹਿਰਦੇ ਵਿਚ ਯਾਦ ਕਰਦੀ ਹੈ। ਕਈ (ਜੀਵ-ਇਸਤਰੀਆਂ ਪ੍ਰਭੂ-) ਪਤੀ ਤੋਂ ਵਿਛੜੀਆਂ ਰੋਂਦੀਆਂ ਹਨ, ਅੰਨ੍ਹੀ (ਲੋਕਾਈ) ਨਹੀਂ ਜਾਣਦੀ ਕਿ (ਪ੍ਰਭੂ-) ਪਿਰ ਨਾਲ ਹੀ ਹੈ।੪।੨।

ਵਡਹੰਸੁ ਮਃ ੩ ॥
ਰੋਵਹਿ ਪਿਰਹਿ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥
ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ ॥
ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ ॥
ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ ਫਿਰਿ ਆਵਣ ਜਾਣੁ ਨ ਹੋਇਆ ॥
ਸਚਾ ਸਾਹਿਬੁ ਸਚੀ ਨਾਈ ਵੇਖੈ ਨਦਰਿ ਨਿਹਾਲੇ ॥
ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥੧॥
ਪ੍ਰਭੁ ਮੇਰਾ ਸਾਹਿਬੁ ਸਭ ਦੂ ਊਚਾ ਹੈ ਕਿਵ ਮਿਲਾਂ ਪ੍ਰੀਤਮ ਪਿਆਰੇ ॥
ਸਤਿਗੁਰਿ ਮੇਲੀ ਤਾਂ ਸਹਜਿ ਮਿਲੀ ਪਿਰੁ ਰਾਖਿਆ ਉਰ ਧਾਰੇ ॥
ਸਦਾ ਉਰ ਧਾਰੇ ਨੇਹੁ ਨਾਲਿ ਪਿਆਰੇ ਸਤਿਗੁਰ ਤੇ ਪਿਰੁ ਦਿਸੈ ॥
ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ ॥
ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ ॥
ਪ੍ਰਭੁ ਮੇਰਾ ਸਾਹਿਬੁ ਸਭ ਦੂ ਊਚਾ ਹੈ ਕਿਉ ਮਿਲਾ ਪ੍ਰੀਤਮ ਪਿਆਰੇ ॥੨॥

ਮੈ ਪ੍ਰਭੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥
ਮੈ ਸਦਾ ਰਾਵੇ ਪਿਰੁ ਆਪਣਾ ਸਚੜੈ ਸਬਦਿ ਵੀਚਾਰੇ ॥
ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥
ਅੰਤਰਿ ਰੰਗਿ ਰਾਤੀ ਸਹਜੇ ਮਾਤੀ ਗਇਆ ਦੁਸਮਨੁ ਦੂਖੁ ਸਬਾਇਆ ॥
ਅਪਨੇ ਗੁਰ ਕੰਉ ਤਨੁ ਮਨੁ ਦੀਜੈ ਤਾਂ ਮਨੁ ਭੀਜੈ ਤ੍ਰਿਸਨਾ ਦੂਖ ਨਿਵਾਰੇ ॥
ਮੈ ਪਿਰੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥੩॥
ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥
ਆਪਿ ਮਿਲਾਏ ਆਪਿ ਮਿਲੈ ਆਪੇ ਦੇਇ ਪਿਆਰੋ ॥
ਆਪੇ ਦੇਇ ਪਿਆਰੋ ਸਹਜਿ ਵਾਪਾਰੋ ਗੁਰਮੁਖਿ ਜਨਮੁ ਸਵਾਰੇ ॥
ਧਨੁ ਜਗ ਮਹਿ ਆਇਆ ਆਪੁ ਗਵਾਇਆ ਦਰਿ ਸਾਚੈ ਸਚਿਆਰੋ ॥
ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ ॥
ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥੪॥੩॥

ਵਡਹੰਸੁ ਮਹਲਾ ੩ ॥
ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ ॥

**ਵਡਹੰਸੁ ਮ. ੩**

(ਪ੍ਰਭੂ-) ਪਤੀ ਤੋਂ ਵਿਛੜੀਆਂ ਹੋਈਆਂ (ਜੀਵ-ਇਸਤਰੀਆਂ) ਰੋਂਦੀਆਂ ਹਨ, (ਪਰ) ਮੇਰਾ ਸੱਚਾ ਪਤੀ ਸਦਾ (ਮੇਰੇ) ਨਾਲ ਵਸਦਾ ਹੈ। ਜਿਨ੍ਹਾਂ ਨੇ ਮਰਨ (ਚਲਣੁ) ਨੂੰ ਸਹੀ ਸਮਝਿਆ ਹੈ, (ਉਹ) ਸਤਿਗੁਰੂ ਨੂੰ ਸੇਵਦੇ ਅਤੇ ਨਾਮ ਨੂੰ ਸਿਮਰਦੇ ਹਨ। (ਉਹ) ਸਦਾ ਨਾਮ ਨੂੰ ਸਿਮਰਦੇ ਹਨ, ਸਤਿਗੁਰੂ (ਉਨ੍ਹਾਂ ਦੇ) ਨਾਲ ਹੁੰਦਾ ਹੈ, ਸਤਿਗੁਰੂ ਦੀ ਸੇਵਾ ਕਰਕੇ ਸੁਖ ਪਾਉਂਦੇ ਹਨ। (ਗੁਰੂ ਦੇ) ਸ਼ਬਦ ਨਾਲ ਕਾਲ (ਦੇ ਡਰ) ਨੂੰ ਮਾਰ ਕੇ ਸੱਚੇ (ਪ੍ਰਭੂ) ਨੂੰ ਹਿਰਦੇ ਵਿਚ ਧਾਰਣ ਕਰਦੇ ਹਨ, (ਉਨ੍ਹਾਂ ਦਾ) ਫਿਰ (ਸੰਸਾਰ ਵਿਚ) ਆਉਣ ਜਾਣ ਨਹੀਂ ਹੁੰਦਾ। (ਪ੍ਰਭੂ) ਸੱਚਾ ਸੁਆਮੀ ਹੈ (ਉਸ ਦਾ) ਨਾਮ ਸੱਚਾ ਹੈ, ਕ੍ਰਿਪਾ ਦ੍ਰਿਸ਼ਟੀ ਨਾਲ (ਜੀਵਾਂ ਨੂੰ) ਆਨੰਦਿਤ ਕਰ ਦਿੰਦਾ ਹੈ। (ਪ੍ਰਭੂ-) ਪਤੀ ਤੋਂ ਵਿਛੜੀਆਂ ਹੋਈਆਂ (ਜੀਵ-ਇਸਤਰੀਆਂ) ਰੋਂਦੀਆਂ ਹਨ, (ਪਰ) ਮੇਰਾ ਸੱਚਾ ਪਤੀ ਸਦਾ (ਮੇਰੇ) ਨਾਲ (ਵਸਦਾ) ਹੈ।੧। ਮੇਰਾ ਸੁਆਮੀ ਪ੍ਰਭੂ ਸਭ ਤੋਂ ਉੱਚਾ ਹੈ, ਮੈਂ (ਨੀਵੇਂ ਆਚਾਰ ਵਾਲੀ) ਪਿਆਰੇ ਪ੍ਰੀਤਮ ਨੂੰ ਕਿਵੇਂ ਮਿਲਾਂ? (ਜਦੋਂ) ਸਤਿਗੁਰੂ ਨੇ (ਜੀਵ-ਇਸਤਰੀ ਨੂੰ ਪ੍ਰਭੂ ਨਾਲ) ਮੇਲਿਆ, ਤਾਂ ਉਹ ਸਹਿਜ ਸੁਭਾ ਮਿਲ ਗਈ ਅਤੇ (ਪ੍ਰਭੂ-) ਪਤੀ ਨੂੰ ਹਿਰਦੇ ਵਿਚ ਧਾਰਣ ਕਰ ਲਿਆ। (ਉਹ ਪ੍ਰਭੂ ਨੂੰ) ਹਮੇਸ਼ਾ ਹਿਰਦੇ ਵਿਚ ਧਾਰੀ ਰਖਦੀ ਹੈ ਅਤੇ ਪਿਆਰੇ (ਪ੍ਰਭੂ) ਨਾਲ ਸਨੇਹ (ਬਣਾਈ ਰਖਦੀ ਹੈ), ਸਤਿਗੁਰੂ ਰਾਹੀਂ ਪ੍ਰੀਤਮ (ਉਸ ਨੂੰ) ਦਿਸਦਾ ਹੈ। ਮਾਇਆ ਦੇ ਮੋਹ ਦਾ ਚੋਲਾ ਕੱਚੇ (ਰੰਗ ਦਾ) ਹੈ। ਉਸ ਨੂੰ ਪਹਿਨਣ ਨਾਲ ਪੈਰ ਡੋਲਦੇ ਹਨ। (ਪ੍ਰਭੂ-) ਪਤੀ ਦੇ (ਪ੍ਰੇਮ-) ਰੰਗ ਵਿਚ (ਜੋ) ਚੋਲਾ ਰੰਗਿਆ ਹੋਇਆ ਹੈ, ਉਹ ਸੱਚਾ ਚੋਲਾ ਹੈ, ਉਸ ਨੂੰ ਪਹਿਨਣ ਨਾਲ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ। ਮੇਰਾ ਸੁਆਮੀ ਪ੍ਰਭੂ ਸਭ ਤੋਂ ਉੱਚਾ ਹੈ, ਮੈਂ (ਨੀਵੇਂ ਆਚਾਰ ਵਾਲੀ) ਪਿਆਰੇ ਪ੍ਰੀਤਮ ਨੂੰ ਕਿਵੇਂ ਮਿਲਾਂ?।੨।

(ਸਦ-ਗੁਣਾਂ ਵਾਲੀ ਜੀਵ-ਇਸਤਰੀ ਕਹਿੰਦੀ ਹੈ—) ਮੈਂ ਸੱਚੇ ਪ੍ਰਭੂ ਨੂੰ ਪਛਾਣ ਲਿਆ ਹੈ, ਹੋਰ ਔਗੁਣਾਂ ਵਾਲੀ (ਜੀਵ-ਇਸਤਰੀ) ਭੁਲੀ ਫਿਰਦੀ ਹੈ। ਸੱਚੇ ਸ਼ਬਦ ਨੂੰ ਵਿਚਾਰ ਕੇ ਮੈਂ ਸਦਾ ਆਪਣੇ ਪਤੀ ਨੂੰ ਮਾਣਦੀ ਹਾਂ। ਸੱਚੇ ਸ਼ਬਦ ਨੂੰ ਵਿਚਾਰਨ ਨਾਲ (ਜੀਵ-) ਇਸਤਰੀ (ਪ੍ਰੇਮ-) ਰੰਗ ਵਿਚ ਰੰਗੀ ਰਹਿੰਦੀ ਹੈ ਅਤੇ ਸਤਿਗੁਰੂ ਨੂੰ ਮਿਲ ਕੇ ਪ੍ਰੀਤਮ ਨੂੰ ਪ੍ਰਾਪਤ ਕਰ ਲੈਂਦੀ ਹੈ। (ਉਹ ਹਿਰਦੇ) ਅੰਦਰ (ਪ੍ਰਭੂ-ਪ੍ਰੇਮ ਦੇ) ਰੰਗ ਵਿਚ ਰੰਗੀ ਰਹਿੰਦੀ ਹੈ, ਸਹਿਜ (ਅਵਸਥਾ) ਵਿਚ ਮਸਤ ਰਹਿੰਦੀ ਹੈ। (ਉਸ ਦੇ) ਸਾਰੇ ਦੁਸ਼ਮਨ ਅਤੇ ਦੁਖ ਦੂਰ ਹੋ ਜਾਂਦੇ ਹਨ। ਆਪਣੇ ਗੁਰੂ ਨੂੰ ਤਨ ਮਨ ਅਰਪਿਤ ਕਰਨਾ ਚਾਹੀਦਾ ਹੈ, ਤਾਂ ਹੀ ਮਨ ਭਿਜਦਾ ਹੈ, ਤ੍ਰਿਸ਼ਨਾ ਅਤੇ ਦੁਖ ਦੂਰ ਹੋ ਜਾਂਦੇ ਹਨ। ਮੈਂ ਸੱਚੇ ਪ੍ਰਭੂ ਨੂੰ ਪਛਾਣ ਲਿਆ ਹੈ, ਹੋਰ ਔਗੁਣਾਂ ਵਾਲੀ (ਜੀਵ-ਇਸਤਰੀ) ਭੁਲੀ ਫਿਰਦੀ ਹੈ।੩। ਸੱਚੇ (ਪ੍ਰਭੂ) ਨੇ ਆਪ ਹੀ ਸੰਸਾਰ ਸਿਰਜਿਆ ਹੈ, (ਪਰ ਇਸ ਵਿਚ) ਗੁਰੂ ਤੋਂ ਬਿਨਾ ਘੁਪ ਹਨੇਰਾ ਹੀ (ਪਸਰਿਆ ਰਹਿੰਦਾ ਹੈ)। (ਪਰਮਾਤਮਾ) ਆਪ (ਗੁਰੂ) ਮਿਲਾਉਂਦਾ ਹੈ, ਆਪ ਹੀ (ਗੁਰੂ ਰੂਪ ਵਿਚ) ਮਿਲਦਾ ਹੈ ਅਤੇ ਆਪ ਹੀ ਪਿਆਰ ਦਿੰਦਾ ਹੈ। ਆਪ ਹੀ ਪਿਆਰ ਦਿੰਦਾ ਹੈ, ਸਹਿਜ (ਅਵਸਥਾ) ਵਿਚ (ਨਾਮ ਸਾਧਨਾ ਦਾ) ਵਪਾਰ ਕਰਾਉਂਦਾ ਹੈ ਅਤੇ ਗੁਰਮੁਖ (ਸਾਧਕ) ਦਾ ਜਨਮ ਸਵਾਰ ਦਿੰਦਾ ਹੈ। (ਜਿਸ ਨੇ) ਆਪਾ-ਭਾਵ ਗਵਾ ਦਿੱਤਾ ਹੈ, ਉਸ ਦਾ ਜਗ ਵਿਚ ਆਉਣਾ ਧੰਨਤਾ ਯੋਗ ਹੈ ਅਤੇ ਸੱਚੇ (ਪ੍ਰਭੂ) ਦੇ ਦਰ ਉਤੇ ਸਚਿਆਰ (ਬਣਦਾ ਹੈ)। ਨਾਨਕ (ਦਾ ਕਥਨ ਹੈ ਕਿ ਗੁਰੂ ਦੁਆਰਾ) ਗਿਆਨ ਰੂਪ ਰਤਨ (ਪ੍ਰਾਪਤ ਕਰਨ ਨਾਲ ਉਸ ਦੇ) ਹਿਰਦੇ ਵਿਚ ਪ੍ਰਕਾਸ਼ ਹੋ ਜਾਂਦਾ ਹੈ ਅਤੇ ਨਾਮ ਨਾਲ ਪ੍ਰੇਮ (ਵਿਕਸਿਤ ਹੋ ਜਾਂਦਾ ਹੈ)। ਸੱਚੇ (ਪ੍ਰਭੂ) ਨੇ ਆਪ ਹੀ ਸੰਸਾਰ ਸਿਰਜਿਆ ਹੈ, (ਪਰ ਇਸ ਵਿਚ) ਗੁਰੂ ਤੋਂ ਬਿਨਾ ਘੁਪ ਹਨੇਰਾ ਹੀ (ਪਸਰਿਆ ਹੋਇਆ ਹੈ)।੪।੩।

**ਵਡਹੰਸੁ ਮਹਲਾ ੩**

ਇਹ ਸ਼ਰੀਰ ਪੁਰਾਣਾ ਹੋ ਜਾਣ ਵਾਲਾ (*ਜਜਰੀ*) ਹੈ, ਇਸ ਨੂੰ ਬੁਢਾਪਾ ਆ ਦਬਾਉਂਦਾ ਹੈ।

ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ ॥
ਹੋਰਿ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ॥
ਐਥੈ ਕਮਾਵੈ ਸੋ ਫਲੁ ਪਾਵੈ ਮਨਮੁਖਿ ਹੈ ਪਤਿ ਖੋਈ ॥
ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ ॥
ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ ॥੧॥
ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥
ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ ॥
ਸਚੈ ਨਾਮਿ ਸਮਾਏ ਹਰਿ ਗੁਣ ਗਾਏ ਮਿਲਿ ਪ੍ਰੀਤਮ ਸੁਖੁ ਪਾਏ ॥
ਸਦਾ ਅਨੰਦਿ ਰਹੈ ਦਿਨੁ ਰਾਤੀ ਵਿਚਹੁ ਹੰਉਮੈ ਜਾਏ ॥
ਜਿਨੀ ਪੁਰਖੀ ਹਰਿ ਨਾਮਿ ਚਿਤੁ ਲਾਇਆ ਤਿਨ ਕੈ ਹੰਉ ਲਾਗਉ ਪਾਏ ॥
ਕਾਂਇਆ ਕੰਚਨੁ ਤਾਂ ਥੀਐ ਜਾ ਸਤਿਗੁਰੁ ਲਏ ਮਿਲਾਏ ॥੨॥

ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥
ਬਿਨੁ ਸਤਿਗੁਰ ਭਰਮਿ ਭੁਲਾਣੀਆ ਕਿਆ ਮੁਹੁ ਦੇਸਨਿ ਆਗੈ ਜਾਏ ॥
ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ ਦੁਖੋ ਦੁਖੁ ਕਮਾਏ ॥
ਨਾਮਿ ਰਤੀਆ ਸੇ ਰੰਗਿ ਚਲੂਲਾ ਪਿਰ ਕੈ ਅੰਕਿ ਸਮਾਏ ॥
ਤਿਸੁ ਜੇਵਡੁ ਅਵਰੁ ਨ ਸੁਝਈ ਕਿਸੁ ਆਗੈ ਕਹੀਐ ਜਾਏ ॥
ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥੩॥
ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ ॥
ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ ॥
ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ ॥
ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥
ਅਨਦਿਨੁ ਭਗਤਿ ਕਰਹਿ ਰੰਗਿ ਰਾਤੇ ਨਾਨਕ ਸਚਿ ਸਮਾਏ ॥
ਜਿਨੀ ਸਚੜਾ ਸਚੁ ਧਿਆਇਆ ਹੰਉ ਤਿਨ ਕੈ ਲਾਗਉ ਪਾਏ ॥੪॥੪॥

ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਲੀਮਾ ਕੀ ਧੁਨਿ ਗਾਵਣੀ
ੴ ਸਤਿਗੁਰ ਪ੍ਰਸਾਦਿ ॥
ਸਲੋਕ ਮਃ ੩ ॥
ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ॥
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥
ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ॥
ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ॥੧॥

ਮਃ ੩ ॥
ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ ॥

(ਜਿਨ੍ਹਾਂ ਵਿਅਕਤੀਆਂ ਨੂੰ) ਗੁਰੂ ਰਖਦਾ ਹੈ, ਉਹ ਬਚ ਜਾਂਦੇ ਹਨ, ਹੋਰ (ਸਭ) ਮਰਦੇ ਜੰਮਦੇ ਅਤੇ ਆਉਂਦੇ ਜਾਂਦੇ ਰਹਿੰਦੇ ਹਨ। ਹੋਰ ਮਰਦੇ ਜੰਮਦੇ ਅਤੇ ਆਉਂਦੇ ਜਾਂਦੇ ਰਹਿੰਦੇ ਹਨ, ਅੰਤ ਨੂੰ ਪਛਤਾਉਂਦੇ ਹੋਏ ਜਾਂਦੇ ਹਨ, ਨਾਮ ਤੋਂ ਬਿਨਾ ਸੁਖ (ਪ੍ਰਾਪਤ) ਨਹੀਂ ਹੁੰਦਾ। ਇਸ ਸੰਸਾਰ ਵਿਚ (ਜਿਹੋ ਜਿਹਾ ਕੋਈ ਕਰਮ) ਕਰਦਾ ਹੈ, ਉਹੋ ਜਿਹਾ ਫਲ ਪਾਉਂਦਾ ਹੈ। ਮਨਮੁਖ (ਵਿਅਕਤੀ ਆਪਣੀ) ਪਤਿ ਗਵਾ ਲੈਂਦਾ ਹੈ। ਜਮਪੁਰੀ ਵਿਚ ਘੁਪ ਹਨੇਰਾ ਹੈ, ਬਹੁਤ ਗ਼ੁਬਾਰ ਹੈ, ਨ ਉਥੇ ਭੈਣ ਹੈ, ਨ ਭਰਾ। ਇਹ ਸ਼ਰੀਰ ਪੁਰਾਣਾ ਹੋ ਜਾਣ ਵਾਲਾ (*ਜਰਜਰੀ*) ਹੈ, ਇਸ ਨੂੰ ਬੁਢਾਪਾ ਆ ਦਬਾਉਂਦਾ ਹੈ।੧। ਸ਼ਰੀਰ ਸੋਨੇ ਵਰਗਾ ਤਾਂ ਹੁੰਦਾ ਹੈ ਜਦੋਂ ਸਤਿਗੁਰੂ (ਆਪਣੇ ਨਾਲ) ਮਿਲਾ ਲੈਂਦਾ ਹੈ। (ਮਨੁੱਖ ਦੇ) ਅੰਦਰੋਂ ਮਾਇਆ ਦਾ ਭਰਮ ਕਟਿਆ ਜਾਂਦਾ ਹੈ ਅਤੇ ਸੱਚੇ ਨਾਮ ਵਿਚ ਸਮਾ ਜਾਂਦਾ ਹੈ। ਸੱਚੇ ਨਾਮ ਵਿਚ ਸਮਾ ਜਾਂਦਾ ਹੈ, ਹਰਿ ਦੇ ਗੁਣ ਗਾਉਂਦਾ ਰਹਿੰਦਾ ਹੈ ਅਤੇ ਪ੍ਰੀਤਮ ਨੂੰ ਮਿਲ ਕੇ ਸੁਖ ਪਾਉਂਦਾ ਹੈ। ਸਦਾ ਆਨੰਦ (ਅਵਸਥਾ ਵਿਚ) ਦਿਨ ਰਾਤ (ਟਿਕਿਆ) ਰਹਿੰਦਾ ਹੈ, ਹਉਮੈ ਅੰਦਰੋਂ ਚਲੀ ਜਾਂਦੀ ਹੈ। ਜਿਨ੍ਹਾਂ ਪੁਰਸ਼ਾਂ ਨੇ ਹਰਿ ਨਾਮ ਨੂੰ ਚਿਤ ਵਿਚ ਲਗਾ ਲਿਆ ਹੈ, ਮੈਂ ਉਨ੍ਹਾਂ ਦੇ ਚਰਣੀ ਲਗਦਾ ਹਾਂ। ਸ਼ਰੀਰ ਸੋਨੇ ਵਰਗਾ ਤਦ ਹੁੰਦਾ ਹੈ ਜਦ ਸਤਿਗੁਰੂ (ਆਪਣੇ ਨਾਲ) ਮਿਲਾ ਲੈਂਦਾ ਹੈ।੨।

ਉਸ ਸੱਚੇ ਪਰਮਾਤਮਾ ਨੂੰ (ਤਦ ਹੀ) ਸਲਾਹਿਆ ਜਾ ਸਕਦਾ ਹੈ, ਜੇ ਸਤਿਗੁਰੂ (ਅਜਿਹਾ ਕਰਨ ਦੀ ਵਿਧੀ) ਸਮਝਾ ਦੇਏ। ਸਤਿਗੁਰੂ ਤੋਂ ਬਿਨਾ (ਜੀਵ-ਇਸਤਰੀਆਂ) ਭਰਮਾਂ ਵਿਚ ਭੁਲੀਆਂ ਹੋਈਆਂ ਹਨ, (ਉਹ) ਅਗੇ (ਈਸ਼ਵਰੀ ਦਰਗਾਹ ਵਿਚ) ਕੀ ਮੂੰਹ ਵਿਖਾਉਣਗੀਆਂ। ਕੀ ਮੂੰਹ ਦਿਖਾਉਣਗੀਆਂ, (ਆਪਣੇ) ਔਗੁਣਾਂ ਕਰਕੇ ਪਛਤਾਉਣਗੀਆਂ ਅਤੇ ਦੁਖ ਹੀ ਦੁਖ ਪਾਉਣਗੀਆਂ। ਨਾਮ ਵਿਚ ਰੰਗੀਆਂ (ਜੀਵ-ਇਸਤਰੀਆਂ) ਦਾ ਰੰਗ ਲਾਲ ਗੂੜ੍ਹਾ (*ਚਲੂਲਾ*) ਹੋ ਜਾਂਦਾ ਹੈ ਅਤੇ ਪਤੀ ਦੀ ਗੋਦ ਵਿਚ ਸਮਾ ਜਾਂਦੀਆਂ ਹਨ। ਉਸ (ਪ੍ਰਭੂ) ਜਿਤਨਾ ਵੱਡਾ ਕੋਈ ਹੋਰ ਨਹੀਂ ਸੁਝਦਾ, ਕਿਸ ਪਾਸ ਜਾ ਕੇ (ਆਪਣੀ ਵਿਥਿਆ) ਕਹੀਏ? ਉਸ ਸੱਚੇ ਪਰਮਾਤਮਾ ਨੂੰ (ਤਦ ਹੀ) ਸਲਾਹਿਆ ਜਾ ਸਕਦਾ ਹੈ, ਜੇ ਸਤਿਗੁਰੂ (ਅਜਿਹਾ ਕਰਨ ਦੀ ਵਿਧੀ) ਸਮਝਾ ਦੇਏ।੩। ਜਿਨ੍ਹਾਂ ਨੇ ਸਤਿਸਰੂਪ ਪ੍ਰਭੂ ਨੂੰ ਸਲਾਹਿਆ ਹੈ, ਮੈਂ ਉਨ੍ਹਾਂ ਦੀ ਚਰਣੀ ਲਗਦਾ ਹਾਂ। ਉਹ ਸੇਵਕ ਸੱਚੇ ਅਤੇ ਨਿਰਮਲ ਹਨ, ਉਨ੍ਹਾਂ ਦੇ ਮਿਲਿਆਂ ਸਭ ਮੈਲ ਉਤਰ ਜਾਂਦੀ ਹੈ। ਉਨ੍ਹਾਂ ਦੇ ਮਿਲਿਆਂ ਮੈਲ ਸਭ ਉਤਰ ਜਾਂਦੀ ਹੈ, (ਉਨ੍ਹਾਂ ਦੀ) ਸੱਚੀ (ਸੰਗਤ ਦੇ) ਸਰੋਵਰ ਵਿਚ ਇਸ਼ਨਾਨ ਕਰਕੇ ਸੱਚੇ (ਪ੍ਰਭੂ) ਵਿਚ ਸਹਿਜ ਸੁਭਾ ਹੀ (ਲੀਨ ਹੋ ਜਾਈਦਾ ਹੈ)। (ਪ੍ਰਭੂ ਦਾ) ਨਾਮ ਮਾਇਆ ਮੁਕਤ, ਅਗਮ ਅਤੇ ਅਗੋਚਰ ਹੈ, ਸਤਿਗੁਰੂ (ਉਹ ਨਾਮ) ਬੁਝਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਹਰ ਰੋਜ਼ (ਪਰਮਾਤਮਾ ਦੇ ਪ੍ਰੇਮ-) ਰੰਗ ਵਿਚ ਰੰਗੇ ਹੋਏ ਭਗਤੀ ਕਰਦੇ ਹਨ ਅਤੇ ਸੱਚ ਵਿਚ ਸਮਾ ਜਾਂਦੇ ਹਨ। ਜਿਨ੍ਹਾਂ ਨੇ ਸਤਿਸਰੂਪ ਪ੍ਰਭੂ ਨੂੰ ਧਿਆਇਆ ਹੈ, ਮੈਂ ਉਨ੍ਹਾਂ ਦੇ ਚਰਣੀ ਲਗਦਾ ਹਾਂ।੪।੪।

**ਵਡਹੰਸੁ ਕੀ ਵਾਰ ਮਹਲਾ ੪**

(ਨੋਟ : ਲਲਾਂ ਬਹਲੀਮਾ ਦੀ ਵਾਰ ਦੀ ਧੁਨਿ ਉਤੇ ਇਹ ਵਾਰ ਗਾਈ ਜਾਣੀ ਹੈ।)

**ਸਲੋਕ ਮ. ੩ :** (ਜੋ ਸਾਧਕ) ਸੱਚੇ ਨਾਮ ਨੂੰ ਹਿਰਦੇ ਵਿਚ ਧਾਰ ਕੇ ਸ਼ਬਦ ਵਿਚ ਰੰਗੇ ਹੋਏ ਹਨ, (ਉਹ) ਸ਼ਿਰੋਮਣੀ ਸੰਤ (*ਵਡ ਹੰਸ*) ਹਨ। ਸੱਚੇ ਨਾਮ ਵਿਚ ਪਿਆਰ ਹੋਣ ਕਰਕੇ (ਉਹ) ਸੱਚ ਨੂੰ ਇਕੱਠਾ ਕਰਦੇ ਹਨ ਅਤੇ ਸਦਾ ਸੱਚ ਵਿਚ ਰਹਿੰਦੇ ਹਨ। (ਉਨ੍ਹਾਂ ਉਤੇ) ਪ੍ਰਭੂ ਨੇ ਕ੍ਰਿਪਾ-ਦ੍ਰਿਸ਼ਟੀ ਕੀਤੀ ਹੁੰਦੀ ਹੈ, (ਇਸ ਲਈ ਉਨ੍ਹਾਂ ਨੂੰ) ਮੈਲ ਨਹੀਂ ਲਗਦੀ, ਸਦਾ ਨਿਰਮਲ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਮੈਂ ਉਨ੍ਹਾਂ ਤੋਂ ਸਦਕੇ ਹਾਂ, ਜੋ ਹਰ ਰੋਜ਼ ਪ੍ਰਭੂ (ਦਾ ਨਾਮ) ਜਪਦੇ ਹਨ।੧।

**ਮ.੩ :** ਮੈਂ ਸਮਝਿਆ (ਕਿ ਉਹ ਕੋਈ) ਸ਼ਿਰਮੋਣੀ ਸੰਤ ਹੈ, ਤਾਂ ਹੀ ਮੈਂ ਉਸ ਦਾ ਸੰਗ ਕੀਤਾ ਹੈ। ਜੇ

ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥*

ਮਃ ੩ ॥
ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥*

ਪਉੜੀ ॥
ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥
ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ ॥
ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥
ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥
ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥
ਸਲੋਕੁ ਮਃ ੩ ॥
ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥
ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ॥
ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ ॥
ਗੁਰਮੁਖਿ ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ ॥
ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ ॥੧॥

ਮਃ ੩ ॥
ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ॥
ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥
ਨਾਨਕ ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ ॥੨॥

ਪਉੜੀ ॥
ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ ॥
ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ॥
ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਟਿ ਸਵਾਰੀ ॥
ਨਿਤ ਜਪਿਅਹੁ ਸੰਤਹੁ ਰਾਮ ਨਾਮੁ ਭਉਜਲ ਬਿਖੁ ਤਾਰੀ ॥
ਗੁਰਿ ਪੂਰੈ ਹਰਿ ਉਪਦੇਸਿਆ ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥

ਸਲੋਕੁ ਮਃ ੩ ॥
ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥
ਸਚੀ ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ ॥
ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ॥
ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ ॥

* ਇਹ ਦੋਵੇਂ ਸ਼ਲੋਕ ਗੁ.ਗ੍ਰੰ. ਪੰਨਾ 1384 ਉਤੇ ਬਾਬਾ ਫ਼ਰੀਦ ਦੇ ਸ਼ਲੋਕਾਂ (123 ਅਤੇ 122) ਵਿਚ ਵੀ ਦਰਜ ਹਨ।

ਮੈਂ ਜਾਣਦੀ ਹੁੰਦੀ ਕਿ (ਉਹ) ਵਿਚਾਰਾ ਪਾਖੰਡੀ ਹੈ, ਤਾਂ (ਮੈਂ) ਜਨਮ ਤੋਂ (ਅਰਥਾਤ ਸ਼ੁਰੂ ਤੋਂ ਹੀ ਉਸ ਦਾ) ਸਾਥ ਨ ਦਿੰਦੀ।੨।

**ਮ.੩ :** ਸ੍ਰੇਸ਼ਠ ਸਾਧਕਾਂ ਨੂੰ (ਭਵ-ਸਾਗਰ ਵਿਚੋਂ) ਤਰਦਿਆਂ ਵੇਖ ਕੇ, ਪਾਖੰਡੀਆਂ ਨੂੰ ਵੀ (ਤਰਨ ਦਾ) ਚਾਉ ਚੜ੍ਹ ਪਿਆ। ਪਰ (ਪਾਖੰਡੀ) ਡੁਬ ਕੇ ਮਰ ਗਏ, (ਉਨ੍ਹਾਂ ਦੇ) ਸਿਰ ਤਲੇ ਸਨ ਅਤੇ ਪੈਰ ਉਪਰ ਵਲ ਸਨ।੩।

**ਪਉੜੀ :** (ਹੇ ਪਰਮਾਤਮਾ!) ਤੂੰ ਆਪ ਹੀ ਆਪ ਆਪ ਹੈਂ, (ਤੂੰ) ਆਪ ਹੀ ਸੰਸਾਰ ਦਾ ਕਾਰਣ ਕੀਤਾ ਹੈ। ਤੂੰ ਆਪ ਹੀ ਨਿਰੰਕਾਰ ਹੈਂ, (ਤੇਰੇ) ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਤੂੰ ਕਰਣ ਕਾਰਣ ਸਮਰਥ ਹੈਂ, (ਜੋ) ਤੂੰ ਕਰਦਾ ਹੈਂ, ਉਹੀ ਹੁੰਦਾ ਹੈ। ਤੂੰ ਸਭ ਜੀਵਾਂ ਨੂੰ ਬਿਨਾ ਮੰਗੇ ਹੀ ਦਾਨ ਦਿੰਦਾ ਹੈਂ। (ਇਸ ਲਈ ਮਿਲ ਕੇ) ਸਭ ਆਖੋ ਕਿ ਸਤਿਗੁਰੂ ਵਾਹ ਵਾਹ ਹੈ, ਜਿਸ ਨੇ ਹਰਿ-ਨਾਮ ਰੂਪ ਦਾਨ (ਸਾਡੇ) ਮੂੰਹ ਵਿਚ ਪਾਇਆ ਹੈ।੧।

**ਸਲੋਕੁ ਮ. ੩ :** (ਸੰਸਾਰ ਦਾ) ਸਾਰਾ ਆਕਾਰ (ਪ੍ਰਭੂ ਦੇ) ਭੈ ਅਧੀਨ ਹੈ, (ਪਰ) ਉਹ ਹਰਿ ਜੀ ਭੈ-ਰਹਿਤ ਹੈ। ਸਤਿਗੁਰੂ ਨੂੰ ਸੇਵਨ ਨਾਲ ਹਰਿ ਮਨ ਵਿਚ ਆ ਵਸਦਾ ਹੈ, (ਫਿਰ) ਉਸ ਮਨ ਵਿਚ ਕਦੇ ਭੈ ਨਹੀਂ ਵਿਆਪਦਾ। ਦੁਸ਼ਮਨ ਅਤੇ ਦੁਖ ਉਸ ਦੇ ਨੇੜੇ ਨਹੀਂ ਆਉਂਦੇ, (ਉਸ ਨੂੰ) ਕੋਈ ਵੀ ਪੋਹ ਨਹੀਂ ਸਕਦਾ। ਗੁਰਮੁਖ (ਸਾਧਕ) ਨੇ ਮਨ ਵਿਚ ਵਿਚਾਰ ਲਿਆ ਹੈ ਕਿ ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ) ਆਪ ਹੀ (ਸਾਡੀ) ਪਤਿ ਰਖੇਗਾ ਅਤੇ ਉਹ ਹੀ ਕਾਰਜ ਸਵਾਰੇਗਾ।੧।

**ਮ.੩ :** (ਇਸ ਸੰਸਾਰ ਤੋਂ) ਕਈ ਸੱਜਣ (ਪਹਿਲਾਂ) ਚਲੇ ਗਏ ਹਨ, ਕਈ ਚਲੇ ਜਾ ਰਹੇ ਹਨ, ਰਹਿੰਦੇ ਵੀ ਫਿਰ ਚਲੇ ਜਾਣਗੇ। ਜਿਨ੍ਹਾਂ (ਵਿਅਕਤੀਆਂ) ਨੇ ਸਤਿਗੁਰੂ ਨੂੰ ਨਹੀਂ ਸੇਵਿਆ, ਉਹ (ਇਸ ਸੰਸਾਰ ਵਿਚ) ਆ ਕੇ ਪਛਤਾਉਂਦੇ ਹੋਏ ਚਲੇ ਗਏ ਹਨ। ਨਾਨਕ (ਦਾ ਕਥਨ ਹੈ ਕਿ ਜੋ) ਸੱਚੇ (ਪ੍ਰਭੂ) ਵਿਚ ਰੰਗੇ ਹੋਏ ਹਨ, ਉਹ (ਸਤਿਗੁਰੂ ਤੋਂ ਕਦੇ ਵੀ) ਵਿਛੜਦੇ ਨਹੀਂ ਹਨ, (ਸਗੋਂ) ਸਤਿਗੁਰੂ ਨੂੰ ਸੇਵਦੇ ਹੋਏ (ਉਸ ਵਿਚ) ਸਮਾਏ ਰਹਿੰਦੇ ਹਨ।੨।

**ਪਉੜੀ :** ਉਸ ਸਤਿਗੁਰੂ ਸੱਜਣ ਨੂੰ ਮਿਲਣਾ ਚਾਹੀਦਾ ਹੈ, ਜਿਸ ਦੇ (ਹਿਰਦੇ) ਅੰਦਰ ਗੁਣ ਕਰਨ ਵਾਲਾ ਹਰਿ (ਵਸਦਾ ਹੋਵੇ)। ਉਸ ਸਤਿਗੁਰੂ ਪ੍ਰੀਤਮ ਨੂੰ ਮਿਲਣਾ ਚਾਹੀਦਾ ਹੈ, ਜਿਸ ਨੇ (ਮਨ ਵਿਚੋਂ) ਹਉਮੈ ਮਾਰ ਦਿੱਤੀ ਹੋਵੇ। ਉਹ ਪੂਰਾ ਸਤਿਗੁਰੂ ਧੰਨ ਧੰਨ ਹੈ, ਜਿਸ ਨੇ ਹਰਿ ਦਾ ਉਪਦੇਸ਼ ਦੇ ਕੇ ਸਾਰੀ ਸ੍ਰਿਸ਼ਟੀ ਨੂੰ ਸਵਾਰਿਆ ਹੈ। ਹੇ ਸੰਤੋ! ਨਿਤ ਰਾਮ ਦਾ ਨਾਮ ਜਪੋ, (ਇਹ) ਵਿਸ਼ੈਲੇ ਭਵ-ਸਾਗਰ ਤੋਂ ਤਾਰਨ ਵਾਲਾ ਹੈ। ਪੂਰੇ ਗੁਰੂ ਨੇ (ਮੈਨੂੰ) ਹਰਿ(-ਨਾਮ) ਦਾ ਉਪਦੇਸ਼ ਦਿੱਤਾ ਹੈ। ਮੈਂ ਗੁਰੂ ਤੋਂ ਸਦਾ ਵਾਰਨੇ ਜਾਂਦਾ ਹਾਂ।੨।

**ਸਲੋਕੁ ਮ. ੩ :** ਸਤਿਗੁਰੂ ਦੀ ਸੇਵਾ ਅਤੇ ਚਾਕਰੀ ਸੁਖਾਂ ਵਿਚੋਂ ਸ੍ਰੇਸ਼ਠ ਸੁਖ ਹੈ। (ਇਸ ਨਾਲ) ਇਸ (ਸੰਸਾਰ) ਵਿਚ ਵਡਿਆਈਆਂ ਮਿਲਦੀਆਂ ਹਨ ਅਤੇ (ਈਸ਼ਵਰੀ) ਦਰਗਾਹ ਵਿਚ ਮੁਕਤੀ ਦਾ ਦੁਆਰ (ਖੁਲ੍ਹਦਾ ਹੈ)। ਸੱਚੀ ਕਾਰ ਕਰਨੀ ਚਾਹੀਦੀ ਹੈ (ਕਿਉਂਕਿ ਇਸ ਨਾਲ) ਪਹਿਨਣ ਲਈ ਸੱਚੀ ਪੋਸ਼ਾਕ ਅਤੇ ਸੱਚੇ ਨਾਮ ਦਾ ਆਧਾਰ ਮਿਲਦਾ ਹੈ। ਸੱਚੀ ਸੰਗਤ ਨਾਲ ਸੱਚਾ (ਪ੍ਰਭੂ) ਮਿਲਦਾ ਹੈ ਅਤੇ ਸੱਚੇ ਨਾਮ ਨਾਲ ਪਿਆਰ (ਪੈਂਦਾ ਹੈ)। ਸੱਚੇ ਸ਼ਬਦ ਰਾਹੀਂ ਸਦਾ ਖ਼ੁਸ਼ੀ ਮਿਲਦੀ ਹੈ ਅਤੇ ਸੱਚੇ (ਪ੍ਰਭੂ) ਦੇ

ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸ ਨੋ ਨਦਰਿ ਕਰੈ ਕਰਤਾਰੁ ॥੧॥

ਮਃ ੩ ॥
ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥
ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ॥
ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ॥
ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕਰੋਧਿ ਵਿਣਾਸੁ ॥
ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ ॥
ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ ॥
ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ ॥੨॥

ਪਉੜੀ ॥
ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥
ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥
ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ॥
ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥੩॥
ਸਲੋਕੁ ਮਃ ੩ ॥
ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ ॥
ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ ॥
ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ ॥
ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥
ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ ॥
ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ ॥
ਨਾਨਕ ਜੋ ਤਿਸੁ ਭਾਵਹਿ ਸੇ ਭਲੇ ਜਿਨ ਕੀ ਪਤਿ ਪਾਵਹਿ ਥਾਇ ॥੧॥

ਮਃ ੩ ॥
ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ ॥
ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ ॥
ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥
ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ ॥
ਸਜਣ ਮਿਲੇ ਸਜਣਾ ਸਚੈ ਸਬਦਿ ਸੁਭਾਇ ॥
ਘਰ ਹੀ ਪਰਚਾ ਪਾਇਆ ਜੋਤੀ ਜੋਤਿ ਮਿਲਾਇ ॥
ਪਾਖੰਡਿ ਜਮਕਾਲੁ ਨ ਛੋਡਈ ਲੈ ਜਾਸੀ ਪਤਿ ਗਵਾਇ ॥

ਦੁਆਰ ਉਪਰ ਸਚਿਆਰ ਹੋਈਦਾ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੀ ਸੇਵਾ ਉਹ ਕਰਦਾ ਹੈ, ਜਿਸ ਉਤੇ ਕਰਤਾਰ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ।੧।

**ਮ.੩ :** (ਪ੍ਰਭੂ ਤੋਂ ਭਿੰਨ) ਹੋਰ ਬੇਗਾਨੀ ਨੌਕਰੀ (ਕਰਨ ਵਾਲਿਆਂ ਦਾ) ਜੀਵਨ ਅਤੇ ਵਾਸਾ ਧਿੱਕਾਰ-ਯੋਗ ਹਨ। ਅੰਮ੍ਰਿਤ ਨੂੰ ਛਡ ਕੇ ਉਹ ਵਿਸ਼ (ਦੀ ਕਮਾਈ) ਵਿਚ ਲਗੇ ਹੋਏ ਹਨ, (ਉਹ) ਵਿਸ਼ ਖਟਦੇ ਹਨ ਅਤੇ ਵਿਸ਼ ਹੀ (ਉਨ੍ਹਾਂ ਦੀ) ਰਾਸ/ਪੂੰਜੀ ਹੈ। (ਉਨ੍ਹਾਂ ਦਾ) ਖਾਣਾ ਅਤੇ ਪਹਿਨਣਾ (ਸਭ) ਵਿਸ਼ ਹੈ ਅਤੇ (ਉਨ੍ਹਾਂ ਦੇ) ਮੂੰਹ ਵਿਚ ਵਿਸ਼ ਦੇ ਹੀ ਗਿਰਾਸ ਹਨ। (ਉਹ) ਇਥੇ ਦੁਖ ਹੀ ਦੁਖ ਕਮਾਉਂਦੇ ਹਨ ਅਤੇ ਮਰਨ ਤੇ ਨਰਕਾਂ ਵਿਚ ਹੀ ਨਿਵਾਸ ਪਾਉਂਦੇ ਹਨ। ਮਨਮੁਖ (ਵਿਅਕਤੀਆਂ) ਦੇ ਮੂੰਹ ਮੈਲੇ ਹੁੰਦੇ ਹਨ, ਸ਼ਬਦ ਨੂੰ ਜਾਣਦੇ ਨਹੀਂ ਹਨ, ਕਾਮ ਕ੍ਰੋਧ ਵਿਚ ਨਸ਼ਟ ਹੁੰਦੇ ਹਨ। (ਉਨ੍ਹਾਂ ਨੇ) ਸਤਿਗੁਰੂ ਦਾ ਭੈ ਛਡ ਦਿੱਤਾ ਹੈ ਅਤੇ ਮਨ ਦੇ ਹਠ ਕਾਰਣ (ਉਨ੍ਹਾਂ ਦਾ) ਕੋਈ ਕੰਮ ਰਾਸ ਨਹੀਂ ਆਉਂਦਾ। ਜਮਪੁਰੀ ਵਿਚ (ਉਹ) ਬੰਨ੍ਹ ਕੇ ਮਾਰੇ ਜਾਂਦੇ ਹਨ, ਕੋਈ ਵੀ (ਉਨ੍ਹਾਂ ਦੀ) ਅਰਜ਼ੋਈ ਨਹੀਂ ਸੁਣਦਾ। ਨਾਨਕ (ਦਾ ਕਥਨ ਹੈ ਕਿ) ਮਨਮੁਖ ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ (ਕਰਮ) ਕਮਾਉਂਦੇ ਹਨ, (ਪਰ) ਗੁਰਮੁਖਾਂ ਦਾ ਨਾਮ ਵਿਚ ਨਿਵਾਸ ਹੁੰਦਾ ਹੈ।੨।

**ਪਉੜੀ :** ਉਸ ਸਤਿਗੁਰੂ ਸਾਧ ਜਨ ਦੀ ਸੇਵਾ ਕਰੋ, ਜਿਸ ਨੇ ਹਰਿ ਹਰਿ ਦਾ ਨਾਮ ਦ੍ਰਿੜ੍ਹਾਇਆ ਹੈ। ਉਸ ਸਤਿਗੁਰੂ ਨੂੰ ਦਿਨ ਰਾਤ ਪੂਜੋ, ਜਿਸ ਨੇ ਜਗਤ ਦੇ ਨਾਥ ਪ੍ਰਭੂ (ਦਾ ਨਾਮ ਲੋਕਾਈ ਨੂੰ) ਜਪਾਇਆ ਹੈ। ਉਸ ਸਤਿਗੁਰੂ ਦੇ ਹਰ ਇਕ ਛਿਣ ਵਿਚ ਦਰਸ਼ਨ ਕਰੋ ਜਿਸ ਨੇ ਹਰਿ ਦਾ ਮਾਰਗ ਦਸਿਆ ਹੈ। ਉਸ ਸਤਿਗੁਰੂ ਦੇ ਸਭ ਪੈਰੀਂ ਪਵੋ, ਜਿਸ ਨੇ ਮੋਹ ਦਾ ਹਨੇਰਾ ਖ਼ਤਮ ਕੀਤਾ ਹੈ। ਉਸ ਸਤਿਗੁਰੂ ਨੂੰ ਸਭ ਧੰਨ ਧੰਨ ਕਹੋ, ਜਿਸ ਨੇ ਹਰਿ ਦੀ ਭਗਤੀ ਦਾ ਭੰਡਾਰ ਲਭਾਇਆ ਹੈ।੩।

**ਸਲੋਕੁ ਮ.੩ :** ਸਤਿਗੁਰੂ ਦੇ ਮਿਲਣ ਨਾਲ ਭੁਖ ਖ਼ਤਮ ਹੋ ਜਾਂਦੀ ਹੈ, (ਪਰ) ਭੇਖ ਧਾਰਣ ਕਰਨ ਨਾਲ ਭੁਖ ਨਹੀਂ ਜਾਂਦੀ। (ਭੇਖੀ ਵਿਅਕਤੀ ਨੂੰ ਭੁਖ ਦਾ) ਦੁਖ ਲਗਦਾ ਹੈ (ਅਤੇ ਉਹ ਮੰਗਣ ਲਈ) ਘਰ ਘਰ ਫਿਰਦਾ ਹੈ, ਅਗੇ (ਈਸ਼ਵਰੀ) ਦਰਗਾਹ ਵਿਚ ਉਸ ਨੂੰ) ਦੁਗਣੀ ਸਜ਼ਾ ਮਿਲਦੀ ਹੈ। ਉਸ ਦੇ (ਹਿਰਦੇ ਵਿਚ) ਸਹਿਜ ਪੈਦਾ ਨਹੀਂ ਹੁੰਦਾ, (ਤਾਂ ਜੋ ਉਹ) ਸਹਿਜ ਨਾਲ ਲੈ ਕੇ ਖਾ ਸਕੇ। ਮਨ ਦੇ ਹਠ ਕਰਕੇ ਜਿਸ ਤੋਂ ਮੰਗਦਾ ਹੈ, (ਉਸ ਤੋਂ) ਦੁਖ ਮਹਿਸੂਸ ਕਰਾ ਕੇ ਹੀ ਲੈਂਦਾ ਹੈ (ਭਾਵ—ਸ਼ਾਂਤ ਹਿਰਦੇ ਨਾਲ ਨਹੀਂ ਲੈਂਦਾ)। ਇਸ ਭੇਖ ਨਾਲੋਂ ਗ੍ਰਿਹਸਥ ਚੰਗਾ ਹੈ, ਜਿਥੇ ਕੋਈ (ਲੋੜਵੰਦ) ਵਰਸਾਇਆ ਜਾ ਸਕੀਦਾ ਹੈ। (ਜੋ) ਸ਼ਬਦ ਨਾਲ ਰੰਗੇ ਹੁੰਦੇ ਹਨ, (ਉਨ੍ਹਾਂ ਨੂੰ) ਸੋਝੀ ਆ ਜਾਂਦੀ ਹੈ, (ਬਾਕੀ ਲੋਕਾਈ) ਦ੍ਵੈਤ-ਭਾਵ ਦੇ ਭਰਮ ਵਿਚ ਭੁਲੀ ਰਹਿੰਦੀ ਹੈ। ਪੂਰਬਲੇ ਕਰਮਾਂ ਅਨੁਸਾਰ ਹੀ ਕਮਾਈ ਕਰਨੀ ਹੁੰਦੀ ਹੈ, (ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਜੋ ਉਸ (ਪ੍ਰਭੂ) ਨੂੰ ਚੰਗੇ ਲਗਦੇ ਹਨ, ਉਹੀ ਭਲੇ ਹਨ, ਜਿਨ੍ਹਾਂ ਦੀ ਪ੍ਰਤਿਸ਼ਠਾ ਪ੍ਰਵਾਨ ਚੜ੍ਹਦੀ ਹੈ।੧।

**ਮ.੩ :** ਸਤਿਗੁਰੂ ਦੀ ਸੇਵਾ ਕਰਨ ਨਾਲ ਸਦਾ ਸੁਖ (ਮਿਲਦਾ ਹੈ) ਅਤੇ ਜਨਮ-ਮਰਨ ਦਾ ਦੁਖ ਚਲਾ ਜਾਂਦਾ ਹੈ। (ਫਿਰ ਕਿਸੇ ਤਰ੍ਹਾਂ ਦੀ) ਚਿੰਤਾ ਬਿਲਕੁਲ ਨਹੀਂ ਹੁੰਦੀ, ਅਚਿੰਤ (ਪ੍ਰਭੂ) ਮਨ ਵਿਚ ਆ ਕੇ ਵਸ ਜਾਂਦਾ ਹੈ। ਸਤਿਗੁਰੂ ਨੇ (ਸਾਧਕ ਨੂੰ) ਸਮਝਾ ਦਿੱਤਾ ਹੈ ਕਿ (ਮਨੁੱਖ ਦੇ ਹਿਰਦੇ) ਅੰਦਰ ਗਿਆਨ ਦਾ ਤੀਰਥ ਹੈ। (ਇਸ ਅੰਦਰ ਸਥਿਤ) ਅੰਮ੍ਰਿਤ ਸਰੋਵਰ ਰੂਪ ਤੀਰਥ ਵਿਚ ਇਸ਼ਨਾਨ ਕਰਨ ਨਾਲ ਮੈਲ ਚਲੀ ਜਾਂਦੀ ਹੈ ਅਤੇ ਮਨ ਨਿਰਮਲ ਹੋ ਜਾਂਦਾ ਹੈ। ਸੱਚੇ ਸ਼ਬਦ ਦੁਆਰਾ ਸਹਿਜ-ਸੁਭਾ ਸੱਜਣ ਲੋਕ ਸੱਜਣਾਂ ਨੂੰ ਮਿਲਦੇ ਹਨ। ਉਹ (ਆਪਣੇ ਹਿਰਦੇ ਰੂਪ) ਘਰ ਵਿਚ ਹੀ (ਪ੍ਰਭੂ ਦਾ) ਪਰਿਚਯ ਪਾ ਲੈਂਦੇ ਹਨ ਅਤੇ (ਨਿਜ) ਜੋਤਿ ਨੂੰ (ਬ੍ਰਹਮ) ਜੋਤਿ ਵਿਚ ਮਿਲਾ ਦਿੰਦੇ ਹਨ। ਪਾਖੰਡਾਂ ਨਾਲ ਜਮਕਾਲ ਨਹੀਂ

ਨਾਨਕ ਨਾਮਿ ਰਤੇ ਸੇ ਉਬਰੇ ਸਚੇ ਸਿਉ ਲਿਵ ਲਾਇ ॥੨॥

ਪਉੜੀ ॥
ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥
ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ ॥
ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ ॥
ਸੋ ਪਾਏ ਪੂਰਾ ਸਤਗੁਰੂ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥
ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥੪॥

ਸਲੋਕ ਮਃ ੩ ॥
ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥
ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥
ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥
ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥
ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ ॥
ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ ॥
ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥
ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ ॥
ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ॥
ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ॥੧॥

ਮਃ ੩ ॥
ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ ॥
ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ ॥
ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ ॥
ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ॥੨॥

ਪਉੜੀ ॥
ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥
ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥
ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥
ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥
ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ॥੫॥

ਸਲੋਕ ਮਃ ੩ ॥
ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ ॥
ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ ॥
ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥

ਛਡਦਾ, ਬੇਇਜ਼ਤ ਕਰਕੇ ਲੈ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਹੋਏ ਹਨ, ਉਹ ਸੱਚੇ (ਪ੍ਰਭੂ) ਨਾਲ ਲਿਵ ਲਗਾ ਕੇ (ਭਵ-ਸਾਗਰ) ਤਰ ਜਾਂਦੇ ਹਨ।੨।

**ਪਉੜੀ :** ਉਸ ਸਤਿਸੰਗਤ ਵਿਚ ਜਾ ਬੈਠੋ, ਜਿਥੇ ਹਰਿ ਦਾ ਨਾਮ ਵਿਚਾਰਿਆ ਜਾਂਦਾ ਹੈ। ਸਹਿਜ ਭਾਵ ਨਾਲ ਹਰਿ-ਨਾਮ ਹਾਸਲ ਕਰੋ (ਤਾਂ ਜੋ) ਹਰਿ ਰੂਪ ਤੱਤ੍ਵ ਵਿਅਰਥ ਨ ਹੋ ਜਾਵੇ। ਹਰਿ ਹਰਿ ਨਿਤ ਦਿਨ ਰਾਤ ਜਪਦੇ ਰਹੋ, (ਤਾਂ ਜੋ) ਹਰਿ ਦੀ ਦਰਗਾਹ ਵਿਚ ਢੋਈ ਮਿਲ ਜਾਵੇ। ਉਹੀ (ਸਾਧਕ) ਪੂਰਾ ਸਤਿਗੁਰੂ ਪ੍ਰਾਪਤ ਕਰਦਾ ਹੈ, ਜਿਸ ਦੇ ਮਸਤਕ ਉਪਰ ਧੁਰੋਂ ਹੀ ਲਿਖਿਆ ਹੁੰਦਾ ਹੈ। ਉਸ ਗੁਰੂ ਨੂੰ ਸਭ ਨਮਸਕਾਰ ਕਰੋ ਜਿਸ ਨੇ ਕੇਵਲ ਹਰਿ ਦੀ ਗੱਲ ਕੀਤੀ ਹੈ।੪।

**ਸਲੋਕ ਮ.੩ :** ਜਿਨ੍ਹਾਂ (ਸਤਿਸੰਗੀਆਂ) ਦਾ ਸਤਿਗੁਰੂ ਨਾਲ ਪਿਆਰ ਹੈ, (ਉਹ) ਸੱਜਣ ਸੱਜਣਾਂ ਨੂੰ ਮਿਲਦੇ ਹਨ। ਉਹ ਮਿਲ ਕੇ (ਪ੍ਰਭੂ) ਪ੍ਰੀਤਮ ਨੂੰ ਆਰਾਧਦੇ ਹਨ (ਕਿਉਂਕਿ ਉਨ੍ਹਾਂ ਦਾ) ਸੱਚੇ (ਪ੍ਰਭੂ) ਨਾਲ ਪ੍ਰੇਮ ਪਿਆਰ ਹੁੰਦਾ ਹੈ। ਗੁਰੂ ਦੇ ਅਪਾਰ ਸ਼ਬਦ ਦੁਆਰਾ (ਉਨ੍ਹਾਂ ਦਾ ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਤੋਂ ਹੀ ਮੰਨ ਜਾਂਦਾ ਹੈ। ਇਹੋ ਜਿਹੇ ਸਜਣ ਮਿਲ ਕੇ (ਫਿਰ) ਵਿਛੜਦੇ ਨਹੀਂ, ਜਿਹੜੇ ਕਰਤਾਰ ਨੇ ਆਪ ਮੇਲੇ ਹੁੰਦੇ ਹਨ। ਕਈਆਂ (ਵਿਛੜੇ ਹੋਇਆਂ ਨੂੰ ਪ੍ਰਭੂ ਦੇ) ਦਰਸ਼ਨ ਦਾ ਵਿਸ਼ਵਾਸ ਨਹੀਂ ਹੁੰਦਾ, (ਕਿਉਂਕਿ) ਉਹ (ਗੁਰੂ ਦੇ) ਸ਼ਬਦ ਦਾ ਵਿਚਾਰ ਹੀ ਨਹੀਂ ਕਰਦੇ। (ਉਨ੍ਹਾਂ) ਵਿਛੜੇ ਹੋਇਆਂ ਦਾ ਕੀ ਵਿਛੜਨਾ ਹੋਇਆ, ਜਿਨ੍ਹਾਂ ਦਾ ਦ੍ਵੈਤ-ਭਾਵ ਵਿਚ ਪ੍ਰੇਮ ਹੈ। ਮਨਮੁਖ (ਵਿਅਕਤੀ) ਨਾਲ ਦੋਸਤੀ ਥੋੜੇ ਜਿਹੇ ਚਾਰ ਦਿਨਾਂ ਲਈ ਹੁੰਦੀ ਹੈ। ਇਸ ਪ੍ਰਕਾਰ ਦੀ ਪ੍ਰੀਤ ਨੂੰ ਟੁਟਦਿਆਂ ਦੇਰ ਨਹੀਂ ਲਗਦੀ, ਇਸ ਦੋਸਤੀ ਤੋਂ ਕਈ ਵਿਕਾਰ ਚਲ ਪੈਂਦੇ ਹਨ। ਜਿਨ੍ਹਾਂ (ਵਿਅਕਤੀਆਂ ਦੇ ਹਿਰਦੇ) ਅੰਦਰ ਸੱਚੇ (ਪ੍ਰਭੂ) ਦਾ ਡਰ ਨਹੀਂ ਹੈ ਅਤੇ ਨਾਮ ਨਾਲ ਪਿਆਰ ਨਹੀਂ ਕਰਦੇ, ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨਾਲ ਕੀ ਦੋਸਤੀ ਕੀਤੀ ਜਾਏ, ਜਿਨ੍ਹਾਂ ਨੂੰ ਕਰਤਾਰ ਨੇ ਆਪ ਭੁਲਾਇਆ ਹੋਇਆ ਹੈ।੧।

**ਮ.੩ :** ਕਈ (ਸਾਧਕ) ਹਮੇਸ਼ਾ ਇਕੋ (ਪ੍ਰਭੂ ਦੇ ਪ੍ਰੇਮ) ਵਿਚ ਮਸਤ ਰਹਿੰਦੇ ਹਨ, ਉਨ੍ਹਾਂ ਦੇ ਮੈਂ ਸਦਾ ਬਲਿਹਾਰ ਜਾਂਦਾ ਹਾਂ। (ਮੈਂ ਆਪਣਾ) ਤਨ, ਮਨ, ਧਨ ਉਨ੍ਹਾਂ ਨੂੰ ਅਰਪਿਤ ਕਰਦਾ ਹਾਂ ਅਤੇ ਨਿਵ ਨਿਵ ਕੇ (ਉਨ੍ਹਾਂ ਦੇ) ਚਰਣੀ ਲਗਦਾ ਹਾਂ। ਉਨ੍ਹਾਂ ਨੂੰ ਮਿਲਿਆਂ ਮਨ ਸੰਤੁਸ਼ਟ ਹੋ ਜਾਂਦਾ ਹੈ, ਤ੍ਰਿਸ਼ਨਾ ਅਤੇ ਭੁਖ ਸਭ ਚਲੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਹੋਏ ਸਦਾ ਸੁਖੀ ਰਹਿੰਦੇ ਹਨ (ਕਿਉਂਕਿ ਉਨ੍ਹਾਂ ਨੇ) ਸੱਚੇ (ਪ੍ਰਭੂ) ਨਾਲ ਲਿਵ ਜੋੜੀ ਹੋਈ ਹੁੰਦੀ ਹੈ।੨।

**ਪਉੜੀ :** ਮੈਂ ਉਸ ਗੁਰੂ ਤੋਂ ਵਾਰਨੇ ਜਾਂਦਾ ਹਾਂ ਜਿਸ ਨੇ ਹਰਿ ਦੀ ਹਰਿ-ਕਥਾ ਸੁਣਾਈ ਹੈ। ਉਸ ਗੁਰੂ ਤੋਂ (ਮੈਂ) ਸਦਾ ਬਲਿਹਾਰੇ ਜਾਂਦਾ ਹਾਂ ਜਿਸ ਨੇ ਹਰਿ-ਸੇਵਾ ਦੀ ਬਣਤ ਬਣਾਈ ਹੈ। ਉਹ ਪਿਆਰਾ ਸਤਿਗੁਰੂ ਮੇਰੇ ਨਾਲ ਹੈ, ਜਿਥੇ ਕਿਥੇ ਮੈਨੂੰ ਛੁੜਾ ਲੈਂਦਾ ਹੈ। ਉਸ ਗੁਰੂ ਨੂੰ ਸ਼ਾਬਾਸ਼ ਹੈ, ਜਿਸ ਨੇ (ਮੇਰੇ ਮਨ ਵਿਚ) ਹਰਿ ਦੀ ਸੋਝੀ ਪਾਈ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਉਸ) ਗੁਰੂ ਤੋਂ ਕੁਰਬਾਨ ਜਾਂਦਾ ਹੈ ਕਿ ਜਿਸ ਨੇ ਮੈਨੂੰ ਹਰਿ-ਨਾਮ ਦਿੱਤਾ ਹੈ ਅਤੇ ਮੇਰੇ ਮਨ ਦੀ ਆਸ ਪੂਰੀ ਕੀਤੀ ਹੈ।੫।

**ਸਲੋਕ ਮ. ੩ :** ਤ੍ਰਿਸ਼ਨਾ ਦੀ ਸਾੜੀ ਹੋਈ (ਲੋਕਾਈ) ਸੜ ਕੇ ਮਰ ਰਹੀ ਹੈ ਅਤੇ ਸੜ ਸੜ ਕੇ ਪੁਕਾਰ ਕਰਦੀ ਹੈ। ਜੇ ਠੰਢ ਪਾਉਣ ਵਾਲਾ ਸਤਿਗੁਰੂ ਮਿਲ ਪਏ, (ਤਾਂ) ਫਿਰ ਦੂਜੀ ਵਾਰ ਨਹੀਂ ਸੜਦੀ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਕੋਈ ਵੀ ਭੈ-ਰਹਿਤ ਨਹੀਂ ਹੈ, ਜਦੋਂ ਤਕ ਸ਼ਬਦ ਨੂੰ ਪਿਆਰ ਨਹੀਂ ਕਰਦਾ।੧।

ਮਃ ੩ ॥
ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥
ਵਰਮੀ ਮਾਰੀ ਸਾਪੁ ਨ ਮਰੈ ਤਿਉ ਨਿਗੁਰੇ ਕਰਮ ਕਮਾਹਿ ॥
ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ॥
ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ॥
ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ॥
ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ ॥
ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ ॥
ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ ॥੨॥

ਪਉੜੀ ॥
ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ ॥
ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥
ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ ॥
ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ ॥
ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥੬॥

ਸਲੋਕ ਮਃ ੩ ॥
ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ ॥
ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ ॥
ਜਮਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੂ ਨ ਕੋਇ ॥
ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ ॥
ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ ॥੧॥

ਮਃ ੩ ॥
ਏਹਾ ਕਾਇਆ ਰੋਗਿ ਭਰੀ ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ ॥
ਸਤਿਗੁਰੁ ਮਿਲੈ ਤਾ ਨਿਰਮਲ ਹੋਵੈ ਹਰਿ ਨਾਮੋ ਮੰਨਿ ਵਸਾਇ ॥
ਨਾਨਕ ਨਾਮੁ ਧਿਆਇਆ ਸੁਖਦਾਤਾ ਦੁਖੁ ਵਿਸਰਿਆ ਸਹਜਿ ਸੁਭਾਇ ॥੨॥

ਪਉੜੀ ॥
ਜਿਨਿ ਜਗਜੀਵਨੁ ਉਪਦੇਸਿਆ ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥
ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥
ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥
ਤਿਸੁ ਸਤਿਗੁਰ ਕਉ ਵਡ ਪੁੰਨੁ ਹੈ ਜਿਨਿ ਅਵਗਣ ਕਟਿ ਗੁਣੀ ਸਮਝਾਇਆ ॥
ਸੋ ਸਤਿਗੁਰੁ ਤਿਨ ਕਉ ਭੇਟਿਆ ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ॥੭॥

ਸਲੋਕੁ ਮਃ ੩ ॥
ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥

**ਮ.੩ :** ਭੇਖਾਂ ਨਾਲ (ਤ੍ਰਿਸ਼ਨਾ ਦੀ) ਅੱਗ ਨਹੀਂ ਬੁਝਦੀ, ਮਨ ਵਿਚ ਚਿੰਤਾ ਬੈਠੀ ਰਹਿੰਦੀ ਹੈ। ਖੁਡ (ਦੀਮਕ ਦੇ ਬਣਾਏ ਹੋਏ ਢੇਰ) ਨੂੰ ਮਾਰਨ ਨਾਲ ਸੱਪ ਨਹੀਂ ਮਰਦਾ, ਉਸੇ ਤਰ੍ਹਾਂ ਨਿਗੁਰੇ (ਵਿਅਕਤੀ) ਕਰਮ ਕਰਦੇ ਹਨ (ਪਰ ਉਨ੍ਹਾਂ ਨਾਲ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ)। ਸਤਿਗੁਰੂ ਦਾਤੇ ਨੂੰ ਸੇਵਿਆ ਜਾਏ, (ਤਾਂ) ਸ਼ਬਦ ਆ ਕੇ ਮਨ ਵਿਚ ਵਸ ਜਾਂਦਾ ਹੈ। ਮਨ ਤਨ ਠੰਢਾ ਅਤੇ ਸ਼ਾਂਤ ਹੋ ਜਾਂਦਾ ਹੈ ਅਤੇ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ। ਜਦੋਂ (ਮਨੁੱਖ ਦੇ ਹਿਰਦੇ) ਵਿਚੋਂ ਆਪਾ-ਭਾਵ ਚਲਾ ਜਾਂਦਾ ਹੈ, (ਤਾਂ) ਸੁਖਾਂ ਦਾ ਸੁਖ (ਅਰਥਾਤ ਸ੍ਰੇਸ਼ਠ ਸੁਖ) ਹਾਸਲ ਹੋ ਜਾਂਦਾ ਹੈ। ਗੁਰੂ ਦੁਆਰਾ ਉਹੀ (ਮਨੁੱਖ ਜਗ ਤੋਂ) ਉਪਰਾਮ ਹੁੰਦਾ ਹੈ ਜੋ ਸੱਚ ਵਿਚ ਲਿਵ ਲਗਾਉਂਦਾ ਹੈ। (ਉਸ ਨੂੰ) ਬਿਲਕੁਲ ਚਿੰਤਾ ਨਹੀਂ ਹੁੰਦੀ, ਹਰਿ-ਨਾਮ ਨਾਲ ਪੂਰੀ ਤਰ੍ਹਾਂ ਰਜਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ (ਤ੍ਰਿਸ਼ਨਾ ਦੀ ਅੱਗ ਤੋਂ) ਖ਼ਲਾਸ ਨਹੀਂ ਹੋਈਦਾ, ਹਉਮੈ ਵਿਚ ਹੀ ਸੜਦੇ ਰਹੀਦਾ ਹੈ।੨।

**ਪਉੜੀ :** ਜਿਨ੍ਹਾਂ (ਸਾਧਕਾਂ) ਨੇ ਹਰਿ ਹਰਿ ਨਾਮ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਨੇ ਸਾਰੇ ਸੁਖ ਪ੍ਰਾਪਤ ਕਰ ਲਏ ਹਨ। ਉਨ੍ਹਾਂ ਦਾ ਸਾਰਾ ਜਨਮ ਸਫਲ ਹੈ ਜਿਨ੍ਹਾਂ (ਦੇ ਮਨ) ਵਿਚ ਹਰਿ ਦੇ ਨਾਮ ਦੀ ਭੁਖ ਲਗੀ ਹੈ। ਜਿਨ੍ਹਾਂ ਨੇ ਗੁਰੂ ਦੇ ਬਚਨ ਦੁਆਰਾ (ਹਰਿ ਨੂੰ) ਆਧਾਰਿਆ ਹੈ, ਉਨ੍ਹਾਂ ਨੂੰ ਸਾਰੇ ਦੁਖ ਭੁਲ ਗਏ ਹਨ। ਉਹ ਗੁਰਸਿੱਖ ਚੰਗੇ ਸੰਤ ਹਨ, ਜਿਨ੍ਹਾਂ (ਦੇ ਮਨ ਵਿਚ) ਜ਼ੱਰਾ ਜਿੰਨੀ ਵੀ ਪਰਾਈ ਚਿੰਤਾ ਨਹੀਂ ਹੈ। ਉਨ੍ਹਾਂ ਦਾ ਗੁਰੂ ਧੰਨ ਧੰਨ ਹੈ ਜਿਸ ਦੇ ਮੂੰਹ ਨੂੰ ਹਰਿ ਦੇ ਨਾਮ ਦੇ ਅੰਮ੍ਰਿਤ ਫਲ ਲਗੇ ਹੋਏ ਹਨ।੬।

**ਸਲੋਕ ਮ.੩ :** ਕਲਿਯੁਗ ਵਿਚ ਜਮ ਬਹੁਤ ਜ਼ਾਲਮ ਹੈ, (ਪਰ ਉਹ ਵੀ ਪ੍ਰਭੂ ਦੇ) ਹੁਕਮ ਵਿਚ ਹੀ ਕੰਮ ਕਰਦਾ ਹੈ। (ਜਿਨ੍ਹਾਂ ਨੂੰ) ਗੁਰੂ ਨੇ ਰਖਿਆ ਹੈ, (ਉਹ ਜਮ ਦੀ ਮਾਰ ਤੋਂ) ਬਚ ਨਿਕਲਦੇ ਹਨ, (ਪਰ) ਮਨਮੁਖਾਂ ਨੂੰ (ਜਮ) ਸਜ਼ਾ ਦਿੰਦਾ ਹੈ। ਜਮਕਾਲ ਨੇ ਜਗਤ ਨੂੰ (ਆਪਣੇ) ਵਸ ਵਿਚ ਕਰਕੇ ਬੰਨ੍ਹਿਆ ਹੋਇਆ ਹੈ, (ਇਸ ਲਈ) ਉਸ (ਮਨਮੁਖ) ਦੀ (ਬਾਂਹ) ਫੜਨ ਵਾਲਾ ਕੋਈ ਨਹੀਂ ਹੈ। ਜਿਸ (ਪ੍ਰਭੂ) ਨੇ ਜਮ ਨੂੰ ਪੈਦਾ ਕੀਤਾ ਹੈ, ਉਸ ਨੂੰ ਸੇਵਣਾ ਚਾਹੀਦਾ ਹੈ। ਗੁਰਮੁਖ (ਸਾਧਕ) ਨੂੰ ਕੋਈ ਦੁਖ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਜਮ ਗੁਰਮੁਖਾਂ ਦੀ ਸੇਵਾ ਕਰਦਾ ਹੈ ਜਿਨ੍ਹਾਂ ਦੇ ਮਨ ਵਿਚ ਸੱਚਾ (ਪ੍ਰਭੂ ਵਸਿਆ) ਹੁੰਦਾ ਹੈ।੧।

**ਮ.੩ :** ਇਹ ਦੇਹ (ਹਉਮੈ ਦੇ) ਰੋਗ ਨਾਲ ਭਰੀ ਹੋਈ ਹੈ, ਬਿਨਾ (ਗੁਰੂ ਦੇ) ਸ਼ਬਦ ਦੇ ਹਉਮੈ ਰੂਪ ਰੋਗ ਦਾ ਦੁਖ ਨਹੀਂ ਜਾਂਦਾ। ਸਤਿਗੁਰੂ ਮਿਲ ਪਏ, ਤਾਂ (ਮਨ) ਨਿਰਮਲ ਹੋ ਜਾਂਦਾ ਹੈ (ਕਿਉਂਕਿ ਉਹ) ਹਰਿ ਦਾ ਨਾਮ ਮਨ ਵਿਚ ਵਸਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਸੁਖ ਦੇਣ ਵਾਲੇ ਨਾਮ ਦੀ ਆਰਾਧਨਾ ਕੀਤੀ ਹੈ, (ਉਨ੍ਹਾਂ ਨੂੰ) ਸਹਿਜ ਸੁਭਾ ਦੁਖ ਵਿਸਰ ਜਾਂਦਾ ਹੈ।੨।

**ਪਉੜੀ :** ਜਿਸ (ਗੁਰੂ ਨੇ ਮੈਨੂੰ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ (ਪ੍ਰਭੂ ਦੇ ਨਾਮ ਨੂੰ ਜਪਣ ਦਾ) ਉਪਦੇਸ਼ ਦਿੱਤਾ ਹੈ, ਉਸ ਗੁਰੂ ਉਤੋਂ ਮੈਂ ਸਦਾ (ਆਪਣੇ ਆਪ ਨੂੰ) ਨਿਛਾਵਰ ਕਰਦਾ ਹਾਂ। ਉਸ ਗੁਰੂ ਤੋਂ ਮੈਂ ਕੁਰਬਾਨ ਜਾਂਦਾ ਹਾਂ, ਜਿਸ ਨੇ ਪ੍ਰਭੂ ਹਰਿ ਦਾ ਨਾਮ ਸੁਣਾਇਆ ਹੈ। ਉਸ ਗੁਰੂ ਤੋਂ ਮੈਂ ਵਾਰਨੇ ਜਾਂਦਾ ਹਾਂ, ਜਿਸ ਨੇ ਹਉਮੈ ਦੀ ਵਿਸ਼ ਦਾ ਸਾਰਾ ਰੋਗ ਦੂਰ ਕਰ ਦਿੱਤਾ ਹੈ। ਉਸ ਗੁਰੂ ਦਾ ਵੱਡਾ ਉਪਕਾਰ ਹੈ, ਜਿਸ ਨੇ ਔਗੁਣਾਂ ਨੂੰ ਕਟ ਕੇ ਗੁਣਾਂ ਵਾਲੇ (ਪ੍ਰਭੂ ਦੀ ਵਾਸਤਵਿਕਤਾ) ਸਮਝਾਈ ਹੈ। ਉਹ ਸਤਿਗੁਰੂ ਉਨ੍ਹਾਂ ਨੂੰ ਮਿਲਿਆ ਹੈ, ਜਿਨ੍ਹਾਂ ਨੇ ਮੁਖ ਮਸਤਕ ਉਤੇ (ਪ੍ਰਭੂ ਨੇ ਧੁਰੋਂ) ਭਾਗ ਲਿਖ ਕੇ ਪਾਇਆ ਹੈ।੭।

**ਸਲੋਕੁ ਮ. ੩ :** ਭਗਤੀ (ਉਹੀ) ਕਰਦੇ ਹਨ, (ਜੋ) ਮਰ ਕੇ ਜੀਉਂਦੇ ਹਨ (ਭਾਵ— ਆਪਾ-ਭਾਵ ਮਾਰ ਕੇ ਮਰੇ ਹੁੰਦੇ ਹਨ)। ਭਗਤੀ ਸਦਾ ਗੁਰੂ ਦੀ ਸਿਖਿਆ ਦੁਆਰਾ ਹੁੰਦੀ ਹੈ। ਉਸ (ਗੁਰੂ) ਨੂੰ ਧੁਰ ਦਰਗਾਹੋਂ

ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ ॥
ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ॥੧॥

ਮਃ ੩ ॥
ਸਤਿਗੁਰ ਕੀ ਸੇਵ ਨ ਕੀਨੀਆ ਕਿਆ ਓਹੁ ਕਰੇ ਵੀਚਾਰੁ ॥
ਸਬਦੈ ਸਾਰ ਨ ਜਾਣਈ ਬਿਖੁ ਭੂਲਾ ਗਾਵਾਰੁ ॥
ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ ॥
ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ ॥
ਨਾਨਕ ਕਿਸ ਨੋ ਆਖੀਐ ਜਾ ਆਪੇ ਬਖਸਣਹਾਰੁ ॥੨॥

ਪਉੜੀ ॥
ਤੂ ਕਰਤਾ ਸਭੁ ਕਿਛੁ ਜਾਣਦਾ ਸਭਿ ਜੀਅ ਤੁਮਾਰੇ ॥
ਜਿਸੁ ਤੂ ਭਾਵੈ ਤਿਸੁ ਤੂ ਮੇਲਿ ਲੈਹਿ ਕਿਆ ਜੰਤ ਵਿਚਾਰੇ ॥
ਤੂ ਕਰਣ ਕਾਰਣ ਸਮਰਥੁ ਹੈ ਸਚੁ ਸਿਰਜਣਹਾਰੇ ॥
ਜਿਸੁ ਤੂ ਮੇਲਹਿ ਪਿਆਰਿਆ ਸੋ ਤੁਧੁ ਮਿਲੈ ਗੁਰਮੁਖਿ ਵੀਚਾਰੇ ॥
ਹਉ ਬਲਿਹਾਰੀ ਸਤਿਗੁਰ ਆਪਣੇ ਜਿਨਿ ਮੇਰਾ ਹਰਿ ਅਲਖੁ ਲਖਾਰੇ ॥੮॥

ਸਲੋਕ ਮਃ ੩ ॥
ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥
ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ॥
ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ॥
ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ ॥
ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ ॥
ਸਦਾ ਸਦਾ ਨਾਮੁ ਉਚਰੈ ਹਰਿ ਨਾਮੋ ਨਿਤ ਬਿਉਹਾਰੁ ॥
ਕ੍ਰਿਪਾ ਕਰੇ ਜੇ ਆਪਣੀ ਤਾ ਹਰਿ ਰਖਾ ਉਰ ਧਾਰਿ ॥੧॥

ਮਃ ੩ ॥
ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥
ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ ॥
ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ ॥
ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ ॥੨॥

ਪਉੜੀ ॥
ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ ॥
ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ ॥
ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿ ਨਾਮੁ ਮੁਰਾਰੀ ॥
ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ॥
ਸਭੁ ਆਤਮ ਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ॥੯॥

ਸਲੋਕ ਮਃ ੩ ॥
ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ॥

ਭਗਤੀ ਦਾ ਖ਼ਜ਼ਾਨਾ ਬਖ਼ਸ਼ਿਆ ਗਿਆ ਹੁੰਦਾ ਹੈ, (ਉਸ ਨੂੰ) ਕੋਈ ਮਿਟਾ ਨਹੀਂ ਸਕਦਾ। (ਉਹ) ਇਕੋ ਸੱਚਾ ਪ੍ਰਭੂ ਗੁਣਾਂ ਦਾ ਖ਼ਜ਼ਾਨਾ ਹੈ, ਜੋ ਮਨ ਵਿਚੋਂ ਹੀ ਪਾ (ਲਈਦਾ ਹੈ)। ਨਾਨਕ (ਦਾ ਕਥਨ ਹੈ ਕਿ ਜੋ) ਗੁਰੂ ਦੁਆਰਾ (ਪ੍ਰਭੂ ਨਾਲ) ਮਿਲ ਰਹੇ ਹਨ, (ਉਨ੍ਹਾਂ ਦਾ) ਫਿਰ ਕਦੇ ਵਿਛੋੜਾ ਨਹੀਂ ਹੁੰਦਾ।੧।

**ਮ.੩ :** (ਜਿਸ ਵਿਅਕਤੀ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਉਹ (ਹੋਰ) ਕੀ ਵਿਚਾਰ ਕਰੇਗਾ। (ਉਹ) ਸ਼ਬਦ ਦੀ ਸਾਰ ਨੂੰ ਨਹੀਂ ਜਾਣਦਾ, (ਕਿਉਂਕਿ ਉਹ) ਮੂਰਖ ਵਿਸ਼ (ਰੂਪ ਮਾਇਆ) ਨੂੰ ਵੇਖ ਕੇ ਭੁਲਿਆ ਹੋਇਆ ਹੈ। (ਉਹ) ਅਗਿਆਨੀ ਅੰਨ੍ਹਾ ਬਹੁਤ ਕਰਮ ਕਰਦਾ ਹੈ, (ਪਰ ਉਸ ਦਾ) ਦ੍ਵੈਤ-ਭਾਵ ਨਾਲ ਪਿਆਰ ਹੈ। (ਉਹ) ਅਭਾਵ-ਗ੍ਰਸਤ ਹੁੰਦਾ ਹੋਇਆ ਵੀ (ਆਪਣੇ) ਆਪ ਨੂੰ ਜਤਲਾਉਂਦਾ ਹੈ; ਉਸ ਨੂੰ ਜਮ ਮਾਰ ਕੇ ਖੁਆਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਕਿਸੇ ਨੂੰ ਕੀ ਕਹੀਏ, ਜਦੋਂ (ਪ੍ਰਭੂ) ਖ਼ੁਦ ਹੀ ਬਖ਼ਸ਼ਣ ਵਾਲਾ ਹੈ।੨।

**ਪਉੜੀ :** ਹੇ ਪ੍ਰਭੂ! ਤੂੰ ਸਭ ਕੁਝ ਜਾਣਦਾ ਹੈ, (ਕਿਉਂਕਿ) ਸਾਰੇ ਜੀਵ ਤੇਰੇ ਹੀ ਬਣਾਏ ਹੋਏ ਹਨ। ਜਿਸ ਨੂੰ ਤੂੰ ਚਾਹੇਂ, ਉਸ ਨੂੰ ਤੂੰ ਮੇਲ ਲੈਂਦਾ ਹੈਂ; ਜੀਵਾਂ ਵਿਚਾਰਿਆਂ ਦੇ ਕੀ ਵਸ ਵਿਚ ਹੈ? ਹੇ ਸੱਚੇ ਸਿਰਜਨਹਾਰ! ਤੂੰ ਕਰਣ ਕਾਰਣ ਸਮਰਥ ਹੈਂ। ਹੇ ਪਿਆਰੇ (ਪ੍ਰਭੂ)! ਜਿਸ ਨੂੰ ਤੂੰ ਮਿਲਾਉਂਦਾ ਹੈਂ, ਉਹ ਗੁਰੂ ਦੁਆਰਾ ਵਿਚਾਰ ਕੇ ਤੈਨੂੰ ਮਿਲ ਪੈਂਦਾ ਹੈ। ਮੈਂ ਆਪਣੇ ਗੁਰੂ ਤੋਂ ਬਲਿਹਾਰ ਹਾਂ, ਜਿਸ ਨੇ ਮੇਰਾ ਅਲੱਖ ਹਰਿ ਲਖਾ ਦਿੱਤਾ ਹੈ।੮।

**ਸਲੋਕ ਮ. ੩ :** ਜੋ (ਵਿਅਕਤੀ) ਰਤਨਾਂ ਦਾ ਪਾਰਖੂ ਹੋਵੇ, ਉਹੀ ਰਤਨਾਂ ਸੰਬੰਧੀ ਵਿਚਾਰ ਕਰਦਾ ਹੈ। (ਪਰ) ਗਿਆਨੀ ਅੰਨ੍ਹਾ ਹੈ, ਅੰਧਕਾਰ (ਵਿਚ ਫਸਿਆ ਹੋਇਆ ਹੈ ਉਹ) ਰਤਨਾਂ ਦੀ ਕਦਰ ਨਹੀਂ ਜਾਣਦਾ। ਗੁਰੂ ਦਾ ਸ਼ਬਦ ਰਤਨ ਹੈ, (ਕੋਈ ਵਰਲਾ) ਬੁਝਣ ਵਾਲਾ ਹੀ ਉਸ ਨੂੰ ਬੁਝਦਾ ਹੈ। ਮੂਰਖ (ਵਿਅਕਤੀ ਆਪਣੇ) ਆਪ ਨੂੰ (ਅਕਾਰਣ) ਵੱਡਾ ਸਦਾਉਂਦੇ ਹਨ, (ਪਰ ਉਹ) ਮਰਦੇ ਜੰਮਦੇ ਹੋਏ ਖੁਆਰ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ) ਰਤਨ ਉਹ (ਵਿਅਕਤੀ) ਪ੍ਰਾਪਤ ਕਰਦਾ ਹੈ ਜਿਸ ਦਾ ਗੁਰੂ ਦੁਆਰਾ (ਪ੍ਰਭੂ ਨਾਲ) ਪਿਆਰ ਲਗਦਾ ਹੈ। (ਉਹ) ਸਦਾ ਸਦਾ (ਹਰਿ-) ਨਾਮ ਉਚਰਦਾ ਹੈ, ਹਰਿ-ਨਾਮ (ਜਪਣਾ ਉਸ ਦਾ) ਨਿਤ ਦਾ ਵਿਵਹਾਰ ਹੈ। ਜੇ (ਪ੍ਰਭੂ) ਆਪਣੀ ਕ੍ਰਿਪਾ ਕਰੇ, ਤਾਂ (ਮੈਂ ਵੀ) ਹਰਿ ਨੂੰ ਹਿਰਦੇ ਵਿਚ ਧਾਰਣ ਕਰਕੇ ਰਖਾਂ।੧।

**ਮ.੩ :** (ਜਿਨ੍ਹਾਂ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ ਅਤੇ ਹਰਿ-ਨਾਮ ਵਿਚ ਪਿਆਰ ਨਹੀਂ ਲਗਾ, ਉਨ੍ਹਾਂ ਨੂੰ ਮਤਾਂ ਤੁਸੀਂ ਜੀਉਂਦੇ ਸਮਝੋ, ਉਹ ਤਾਂ ਕਰਤਾਰ ਨੇ ਆਪ ਮਾਰੇ ਹੋਏ ਹਨ। ਦ੍ਵੈਤ-ਭਾਵ ਵਿਚ ਕਰਮ ਕਰਨ ਨਾਲ ਹਉਮੈ ਵੱਡਾ ਰੋਗ (ਲਗ ਜਾਂਦਾ) ਹੈ। ਨਾਨਕ (ਦਾ ਕਥਨ ਹੈ ਕਿ) ਮਨਮੁਖ ਜੀਉਂਦਿਆਂ ਹੀ ਮੋਏ ਹੋਏ ਹਨ (ਕਿਉਂਕਿ ਉਨ੍ਹਾਂ ਨੂੰ) ਹਰਿ ਵਿਸਰਿਆ ਹੁੰਦਾ ਹੈ, (ਇਸ ਲਈ) ਦੁਖ ਪਾਉਂਦੇ ਹਨ।੨।

**ਪਉੜੀ :** ਜਿਸ ਦਾ ਅੰਦਰਲਾ ਹਿਰਦਾ ਸ਼ੁੱਧ ਹੈ, ਉਸ ਸੇਵਕ ਨੂੰ ਸਭ ਨਮਸਕਾਰ ਕਰਦੇ ਹਨ। ਜਿਸ ਦੇ ਅੰਦਰ ਨਾਮ ਰੂਪ ਖ਼ਜ਼ਾਨਾ ਹੈ, ਉਸ ਸੇਵਕ ਤੋਂ ਮੈਂ ਬਲਿਹਾਰ ਜਾਂਦਾ ਹਾਂ। ਜਿਸ ਦੇ ਅੰਦਰ ਵਿਵੇਕ ਬੁੱਧੀ ਹੈ, (ਉਹ) ਪ੍ਰਭੂ ਦਾ ਹਰਿ-ਨਾਮ (ਜਪਦਾ ਹੈ)। ਉਹ ਸਤਿਗੁਰੂ ਸਭ ਦਾ ਮਿਤਰ ਹੈ, ਸਭ (ਸ੍ਰਿਸ਼ਟੀ) ਉਸ ਨੂੰ ਪਿਆਰੀ ਹੈ। ਗੁਰੂ (ਦੁਆਰਾ ਬਖ਼ਸ਼ੀ) ਬੁੱਧੀ ਨਾਲ ਵਿਚਾਰ ਕੀਤਿਆਂ ਸਭ ਆਤਮ-ਰਾਮ ਦਾ ਪਸਾਰਾ ਹੀ (ਦਿਸਦਾ ਹੈ)।੯।

**ਸਲੋਕ ਮ. ੩ :** ਬਿਨਾ ਸਤਿਗੁਰੂ ਦੀ ਸੇਵਾ ਦੇ (ਜੋ) ਹਉਮੈ ਵਿਚ ਕਰਮ ਕਰਦੇ ਹਨ, (ਉਹ) ਜੀਵਾਤਮਾ

ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ॥੧॥

ਮਹਲਾ ੧ ॥
ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥੨॥

ਪਉੜੀ ॥
ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥
ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥
ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥
ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥
ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ॥੧੦॥

ਸਲੋਕੁ ਮਃ ੩ ॥
ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥
ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥
ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ॥
ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ॥
ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ ॥੧॥

ਮਃ ੩ ॥
ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥
ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ ॥
ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ॥
ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ ॥੨॥

ਪਉੜੀ ॥
ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ॥
ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥
ਗੁਰਸਿਖਾ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ ॥
ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥
ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ॥੧੧॥

ਸਲੋਕ ਮਃ ੩ ॥
ਨਾਨਕ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥

ਲਈ ਬੰਧਨ ਬਣਦੇ ਹਨ। ਬਿਨਾ ਸਤਿਗੁਰੂ ਦੀ ਸੇਵਾ ਕੀਤੇ ਠਿਕਾਣਾ ਨਹੀਂ ਮਿਲਦਾ, (ਜਿਸ ਕਰਕੇ ਉਹ) ਮਰਦੇ ਜੰਮਦੇ ਅਤੇ ਆਉਂਦੇ ਜਾਂਦੇ ਰਹਿੰਦੇ ਹਨ। ਬਿਨਾ ਸਤਿਗੁਰੂ ਦੀ ਸੇਵਾ ਕੀਤਿਆਂ (ਉਨ੍ਹਾਂ ਦੇ) ਬੋਲ ਫਿਕੇ ਹਨ, (ਉਨ੍ਹਾਂ ਦੇ) ਮਨ ਵਿਚ ਨਾਮ ਆ ਕੇ ਨਹੀਂ ਵਸਦਾ। ਨਾਨਕ (ਦਾ ਕਥਨ ਹੈ ਕਿ) ਬਿਨਾ ਸਤਿਗੁਰੂ ਦੀ ਸੇਵਾ ਦੇ (ਉਹ) ਜਮਪੁਰੀ ਵਿਚ ਬੰਨ੍ਹੇ ਹੋਏ ਮਾਰੇ ਜਾਂਦੇ ਹਨ ਅਤੇ ਕਾਲੇ ਮੂੰਹ ਨਾਲ (ਇਸ ਸੰਸਾਰ ਤੋਂ) ਉਠ ਕੇ ਚਲੇ ਜਾਂਦੇ ਹਨ।੧।

**ਮਹਲਾ ੧ :** (ਮੈਂ) ਇਹੋ ਜਿਹੀ ਰੀਤ ਨੂੰ ਸਾੜਦਾ ਹਾਂ, ਜਿਸ ਕਰਕੇ ਮੈਨੂੰ ਪਿਆਰਾ (ਪ੍ਰਭੂ) ਵਿਸਰ ਜਾਏ। ਹੇ ਨਾਨਕ ! ਉਹੀ ਪ੍ਰੀਤ ਚੰਗੀ ਹੈ ਜਿਸ ਨਾਲ ਮਾਲਕ (ਪ੍ਰਭੂ) ਨਾਲ ਪ੍ਰਤਿਸ਼ਠਾ ਬਣੀ ਰਹੇ।੨।

**ਪਉੜੀ :** ਹਰਿ ਇਕੋ ਦਾਤੇ ਦੀ ਸੇਵਾ ਕਰਨੀ ਚਾਹੀਦੀ ਹੈ ਅਤੇ ਇਕੋ ਹਰਿ ਨੂੰ ਧਿਆਉਣਾ ਚਾਹੀਦਾ ਹੈ। ਹਰਿ ਇਕੋ ਦਾਤੇ ਤੋਂ ਮੰਗਣਾ ਚਾਹੀਦਾ ਹੈ, (ਇਸ ਤਰ੍ਹਾਂ) ਮਨ ਵਿਚ ਚਿਤਵਿਆ ਫਲ ਪਾ ਲਈਦਾ ਹੈ। ਜੇ (ਹਰਿ ਤੋਂ ਭਿੰਨ ਕਿਸੇ) ਦੂਜੇ ਪਾਸੋਂ ਮੰਗੀਏ, ਤਾਂ ਸ਼ਰਮ ਨਾਲ ਮਰ ਜਾਈਦਾ ਹੈ। ਜਿਸ ਨੇ (ਪ੍ਰਭੂ ਨੂੰ) ਸੇਵਿਆ ਹੈ, ਉਸ ਨੇ ਫਲ ਪਾਇਆ ਹੈ, ਉਸ ਸੇਵਕ ਦੀ ਸਭ ਭੁਖ ਖ਼ਤਮ ਹੋ ਜਾਂਦੀ ਹੈ। ਨਾਨਕ ਉਸ (ਸਾਧਕ) ਤੋਂ ਕੁਰਬਾਨ ਹੈ, ਜਿਸ ਨੇ ਹਿਰਦੇ ਵਿਚ ਹਰ ਰੋਜ਼ ਹਰਿ-ਨਾਮ ਦੀ ਆਰਾਧਨਾ ਕੀਤੀ ਹੈ।੧੦।

**ਸਲੋਕ ਮ. ੩ :** ਮੇਰਾ ਪਿਆਰਾ (ਪ੍ਰਭੂ) ਭਗਤ ਜਨਾਂ ਉਪਰ ਆਪ ਪ੍ਰਸੰਨ ਹੋਇਆ ਹੈ ਅਤੇ ਆਪ ਹੀ ਸੇਵਕਾਂ ਨੂੰ (ਆਪਣੇ ਨਾਲ) ਲਗਾ ਲਿਆ ਹੈ। ਹਰਿ ਨੇ ਭਗਤ ਜਨਾਂ ਦੇ ਸਿਰ ਉਪਰ (ਨਾਮ ਦਾ) ਸੱਚਾ ਛੱਤਰ ਬਣ ਕੇ ਪਾਤਿਸ਼ਾਹੀ ਦਿੱਤੀ ਹੈ। ਸਤਿਗੁਰੂ (ਦੀ ਦਸੀ) ਕਾਰ ਕਰ ਕੇ (ਉਹ) ਸਦਾ ਸੁਖੀ ਅਤੇ ਪਵਿਤਰ ਰਹਿੰਦੇ ਹਨ। ਰਾਜੇ ਉਹ ਨਹੀਂ ਕਹੇ ਜਾਂਦੇ ਜੋ ਲੜ ਕੇ ਮਰਦੇ ਹਨ ਅਤੇ ਫਿਰ ਜੂਨਾਂ ਵਿਚ ਪੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਨਕ-ਵਢੇ (ਵਿਅਕਤੀ) ਵਾਂਗ (ਭਾਵ—ਬੇਹਯਾ ਜਿਹੇ) ਫਿਰਦੇ ਰਹਿੰਦੇ ਹਨ ਅਤੇ ਬਿਲਕੁਲ ਸ਼ੋਭਾ ਨਹੀਂ ਪਾਉਂਦੇ।੧।

**ਮ.੩ :** (ਕਿਸੇ ਜਿਗਿਆਸੂ ਨੂੰ ਕੇਵਲ) ਸਿਖਿਆ ਸੁਣਨ ਨਾਲ ਸੁਆਦ ਨਹੀਂ ਆਉਂਦਾ, ਜਦ ਤਕ (ਉਹ) ਗੁਰੂ ਦੇ ਸ਼ਬਦ ਨਾਲ ਨਹੀਂ ਜੁੜਦਾ। ਸਤਿਗੁਰੂ ਦੀ ਸੇਵਾ ਕਰਨ ਨਾਲ ਨਾਮ ਮਨ ਵਿਚ ਵਸਦਾ ਹੈ ਅਤੇ (ਮਨ) ਵਿਚੋਂ ਭਰਮ ਅਤੇ ਭੈ ਨਸ ਜਾਂਦੇ ਹਨ। (ਕੋਈ ਸੇਵਕ) ਜਿਹੋ ਜਿਹਾ ਗੁਰੂ ਨੂੰ ਜਾਣਦਾ ਹੈ, ਉਹੋ ਜਿਹਾ ਹੋ ਜਾਂਦਾ ਹੈ, ਤਦ ਸੱਚੇ ਨਾਮ ਵਿਚ (ਉਸ ਦੀ) ਲਿਵ ਲਗਦੀ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਸਾਧਕਾਂ ਨੂੰ) ਨਾਮ ਦੁਆਰਾ ਵਡਿਆਈ ਮਿਲਦੀ ਹੈ ਅਤੇ ਅਗੇ (ਪਰਲੋਕ ਵਿਚ) ਹਰਿ ਦੇ ਦੁਆਰ ਉਪਰ ਸ਼ੋਭਾ ਪਾਉਂਦੇ ਹਨ।੨।

**ਪਉੜੀ :** ਗੁਰ-ਸਿੱਖਾਂ ਦੇ ਮਨ ਵਿਚ ਹਰਿ ਲਈ ਪ੍ਰੀਤ ਹੁੰਦੀ ਹੈ, (ਇਸ ਲਈ ਉਹ) ਗੁਰੂ ਨੂੰ ਪੂਜਣ ਲਈ ਆਉਂਦੇ ਹਨ। (ਉਹ) ਪ੍ਰੇਮ ਸਹਿਤ ਹਰਿ-ਨਾਮ ਦਾ ਵਣਜ ਕਰਦੇ ਹਨ ਅਤੇ ਹਰਿ-ਨਾਮ ਰੂਪ ਲਾਭ ਲੈ ਕੇ ਜਾਂਦੇ ਹਨ। ਗੁਰਸਿੱਖਾਂ ਦੇ ਮੁਖ ਉਜਲੇ ਹੁੰਦੇ ਹਨ ਅਤੇ ਹਰਿ ਦੀ ਦਰਗਾਹ ਵਿਚ ਪ੍ਰਵਾਨ ਚੜ੍ਹਦੇ ਹਨ। ਗੁਰੂ ਸਤਿਗੁਰੂ ਹਰਿ-ਨਾਮ ਦਾ ਭੰਡਾਰ (ਬੋਹਲੁ) ਹੈ, ਵਡਿਆਂ ਭਾਗਾਂ ਵਾਲੇ ਸਿੱਖ (ਸਤਿਸੰਗਤ ਵਿਚ) ਗੁਣ ਸਾਂਝੇ ਕਰਦੇ ਹਨ। ਮੈਂ ਉਨ੍ਹਾਂ ਗੁਰ ਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ, ਜੋ ਬਹਿੰਦਿਆਂ, ਉਠਦਿਆਂ ਹਰਿ-ਨਾਮ ਦੀ ਆਰਾਧਨਾ ਕਰਦੇ ਹਨ।੧੧।

**ਸਲੋਕ ਮ. ੩ :** ਨਾਨਕ (ਦਾ ਕਥਨ ਹੈ ਕਿ) ਨਾਮ (ਅਮੋਲਕ) ਖ਼ਜ਼ਾਨਾ ਹੈ (ਜੋ) ਗੁਰੂ ਦੁਆਰਾ ਮਿਲ

ਮਨਮੁਖ ਘਰਿ ਹੋਦੀ ਵਥੁ ਨ ਜਾਣਨੀ ਅੰਧੇ ਭਉਕਿ ਮੁਏ ਬਿਲਲਾਇ ॥੧॥

ਮਃ ੩ ॥
ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ॥
ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥
ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥੨॥

ਪਉੜੀ ॥
ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ ॥
ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ ॥
ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ ॥
ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ ॥੧੨॥

ਸਲੋਕ ਮਃ ੩ ॥
ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ॥
ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ॥
ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ ॥੧॥

ਮਃ ੩ ॥
ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ॥
ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ॥
ਨਾਨਕ ਗੁਰਮੁਖਿ ਹਰਿ ਨਾਮੁ ਪਾਇਆ ਸਹਜੇ ਸਚਿ ਸਮਾਹਿ ॥੨॥

ਪਉੜੀ ॥
ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥
ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥
ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥
ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ ॥
ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥

ਸਲੋਕੁ ਮਃ ੩ ॥
ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥
ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥
ਨਾਨਕ ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ ॥੧॥

ਮਃ ੩ ॥
ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ॥
ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ ॥

ਸਕਦਾ ਹੈ। ਮਨਮੁਖ (ਵਿਅਕਤੀ) ਘਰ ਵਿਚ ਹੁੰਦੀ ਵਸਤੂ ਨੂੰ ਨਹੀਂ ਜਾਣਦੇ, (ਉਹ) ਅੰਨ੍ਹੇ ਭੌਂਕ ਭੌਂਕ ਕੇ ਅਤੇ ਵਿਲਕ ਵਿਲਕ ਕੇ ਮਰ ਜਾਂਦੇ ਹਨ।੧।

**ਮ.੩ :** ਜੋ (ਦੇਹੀ) ਸੱਚੇ (ਪ੍ਰਭੂ) ਦੇ ਸੱਚੇ ਨਾਮ ਵਿਚ ਲਗੀ ਹੋਈ ਹੈ, ਸੋਨੇ ਵਰਗੀ (ਉਹ) ਦੇਹੀ ਪਵਿਤਰ ਹੈ। ਗੁਰੂ ਰਾਹੀਂ (ਉਸ ਦੇ ਅੰਦਰੋਂ) ਭਰਮ ਅਤੇ ਭੈ ਦੂਰ ਹੋ ਗਏ ਹਨ ਅਤੇ ਨਿਰਮਲ ਜੋਤਿ ਵਾਲਾ ਪ੍ਰਭੂ ਪਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਸਦਾ ਸੁਖ ਪਾਉਂਦਾ ਹੈ (ਜੋ) ਹਰ ਰੋਜ਼ ਪ੍ਰਭੂ (ਦੇ ਪ੍ਰੇਮ ਵਿਚ ਸੰਸਾਰਿਕਤਾ ਤੋਂ) ਉਪਰਾਮ ਰਹਿੰਦਾ ਹੈ।੨।

**ਪਉੜੀ :** ਉਹ ਗੁਰਸਿੱਖ ਧੰਨ ਧੰਨ ਹਨ ਜਿਨ੍ਹਾਂ ਨੇ ਗੁਰੂ ਪਾਸੋਂ ਹਰਿ ਦਾ ਉਪਦੇਸ਼ ਕੰਨਾਂ ਨਾਲ ਸੁਣਿਆ ਹੈ। ਗੁਰੂ ਸਤਿਗੁਰੂ ਨੇ (ਉਨ੍ਹਾਂ ਨੂੰ) ਨਾਮ ਦ੍ਰਿੜ੍ਹ ਕਰਾਇਆ ਹੈ, ਉਨ੍ਹਾਂ ਨੇ ਹਉਮੈ ਅਤੇ ਦੁਬਿਧਾ ਨੂੰ ਖ਼ਤਮ ਕਰ ਦਿੱਤਾ ਹੈ। ਹਰਿ-ਨਾਮ ਤੋਂ ਬਿਨਾ ਹੋਰ ਕੋਈ ਮਿਤਰ ਨਹੀਂ ਹੈ, (ਇਹ ਤੱਥ) ਹਰਿ-ਜਨਾਂ ਨੇ ਵਿਚਾਰ ਕੇ ਵੇਖ ਲਿਆ ਹੈ। ਜਿਨ੍ਹਾਂ ਗੁਰਸਿੱਖਾਂ ਉਪਰ ਪ੍ਰਭੂ ਸੰਤੁਸ਼ਟ/ਪ੍ਰਸੰਨ ਹੈ, ਉਨ੍ਹਾਂ ਨੇ (ਸਮਝੋ) ਸਤਿਗੁਰ ਦੀ ਗੱਲ ਮੰਨ ਲਈ ਹੈ। ਜੋ ਗੁਰਸਿੱਖ ਨਾਮ ਨੂੰ ਸਿਮਰਦੇ ਹਨ, ਉਨ੍ਹਾਂ ਨੂੰ (ਨਾਮ ਦੀ) ਚੋਗੁਣੀ ਰੰਗਤ ਚੜ੍ਹਦੀ ਹੈ।੧੨।

**ਸਲੋਕ ਮ. ੩ :** ਮਨਮੁਖ (ਵਿਅਕਤੀ) ਡਰਪੋਕ ਅਤੇ ਕੋਝਾ ਹੈ, ਨਾਮ ਤੋਂ ਬਿਨਾ ਉਸ ਦੀ ਇਜ਼ਤ (ਕਿਤੇ) ਨਹੀਂ ਹੈ। (ਉਹ) ਹਰ ਰੋਜ਼ (ਮਾਇਆਵੀ) ਧੰਧੇ ਵਿਚ ਉਲਝਿਆ ਰਹਿੰਦਾ ਹੈ, ਸੁਪਨੇ ਵਿਚ ਵੀ (ਉਸ ਨੂੰ) ਸੁਖ ਨਹੀਂ (ਮਿਲਦਾ)। ਨਾਨਕ (ਦਾ ਕਥਨ ਹੈ ਕਿ ਜੇ ਉਹ) ਗੁਰਮੁਖ ਹੋ ਜਾਣ, ਤਾਂ ਬਚ ਜਾਂਦੇ ਹਨ, ਨਹੀਂ ਤਾਂ (ਮਾਇਆਵੀ ਮੋਹ ਵਿਚ) ਬੰਨ੍ਹੇ ਹੋਏ ਦੁਖ ਸਹਿੰਦੇ ਰਹਿੰਦੇ ਹਨ।੧।

**ਮ.੩ :** ਗੁਰਮੁਖ (ਸਾਧਕ) ਸਦਾ (ਈਸ਼ਵਰੀ) ਦੁਆਰ ਉਤੇ ਸੋਹਣੇ ਲਗਦੇ ਹਨ ਅਤੇ ਗੁਰੂ ਦਾ ਸ਼ਬਦ ਕਮਾਉਂਦੇ ਹਨ। (ਉਨ੍ਹਾਂ ਦੇ) ਅੰਦਰ ਸਦਾ ਸ਼ਾਂਤੀ ਅਤੇ ਸੁਖ (ਵਰਤੇ) ਰਹਿੰਦੇ ਹਨ ਅਤੇ ਸੱਚੇ ਦਰ ਉਤੇ ਸ਼ੋਭਾ ਪਾਉਂਦੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕਾਂ) ਨੇ ਹਰਿ-ਨਾਮ ਪਾ ਲਿਆ ਹੈ ਅਤੇ ਸੁਤੇ-ਸਿਧ ਸੱਚੇ (ਪ੍ਰਭੂ) ਵਿਚ ਸਮਾ ਜਾਂਦੇ ਹਨ।੨।

**ਪਉੜੀ :** ਪ੍ਰਹਿਲਾਦ (ਭਗਤ) ਨੇ ਗੁਰੂ ਦੁਆਰਾ ਹਰਿ-(ਨਾਮ) ਜਪ ਕੇ ਗਤਿ ਪਾਈ ਸੀ। ਜਨਕ (ਰਾਜੇ) ਨੇ ਗੁਰੂ ਰਾਹੀਂ ਹਰਿ-ਨਾਮ ਵਿਚ ਲਿਵ ਲਗਾਈ ਸੀ। ਵਸ਼ਿਸ਼ਟ (ਰਿਸ਼ੀ) ਨੇ ਗੁਰੂ ਦੁਆਰਾ ਹਰਿ ਦਾ ਉਪਦੇਸ਼ (ਲੋਕਾਈ ਨੂੰ) ਸੁਣਾਇਆ ਸੀ। ਹੇ ਮੇਰੇ ਭਾਈ! ਗੁਰੂ ਤੋਂ ਬਿਨਾ ਕਿਸੇ ਨੇ ਵੀ ਹਰਿ-ਨਾਮ ਨਹੀਂ ਪਾਇਆ। ਹਰਿ ਨੇ ਗੁਰੂ ਦੁਆਰਾ ਹਰਿ-ਭਗਤੀ ਆਪ ਹੀ (ਹਰ ਕਿਸੇ ਨੂੰ) ਉਪਲਬਧ ਕਰਾਈ ਹੈ।੧੩।

**ਸਲੋਕ ਮ. ੩ :** (ਜਿਸ ਦਾ) ਸਤਿਗੁਰੂ ਉਤੇ ਯਕੀਨ ਨਹੀਂ ਆਇਆ ਅਤੇ ਸ਼ਬਦ ਨਾਲ ਪਿਆਰ ਨਹੀਂ ਲਗਾ, ਉਸ ਨੂੰ (ਕਦੇ ਵੀ) ਸੁਖ ਨਹੀਂ ਮਿਲਦਾ, ਭਾਵੇਂ ਸੌ ਵਾਰ (ਉਹ ਗੁਰੂ ਪਾਸ ਕਿਉਂ ਨ) ਆਉਂਦਾ ਜਾਂਦਾ ਰਹੇ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਸੱਚੇ (ਪ੍ਰਭੂ) ਵਿਚ ਲਿਵ ਲਗਾਉਣ ਨਾਲ ਪ੍ਰਭੂ ਸਹਿਜ ਹੀ ਮਿਲ ਜਾਂਦਾ ਹੈ।੧।

**ਮ.੩ :** ਹੇ ਮਨ! ਅਜਿਹਾ ਸਤਿਗੁਰੂ ਖੋਜ ਕੇ ਲਭ ਲੈ, ਜਿਸ ਦੀ ਸੇਵਾ ਕਰਨ ਨਾਲ ਜਨਮ ਮਰਨ ਦਾ ਦੁਖ ਚਲਾ ਜਾਏ। ਸੰਸ਼ਾ ਬਿਲਕੁਲ ਨ ਹੋਵੇ ਅਤੇ ਹਉਮੈ ਸ਼ਬਦ ਦੁਆਰਾ ਸੜ ਜਾਏ। (ਮਨ) ਅੰਦਰੋਂ ਕੂੜ ਦੀ ਕੰਧ ਦੂਰ ਹੋ ਜਾਏ ਅਤੇ ਸੱਚਾ (ਪ੍ਰਭੂ) ਆ ਕੇ ਮਨ ਵਿਚ ਵਸ ਜਾਏ। ਸੱਚੇ ਸੰਜਮ ਵਿਚ ਕਰਮ ਕਰਨ ਨਾਲ (ਹਿਰਦੇ) ਵਿਚ ਸ਼ਾਂਤੀ ਅਤੇ ਮਨ ਵਿਚ ਸੁਖ ਵਰਤ ਜਾਂਦਾ ਹੈ।

ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ ॥੨॥

ਪਉੜੀ ॥
ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥
ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥
ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ॥
ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ
ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ॥
ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ ਗੁਰਮੁਖਿ ਵਿਰਲੈ ਕਿਨੈ ਧਿਆਇਆ॥੧੪॥

ਸਲੋਕੁ ਮਃ ੩ ॥
ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ ॥
ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ ॥
ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ ॥
ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ ॥੧॥

ਮਃ ੩ ॥
ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥
ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥
ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ॥
ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ॥
ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ॥
ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ ॥
ਅਨਦਿਨੁ ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ ॥
ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ ॥੨॥

ਪਉੜੀ ॥
ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ ॥
ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ॥
ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰ॥
ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ॥
ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ॥੧੫॥

ਸਲੋਕੁ ਮਃ ੩ ॥
ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥
ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥
ਕੁਲੁ ਉਧਾਰਹਿ ਆਪਣਾ ਮੋਖ ਪਦਵੀ ਆਪੇ ਪਾਹਿ ॥
ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ ਰਖਾਹਿ ॥੧॥

ਨਾਨਕ (ਦਾ ਕਥਨ ਹੈ ਕਿ) ਹਰਿ ਜੀ (ਆਪਣੀ) ਇੱਛਾ ਅਨੁਸਾਰ ਕ੍ਰਿਪਾ ਕਰਨ, ਤਾਂ ਪੂਰੇ ਭਾਗਾਂ ਨਾਲ ਸਤਿਗੁਰੂ ਮਿਲ ਪੈਂਦਾ ਹੈ।੨।

**ਪਉੜੀ :** ਜਿਸ ਦੇ (ਹਿਰਦੇ ਰੂਪ) ਘਰ ਵਿਚ ਹਰਿ ਰੂਪ ਹਾਕਮ (*ਦੀਬਾਨੁ*) (ਵਸਦਾ) ਹੋਵੇ, ਉਸ ਦੀ ਮੁਠੀ ਵਿਚ (ਸਮਝੋ) ਸਾਰਾ ਜਗਤ ਆ ਗਿਆ। ਉਸ ਨੂੰ ਮੁਥਾਜੀ (*ਤਲਕੀ*) ਕਿਸੇ ਦੀ ਨਹੀਂ, ਹਰਿ ਰੂਪ ਹਾਕਮ ਨੇ ਸਭ ਨੂੰ ਲਿਆ ਕੇ (ਉਸ ਦੇ) ਪੈਰੀਂ ਪਾ ਦਿੱਤਾ। ਮਨੁੱਖਾਂ ਦੀ ਕਚਹਿਰੀ (*ਦੀਬਾਣਹੁ*) ਵਿਚੋਂ (ਭਾਵੇਂ) ਕੋਈ ਨਸ ਭਜ ਕੇ ਨਿਕਲ ਜਾਏ, ਹਰਿ ਦੀ ਕਚਹਿਰੀ ਵਿਚੋਂ (ਨਿਕਲ ਕੇ ਭਲਾ) ਕੋਈ ਕਿਥੇ ਜਾਏਗਾ ? (ਇਸ ਲਈ) ਅਜਿਹਾ ਹਰਿ ਰੂਪ ਹਾਕਮ ਭਗਤਾਂ ਦੇ ਹਿਰਦੇ ਵਿਚ ਵਸਿਆ ਹੈ, ਉਸ ਨੇ ਰਹਿੰਦੇ ਖੂੰਹਦੇ ਸਭ (ਵਿਅਕਤੀਆਂ) ਨੂੰ ਵੀ ਭਗਤਾਂ ਅਗੇ ਲਿਆ ਖੜਾਇਆ ਹੈ। ਹਰਿ-ਨਾਮ ਦੀ ਵਡਿਆਈ (ਈਸ਼ਵਰੀ) ਕ੍ਰਿਪਾ ਨਾਲ ਪ੍ਰਾਪਤ ਹੁੰਦੀ ਹੈ, ਕਿਸੇ ਵਿਰਲੇ ਗੁਰਮੁਖ ਨੇ (ਹਰਿ-ਨਾਮ ਨੂੰ) ਸਿਮਰਿਆ ਹੈ।੧੪।

**ਸਲੋਕੁ ਮ. ੩ :** ਬਿਨਾ ਸਤਿਗੁਰੂ ਦੀ ਸੇਵਾ ਕੀਤਿਆਂ ਵਿਅਰਥ ਵਿਚ ਜਨਮ ਗਵਾ ਕੇ ਜਗਤ ਮਰ ਰਿਹਾ ਹੈ। ਦ੍ਵੈਤ-ਭਾਵ ਕਾਰਣ (ਇਸ ਨੂੰ) ਬਹੁਤ ਦੁਖ ਲਗਾ ਹੋਇਆ ਹੈ, (ਇਸ ਲਈ) ਮਰਦਾ ਜੰਮਦਾ ਅਤੇ ਆਉਂਦਾ ਜਾਂਦਾ ਹੈ। ਇਸ ਦਾ ਵਾਸਾ ਗੰਦਗੀ ਵਿਚ ਹੈ, ਬਾਰ ਬਾਰ ਜੂਨਾਂ ਵਿਚ ਪੈਂਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ (ਉਸ ਨੂੰ) ਜਮ ਮਾਰਦਾ ਹੈ, (ਇਸ ਲਈ ਉਹ) ਅੰਤ ਕਾਲ ਵੇਲੇ ਪਛਤਾਉਂਦਾ ਹੋਇਆ ਜਾਂਦਾ ਹੈ।੧।

**ਮ.੩ :** ਇਸ ਜਗਤ ਵਿਚ ਪੁਰਖ (ਕੇਵਲ) ਇਕ ਹੈ, ਹੋਰ ਸਾਰੀ (ਲੋਕਾਈ) ਇਸਤਰੀਆਂ ਹਨ। (ਉਹ ਪ੍ਰਭੂ) ਸਾਰਿਆਂ ਸ਼ਰੀਰਾਂ ਵਿਚ ਵਰਤਦਾ ਹੋਇਆ, ਨਿਰਲੇਪ ਰਹਿੰਦਾ ਹੈ, (ਉਹ) ਅਲੱਖ (ਪ੍ਰਭੂ) ਕਿਸੇ ਤੋਂ ਲਖਿਆ ਨਹੀਂ ਜਾਂਦਾ। (ਜਿਸ ਨੂੰ) ਪੂਰੇ ਗੁਰੂ ਨੇ (ਉਹ) ਵਿਖਾਇਆ ਹੈ, ਸ਼ਬਦ ਦੁਆਰਾ (ਉਸ ਦੇ ਮਨ ਵਿਚ) ਸੋਝੀ ਪਾਈ ਹੈ। ਜਿਨ੍ਹਾਂ ਨੇ (ਆਪਣੇ ਅੰਦਰੋਂ) ਹਉਮੈ ਨੂੰ ਸ਼ਬਦ ਦੁਆਰਾ ਸਾੜ ਦਿੱਤਾ ਹੈ, ਉਹ (ਕਰਤਾ-) ਪੁਰਖ ਨੂੰ ਸੇਵਦੇ ਹੋਏ (ਉਸੇ) ਪੁਰਖ ਦਾ (ਰੂਪ ਹੀ) ਬਣ ਜਾਂਦੇ ਹਨ। ਉਸ (ਪ੍ਰਭੂ) ਦਾ ਕੋਈ ਸ਼ਰੀਕ ਨਹੀਂ ਹੈ ਅਤੇ ਨ ਹੀ ਕੰਡੇ (ਵਾਂਗ ਦੁਖ ਦੇਣ ਵਾਲਾ) ਕੋਈ ਵੈਰੀ ਹੈ। ਉਸ ਦਾ ਰਾਜ ਸਦਾ ਸਦੀਵੀ ਹੈ, (ਉਹ) ਨ ਆਉਂਦਾ ਹੈ, ਨ ਜਾਂਦਾ ਹੈ। (ਸੱਚਾ) ਸੇਵਕ ਨਿਤ ਸੇਵਾ ਕਰਦਾ ਹੈ ਅਤੇ ਸੱਚੇ ਹਰਿ ਦੇ ਗੁਣ ਗਾਉਂਦਾ ਹੈ। ਨਾਨਕ ਸੱਚੇ ਹਰਿ ਦੀ ਵਡਿਆਈ ਵੇਖ ਕੇ ਪ੍ਰਸੰਨ ਹੁੰਦਾ ਹੈ।੨।

**ਪਉੜੀ :** ਜਿਨ੍ਹਾਂ ਦੇ ਹਿਰਦੇ ਵਿਚ ਸਦਾ ਹਰਿ-ਨਾਮ ਵਸਿਆ ਹੈ, ਹਰਿ-ਨਾਮ ਹੀ ਉਨ੍ਹਾਂ ਨੂੰ ਬਚਾਉਣ ਵਾਲਾ ਹੈ। ਸਾਡਾ ਹਰਿ-ਨਾਮ ਪਿਤਾ ਹੈ, ਹਰਿ-ਨਾਮ ਹੀ ਹੀ ਮਾਤਾ ਹੈ, ਹਰਿ-ਨਾਮ ਹੀ ਮਦਦਗਾਰ ਅਤੇ ਮਿਤਰ ਹੈ। ਹਰਿ-ਨਾਮ ਨਾਲ ਹੀ (ਸਾਡੀਆਂ) ਗੱਲਾਂ ਹਨ, ਹਰਿ-ਨਾਮ ਨਾਲ ਹੀ ਸਲਾਹ ਕਰਨੀ ਹੈ, ਹਰਿ-ਨਾਮ ਹੀ ਸਾਡੀ ਨਿਤ ਸਾਂਭ-ਸੰਭਾਲ ਕਰਦਾ ਹੈ। ਹਰਿ-ਨਾਮ ਸਾਡੀ ਅਤਿ ਪਿਆਰੀ ਸੰਗਤ ਹੈ, ਹਰਿ-ਨਾਮ ਹੀ (ਸਾਡਾ) ਕੁਲ ਅਤੇ ਪਰਿਵਾਰ ਹੈ। ਦਾਸ ਨਾਨਕ ਨੂੰ ਹਰਿ-ਨਾਮ ਗੁਰੂ ਨੇ ਪ੍ਰਦਾਨ ਕੀਤਾ ਹੈ, ਹਰਿ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਹਮੇਸ਼ਾ ਪਾਰ-ਉਤਾਰਾ ਕਰਦਾ ਹੈ।੧੫।

**ਸਲੋਕ ਮ. ੩ :** ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ, ਉਹ ਸਦਾ ਹਰਿ ਦੇ ਜਸ ਦੀ ਕਮਾਈ ਕਰਦੇ ਹਨ। ਹਰਿ-ਨਾਮ ਉਨ੍ਹਾਂ ਦੇ ਮਨ ਵਿਚ ਸੁਤੇ ਸਿਧ ਵਸ ਗਿਆ ਹੈ (ਅਤੇ ਉਹ) ਸੱਚੇ ਸ਼ਬਦ ਵਿਚ ਸਮਾਏ ਰਹਿੰਦੇ ਹਨ। (ਉਹ) ਆਪਣੇ ਕੁਲ ਦਾ ਉੱਧਾਰ ਕਰ ਲੈਂਦੇ ਹਨ ਅਤੇ ਮੁਕਤੀ-ਪਦ ਵੀ ਪ੍ਰਾਪਤ ਕਰਦੇ ਹਨ। ਪਾਰਬ੍ਰਹਮ ਉਨ੍ਹਾਂ ਉਪਰ ਪ੍ਰਸੰਨ ਹੁੰਦਾ ਹੈ, ਜੋ ਸੇਵਕ ਗੁਰੂ ਦੀ ਚਰਣੀ ਪੈਂਦੇ ਹਨ। ਦਾਸ ਨਾਨਕ ਹਰਿ ਦਾ ਸੇਵਕ ਹੈ, ਹਰਿ ਕ੍ਰਿਪਾ ਕਰਕੇ (ਸੇਵਕ ਦੀ) ਲਾਜ ਰਖਦਾ ਹੈ।੧।

ਮਃ ੩ ॥
ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥
ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥
ਜਿਨ ਕਉ ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥
ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥੨॥

ਪਉੜੀ ॥
ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥
ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ ॥
ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ ॥
ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥
ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ॥੧੬॥

ਸਲੋਕੁ ਮਃ ੩ ॥
ਗੁਰਮੁਖਿ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥
ਸਬਦੈ ਸਾਦੁ ਨ ਆਇਓ ਮਰਿ ਜਨਮੈ ਵਾਰੋ ਵਾਰ ॥
ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ ਸੈਸਾਰਿ ॥
ਨਾਨਕ ਜਿਨ ਕਉ ਨਦਰਿ ਕਰੇ ਸੇ ਗੁਰਮੁਖਿ ਲੰਘੇ ਪਾਰਿ ॥੧॥

ਮਃ ੩ ॥
ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ॥
ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ ॥
ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥੨॥

ਪਉੜੀ ॥
ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥
ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ॥
ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ
ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ ॥
ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ ॥
ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ
ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥੧੭॥

ਸਲੋਕ ਮਃ ੩ ॥
ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ ॥
ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ ॥
ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ ॥
ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ ॥
ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ ॥੧॥

**ਮ.੩ :** ਹਉਮੈ ਅੰਦਰ (ਸਦਾ) ਖਟਕਾ (ਅਸ਼ਾਂਤੀ) ਬਣਿਆ ਰਹਿੰਦਾ ਹੈ ਅਤੇ ਖਟਕੇ ਖਟਕੇ (ਵਿਚ ਹੀ ਉਮਰ) ਬੀਤ ਜਾਂਦੀ ਹੈ। ਹਉਮੈ ਵੱਡਾ ਰੋਗ ਹੈ, (ਜਿਸ ਕਰਕੇ ਜੀਵ) ਮਰਦਾ ਜੰਮਦਾ ਅਤੇ ਆਉਂਦਾ ਜਾਂਦਾ ਰਹਿੰਦਾ ਹੈ। ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲਾਂ ਦਾ ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਸਤਿਗੁਰੂ ਮਿਲਦਾ ਹੈ, (ਜਿਸ ਦੀ ਮਿਹਰ ਨਾਲ) ਪ੍ਰਭੂ ਆ ਕੇ (ਮਿਲ ਪੈਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਹਉਮੈ ਨੂੰ ਸ਼ਬਦ ਦੁਆਰ ਸਾੜ ਕੇ (ਉਹ ਸਾਧਕ) ਬਚ ਜਾਂਦਾ ਹੈ।੨।

**ਪਉੜੀ :** ਹਰਿ-ਨਾਮ ਸਾਡਾ ਅਵਿਅਕਤ, ਅਗੋਚਰ, ਅਵਿਨਾਸ਼ੀ ਪੁਰਖ, ਵਿਧਾਤਾ ਹਰਿ ਹੈ। ਹਰਿ-ਨਾਮ ਨੂੰ ਅਸੀਂ ਸੇਵਦੇ ਹਾਂ, ਹਰਿ-ਨਾਮ ਨੂੰ ਅਸੀਂ ਪੂਜਦੇ ਹਾਂ ਅਤੇ ਹਰਿ-ਨਾਮ ਵਿਚ ਹੀ (ਸਾਡਾ) ਮਨ ਰੰਗਿਆ ਹੋਇਆ ਹੈ। ਹਰਿ-ਨਾਮ ਵਰਗਾ (ਸਾਨੂੰ) ਕੋਈ ਹੋਰ ਵੱਡਾ ਨਹੀਂ ਸੁਝਦਾ, ਹਰਿ-ਨਾਮ ਹੀ ਅੰਤ ਵੇਲੇ ਛੁੜਵਾਉਂਦਾ ਹੈ। ਹਰਿ-ਨਾਮ ਪਰਉਪਕਾਰੀ ਗੁਰੂ ਨੇ ਬਖ਼ਸ਼ਿਆ ਹੈ, ਗੁਰੂ ਦੇ ਮਾਤਾ-ਪਿਤਾ ਧੰਨ ਧੰਨ ਹਨ। ਮੈਂ ਆਪਣੇ ਸਤਿਗੁਰੂ ਨੂੰ ਸਦਾ ਨਮਸਕਾਰ ਕਰਦਾ ਹਾਂ, ਜਿਸ ਦੇ ਮਿਲਣ ਨਾਲ ਮੈਂ ਹਰਿ-ਨਾਮ (ਦੀ ਵਾਸਤਵਿਕਤਾ ਨੂੰ) ਸਮਝਿਆ ਹੈ।੧੬।

**ਸਲੋਕ ਮ. ੩ :** ਜਿਸ (ਵਿਅਕਤੀ) ਨੇ ਗੁਰੂ ਦੀ ਸੇਵਾ ਨਹੀਂ ਕੀਤੀ, ਹਰਿ-ਨਾਮ ਨਾਲ ਪਿਆਰ ਨਹੀਂ ਲਗਾ, ਸ਼ਬਦ ਦਾ ਸੁਆਦ ਨਹੀਂ ਮਾਣਿਆ, (ਉਹ) ਬਾਰ ਬਾਰ ਜੰਮਦਾ ਮਰਦਾ ਰਹਿੰਦਾ ਹੈ। ਅਗਿਆਨੀ (*ਅੰਧੁ*) ਮਨਮੁਖ (ਪ੍ਰਭੂ ਨੂੰ) ਯਾਦ ਨਹੀਂ ਕਰਦਾ, (ਉਹ ਭਲਾ) ਕਿਸ ਲਈ ਸੰਸਾਰ ਵਿਚ ਆਇਆ ਹੈ? ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਤੇ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, ਉਹ ਗੁਰਮੁਖ (ਭਵ-ਸਾਗਰ ਤੋਂ) ਪਾਰ ਲੰਘ ਜਾਂਦਾ ਹੈ।੧।

**ਮ.੩ :** ਇਕੋ ਸਤਿਗੁਰੂ ਹੀ (ਹਮੇਸ਼ਾ) ਜਾਗਦਾ ਹੈ, ਹੋਰ (ਸਾਰਾ) ਜਗਤ ਮੋਹ ਦੀ ਪਿਆਸ ਵਿਚ ਸੁਤਾ ਪਿਆ ਹੈ। (ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਜਾਗਦੇ ਹਨ (ਕਿਉਂ) ਜੋ (ਉਹ) ਗੁਣਾਂ ਦੇ ਖ਼ਜ਼ਾਨੇ (*ਗੁਣਤਾਸਿ*) ਦੇ ਸੱਚੇ ਨਾਮ ਵਿਚ ਰੰਗੇ ਹੋਏ ਹਨ। ਅਗਿਆਨੀ ਮਨਮੁਖ (ਪ੍ਰਭੂ ਦੇ ਨਾਮ ਨੂੰ) ਨਹੀਂ ਸਿਮਰਦੇ, (ਇਸ ਲਈ) ਜੰਮਦੇ ਮਰਦੇ ਹੋਏ ਨਸ਼ਟ ਹੁੰਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਨੇ ਹੀ ਗੁਰੂ ਰਾਹੀਂ ਨਾਮ ਦੀ ਆਰਾਧਨਾ ਕੀਤੀ ਹੈ, ਜਿਨ੍ਹਾਂ ਨੂੰ ਪਹਿਲਾਂ ਤੋਂ ਧੁਰੋਂ (ਲੇਖ) ਲਿਖਿਆ ਹੋਇਆ (ਪ੍ਰਾਪਤ) ਸੀ।੨।

**ਪਉੜੀ :** ਹਰਿ-ਨਾਮ ਸਾਡਾ ਛਤੀਹ ਪ੍ਰਕਾਰ ਦਾ ਭੋਜਨ ਹੈ ਜਿਸ ਨੂੰ ਖਾਣ ਨਾਲ ਸਾਡੀ ਤ੍ਰਿਪਤੀ ਹੋ ਗਈ ਹੈ। ਹਰਿ-ਨਾਮ ਸਾਡੀ ਪੋਸ਼ਾਕ (*ਪੈਨਣੁ*) ਹੈ, ਜਿਸ ਨੂੰ (ਪਹਿਨਣ ਨਾਲ) ਫਿਰ ਨੰਗੇ ਨਹੀਂ ਹੋਈਦਾ, ਹੋਰ (ਪੋਸ਼ਾਕਾਂ) ਪਹਿਨਣ ਦੀ ਸਾਡੀ ਚਾਹ ਖ਼ਤਮ ਹੋ ਗਈ ਹੈ। ਹਰਿ-ਨਾਮ ਸਾਡਾ ਵਣਜ ਹੈ, ਹਰਿ-ਨਾਮ ਹੀ (ਸਾਡਾ) ਵਪਾਰ ਹੈ, ਹਰਿ-ਨਾਮ ਦੀ ਹੀ ਸਤਿਗੁਰੂ ਨੇ ਸਾਨੂੰ ਕਾਰਦਾਰੀ (*ਕਾਰਕੁਨੀ*) ਸੌਂਪੀ ਹੈ। ਹਰਿ-ਨਾਮ ਦਾ ਹੀ ਅਸੀਂ ਲੇਖਾ ਲਿਖਿਆ ਹੈ (ਜਿਸ ਕਰਕੇ) ਜਮ ਦੀ ਪਹਿਲਾਂ ਵਾਲੀ ਮੁਥਾਜੀ (*ਕਾਣਿ*) ਖ਼ਤਮ ਹੋ ਗਈ ਹੈ। ਹਰਿ ਦਾ ਨਾਮ ਕਿਸੇ ਵਿਰਲੇ ਗੁਰਮੁਖ ਨੇ ਸਿਮਰਿਆ ਹੈ, ਜਿਨ੍ਹਾਂ ਨੂੰ (ਪੂਰਬਲੇ ਕਰਮਾਂ ਦੇ ਆਧਾਰ 'ਤੇ) ਧੁਰੋਂ ਬਖ਼ਸ਼ਿਸ਼ ਵਜੋਂ ਲਿਖਤ ਪ੍ਰਾਪਤ ਹੋਈ ਹੈ।੧੭।

**ਸਲੋਕ ਮ. ੩ :** ਜਗਤ ਅਗਿਆਨੀ ਅਤੇ ਅੰਨ੍ਹਾ ਹੈ, (ਕਿਉਂਕਿ) ਦ੍ਵੈਤ-ਭਾਵ (ਵਿਚ ਲਗ ਕੇ) ਕਰਮ ਕਮਾਉਂਦਾ ਹੈ। ਦ੍ਵੈਤ-ਭਾਵ ਵਿਚ ਜਿਤਨੇ ਕਰਮ ਕਰਦਾ ਹੈ, (ਉਨ੍ਹਾਂ ਨਾਲ ਹੋਰ) ਦੁਖ ਤਨ ਵਿਚ ਧਾ ਕੇ ਆ ਲਗਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਦੋਂ) ਸੁਖ ਪੈਦਾ ਹੁੰਦਾ ਹੈ, ਜਦੋਂ (ਮਨੁੱਖ) ਗੁਰੂ ਦੇ ਸ਼ਬਦ ਦੀ ਕਮਾਈ ਕਰੇ, ਸੱਚੀ ਬਾਣੀ ਅਨੁਸਾਰ ਕਰਮ ਕਰੇ ਅਤੇ ਹਰ ਰੋਜ਼ ਨਾਮ ਦੀ ਆਰਾਧਨਾ ਕਰੇ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਜੀਵ ਨੂੰ) ਜਿਸ ਪਾਸੇ ਵਲ ਆਪ ਲਗਾਉਂਦਾ ਹੈ, ਉਧਰ ਹੀ ਲਗਦਾ ਹੈ, (ਇਸ ਬਾਰੇ ਹੋਰ) ਕੁਝ ਕਿਹਾ ਨਹੀਂ ਜਾ ਸਕਦਾ।੧।

ਮਃ ੩ ॥
ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ॥
ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ ॥
ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥
ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ॥
ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ ॥
ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥
ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥੨॥

ਪਉੜੀ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥
ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥੧੮॥

ਸਲੋਕੁ ਮਃ ੩ ॥
ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥
ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥
ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥
ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥
ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ ॥੧॥

ਮਃ ੩ ॥
ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥
ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ ॥੨॥

ਪਉੜੀ ॥
ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥
ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥
ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ॥
ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ
ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ॥
ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ॥੧੯॥

ਸਲੋਕੁ ਮਃ ੧ ॥
ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥੧॥

**ਮ.੩ :** ਸਾਡੇ (ਹਿਰਦੇ ਰੂਪ) ਘਰ ਵਿਚ ਨਾਮ ਦਾ ਖ਼ਜ਼ਾਨਾ ਸਦਾ ਮੌਜੂਦ ਹੈ ਅਤੇ ਭਗਤੀ ਦੇ ਭੰਡਾਰ ਭਰੇ ਰਹਿੰਦੇ ਹਨ। ਸਤਿਗੁਰੂ ਜੀਵਨ ਪ੍ਰਦਾਨ ਕਰਨ ਵਾਲਾ ਹੈ, (ਉਹ) ਦੇਣ ਵਾਲਾ ਹਮੇਸ਼ਾ ਜੀਉਂਦਾ ਰਹੇ। (ਅਸੀਂ) ਗੁਰੂ ਦੇ ਅਪਾਰ ਸ਼ਬਦ ਦਾ ਹਰ ਰੋਜ਼ ਸਦਾ ਕੀਰਤਨ ਕਰਦੇ ਰਹਿੰਦੇ ਹਾਂ। ਸਦਾ ਗੁਰੂ ਦਾ ਸ਼ਬਦ ਉਚਰਦੇ ਹਾਂ, (ਜੋ) ਯੁਗ ਯੁਗ ਵਿਚ (ਨਾਮ ਦੀ ਦਾਤ) ਵੰਡਣ ਵਾਲਾ ਹੈ। (ਸਾਡਾ) ਇਹ ਮਨ ਸਦਾ ਸੁਖ ਨਾਲ ਵਸਦਾ ਹੈ ਅਤੇ ਸਹਿਜ ਭਾਵ ਨਾਲ (ਨਾਮ ਦਾ) ਵਪਾਰ ਕਰਦਾ ਹੈ। (ਸਾਡੇ ਹਿਰਦੇ) ਅੰਦਰ ਗੁਰੂ ਦਾ ਗਿਆਨ ਅਤੇ ਹਰਿ ਦਾ (ਨਾਮ ਰੂਪ) ਰਤਨ (ਮੌਜੂਦ) ਹੈ, (ਜੋ) ਮੁਕਤੀ (ਪ੍ਰਾਪਤ) ਕਰਾਉਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਹੀ (ਇਹ ਦਾਤ ) ਪ੍ਰਾਪਤ ਕਰਦਾ ਹੈ ਅਤੇ ਉਹ (ਈਸ਼ਵਰੀ) ਦਰਗਾਹ ਵਿਚ ਸੁਰਖ਼ਰੂ (*ਸਚਿਆਰਾ*) ਹੁੰਦਾ ਹੈ।੨।

**ਪਉੜੀ :** ਉਸ ਗੁਰਸਿੱਖ ਨੂੰ ਧੰਨ ਧੰਨ ਕਹਿਣਾ ਚਾਹੀਦਾ ਹੈ, ਜੋ ਸਤਿਗੁਰੂ ਦੇ ਚਰਣਾਂ ਵਿਚ ਜਾ ਪਿਆ ਹੈ। ਉਸ ਗੁਰ ਸਿੱਖ ਨੂੰ ਧੰਨ ਧੰਨ ਕਹਿਣਾ ਚਾਹੀਦਾ ਹੈ, ਜਿਸ ਨੇ ਪ੍ਰਭੂ ਦਾ ਹਰਿ-ਨਾਮ ਮੁਖ ਤੋਂ ਉਚਾਰਿਆ ਹੈ। ਉਸ ਗੁਰਸਿੱਖ ਨੂੰ ਧੰਨ ਧੰਨ ਕਹਿਣਾ ਚਾਹੀਦਾ ਹੈ, ਜਿਸ ਦਾ ਮਨ ਹਰਿ-ਨਾਮ ਸੁਣ ਕੇ ਆਨੰਦਿਤ ਹੁੰਦਾ ਹੈ। ਧੰਨ ਧੰਨ ਉਸ ਗੁਰ ਸਿੱਖ ਨੂੰ ਕਹਿਣਾ ਚਾਹੀਦਾ ਹੈ, ਜਿਸ ਨੇ ਸਤਿਗੁਰੂ ਦੀ ਸੇਵਾ ਕਰਕੇ ਹਰਿ-ਨਾਮ ਪ੍ਰਾਪਤ ਕੀਤਾ ਹੈ। ਉਸ ਗੁਰੂ ਮੈਂ ਸਦਾ ਨਮਸਕਾਰ ਕਰਦਾ ਹਾਂ ਜੋ ਗੁਰਸਿੱਖ ਗੁਰੂ ਦੇ ਭਾਣੇ ਵਿਚ (ਜੀਵਨ-ਮਾਰਗ ਉਪਰ) ਚਲਿਆ ਹੈ।੧੮।

**ਸਲੋਕ ਮ. ੩ :** ਕਿਸੇ ਨੇ ਮਨ ਦੇ ਹਠ ਨਾਲ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ, (ਭਾਵੇਂ) ਸਭ (ਲੋਕ) ਕਰਮ ਕਰ ਕਰ ਕੇ ਥਕ ਗਏ ਹਨ। (ਉਹ) ਮਨ ਦੇ ਹਠ ਨਾਲ (ਕਈ ਤਰ੍ਹਾਂ ਦੇ) ਭੇਖ ਕਰ ਕਰ ਕੇ ਭਰਮਦੇ ਹਨ, (ਪਰ) ਦ੍ਵੈਤ-ਭਾਵ ਕਾਰਣ ਦੁਖ ਪਾਉਂਦੇ ਹਨ। ਸਭ ਰਿਧੀਆਂ ਸਿਧੀਆਂ ਵੀ (ਬਿਲਕੁਲ ਮਾਇਆਵੀ) ਮੋਹ ਹਨ.(ਜਿਨ੍ਹਾਂ ਕਰਕੇ) ਨਾਮ ਮਨ ਵਿਚ ਆ ਕੇ ਨਹੀਂ ਵਸਦਾ। ਗੁਰੂ ਦੀ ਸੇਵਾ ਨਾਲ ਮਨ ਨਿਰਮਲ ਹੁੰਦਾ ਹੈ ਅਤੇ ਅਗਿਆਨ ਦਾ ਹਨੇਰਾ ਚਲਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਰੂਪ ਰਤਨ (ਹਿਰਦੇ ਰੂਪ) ਘਰ ਵਿਚ ਪ੍ਰਗਟ ਹੋ ਜਾਂਦਾ ਹੈ (ਅਤੇ ਮਨੁੱਖ) ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ।੧।

**ਮ.੩ :** ਜਿਸ ਨੂੰ (ਗੁਰੂ ਦੇ) ਸ਼ਬਦ ਦਾ ਸੁਆਦ ਨਹੀਂ ਆਇਆ ਅਤੇ ਨਾਮ ਨਾਲ ਪਿਆਰ ਨਹੀਂ ਲਗਿਆ, (ਉਹ ਵਿਅਕਤੀ) ਜ਼ਬਾਨ ਤੋਂ ਫਿਕਾ ਬੋਲਦਾ ਹੈ ਅਤੇ ਨਿਤ ਨਿਤ ਖੁਆਰ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ) ਪਿਛਲੇ ਕਰਮਾਂ ਅਨੁਸਾਰ ਕਾਰ ਕਰਨੀ ਪੈਂਦੀ ਹੈ, (ਇਸ ਵਿਧਾਨ ਨੂੰ) ਕੋਈ ਮਿਟਾਉਣ ਵਾਲਾ ਨਹੀਂ ਹੈ।੨।

**ਪਉੜੀ :** ਧੰਨ ਧੰਨ ਹੈ ਸਾਡਾ ਸਤਿਗੁਰੂ ਸਤਿਪੁਰਖ, ਜਿਸ ਨੂੰ ਮਿਲਣ ਨਾਲ ਸਾਨੂੰ ਸ਼ਾਂਤੀ ਹਾਸਲ ਹੁੰਦੀ ਹੈ। ਧੰਨ ਧੰਨ ਹੈ ਸਾਡਾ ਸਤਿਗੁਰੂ ਸਤਿਪੁਰਖ, ਜਿਸ ਨੂੰ ਮਿਲ ਕੇ ਅਸੀਂ ਹਰਿ-ਭਗਤੀ ਪ੍ਰਾਪਤ ਕੀਤੀ ਹੈ। ਧੰਨ ਧੰਨ ਹੈ ਸਾਡਾ ਸਤਿਗੁਰੂ ਹਰਿ-ਭਗਤ, ਜਿਸ ਦੀ ਸੇਵਾ ਦੇ ਸਦਕੇ ਅਸੀਂ ਹਰਿ-ਨਾਮ ਵਿਚ ਲਿਵ ਲਗਾਈ ਹੈ। ਧੰਨ ਧੰਨ ਹੈ ਹਰਿ ਨੂੰ ਜਾਣਨ ਵਾਲਾ ਸਾਡਾ ਸਤਿਗੁਰੂ, ਜਿਸ ਨੇ ਸਾਨੂੰ ਵੈਰੀ ਅਤੇ ਮਿਤਰ ਸਭ ਸਮ-ਦ੍ਰਿਸ਼ਟੀ ਨਾਲ ਵਿਖਾਏ,ਹਨ। ਧੰਨ ਧੰਨ ਹੈ ਸਾਡਾ ਮਿਤਰ ਸਤਿਗੁਰੂ, ਜਿਸ ਨੇ ਹਰਿ-ਨਾਮ ਨਾਲ ਸਾਡੀ ਪ੍ਰੀਤ ਸਥਾਪਿਤ ਕੀਤੀ ਹੈ।੧੯।

**ਸਲੋਕੁ ਮ. ੧ :** (ਹਿਰਦੇ ਰੂਪ) ਘਰ ਵਿਚ ਹੀ ਹੈ ਪਤੀ (ਪਰਮਾਤਮਾ), ਪਰ (ਜੀਵ-) ਇਸਤਰੀ (ਉਸ ਨੂੰ) ਵਿਦੇਸ਼ ਵਿਚ (ਸਮਝਦੀ ਹੈ) ਅਤੇ ਨਿਤ ਯਾਦ ਕਰਕੇ ਝੂਰਦੀ ਹੈ। (ਪਰ ਉਹ) ਜੇ ਨੀਅਤ ਠੀਕ ਕਰ ਲਏ, (ਤਾਂ ਪਰਮੇਸ਼ਵਰ ਰੂਪ ਪਤੀ ਨੂੰ) ਮਿਲਦਿਆਂ ਦੇਰ ਨਹੀਂ ਲਗਦੀ।੧।

ਮਃ ੧ ॥
ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ॥
ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ॥੨॥

ਪਉੜੀ ॥
ਜਿਨਿ ਉਪਾਏ ਜੀਅ ਤਿਨਿ ਹਰਿ ਰਾਖਿਆ ॥ ਅੰਮ੍ਰਿਤੁ ਸਚਾ ਨਾਉ ਭੋਜਨੁ ਚਾਖਿਆ॥
ਤਿਪਤਿ ਰਹੇ ਆਘਾਇ ਮਿਟੀ ਭਭਾਖਿਆ ॥
ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ ॥
ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ ॥੨੦॥
ਸਲੋਕੁ ਮਃ ੩ ॥
ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥
ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ॥੧॥

ਮਃ ੩ ॥
ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ॥
ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ॥
ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ ॥
ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ ॥੨॥

ਪਉੜੀ ॥
ਤੂ ਆਪੇ ਆਪਿ ਆਪਿ ਸਭੁ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ ॥
ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ ਆਪੇ ਜਲਿ ਥਲਿ ਰਵਿ ਰਹੀਐ ॥
ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ॥
ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ॥
ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ
ਜਨ ਨਾਨਕ ਗੁਰਮੁਖਿ ਹਰਿ ਲਹੀਐ ॥੨੧॥੧॥ ਸੁਧੁ

**ਮ.੧ :** ਨਾਨਕ (ਦਾ ਕਥਨ ਹੈ ਕਿ ਸੱਚੀ) ਪ੍ਰੀਤ ਕੀਤੇ ਬਿਨਾ, (ਹੋਰ) ਗੱਲਾਂ ਨਿਰਰਥਕ ਹਨ। (ਪਰ ਜੀਵ ਪ੍ਰਭੂ ਨੂੰ) ਉਦੋਂ ਤਕ ਚੰਗਾ ਸਮਝਦਾ ਹੈ, ਜਦੋਂ (ਤਕ ਉਸ ਤੋਂ) ਕੁਝ ਲੈਂਦਾ ਹੈ (ਅਤੇ ਉਹ ਪ੍ਰਭੂ) ਦਿੰਦਾ ਹੈ।੨।

**ਪਉੜੀ :** ਜਿਸ (ਪ੍ਰਭੂ) ਨੇ ਜੀਵ ਪੈਦਾ ਕੀਤੇ ਹਨ, ਉਸ ਹਰਿ ਨੇ (ਉਨ੍ਹਾਂ ਦੀ) ਰਖਿਆ ਕੀਤੀ ਹੈ। (ਜਿਨ੍ਹਾਂ ਨੇ) ਸੱਚੇ ਨਾਮ ਦਾ ਅੰਮ੍ਰਿਤ ਰੂਪ ਭੋਜਨ ਚਖਿਆ ਹੈ, (ਉਹ) ਰਜ ਕੇ ਤ੍ਰਿਪਤ ਹੋ ਗਏ ਹਨ, (ਅਤੇ ਉਨ੍ਹਾਂ ਦੀ) ਖਾਣ ਦੀ ਇੱਛਾ (*ਭਭਾਖਿਆ*) ਮਿਟ ਗਈ ਹੈ। ਸਭ (ਜੀਵਾਂ) ਅੰਦਰ ਇਕ (ਪ੍ਰਭੂ) ਹੀ ਵਰਤਦਾ ਹੈ, (ਪਰ) ਕਿਸੇ ਵਿਰਲੇ ਨੇ (ਇਹ ਤੱਥ) ਸਮਝਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਪੱਖ ਕਰਕੇ (ਸਾਧਕ) ਆਨੰਦਿਤ ਰਹਿੰਦਾ ਹੈ।੨੦।

**ਸਲੋਕੁ ਮ. ੩ :** ਜਿਤਨਾ ਜਗਤ/ਸੰਸਾਰ ਹੈ, ਹਰ ਕੋਈ (ਜੀਵ) ਸਤਿਗੁਰੂ ਨੂੰ ਵੇਖਦਾ ਹੈ। (ਪਰ ਕੇਵਲ) ਵੇਖਣ ਨਾਲ ਮੁਕਤੀ (ਪ੍ਰਾਪਤ) ਨਹੀਂ ਹੁੰਦੀ, ਜਦ ਤਕ (ਗੁਰੂ ਦੇ) ਸ਼ਬਦ ਦਾ ਵਿਚਾਰ ਨ ਕੀਤਾ ਜਾਏ। (ਜਦ ਤਕ) ਹਉਮੈ ਦੀ ਮੈਲ (ਮਨ ਤੋਂ) ਨਹੀਂ ਉਤਰਦੀ, (ਤਦ ਤਕ) ਨਾਮ ਨਾਲ ਪ੍ਰੇਮ ਨਹੀਂ ਲਗਦਾ। ਕਈਆਂ ਨੂੰ (ਪ੍ਰਭੂ ਨੇ) ਆਪ ਹੀ ਬਖ਼ਸ਼ ਕੇ ਮਿਲਾ ਲਿਆ ਹੈ, (ਜਿਨ੍ਹਾਂ ਨੇ ਮਨ ਤੋਂ) ਦੁਬਿਧਾ ਅਤੇ ਵਿਕਾਰ ਤਿਆਗ ਦਿੱਤੇ ਹਨ। ਨਾਨਕ (ਦਾ ਕਥਨ ਹੈ ਕਿ) ਕਈ (ਸਤਿਗੁਰੂ ਦਾ) ਦਰਸ਼ਨ ਵੇਖ ਕੇ ਸਤਿਗੁਰੂ ਦੇ ਪ੍ਰੇਮ ਲਈ (ਜੀਵਿਤ ਭਾਵ ਵਿਚ) ਮਰ ਕੇ ਮਿਲ ਪਏ ਹਨ।੧।

**ਮ.੩ :** (ਜਿਸ) ਮੂਰਖ, ਅਗਿਆਨੀ ਅਤੇ ਗਵਾਰ ਨੇ ਸਤਿਗੁਰੂ ਨੂੰ ਨਹੀਂ ਸੇਵਿਆ, (ਉਸ ਨੂੰ) ਦ੍ਵੈਤ-ਭਾਵ ਕਾਰਣ ਬਹੁਤ ਦੁਖ ਲਗਿਆ, (ਤਾਂ) ਸੜਦਾ ਹੋਇਆ ਪੁਕਾਰ ਕਰਦਾ ਹੈ। ਜਿਨ੍ਹਾਂ (ਮਾਇਆਵੀ ਸੰਬੰਧਾਂ) ਕਾਰਣ ਗੁਰੂ ਨੂੰ ਵਿਸਾਰਿਆ ਹੈ, ਉਹ ਅੰਤ ਵੇਲੇ ਨਹੀਂ ਬਹੁੜਦੇ (*ਉਪਕਰੇ*)। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ ਸੁਖ ਪਾਈਦਾ ਹੈ ਅਤੇ ਬਖ਼ਸ਼ਣ ਵਾਲਾ (ਪ੍ਰਭੂ) ਬਖ਼ਸ਼ ਦਿੰਦਾ ਹੈ।੨।

**ਪਉੜੀ :** (ਹੇ ਪ੍ਰਭੂ !) ਤੂੰ ਆਪ ਹੀ ਆਪ ਹੈਂ, ਆਪ ਹੀ ਸਭ ਕੁਝ ਕਰਨ ਵਾਲਾ ਹੈਂ। ਜੇ ਕੋਈ ਦੂਜਾ ਹੋਏ, (ਤਾਂ) ਉਸ ਦੂਜੇ ਨੂੰ ਕਹੀਏ। ਪ੍ਰਭੂ ਆਪ ਬੋਲਦਾ ਹੈ, ਆਪ ਹੀ ਬੁਲਾਉਂਦਾ ਹੈ, ਹਰਿ ਆਪ ਹੀ ਜਲ ਥਲ ਵਿਚ ਵਰਤ ਰਿਹਾ ਹੈ। ਹਰਿ ਆਪ ਹੀ ਮਾਰਦਾ ਹੈ ਅਤੇ ਆਪ ਹੀ ਛਡਦਾ ਹੈ। (ਇਸ ਲਈ) ਹੇ ਮਨ! ਹਰਿ ਦੀ ਸ਼ਰਣ ਵਿਚ ਪਏ ਰਹਿਣਾ ਚਾਹੀਦਾ ਹੈ। ਹਰਿ ਤੋਂ ਬਿਨਾ ਕੋਈ ਮਾਰ ਜਾਂ ਜੀਵਾ ਨਹੀਂ ਸਕਦਾ। (ਇਸ ਕਰਕੇ) ਹੇ ਮਨ! ਨਿਸਚਿੰਤ ਹੋ ਕੇ ਲੱਤਾਂ ਪਸਾਰ ਕੇ ਪਏ ਰਹਿਣਾ ਚਾਹੀਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਠਦਿਆਂ, ਬੈਠਦਿਆਂ, ਸੁਤਿਆਂ ਸਦਾ ਸਦਾ ਹਰਿ-ਨਾਮ ਨੂੰ ਧਿਆਉਣਾ ਚਾਹੀਦਾ ਹੈ, (ਇਸ ਤਰ੍ਹਾਂ) ਗੁਰੂ ਦੁਆਰਾ ਹਰਿ ਨੂੰ ਲਭ ਲਈਦਾ ਹੈ।੨੧।੧ ਸੁਧੁ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਸੋਰਠਿ ਮਹਲਾ ੧ ਘਰੁ ੧ ਚਉਪਦੇ ॥

ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥
ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ॥੧॥
ਭੀ ਸਾਲਾਹਿਹੁ ਸਾਚਾ ਸੋਇ ॥
ਜਾ ਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥
ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ॥
ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ॥
ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ॥੨॥
ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥੩॥
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥੪॥੧॥

ਸੋਰਠਿ ਮਹਲਾ ੧ ਘਰੁ ੧ ॥
ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥
ਬਾਬਾ ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥
ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥
ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥
ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।
ਸੋਰਠਿ ਮਹਲਾ ੧ ਘਰੁ ੧ ਚਉਪਦੇ

(ਇਸ ਦੁਨੀਆ ਵਿਚ ਜੋ) ਆਇਆ ਹੈ, ਸਭ ਨੇ (ਅਵੱਸ਼) ਮਰਨਾ ਹੈ ਅਤੇ ਸਭ ਨੂੰ ਵਿਛੋੜਾ (ਹੋਣਾ ਹੈ)। (ਹੇ ਜਿਗਿਆਸੂਓ!) ਸਿਆਣਿਆਂ ਨੂੰ ਜਾ ਕੇ ਪੁਛ ਲਵੋ ਕਿ ਅਗੇ (ਈਸ਼ਵਰੀ) ਦਰਗਾਹ ਵਿਚ ਕਿਨ੍ਹਾਂ ਦਾ (ਪ੍ਰਭੂ ਨਾਲ) ਮਿਲਣ ਹੋਵੇਗਾ। ਜਿਨ੍ਹਾਂ ਨੂੰ ਮੇਰਾ ਸਾਹਿਬ ਵਿਸਰ ਜਾਂਦਾ ਹੈ, (ਵਿਛੋੜੇ ਦੀ) ਵੱਡੀ ਪੀੜ (ਉਨ੍ਹਾਂ ਨੂੰ) ਹੁੰਦੀ ਹੈ।੧। ਬਾਰ ਬਾਰ ਉਸ ਸੱਚੇ (ਪ੍ਰਭੂ ਦੀ) ਆਰਾਧਨਾ ਕਰੋ, ਜਿਸ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਸਦਾ ਸੁਖ ਹੁੰਦਾ ਹੈ।ਰਹਾਉ। (ਉਸ) ਪ੍ਰਭੂ ਨੂੰ (ਸਭ ਤੋਂ) ਵੱਡਾ ਮੰਨ ਕੇ ਸਲਾਹੁਣਾ ਚਾਹੀਦਾ ਹੈ, ਜੋ (ਹੁਣ) ਹੈ, (ਪਹਿਲਾਂ) ਸੀ ਅਤੇ (ਭਵਿਸ਼ ਵਿਚ) ਹੋਏਗਾ। (ਹੇ ਪ੍ਰਭੂ!) ਤੂੰ ਸਭ ਜੀਵਾਂ ਦਾ ਇਕੋ ਦਾਤਾ ਹੈਂ, ਮਨੁੱਖਾਂ ਤੋਂ ਕੋਈ ਦਾਤ ਨਹੀਂ ਦਿੱਤੀ ਜਾ ਸਕਦੀ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਰੰਨਾਂ ਵਾਂਗ ਰੋਣ ਨਾਲ ਕੀ ਹੋ ਸਕਦਾ ਹੈ।੨। ਧਰਤੀ ਉਪਰ ਕਿਲ੍ਹੇ ਅਤੇ ਗੜ੍ਹ (ਬਣਾ ਕੇ) ਕਿਤਨੀ (ਲੋਕਾਈ ਆਪਣੀ ਨੌਬਤ) ਵਜਾ ਕੇ ਚਲੀ ਗਈ ਹੈ। ਜੋ (ਵਿਅਕਤੀ) ਆਸਮਾਨ ਵਿਚ ਵੀ ਨਹੀਂ ਸਮਾਉਂਦੇ ਸਨ, ਉਨ੍ਹਾਂ ਦੇ ਨਕ ਵਿਚ ਨੱਥ ਪਾ ਕੇ (ਜਮਰਾਜ ਨੇ ਕਾਬੂ ਕਰ ਲਿਆ ਹੈ)। ਹੇ ਮਨ! ਜੇ ਤੂੰ ਜਾਣਦਾ ਹੁੰਦਾ ਕਿ (ਪਾਪਾਂ ਦਾ ਫਲ) ਸੂਲੀਆਂ (ਉਪਰ ਚੜ੍ਹਨ ਵਰਗਾ ਹੈ) ਤਾਂ ਕਿਸ ਲਈ ਮਿਠਾ ਖਾਂਦਾ।੩। ਨਾਨਕ (ਦਾ ਕਥਨ ਹੈ ਕਿ ਸਾਡੇ ਵਿਚ) ਜਿਤਨੇ ਔਗੁਣ ਹਨ, ਉਤਨੇ ਹੀ (ਸਾਡੇ) ਗਲਾਂ ਵਿਚ ਜ਼ੰਜੀਰ (ਪਏ ਹੋਏ ਹਨ)। ਜੇ (ਸਾਡੇ ਪਾਸ) ਗੁਣ ਹੋਣ ਤਾਂ (ਜਮ ਦੇ ਫਾਹੇ) ਕਟੇ ਜਾਂਦੇ ਹਨ। ਇਹ (ਗੁਣ ਹੀ ਸਾਡੇ) ਭਰਾ ਅਤੇ ਵੀਰ ਹਨ। (ਔਗੁਣਾਂ ਵਾਲੇ ਵਿਅਕਤੀ) ਅਗੇ (ਈਸ਼ਵਰੀ ਦਰਗਾਹ ਵਿਚ) ਗਏ ਹੋਏ ਪ੍ਰਵਾਨ ਨਹੀਂ ਚੜ੍ਹਦੇ, (ਸਗੋਂ) ਬੇਪੀਰ (ਅਰਥਾਤ ਨਿਗੁਰੇ) ਹੋਣ ਵਜੋਂ ਮਾਰ ਕੇ ਕਢ ਦਿੱਤੇ ਜਾਂਦੇ ਹਨ।੪।੧।

**ਸੋਰਠਿ ਮਹਲਾ ੧ ਘਰੁ ੧**

(ਹੇ ਜਿਗਿਆਸੂ!) ਮਨ ਨੂੰ ਹਲ ਵਾਹਣ ਵਾਲਾ, ਕਰਨੀ ਨੂੰ ਵਾਹੀ ਦਾ ਕੰਮ, ਉਦਮ ਨੂੰ ਪਾਣੀ ਅਤੇ ਸ਼ਰੀਰ ਨੂੰ ਖੇਤ ਬਣਾ। ਨਾਮ ਨੂੰ ਬੀਜ, ਸੰਤੋਖ ਨੂੰ ਸੁਹਾਗਾ ਅਤੇ ਸਾਦਾ ਜੀਵਨ ਨੂੰ ਰਾਖਾ ਬਣਾ। ਪ੍ਰੇਮ ਵਾਲੇ ਕਰਮ ਕਰਨ ਨਾਲ (ਨਾਮ ਰੂਪ ਬੀਜ) ਜੰਮੇਗਾ। (ਅਜਿਹੀ ਖੇਤੀ ਕਰਨ ਵਾਲੇ) ਘਰਾਂ ਨੂੰ (ਤੂੰ) ਭਾਗਸ਼ਾਲੀ ਵੇਖ ਲਈਂ।੧। ਹੇ ਭਾਈ! (ਅੰਤ ਸਮੇਂ) ਮਾਇਆ ਨਾਲ ਨਹੀਂ ਜਾਂਦੀ। ਇਸ ਮਾਇਆ ਨੇ ਜਗਤ ਨੂੰ ਮੋਹਿਆ ਹੋਇਆ ਹੈ, ਕੋਈ ਵਿਰਲਾ (ਵਿਅਕਤੀ ਹੀ ਇਸ ਤੱਥ ਨੂੰ) ਬੁਝਦਾ ਹੈ।ਰਹਾਉ। ਨਿਤ ਨਾਸ ਹੋਣ ਵਾਲੀ ਉਮਰ ਨੂੰ ਦੁਕਾਨ ਬਣਾ ਅਤੇ ਸੱਚੇ ਨਾਮ ਨੂੰ ਸੌਦਾ (*ਵਥੁ*) ਸਮਝ। ਸੁਰਤਿ ਅਤੇ ਸੋਚ ਨੂੰ ਸੌਦਾ ਰਖਣ ਵਾਲੀ ਥਾਂ (*ਭਾਂਡਸਾਲ*) ਬਣਾ, ਉਸ ਵਿਚ (ਹਰਿ-ਨਾਮ ਰੂਪ) ਸੌਦੇ ਨੂੰ ਰਖ। ਸਤਿਸੰਗੀ ਬਪਾਰੀਆਂ ਨਾਲ (ਬੈਠ ਕੇ) ਵਣਜ ਕਰ ਅਤੇ ਲਾਭ ਪ੍ਰਾਪਤ ਕਰਕੇ ਮਨ ਵਿਚ ਖ਼ੁਸ਼ ਹੋ।੨। ਸ਼ਾਸਤ੍ਰਾਂ ਨੂੰ ਸੁਣਨ ਦੀ ਕ੍ਰਿਆ ਨੂੰ ਸੌਦਾਗਰੀ ਬਣਾ ਅਤੇ ਸੱਚ ਰੂਪ ਘੋੜੇ (ਸੌਦੇ ਨਾਲ) ਲਦ ਕੇ ਚਲ ਪੈ। (ਜੀਵਨ-ਸਫ਼ਰ ਦੇ) ਖ਼ਰਚ ਲਈ ਚੰਗਿਆਈਆਂ ਪਲੇ ਬੰਨ੍ਹ ਲੈ। ਹੇ ਮਨ! ਮਤਾਂ ਕਲ ਉਤੇ ਟਾਲ ਦੇਵੇਂ (ਜੋ ਉਦਮ ਕਰਨਾ ਹੈ, ਅਜ ਹੀ ਕਰ)। (ਜਦੋਂ) ਨਿਰੰਕਾਰ (ਪ੍ਰਭੂ) ਦੇ ਦੇਸ਼ ਵਿਚ ਜਾਏਂਗਾ, ਤਾਂ (ਪ੍ਰਭੂ ਦੇ) ਮਹਲ ਵਿਚ (ਆਤਮਿਕ) ਸੁਖ ਪ੍ਰਾਪਤ ਕਰੇਂਗਾ।੩। (ਹੇ ਜਿਗਿਆਸੂ!) ਚਿਤ ਲਗਾ ਕੇ ਪਰਮਾਤਮਾ ਦੀ ਨੌਕਰੀ ਕਰ, ਨਾਮ ਨੂੰ ਮੰਨ ਕੇ ਕਰਮ ਕਰ। ਬਦੀਆਂ ਦੇ ਰੋਕਣ ਨੂੰ ਕਾਰਜ-ਸ਼ੀਲਤਾ (*ਧਾਵਣੀ*) ਬਣਾ। (ਤਦ ਹੀ ਤੈਨੂੰ ਲੋਕੀਂ) ਧੰਨ ਧੰਨ ਕਹਿਣਗੇ। ਨਾਨਕ (ਦਾ ਕਥਨ ਹੈ ਕਿ ਤਦ ਪਰਮਾਤਮਾ ਤੇਰੇ ਵਲ) ਮਿਹਰ ਦੀ ਨਜ਼ਰ ਨਾਲ ਵੇਖੇਗਾ (ਅਤੇ ਤੈਨੂੰ) ਚਾਰ ਗੁਣਾਂ ਰੰਗ ਚੜ੍ਹੇਗਾ।੪।੨।

ਸੋਰਠਿ ਮਃ ੧ ਚਉਤੁਕੇ ॥
ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥
ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥
ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥
ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥੧॥
ਮਨੁ ਮਾਨਿਆ ਨਾਮੁ ਸਖਾਈ ॥
ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥
ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥
ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ॥
ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥
ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥੨॥

ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥
ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥
ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ॥
ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥੩॥
ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥
ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥
ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥
ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥੪॥੩॥

ਸੋਰਠਿ ਮਹਲਾ ੧ ਦੁਤੁਕੇ ॥
ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥
ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥
ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥
ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥
ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥੨॥
ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥
ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥
ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ॥੪॥੪॥

**ਸੋਰਠਿ ਮ. ੧ ਚਉਤੁਕੇ**

ਮਾਤਾ ਪਿਤਾ ਨੂੰ ਬੇਟਾ ਚੰਗਾ ਲਗਦਾ ਹੈ ਅਤੇ ਸਹੁਰੇ ਨੂੰ ਸਿਆਣਾ ਜਵਾਈ (ਪਿਆਰਾ ਲਗਦਾ ਹੈ)। ਬਾਲਕ ਅਤੇ ਕੰਨਿਆ ਨੂੰ ਪਿਤਾ ਪਿਆਰਾ ਲਗਦਾ ਹੈ ਅਤੇ ਭਰਾ ਨੂੰ ਭਰਾ ਬਹੁਤ (ਪਿਆਰਾ ਲਗਦਾ ਹੈ)। (ਜਦੋਂ ਪ੍ਰਭੂ ਦਾ) ਹੁਕਮ ਹੁੰਦਾ ਹੈ, ਤਾਂ (ਮਨੁੱਖ) ਘਰ ਬਾਰ ਛਡ ਦਿੰਦਾ ਹੈ (ਅਤੇ ਹਰ ਇਕ ਚੀਜ਼) ਛਿਣ ਭਰ ਵਿਚ ਪਰਾਈ ਹੋ ਜਾਂਦੀ ਹੈ। ਮਨਮੁਖ ਨਾਮ, ਦਾਨ, ਇਸ਼ਨਾਨ (ਵਿਚੋਂ ਕੁਝ ਵੀ) ਨਹੀਂ ਕਰਦਾ, (ਸਗੋਂ) ਆਪਣੇ ਸ਼ਰੀਰ ਉਤੇ ਧੂੜ ਹੀ ਧੁਮਾਉਂਦਾ ਰਹਿੰਦਾ ਹੈ।੧। ਮਨ ਦੇ ਪਤੀਜਣ ਨਾਲ ਨਾਮ ਮਿਤਰ ਬਣ ਜਾਂਦਾ ਹੈ। (ਮੈਂ) ਗੁਰੂ ਦੇ ਪੈਰੀਂ ਪੈਂਦਾ ਹਾਂ, ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਜਿਸ ਨੇ ਸੱਚੀ ਸੂਝ ਦਿੱਤੀ ਹੈ ।ਰਹਾਉ। (ਮਨਮੁਖ ਵਿਅਕਤੀ ਦਾ) ਮਨ ਜਗਤ ਦੀ ਝੂਠੀ ਪ੍ਰੀਤ ਨਾਲ ਵਿੰਨ੍ਹਿਆ ਹੋਇਆ ਹੈ, (ਇਸ ਲਈ ਹਰਿ ਦੇ) ਸੇਵਕਾਂ ਨਾਲ ਝਗੜਾ ਪਾਈ ਰਖਦਾ ਹੈ। ਮਾਇਆ ਵਿਚ ਮਗਨ ਦਿਨ ਰਾਤ (ਉਸੇ ਦਾ) ਰਸਤਾ ਵੇਖਦਾ ਰਹਿੰਦਾ ਹੈ, ਨਾਮ ਨਹੀਂ ਜਪਦਾ ਅਤੇ (ਮਾਇਆਵੀ) ਵਿਸ਼ ਖਾ ਕੇ ਮਰਦਾ ਹੈ। ਗੰਦੇ ਗੀਤਾਂ (*ਵੈਣਿ*) ਵਿਚ ਮਗਨ ਹੋਏ ਨੂੰ (ਗੁਰੂ ਦੇ) ਉਪਕਾਰਕ ਸ਼ਬਦ ਦੀ ਸੁਰਤਿ ਹੀ ਨਹੀਂ ਆਉਂਦੀ। ਨ (ਉਹ ਕਦੇ ਪ੍ਰਭੂ ਦੇ ਪ੍ਰੇਮ-) ਰੰਗ ਵਿਚ ਰੰਗਿਆ ਗਿਆ, ਨ (ਨਾਮ) ਰਸ ਵਿਚ ਵਿੰਨ੍ਹਿਆ ਗਿਆ, ਮਨਮੁਖ ਨੇ ਵਿਅਰਥ ਵਿਚ (ਆਪਣੀ) ਪ੍ਰਤਿਸ਼ਠਾ ਗਵਾ ਲਈ ਹੈ।੨।

(ਮਨਮੁਖ ਵਿਅਕਤੀ ਨੇ) ਸਾਧ ਸਭਾ ਵਿਚ ਬੈਠ ਕੇ ਸਹਿਜ (ਅਵਸਥਾ ਦਾ ਆਨੰਦ) ਨਹੀਂ ਮਾਣਿਆ ਅਤੇ ਜੀਭ ਨੂੰ ਰੱਤਾ ਜਿਨ੍ਹਾਂ (ਨਾਮ ਜਪਣ ਦਾ) ਸੁਆਦ ਨਹੀਂ ਆਇਆ। (ਉਸ ਨੇ) ਮਨ, ਤਨ ਅਤੇ ਧਨ ਨੂੰ ਆਪਣਾ ਕਰਕੇ ਸਮਝਿਆ (ਅਤੇ ਪ੍ਰਭੂ ਦੇ) ਦਰ ਦੀ ਖ਼ਬਰ ਤਕ ਨਹੀਂ ਪਾਈ। (ਜਦੋਂ) ਅੱਖਾਂ ਬੰਦ ਕਰਕੇ ਹਨੇਰੇ (ਜੀਵਨ-ਮਾਰਗ ਉਤੇ) ਚਲ ਪਿਆ, (ਤਾਂ ਉਸ ਨੂੰ) ਹੇ ਭਾਈ! (ਪ੍ਰਭੂ ਦਾ) ਦਰ ਘਰ ਨਹੀਂ ਦਿਸਦਾ। ਜਮ ਦੇ ਦੁਆਰ ਉਪਰ ਬੰਨ੍ਹਿਆ ਹੋਇਆ (ਕੋਈ) ਠਿਕਾਣਾ ਪ੍ਰਾਪਤ ਨਹੀਂ ਕਰਦਾ ਅਤੇ ਆਪਣੇ ਕੀਤੇ ਦਾ ਫਲ ਪਾਉਂਦਾ ਹੈ।੩। (ਜੇ ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰੇ, ਤਾਂ (ਮੈਂ ਉਸ ਨੂੰ) ਅੱਖਾਂ ਨਾਲ ਵੇਖਾਂ, (ਪਰ ਉਸ ਦੇ ਗੁਣਾਂ ਬਾਰੇ) ਕੁਝ ਵੀ ਕਥਨ ਨਹੀਂ ਕੀਤਾ ਜਾ ਸਕਦਾ। ਕੰਨਾਂ ਨਾਲ ਸੁਣ ਸੁਣ ਕੇ ਸ਼ਬਦ ਰਾਹੀਂ (ਉਸ ਦੀ) ਸਰਾਹਨਾ ਕਰਦਾ ਹਾਂ (ਅਤੇ ਉਸ ਦੇ ਨਾਮ ਰੂਪ) ਅੰਮ੍ਰਿਤ ਨੂੰ ਹਿਰਦੇ ਵਿਚ ਵਸਾਉਂਦਾ ਹਾਂ। (ਉਸ) ਨਿਰਭਉ, ਨਿਰੰਕਾਰ, ਨਿਰਵੈਰ ਪ੍ਰਭੂ ਦੀ ਪੂਰਣ ਜੋਤਿ ਸਾਰੇ ਵਿਸ਼ਵ ਵਿਚ ਸਮਾਈ ਹੋਈ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਤੋਂ ਬਿਨਾ (ਮਾਇਆਵੀ) ਭਰਮ ਦੂਰ ਨਹੀਂ ਹੁੰਦਾ, ਸੱਚੇ ਨਾਮ (ਦੀ ਆਰਾਧਨਾ ਨਾਲ ਪ੍ਰਭੂ ਦੀ ਦਰਗਾਹ ਵਿਚ) ਵਡਿਆਈ ਮਿਲਦੀ ਹੈ।੪।੩।

**ਸੋਰਠਿ ਮਹਲਾ ੧ ਦੁਤੁਕੇ**

(ਹੇ ਪ੍ਰਭੂ !) ਚਾਰ ਦਿਸ਼ਾਵਾਂ ਵਾਲਾ ਤੇਰਾ ਚੌਬਾਰਾ ਹੈ। (ਇਕ) ਪੁੜ/ਤਖ਼ਤਾ ਧਰਤੀ ਹੈ ਅਤੇ (ਦੂਜਾ) ਪੁੜ ਜਲ ਹੈ। (ਅਜਿਹੇ ਚੌਬਾਰੇ ਵਿਚ ਤੇਰਾ) ਆਸਣ ਹੈ। ਸਾਰੇ ਭੁਵਨਾਂ (ਲੋਕਾਂ) ਦਾ ਸਰੂਪ ਇਕੋ ਜਿਹਾ ਹੈ ਅਤੇ ਤੇਰਾ ਮੁਖ (ਉਨ੍ਹਾਂ ਨੂੰ ਘੜਨ ਵਾਲੀ) ਟਕਸਾਲ ਹੈ।੧। ਹੇ ਮੇਰੇ ਸਾਹਿਬ! ਤੇਰੇ ਕੌਤਕ ਅਸਚਰਜਮਈ ਹਨ। (ਤੂੰ) ਜਲ, ਥਲ ਅਤੇ ਪੁਲਾੜ ਵਿਚ ਪੂਰੀ ਤਰ੍ਹਾਂ ਵਿਆਪਕ ਹੈਂ ਅਤੇ ਆਪ ਹੀ ਸਭ ਵਿਚ ਸਮਾਇਆ ਹੋਇਆ ਹੈਂ।੧ ।ਰਹਾਉ। ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਤੇਰੀ ਜੋਤਿ (ਪਸਰੀ ਹੋਈ) ਹੈ, ਤੇਰਾ ਕਿਹੋ ਜਿਹਾ ਰੂਪ ਹੈ? (ਬਿਆਨ ਨਹੀਂ ਕੀਤਾ ਜਾ ਸਕਦਾ)। ਤੂੰ ਇਕੋ ਰੂਪ ਵਾਲਾ (ਸਭ ਵਿਚ) ਲੁਕਿਆ ਫਿਰਦਾ ਹੈਂ, (ਪਰ ਅਸਚਰਜ ਹੈ ਕਿ) ਕੋਈ ਵੀ ਕਿਸੇ (ਦੂਜੇ) ਵਰਗਾ ਨਹੀਂ ਹੈ।੨। ਅੰਡੇ, ਜੇਰ, ਧਰਤੀ ਅਤੇ ਮੁੜ੍ਹਕੇ (ਵਾਲੀਆਂ ਚੌਹਾਂ ਖਾਣੀਆਂ ਤੋਂ ਪੈਦਾ ਹੋਣ ਵਾਲੇ ਸਾਰੇ ਜੀਵ) ਤੇਰੇ ਹੀ ਕੀਤੇ ਹੋਏ ਹਨ। ਮੈਂ ਤੇਰੀ ਇਕ ਵਿਲਖਣਤਾ ਵੇਖੀ ਹੈ ਕਿ ਤੂੰ ਸਭ (ਜੀਵਾਂ) ਵਿਚ ਰਮਿਆ ਹੋਇਆ ਹੈਂ।੩। (ਹੇ ਪ੍ਰਭੂ !) ਤੇਰੇ ਗੁਣ ਬਹੁਤ ਹਨ, ਪਰ ਮੈਂ ਇਕ ਵੀ ਜਾਣ ਨਹੀਂ ਸਕਿਆ ਹਾਂ। ਮੈਂ ਮੂਰਖ (ਨੂੰ ਪਛਾਣਨ ਲਈ) ਕੁਝ (ਸੋਝੀ) ਬਖ਼ਸ਼ੋ। ਨਾਨਕ ਬੇਨਤੀ ਕਰਦਾ ਹੈ, ਹੇ ਮੇਰੇ ਸੁਆਮੀ! ਸੁਣ, (ਭਵਸਾਗਰ ਵਿਚ) ਡੁਬਦਾ ਹੋਇਆ (ਮੇਰੇ ਵਰਗਾ) ਪੱਥਰ ਤਾਰ ਲਵੋ।੪।੪।

ਸੋਰਠਿ ਮਹਲਾ ੧ ॥
ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥੧॥
ਕਰਤਾ ਤੂ ਮੈ ਮਾਣੁ ਨਿਮਾਣੇ ॥
ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥
ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥
ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥੨॥
ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥
ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥੩॥
ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥੪॥੫॥

ਸੋਰਠਿ ਮਹਲਾ ੧ ॥
ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥
ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥੩॥
ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ॥੪॥
ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥੫॥੬॥

ਸੋਰਠਿ ਮਹਲਾ ੧ ॥
ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ॥
ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥੧॥
ਮਨ ਰੇ ਰਾਮ ਨਾਮ ਜਸੁ ਲੇਇ ॥
ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥

**ਸੋਰਠਿ ਮਹਲਾ ੧**

(ਹੇ ਪ੍ਰਭੂ !) ਮੈਂ ਪਾਪੀ, ਪਤਿਤ ਅਤੇ ਵੱਡਾ ਪਾਖੰਡੀ ਹਾਂ, ਤੂੰ ਨਿਰਮਲ ਅਤੇ ਨਿਰਾਕਾਰ ਹੈਂ। ਹੇ ਸੁਆਮੀ ! (ਜੋ) ਤੇਰੀ ਸ਼ਰਣ ਵਿਚ ਆਏ ਹਨ, (ਉਹ ਨਾਮ ਰੂਪ) ਅੰਮ੍ਰਿਤ ਨੂੰ ਚਖ ਕੇ (ਉਸ ਦੇ) ਸ੍ਰੇਸ਼ਠ ਰਸ ਵਿਚ ਰੰਗੇ ਗਏ ਹਨ ।੧। ਹੇ ਕਰਤਾ ਪੁਰਖ ! ਮੈਂ ਨਿਮਾਣੇ ਲਈ ਤੂੰ ਮਾਣ ਹੈਂ। ਸੱਚੇ ਸ਼ਬਦ ਵਿਚ ਸਮਾਏ ਰਹਿਣ ਕਾਰਣ ਨਾਮ ਰੂਪ ਧਨ (ਮੇਰੇ) ਪਲੇ ਵਿਚ ਪਿਆ ਹੈ (ਜੋ ਮੇਰੇ ਲਈ) ਮਾਣ ਅਤੇ ਮਹੱਤਵ (ਦੀ ਗੱਲ ਹੈ) ।ਰਹਾਉ। (ਹੇ ਪ੍ਰਭੂ !) ਤੂੰ (ਸਭ ਕਲਾਵਾਂ ਨਾਲ) ਪੂਰਣ ਹੈਂ, ਅਸੀਂ ਊਣੇ ਅਤੇ ਹੋਛੀ ਮਤਿ ਵਾਲੇ ਹਾਂ। ਤੂੰ ਭਾਰਾ ਹੈਂ ਅਸੀਂ ਹੌਲੇ ਹਾਂ। (ਪਰ) ਦਿਨ ਰਾਤ ਅਤੇ ਪ੍ਰਭਾਤ ਵੇਲੇ ਮਨ ਕਰਕੇ ਤੇਰੇ (ਹੀ ਪ੍ਰੇਮ-ਰੰਗ ਵਿਚ) ਰੰਗੇ ਹੋਏ ਹਨ। ਹੇ ਮਨ ! ਜੀਭ ਦੁਆਰਾ ਹਰਿ-(ਨਾਮ) ਦਾ ਸਿਮਰਨ ਕਰ ।੨। (ਹੇ ਪ੍ਰਭੂ !) ਤੁਸੀਂ ਸੱਚੇ ਹੋ, ਅਸੀਂ ਤੁਹਾਡੇ ਵਿਚ ਹੀ ਮਗਨ ਹਾਂ ਅਤੇ ਸ਼ਬਦ ਰਾਹੀਂ (ਤੇਰਾ) ਭੇਦ ਜਾਣ ਕੇ ਫਿਰ ਸੱਚੇ ਹੋ ਗਏ ਹਾਂ। (ਜੋ) ਦਿਨ ਰਾਤ ਨਾਮ ਵਿਚ ਰੰਗੇ ਹੋਏ ਹਨ, ਉਹੀ ਸੁੱਚੇ ਹਨ, ਜੋ ਮਰ ਕੇ ਜੰਮਦੇ ਹਨ, ਉਹ ਕੱਚੇ ਹਨ ।੩। (ਪ੍ਰਭੂ ਤੋਂ ਭਿੰਨ) ਹੋਰ ਕੋਈ ਨਹੀਂ ਦਿਸਦਾ, (ਫਿਰ ਹੋਰ) ਕਿਸ ਨੂੰ ਸਲਾਹਵਾਂ, (ਕਿਉਂਕਿ) ਉਸ ਦਾ ਸ਼ਰੀਕ ਕੋਈ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਮੈਂ ਉਨ੍ਹਾਂ ਦੇ) ਦਾਸਾਂ ਦਾ ਵੀ ਦਾਸ ਹਾਂ, (ਜਿਨ੍ਹਾਂ ਨੇ) ਗੁਰੂ ਦੀ ਮਤਿ ਰਾਹੀਂ ਉਸ (ਪ੍ਰਭੂ) ਨੂੰ ਜਾਣਿਆ ਹੈ ।੪।੫।

**ਸੋਰਠਿ ਮਹਲਾ ੧**

(ਉਹ ਪ੍ਰਭੂ) ਅਲੱਖ, ਅਪਾਰ, ਅਗਮ ਅਤੇ ਅਗੋਚਰ ਹੈ, ਨ ਉਸ ਉਤੇ ਕਾਲ (ਅਸਰ ਕਰਦਾ ਹੈ) ਅਤੇ ਨ ਹੀ ਕਰਮਾਂ (ਦਾ ਬੰਨ੍ਹਿਆ ਹੋਇਆ ਹੈ)। (ਉਹ ਕਿਸੇ) ਜਾਤਿ, ਅਜਾਤਿ ਜਾਂ ਜੂਨ ਵਿਚ (ਨਹੀਂ ਹੈ ਸਗੋਂ) ਆਪਣੇ ਆਪ ਹੋਂਦ ਵਿਚ ਆਉਣ ਵਾਲਾ ਹੈ। (ਉਸ ਨੂੰ) ਨ ਕੋਈ ਮੋਹ ਹੈ ਅਤੇ ਨ ਹੀ ਭਰਮ ।੧। (ਮੈਂ ਉਸ) ਸੱਚੇ ਅਤੇ ਸਤਿਸਰੂਪ ਤੋਂ ਕੁਰਬਾਨ ਜਾਂਦਾ ਹਾਂ। ਨ ਉਸ ਦਾ (ਕੋਈ) ਰੂਪ, ਰੰਗ ਹੈ ਅਤੇ ਨ ਹੀ (ਕੋਈ) ਚਿੰਨ੍ਹ ਹੈ। ਸੱਚਾ ਸ਼ਬਦ ਹੀ (ਉਸ ਦਾ) ਚਿੰਨ੍ਹ ਹੈ ।ਰਹਾਉ। ਨ ਉਸ (ਪਰਮਾਤਮਾ) ਦੀ ਮਾਤਾ ਹੈ, ਨ ਪਿਤਾ, ਪੁੱਤਰ ਅਤੇ ਸੰਬੰਧੀ ਹੈ। ਨ ਉਸ ਨੂੰ ਕਾਮ (ਦੀ ਇੱਛਾ ਹੈ ਅਤੇ) ਨ ਹੀ (ਉਸ ਦੀ ਕੋਈ) ਨਾਰੀ ਹੈ। (ਹੇ ਪ੍ਰਭੂ ! ਤੂੰ) ਕੁਲ-ਰਹਿਤ, ਮਾਇਆ ਦੇ ਪ੍ਰਭਾਵ ਤੋਂ ਮੁਕਤ, ਪਰੇ ਤੋਂ ਪਰੇ ਹੈਂ। ਸਭ ਪਾਸੇ ਤੇਰੀ ਜੋਤਿ ਹੀ (ਪਸਰੀ ਹੋਈ ਹੈ) ।੨। ਹਰ ਇਕ ਸ਼ਰੀਰ ਵਿਚ ਬ੍ਰਹਮ ਨੇ (ਆਪਣੇ ਆਪ ਨੂੰ) ਲੁਕਾਇਆ ਹੋਇਆ ਹੈ, ਹਰ ਇਕ ਸ਼ਰੀਰ ਵਿਚ ਅਤੇ ਸਭ ਥਾਵਾਂ ਵਿਚ (ਉਸੇ ਦੀ) ਜੋਤਿ (ਮੌਜੂਦ) ਹੈ। ਨਿਰਭੈ ਪ੍ਰਭੂ ਨੇ (ਹਰ ਇਕ ਦੇ ਹਿਰਦੇ ਵਿਚ) ਸਮਾਧੀ ਲਗਾਈ ਹੋਈ ਹੈ, (ਪਰ ਉਸ ਦੇ ਇਰਦ ਗਿਰਦ ਲਗੇ ਮਾਇਆਵੀ) ਸਖ਼ਤ ਤਖ਼ਤੇ ਗੁਰੂ ਦੀ ਮਤਿ ਦੁਆਰਾ ਖੁਲ੍ਹਦੇ ਹਨ ।੩। (ਪ੍ਰਭੂ ਨੇ) ਜੀਵ ਪੈਦਾ ਕਰਕੇ (ਸਭ) ਜੀਵਾਂ ਦੇ ਸਿਰ ਉਪਰ ਕਾਲ (ਖੜਾ ਕਰ ਦਿੱਤਾ ਹੈ) ਅਤੇ ਸਾਰੀ (ਜੀਵਨ-) ਜੁਗਤ ਆਪਣੇ ਵੱਸ ਵਿਚ ਰਖੀ ਹੈ। (ਜੋ ਸਾਧਕ) ਸਤਿਗੁਰੂ ਦੀ ਸੇਵਾ ਦੁਆਰਾ (ਨਾਮ ਰੂਪ) ਪਦਾਰਥ ਪ੍ਰਾਪਤ ਕਰਦੇ ਹਨ, (ਉਹ) ਸ਼ਬਦ-ਸਾਧਨਾ ਰਾਹੀਂ (ਮਾਇਆਵੀ ਬੰਧਨਾਂ ਤੋਂ) ਖ਼ਲਾਸ ਹੁੰਦੇ ਹਨ ।੪। (ਹੇ ਜਿਗਿਆਸੂ !) ਸੁੱਚੇ ਭਾਂਡੇ ਵਿਚ ਹੀ ਸੱਚ ਸਮਾਉਂਦਾ ਹੈ, (ਪਰ) ਸੁੱਚੇ ਆਚਾਰ ਵਾਲੇ (ਸਾਧਕ) ਵਿਰਲੇ ਹੀ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਤੇਰੀ ਸ਼ਰਣ ਵਿਚ (ਆਉਣ ਨਾਲ ਜੀਵ ਰੂਪ) ਤੱਤ੍ਵ ਨੂੰ ਬ੍ਰਹਮ ਤੱਤ੍ਵ ਨੇ (ਆਪਣੇ ਵਿਚ) ਮਿਲਾ ਲਿਆ ਹੈ ।੪।੬।

**ਸੋਰਠਿ ਮਹਲਾ ੧**

ਜਿਵੇਂ ਮੱਛਲੀ ਜਲ ਤੋਂ ਬਿਨਾ (ਤੜਫਦੀ ਹੈ), ਉਸੇ ਤਰ੍ਹਾਂ ਸਾਕਤ (ਵਿਅਕਤੀ ਮਾਇਆਵੀ) ਤ੍ਰਿਸ਼ਨਾ ਕਰਕੇ ਮਰਦਾ ਹੈ (ਅਰਥਾਤ ਦੁਖ ਪਾਉਂਦਾ ਹੈ)। ਉਸੇ ਤਰ੍ਹਾਂ, ਹੇ ਮਨ ! ਜੋ ਸੁਆਸ ਹਰਿ ਦੇ (ਸਿਮਰਨ ਤੋਂ) ਬਿਨਾ ਜਾਂਦਾ ਹੈ, ਉਸ ਕਰਕੇ (ਆਤਮਿਕ ਤੌਰ 'ਤੇ) ਮਰੀਦਾ ਹੈ ।੧। ਹੇ ਮਨ ! ਰਾਮ ਨਾਮ ਦਾ ਜਸ-ਗਾਨ ਕਰ। (ਪਰ) ਗੁਰੂ ਤੋਂ ਬਿਨਾ ਇਹ ਰਸ ਕਿਵੇਂ ਪ੍ਰਾਪਤ ਕੀਤਾ ਜਾਏ? ਪ੍ਰਭੂ ਗੁਰੂ ਮੇਲਦਾ

ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ॥
ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ॥੨॥
ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥
ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥੩॥
ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥੪॥੭॥

ਸੋਰਠਿ ਮਹਲਾ ੧ ॥
ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥
ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥
ਘਟਿ ਘਟਿ ਰਵਿ ਰਹਿਆ ਬਨਵਾਰੀ ॥
ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥
ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥
ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥
ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥
ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥
ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥

ਸੋਰਠਿ ਮਹਲਾ ੧ ॥
ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥
ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥
ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥
ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥
ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥
ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥

ਹੈ ਅਤੇ (ਫਿਰ ਗੁਰੂ ਇਹ ਰਸ) ਦਿੰਦਾ ਹੈ ।ਰਹਾਉ। ਸੰਤ-ਜਨਾਂ ਦੀ ਸੰਗਤ ਵਿਚ ਮਿਲ (ਬੈਠਣਾ), ਗੁਰਮੁਖ (ਸਾਧਕ) ਲਈ ਤੀਰਥ ਰੂਪ ਹੁੰਦਾ ਹੈ। ਅਠਾਹਠ ਤੀਰਥਾਂ ਦਾ ਇਸ਼ਨਾਨ, ਗੁਰੂ ਦੇ ਦਰਸ਼ਨ ਨਾਲ ਪ੍ਰਾਪਤ ਹੋ ਜਾਂਦਾ ਹੈ ।੨। ਜਿਵੇਂ ਇੰਦ੍ਰੀਆਂ ਨੂੰ ਕਾਬੂ ਕੀਤੇ ਬਿਨਾ ਜੋਗੀ (ਨਹੀਂ ਹੋ ਸਕਦਾ) ਅਤੇ ਸਤਿ ਸੰਤੋਖ ਤੋਂ ਬਿਨਾ ਤਪ ਨਹੀਂ ਹੋ ਸਕਦਾ, ਤਿਵੇਂ ਨਾਮ ਤੋਂ ਬਿਨਾ ਸ਼ਰੀਰ (ਦੀ ਸਥਿਤੀ ਹੁੰਦੀ ਹੈ, ਉਸ ਨੂੰ) ਜਮ ਮਾਰਦਾ ਹੈ, (ਕਿਉਂਕਿ ਉਸ ਦੇ ਅੰਦਰ) ਦੋਸ਼ ਹੁੰਦਾ ਹੈ ।੩। ਸਾਕਤ (ਵਿਅਕਤੀ) ਤੋਂ (ਪ੍ਰਭੂ ਦਾ) ਪ੍ਰੇਮ ਪ੍ਰਾਪਤ ਨਹੀਂ ਹੁੰਦਾ, ਹਰਿ ਤਾਂ ਸਤਿਗੁਰੂ ਦੇ ਭਾਣੇ ਅਨੁਸਾਰ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਸੁਖਾਂ ਦੁਖਾਂ ਦਾ ਦਾਤਾ ਗੁਰੂ ਮਿਲ ਪੈਂਦਾ ਹੈ, (ਤਾਂ ਉਹ ਪ੍ਰਭੂ ਦੇ) ਜਸ ਵਿਚ ਸਮਾ ਜਾਂਦਾ ਹੈ ।੪।੭।

**ਸੋਰਠਿ ਮਹਲਾ ੧**

ਹੇ ਪ੍ਰਭੂ ! ਤੂੰ ਦਾਨ ਦੇਣ ਵਾਲਾ ਦਾਤਾ ਹੈਂ ਅਤੇ ਮਤਿ ਕਰਕੇ ਪੂਰਾ ਹੈਂ, ਅਸੀਂ ਤੇਰੇ ਦਰ ਦੇ ਮੰਗਤੇ ਹਾਂ ਜੀ। (ਤੇਰੇ ਪਾਸੋਂ) ਮੈਂ ਕੀ ਮੰਗਾਂ? (ਕਿਉਂਕਿ) ਕੋਈ (ਚੀਜ਼ ਵੀ) ਸਥਾਈ ਨਹੀਂ ਹੈ, (ਇਸ ਲਈ) ਹੇ ਹਰਿ! ਪਿਆਰੀ ਲਗਣ ਵਾਲੀ (ਵਸਤੂ ਹਰਿ-)ਨਾਮ ਦੇ ਦਿਓ ਜੀ।੧। ਪ੍ਰਭੂ ਹਰ ਇਕ ਸ਼ਰੀਰ ਵਿਚ ਵਿਆਪਕ ਹੈ। ਗੁਰੂ ਦੇ ਸ਼ਬਦ ਦੁਆਰਾ ਚੰਗੀ ਤਰ੍ਹਾਂ ਨਾਲ ਵੇਖ ਲਿਆ ਹੈ ਕਿ ਪ੍ਰਭੂ ਜਲ, ਥਲ ਅਤੇ ਪੁਲਾੜ ਅੰਦਰ ਗੁਪਤ ਰੂਪ ਵਿਚ ਵਰਤ ਰਿਹਾ ਹੈ ਜੀ ।ਰਹਾਉ। ਗੁਰੂ ਸਤਿਗੁਰੂ ਨੇ ਕ੍ਰਿਪਾ ਕਰਕੇ (ਉਹ ਪ੍ਰਭੂ) ਮਾਤ ਲੋਕ (*ਮਰਤ*), ਪਾਤਾਲ (*ਪਇਆਲ*) ਅਤੇ ਆਕਾਸ਼ ਵਿਚ ਵਿਖਾ ਦਿੱਤਾ ਹੈ ਜੀ। ਉਹ ਬ੍ਰਹਮ ਜੂਨ ਤੋਂ ਰਹਿਤ ਹੈ, (ਹੁਣ) ਹੈ, (ਪਹਿਲਾਂ) ਸੀ ਅਤੇ (ਭਵਿਸ਼ ਵਿਚ ਵੀ) ਹੋਏਗਾ। (ਉਸ) ਪ੍ਰਭੂ ਨੂੰ ਹਿਰਦੇ ਵਿਚ ਵਸਦਾ ਵੇਖੋ ਜੀ ।੨। ਇਹ ਜਗਤ ਤਾਂ ਜਨਮ ਮਰਨ ਲਈ ਹੀ (ਬਣਿਆ ਹੈ), ਇਸ ਨੇ ਦ੍ਵੈਤ-ਭਾਵ ਵਿਚ ਲਗ ਕੇ ਭਗਤੀ ਨੂੰ ਵਿਸਾਰ ਦਿੱਤਾ ਹੈ। (ਜੇ) ਸਤਿਗੁਰੂ ਮਿਲ ਪਏ ਤਾਂ ਗੁਰੂ ਦੀ ਮਤਿ ਪਾਈਦੀ ਹੈ, (ਪਰ) ਸਾਕਤ ਨੇ (ਜੀਵਨ ਦੀ) ਬਾਜ਼ੀ ਹਾਰ ਦਿੱਤੀ ਹੈ ਜੀ ।੩। ਹੇ ਸਤਿਗੁਰੂ ! ਜਿਨ੍ਹਾਂ (ਵਿਅਕਤੀਆਂ ਨੂੰ ਤੁਸੀਂ ਮਾਇਆਵੀ) ਬੰਧਨ ਤੋੜ ਕੇ ਨਿਰਲੇਪ ਕਰ ਦਿੱਤਾ ਹੈ, (ਉਹ) ਫਿਰ ਗਰਭ ਵਿਚ ਨਹੀਂ ਪੈਂਦੇ ਹਨ ਜੀ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਵਿਅਕਤੀਆਂ ਦੇ ਮਨ ਵਿਚ) ਗਿਆਨ ਰਤਨ ਦਾ ਪ੍ਰਕਾਸ਼ ਹੋ ਗਿਆ ਹੈ, (ਉਨ੍ਹਾਂ ਦੇ) ਮਨ ਵਿਚ ਹਰਿ ਨਿਰੰਕਾਰ ਆ ਵਸਿਆ ਹੈ ਜੀ ।੪।੮।

**ਸੋਰਠਿ ਮਹਲਾ ੧**

(ਹੇ ਜਿਗਿਆਸੂਓ!) ਜਿਸ ਅੰਮ੍ਰਿਤ-ਜਲ ਕਰਕੇ ਤੁਸੀਂ ਜਗਤ ਵਿਚ ਆਏ ਹੋ, ਉਹ (ਨਾਮ ਰੂਪ) ਅੰਮ੍ਰਿਤ ਗੁਰੂ ਪਾਸ ਹੈ ਜੀ। (ਤੁਸੀਂ) ਭੇਸ, ਪਾਖੰਡ ਅਤੇ ਚਾਲਾਕੀ ਛਡ ਦਿਓ (ਕਿਉਂਕਿ) ਦੁਬਿਧਾ (ਦੀ ਸਥਿਤੀ) ਵਿਚ ਇਹ ਫਲ ਨਹੀਂ ਮਿਲਦਾ ਹੈ ਜੀ।੧। ਹੇ ਮਨ! (ਤੂੰ) ਸਥਿਰ ਰਹਿ, ਮਤਾਂ ਕਿਤੇ ਭਟਕਦਾ ਫਿਰੇਂ ਜੀ। (ਉਸ ਨੂੰ) ਬਾਹਰ ਲਭਦਿਆਂ ਬਹੁਤ ਦੁਖ ਪਾਵੇਂਗਾ, (ਉਹ) ਅੰਮ੍ਰਿਤ (ਤੇਰੇ) ਹਿਰਦੇ ਵਿਚ ਹੀ ਹੈ ਜੀ ।ਰਹਾਉ। (ਹੇ ਮਨ!) ਔਗੁਣਾਂ ਨੂੰ ਛਡ ਕੇ ਗੁਣਾਂ ਵਲ ਦੌੜ ਅਤੇ ਔਗੁਣ ਕਰਕੇ ਪਛਤਾਵਾ ਕਰ। (ਤੂੰ) ਚੰਗੇ ਮੰਦੇ ਦੀ ਵਾਸਤਵਿਕਤਾ ਨੂੰ ਨਹੀਂ ਸਮਝਦਾ ਅਤੇ ਬਾਰ ਬਾਰ (ਔਗੁਣਾਂ ਦੇ) ਚਿਕੜ ਵਿਚ ਡੁਬਦਾ ਹੈਂ ।੨। ਹੇ ਝੂਠੇ (ਲੋਕੋ)! (ਤੁਹਾਡੇ) ਅੰਦਰ ਲੋਭ ਦੀ ਬਹੁਤ ਮੈਲ ਲਗੀ ਹੋਈ ਹੈ, (ਫਿਰ) ਬਾਹਰੋਂ ਕਿਸ ਲਈ ਇਸ਼ਨਾਨ ਕਰਦੇ ਹੋ ਜੀ। ਗੁਰੂ ਦੁਆਰਾ ਸਦਾ ਨਿਰਮਲ ਨਾਮ ਜਪੋ, ਅੰਦਰ ਦੀ ਸ਼ੁੱਧੀ/ਗਤਿ ਤਦ ਹੀ ਹੁੰਦੀ ਹੈ ।੩। (ਹੇ ਮਨ!) ਕੂੜ, ਲੋਭ ਅਤੇ ਨਿੰਦਿਆ ਨੂੰ ਤਿਆਗ ਦਿਓ, (ਤਦ ਹੀ) ਗੁਰੂ ਦੇ ਸ਼ਬਦ ਦੁਆਰਾ ਸੱਚ ਰੂਪ ਫਲ ਪ੍ਰਾਪਤ ਹੋਵੇਗਾ। ਨਾਨਕ (ਦਾ ਕਥਨ ਹੈ ਕਿ) ਹੇ ਹਰਿ ਜੀ! ਜਿਵੇਂ ਚੰਗਾ ਲਗੇ, ਉਸ ਤਰ੍ਹਾਂ ਰਖ ਲਵੋ ਜੀ (ਅਤੇ ਮੈਂ) ਸ਼ਬਦ ਦੁਆਰਾ ਜਸ ਗਾਉਂਦਾ ਰਹਾਂ ਜੀ ।੪।੯।

ਸੋਰਠਿ ਮਹਲਾ ੧ ਪੰਚਪਦੇ ॥
ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥
ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥੧॥
ਮਨ ਰੇ ਸਮਝੁ ਕਵਨ ਮਤਿ ਲਾਗਾ ॥
ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥
ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ ॥
ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ ॥੨॥
ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥
ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ ॥੩॥
ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥
ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥
ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥੫॥੧੦॥

ਸੋਰਠਿ ਮਹਲਾ ੧ ॥
ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥
ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥
ਮਨ ਰੇ ਰਾਮ ਜਪਹੁ ਸੁਖੁ ਹੋਈ ॥
ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥
ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥
ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥੨॥
ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥
ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ ॥
ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ॥੪॥
ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥

ਸੋਰਠਿ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥
ਗਾਵੇ ਕਾ ਫਲੁ ਹੋਈ ॥ ਜਾ ਆਪੇ ਦੇਵੈ ਸੋਈ ॥੧॥
ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥ ਤਾ ਤੇ ਸਚ ਮਹਿ ਰਹਿਆ ਸਮਾਈ ॥ ਰਹਾਉ॥

**ਸੋਰਠਿ ਮਹਲਾ ੧ ਪੰਚਪਦੇ**

(ਹੇ ਮਨ! ਤੂੰ) ਆਪਣਾ ਘਰ ਲੁਟੀਂਦਾ ਬਚਾ ਨਹੀਂ ਸਕਦਾ, (ਤੂੰ) ਪਰਾਏ ਘਰ ਵਲ ਕਿਉਂ ਝਾਤ ਰਿਹਾ ਹੈਂ, (ਤੂੰ ਆਪਣਾ) ਘਰ ਦਰ (ਤਦ) ਰਖ ਸਕਦਾ ਹੈ, ਜੇ (ਤੂੰ ਹਰਿ-ਨਾਮ ਦੇ) ਰਸ ਨੂੰ ਚਖੇਂ। (ਇਹ ਉਹੀ ਚਖ ਸਕਦਾ ਹੈ) ਜੋ ਗੁਰੂ ਦੁਆਰਾ ਸੇਵਕ ਬਣ ਕੇ (ਇਸ ਉਦਮ ਵਿਚ) ਲਗਦਾ ਹੈ ।੧। ਹੇ ਮਨ! ਸਮਝ (ਤੂੰ) ਕਿਸ ਦੀ ਮਤਿ ਵਿਚ ਲਗਾ ਹੋਇਆ ਹੈਂ। ਨਾਮ ਨੂੰ ਵਿਸਾਰ ਕੇ (ਤੂੰ) ਹੋਰ ਰਸਾਂ ਵਲ ਰੁਚਿਤ ਹੋ ਰਿਹਾ ਹੈਂ। ਹੇ ਅਭਾਗੇ! ਫਿਰ (ਤੂੰ) ਪਛਤਾਏਂਗਾ ।ਰਹਾਉ। (ਮਾਇਆ) ਦੇ ਆਉਣ ਤੇ ਖ਼ੁਸ਼ ਹੋਣਾ ਅਤੇ ਜਾਣ 'ਤੇ ਰੋਣਾ, ਇਹ ਦੁਖ ਸੁਖ (ਤਾਂ ਮਨੁੱਖ ਦੇ) ਨਾਲ ਹੀ ਲਗੇ ਹਨ। ਆਪ ਹੀ (ਪ੍ਰਭੂ ਜੀਵਾਂ ਤੋਂ) ਸੁਖ ਦੁਖ ਦੇ ਭੋਗ ਕਰਾਉਂਦਾ ਹੈਂ, (ਪਰ ਜੋ) ਗੁਰਮੁਖ (ਸਾਧਕ) ਹੈ, ਉਹ (ਇਨ੍ਹਾਂ ਭੋਗਾਂ ਤੋਂ) ਵੈਰਾਗਵਾਨ ਹੈ ।੨। ਹਰਿ ਰਸ ਤੋਂ ਉਪਰ ਹੋਰ ਕਿਹੜਾ (ਰਸ) ਦਸੀਏ, (ਕਿਉਂਕਿ) ਜਿਸ ਨੇ (ਇਹ ਰਸ) ਪੀਤਾ ਹੈ, ਉਹ ਤ੍ਰਿਪਤ ਹੋ ਗਿਆ ਹੈ। ਮਾਇਆ ਤੋਂ ਮੋਹਿਤ ਹੋ ਕੇ ਜਿਸ ਨੇ ਇਹ ਰਸ ਖੋ ਦਿੱਤਾ ਹੈ, (ਉਹ) ਸਾਕਤ ਉਦੋਂ ਦੁਰਮਤਿ ਵਿਚ ਲਗਾ ਹੋਇਆ ਸੀ ।੩। ਦੇਹੀ ਵਿਚ ਪ੍ਰਭੂ ਸਮਾਇਆ ਹੋਇਆ ਹੈ, ਜੋ ਦੇਹੀ ਦਾ ਪ੍ਰਾਣ-ਪਤਿ ਹੈ ਅਤੇ ਮਨ ਦੀ ਜਿੰਦ (ਅਰਥਾਤ ਆਸਰਾ) ਹੈ। (ਹੇ ਪ੍ਰਭੂ!) ਜੇ ਤੂੰ (ਮੈਨੂੰ) ਹਰਿ-ਰਸ ਦੇਵੇਂ ਤਾਂ (ਮੈਂ ਜਸ) ਨੂੰ ਗਾਵਾਂ ਅਤੇ ਹਰਿ ਵਿਚ ਲਿਵ ਲਗਾ ਕੇ (ਮੇਰਾ) ਮਨ ਤ੍ਰਿਪਤ ਹੋ ਜਾਵੇ ।੪। ਸਾਧ-ਸੰਗਤ ਵਿਚ ਹਰਿ-ਰਸ ਪਾਈਦਾ ਹੈ, ਗੁਰੂ ਦੇ ਮਿਲਣ ਨਾਲ ਜਮ ਦਾ ਭੈ ਚਲਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਦੇ) ਮਸਤਕ ਉਤੇ ਭਾਗ (ਲਿਖਿਆ ਹੈ, ਉਹ) ਗੁਰੂ ਦੁਆਰਾ ਰਾਮ-ਨਾਮ ਜਪ ਕੇ ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ ।੫।੧੦।

**ਸੋਰਠਿ ਮਹਲਾ ੧**

(ਹੇ ਮਨ!) ਸਾਰਿਆਂ ਜੀਵਾਂ ਦੇ ਸਿਰ/ਮੱਥੇ ਉਪਰ ਧੁਰੋਂ ਲੇਖ (ਲਿਖਿਆ ਹੋਇਆ ਹੈ), ਲੇਖ ਤੋਂ ਬਿਨਾ ਕੋਈ ਨਹੀਂ ਹੈ ਜੀ। (ਪ੍ਰਭੂ) ਆਪ ਲੇਖ ਤੋਂ ਰਹਿਤ ਹੈ, ਕੁਦਰਤ ਕਰਕੇ (ਉਸ ਦੀ) ਦੇਖ-ਭਾਲ ਕਰਦਾ ਹੈ, ਉਹ (ਆਪਣੇ) ਹੁਕਮ ਵਿਚ (ਸ੍ਰਿਸ਼ਟੀ ਨੂੰ) ਚਲਾ ਰਿਹਾ ਹੈ ਜੀ ।੧। ਹੇ ਮਨ! ਰਾਮ (ਦਾ ਨਾਮ) ਜਪੋ, (ਇਸ ਨਾਲ) ਸੁਖ ਪ੍ਰਾਪਤ ਹੋਵੇਗਾ। ਦਿਨ ਰਾਤ ਗੁਰੂ ਦੇ ਚਰਣਾਂ ਦੀ ਸੇਵਾ ਕਰੋ। ਉਹ ਹਰਿ (ਆਪ ਹੀ) ਦਾਤਾ ਅਤੇ (ਆਪ ਹੀ) ਭੋਕਤਾ ਹੈ ।ਰਹਾਉ। ਜੋ (ਪ੍ਰਭੂ ਹਿਰਦੇ ਦੇ) ਅੰਦਰ ਹੈ, ਉਸੇ ਨੂੰ ਬਾਹਰ ਵੇਖੋ, ਉਸ ਤੋਂ ਭਿੰਨ ਹੋਰ ਦੂਜਾ ਕੋਈ ਨਹੀਂ ਹੈ। ਗੁਰੂ ਦੁਆਰਾ ਸਮ-ਦ੍ਰਿਸ਼ਟੀ ਨਾਲ (ਸਭ ਨੂੰ) ਵੇਖੋ (ਤਾਂ ਜੋ ਪਤਾ ਲਗ ਸਕੇ ਕਿ) ਹਰ ਇਕ ਸ਼ਰੀਰ ਵਿਚ (ਪ੍ਰਭੂ ਦੀ) ਜੋਤਿ ਸਮੋਈ ਹੋਈ ਹੈ ।੨। ਚੰਚਲ (ਮਨ) ਨੂੰ ਰੋਕ ਕੇ ਆਪਣੇ ਘਰ ਵਿਚ ਰਖੋ, ਗੁਰੂ ਦੇ ਮਿਲਣ ਨਾਲ ਇਹ ਮਤਿ ਪ੍ਰਾਪਤ ਹੁੰਦੀ ਹੈ। ਅਦ੍ਰਿਸ਼ਟ (ਪ੍ਰਭੂ ਨੂੰ) ਵੇਖ ਕੇ ਵਿਸਮਾਦੀ ਅਵਸਥਾ ਵਿਚ ਰਹੋ, (ਫਿਰ) ਦੁਖ ਵਿਸਰ ਜਾਂਦਾ ਹੈ ਅਤੇ (ਆਤਮਿਕ) ਸੁਖ ਮਿਲ ਜਾਂਦਾ ਹੈ ।੩। ਅੰਮ੍ਰਿਤ (*ਅਪਿਉ*) ਰੂਪ (ਨਾਮ ਨੂੰ) ਪੀਵੋ, (ਇਸ ਨਾਲ) ਉਤਮ ਸੁਖ ਪਾਈਦਾ ਹੈ (ਅਤੇ ਆਪਣੇ) ਨਿਜ-ਘਰ ਵਿਚ ਵਾਸਾ ਹੋ ਜਾਂਦਾ ਹੈ ਜੀ। ਜਨਮ ਮਰਨ ਦੇ ਭੈ ਨੂੰ ਖ਼ਤਮ ਕਰਨ ਵਾਲੇ (ਪ੍ਰਭੂ ਨੂੰ) ਗਾਉਣਾ ਚਾਹੀਦਾ ਹੈ, (ਜਿਸ ਦੇ ਫਲਸਰੂਪ) ਫਿਰ ਜਨਮ ਨਹੀਂ ਹੁੰਦਾ ਹੈ ਜੀ ।੪। (ਉਹ) ਮਾਇਆ ਰਹਿਤ ਪ੍ਰਭੂ ਸਭ ਦਾ (ਮੂਲ) ਤੱਤ੍ਵ ਹੈ, ਸਭ ਵਿਚ ਉਸ ਦੀ ਹੀ ਜੋਤਿ ਹੈ, ਮੇਰੇ ਅਤੇ ਉਸ ਵਿਚ ਕੋਈ ਅੰਤਰ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜੋ) ਬੇਅੰਤ ਪਾਰਬ੍ਰਹਮ ਪਰਮੇਸ਼ਵਰ ਹੈ, ਉਹੀ ਗੁਰੂ (ਦੇ ਰੂਪ ਵਿਚ) ਮਿਲਿਆ ਹੈ ।੫।੧੧।

**ਸੋਰਠਿ ਮਹਲਾ ੧ ਘਰੁ ੩**

(ਹੇ ਜਿਗਿਆਸੂ!) ਜਦੋਂ (ਮੈਂ) ਉਸ (ਪਰਮਾਤਮਾ ਨੂੰ) ਚੰਗਾ ਲਗਦਾ ਹਾਂ, ਤਦੋਂ ਹੀ (ਉਸ ਦੇ ਗੁਣਾਂ ਦਾ) ਗਾਇਨ ਕਰ ਸਕਦਾ ਹਾਂ ਅਤੇ ਤਾਂ ਹੀ ਗਾਏ ਹੋਏ ਦਾ ਫਲ ਪਾ ਸਕਦਾ ਹਾਂ। ਗਾਏ ਹੋਏ ਦਾ ਫਲ (ਤਾਂ ਹੀ ਪ੍ਰਾਪਤ) ਹੁੰਦਾ ਹੈ, ਜਦ ਉਹ (ਪ੍ਰਭੂ) ਆਪ ਹੀ ਦਿੰਦਾ ਹੈ ।੧। ਹੇ ਮੇਰੇ ਮਨ! (ਮੈਂ) ਗੁਰੂ ਦੇ

ਗੁਰ ਸਾਖੀ ਅੰਤਰਿ ਜਾਗੀ ॥ ਤਾ ਚੰਚਲ ਮਤਿ ਤਿਆਗੀ ॥
ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥੨॥
ਗੁਰ ਚਰਨੀ ਮਨੁ ਲਾਗਾ ॥ ਤਾ ਜਮ ਕਾ ਮਾਰਗੁ ਭਾਗਾ ॥
ਭੈ ਵਿਚਿ ਨਿਰਭਉ ਪਾਇਆ ॥ ਤਾ ਸਹਜੈ ਕੈ ਘਰਿ ਆਇਆ ॥੩॥
ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥ ਇਸੁ ਜਗ ਮਹਿ ਕਰਣੀ ਸਾਰੀ ॥
ਕਰਣੀ ਕੀਰਤਿ ਹੋਈ ॥ ਜਾ ਆਪੇ ਮਿਲਿਆ ਸੋਈ ॥੪॥੧॥੧੨॥

ਸੋਰਠਿ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥
ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥
ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥
ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥੧॥
ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥
ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ ਰਹਾਉ ॥
ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥
ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ॥੨॥
ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ ॥
ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥
ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥੩॥
ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥
ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ ॥
ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥

ਸੋਰਠਿ ਮਹਲਾ ੩ ॥
ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥
ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥
ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥੧॥
ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥
ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥
ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥
ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥

ਬਚਨਾਂ ਰਾਹੀਂ ਹੀ (ਹਰਿ-ਜਸ ਦਾ) ਖ਼ਜ਼ਾਨਾ ਪ੍ਰਾਪਤ ਕੀਤਾ ਹੈ। ਤਾਂ ਹੀ (ਮੈਂ) ਸੱਚੇ (ਪ੍ਰਭੂ) ਵਿਚ ਲੀਨ ਹੋਇਆ ਰਹਿੰਦਾ ਹਾਂ।ਰਹਾਉ। (ਜਦੋਂ) ਗੁਰੂ ਦੀ ਸਿਖਿਆ (ਦੀ ਜੋਤਿ) ਅੰਦਰ ਜਗ ਪੈਂਦੀ ਹੈ, ਤਾਂ (ਮੈਂ) ਚੰਚਲ ਬੁੱਧੀ ਨੂੰ ਤਿਆਗ ਦਿੰਦਾ ਹਾਂ। (ਜਦੋਂ) ਗੁਰੂ ਦੀ ਸਿਖਿਆ ਦਾ ਪ੍ਰਕਾਸ਼ ਹੁੰਦਾ ਹੈ, ਤਦੋਂ (ਅਗਿਆਨਤਾ ਦਾ) ਸਾਰਾ ਹਨੇਰਾ ਮਿਟ ਜਾਂਦਾ ਹੈ।੨। (ਜਦੋਂ) ਗੁਰੂ ਦੇ ਚਰਣਾਂ ਨਾਲ ਮਨ ਲਗ ਜਾਂਦਾ ਹੈ, ਤਦੋਂ ਜਮ ਦਾ ਮਾਰਗ ਛੁਟ ਜਾਂਦਾ ਹੈ। (ਜਦੋਂ ਪ੍ਰਭੂ ਦੇ ਭੈ ਕਾਰਣ) ਨਿਰਭੈ (ਪਰਮਾਤਮਾ) ਪ੍ਰਾਪਤ ਹੁੰਦਾ ਹੈ, ਤਦੋਂ (ਮਨ) ਸਹਿਜ ਅਵਸਥਾ ਵਿਚ ਆ ਕੇ ਟਿਕ ਜਾਂਦਾ ਹੈ।੩। ਨਾਨਕ ਦਾ ਕਥਨ ਹੈ ਕਿ ਕੋਈ (ਵਿਰਲਾ) ਵਿਚਾਰਵਾਨ ਹੀ (ਇਸ ਤੱਥ ਨੂੰ) ਸਮਝਦਾ ਹੈ ਕਿ ਇਸ ਜਗਤ ਵਿਚ (ਹਰਿ-ਜਸ ਗਾਇਨ ਕਰਨਾ ਹੀ) ਸ੍ਰੇਸ਼ਠ ਕਰਣੀ ਹੈ। ਜਦੋਂ ਉਹ (ਪ੍ਰਭੂ) ਆਪ ਹੀ (ਜੀਵ ਨੂੰ) ਮਿਲਦਾ ਹੈ, ਉਦੋਂ ਹੀ ਹਰਿ-ਜਸ ਵਾਲੀ ਕਰਣੀ (ਪ੍ਰਾਪਤ) ਹੁੰਦੀ ਹੈ।੪।੧।੧੨।

**ਸੋਰਠਿ ਮਹਲਾ ੩ ਘਰੁ ੧**

(ਹੇ ਪਰਮਾਤਮਾ! ਉਹ) ਸਾਰੇ ਸੇਵਕ ਤੇਰੀ ਸੇਵਾ ਕਰਦੇ ਹਨ, ਜਿਨ੍ਹਾਂ ਨੂੰ (ਗੁਰੂ ਦੇ) ਸ਼ਬਦ ਦਾ ਸੁਆਦ ਆ ਗਿਆ ਹੈ। (ਉਹ ਵਿਅਕਤੀ) ਗੁਰੂ ਦੀ ਕ੍ਰਿਪਾ ਨਾਲ ਨਿਰਮਲ ਹੋ ਜਾਂਦਾ ਹੈ, ਜੋ ਆਪਣੇ ਅੰਦਰ ਦ੍ਵੈਤ-ਭਾਵ ਦੂਰ ਕਰ ਦਿੰਦਾ ਹੈ। (ਜੋ ਵਿਅਕਤੀ) ਹਰ ਰੋਜ਼ ਨਿਤ ਸੱਚੇ (ਪ੍ਰਭੂ) ਦੇ ਗੁਣ ਗਾਉਂਦੇ ਹਨ (ਉਹ) ਗੁਰੂ ਦੇ ਸ਼ਬਦ ਦੁਆਰਾ ਸ਼ੋਭਾਸ਼ਾਲੀ ਹੋ ਜਾਂਦੇ ਹਨ।੧। ਹੇ ਮੇਰੇ ਸੁਆਮੀ! ਅਸੀਂ (ਜੀਵ ਰੂਪ) ਬਾਲਕ ਤੇਰੀ ਸ਼ਰਣ ਵਿਚ ਹਾਂ। ਹੇ ਮੁਰਾਰੀ! ਕੇਵਲ ਤੂੰ ਆਪ ਹੀ ਇਕੋ ਇਕ ਸਤਿਸਰੂਪ ਸਦਾ ਸਥਾਈ ਹੈਂ।ਰਹਾਉ। ਜੋ ਵਿਅਕਤੀ (ਮਾਇਆਵੀ ਮੋਹ ਵਿਚ ਸੌਣ ਦੀ ਥਾਂ) ਸਚੇਤ ਰਹਿੰਦੇ ਹਨ, ਉਹੀ ਸ਼ਬਦ ਰਾਹੀਂ ਹਉਮੈ ਨੂੰ ਮਾਰ ਕੇ ਪ੍ਰਭੂ ਨੂੰ ਪਾ ਲੈਂਦੇ ਹਨ। (ਅਜਿਹੇ) ਹਰਿ-ਜਨ ਗਿਆਨ ਤੱਤ੍ਵ ਨੂੰ ਵਿਚਾਰ ਕੇ ਗ੍ਰਿਹਸਥ ਵਿਚ ਹੀ ਉਦਾਸ ਰਹਿੰਦੇ ਹਨ। ਸਤਿਗੁਰੂ ਦੀ ਸੇਵਾ ਕਰਕੇ (ਉਹ) ਸਦਾ ਸੁਖ ਪਾਉਂਦੇ ਹਨ ਅਤੇ ਹਰਿ ਨੂੰ ਹਿਰਦੇ ਵਿਚ ਟਿਕਾ ਕੇ ਰਖਦੇ ਹਨ।੨। ਇਹ ਮਨ ਦ੍ਵੈਤ-ਭਾਵ ਕਾਰਣ ਕੁਰਾਹੇ ਪਿਆ ਹੋਇਆ ਦਸਾਂ ਦਿਸ਼ਾਵਾਂ ਵਲ ਦੌੜਦਾ ਫਿਰਦਾ ਹੈ। ਮੂਰਖ ਮਨਮੁਖ ਹਰਿ ਦੇ ਨਾਮ ਦਾ ਸਿਮਰਨ ਨਹੀਂ ਕਰਦਾ (ਅਤੇ ਆਪਣਾ) ਜਨਮ ਵਿਅਰਥ ਵਿਚ ਗਵਾ ਜਾਂਦਾ ਹੈ। (ਜੇ ਉਹ) ਸਤਿਗੁਰੂ ਨੂੰ ਮਿਲ ਪਏ, ਤਾਂ ਨਾਮ ਪ੍ਰਾਪਤ ਕਰ ਲੈਂਦਾ ਹੈ ਅਤੇ ਹਉਮੈ ਦਾ ਮੋਹ ਦੂਰ ਕਰ ਦਿੰਦਾ ਹੈ।੩। ਹਰਿ-ਜਨ ਸੱਚੇ ਹਨ (ਕਿਉਂਕਿ ਉਹ) ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਸੱਚ ਦੀ ਕਮਾਈ ਕਰਦੇ ਹਨ। ਸੱਚਾ ਪ੍ਰਭੂ ਆਪ ਹੀ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ (ਅਤੇ ਉਹ) ਸੱਚੇ (ਪ੍ਰਭੂ ਨੂੰ ਆਪਣੇ) ਹਿਰਦੇ ਵਿਚ ਧਾਰੀ ਰਖਦੇ ਹਨ। ਨਾਨਕ (ਦਾ ਕਥਨ ਹੈ ਕਿ ਅਸੀਂ) ਨਾਮ ਦੁਆਰਾ ਹੀ ਗਤਿ ਅਤੇ ਮਤਿ ਪ੍ਰਾਪਤ ਕੀਤੀ ਹੈ ਅਤੇ ਇਹੀ ਸਾਡੀ ਰਾਸ/ਪੂੰਜੀ ਹੈ।੪।੧।

**ਸੋਰਠਿ ਮਹਲਾ ੩**

(ਪਰਮਾਤਮਾ ਨੇ ਆਪਣੇ) ਭਗਤਾਂ ਨੂੰ ਭਗਤੀ ਦਾ ਖ਼ਜ਼ਾਨਾ ਬਖ਼ਸ਼ਿਆ ਹੈ, (ਉਸ ਖ਼ਜ਼ਾਨੇ ਵਿਚ) ਹਰਿ-ਨਾਮ ਰੂਪ ਧਨ ਹੈ, ਇਹ (ਧਨ) ਸਦਾ ਸਦੀਵੀ ਹੈ। ਨਾਮ ਦਾ ਅਖੁਟ ਧਨ ਕਦੇ ਮੁਕਦਾ ਨਹੀਂ ਹੈ ਅਤੇ ਨ ਹੀ ਇਸ ਦੀ ਕਿਸੇ ਨੇ ਕੀਮਤ ਪਾਈ ਹੈ। ਨਾਮ ਧਨ ਪ੍ਰਾਪਤ ਕਰਨ ਨਾਲ (ਸਾਧਕਾਂ ਦੇ ਈਸ਼ਵਰੀ ਦਰਗਾਹ ਵਿਚ) ਮੁਖ ਉਜਲੇ ਹੋ ਜਾਂਦੇ ਹਨ ਅਤੇ ਉਹ ਸੱਚੇ ਹਰਿ ਨੂੰ ਪਾ ਲੈਂਦੇ ਹਨ।੧। ਹੇ ਮੇਰੇ ਮਨ! ਗੁਰੂ ਦੇ ਸ਼ਬਦ ਦੁਆਰਾ ਹਰਿ ਪਾਇਆ ਜਾ ਸਕਦਾ ਹੈ। ਸ਼ਬਦ ਤੋਂ ਬਿਨਾ (ਸਾਰਾ) ਜਗਤ ਭੁਲਿਆ ਫਿਰਦਾ ਹੈ, (ਜਿਸ ਕਰਕੇ) ਦਰਗਾਹ ਵਿਚ ਸਜ਼ਾ ਮਿਲਦੀ ਹੈ।ਰਹਾਉ। ਇਸ ਸ਼ਰੀਰ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਨਾਂ ਦੇ) ਪੰਜ ਚੋਰ ਵਸਦੇ ਹਨ। (ਇਹ) ਅੰਮ੍ਰਿਤ ਲੁਟਦੇ ਰਹਿੰਦੇ ਹਨ, (ਪਰ) ਮਨਮੁਖ (ਵਿਅਕਤੀ) ਨਹੀਂ ਸਮਝਦੇ, (ਉਨ੍ਹਾਂ ਦੀ) ਪੁਕਾਰ ਵੀ ਕੋਈ ਨਹੀਂ ਸੁਣਦਾ। (ਮਾਇਆ ਦੇ ਮੋਹ ਵਿਚ) ਅੰਨ੍ਹੇ ਹੋਏ ਜਗਤ ਦਾ ਵਰਤਾਰਾ ਵੀ ਅੰਨ੍ਹਿਆ ਵਰਗਾ ਹੈ, ਗੁਰੂ ਤੋਂ

ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ॥
ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥
ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥੩॥
ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥
ਨਾਨਕ ਰਾਮ ਨਾਮਿ ਨਿਸਤਾਰਾ ਸਬਦਿ ਰਤੇ ਹਰਿ ਪਾਹਾ ॥੪॥੨॥

ਸੋਰਠਿ ਮਃ ੩ ॥
ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥
ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥
ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ॥੧॥
ਹਰਿ ਜੀਉ ਸਾਚੀ ਨਦਰਿ ਤੁਮਾਰੀ ॥
ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ ਰਹਾਉ ॥
ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ॥
ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ॥
ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥੨॥
ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ॥
ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ ਹਰਿ ਮੰਨਿ ਵਸਾਇਆ ॥
ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ॥੩॥
ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ॥
ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ॥
ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ॥੪॥੩॥

ਸੋਰਠਿ ਮਹਲਾ ੩ ॥
ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥
ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥
ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥੧॥
ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥
ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ॥
ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥
ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥੨॥

ਬਿਨਾ ਅੰਧਕਾਰ ਹੀ (ਪਸਰਿਆ ਹੋਇਆ ਹੈ)।੨। ਹਉਮੈ (ਵਿਚ ਗ੍ਰਸੇ ਵਿਅਕਤੀ) 'ਮੇਰਾ ਮੇਰਾ' ਕਰਕੇ ਖ਼ੁਆਰ ਹੁੰਦੇ ਹਨ, (ਪਰ) ਚਲਣ ਵਾਲਿਆਂ ਦੇ ਨਾਲ ਕੁਝ ਨਹੀਂ ਚਲਦਾ। (ਜੋ) ਗੁਰਮੁਖ ਹੁੰਦਾ ਹੈ, ਉਹ (ਪਰਮਾਤਮਾ ਦਾ) ਨਾਮ ਸਿਮਰਦਾ ਹੈ ਅਤੇ ਸਦਾ ਹਰਿ-ਨਾਮ ਨੂੰ ਚੇਤੇ ਰਖਦਾ ਹੈ। (ਉਹ) ਸੱਚੀ ਬਾਣੀ ਰਾਹੀਂ ਹਰਿ ਦੇ ਗੁਣ ਗਾਉਂਦਾ ਹੈ ਅਤੇ ਨਦਰ ਕਰਨ ਵਾਲੇ (ਪ੍ਰਭੂ) ਦੀ ਕ੍ਰਿਪਾ ਦ੍ਰਿਸ਼ਟੀ ਨਾਲ ਆਨੰਦਿਤ ਹੁੰਦਾ ਹੈ।੩। (ਜਿਨ੍ਹਾਂ ਦੇ) ਹਿਰਦੇ ਵਿਚ ਸਦਾ ਸਤਿਗੁਰੂ ਦੇ ਗਿਆਨ ਦਾ ਚਾਨਣ ਰਹਿੰਦਾ ਹੈ, (ਉਨ੍ਹਾਂ ਦਾ) ਆਦੇਸ਼ ਬਾਦਸ਼ਾਹਾਂ ਦੇ ਸਿਰ ਉਪਰ ਵੀ (ਚਲਦਾ ਹੈ)। (ਉਹ ਸਾਧਕ) ਹਰ ਰੋਜ਼ ਦਿਨ ਰਾਤ ਭਗਤੀ ਕਰਦੇ ਹਨ ਅਤੇ ਰਾਮ ਦਾ ਨਾਮ ਰੂਪ ਲਾਭ (ਖਟਦੇ ਹਨ)। ਨਾਨਕ (ਦਾ ਕਥਨ ਹੈ ਕਿ) ਰਾਮ-ਨਾਮ ਦੁਆਰਾ ਪਾਰ ਉਤਾਰਾ ਹੁੰਦਾ ਹੈ। (ਜੋ) ਸ਼ਬਦ ਵਿਚ ਰੰਗੇ ਹੋਏ ਹਨ, ਹਰਿ (ਸਦਾ ਉਨ੍ਹਾਂ ਦੇ) ਕੋਲ ਹੁੰਦਾ ਹੈ।੪।੨।

**ਸੋਰਠਿ ਮ. ੩**

(ਜੋ ਵਿਅਕਤੀ ਪ੍ਰਭੂ ਦੇ) ਦਾਸਾਂ ਦਾ ਦਾਸ ਹੁੰਦਾ ਹੈ, ਤਾਂ (ਉਹੀ ਆਪਣੇ ਹਿਰਦੇ ਵਿਚੋਂ) ਆਪਾ-ਭਾਵ ਖ਼ਤਮ ਕਰਕੇ ਹਰਿ ਨੂੰ ਪ੍ਰਾਪਤ ਕਰ ਲੈਂਦਾ ਹੈ। ਭਾਗਤਾਂ ਦਾ (ਨਿਤ ਦਾ) ਰੁਝੇਵਾਂ (ਇਹ ਹੈ ਕਿ) ਹਰ ਰੋਜ਼ ਹਰਿ ਦੇ ਗੁਣ ਗਾ ਕੇ ਆਨੰਦ ਮਾਣਦੇ ਰਹਿਣ। (ਉਹ) ਸ਼ਬਦ ਵਿਚ ਰੰਗੇ ਹੋਏ ਸਦਾ ਇਕ ਰਸ ਹੋ ਕੇ ਹਰਿ ਨਾਲ ਲੀਨ ਰਹਿੰਦੇ ਹਨ।੧। ਹੇ ਹਰਿ ਜੀ! ਤੁਹਾਡੀ ਮਿਹਰ ਦੀ ਨਜ਼ਰ ਸਦਾ ਸੱਚੀ ਹੈ। ਹੇ ਪਿਆਰੇ! ਆਪਣੇ ਦਾਸਾਂ ਉਪਰ ਕ੍ਰਿਪਾ ਕਰੋ ਅਤੇ ਸਾਡੀ ਪੈਜ ਰਖੋ।ਰਹਾਉ। ਮੈਂ ਸਦਾ ਸ਼ਬਦ ਦੀ ਸਰਾਹਨਾ ਕਰਦਾ ਹੋਇਆ ਜੀਉਂਦਾ ਹਾਂ ਅਤੇ ਗੁਰੂ ਦੀ ਮਤਿ ਰਾਹੀਂ (ਹਰ ਤਰ੍ਹਾਂ ਦਾ) ਭੈ ਦੂਰ ਹੋ ਜਾਂਦਾ ਹੈ। ਮੇਰਾ ਪ੍ਰਭੂ ਸੱਚਾ ਹੈ ਅਤੇ ਬਹੁਤ ਸੋਹਣਾ ਹੈ, ਗੁਰੂ ਦੀ ਸੇਵਾ ਦੁਆਰਾ (ਉਸ ਵਿਚ) ਚਿਤ ਲਗ ਜਾਂਦਾ ਹੈ। (ਪ੍ਰਭ ਦਾ) ਸ਼ਬਦ ਸੱਚਾ ਹੈ ਅਤੇ ਬਾਣੀ ਵੀ ਸੱਚੀ ਹੈ, (ਜਿਸ ਦੇ ਹਿਰਦੇ ਵਿਚ ਵਸਦੀ ਹੈ) ਉਹ ਸੇਵਕ ਹਰ ਰੋਜ਼ ਸਚੇਤ ਰਹਿੰਦਾ ਹੈ।੨। (ਪ੍ਰਭੂ) ਬਹੁਤ ਗੰਭੀਰ ਅਤੇ ਸਦਾ ਸੁਖਾਂ ਦਾ ਦਾਤਾ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। (ਜਿਸ ਨੇ) ਪੂਰੇ ਗੁਰੂ ਦੀ ਸੇਵਾ ਕੀਤੀ ਹੈ, (ਉਸ ਨੇ) ਅਚਿੰਤ ਹਰਿ ਨੂੰ ਮਨ ਵਿਚ ਵਸਾ ਲਿਆ ਹੈ। (ਉਸ ਦਾ) ਮਨ ਤਨ ਨਿਰਮਲ ਹੋ ਜਾਂਦਾ ਹੈ, ਸਦਾ (ਹਿਰਦੇ) ਅੰਦਰ ਸੁਖ (ਵਸਦਾ ਹੈ ਅਤੇ ਆਪਣੇ) ਅੰਦਰੋਂ ਭਰਮ ਖ਼ਤਮ ਕਰ ਦਿੰਦਾ ਹੈ।੩। ਹਰਿ (ਦੀ ਪ੍ਰਾਪਤੀ) ਦਾ ਮਾਰਗ ਸਦਾ ਹੀ ਔਖਾ ਹੈ, (ਉਸ ਨੂੰ) ਕੋਈ (ਵਿਰਲਾ ਹੀ) ਗੁਰੂ ਦੇ ਵਿਚਾਰ ਦੁਆਰਾ ਪ੍ਰਾਪਤ ਕਰਦਾ ਹੈ। (ਜੋ) ਹਰਿ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਸ਼ਬਦ ਵਿਚ ਮਸਤ ਰਹਿੰਦਾ ਹੈ, (ਉਹ) ਹਉਮੈ ਅਤੇ ਵਿਕਾਰ ਦੂਰ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਨਾਮ ਵਿਚ ਇਕ-ਰਸ ਰੰਗਿਆ ਰਹਿੰਦਾ ਹੈ, ਜੋ ਸ਼ਬਦ ਰਾਹੀਂ (ਉਸ ਦੇ ਜੀਵਨ ਨੂੰ) ਸਵਾਰਨ ਵਾਲਾ ਹੁੰਦਾ ਹੈ।੪।੩।

**ਸੋਰਠਿ ਮਹਲਾ ੩**

ਹੇ ਪਿਆਰੇ ਹਰਿ ਜੀ! (ਮੈਂ) ਤੈਨੂੰ ਸਦਾ ਸਲਾਹੁੰਦਾ ਰਹਾਂ ਜਦ ਤਕ ਸ਼ਰੀਰ ਵਿਚ ਸੁਆਸ ਹਨ। ਹੇ ਸੁਆਮੀ! (ਜੇ) ਤੂੰ ਇਕ ਪਲ, ਇਕ ਛਿਣ ਲਈ ਵਿਸਰ ਜਾਏਂ, (ਤਾਂ ਉਹ ਮੈਨੂੰ) ਪੰਜਾਹ ਵਰ੍ਹਿਆਂ ਜਿਤਨਾ ਲਗਦਾ ਹੈ। ਹੇ ਭਾਈ! ਅਸੀਂ ਹਮੇਸ਼ਾ ਤੋਂ ਅਤਿਅੰਤ ਮੂਰਖ ਸਾਂ, ਗੁਰੂ ਦੇ ਸ਼ਬਦ (ਰਾਹੀਂ ਸਾਡੇ ਹਿਰਦੇ ਵਿਚ) ਪ੍ਰਕਾਸ਼ ਹੋਇਆ ਹੈ।੧। ਹੇ ਹਰਿ ਜੀ! ਤੁਸੀਂ ਆਪ ਹੀ (ਨਾਮ ਸਿਮਰਨ ਦੀ ਵਿਧੀ) ਸਮਝਾ ਦਿਓ। ਹੇ ਹਰਿ ਜੀ! (ਮੈਂ) ਤੁਹਾਡੇ ਤੋਂ ਸਦਾ ਵਾਰਨੇ ਜਾਂਦਾ ਹਾਂ, ਤੇਰੇ ਨਾਮ ਤੋਂ ਬਲਿਹਾਰੇ ਜਾਂਦਾ ਹਾਂ।ਰਹਾਉ। ਹੇ ਭਾਈ! ਅਸੀਂ (ਗੁਰੂ ਦੇ) ਸ਼ਬਦ ਦੁਆਰਾ (ਸੰਸਾਰਿਕ ਪ੍ਰਲੋਭਨਾਂ ਤੋਂ) ਮਰੇ ਹੋਏ ਹਾਂ, ਸ਼ਬਦ ਨੇ ਹੀ ਮਾਰ ਕੇ (ਫਿਰ) ਜੀਵਾਇਆ ਹੈ ਅਤੇ ਸ਼ਬਦ ਰਾਹੀਂ ਹੀ ਮੁਕਤੀ ਪ੍ਰਾਪਤੀ ਕੀਤੀ ਹੈ। ਸ਼ਬਦ ਦੁਆਰਾ (ਸਾਡਾ) ਤਨ ਮਨ ਨਿਰਮਲ ਹੋਇਆ ਹੈ ਅਤੇ ਹਰਿ ਮਨ ਵਿਚ ਆ ਵਸਿਆ ਹੈ। ਗੁਰੂ ਸ਼ਬਦ ਦਾ ਦਾਤਾ ਹੈ, ਜਿਸ ਕਰਕੇ ਮਨ (ਹਰਿ ਦੇ ਰੰਗ ਵਿਚ) ਰੰਗਿਆ ਜਾਂਦਾ ਹੈ

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥੩॥
ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥
ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥
ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ॥੪॥੪॥

ਸੋਰਠਿ ਮਹਲਾ ੩ ॥
ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ॥
ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥
ਤੂ ਗੁਣਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣੇ ॥੧॥
ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥
ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥
ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ ॥
ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥
ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ॥੨॥

ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥
ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥
ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ ॥੩॥
ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ॥
ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ॥
ਨਾਨਕ ਦਾਸੁ ਕਹੈ ਬੇਨੰਤੀ ਹਉ ਲਾਗਾ ਤਿਨ ਕੈ ਪਾਏ ॥੪॥੫॥

ਸੋਰਠਿ ਮਹਲਾ ੩ ॥
ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥
ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥
ਹਰਿ ਕੇ ਦਾਸ ਸੁਹੇਲੇ ਭਾਈ ॥
ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥
ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥
ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥
ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥

ਅਤੇ ਹਰਿ ਨਾਲ ਹੀ ਸਮਾਇਆ ਰਹਿੰਦਾ ਹੈ।੨। ਜੋ ਸ਼ਬਦ ਨੂੰ ਨਹੀਂ ਜਾਣਦੇ, ਉਹ ਅੰਨ੍ਹੇ ਅਤੇ ਬਹਿਰੇ ਹਨ, ਉਹ ਸੰਸਾਰ ਵਿਚ ਕਿਸ ਲਈ ਆਏ ਹਨ? (ਉਨ੍ਹਾਂ ਨੇ) ਹਰਿ (ਦੇ ਨਾਮ) ਦਾ ਰਸ ਨਹੀਂ ਪ੍ਰਾਪਤ ਕੀਤਾ ਹੈ, ਵਿਅਰਥ ਵਿਚ ਜਨਮ ਗਵਾ ਦਿੱਤਾ ਹੈ ਅਤੇ ਬਾਰ ਬਾਰ ਜੰਮਦੇ (ਮਰਦੇ) ਰਹਿੰਦੇ ਹਨ। (ਜਿਵੇਂ) ਗੰਦਗੀ ਦੇ ਕੀੜੇ ਗੰਦਗੀ ਵਿਚ ਸਮਾਏ ਰਹਿੰਦੇ ਹਨ, (ਤਿਵੇਂ) ਮੂਰਖ ਮਨਮੁਖ (ਅਗਿਆਨਤਾ ਦੇ) ਹਨੇਰੇ ਵਿਚ ਹੀ (ਪਏ ਰਹਿੰਦੇ ਹਨ)।੩। ਹੇ ਭਾਈ! (ਪ੍ਰਭੂ) ਆਪ ਹੀ (ਸ੍ਰਿਸ਼ਟੀ ਪੈਦਾ) ਕਰ ਕੇ ਵੇਖਦਾ ਹੈ ਅਤੇ (ਸਭ ਨੂੰ) ਰਸਤੇ ਉਤੇ ਪਾਉਂਦਾ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਹੇ ਭਾਈ! ਜੋ ਧੁਰ (ਦਰਗਾਹੋਂ) ਲਿਖਿਆ ਹੁੰਦਾ ਹੈ, ਉਸ ਨੂੰ ਕੋਈ ਵੀ ਮਿਟਾ ਨਹੀਂ ਸਕਦਾ। (ਜੋ) ਕਰਤਾ ਕਰਦਾ ਹੈ, ਉਹੀ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! (ਸਾਡੇ) ਅੰਦਰ ਨਾਮ ਵਸ ਗਿਆ ਹੈ, (ਫਿਰ) ਹੋਰ ਕੋਈ ਦੂਜਾ (ਠਹਿਰ ਨਹੀਂ ਸਕਦਾ)।੪।੪।

**ਸੋਰਠਿ ਮਹਲਾ ੩**

(ਹੇ ਪ੍ਰਭੂ! ਜੋ) ਗੁਰਮੁਖ (ਸਾਧਕ) ਹਰ ਰੋਜ਼ ਨਾਮ ਜਪਦੇ ਹੋਏ ਭਗਤੀ ਕਰਦੇ ਹਨ, (ਉਹ) ਪ੍ਰਭੂ ਨੂੰ ਚੰਗੇ ਲਗਦੇ ਹਨ। ਜੋ ਭਗਤ ਤੇਰੇ ਮਨ ਨੂੰ ਚੰਗੇ ਲਗਦੇ ਹਨ, (ਉਨ੍ਹਾਂ ਦੀ ਤੂੰ) ਆਪ ਸਾਂਭ ਸੰਭਾਲ ਕਰਦਾ ਹੈਂ (ਅਤੇ ਆਪ ਹੀ ਉਨ੍ਹਾਂ ਦੀ ਮਰਯਾਦਾ) ਰਖਦਾ ਹੈਂ। ਤੂੰ ਗੁਣਾਂ ਦਾ ਦਾਤਾ ਹੈਂ, ਸ਼ਬਦ ਰਾਹੀਂ ਹੀ ਪਛਾਣਿਆ ਜਾਂਦਾ ਹੈਂ। (ਤੇਰੇ) ਗੁਣਾਂ ਦਾ ਕਥਨ ਕਰਕੇ (ਉਹ) ਗੁਣਾਂ ਵਾਲੇ ਵਿਚ ਹੀ ਸਮਾ ਜਾਂਦੇ ਹਨ।੧। ਹੇ ਮੇਰੇ ਮਨ! ਹਰਿ ਜੀ ਨੂੰ ਸਦਾ ਯਾਦ ਕਰ। (ਉਹ) ਅੰਤ ਸਮੇਂ ਤੇਰਾ ਸਾਥੀ ਹੋਵੇਗਾ ਅਤੇ ਸਦਾ ਤੇਰੇ ਨਾਲ ਨਿਭੇਗਾ।ਰਹਾਉ। ਦੁਸ਼ਟ ਬੰਦਿਆਂ ਦੀ ਜੁੰਡਲੀ ਸਦਾ ਕੂੜ ਕਮਾਉਂਦੀ ਹੈ, (ਉਹ ਲੋਕ) ਨ ਸਮਝਦੇ ਹਨ ਅਤੇ ਨ ਵਿਚਾਰ ਕਰਦੇ ਹਨ। ਨਿੰਦਿਆ ਅਤੇ ਦੁਸ਼ਟਤਾ ਤੋਂ ਕਿਸੇ ਨੇ (ਚੰਗਾ) ਫਲ ਨਹੀਂ ਪਾਇਆ; ਹਰਣਾਖਸ ਨੂੰ ਨੌਹਾਂ ਨਾਲ ਪਾੜਿਆ ਗਿਆ। ਭਗਤ ਪ੍ਰਹਿਲਾਦ ਸਦਾ ਹਰਿ-ਗੁਣ ਗਾਉਂਦਾ ਸੀ, ਹਰਿ ਜੀ ਨੇ (ਉਸ ਨੂੰ) ਬਚਾ ਲਿਆ।੨।

ਮਨਮੁਖਾਂ ਨੂੰ ਕੋਈ ਅਕਲ ਨਹੀਂ ਹੁੰਦੀ, (ਪਰ ਉਹ) ਆਪਣੇ ਆਪ ਨੂੰ ਬਹੁਤ ਚੰਗਾ ਕਰਕੇ ਜਾਣਦੇ ਹਨ। (ਉਹ) ਸਾਧੂ ਜਨਾਂ ਦੇ ਨਿੰਦਿਆ ਵਿਚ ਲਗੇ ਰਹਿੰਦੇ ਹਨ (ਅਤੇ ਮਾਨਵ ਜਨਮ) ਵਿਅਰਥ ਵਿਚ ਗਵਾ ਕੇ ਜਾਂਦੇ ਹਨ। (ਉਹ) ਰਾਮ-ਨਾਮ ਨੂੰ ਕਦੇ ਚੇਤਦੇ ਨਹੀਂ ਅਤੇ ਅੰਤ ਨੂੰ ਪਛਤਾਉਂਦੇ ਹੋਏ ਜਾਂਦੇ ਹਨ।੩। (ਪ੍ਰਭੂ ਨੇ) ਆਪ ਹੀ ਗੁਰੂ ਦੀ ਸੇਵਾ ਵਿਚ ਲਗਾ ਕੇ ਭਗਤਾਂ ਦਾ ਜਨਮ ਸਫਲ ਕਰ ਦਿੱਤਾ। (ਉਹ) ਸ਼ਬਦ ਵਿਚ ਰਤੇ ਹੋਏ ਅਤੇ ਸਹਿਜ ਅਵਸਥਾ ਵਿਚ ਮਸਤ ਰਹਿੰਦੇ ਹੋਏ ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ। ਦਾਸ ਨਾਨਕ ਬੇਨਤੀ ਕਰਦਾ ਹੈ ਹੇ ਪ੍ਰਭੂ! (ਮੇਰੇ ਉਪਰ ਕ੍ਰਿਪਾ ਕਰੋ ਕਿ) ਮੈਂ ਉਨ੍ਹਾਂ (ਭਗਤਾਂ) ਦੀ ਚਰਣੀ ਲਗਾਂ।੪।੫।

**ਸੋਰਠਿ ਮਹਲਾ ੩**

ਹੇ ਭਾਈ! ਉਹੀ ਸਿੱਖ (ਸਹੀ ਅਰਥਾਂ ਵਿਚ) ਮਿਤਰ ਅਤੇ ਸੰਬੰਧੀ ਹੈ ਜੋ ਗੁਰੂ ਦੇ ਭਾਣੇ ਵਿਚ ਚਲਦਾ ਹੈ। ਹੇ ਭਾਈ! ਜੋ ਆਪਣੇ ਭਾਣੇ ਵਿਚ ਚਲਦਾ ਹੈ, (ਉਹ ਪ੍ਰਭੂ ਤੋਂ) ਵਿਛੜ ਕੇ ਦੁਖ ਸਹਾਰਦਾ ਹੈ। ਹੇ ਭਾਈ! ਸਤਿਗੁਰੂ ਤੋਂ ਬਿਨਾ (ਉਹ) ਕਦੇ ਵੀ ਸੁਖ ਨਹੀਂ ਪਾ ਸਕਦਾ, ਫਿਰ ਫਿਰ (ਜੰਮਦਾ ਮਰਦਾ ਹੋਇਆ) ਪਛਤਾਉਂਦਾ ਹੈ।੧। ਹੇ ਭਾਈ! ਹਰਿ ਦੇ ਦਾਸ ਸਦਾ ਸੁਖੀ ਰਹਿੰਦੇ ਹਨ। (ਪ੍ਰਭੂ ਉਨ੍ਹਾਂ ਦੇ) ਜਨਮ-ਜਨਮਾਂਤਰਾਂ ਦੇ ਪਾਪ (*ਕਿਲਬਿਖ*) ਅਤੇ ਦੁਖ ਕਟ ਦਿੰਦਾ ਹੈ ਅਤੇ ਆਪ ਹੀ (ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।ਰਹਾਉ। ਹੇ ਭਾਈ! ਇਹ ਟੱਬਰ (ਆਦਿ) (ਅਸਲੋਂ) ਸਭ ਜਿੰਦ ਦਾ ਬੰਧਨ ਹੈ ਅਤੇ ਸੰਸਾਰ ਭਰਮ ਵਿਚ ਭੁਲਿਆ ਹੋਇਆ ਹੈ। ਗੁਰੂ ਤੋਂ ਬਿਨਾ (ਇਹ) ਬੰਧਨ ਟੁਟਦੇ ਨਹੀਂ, ਗੁਰੂ ਦੁਆਰਾ ਹੀ ਮੁਕਤੀ ਦਾ ਦੁਆਰ ਪ੍ਰਾਪਤ ਹੁੰਦਾ ਹੈ। (ਜੋ ਵਿਅਕਤੀ ਅਨੇਕ ਪ੍ਰਕਾਰ ਦੇ) ਕਰਮ ਕਰਦੇ ਹਨ, (ਪਰ) ਗੁਰੂ ਦੇ ਸ਼ਬਦ ਨੂੰ ਨਹੀਂ ਪਛਾਣਦੇ, (ਉਹ)

ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥
ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥
ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥
ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥
ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥

ਸੋਰਠਿ ਮਹਲਾ ੩ ਚੌਤੁਕੇ ॥
ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥
ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ ॥
ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ॥੧॥
ਭਾਈ ਰੇ ਸਦਾ ਰਹਹੁ ਸਰਣਾਈ ॥
ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ ॥ ਰਹਾਉ ॥
ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ॥
ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ॥
ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥
ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥੨॥

ਸਤਿਗੁਰੁ ਸੇਵਿ ਜਿਨਿ ਨਾਮੁ ਪ੍ਛਾਤਾ ਸਫਲ ਜਨਮੁ ਜਗਿ ਆਇਆ ॥
ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ ॥
ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥੩॥
ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥
ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ॥
ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥
ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥੪॥੭॥

ਸੋਰਠਿ ਮਃ ੩ ਦੁਤੁਕੇ ॥
ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥

ਬਾਰ ਬਾਰ ਮਰਦੇ ਅਤੇ ਜੰਮਦੇ ਹਨ।੨। ਹੇ ਭਾਈ! 'ਮੈਂ ਮੇਰੇ' ਵਿਚ ਹੀ ਜਗਤ ਉਲਝਿਆ ਹੋਇਆ ਹੈ, ਕੋਈ ਵੀ ਕਿਸੇ ਜੋਗਾ ਨਹੀਂ ਹੈ। ਗੁਰਮੁਖ (ਸਾਧਕ ਪ੍ਰਭੂ ਦਾ) ਮਹਲ ਪ੍ਰਾਪਤ ਕਰਦੇ ਹਨ, (ਪ੍ਰਭੂ ਦੇ) ਗੁਣ ਗਾਉਂਦੇ ਹਨ ਅਤੇ ਆਪਣੇ (ਵਾਸਤਵਿਕ) ਘਰ ਵਿਚ ਨਿਵਾਸ ਪ੍ਰਾਪਤ ਕਰ ਲੈਂਦੇ ਹਨ। (ਜੋ) ਇਸ ਜਨਮ ਵਿਚ (ਪ੍ਰਭੂ ਨੂੰ) ਸਮਝ ਲੈਂਦਾ ਹੈ, ਉਹ ਆਪਣੇ ਆਪ ਨੂੰ ਪਛਾਣ ਲੈਂਦਾ ਹੈ ਅਤੇ ਹਰਿ-ਪ੍ਰਭੂ ਉਸ ਦਾ (ਹੋ ਜਾਂਦਾ ਹੈ)।੩। ਹੇ ਭਾਈ! ਸਤਿਗੁਰੂ ਸਦਾ ਦਇਆਲੂ ਹੈ, (ਪਰ) ਭਾਗਾਂ ਤੋਂ ਬਿਨਾ (ਉਸ ਤੋਂ) ਕੀ ਪ੍ਰਾਪਤ ਕਰੀਏ। (ਗੁਰੂ) ਸਭ ਨੂੰ ਇਕ-ਸਮਾਨ ਨਜ਼ਰ ਨਾਲ ਵੇਖਦਾ ਹੈ। (ਜਿਸ ਦੀ) ਜਿਹੋ ਜਿਹੀ ਭਾਵਨਾ ਹੁੰਦੀ ਹੈ, ਉਹੋ ਜਿਹਾ ਹੀ ਫਲ ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੇ ਆਪਣੇ ਮਨ) ਵਿਚੋਂ ਆਪਾ-ਭਾਵ ਦੂਰ ਕਰ ਦੇਈਏ, ਤਾਂ (ਪ੍ਰਭੂ) ਮਨ ਵਿਚ ਆ ਕੇ ਵਸ ਜਾਂਦਾ ਹੈ।੪।੬।

**ਸੋਰਠਿ ਮਹਲਾ ੩ ਚੌਤੁਕੇ**

ਸੱਚੀ ਭਗਤੀ ਸਤਿਗੁਰੂ ਤੋਂ (ਪ੍ਰਾਪਤ) ਹੁੰਦੀ ਹੈ ਅਤੇ ਸੱਚੀ ਬਾਣੀ ਹਿਰਦੇ (ਵਿਚ ਟਿਕ ਜਾਂਦੀ ਹੈ)। (ਜੋ ਮਨੁੱਖ) ਸਤਿਗੁਰੂ ਦੀ ਸੇਵਾ ਕਰਦਾ ਹੈ, (ਉਹ) ਸਦਾ ਸੁਖ ਪਾਉਂਦਾ ਹੈ (ਅਤੇ ਉਸ ਦੀ) ਹਉਮੈ (ਗੁਰੂ ਦੇ) ਸ਼ਬਦ ਵਿਚ ਹੀ ਲੀਨ ਹੋ ਜਾਂਦੀ ਹੈ। ਸੱਚੇ ਗੁਰੂ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ, ਹੋਰ ਨਾ-ਸਮਝ (ਲੋਕਾਈ) ਭੁਲੀ ਫਿਰਦੀ ਹੈ। ਮਨਮੁਖ ਭਟਕਦੇ ਰਹਿੰਦੇ ਹਨ, ਸਦਾ ਦੁਖ ਪਾਉਂਦੇ ਹਨ, (ਉਨ੍ਹਾਂ ਦੀ ਸਥਿਤੀ) ਪਾਣੀ ਤੋਂ ਬਿਨਾ ਡੁਬ ਮਰਨ ਵਾਲੀ ਹੁੰਦੀ ਹੈ।੧। ਹੇ ਭਾਈ! ਸਦਾ (ਗੁਰੂ ਦੀ) ਸ਼ਰਣ ਵਿਚ ਰਹੋ। (ਉਹ) ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਪ੍ਰਤਿਸ਼ਠਾ ਬਚਾਈ ਰਖਦਾ ਹੈ ਅਤੇ ਹਰਿ-ਨਾਮ ਦੀ ਵਡਿਆਈ ਬਖ਼ਸ਼ਦਾ ਹੈ।ਰਹਾਉ। ਪੂਰੇ ਗੁਰੂ ਰਾਹੀਂ (ਜਿਸ ਮਨੁੱਖ ਨੇ) ਆਪਣੇ ਆਪ ਨੂੰ ਪਛਾਣ ਲਿਆ ਹੈ, (ਉਹ) ਸੱਚੇ ਸ਼ਬਦ ਦਾ ਵਿਚਾਰ (ਕਰਦਾ ਹੈ)। (ਉਸ ਦੇ) ਹਿਰਦੇ ਵਿਚ ਕਾਮ, ਕ੍ਰੋਧ, ਹੰਕਾਰ ਨੂੰ ਤਿਆਗਣ ਨਾਲ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ (ਪ੍ਰਭੂ) ਸਦਾ ਵਸ ਜਾਂਦਾ ਹੈ। ਹਿਰਦੇ ਵਿਚ ਅਪਾਰ ਨਾਮ ਦੇ (ਵਸ ਜਾਣ ਨਾਲ) ਸਭ ਥਾਵਾਂ ਵਿਚ ਵਿਆਪਕ ਪ੍ਰਭੂ ਸਦਾ ਨੇੜੇ (ਅਨੁਭਵ ਹੋਣ ਲਗਦਾ ਹੈ)। ਉਸ (ਸਾਧਕ) ਨੇ ਸ਼ਬਦ ਦੁਆਰਾ ਜੁਗ ਜੁਗ ਵਿਚ (ਵਰਤ ਰਹੀ) ਬਾਣੀ ਨੂੰ ਪਛਾਣ ਲਿਆ ਹੈ ਅਤੇ ਮਨ ਨੂੰ ਨਾਮ ਮਿਠਾ ਅਤੇ ਪਿਆਰਾ ਲਗਣ ਲਗ ਗਿਆ ਹੈ।੨।

ਜਿਸ ਨੇ ਸਤਿਗੁਰੂ ਨੂੰ ਸੇਵ ਕੇ ਨਾਮ ਨੂੰ ਪਛਾਣ ਲਿਆ ਹੈ, ਉਸ ਦਾ ਜਗਤ ਵਿਚ ਜਨਮ ਲੈ ਕੇ ਆਉਣਾ ਸਫਲ ਹੈ। ਹਰਿ-ਰਸ ਨੂੰ ਚਖ ਕੇ (ਉਸ ਦਾ) ਮਨ ਸਦਾ ਲਈ ਤ੍ਰਿਪਤ ਹੋ ਗਿਆ ਹੈ, ਉਹ (ਪ੍ਰਭੂ ਦੇ) ਗੁਣ ਗਾਉਂਦਾ ਹੈ ਅਤੇ ਗੁਣਾਂ ਨਾਲ ਸੰਤੁਸ਼ਟ ਹੋ ਜਾਂਦਾ ਹੈ। (ਉਸ ਦਾ ਹਿਰਦੇ ਰੂਪ) ਕਮਲ ਖਿੜ ਕੇ ਹਮੇਸ਼ਾ (ਪ੍ਰਭੂ ਦੇ ਪ੍ਰੇਮ-) ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਅਨਹਦ ਸ਼ਬਦ (ਦਾ ਵਾਜਾ) ਵਜਾਉਂਦਾ ਹੈ। ਨਿਰਮਲ ਬਾਣੀ ਦੇ ਸਦਕੇ (ਉਸ ਦਾ) ਤਨ ਮਨ ਨਿਰਮਲ ਹੋ ਜਾਂਦਾ ਹੈ ਅਤੇ ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ।੩। ਰਾਮ-ਨਾਮ ਦੀ ਸਥਿਤੀ ਨੂੰ ਕੋਈ ਨਹੀਂ ਸਮਝ ਸਕਦਾ, (ਉਂਜ) ਗੁਰੂ ਦੀ ਮਤਿ ਦੁਆਰਾ (ਇਹ) ਹਿਰਦੇ ਵਿਚ ਸਮਾ ਜਾਂਦੀ ਹੈ। ਜੋ ਗੁਰਮੁਖ ਹੁੰਦਾ ਹੈ, ਉਹੀ (ਗੁਰੂ ਦੁਆਰਾ ਦਸੇ) ਮਾਰਗ ਨੂੰ ਪਛਾਣਦਾ ਹੈ, ਉਸ ਦੀ ਜੀਭ ਹਰਿ-ਰਸ ਵਿਚ ਰਸੀ ਰਹਿੰਦੀ ਹੈ। ਜਪ, ਤਪ, ਸੰਜਮ ਸਭ ਗੁਰੂ ਦੁਆਰਾ ਹੁੰਦੇ ਹਨ ਅਤੇ (ਗੁਰੂ ਹੀ) ਹਿਰਦੇ ਵਿਚ ਨਾਮ ਨੂੰ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਨਾਮ ਨੂੰ ਸਿਮਰਦੇ ਹਨ, ਉਹ ਸੇਵਕ (ਪ੍ਰਭੂ ਦੇ ਦੁਆਰ ਉਪਰ) ਸ਼ੋਭਦੇ ਹਨ ਅਤੇ ਸੱਚੇ ਪ੍ਰਭੂ ਦੇ ਦਰਬਾਰ ਵਿਚ ਮਾਣ ਪ੍ਰਾਪਤ ਕਰਦੇ ਹਨ।੪।੭।

**ਸੋਰਠਿ ਮ. ੩ ਦੁਤੁਕੇ**

ਹੇ ਭਾਈ! ਸਤਿਗੁਰੂ ਦੇ ਮਿਲਣ ਨਾਲ (ਮਨੁੱਖ ਦੀ ਬਿਰਤੀ ਵਿਕਾਰਾਂ ਤੋਂ) ਉਲਟੀ ਹੋ ਜਾਂਦੀ ਹੈ। (ਇਸ ਭੇਦ ਨੂੰ) ਤਾਂ ਹੀ ਕੋਈ ਬੂਝ ਸਕਦਾ ਹੈ, (ਜਦੋਂ) ਜੀਉਂਦੇ ਜੀ (ਵਿਕਾਰਾਂ ਨੂੰ ਤਿਆਗ

ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥੧॥
ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥
ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥
ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥
ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥
ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥੩॥
ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥
ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥੪॥੮॥

ਸੋਰਠਿ ਮਹਲਾ ੩ ਘਰੁ ੧ ॥
ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥
ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥੧॥
ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥
ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥
ਨਾਮੈ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥
ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥੨॥
ਗੁਰਮੁਖਿ ਜਾਗੇ ਸੇ ਉਬਰੇ ਭਾਈ ਭਵਜਲੁ ਪਾਰਿ ਉਤਾਰਿ ॥
ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ ਹਿਰਦੈ ਰਖਿਆ ਉਰ ਧਾਰਿ ॥੩॥
ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥
ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥੪॥੯॥

ਸੋਰਠਿ ਮਹਲਾ ੩ ਘਰੁ ੧ ॥
ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥
ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥
ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ ਰਹਾਉ ॥
ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥੨॥
ਸਤਿਗੁਰੁ ਸੇਵੇ ਸੋ ਵਡਭਾਗੀ ਜਿਸ ਨੋ ਆਪਿ ਮਿਲਾਏ ॥
ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥੩॥
ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥

ਕੇ) ਮਰਦਾ ਹੈ। ਹੇ ਭਾਈ! ਉਹ ਗੁਰੂ ਹੈ ਅਤੇ ਉਹ ਸਿੱਖ ਹੈ, ਜਿਸ ਦੀ ਜੋਤਿ ਨੂੰ (ਪ੍ਰਭੂ ਆਪਣੀ) ਜੋਤਿ ਵਿਚ ਮਿਲਾ ਲੈਂਦਾ ਹੈ।੧। ਹੇ ਮਨ! ਹਰਿ ਹਰਿ ਨਾਲ ਲਿਵ ਲਗਾ। ਹੇ ਭਾਈ! ਹਰਿ-ਨਾਮ ਜਪਣ ਨਾਲ ਹਰਿ ਮਨ ਨੂੰ ਮਿਠਾ ਲਗਣ ਲਗ ਜਾਂਦਾ ਹੈ ਅਤੇ ਗੁਰੂ ਦੁਆਰਾ ਹਰਿ ਪਾਸ ਸਥਾਨ ਪ੍ਰਾਪਤ ਹੋ ਜਾਂਦਾ ਹੈ।ਰਹਾਉ। ਹੇ ਭਾਈ! ਗੁਰੂ ਤੋਂ ਬਿਨਾ (ਪ੍ਰਭੂ ਪ੍ਰਤਿ) ਪ੍ਰੇਮ ਪੈਦਾ ਨਹੀਂ ਹੁੰਦਾ, ਮਨਮੁਖ ਦ੍ਵੈਤ-ਭਾਵ (ਵਿਚ ਲਗਾ ਰਹਿੰਦਾ ਹੈ)। ਹੇ ਭਾਈ! ਮਨਮੁਖ (ਜੋ) ਕਰਮ ਕਰਦੇ ਹਨ, (ਉਹ) ਛਿਲੜ (*ਤੁਹ*) ਕੁਟਣ ਦੇ ਸਮਾਨ (ਨਿਰਰਥਕ) ਹਨ, (ਉਨ੍ਹਾਂ ਦੇ) ਪਲੇ ਕੁਝ ਨਹੀਂ ਪੈਂਦਾ।੨। ਹੇ ਭਾਈ! ਗੁਰੂ ਦੇ ਮਿਲਣ 'ਤੇ ਸੱਚੇ ਪ੍ਰੇਮ ਪਿਆਰ ਕਾਰਣ ਨਾਮ (ਜਿਸ ਦੇ) ਮਨ ਵਿਚ ਵਸ ਜਾਂਦਾ ਹੈ, ਹੇ ਭਾਈ! (ਉਹ) ਗੁਰੂ ਦੇ ਅਪਾਰ ਪ੍ਰੇਮ ਕਰਕੇ ਸਦਾ ਹਰਿ ਦੇ ਗੁਣ ਉਚਰਦਾ ਰਹਿੰਦਾ ਹੈ।੩। ਹੇ ਭਾਈ! (ਸੰਸਾਰ ਵਿਚ) ਆਇਆ ਹੋਇਆ ਉਹ ਪ੍ਰਵਾਨ ਹੁੰਦਾ ਹੈ, ਜੋ ਗੁਰੂ ਦੀ ਸੇਵਾ ਵਿਚ ਚਿਤ ਲਗਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਹਰਿ ਦੁਆਰਾ ਨਾਮ ਪ੍ਰਾਪਤ ਹੁੰਦਾ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਨਾਲ) ਮਿਲਾਪ ਹੋ ਜਾਂਦਾ ਹੈ।੪।੮।

**ਸੋਰਠਿ ਮਹਲਾ ੩ ਘਰੁ ੧**

ਹੇ ਭਾਈ! ਤਿੰਨਾਂ ਗੁਣਾਂ ਵਿਚ ਸਾਰੀ ਸ੍ਰਿਸ਼ਟੀ (*ਤ੍ਰਿਭਵਣੁ*) ਫਸੀ ਹੋਈ ਹੈ, ਗੁਰੂ ਇਹ ਭੇਦ ਸਮਝਾ ਦਿੰਦਾ ਹੈ। ਹੇ ਭਾਈ! ਰਾਮ ਨਾਮ ਵਿਚ ਲਗਣ ਨਾਲ ਹੀ (ਭਵ-ਬੰਧਨ ਤੋਂ) ਖ਼ਲਾਸੀ ਹੋ ਸਕਦੀ ਹੈ, (ਇਸ ਭੇਦ ਨੂੰ ਜਾਣਨ ਲਈ) ਗਿਆਨੀਆਂ ਨੂੰ ਜਾ ਕੇ ਪੁਛ ਲਵੋ।੧। ਹੇ ਮਨ! ਤਿੰਨ ਗੁਣਾਂ (ਰਜੋ, ਸਤੋ, ਤਮੋ) ਨੂੰ ਛਡ ਕੇ ਚੌਥੇ (ਪਦ) ਵਿਚ ਚਿਤ ਲਗਾ। ਹੇ ਭਾਈ! ਸਦਾ ਹਰਿ ਦੇ ਗੁਣ ਗਾਉਣ ਨਾਲ, ਹਰਿ ਤੇਰੇ ਮਨ ਵਿਚ ਵਸ ਜਾਏਗਾ।ਰਹਾਉ। ਹੇ ਭਾਈ! ਨਾਮ ਤੋਂ ਹੀ ਸਾਰੀ (ਲੋਕਾਈ) ਪੈਦਾ ਹੁੰਦੀ ਹੈ, ਨਾਮ ਨੂੰ ਭੁਲਾ ਦੇਣ ਨਾਲ (ਆਤਮਿਕ ਤੌਰ 'ਤੇ) ਮਰ ਜਾਂਦੀ ਹੈ। ਹੇ ਭਾਈ! (ਇਹ) ਜਗਤ ਅਗਿਆਨੀ ਅਤੇ ਅੰਨ੍ਹਾ ਹੈ, ਸੁਤੇ ਹੋਏ ਹੀ (ਸਾਰੇ) ਲੁਟੇ ਜਾ ਰਹੇ ਹਨ।੨। ਹੇ ਭਾਈ! (ਜੋ ਮਨੁੱਖ) ਗੁਰੂ ਦੁਆਰਾ ਜਾਗਦੇ ਹਨ, ਉਹ ਡੁਬਣੋ ਬਚ ਜਾਂਦੇ ਹਨ ਅਤੇ ਭਵ-ਜਲ ਤੋਂ ਪਾਰ ਲੰਘਾ ਦਿੱਤੇ ਜਾਂਦੇ ਹਨ। ਹੇ ਭਾਈ! ਜਗਤ ਵਿਚ ਹਰਿ-ਨਾਮ ਹੀ (ਉਨ੍ਹਾਂ ਲਈ) ਲਾਭ ਹੈ (ਜਿਨ੍ਹਾਂ ਨੇ ਇਸ ਨੂੰ) ਹਿਰਦੇ ਵਿਚ ਧਾਰਣ ਕਰਕੇ ਰਖਿਆ ਹੈ।੩। ਹੇ ਭਾਈ! ਰਾਮ-ਨਾਮ ਵਿਚ ਲਿਵ ਲਗਾਉਣ ਨਾਲ ਗੁਰੂ ਦੀ ਸ਼ਰਣ ਵਿਚ ਪਿਆਂ (ਭਵ-ਸਾਗਰ ਤੋਂ) ਤਰ ਜਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਹਰਿ ਦਾ) ਨਾਮ ਬੇੜਾ ਅਤੇ ਤੁਲਹਾ (ਦੋਵੇਂ) ਹੈ, ਜਿਸ ਵਿਚ ਸਵਾਰ ਹੋ ਕੇ (ਕੋਈ) ਸਾਧਕ ਪਾਰ ਹੋ ਜਾਂਦਾ ਹੈ।੪।੯।

**ਸੋਰਠਿ ਮਹਲਾ ੩ ਘਰੁ ੧**

ਸਤਿਗੁਰੂ ਜਗਤ ਵਿਚ ਸੁਖਾਂ ਦਾ ਸਾਗਰ ਹੈ, (ਇਸ ਤੋਂ ਭਿੰਨ) ਹੋਰ ਕਿਤੇ ਸੁਖ ਨਹੀਂ ਹੈ। ਜਗਤ ਵਿਚ ਹਉਮੈ ਰੋਗ ਦਾ ਦੁਖ ਵਿਆਪਿਆ ਪਿਆ ਹੈ, (ਇਸ ਲਈ ਇਹ) ਮਰਦਾ ਜੰਮਦਾ ਅਤੇ ਢਾਹਾਂ ਮਾਰ ਕੇ ਰੋਂਦਾ ਹੈ।੧। ਹੇ ਪ੍ਰਾਣੀ! ਸਤਿਗੁਰੂ ਦੀ ਸੇਵਾ ਕਰਕੇ ਸੁਖ ਪ੍ਰਾਪਤ ਕਰ ਲੈ। ਸਤਿਗੁਰੂ ਦੀ ਸੇਵਾ ਕਰੇਂਗਾ ਤਾਂ ਸੁਖ ਪਾਏਂਗਾ, ਨਹੀਂ ਤਾਂ (ਸੰਸਾਰ ਤੋਂ) ਜਨਮ ਗਵਾ ਕੇ ਜਾਏਂਗਾ।ਰਹਾਉ। ਮਾਇਆ ਦੇ ਤਿੰਨ ਗੁਣਾਂ ਅਧੀਨ (ਮਨੁੱਖ) ਕਰਮ ਕਮਾਉਂਦਾ ਹੈ, (ਪਰ ਉਸ ਨੂੰ) ਹਰਿ (ਦੇ ਨਾਮ ਰਸ) ਦਾ ਸੁਆਦ ਨਹੀਂ ਆਉਂਦਾ। (ਉਹ) ਸੰਧਿਆ, ਪਿਤਰੀ-ਤਰਪਣ (ਕਰਦਾ ਹੈ) ਅਤੇ ਗਾਇਤ੍ਰੀ (ਦਾ ਪਾਠ ਵੀ ਕਰਦਾ ਹੈ), (ਪਰ ਜੀਵਨ ਦੀ ਵਾਸਤਵਿਕਤਾ ਨੂੰ) ਬੁਝੇ ਬਿਨਾ ਦੁਖ ਹੀ ਪਾਉਂਦਾ ਹੈ।੨। (ਜੋ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ ਵਡਿਆਂ ਭਾਗਾਂ ਵਾਲਾ ਹੈ, (ਪਰ ਗੁਰੂ ਉਸ ਨੂੰ ਮਿਲਦਾ ਹੈ) ਜਿਸ ਨੂੰ ਪ੍ਰਭੂ ਆਪ ਮਿਲਾਉਂਦਾ ਹੈ। ਹਰਿ ਦੇ ਦਾਸ ਆਪਣੇ ਅੰਦਰੋਂ ਆਪਾ-ਭਾਵ ਖ਼ਤਮ ਕਰਕੇ ਹਰਿ-ਰਸ ਪੀਂਦੇ ਹਨ ਅਤੇ ਸਦਾ ਤ੍ਰਿਪਤ ਰਹਿੰਦੇ ਹਨ।੩। ਇਹ ਜਗਤ ਅਗਿਆਨੀ ਹੈ, ਸਾਰੇ ਅਗਿਆਨਤਾ

ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥੪॥੧੦॥

ਸੋਰਠਿ ਮਹਲਾ ੩ ॥
ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥
ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥
ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥
ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥
ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥
ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥
ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥
ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥
ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥

ਸੋਰਠਿ ਮਹਲਾ ੩ ॥
ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥
ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥
ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥
ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥
ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥
ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥੨॥
ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥
ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥੩॥
ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥
ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥੪॥੧੨॥

ਸੋਰਠਿ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥
ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥
ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥੧॥
ਜਪਿ ਮਨ ਹਰਿ ਹਰਿ ਨਾਮੁ ਸਲਾਹ ॥
ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥

ਵਾਲੇ (ਕਰਮ) ਕਰਦਾ ਹੈ, (ਪਰ) ਗੁਰੂ ਤੋਂ ਬਿਨਾ (ਪ੍ਰਭੂ ਪ੍ਰਾਪਤੀ ਦਾ) ਮਾਰਗ ਨਹੀਂ ਪਾ ਸਕਦਾ। ਨਾਨਕ (ਦਾ ਕਥਨ ਹੈ ਕਿ ਜੇ ਕਿਸੇ ਨੂੰ) ਸਤਿਗੁਰੂ ਮਿਲ ਪਏ, ਤਾਂ (ਉਹ ਪ੍ਰਭੂ ਨੂੰ) ਅੰਦਰਲੀਆਂ ਅੱਖਾਂ ਨਾਲ ਵੇਖ ਲੈਂਦਾ ਹੈ (ਅਤੇ ਆਪਣੇ) ਹਿਰਦੇ ਅੰਦਰ ਸੱਚ ਨੂੰ ਪਾ ਲੈਂਦਾ ਹੈ।੪।੧੦।

**ਸੋਰਠਿ ਮਹਲਾ ੩**

ਸਤਿਗੁਰੂ ਨੂੰ ਸੇਵੇ ਬਿਨਾ (ਮਨੁੱਖ ਨੂੰ) ਬਹੁਤ ਦੁਖ ਲਗਾ ਹੋਇਆ ਹੈ, (ਜਿਸ ਕਰਕੇ) ਚੌਹਾਂ ਯੁਗਾਂ ਵਿਚ ਭਟਕ ਰਿਹਾ ਹੈ। (ਹੇ ਪ੍ਰਭੂ !) ਅਸੀਂ ਨਿਮਾਣੇ (ਯਾਚਕ) ਹਾਂ, ਤੁਸੀਂ ਜੁਗਾਂ ਜੁਗਾਂ ਦੇ ਦਾਤੇ ਹੋ, (ਗੁਰੂ ਦੇ) ਸ਼ਬਦ ਰਾਹੀਂ (ਸਾਨੂੰ ਜੀਵਨ-ਜਾਚ ਦੀ) ਸੋਝੀ ਕਰਾ ਦਿਓ।੧। ਹੇ ਹਰਿ ਜੀ ਪਿਆਰੇ ! ਤੁਸੀਂ ਕ੍ਰਿਪਾ ਕਰੋ, ਸਤਿਗੁਰੂ ਦਾਤਾ ਮੇਲ ਕੇ (ਸਾਨੂੰ ਆਪਣੇ ਨਾਲ) ਮਿਲਾ ਲਵੋ ਅਤੇ ਹਰਿ-ਨਾਮ ਦਾ ਆਧਾਰ ਪ੍ਰਦਾਨ ਕਰੋ।ਰਹਾਉ। (ਜਿਸ ਨੇ) ਅਪਾਰ ਨਾਮ ਦੀ ਪ੍ਰਾਪਤੀ ਨਾਲ ਮਨਸਾ ਮਾਰ ਕੇ ਦੁਬਿਧਾ ਨੂੰ ਸਹਿਜ ਅਵਸਥਾ ਵਿਚ ਸਮਾ ਦਿੱਤਾ ਹੈ, (ਉਸ ਦਾ) ਮਨ ਹਰਿ-ਰਸ ਨੂੰ ਚਖ ਕੇ ਨਿਰਮਲ ਹੋ ਗਿਆ ਹੈ (ਕਿਉਂਕਿ ਪ੍ਰਭੂ ਦਾ ਨਾਮ) ਪਾਪਾਂ (*ਕਿਲਬਿਖ*) ਨੂੰ ਕਟਣ ਵਾਲਾ ਹੈ।੨। (ਜੋ) ਸ਼ਬਦ ਦੁਆਰਾ ਮਰਦੇ ਹਨ, (ਉਹ) ਫਿਰ ਸਦਾ ਹੀ ਜੀਉਂਦੇ ਹਨ, ਤਾਂ ਮੁੜ ਕੇ (ਉਨ੍ਹਾਂ ਦਾ) ਮਰਣ ਨਹੀਂ ਹੁੰਦਾ। ਨਾਮ ਰੂਪ ਅੰਮ੍ਰਿਤ ਸਦਾ ਮਨ ਨੂੰ ਮਿਠਾ ਲਗਦਾ ਹੈ, (ਪਰ) ਸ਼ਬਦ ਰਾਹੀਂ ਹੀ ਕੋਈ ਪ੍ਰਾਪਤ ਕਰਦਾ ਹੈ।੩। ਦਾਤੇ (ਪ੍ਰਭੂ) ਨੇ ਦਾਤ ਆਪਣੇ ਹੱਥ ਵਿਚ ਰਖੀ ਹੋਈ ਹੈ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਵਿਚ ਰੰਗੇ ਗਏ ਹਨ, (ਉਨ੍ਹਾਂ ਨੇ ਹੀ) ਸੁਖ ਪਾਇਆ ਹੈ, (ਈਸ਼ਵਰੀ) ਦਰਗਾਹ ਵਿਚ ਵੀ ਉਹੀ ਜਾਣੇ ਜਾਂਦੇ ਹਨ।੪।੧੧।

**ਸੋਰਠਿ ਮਹਲਾ ੩**

(ਜਦੋਂ ਕੋਈ ਵਿਅਕਤੀ) ਸਤਿਗੁਰੂ ਨੂੰ ਸੇਵਦਾ ਹੈ ਤਾਂ (ਉਸ ਦੇ ਹਿਰਦੇ ਵਿਚ) **ਸਹਿਜ ਭਾਵ** ਦੀ ਧੁਨੀ ਪੈਦਾ ਹੁੰਦੀ ਹੈ, ਉਦੋਂ ਹੀ (ਉਹ) ਗਤਿ ਦੇਣ ਵਾਲੀ ਬੁੱਧੀ ਪ੍ਰਾਪਤ ਕਰਦਾ ਹੈ। ਹਰਿ ਦਾ ਸੱਚਾ ਨਾਮ ਮਨ ਵਿਚ ਵਸ ਜਾਂਦਾ ਹੈ (ਅਤੇ ਉਹ) ਸਦਾ ਨਾਮ ਵਿਚ ਹੀ ਲੀਨ ਹੋ ਜਾਂਦਾ ਹੈ।੧। ਸਤਿਗੁਰੂ ਤੋਂ ਬਿਨਾ ਸਾਰਾ ਜਗਤ ਪਾਗਲ ਹੈ। ਮਨਮੁਖ (ਵਿਅਕਤੀ) ਅਗਿਆਨੀ ਹੈ, ਸ਼ਬਦ ਨੂੰ ਨਹੀਂ ਪਛਾਣਦਾ, ਝੂਠੇ ਭਰਮਾਂ ਵਿਚ ਭੁਲਿਆ ਹੋਇਆ ਹੈ।ਰਹਾਉ। ਤਿੰਨ ਗੁਣਾਂ ਵਾਲੀ ਮਾਇਆ ਨੇ (ਸਾਰੇ ਜਗਤ ਨੂੰ) ਭਰਮ ਵਿਚ ਭੁਲਾਇਆ ਹੋਇਆ ਹੈ, (ਇਸ ਲਈ ਜੀਵ) ਹਉਮੈ ਦੇ ਬੰਧਨ ਹੀ ਅਰਜਿਤ ਕਰਦਾ ਹੈ। ਜਨਮ ਮਰਣ (ਸਦਾ ਉਸ ਦੇ) ਸਿਰ ਉਪਰ ਖੜੇ ਰਹਿੰਦੇ ਹਨ, ਗਰਭ ਜੂਨਾਂ ਵਿਚ ਪੈ ਕੇ (ਉਹ) ਦੁਖ ਪਾਉਂਦਾ ਹੈ।੨। ਸਾਰੇ ਸੰਸਾਰ ਵਿਚ ਤਿੰਨ ਗੁਣ ਵਰਤ ਰਹੇ ਹਨ, ਹਉਮੈ ਵਿਚ (ਗ੍ਰਸਿਤ ਹੋਣ ਕਰਕੇ ਜਗਤ ਨੇ) ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲਈ ਹੈ। (ਜੋ) ਗੁਰਮੁਖ ਹੁੰਦਾ ਹੈ, (ਉਹ) ਚੌਥੇ ਪਦ ਨੂੰ ਪਛਾਣਦਾ ਹੈ, ਰਾਮ-ਨਾਮ (ਵਿਚ ਚਿਤ ਲਗਾ ਕੇ) ਸੁਖ ਪ੍ਰਾਪਤ ਕਰਦਾ ਹੈ।੩। (ਹੇ ਪ੍ਰਭੂ !) ਤਿੰਨ ਗੁਣ ਸਾਰੇ ਤੇਰੇ ਹਨ, ਤੂੰ ਆਪ ਹੀ (ਇਨ੍ਹਾਂ ਦਾ) ਕਰਤਾ ਹੈਂ, ਜੋ ਤੂੰ ਕਰਨਾ ਚਾਹੇਂ, ਉਹੀ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਰਾਮ-ਨਾਮ ਦੁਆਰਾ ਪਾਰ-ਉਤਾਰਾ ਹੁੰਦਾ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ ਹਉਮੈ ਨਸ਼ਟ ਹੁੰਦੀ ਹੈ।੪।੧੨।

**ਸੋਰਠਿ ਮਹਲਾ ੪ ਘਰੁ ੧**

ਪਿਆਰਾ (ਪ੍ਰਭੂ) ਆਪ ਹੀ ਆਪ (ਸਰਬਤ੍ਰ) ਵਰਤ ਰਿਹਾ ਹੈ ਅਤੇ ਆਪ ਹੀ ਨਿਰਲਿਪਤ (*ਅਪਾਹੁ*) ਹੈ। ਆਪ ਹੀ ਪਿਆਰਾ (ਪ੍ਰਭੂ) ਜਗਤ ਰੂਪ ਵਣਜਾਰਾ ਹੈ ਆਪ ਹੀ ਸੱਚਾ ਸ਼ਾਹ ਹੈ। ਆਪ ਹੀ ਪਿਆਰਾ ਵਣਜ ਹੈ, (ਆਪ ਹੀ) ਵਪਾਰੀ ਹੈ ਅਤੇ ਆਪ ਹੀ ਸੱਚੀ ਸਾਖ ਹੈ।੧। ਹੇ ਮਨ ! ਹਰਿ ਹਰਿ ਨਾਮ ਜਪ ਅਤੇ (ਉਸ ਦੀ) ਸਰਾਹਨਾ ਕਰ। (ਉਹ) ਅਮਰ, ਅਗਮ ਅਤੇ ਅਗੋਚਰ ਪਿਆਰਾ (ਪ੍ਰਭੂ) ਗੁਰੂ ਦੀ ਕ੍ਰਿਪਾ ਦੁਆਰਾ ਪਾਈਦਾ ਹੈ।ਰਹਾਉ। (ਉਹ) ਪਿਆਰਾ (ਪ੍ਰਭੂ) ਆਪ ਹੀ ਸੁਣਦਾ ਹੈ, (ਆਪ

ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥
ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥
ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥੨॥
ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥
ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥
ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥੩॥
ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ॥
ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ॥
ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥੪॥੧॥

ਸੋਰਠਿ ਮਹਲਾ ੪ ਚਉਥਾ ॥
ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ॥
ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥
ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ਰਹਾਉ ॥
ਆਪੇ ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ॥
ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥
ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥੨॥
ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ ॥
ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥
ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥੩॥
ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥
ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥
ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥੪॥੨॥

ਸੋਰਠਿ ਮਹਲਾ ੪ ॥
ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ॥
ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ ॥
ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ ॥੧॥
ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥ ਰਹਾਉ ॥
ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ॥

ਹੀ) ਸਭ ਕੁਝ ਵੇਖਦਾ ਹੈ ਅਤੇ ਆਪ ਹੀ (ਸਾਰਿਆਂ) ਮੂੰਹਾਂ ਦੁਆਰਾ ਮੂੰਹੋਂ ਬੋਲਦਾ ਹੈ। ਆਪ ਹੀ ਪਿਆਰਾ (ਲੋਕਾਈ ਨੂੰ) ਬਿਖੜੇ ਮਾਰਗ ਉਪਰ ਪਾਉਂਦਾ ਹੈ ਅਤੇ ਆਪ ਹੀ (ਸਹੀ) ਰਸਤਾ ਵਿਖਾਉਂਦਾ ਹੈ। (ਉਹ) ਸਭ ਕੁਝ ਆਪ ਹੀ ਆਪ ਹੈ ਅਤੇ ਆਪ ਹੀ ਬੇਪਰਵਾਹ ਹੈ।੨। (ਉਹ) ਪਿਆਰਾ (ਪ੍ਰਭੂ) ਆਪਣੇ ਆਪ ਹੀ (ਸਭ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ (ਸਭ ਨੂੰ) ਧੰਧਿਆਂ ਵਿਚ ਲਗਾਉਂਦਾ ਹੈ। ਆਪ ਹੀ ਪਿਆਰਾ (ਸ੍ਰਿਸ਼ਟੀ ਦੀ) ਰਚਨਾ (*ਸਾਖਤੀ*) ਕਰਦਾ ਹੈ ਅਤੇ ਆਪ ਹੀ ਮਾਰਦਾ ਹੈ (ਅਤੇ ਉਹ) ਮਰ ਜਾਂਦੀ ਹੈ। ਆਪ ਹੀ ਪਿਆਰਾ ਪਤਣ ਹੈ, ਆਪ ਹੀ ਮਲਾਹ ਹੈ ਅਤੇ ਆਪ ਹੀ ਪਾਰ ਲੰਘਾਉਂਦਾ ਹੈ।੩। ਆਪ ਹੀ ਪਿਆਰਾ ਸਮੁੰਦਰ ਹੈ, (ਆਪ ਹੀ) ਜਹਾਜ਼ ਹੈ ਅਤੇ ਗੁਰੂ ਰੂਪ ਮਲਾਹ (*ਖੇਵਟੁ*) ਦੁਆਰਾ ਆਪ ਹੀ ਚਲਾਉਂਦਾ ਹੈ। ਆਪ ਹੀ ਪਿਆਰਾ (ਜਹਾਜ਼ ਉਤੇ) ਚੜ੍ਹ ਕੇ (ਭਵ-ਸਾਗਰ) ਵਿਚੋਂ ਪਾਰ ਹੁੰਦਾ ਹੈ ਅਤੇ (ਆਪ ਹੀ ਪ੍ਰਭੂ) ਪਾਤਿਸ਼ਾਹ ਕੌਤਕ ਕਰਕੇ ਵੇਖਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਆਪਣੇ ਆਪ ਹੀ ਪਿਆਰ ਦਿਆਲੂ ਹੈ ਅਤੇ ਹੀ ਬਖ਼ਸ਼ ਕੇ (ਆਪਣੇ) ਨਾਲ ਮਿਲਾ ਲੈਂਦਾ ਹੈ।੪।੧।

**ਸੋਰਠਿ ਮਹਲਾ ੪ ਚਉਥਾ**

(ਪ੍ਰਭੂ) ਆਪ ਹੀ ਅੰਡਜ, ਜੇਰਜ, ਸੇਤਜ ਅਤੇ ਉਤਭੁਜ (ਨਾਂ ਦੀਆਂ ਚਾਰ ਖਾਣੀਆਂ ਹੈ) ਅਤੇ ਆਪ ਹੀ (ਨੌਂ) ਖੰਡ ਅਤੇ ਸਾਰੇ ਲੋਕ ਹੈ। ਆਪ ਹੀ ਸੂਤਰ ਹੈ, ਆਪ ਹੀ (ਉਸ ਵਿਚ ਪਰੋਏ ਜਾਣ ਵਾਲੀਆਂ) ਬਹੁਤ ਸਾਰੀਆਂ ਮਣੀਆਂ ਹਨ (ਅਤੇ ਆਪ ਹੀ) ਸ਼ਕਤੀ ਦਾ ਸੰਚਾਰ ਕਰਕੇ ਜਗਤ ਨੂੰ ਪਰੋਂਦਾ ਹੈ। ਆਪ ਹੀ ਪਿਆਰਾ ਸੂਤਰ ਧਾਰਣ ਕਰਨ ਵਾਲਾ ਹੈ (ਅਤੇ ਜੇ ਆਪ ਹੀ) ਸੂਤਰ ਖਿਚੇ ਤਾਂ (ਸਾਰਾ ਜਗਤ) ਢਹਿ ਢੇਰੀ ਹੋ ਜਾਂਦਾ ਹੈ।੧। ਹੇ ਮੇਰੇ ਮਨ! ਮੇਰਾ ਹਰਿ ਤੋਂ ਬਿਨਾ ਹੋਰ ਕੋਈ (ਰਖਿਅਕ) ਨਹੀਂ ਹੈ। ਸਤਿਗੁਰੂ ਵਿਚ ਪਿਆਰੇ (ਪ੍ਰਭੂ ਦੇ) ਨਾਮ ਦਾ ਖ਼ਜ਼ਾਨਾ ਮੌਜੂਦ ਹੈ। (ਉਹ) ਮਿਹਰ ਕਰਕੇ (ਸਿੱਖ ਕੇ) ਮੂੰਹ ਵਿਚ ਨਾਮ ਰੂਪ ਅੰਮ੍ਰਿਤ ਚੋਂਦਾ ਹੈ।ਰਹਾਉ। ਆਪ ਹੀ ਪਿਆਰਾ (ਪ੍ਰਭੂ) ਜਲ ਥਲ ਸਭ (ਥਾਵਾਂ) ਵਿਚ ਹੈ ਅਤੇ ਪ੍ਰਭੂ ਜੋ ਆਪ ਕਰਦਾ ਹੈ, ਉਹੀ ਹੁੰਦਾ ਹੈ। ਆਪ ਹੀ ਪਿਆਰਾ ਸਭ ਨੂੰ ਰੋਜ਼ੀ ਪਹੁੰਚਾਉਂਦਾ ਹੈ, ਹੋਰ ਕੋਈ ਦੂਜਾ ਨਹੀਂ ਹੈ। ਆਪ ਹੀ ਪਿਆਰਾ (ਲੋਕਾਈ ਨੂੰ ਕਰਮਾਂ ਦੀਆਂ) ਖੇਡਾਂ ਖਿਡਾਉਂਦਾ ਹੈ ਅਤੇ ਆਪ ਹੀ ਜੋ ਕਰਦਾ ਹੈ, ਉਹੀ ਹੁੰਦਾ ਹੈ।੨। ਆਪ ਹੀ ਪਿਆਰਾ ਨਿਰਮਲ ਹੈ ਅਤੇ ਆਪ ਹੀ ਨਿਰਮਲ ਸ਼ੋਭਾ ਵਾਲਾ ਹੈ। ਆਪ ਹੀ ਪਿਆਰਾ ਕੀਮਤ ਪਾਉਂਦਾ ਹੈ ਅਤੇ ਆਪ ਹੀ (ਜੋ ਕੁਝ) ਕਰੇ, ਉਹੀ ਹੁੰਦਾ ਹੈ। (ਉਹ) ਆਪ ਅਲੱਖ ਹੈ, ਲਖਿਆ ਨਹੀਂ ਜਾਂਦਾ ਹੈ ਅਤੇ ਉਹ ਆਪ ਹੀ (ਆਪਣੇ ਆਪ ਨੂੰ) ਲਖਾਉਂਦਾ ਹੈ।੩। ਆਪ ਹੀ ਪਿਆਰਾ (ਪ੍ਰਭੂ) ਗਹਿਰ ਗੰਭੀਰ ਹੈ ਅਤੇ ਉਸ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। (ਉਹ) ਪਿਆਰਾ ਆਪ ਹੀ ਸਭ ਸ਼ਰੀਰਾਂ ਵਿਚ ਵਰਤ ਕੇ ਭੋਗ ਕਰਦਾ ਹੈ ਅਤੇ ਸਭ ਨਾਰੀਆਂ ਅਤੇ ਪੁਰਸ਼ਾਂ ਵਿਚ (ਉਹ ਆਪ ਹੀ) ਹੈ। ਨਾਨਕ (ਦਾ ਕਥਨ ਹੈ ਕਿ) ਪਿਆਰਾ ਆਪ ਹੀ ਗੁਪਤ ਰੂਪ ਵਿਚ ਵਰਤ ਰਿਹਾ ਹੈ ਅਤੇ ਗੁਰੂ ਦੁਆਰਾ ਪ੍ਰਗਟ ਹੁੰਦਾ ਹੈ।੪।੨।

**ਸੋਰਠਿ ਮਹਲਾ ੪**

ਪਿਆਰਾ (ਪ੍ਰਭੂ) ਸਭ ਕੁਝ ਆਪ ਹੀ ਆਪ ਹੈ, ਆਪ ਹੀ ਸਥਾਪਿਤ ਕਰਕੇ, (ਫਿਰ) ਢਾਹ ਦਿੰਦਾ ਹੈ। ਆਪ ਹੀ ਪਿਆਰਾ ਵੇਖ ਕੇ ਪ੍ਰਸੰਨ ਹੁੰਦਾ ਹੈ ਅਤੇ ਕੌਤਕ ਕਰਕੇ ਵੇਖਦਾ ਵੀ ਆਪ ਹੀ ਹੈ। ਆਪ ਹੀ ਪਿਆਰਾ ਬਨ ਅਤੇ ਤ੍ਰਿਣ ਸਭ ਵਿਚ ਹੈ ਅਤੇ ਆਪ ਹੀ ਗੁਰੂ ਰਾਹੀਂ ਪ੍ਰਤੀਤ ਹੁੰਦਾ ਹੈ।੧। ਹੇ ਮਨ! ਹਰਿ ਹਰਿ ਦਾ ਨਾਮ ਜਪ, (ਜੋ ਜਪਦਾ ਹੈ ਉਹ ਇਸ ਦੇ ਅੰਮ੍ਰਿਤ) ਰਸ ਨਾਲ ਰਜ ਜਾਂਦਾ ਹੈ। ਨਾਮ ਰੂਪ ਅੰਮ੍ਰਿਤ ਰਸ ਬਹੁਤ ਮਿਠਾ ਹੈ, ਗੁਰੂ ਦੇ ਸ਼ਬਦ ਦੁਆਰਾ ਚਖਣ 'ਤੇ ਹੀ (ਇਸ ਦਾ ਸੁਆਦ) ਪਤਾ ਲਗਦਾ ਹੈ।ਰਹਾਉ। ਆਪ ਹੀ ਪਿਆਰਾ (ਪ੍ਰਭੂ) ਤੀਰਥ ਹੈ, ਆਪ ਹੀ ਤੁਲਹਾ ਹੈ ਅਤੇ ਆਪ ਹੀ

ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ॥
ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ॥੨॥
ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ॥
ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥
ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥੩॥
ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥
ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥
ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥੪॥੩॥

ਸੋਰਠਿ ਮਹਲਾ ੪ ॥
ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥
ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥
ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥
ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥
ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥
ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥
ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥
ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥੨॥
ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥
ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥
ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥੩॥
ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥
ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥
ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥

ਸੋਰਠਿ ਮਹਲਾ ੪ ॥
ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ॥
ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥
ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥੧॥
ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥
ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ ਰਹਾਉ ॥
ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥
ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥

ਪ੍ਰਭੂ ਤਰਦਾ ਵੀ ਹੈ। ਆਪ ਹੀ ਪਿਆਰਾ (ਪ੍ਰਭੂ) ਜਾਲ ਫੈਲਾਉਂਦਾ ਹੈ ਅਤੇ ਆਪ ਹੀ ਸਾਰੇ ਜਗਤ ਦੇ ਰੂਪ ਵਿਚ ਮੱਛਲੀ ਬਣਦਾ ਹੈ। ਆਪ ਹੀ ਪਿਆਰਾ (ਪ੍ਰਭੂ) ਅਭੁਲ ਹੈ, ਭੁਲਦਾ ਨਹੀਂ ਹੈ, (ਉਸ ਤੋਂ ਬਿਨਾ ਕੋਈ) ਹੋਰ ਦੂਜਾ ਨਹੀਂ ਦਿਸਦਾ।੨। ਆਪ ਹੀ ਸਿੰਙੀ ਦਾ ਨਾਦ ਹੈ ਅਤੇ ਆਪ ਹੀ ਸੁਰ ਹੈ ਅਤੇ ਆਪ ਹੀ ਵਜਾਉਂਦਾ ਹੈ। ਆਪ ਹੀ ਪਿਆਰਾ (ਪ੍ਰਭੂ) ਜੋਗੀ ਪੁਰਸ਼ ਹੈ ਅਤੇ ਆਪ ਹੀ (ਧੂਣੀ) ਤਪਾ ਕੇ ਤਪਦਾ ਹੈ। ਆਪ ਹੀ ਸਤਿਗੁਰੂ ਹੈ, ਆਪ ਹੀ ਚੇਲਾ ਹੈ ਅਤੇ ਆਪ ਹੀ ਪ੍ਰਭੂ ਉਪਦੇਸ਼ ਕਰਦਾ ਹੈ।੩। ਆਪ ਹੀ ਪਿਆਰਾ (ਪ੍ਰਭੂ) ਨਾਮ ਜਪਾਉਂਦਾ ਹੈ ਅਤੇ ਆਪ ਹੀ ਜਾਪ ਜਪਦਾ ਹੈ। ਆਪ ਹੀ ਪਿਆਰਾ ਅੰਮ੍ਰਿਤ ਰੂਪ ਹੈ ਅਤੇ ਆਪ ਹੀ (ਅੰਮ੍ਰਿਤ ਦਾ) ਰਸ ਰੂਪ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਆਪ ਹੀ ਪਿਆਰਾ (ਪ੍ਰਭੂ) ਆਪਣੇ ਆਪ ਨੂੰ ਸਲਾਹੁੰਦਾ ਹੈ ਅਤੇ ਆਪ ਹੀ ਹਰਿ (ਉਸ) ਰਸ ਨਾਲ ਤ੍ਰਿਪਤ ਹੋ ਜਾਂਦਾ ਹੈ।੪।੩।

**ਸੋਰਠਿ ਮਹਲਾ ੪**

ਪਰਮਾਤਮਾ ਆਪ ਹੀ ਕਾਂਟਾ ਹੈ, ਆਪ ਹੀ ਤਕੜੀ ਹੈ ਅਤੇ ਆਪ ਨੂੰ ਹੀ ਤੋਲ ਨਾਲ ਤੁਲਵਾਉਂਦਾ ਹੈ। ਆਪ ਹੀ ਸ਼ਾਹ ਹੈ, ਆਪ ਹੀ ਵਣਜਾਰਾ ਹੈ ਅਤੇ ਆਪ ਹੀ ਵਣਜ ਕਰਾ ਰਿਹਾ ਹੁੰਦਾ ਹੈ। ਆਪ ਹੀ ਪਿਆਰੇ (ਪ੍ਰਭੂ) ਨੇ ਧਰਤੀ ਪੈਦਾ ਕੀਤੀ ਹੈ (ਅਤੇ ਆਪ ਹੀ) ਪਿਛਲੇ (ਛਾਬੜੇ ਵਿਚ) ਚਾਰ ਮਾਸੇ ਦਾ ਤੋਲ (*ਟੰਕੁ*) ਰਖ ਕੇ (ਸ੍ਰਿਸ਼ਟੀ ਨੂੰ ਤੋਲਿਆ ਹੈ)।੧। ਹੇ ਮੇਰੇ ਮਨ! ਹਰਿ ਹਰਿ ਦੀ ਆਰਾਧਨਾ ਕਰਨ ਨਾਲ ਸੁਖ ਪਾਈਦਾ ਹੈ। ਹਰਿ ਹਰਿ ਦਾ ਨਾਮ ਪਿਆਰਾ ਖ਼ਜ਼ਾਨਾ ਹੈ, (ਜੋ) ਪੂਰੇ ਗੁਰੂ ਨੇ ਮਿਠਾ ਕਰਕੇ ਅਨੁਭਵ ਕਰਾ ਦਿੱਤਾ ਹੈ।ਰਹਾਉ। ਪਿਆਰਾ (ਪ੍ਰਭੂ) ਆਪ ਹੀ ਧਰਤੀ ਹੈ, ਆਪ ਹੀ ਜਲ ਹੈ ਅਤੇ ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ। ਆਪ ਹੀ ਪਿਆਰਾ ਹੁਕਮ ਰੂਪ ਵਿਚ ਵਰਤ ਰਿਹਾ ਹੈ ਅਤੇ ਆਪ ਹੀ ਜਲ ਨੂੰ ਮਿੱਟੀ ਨਾਲ ਬੰਨ੍ਹ ਕੇ ਠਹਿਰਾਇਆ ਹੋਇਆ ਹੈ। ਆਪ ਹੀ ਪਿਆਰਾ (ਆਪਣਾ) ਭੈ ਪਾਉਂਦਾ ਹੈ ਅਤੇ ਆਪ ਹੀ ਬਕਰੀ ਅਤੇ ਸ਼ੇਰ ਨੂੰ (ਇਕੱਠਾ) ਬੰਨ੍ਹ ਕੇ ਘੁੰਮਾਉਂਦਾ ਹੈ।੨। ਆਪ ਹੀ ਹਰਿ ਪਿਆਰਾ ਲਕੜੀ (*ਕਾਸਟ*) ਹੈ ਅਤੇ ਆਪ ਹੀ ਲਕੜੀ ਵਿਚ ਅੱਗ ਰਖੀ ਹੋਈ ਹੈ। ਆਪ ਹੀ ਪਿਆਰਾ ਪ੍ਰਭੂ ਵਰਤ ਰਿਹਾ ਹੈ (ਅਤੇ ਉਸ ਦੇ) ਡਰ ਕਰਕੇ (ਲਕੜੀ ਨੂੰ) ਅੱਗ ਸਾੜ ਨਹੀਂ ਸਕਦੀ। ਆਪ ਹੀ ਪਿਆਰਾ (ਪ੍ਰਭੂ) ਮਾਰ ਕੇ ਜੀਵਾਉਂਦਾ ਹੈ (ਅਤੇ ਉਸ ਦੇ) ਸਾਹ ਲਿਆਉਣ 'ਤੇ ਹੀ ਸਾਰੇ (ਜੀਵ) ਸਾਹ ਲੈਂਦੇ ਹਨ।੩। ਪਿਆਰਾ (ਪ੍ਰਭੂ) ਆਪ ਹੀ ਸ਼ਕਤੀ ਹੈ ਅਤੇ ਆਪ ਹੀ ਦਰਬਾਰ ਵਾਲਾ ਹੈ, ਆਪ ਹੀ (ਸਭ ਨੂੰ) ਕੰਮ 'ਤੇ ਲਗਾਉਣ ਵਾਲਾ ਹੈ। ਹੇ ਪਿਆਰੇ! ਜਿਵੇਂ ਆਪ ਚਲਾਉਂਦਾ ਹੈ, ਉਸੇ ਤਰ੍ਹਾਂ ਚਲੀਦਾ ਹੈ, ਜਿਵੇਂ ਮੇਰੇ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਪਿਆਰਾ (ਪ੍ਰਭੂ) ਆਪ ਹੀ ਵਜੰਤ੍ਰੀ (*ਜੰਤੀ*) ਹੈ, ਆਪ ਹੀ ਯੰਤ੍ਰ (*ਜੰਤੁ*) ਹੈ, (ਸਭ ਉਸ ਦੇ) ਵਜਾਏ ਹੋਏ ਵਜਦੇ ਹਨ।੪।੪।

**ਸੋਰਠਿ ਮਹਲਾ ੪**

ਆਪ ਹੀ ਪਿਆਰਾ (ਪ੍ਰਭੂ) ਸ੍ਰਿਸ਼ਟੀ ਪੈਦਾ ਕਰਦਾ ਹੈ ਅਤੇ ਸੂਰਜ ਤੇ ਚੰਦ੍ਰਮਾ ਪ੍ਰਕਾਸ਼ ਕਰਨ ਲਈ (ਦਿੰਦਾ ਹੈ)। ਆਪ ਹੀ ਪਿਆਰਾ ਨਿਤਾਣਿਆ ਦਾ ਤਾਣ ਹੈ ਅਤੇ ਆਪ ਹੀ ਨਿਮਾਣਿਆ ਦਾ ਮਾਣ ਹੈ। ਆਪ ਹੀ ਪਿਆਰਾ ਦਇਆ ਕਰਕੇ (ਸਭ ਨੂੰ) ਰਖਦਾ ਹੈ ਅਤੇ ਆਪ ਹੀ ਸੁਘੜ ਅਤੇ ਸਿਆਣਾ ਹੈ।੧। ਹੇ ਮੇਰੇ ਮਨ! ਰਾਮ ਦਾ ਨਾਮ ਜਪ, (ਇਹ ਪ੍ਰਭੂ ਦੇ ਦੁਆਰ ਉਤੇ ਪਹੁੰਚਣ ਲਈ ਰਾਹਦਾਰੀ (*ਨੀਸਾਣੁ*) ਹੈ। ਸਤਿਸੰਗਤ ਨਾਲ ਮਿਲ ਕੇ ਤੂੰ ਹਰਿ ਹਰਿ ਦੇ ਨਾਮ ਨੂੰ ਸਿਮਰ, ਫਿਰ (ਸੰਸਾਰ ਵਿਚ) ਆਉਣਾ ਜਾਣਾ ਨਹੀਂ ਪਵੇਗਾ।ਰਹਾਉ। ਪਿਆਰਾ (ਪ੍ਰਭੂ) ਆਪ ਹੀ ਗੁਣਾਂ ਵਿਚ ਵਰਤ ਰਿਹਾ ਹੈ (ਭਾਵ—ਗੁਣਾਂ ਵਿਚ ਮੌਜੂਦ ਹੈ) ਅਤੇ ਆਪ ਹੀ (ਉਨ੍ਹਾਂ ਨੂੰ) ਪ੍ਰਵਾਨ ਕਰਦਾ ਹੈ। ਆਪ ਹੀ ਪਿਆਰਾ (ਗੁਰੂ ਦੁਆਰਾ) ਬਖ਼ਸ਼ਿਸ਼ ਕਰਾਉਂਦਾ ਹੈ ਅਤੇ ਆਪ ਹੀ (ਸਭ ਉਪਰ) ਸੱਚਾ ਨਿਸ਼ਾਨ (ਦਿੰਦਾ) ਹੈ।

ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥੨॥
ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ॥
ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥
ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ॥੩॥
ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥
ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥
ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥੪॥੫॥

ਸੋਰਠਿ ਮਹਲਾ ੪ ॥
ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥
ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥
ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥੧॥
ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥
ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥
ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥
ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥
ਕੁਵਲੀਆਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥
ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥
ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥
ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥
ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥
ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥
ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥੬॥

ਸੋਰਠਿ ਮਃ ੪ ਦੁਤੁਕੇ ॥
ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥
ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥੧॥
ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥
ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥
ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥੨॥
ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥

ਆਪ ਹੀ ਪਿਆਰਾ (ਆਪਣੇ) ਹੁਕਮ ਵਿਚ ਵਰਤਦਾ ਹੈ ਅਤੇ ਆਪ ਹੀ ਫ਼ਰਮਾਨ (ਜਾਰੀ ਕਰਦਾ ਹੈ)।੨।(ਉਹ) ਪਿਆਰਾ ਆਪ ਹੀ ਭਗਤੀ ਦਾ ਭੰਡਾਰ ਹੈ ਅਤੇ ਆਪ ਹੀ ਦਾਨ ਦਿੰਦਾ ਹੈ। ਆਪ ਹੀ ਪਿਆਰਾ (ਪ੍ਰਭੂ) ਸੇਵਾ ਕਰਾਉਂਦਾ ਹੈ ਅਤੇ ਆਪ ਹੀ ਮਾਣ ਦਿਵਾਉਂਦਾ ਹੈ। ਆਪ ਹੀ ਪਿਆਰਾ ਸਮਾਧੀ ਲਗਾਉਂਦਾ ਹੈ ਅਤੇ ਆਪ ਹੀ ਗੁਣਾਂ ਦਾ ਖ਼ਜ਼ਾਨਾ ਹੈ।੩। ਆਪ ਹੀ ਆਪ ਪਿਆਰਾ (ਪ੍ਰਭੂ ਸਭ ਤੋਂ) ਵੱਡਾ ਹੈ ਅਤੇ ਆਪ ਹੀ ਸ਼ਿਰੋਮਣੀ ਹੈ। ਆਪ ਹੀ ਪਿਆਰਾ ਕੀਮਤ ਪਾਉਂਦਾ ਹੈ ਅਤੇ ਆਪ ਹੀ (ਕੀਮਤ ਪਾਉਣ ਲਈ) ਤੋਲ ਅਤੇ ਪੈਮਾਨਾ (*ਪਰਵਾਣੁ*-ਪਰਿਮਾਣ) ਹੈ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ ਉਸ ਤੋਂ) ਸਦ ਕੁਰਬਾਨ ਜਾਂਦਾ ਹਾਂ (ਜੋ) ਆਪ ਤੁਲਣ ਤੋਂ ਪਰੇ ਹੈ ਅਤੇ ਆਪਣੇ ਆਪ ਨੂੰ ਤੁਲਵਾਉਂਦਾ ਵੀ ਹੈ।੪।੫।

**ਸੋਰਠਿ ਮਹਲਾ ੪**

ਪਿਆਰਾ (ਪ੍ਰਭੂ) ਆਪ ਹੀ (ਸਭ ਨੂੰ) ਸੇਵਾ ਵਿਚ ਲਗਾਉਂਦਾ ਹੈ ਅਤੇ ਆਪ ਹੀ ਭਗਤੀ ਲਈ ਉਤਸਾਹ (ਰੂਪ) ਹੈ। ਪਿਆਰਾ (ਪ੍ਰਭੂ) ਆਪ ਹੀ ਗੁਣ ਗਵਾਉਂਦਾ ਹੈ ਅਤੇ ਆਪ ਹੀ ਸ਼ਬਦ ਵਿਚ ਸਮਾਇਆ ਹੋਇਆ ਹੈ। ਆਪ ਕਲਮ ਹੈ, ਆਪ ਹੀ ਲਿਖਾਰੀ ਹੈ ਅਤੇ ਆਪ ਹੀ ਲੇਖ ਲਿਖਾਉਂਦਾ ਹੈ।੧। ਹੇ ਮੇਰੇ ਮਨ! ਰਾਮ-ਨਾਮ ਦਾ ਉਤਸਾਹ ਨਾਲ ਜਪ ਕਰ। (ਇਸ ਨਾਲ) ਵਡਭਾਗੀ ਵਿਅਕਤੀ ਨੂੰ ਹਰ ਰੋਜ਼ ਆਨੰਦ (ਮਿਲਦਾ) ਹੈ ਅਤੇ ਪੂਰੇ ਗੁਰੂ ਦੁਆਰਾ ਹਰਿ (ਦੇ ਨਾਮ) ਦਾ (ਉਹ) ਲਾਭ ਪ੍ਰਾਪਤ ਕਰਦਾ ਹੈ।ਰਹਾਉ। ਪਿਆਰਾ (ਪ੍ਰਭੂ) ਆਪ ਗੋਪੀਆਂ ਹੈ, ਆਪ ਹੀ ਕ੍ਰਿਸ਼ਣ ਹੈ ਅਤੇ ਆਪ ਹੀ ਬਨ ਵਿਚ ਗਊਆਂ ਚਰਾਉਂਦਾ ਹੈ। ਆਪ ਹੀ ਪਿਆਰਾ ਕ੍ਰਿਸ਼ਨ (*ਸਾਂਵਲ ਸੁੰਦਰ*) ਹੈ ਅਤੇ ਆਪ ਹੀ ਬੰਸੀ ਵਜਾਉਂਦਾ ਹੈ। ਆਪ ਹੀ ਪਿਆਰਾ ਕੁਵਲੀਆਪੀੜ (ਨਾਂ ਦੇ ਹਾਥੀ ਵਜੋਂ ਆਪਣੇ ਆਪ ਨੂੰ) ਮਰਾਉਂਦਾ ਹੈ ਅਤੇ ਆਪ ਹੀ ਬਾਲਕ ਦਾ ਰੂਪ ਧਾਰ ਕੇ (ਉਸ ਹਾਥੀ ਦਾ) ਨਾਸ਼ ਕਰਦਾ ਹੈ।੨। ਪਿਆਰਾ (ਪ੍ਰਭੂ) ਆਪ ਹੀ ਅਖਾੜਾ ਬੰਨ੍ਹਦਾ ਹੈ ਅਤੇ ਆਪ ਹੀ ਚੋਜ ਕਰਕੇ ਵੇਖਦਾ ਹੈ। (ਆਪ ਹੀ) ਪਿਆਰਾ ਬਾਲਕ ਰੂਪ ਧਾਰ ਕੇ (ਕ੍ਰਿਸ਼ਨ ਨੂੰ) ਪੈਦਾ ਕਰਦਾ ਹੈ ਅਤੇ ਚੰਡੂਰ, ਕੰਸ ਅਤੇ ਕੇਸੀ (ਨਾਂ ਦੇ ਦੈਂਤਾਂ) ਨੂੰ ਮਰਾਉਂਦਾ ਹੈ। ਆਪ ਹੀ ਪਿਆਰਾ ਬਲ ਰੂਪ ਹੈ ਅਤੇ ਮੂਰਖਾਂ ਤੋਂ ਵੱਡੇ ਮੂਰਖਾਂ ਦੀ ਹੈਕੜ ਭੰਨ੍ਹ ਦਿੰਦਾ ਹੈ।੩। ਪਿਆਰਾ (ਪ੍ਰਭੂ) ਆਪ ਹੀ ਸਾਰਾ ਜਗਤ ਪੈਦਾ ਕਰਦਾ ਹੈ ਅਤੇ (ਉਸ ਨੂੰ) ਵਸ ਵਿਚ ਰਖਣ ਦੀ ਜੁਗਤ ਵੀ ਆਪਣੇ ਹੱਥ ਵਿਚ ਰਖਦਾ ਹੈ। ਆਪ ਹੀ ਪਿਆਰਾ (ਜੀਵ ਦੇ) ਗਲ ਵਿਚ ਰੱਸੀ ਪਾਉਂਦਾ ਹੈ ਅਤੇ ਜਿਵੇਂ ਪ੍ਰਭੂ ਖਿਚਦਾ ਹੈ ਤਿਵੇਂ (ਜੀਵ) ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਹੰਕਾਰ ਕਰਦਾ ਹੈ, ਉਹ ਨਸ਼ਟ ਹੁੰਦਾ ਹੈ, (ਨਾਮ ਨੂੰ) ਜਪਣ ਨਾਲ (ਪ੍ਰਭੂ ਦੀ) ਭਗਤੀ ਵਿਚ ਸਮਾਈ ਹੁੰਦੀ ਹੈ।੪।੬।

**ਸੋਰਠਿ ਮ. ੪ ਦੁਤੁਕੇ**

ਮਨਮੁਖ (ਵਿਅਕਤੀ) ਹੰਕਾਰ ਭਰੇ ਕਰਮ ਕਰਕੇ ਅਨੇਕ ਜਨਮਾਂ ਵਿਚ ਵਿਛੋੜੇ ਦਾ ਦੁਖ ਪਾਉਂਦਾ ਰਿਹਾ। ਪਰ ਸਾਧੂ/ਗੁਰੂ (ਦੇ ਚਰਣ) ਛੋਹਣ ਨਾਲ (ਉਸ ਨੇ) ਪ੍ਰਭੂ ਪ੍ਰਾਪਤ ਕਰ ਲਿਆ। ਹੇ ਗੋਬਿੰਦ! (ਉਹ) ਤੇਰੀ ਸ਼ਰਣ ਵਿਚ ਆ ਗਿਆ।੧। (ਉਸ ਦੇ) ਮਨ ਵਿਚ ਗੋਬਿੰਦ ਦੀ ਪ੍ਰੀਤ ਬਹੁਤ ਪਿਆਰੀ ਲਗਣ ਲਗੀ ਹੈ। ਜਦੋਂ ਸਤਿਸੰਗ ਵਿਚ ਸਾਧੂ ਜਨ ਦੀ ਸੰਗਤ ਹੁੰਦੀ ਹੈ, ਤਾਂ ਸ਼ਾਂਤੀ ਪ੍ਰਦਾਨ ਕਰਨ ਵਾਲਾ ਪ੍ਰਭੂ ਹਿਰਦੇ ਵਿਚ ਮਿਲ ਪੈਂਦਾ ਹੈ।ਰਹਾਉ। (ਹੇ ਪ੍ਰਭੂ!) ਤੂੰ (ਸਭ ਦੇ) ਹਿਰਦਿਆਂ ਵਿਚ ਦਿਨ ਰਾਤ ਗੁਪਤ ਰੂਪ ਵਿਚ ਵਸਦਾ ਹੈਂ, ਪਰ ਮੂਰਖ (ਲੋਕ) ਤੇਰਾ ਪ੍ਰੇਮ ਨਹੀਂ ਸਮਝਦੇ। (ਜਿਸ ਨੂੰ) ਸਤਿਗੁਰੂ ਪੁਰਖ ਮਿਲਿਆ ਹੈ, (ਉਸ ਦੇ ਹਿਰਦੇ ਵਿਚ) ਪ੍ਰਭੂ ਪ੍ਰਗਟ ਹੋ ਜਾਂਦਾ ਹੈ, (ਫਿਰ ਉਹ ਪ੍ਰਭੂ ਦੇ) ਗੁਣ ਗਾਉਂਦਾ ਹੈ ਅਤੇ ਗੁਣਾਂ ਦਾ ਵਿਚਾਰ ਕਰਦਾ ਹੈ।੨। ਗੁਰੂ ਰਾਹੀਂ (ਹਿਰਦੇ ਵਿਚ ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ, (ਮਨ ਅੰਦਰ) ਸ਼ਾਂਤੀ ਆ ਗਈ ਹੈ ਅਤੇ ਮਾੜੀ ਬੁੱਧੀ ਦੂਰ ਹੋ ਗਈ ਹੈ। ਹੇ

ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ॥੩॥
ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥
ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥

ਸੋਰਠਿ ਮਹਲਾ ੪ ॥
ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥
ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥੧॥
ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥
ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥
ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥
ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥੨॥
ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥
ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ ॥੩॥
ਕ੍ਰਿਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥
ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥

ਸੋਰਠਿ ਮਹਲਾ ੪ ਪੰਚਪਦਾ ॥
ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥
ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥
ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥
ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ ਰਹਾਉ ॥
ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥੨॥
ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ ਦੇਇ ਸੁ ਪਾਏ ॥
ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥੩॥
ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥
ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥੪॥
ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ ॥
ਜਿਸ ਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥੫॥੯॥

ਸੋਰਠਿ ਮਹਲਾ ੫ ਘਰੁ ੧ ਤਿਤੁਕੇ ੴ ਸਤਿਗੁਰ ਪ੍ਰਸਾਦਿ ॥
ਕਿਸ ਹਉ ਜਾਚੀ ਕਿਸ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥

ਸਤਿਪੁਰਖ! ਤੇਰੀ ਸੰਗਤ ਸਦਕਾ ਅੰਤਰਆਤਮਾ ਵਿਚ ਬ੍ਰਹਮ ਨੂੰ ਪਛਾਣ ਕੇ (ਆਤਮਿਕ) ਸੁਖ ਪ੍ਰਾਪਤ ਹੋ ਗਿਆ ਹੈ।੩। (ਹੇ ਪ੍ਰਭੂ!) ਜਿਨ੍ਹਾਂ ਉਪਰ ਤੇਰੀ ਕ੍ਰਿਪਾ ਹੋ ਗਈ ਹੈ, ਉਨ੍ਹਾਂ ਨੇ ਗੁਰੂ ਨੂੰ ਪ੍ਰਾਪਤ ਕਰਕੇ ਪੁਰਖ ਰਾਹੀਂ ਪਰਮ-ਪੁਰਖ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਨ ਤੋਲੇ ਜਾ ਸਕਣ ਵਾਲਾ ਸੁਖ ਸੁਤੇ ਸਿਧ ਪਾ ਲਿਆ ਹੈ, (ਉਹ) ਹਰ ਰੋਜ਼ ਪ੍ਰਭੂ (ਵਿਚ ਲਿਵ ਲਗਾ ਕੇ) ਜਾਗਦਾ ਰਹਿੰਦਾ ਹੈ।੪।੭।

**ਸੋਰਠਿ ਮਹਲਾ ੪**

ਹਰਿ ਨਾਲ ਪ੍ਰੀਤ ਰਾਹੀਂ (ਮੇਰਾ) ਮਨ ਅੰਦਰੋਂ ਵਿੰਨ੍ਹਿਆ ਗਿਆ ਹੈ, (ਹੁਣ) ਹਰਿ ਬਿਨਾ (ਮੇਰੇ ਕੋਲੋਂ) ਰਿਹਾ ਨਹੀਂ ਜਾ ਸਕਦਾ। ਜਿਵੇਂ ਮੱਛਲੀ ਜਲ ਤੋਂ ਬਿਨਾ ਮਰ ਜਾਂਦੀ ਹੈ, ਤਿਵੇਂ ਨਾਮ ਤੋਂ ਬਿਨਾ (ਮੈਂ) ਮਰ ਜਾਂਦਾ ਹਾਂ।੧। ਹੇ ਮੇਰੇ ਪ੍ਰਭੂ! ਕ੍ਰਿਪਾ ਪੂਰਵਕ (ਮੈਨੂੰ) ਹਰਿ-ਨਾਮ ਰੂਪ ਜਲ ਦਿਓ। ਮੈਂ ਆਪਣੇ ਅੰਦਰ ਦਿਨ ਰਾਤ ਨਾਮ ਮੰਗਦਾ ਹਾਂ, ਨਾਮ ਦੁਆਰਾ ਹੀ ਸ਼ਾਂਤੀ ਪਾਈ ਹੈ।ਰਹਾਉ। ਜਿਵੇਂ ਚਾਤ੍ਰਿਕ ਜਲ ਤੋਂ ਬਿਨਾ ਵਿਲਕਦਾ ਹੈ, ਬਿਨਾ (ਸ੍ਵਾਤੀ ਬੂੰਦ ਦੇ) ਜਲ ਤੋਂ (ਉਸ ਦੀ) ਪਿਆਸ ਨਹੀਂ ਜਾਂਦੀ, (ਤਿਵੇਂ) ਗੁਰੂ ਦੁਆਰਾ (ਸਾਧਕ ਨਾਮ ਰੂਪ) ਜਲ ਪ੍ਰਾਪਤ ਕਰਦਾ ਹੈ ਅਤੇ ਆਤਮਿਕ ਸੁਖ ਦੁਆਰਾ ਸੁਭਾਵਿਕ ਪ੍ਰੇਮ ਨਾਲ ਖਿੜ ਜਾਂਦਾ ਹੈ।੨। ਮਨਮੁਖ (ਵਿਅਕਤੀ) ਭੁਖੇ ਰਹਿੰਦੇ ਹਨ ਅਤੇ ਦਸਾਂ ਦਿਸ਼ਾਵਾਂ ਵਿਚ ਡੋਲਦੇ ਫਿਰਦੇ ਹਨ, (ਉਹ) ਨਾਮ ਤੋਂ ਬਿਨਾ ਦੁਖ ਪਾਉਂਦੇ ਰਹਿੰਦੇ ਹਨ। (ਉਹ) ਜੰਮਦੇ, ਮਰਦੇ ਅਤੇ ਫਿਰ ਜੂਨਾਂ ਵਿਚ ਆਉਂਦੇ ਹਨ, (ਉਨ੍ਹਾਂ ਨੂੰ ਪ੍ਰਭੂ ਦੀ) ਦਰਗਾਹ ਵਿਚ ਸਜ਼ਾ ਮਿਲਦੀ ਹੈ।੩। (ਹੇ ਪਰਮਾਤਮਾ! ਜੇ ਤੁਸੀਂ) ਕ੍ਰਿਪਾ ਕਰੋ ਤਾਂ (ਅਸੀਂ) ਹਰਿ ਦੇ ਗੁਣ ਗਾਈਏ ਅਤੇ ਹਰਿ ਦੇ (ਨਾਮ-)ਰਸ ਨੂੰ ਹਿਰਦੇ ਵਿਚ ਪ੍ਰਾਪਤ ਕਰੀਏ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਅਸਾਂ) ਨਿਮਾਣਿਆਂ ਉਤੇ ਦਇਆਲੂ ਹੋਏ ਹਨ ਅਤੇ (ਗੁਰੂ ਦੇ) ਸ਼ਬਦ ਦੁਆਰਾ ਤ੍ਰਿਸ਼ਨਾ ਬੁਝ ਗਈ ਹੈ।੪।੮।

**ਸੋਰਠਿ ਮਹਲਾ ੪ ਪੰਚਪਦਾ**

ਜੋ ਅਵਿਦਿਆ/ਅਗਿਆਨਤਾ (*ਅਚਰੁ*) ਖਾ ਲੈਂਦਾ ਹੈ, ਤਾਂ (ਉਸ ਨੂੰ ਆਤਮਿਕ) ਸਿੱਧੀ (ਸਫਲਤਾ) ਪ੍ਰਾਪਤ ਹੁੰਦੀ ਹੈ ਅਤੇ ਸਿੱਧੀ ਤੋਂ (ਸ਼ੁੱਧ) ਬੁੱਧੀ ਪਾਈਦੀ ਹੈ। (ਜਦੋਂ) ਪ੍ਰੇਮ ਦੇ ਤੀਰ ਤਨ/ਹਿਰਦੇ ਵਿਚ ਵਜਦੇ ਹਨ, ਤਾਂ (ਮਾਇਆਵੀ) ਭਰਮ ਕਟਿਆ ਜਾਂਦਾ ਹੈ।੧। ਹੇ ਮੇਰੇ ਗੋਬਿੰਦ! (ਤੁਸੀਂ) ਆਪਣੇ ਸੇਵਕ ਨੂੰ ਵਡਿਆਈ ਬਖ਼ਸ਼ੋ। ਗੁਰੂ ਦੀ ਮਤਿ ਰਾਹੀਂ (ਮੇਰੇ ਮਨ ਵਿਚ) ਰਾਮ-ਨਾਮ ਦਾ ਪ੍ਰਕਾਸ਼ ਕਰੋ, (ਤਾਂ ਜੋ ਮੈਂ) ਸਦਾ (ਤੁਹਾਡੀ) ਸ਼ਰਣ ਵਿਚ ਪਿਆ ਰਹਾਂ।ਰਹਾਉ। ਹੇ ਮੂਰਖ ਅਜਾਣ ਮਨ! (ਤੂੰ ਪ੍ਰਭੂ ਨੂੰ) ਯਾਦ ਕਰ (ਕਿਉਂਕਿ) ਇਹ ਸਾਰਾ ਸੰਸਾਰ ਆਣ-ਜਾਣ ਵਾਲਾ (ਅਰਥਾਤ ਜੰਮਣ ਮਰਨ ਵਾਲਾ) ਹੈ। ਹੇ ਹਰਿ ਜੀ! (ਮੇਰੇ ਉਤੇ) ਕ੍ਰਿਪਾ ਕਰੋ, ਗੁਰੂ ਨਾਲ ਮਿਲਾ ਦਿਓ, ਤਾਂ ਹੀ (ਮੈਂ) ਹਰਿ-ਨਾਮ ਵਿਚ ਸਮਾ ਸਕਦਾ ਹਾਂ।੨। (ਨਾਮ ਰੂਪ) ਵਸਤੂ ਜਿਸ ਦੀ ਹੈ, ਉਹੀ (ਇਸ ਬਾਰੇ) ਜਾਣਦਾ ਹੈ। ਜਿਸ ਨੂੰ ਦਿੰਦਾ ਹੈ, ਉਹੀ ਪ੍ਰਾਪਤ ਕਰਦਾ ਹੈ। (ਨਾਮ ਰੂਪ) ਵਸਤੂ ਬਹੁਤ ਅਨੂਪ, ਅਗਮ ਅਤੇ ਅਗੋਚਰ ਹੈ, (ਇਸ) ਨ ਸਮਝੀ ਜਾ ਸਕਣ ਵਾਲੀ (ਵਸਤੂ ਨੂੰ) ਪੂਰਾ ਗੁਰੂ ਸਮਝਾ ਦਿੰਦਾ ਹੈ।੩। ਜਿਸ ਨੇ ਇਸ (ਵਸਤੂ) ਨੂੰ ਚਖਿਆ ਹੈ, ਉਹੀ (ਇਸ ਦੇ ਸੁਆਦ ਨੂੰ) ਜਾਣ ਸਕਦਾ ਹੈ, (ਇਸ ਦਾ ਸੁਆਦ) ਗੁੰਗੇ ਦੀ ਮਿਠਿਆਈ (ਵਰਗਾ ਹੈ)। (ਨਾਮ ਰੂਪ) ਰਤਨ ਨੂੰ ਜੇ ਕੋਈ ਛੁਪਾ ਕੇ ਰਖਣਾ ਚਾਹੇ, (ਤਾਂ) ਲੁਕਾਇਆਂ ਲੁਕਦਾ ਨਹੀਂ ਹੈ।੪। ਹੇ ਪ੍ਰਭੂ! ਸਭ ਕੁਝ ਤੇਰਾ (ਪੈਦਾ ਕੀਤਾ ਹੋਇਆ ਹੈ), ਤੂੰ ਅੰਤਰਯਾਮੀ ਹੈਂ, ਤੂੰ ਸਭ ਦੀ ਸਾਰ ਲੈਣ ਵਾਲਾ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਜਿਸ ਨੂੰ (ਤੂੰ ਕ੍ਰਿਪਾ ਕਰਕੇ) ਦਾਤ ਬਖ਼ਸ਼ਦਾ ਹੈਂ, ਉਹੀ ਪ੍ਰਾਪਤ ਕਰਦਾ ਹੈ, ਹੋਰ ਕੋਈ (ਪ੍ਰਾਪਤ ਨਹੀਂ ਕਰ ਸਕਦਾ)।੫।੯।

**ਸੋਰਠਿ ਮਹਲਾ ੫ ਘਰੁ ੧ ਤਿਤੁਕੇ**

(ਹੇ ਪਰਮਾਤਮਾ!) ਮੈਂ ਕਿਸ ਪਾਸੋਂ ਯਾਚਨਾ ਕਰਾਂ, ਕਿਸ ਦੀ ਆਰਾਧਨਾ ਕਰਾਂ, ਜਦ ਸਭ

ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥
ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥੧॥
ਹਰਿ ਜੀਉ ਤੇਰੀ ਦਾਤੀ ਰਾਜਾ ॥
ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥
ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ ॥
ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬ ਹੀ ਜਾਈ ॥
ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥੨॥
ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥
ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥
ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥੩॥
ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥
ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥
ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥੪॥੧॥

ਸੋਰਠਿ ਮਹਲਾ ੫ ਘਰੁ ੧ ਚੌਤੁਕੇ ॥
ਗੁਰੁ ਗੋਵਿੰਦੁ ਸਲਾਹੀਐ ਭਾਈ ਮਨਿ ਤਨਿ ਹਿਰਦੈ ਧਾਰ ॥
ਸਾਚਾ ਸਾਹਿਬੁ ਮਨਿ ਵਸੈ ਭਾਈ ਏਹਾ ਕਰਣੀ ਸਾਰ ॥
ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਇ ਛਾਰ ॥
ਸਾਧਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰ ਅਧਾਰ ॥੧॥
ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥
ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥
ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ ॥
ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ ॥
ਆਵਣ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ ॥
ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥

ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ ॥
ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ ॥
ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ ॥
ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥੩॥
ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ ॥
ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ ॥
ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ ॥
ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥੨॥

ਕੋਈ (ਤੇਰਾ) ਪੈਦਾ ਕੀਤਾ ਹੋਇਆ ਹੈ। ਜੋ ਜੋ (ਕੋਈ ਦੁਨਿਆਵੀ ਤੌਰ 'ਤੇ) ਵੱਡਾ ਵਡੇਰਾ ਦਿਸਦਾ ਹੈ, ਉਹ ਉਹ ਮਿਟੀ ਵਿਚ ਰਲ ਜਾਵੇਗਾ। (ਪ੍ਰਭੂ) ਨਿਰਭੈ, ਨਿਰਾਕਾਰ ਅਤੇ ਸੰਸਾਰ ਦੇ (ਜਨਮ-ਮਰਨ ਨੂੰ) ਮਿਟਾਉਣ ਵਾਲਾ ਹੈ, (ਉਹ) ਸਭ ਸੁਖ ਅਤੇ ਨੌਂ ਨਿਧੀਆਂ ਦੇਣ ਵਾਲਾ ਹੈ।੧। ਹੇ ਹਰਿ ਜੀ! (ਮੈਂ) ਤੇਰੀ ਦਿੱਤੀ ਹੋਈ ਦਾਤ ਨਾਲ ਰਜਦਾ ਹਾਂ। (ਮੈਂ ਕਿਸੇ) ਵਿਚਾਰੇ ਮਨੁੱਖ ਦੀ ਕਿਉਂ ਸਰਾਹਨਾ ਕਰਾਂ? (ਮੈਨੂੰ) ਉਸ ਦੀ ਕੀ ਮੁਥਾਜੀ ਹੈ।ਰਹਾਉ। ਜਿਸ (ਸਾਧਕ) ਨੇ ਹਰਿ ਨੂੰ ਧਿਆਇਆ ਹੈ, ਸਭ ਕੁਝ ਉਸ ਦਾ (ਹੋ ਗਿਆ ਹੈ), ਉਸ ਦੀ (ਸਭ) ਭੁਖ ਦੂਰ ਹੋ ਗਈ ਹੈ। (ਉਸ) ਸੁਖਦਾਤੇ ਪ੍ਰਭੂ ਨੇ ਅਜਿਹਾ ਧਨ ਦਿੱਤਾ ਹੈ, (ਜੋ) ਕਦੇ ਵੀ ਮੁਕਦਾ ਨਹੀਂ ਹੈ। (ਜਦੋਂ) ਸਤਿਗੁਰੂ ਨੇ ਆਪਣੇ ਨਾਲ ਮੇਲ ਕੇ (ਪ੍ਰਭੂ ਨਾਲ) ਮਿਲਾ ਦਿੱਤਾ ਹੈ, (ਤਾਂ) ਆਨੰਦ ਪ੍ਰਾਪਤ ਹੋ ਗਿਆ ਹੈ ਅਤੇ ਸੁਖ ਪੂਰਵਕ ਸਹਿਜ ਅਵਸਥਾ ਵਿਚ ਸਮਾ ਗਿਆ ਹਾਂ।੨। ਹੇ ਮਨ! (ਤੂੰ) ਨਾਮ ਜਪ, ਨਾਮ ਦੀ ਆਰਾਧਨਾ ਕਰ ਅਤੇ ਹਰ ਰੋਜ਼ ਨਾਮ ਦਾ ਬਖਾਨ ਕਰਦਾ ਰਹਿ। ਸਾਧਾਂ ਸੰਤਾਂ ਦਾ ਉਪਦੇਸ਼ ਸੁਣ, (ਇਸ ਨਾਲ) ਜਮ ਦੀ ਸਾਰੀ ਮੁਥਾਜੀ ਖ਼ਤਮ ਹੋ ਜਾਂਦੀ ਹੈ। ਜਿਨ੍ਹਾਂ ਉਤੇ ਮੇਰਾ ਪ੍ਰਭੂ ਕ੍ਰਿਪਾਲ ਹੋਇਆ ਹੈ, ਉਹ ਗੁਰੂ ਦੀ ਬਾਣੀ ਨਾਲ ਜੁੜ ਗਏ ਹਨ।੩। ਹੇ ਪ੍ਰਭੂ! ਤੇਰੀ ਕੀਮਤ ਕੌਣ ਪਾ ਸਕਦਾ ਹੈ, ਤੂੰ ਸਭ ਜੀਵਾਂ ਉਤੇ ਦਇਆ ਕਰਨ ਵਾਲਾ ਹੈਂ। (ਇਸ ਸੰਸਾਰ ਵਿਚ) ਸਭ ਕੁਝ ਤੇਰਾ ਕੀਤਾ ਹੋਇਆ ਹੀ ਵਰਤਦਾ ਹੈ। ਹੇ ਗੋਪਾਲ! ਅਸੀਂ ਬਾਲਕ ਕੀ (ਕਰ ਸਕਦੇ) ਹਾਂ। (ਹੇ ਪ੍ਰਭੂ!) ਨਾਨਕ ਤੇਰਾ ਦਾਸ ਹੈ, (ਮੇਰੀ ਉਸ ਤਰ੍ਹਾਂ) ਰਖਿਆ ਕਰੋ, ਜਿਵੇਂ ਪਿਤਾ, ਪੁੱਤਰ ਉਪਰ ਕ੍ਰਿਪਾਲੂ (ਹੋ ਕੇ ਉਸ ਦੀ ਰਖਿਆ ਕਰਦਾ ਹੈ)।੪।੧।

**ਸੋਰਠਿ ਮਹਲਾ ੫ ਘਰੁ ੧ ਚੌਤੁਕੇ**

ਹੇ ਭਾਈ! ਗੁਰੂ ਗੋਬਿੰਦ ਦੀ ਸਰਾਹਨਾ ਕਰਨੀ ਚਾਹੀਦੀ ਹੈ (ਅਤੇ ਉਸ ਨੂੰ) ਮਨ, ਤਨ ਅਤੇ ਹਿਰਦੇ ਵਿਚ ਧਾਰਣਾ (ਚਾਹੀਦਾ ਹੈ)। ਹੇ ਭਾਈ! ਸੱਚਾ ਸਾਹਿਬ ਮਨ ਵਿਚ ਵਸਿਆ ਰਹੇ, ਇਹ (ਸਭ ਤੋਂ) ਉਤਮ ਕਰਣੀ ਹੈ। ਹੇ ਭਾਈ! ਜਿਸ ਸ਼ਰੀਰ/ਹਿਰਦੇ ਵਿਚ ਨਾਮ ਪੈਦਾ ਨਹੀਂ ਹੁੰਦਾ, ਉਹ ਸ਼ਰੀਰ ਸੁਆਹ ਹੋਇਆ ਸਮਝੋ। ਹੇ ਭਾਈ! (ਮੈਂ) ਸਾਧਾਂ ਦੀ ਸੰਗਤ ਤੋਂ ਵਾਰਿਆ ਜਾਂਦਾ ਹਾਂ, ਜਿਨ੍ਹਾਂ ਦਾ ਆਧਾਰ ਇਕ ਪ੍ਰਭੂ ਹੀ ਹੈ।੧। ਹੇ ਭਾਈ! ਉਸ ਸਤਿਸਰੂਪ (ਪ੍ਰਭੂ) ਨੂੰ ਆਰਾਧਣਾ ਚਾਹੀਦਾ ਹੈ, ਜਿਸ ਤੋਂ (ਸੰਸਾਰ ਦੀ) ਸਭ ਚੀਜ਼ ਹੋਂਦ ਵਿਚ ਆਈ ਹੈ। ਹੇ ਭਾਈ! ਪੂਰੇ ਗੁਰੂ ਨੇ ਸੋਝੀ ਕਰਾ ਦਿੱਤੀ ਹੈ, ਉਸ (ਪ੍ਰਭੂ) ਤੋਂ ਬਿਨਾ ਹੋਰ ਕੋਈ ਨਹੀਂ ਹੈ।ਰਹਾਉ। ਹੇ ਭਾਈ! ਨਾਮ ਤੋਂ ਵਾਂਝੇ (ਵਿਅਕਤੀ ਮਾਇਆਵੀ ਲੋਭਾਂ ਵਿਚ) ਸੜਦੇ ਹੋਏ ਮਰਦੇ ਹਨ, (ਉਨ੍ਹਾਂ ਦੀ) ਗਿਣਤੀ ਨਹੀਂ ਗਿਣੀ ਜਾਂਦੀ। ਹੇ ਭਾਈ! ਬਿਨਾ ਸੱਚੇ (ਪ੍ਰਭੂ) ਦੇ ਪਵਿਤਰਤਾ ਨਹੀਂ ਪਾਈ ਜਾ ਸਕੀਦੀ, ਸੱਚਾ (ਪ੍ਰਭੂ) ਅਗਮ ਸੁਆਮੀ ਹੈ। ਹੇ ਭਾਈ! ਦੁਨਿਆਵੀ ਮਾਣ ਝੂਠਾ ਹੈ, ਜਨਮ ਮਰਨ (ਦਾ ਚੱਕਰ) ਸਮਾਪਤ ਨਹੀਂ ਹੁੰਦਾ। ਹੇ ਭਾਈ! ਗੁਰੂ ਨਾਮ ਦੀ ਇਕ ਕਣੀ ਪ੍ਰਦਾਨ ਕਰਕੇ ਕਰੋੜਾਂ ਨੂੰ ਤਾਰ ਦਿੰਦਾ ਹੈ।੨।

ਹੇ ਭਾਈ! (ਮੈਂ) ਸਿਮ੍ਰਿਤੀਆਂ ਅਤੇ ਸ਼ਾਸਤ੍ਰਾਂ ਨੂੰ ਵਿਚਾਰ ਲਿਆ ਹੈ ਕਿ ਸਤਿਗੁਰੂ ਤੋਂ ਬਿਨਾ (ਮਾਇਆਵੀ) ਭਰਮ ਦੂਰ ਨਹੀਂ ਹੁੰਦਾ। ਹੇ ਭਾਈ! ਅਨੇਕ ਕਰਮ ਕਰ ਕਰ ਕੇ ਥਕ ਗਿਆ ਹਾਂ, (ਪਰ) ਫਿਰ ਫਿਰ ਬੰਧਨ ਪੈ ਜਾਂਦੇ ਹਨ। (ਮੈਂ) ਚਾਰੇ ਤਰਫ਼ਾਂ ਘੋਖ ਲਈਆਂ ਹਨ, ਸਤਿਗੁਰੂ ਤੋਂ ਬਿਨਾ ਕੋਈ ਥਾਂ ਨਹੀਂ ਹੈ। ਹੇ ਭਾਈ! ਵੱਡੇ ਭਾਗਾਂ ਕਰਕੇ (ਜਿਸ ਨੇ) ਗੁਰੂ ਪਾ ਲਿਆ ਹੈ, (ਉਹ) ਹਰਿ ਹਰਿ ਨਾਮ ਦੀ ਆਰਾਧਨਾ ਕਰਦਾ ਹੈ।੩। ਹੇ ਭਾਈ! ਸਤਿਸਰੂਪ (ਪ੍ਰਭੂ) ਸਦਾ ਨਿਰਮਲ ਹੈ (ਅਤੇ ਉਸ ਦੀ) ਸੱਚੀ ਉਸਤਤ ਵੀ ਪਵਿਤਰ ਹੈ। ਹੇ ਭਾਈ! ਜਿਸ ਉਪਰ ਪ੍ਰਭੂ ਕ੍ਰਿਪਾ ਕਰਦਾ ਹੈ, ਉਸ ਨੂੰ ਹੀ (ਪ੍ਰਭੂ ਦੀ ਉਸਤਤ ਕਰਨੀ) ਨਸੀਬ ਹੁੰਦੀ ਹੈ। ਕਰੋੜਾਂ ਵਿਚ ਕੋਈ ਕੋਈ ਵਿਰਲਾ ਹੀ ਅਜਿਹਾ ਵਿਅਕਤੀ ਮਿਲਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਸੁਣ, (ਜੋ) ਸੱਚੇ ਨਾਮ ਵਿਚ ਰੰਗਿਆ ਹੋਇਆ ਹੈ, (ਉਸ ਦਾ) ਮਨ ਅਤੇ ਤਨ ਨਿਰਮਲ ਹੋ ਜਾਂਦੇ ਹਨ।੪।੨।

ਸੋਰਠਿ ਮਹਲਾ ੫ ਦੁਤੁਕੇ ॥
ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥
ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ ॥੧॥
ਮਾਧਵੇ ਐਸੀ ਦੇਹੁ ਬੁਝਾਈ ॥
ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ ॥ ਰਹਾਉ ॥
ਰੇ ਮਨ ਮੁਗਧ ਅਚੇਤ ਚੰਚਲ ਚਿਤ ਤੁਮ ਐਸੀ ਰਿਦੈ ਨ ਆਈ ॥
ਪ੍ਰਾਨਪਤਿ ਤਿਆਗਿ ਆਨ ਤੂ ਰਚਿਆ ਉਰਝਿਓ ਸੰਗਿ ਬੈਰਾਈ ॥੨॥
ਸੋਗੁ ਨ ਬਿਆਪੈ ਆਪੁ ਨ ਥਾਪੈ ਸਾਧਸੰਗਤਿ ਬੁਧਿ ਪਾਈ ॥
ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥੩॥
ਕੋਟਿ ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ ॥
ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ ॥੪॥੩॥

ਸੋਰਠਿ ਮਹਲਾ ੫ ॥
ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥੧॥
ਰੇ ਨਰ ਕਾਹੇ ਪਪੋਰਹੁ ਦੇਹੀ ॥
ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥
ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥
ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥
ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥
ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥੩॥
ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ ॥
ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥੪॥੪॥

ਸੋਰਠਿ ਮਹਲਾ ੫ ॥
ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥
ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥
ਅਪੁਨੇ ਸਤਿਗੁਰ ਕੈ ਬਲਿਹਾਰੈ ॥
ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ ਰਹਾਉ ॥
ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥
ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥
ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥
ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥

**ਸੋਰਠਿ ਮਹਲਾ ੫ ਦੁਤੁਕੇ**

(ਹੇ ਭਾਈ !) ਜਦ ਤਕ ਇਹ (ਮਨੁੱਖ) ਮੋਹ ਅਤੇ ਨਿਰਮੋਹ (ਦੀ ਭਾਵਨਾ ਆਪਣੇ ਮਨ ਵਿਚ) ਪਾਲਦਾ ਹੈ, ਤਦ ਤਕ (ਪ੍ਰਭੂ ਨੂੰ) ਮਿਲਣਾ ਦੂਰ ਦੀ ਗੱਲ ਹੁੰਦੀ ਹੈ। (ਜਦ ਤਕ ਇਹ) ਆਪਣੇ ਅਤੇ ਬੇਗਾਨੇ ਵਾਲਾ ਵਿਚਾਰ ਕਰਦਾ ਹੈ, ਤਦ ਤਕ (ਉਸ ਅਤੇ ਹਰਿ) ਵਿਚਾਲੇ ਦ੍ਵੈਤ-ਭਾਵਨਾ (*ਖਿਧਾਈ*) (ਬਣੀ ਰਹਿੰਦੀ ਹੈ)।੧। ਹੇ ਪ੍ਰਭੂ ! ਅਜਿਹੀ ਸੋਝੀ ਬਖ਼ਸ਼ (ਕਿ ਮੈਂ) ਸਾਧ/ਗੁਰੂ ਦੀ ਸੇਵਾ ਕਰਾਂ, (ਉਸ ਦੇ) ਚਰਨਾਂ ਦੀ ਓਟ ਨੂੰ ਪਕੜੀ ਰਖਾਂ (ਅਤੇ ਮੈਨੂੰ ਉਹ) ਛਿਣ ਭਰ ਲਈ ਵੀ ਨ ਵਿਸਰੇ ।ਰਹਾਉ। ਹੇ ਮੂਰਖ ਮਨ ! ਹੇ ਨਾਸਮਝ ਚੰਚਲ ਚਿਤ ! ਤੇਰੇ ਹਿਰਦੇ ਵਿਚ ਇਹੋ ਜਿਹੀ (ਗੱਲ) ਨਹੀਂ ਆਈ ਕਿ ਤੂੰ ਪ੍ਰਾਣਾਂ ਦੇ ਮਾਲਕ (ਪ੍ਰਭੂ) ਨੂੰ ਛਡ ਕੇ ਹੋਰਾਂ (ਦੇ ਮੋਹ ਵਿਚ) ਫਸਿਆ ਹੋਇਆ ਹੈਂ ਅਤੇ (ਵਿਕਾਰਾਂ ਆਦਿ) ਵੈਰੀਆਂ ਦੀ ਸੰਗਤ ਵਿਚ ਉਲਝਿਆ ਪਿਆ ਹੈਂ ।੨। (ਮੈਂ) ਸਾਧ-ਸੰਗਤ ਵਿਚੋਂ ਇਹ ਬੁੱਧੀ ਪ੍ਰਾਪਤ ਕੀਤੀ ਕਿ (ਜੇ) ਅਪਣਤ ਨ ਧਾਰੀਏ, (ਤਾਂ) ਦੁਖ ਨਹੀਂ ਹੁੰਦਾ। ਸਾਕਤ (ਵਿਅਕਤੀ) ਦਾ ਬੋਲਣਾ ਇਉਂ ਸਮਝੋ ਜਿਉਂ ਹਵਾ ਦਾ ਝੋਂਕਾ ਹੈ ।੩। ਇਹ ਮਨ ਕਰੋੜਾਂ ਪਾਪਾਂ ਨਾਲ ਢਕਿਆ ਹੋਇਆ ਹੈ, (ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! ਮੈਂ ਗ਼ਰੀਬ (ਤੇਰੀ) ਸ਼ਰਣ ਵਿਚ ਆਇਆ ਹਾਂ, (ਮੇਰੇ ਕਰਮਾਂ ਦਾ) ਸਾਰਾ ਲੇਖਾ ਖ਼ਤਮ ਕਰ ਦਿਓ ।੪।੩।

**ਸੋਰਠਿ ਮਹਲਾ ੫**

(ਹੇ ਜਿਗਿਆਸੂ !) ਪੁੱਤਰ, ਪਤਨੀ, ਘਰ ਦੇ ਲੋਕ ਅਤੇ ਇਸਤਰੀਆਂ (ਆਦਿ ਸਭ) ਮਾਇਆ ਦੇ ਸਾਕ-ਸੰਬੰਧੀ ਹਨ। ਅੰਤ ਸਮੇਂ (ਤੇਰੇ ਪਾਸ) ਕੋਈ ਖੜਾ ਨਹੀ ਹੋਏਗਾ, ਸਭ ਝੂਠੇ ਸਨੇਹੀ ਹਨ ।੧। ਹੇ ਮਨੁੱਖ ! ਕਿਸ ਲਈ ਸ਼ਰੀਰ ਨੂੰ ਪਾਲਦਾ (*ਪਪੋਰਹੁ*) ਹੈਂ। (ਇਹ ਸ਼ਰੀਰ) ਧੂੰਏਂ ਦੇ ਬਦਲ ਵਾਂਗ ਉਡ ਪੁਡ ਜਾਏਗਾ। (ਇਸ ਲਈ) ਇਕ ਪਿਆਰੇ ਰਾਮ ਦਾ ਭਜਨ ਕਰੋ ।ਰਹਾਉ। (ਅੰਤ ਲਈ) ਤਿੰਨ ਤਰ੍ਹਾਂ ਦੀਆਂ ਸਥਿਤੀਆਂ ਮਿਥ ਕੇ (ਇਹ) ਸ਼ਰੀਰ ਬਣਾਇਆ ਗਿਆ ਹੈ—ਜਲ (ਵਿਚ ਪ੍ਰਵਾਹਿਤ ਕਰਨਾ), ਕੁਤਿਆਂ (ਆਦਿ ਜਾਨਵਰਾਂ ਅਗੇ ਸੁਟਣਾ) ਅਤੇ (ਅਗਨੀ ਵਿਚ) ਭਸਮ ਕਰਨਾ। (ਆਪਣੇ ਆਪ ਨੂੰ) ਅਮਰ ਸਮਝ ਕੇ (ਮਨੁੱਖ ਸੰਸਾਰ ਰੂਪ) ਘਰ ਵਿਚ ਬੈਠਾ ਹੈ ਅਤੇ ਕਰਣ ਕਾਰਣ ਸਮਰਥ (ਪ੍ਰਭੂ) ਨੂੰ ਭੁਲਾਇਆ ਹੋਇਆ ਹੈ ।੨। (ਪ੍ਰਭੂ ਨੇ) ਅਨੇਕ ਤਰ੍ਹਾਂ ਦੇ ਮਣਕਿਆਂ ਦੇ (ਸ਼ਰੀਰ) ਸਾਜੇ ਹਨ (ਅਤੇ ਪ੍ਰਾਣਾਂ ਦੇ) ਕੱਚੇ ਧਾਗੇ ਨਾਲ (ਮਣਕਿਆਂ ਨੂੰ) ਪਰੋਇਆ ਹੈ। ਹੇ ਵਿਚਾਰੇ ਮਨੁੱਖ ! (ਪ੍ਰਾਣ ਰੂਪ) ਕੱਚਾ ਸੂਤਰ ਟੁਟ ਜਾਏਗਾ, ਫਿਰ ਪਿਛੋਂ ਪਛਤਾਏਂਗਾ ।੩। (ਹੇ ਭਾਈ !) ਜਿਸ ਨੇ ਤੈਨੂੰ ਸਿਰਜਿਆ ਹੈ (ਅਤੇ ਫਿਰ) ਸਿਰਜ ਕੇ ਸਵਾਰਿਆ ਹੈ, ਉਸ ਨੂੰ ਦਿਨ ਰਾਤ ਧਿਆਉਂਦਾ ਰਹਿ। ਦਾਸ ਨਾਨਕ ਉਪਰ ਪ੍ਰਭੂ ਨੇ ਕ੍ਰਿਪਾ ਕੀਤੀ ਹੈ, (ਇਸ ਲਈ) ਮੈਂ ਸਤਿਗੁਰੂ ਦੀ ਓਟ ਪਕੜ ਲਈ ਹੈ ।੪।੪।

**ਸੋਰਠਿ ਮਹਲਾ ੫**

ਵੱਡੇ ਭਾਗਾਂ ਕਰਕੇ ਪੂਰਾ ਗੁਰੂ ਮਿਲਿਆ ਹੈ ਅਤੇ ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ। (ਸੰਕਟ ਵੇਲੇ) ਕੋਈ ਹੋਰ ਦੂਜਾ (ਸਹਾਇਤਾ ਲਈ) ਪਹੁੰਚਣ ਵਾਲਾ ਨਹੀਂ ਹੈ, (ਮੈਨੂੰ ਕੇਵਲ) ਆਪਣੇ ਸੁਆਮੀ (ਪ੍ਰਭੂ) ਦਾ ਭਰੋਸਾ ਹੈ ।੧। ਮੈਂ ਆਪਣੇ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ। (ਉਸ ਦੀ ਮਿਹਰ ਨਾਲ) ਅਗੇ ਸੁਖ ਅਤੇ ਪਿਛੇ ਵੀ ਸੁਖ ਹੈ ਅਤੇ ਸਾਡੇ ਘਰ ਵਿਚ ਸਹਿਜ ਆਨੰਦ (ਦੀ ਅਵਸਥਾ ਬਣੀ ਹੋਈ) ਹੈ ।ਰਹਾਉ। (ਪ੍ਰਭੂ) ਅੰਤਰਯਾਮੀ (ਅਤੇ ਸਭ ਕੁਝ) ਕਰਨ ਵਾਲਾ ਹੈ, ਉਹੀ ਸਾਡਾ ਮਾਲਕ ਹੈ। (ਅਸੀਂ) ਗੁਰੂ ਦੇ ਚਰਨਾਂ ਨਾਲ ਲਗ ਕੇ ਨਿਰਭੈ ਹੋ ਗਏ ਹਾਂ, (ਸਾਨੂੰ) ਇਕ ਰਾਮ-ਨਾਮ ਦਾ ਆਸਰਾ ਹੈ ।੨। (ਉਸ) ਅਕਾਲ ਮੂਰਤਿ ਪ੍ਰਭੂ ਦਾ ਦਰਸ਼ਨ ਫਲਦਾਇਕ ਹੈ, (ਉਹ ਪ੍ਰਭੂ ਹੁਣ) ਹੈ, (ਭੂਤ-ਕਾਲ ਵਿਚ) ਸੀ (ਅਤੇ ਭਵਿਸ਼-ਕਾਲ ਵਿਚ) ਹੋਣ ਵਾਲਾ ਵੀ ਹੈ। ਉਹ ਆਪਣੇ ਸੇਵਕਾਂ ਨੂੰ ਗਲ ਨਾਲ ਲਗਾ ਕੇ ਰਖਦਾ ਹੈ ਅਤੇ ਆਪਣੀ ਪ੍ਰੀਤ (ਕਰਨ ਵਾਲਿਆਂ ਨੂੰ)

ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥
ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥

ਸੋਰਠਿ ਮਹਲਾ ੫ ॥
ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥
ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥
ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥
ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥
ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥
ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥
ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥
ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥੩॥
ਸੁਣਿ ਬੇਨੰਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥
ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥੪॥੬॥

ਸੋਰਠਿ ਮਹਲਾ ੫ ॥
ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥
ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥
ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ ਰਹਾਉ ॥
ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥
ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥੨॥
ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥
ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥੩॥
ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥
ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥੪॥੭॥

ਸੋਰਠਿ ਮਹਲਾ ੫ ਘਰੁ ੧ ॥
ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ ਆਸ ਪੁਜਾਈ ॥
ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥
ਤੇਰੀ ਅਕਥ ਕਥਾ ਕਥਨੁ ਨ ਜਾਈ ॥
ਗੁਣ ਨਿਧਾਨ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥
ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥
ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥੨॥

ਪਿਆਰਾ ਹੈ।੩। (ਗੁਰੂ ਦੀ) ਵੱਡੀ ਵਡਿਆਈ ਹੈ ਅਤੇ ਅਸਚਰਜਮਈ ਸ਼ੋਭਾ ਹੈ, (ਉਸ ਕਰਕੇ ਮੇਰਾ ਜੀਵਨ ਰੂਪ) ਕਾਰਜ ਸਫਲ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਪੂਰਾ ਗੁਰੂ ਮਿਲ ਪਿਆ ਹੈ ਅਤੇ ਸਾਰੇ ਦੁਖ ਨਸ਼ਟ ਹੋ ਗਏ ਹਨ।੪।੫।

**ਸੋਰਠਿ ਮਹਲਾ ੫**

ਸੁਖੀ (ਵਿਅਕਤੀ) ਨੂੰ ਸਭ ਸੁਖੀ ਦਿਸਦੇ ਹਨ ਅਤੇ ਰੋਗੀ (ਵਿਅਕਤੀ) ਦੇ ਭਾਣੇ ਸਭ ਰੋਗੀ ਹੀ ਹਨ। ਕਰਨ ਕਰਾਵਨ ਵਾਲਾ ਪ੍ਰਭੂ (ਆਪ ਹੀ ਹੈ) ਅਤੇ ਸੰਜੋਗ (ਬਣਾਉਣ ਦੀ ਜੁਗਤ ਉਸ ਨੇ) ਆਪਣੇ ਹੱਥ ਵਿਚ ਹੀ ਰਖੀ ਹੋਈ ਹੈ।੧। ਹੇ ਮੇਰੇ ਮਨ! ਜਿਸ (ਵਿਅਕਤੀ) ਨੇ ਆਪਣਾ ਭਰਮ ਦੂਰ ਕਰ ਦਿੱਤਾ ਹੈ ਅਤੇ ਜਿਸ ਨੇ ਸਰਬਤ੍ਰ ਬ੍ਰਹਮ ਨੂੰ (ਵਿਆਪਕ) ਮੰਨ ਲਿਆ ਹੈ, ਉਸ ਦੇ ਭਾਣੇ ਕੋਈ (ਜੀਵ) ਵੀ ਭੁਲਿਆ ਹੋਇਆ ਨਹੀਂ ਹੈ।ਰਹਾਉ। ਜਿਸ (ਵਿਅਕਤੀ) ਦਾ ਮਨ ਸੰਤ ਦੇ ਸੰਗ ਕਰਕੇ ਠੰਡਾ ਹੋ ਗਿਆ ਹੈ, ਉਹ ਸਾਰੀ (ਸ੍ਰਿਸ਼ਟੀ) ਨੂੰ ਠੰਡਾ ਸਮਝਦਾ ਹੈ। ਜਿਸ ਦਾ ਮਨ ਹਉਮੈ ਰੋਗ ਵਿਚ ਫਸਿਆ ਹੋਇਆ ਹੈ, ਉਹ ਜੰਮਦਾ ਮਰਦਾ ਹੋਇਆ ਵਿਰਲਾਪ ਕਰਦਾ ਹੈ।੨। ਜਿਨ੍ਹਾਂ ਦੀਆਂ ਅੱਖਾਂ ਵਿਚ ਗਿਆਨ ਦਾ ਸੁਰਮਾ ਪਿਆ ਹੈ, ਉਨ੍ਹਾਂ ਨੂੰ ਸਭ ਪ੍ਰਗਟ ਹੋ ਜਾਂਦਾ ਹੈ। (ਪਰ) ਅਗਿਆਨੀ (ਮਨੁੱਖ) ਨੂੰ ਹਨੇਰੇ ਵਿਚ (ਕੁਝ ਵੀ) ਸੁਝਦਾ ਨਹੀਂ ਹੈ, ਬਾਰ ਬਾਰ ਭਟਕਦਾ ਰਹਿੰਦਾ ਹੈ।੩। ਨਾਨਕ (ਦਾ ਕਥਨ ਹੈ ਕਿ ਹੇ ਮੇਰੇ) ਆਪਣੇ ਸੁਆਮੀ! (ਮੇਰੀ) ਬੇਨਤੀ ਸੁਣ, (ਮੈਂ) ਇਹ ਸੁਖ ਮੰਗਦਾ ਹਾਂ ਕਿ ਜਿਥੇ ਸਾਧੂ-ਜਨ ਤੇਰਾ ਕੀਰਤਨ ਕਰਦਾ ਹੋਵੇ, ਉਥੇ ਮੇਰਾ ਮਨ ਲਗਿਆ ਰਹੇ।੪।੬।

**ਸੋਰਠਿ ਮਹਲਾ ੫**

(ਜਦੋਂ ਕੋਈ ਵਿਅਕਤੀ ਆਪਣਾ) ਤਨ, ਧਨ ਅਤੇ ਮਨ ਸੰਤਾਂ (ਦੇ ਅਰਪਿਤ ਕਰ) ਦਿੰਦਾ ਹੈ, ਅਤੇ ਸੰਤਾਂ ਦੀ ਕ੍ਰਿਪਾ ਨਾਲ ਹਰਿ-ਨਾਮ ਦੀ ਆਰਾਧਨਾ ਕਰਦਾ ਹੈ, ਤਦੋਂ ਸਭ ਸੁਖ ਹੀ ਸੁਖ ਹੋ ਜਾਂਦਾ ਹੈ।੧। ਸੰਤਾਂ ਤੋਂ ਬਿਨਾ ਹੋਰ ਕੋਈ ਦੂਜਾ ਦਾਤ ਦੇਣ ਵਾਲਾ ਨਹੀਂ ਹੈ। ਜੋ ਜੋ ਵਿਅਕਤੀ ਸਾਧੂ/ਗੁਰੂ ਦੀ ਸ਼ਰਣ ਵਿਚ ਪੈਂਦਾ ਹੈ, (ਉਸ ਨੂੰ ਭਵ-ਸਾਗਰ) ਤਰਨ ਯੋਗ ਕਰ ਦਿੱਤਾ ਜਾਂਦਾ ਹੈ।ਰਹਾਉ। (ਹੇ ਜਿਗਿਆਸੂ! ਪ੍ਰਭੂ ਦੇ) ਭਗਤ ਦੀ ਸੇਵਾ ਕਰਨ ਨਾਲ ਕਰੋੜਾਂ ਪਾਪ ਮਿਟ ਜਾਂਦੇ ਹਨ, (ਇਸ ਲਈ ਉਨ੍ਹਾਂ ਦੇ ਸੰਪਰਕ ਵਿਚ ਰਹਿ ਕੇ) ਹਰਿ ਦੇ ਗੁਣਾਂ ਦਾ ਰਸ-ਮਈ ਕੀਰਤਨ ਕਰਨਾ ਚਾਹੀਦਾ ਹੈ। (ਇਸ ਤਰ੍ਹਾਂ ਨਾਲ) ਇਸ ਲੋਕ ਵਿਚ ਸੁਖ ਮਿਲਦਾ ਹੈ ਅਤੇ ਅਗੇ (ਈਸ਼ਵਰੀ ਦਰਗਾਹ ਵਿਚ) ਮੁਖ ਉਜਲਾ ਹੁੰਦਾ ਹੈ। (ਅਜਿਹੇ) ਸੇਵਕ ਦਾ ਸੰਗ ਵਡਿਆਂ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦਾ ਹੈ।੨। ਸੰਤ-ਜਨਾਂ ਦੀ ਕਿਤਨੀ ਕੁ ਉਪਮਾ ਕੀਤੀ ਜਾਏ (ਕਿਉਂਕਿ) ਜੀਭ ਇਕ ਹੈ ਅਤੇ ਸੰਤ ਲੋਕ ਅਨੇਕ ਗੁਣਾਂ ਨਾਲ ਭਰੇ ਪਏ ਹੈ। ਅਗਮ, ਅਗੋਚਰ ਅਤੇ ਸਦਾ ਅਵਿਨਾਸ਼ੀ (ਪ੍ਰਭੂ) ਨੂੰ ਸੰਤਾਂ ਦੀ ਸ਼ਰਣ ਵਿਚ ਪੈਣ ਨਾਲ ਪਾ ਲਈਦਾ ਹੈ।੩। ਨਾਨਕ (ਦਾ ਕਥਨ ਹੈ ਕਿ ਮੈਂ) ਗੁਣ-ਹੀਨ, ਨੀਚ, ਅਨਾਥ ਅਤੇ ਅਪਰਾਧੀ ਹਾਂ, (ਪਰ ਮੇਰੇ ਮਨ ਵਿਚ) ਸੰਤਾਂ ਦੀ ਓਟ ਹੈ। (ਮੈਂ) ਘਰ ਦੇ ਮੋਹ ਦੇ ਖੂਹ ਵਿਚ ਡੁਬ ਰਿਹਾ ਹਾਂ, (ਕ੍ਰਿਪਾ ਪੂਰਵਕ ਮੇਰੀ ਤੋੜ) ਨਿਭਾ ਦਿਓ।੪।੭।

**ਸੋਰਠਿ ਮਹਲਾ ੫ ਘਰੁ ੧**

ਹੇ ਕਰਤਾ ਪੁਰਖ! ਜਿਸ ਦੇ ਹਿਰਦੇ ਵਿਚ ਤੂੰ ਵਸ ਗਿਆ ਹੈਂ, ਉਸ ਦੀ ਤੂੰ ਆਸ ਪੂਰੀ ਕਰ ਦਿੱਤੀ ਹੈ। ਤੂੰ ਆਪਣੇ ਦਾਸ ਨੂੰ ਕਦੇ ਨਹੀਂ ਭੁਲਦਾ, (ਕਿਉਂਕਿ ਉਸ ਨੂੰ ਤੇਰੇ) ਚਰਣਾਂ ਦੀ ਧੂੜ ਚੰਗੀ ਲਗਦੀ ਹੈ।੧। (ਹੇ ਪ੍ਰਭੂ!) ਤੇਰੀ ਅਕਥ ਕਥਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਹੇ ਗੁਣਾਂ ਦੇ ਖ਼ਜ਼ਾਨੇ! ਹੇ ਸੁਖਾਂ ਦੇ ਦਾਤੇ! ਹੇ ਸੁਆਮੀ, (ਤੇਰੀ) ਵਡਿਆਈ ਸਭ ਤੋਂ ਉੱਚੀ ਹੈ।ਰਹਾਉ। ਪ੍ਰਾਣੀ ਉਹੀ ਉਹੀ ਕਰਮ ਕਰਦਾ ਹੈ, ਜਿਹੋ ਜਿਹੀ (ਲਿਖਤ) ਤੁਸੀਂ (ਉਸ ਦੇ ਭਾਗਾਂ ਵਿਚ) ਲਿਖ ਕੇ ਪਾ ਦਿੱਤੀ ਹੈ। ਸੇਵਕ ਨੂੰ ਤੁਸੀਂ ਸੇਵਾ ਕਰਨ (ਦੀ ਦਾਤ) ਬਖ਼ਸ਼ੀ ਹੈ, (ਉਹ ਤੇਰਾ) ਦਰਸ਼ਨ ਵੇਖ ਕੇ ਹੀ ਰਜ ਜਾਂਦਾ

ਸਰਬ ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ ॥
ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ ॥੩॥
ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥
ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥

ਸੋਰਠਿ ਮਹਲਾ ੫ ॥
ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥
ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥੧॥
ਮੇਰੇ ਮਨ ਸਾਧ ਸਰਣਿ ਛੁਟਕਾਰਾ ॥
ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥ ਰਹਾਉ ॥
ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ ॥
ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ ॥੨॥
ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥
ਜਾ ਕਉ ਕ੍ਰਿਪਾ ਕਰੀ ਪ੍ਰਭਿ ਮੇਰੈ ਮਿਲਿ ਸਾਧਸੰਗਤਿ ਨਾਉ ਲੀਆ ॥੩॥
ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥
ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥੪॥੯॥

ਸੋਰਠਿ ਮਹਲਾ ੫ ॥
ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ ॥
ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥੧॥
ਹਰਿ ਰਸੁ ਪੀਵਹੁ ਪੁਰਖ ਗਿਆਨੀ ॥
ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥
ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ ॥
ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ ॥੨॥
ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥
ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ ॥੩॥
ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ ॥
ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੁੋਪਾਲਾ ॥੪॥੧੦॥

ਸੋਰਠਿ ਮਹਲਾ ੫ ॥
ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥
ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥੧॥
ਪ੍ਰਭ ਬਾਣੀ ਸਬਦੁ ਸੁਭਾਖਿਆ ॥
ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ ਰਹਾਉ ॥

ਹੈ।੨। (ਹੇ ਪ੍ਰਭੂ!) ਸਾਰਿਆਂ ਜੀਵਾਂ ਵਿਚ ਤੁਸੀਂ ਲਗਾਤਾਰ ਸਮਾ ਰਹੇ ਹੋ। (ਪਰ ਇਹ ਭੇਦ ਉਹੀ ਸਮਝਦਾ ਹੈ) ਜਿਸ ਨੂੰ ਤੁਸੀਂ ਆਪ ਸਮਝਾ ਦਿੰਦੇ ਹੋ। ਗੁਰੂ ਦੀ ਕ੍ਰਿਪਾ ਨਾਲ (ਜਿਸ ਦੇ ਅੰਦਰੋਂ) ਅਗਿਆਨ ਮਿਟ ਗਿਆ ਹੈ, (ਉਸ ਨੂੰ ਤੁਸੀਂ) ਸਭ ਥਾਵਾਂ ਵਿਚ ਪ੍ਰਗਟ ਦਿਸਦੇ ਹੋ।੩। ਨਾਨਕ ਦਾ ਕਥਨ ਹੈ ਕਿ ਜਿਸ ਉਪਰ (ਪ੍ਰਭੂ) ਦਿਆਲ ਹੁੰਦਾ ਹੈ, ਉਸ ਦੇ ਮਨ ਤੋਂ (ਪ੍ਰਭੂ) ਵਿਸਰਦਾ ਨਹੀਂ ਹੈ। (ਇਸ ਲਈ) ਉਹੀ ਗਿਆਨੀ ਹੈ, ਉਹੀ ਧਿਆਨੀ ਹੈ, ਉਹੀ ਪੁਰਸ਼ ਚੰਗੀ ਭਾਵਨਾ ਵਾਲਾ ਹੈ।੪।੮।

**ਸੋਰਠਿ ਮਹਲਾ ੫**

(ਸੰਸਾਰ ਦੀ) ਸਾਰੀ ਲੋਕਾਈ (*ਸਮਗ੍ਰੀ*) ਮੋਹ ਵਿਚ ਫਸੀ ਹੋਈ ਹੈ। ਕਦੇ (ਕੋਈ ਵਿਅਕਤੀ) ਉੱਚੀ (ਅਵਸਥਾ ਵਿਚ ਹੋ ਜਾਂਦਾ ਹੈ ਅਤੇ) ਕਦੇ ਕੋਈ ਨੀਵੀਂ (ਸੋਚ ਵਾਲਾ ਹੋ ਜਾਂਦਾ ਹੈ)। (ਕੋਈ ਵੀ) ਕਿਸੇ ਯਤਨ ਨਾਲ ਸ਼ੁੱਧ ਨਹੀਂ ਹੋ ਸਕਦਾ ਅਤੇ ਓੜਕ ਨੂੰ ਕੋਈ ਵੀ ਪਹੁੰਚ ਨਹੀਂ ਸਕਦਾ।੧। ਹੇ ਮੇਰੇ ਮਨ! ਸਾਧੂ/ਗੁਰੂ ਦੀ ਸ਼ਰਣ (ਵਿਚ ਪੈਣ ਨਾਲ) ਛੁਟਕਾਰਾ ਹੁੰਦਾ ਹੈ। ਪੂਰੇ ਗੁਰੂ ਤੋਂ ਬਿਨਾ ਜਨਮ-ਮਰਨ (ਦਾ ਚੱਕਰ) ਸਮਾਪਤ ਨਹੀਂ ਹੁੰਦਾ ਅਤੇ ਫਿਰ ਬਾਰ ਬਾਰ ਆਉਣਾ ਪੈਂਦਾ ਹੈ।ਰਹਾਉ। ਉਹ ਜੋ ਭਰਮ ਭੁਲੇਖਾ (ਅਰਥਾਤ ਮਾਇਆ) ਕਿਹਾ ਜਾਂਦਾ ਹੈ, ਉਸ ਵਿਚ ਸਾਰਾ ਸੰਸਾਰ ਉਲਝਿਆ ਪਿਆ ਹੈ। (ਜੋ) ਪ੍ਰਭੂ ਮਾਲਕ ਦਾ ਪੂਰਣ ਭਗਤ ਹੈ, (ਉਹ) ਸਭ ਚੀਜ਼ਾਂ ਨਾਲੋਂ ਵਖਰਾ ਹੈ।੨। (ਹੇ ਜਿਗਿਆਸੂ!) (ਇਸ 'ਭਰਮ ਭੁਲੇਖੇ' ਦੀ) ਕਿਸੇ ਗੱਲੋਂ ਨਿੰਦਿਆ ਨ ਕਰੋ, ਇਹ (ਸਭ ਕੁਝ) ਪ੍ਰਭੂ ਦਾ ਕੀਤਾ ਹੋਇਆ ਹੈ। ਜਿਸ ਉਪਰ ਮੇਰੇ ਪ੍ਰਭੂ ਨੇ ਕ੍ਰਿਪਾ ਕੀਤੀ ਹੈ, (ਉਸ ਨੇ) ਹੀ ਸਾਧ-ਸੰਗਤ ਨਾਲ ਮਿਲ ਕੇ ਨਾਮ ਨੂੰ ਸਿਮਰਿਆ ਹੈ।੩। ਪਾਰਬ੍ਰਹਮ, ਪਰਮੇਸ਼ਵਰ ਸਤਿਗੁਰੂ ਸਭ ਦਾ ਪਾਰ-ਉਤਾਰਾ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਤੋਂ ਬਿਨਾ (ਭਵ-ਸਾਗਰ ਤੋਂ) ਤਰਿਆ ਨਹੀਂ ਜਾ ਸਕਦਾ, ਇਹ ਤੱਤੂ ਪੂਰੀ ਤਰ੍ਹਾਂ ਵਿਚਾਰਿਆ ਹੋਇਆ ਹੈ।੪।੯।

**ਸੋਰਠਿ ਮਹਲਾ ੫**

(ਹੇ ਭਾਈ!) ਖੋਜਦਿਆਂ ਖੋਜਦਿਆਂ (ਇਹ ਤੱਥ) ਵਿਚਾਰ ਪੂਰਵਕ ਖੋਜਿਆ ਹੈ ਕਿ ਰਾਮ-ਨਾਮ (ਸਭ ਕੁਝ ਦਾ) ਸਾਰ-ਤੱਤੂ ਹੈ। (ਇਕ) ਛਿਣ ਭਰ ਲਈ (ਜਿਸ ਨੇ) ਗੁਰੂ ਦੁਆਰਾ (ਨਾਮ ਦੀ) ਆਰਾਧਨਾ ਕੀਤੀ ਹੈ, (ਉਸ ਦੇ) ਪਾਪ (*ਕਿਲਬਿਖ*) ਕਟੇ ਗਏ ਹਨ ਅਤੇ (ਉਸ ਦਾ ਭਵ-ਸਾਗਰ ਤੋਂ) ਪਾਰ ਉਤਾਰਾ ਹੋ ਗਿਆ ਹੈ।੧। ਹੇ ਗਿਆਨਵਾਨ ਪੁਰਖੋ! ਹਰਿ ਦਾ (ਨਾਮ-)ਰਸ ਪੀਵੋ। ਸਾਧੂ/ਗੁਰੂ ਦੀ ਅੰਮ੍ਰਿਤਮਈ ਬਾਣੀ, ਸੁਣ ਸੁਣ ਕੇ ਮਨ ਬਹੁਤ ਤ੍ਰਿਪਤੀ ਪ੍ਰਾਪਤ ਕਰਦਾ ਹੈ। ਰਹਾਉ। ਮੁਕਤੀ, ਸੁਖ-ਭੋਗ ਅਤੇ ਜੀਵਨ-ਜੁਗਤ ਸਤਿਸਰੂਪ (ਪ੍ਰਭੂ) ਤੋਂ ਪਾਈਦੀਆਂ ਹਨ, (ਜੋ) ਸਾਰਿਆਂ ਸੁਖਾਂ ਦਾ ਦਾਤਾ ਹੈ। ਹੇ ਪੂਰਣ ਪੁਰਖ ਵਿਧਾਤਾ! ਆਪਣੇ ਸੇਵਕ ਨੂੰ ਭਗਤੀ ਦਾ ਦਾਨ ਬਖ਼ਸ਼।੨। (ਹੇ ਭਾਈ! ਪ੍ਰਭੂ ਦਾ ਨਾਮ) ਕੰਨਾਂ ਨਾਲ ਸੁਣਨਾ ਚਾਹੀਦਾ ਹੈ, ਜੀਭ ਨਾਲ ਗਾਉਣਾ ਚਾਹੀਦਾ ਹੈ ਅਤੇ ਉਸੇ ਨੂੰ ਹਿਰਦੇ ਵਿਚ ਧਿਆਉਣਾ ਚਾਹੀਦਾ ਹੈ। (ਉਹ) ਸੁਆਮੀ ਕਰਣ ਕਾਰਣ ਸਮਰਥ ਹੈ, ਜਿਸ (ਦੇ ਦੁਆਰ ਤੋਂ) ਕੋਈ ਖ਼ਾਲੀ ਨਹੀਂ ਜਾਂਦਾ।੩। ਹੇ ਕ੍ਰਿਪਾਲੂ (ਪ੍ਰਭੂ)! ਵੱਡੇ ਭਾਗਾਂ ਕਰਕੇ ਹੀ ਰਤਨ ਵਰਗਾ (ਮਨੁੱਖ) ਜਨਮ ਪਾਇਆ ਹੈ, (ਹੁਣ) ਕ੍ਰਿਪਾ ਕਰੋ, (ਤਾਂ ਜੋ) ਹੇ ਗੋਪਾਲ! ਨਾਨਕ ਸਾਧ-ਸੰਗਤ (ਵਿਚ ਰਹਿ ਕੇ ਤੇਰੇ) ਗੁਣ ਗਾਵੇ ਅਤੇ ਸਦਾ (ਨਾਮ ਦਾ) ਸਿਮਰਨ ਕਰਦਾ ਰਹੇ।੪।੧੦।

**ਸੋਰਠਿ ਮਹਲਾ ੫**

(ਹੇ ਜਿਗਿਆਸੂ! ਸਵੇਰੇ) ਇਸ਼ਨਾਨ ਕਰਕੇ ਆਪਣੇ ਪ੍ਰਭੂ ਦਾ ਸਿਮਰਨ ਕਰ। (ਇਸ ਨਾਲ) ਮਨ ਅਤੇ ਤਨ ਅਰੋਗ ਹੋ ਜਾਂਦੇ ਹਨ। ਪ੍ਰਭੂ ਦੀ ਸ਼ਰਣ (ਵਿਚ ਜਾਣ ਨਾਲ) ਕਰੋੜਾਂ ਵਿਘਨ ਦੂਰ ਹੋ ਜਾਂਦੇ ਹਨ (ਅਤੇ ਪ੍ਰਭੂ ਨੂੰ ਮਿਲਣ ਲਈ) ਚੰਗੇ ਸੰਯੋਗ ਪ੍ਰਗਟ ਹੋ ਜਾਂਦੇ ਹਨ।੧। ਪ੍ਰਭੂ ਦੀ ਬਾਣੀ ਦਾ ਸ਼ਬਦ (ਰੂਪ ਉਪਦੇਸ਼) ਸੁੰਦਰ ਢੰਗ ਨਾਲ ਕਿਹਾ ਗਿਆ ਹੈ। ਹੇ ਭਾਈ! (ਉਸ ਬਾਣੀ ਨੂੰ) ਨਿਤ ਗਾਓ,

ਸਾਚਾ ਸਾਹਿਬੁ ਅਮਿਤਿ ਵਡਾਈ ਭਗਤਿ ਵਛਲ ਦਇਆਲਾ ॥
ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ ਪ੍ਰਤਿਪਾਲਾ ॥੨॥
ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥
ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥੩॥
ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥
ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥੪॥੧੧॥

ਸੋਰਠਿ ਮਹਲਾ ੫ ਘਰੁ ੨ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥
ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥ ਇਹੁ ਮਨੁ ਤੇਰਾ ਭਾਈ ॥ ਰਹਾਉ ॥
ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ ॥
ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥੨॥
ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥
ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ ॥੩॥
ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥

ਸੋਰਠਿ ਮਹਲਾ ੫ ॥
ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥
ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥੧॥
ਹਰਿ ਆਰਾਧਿ ਨ ਜਾਨਾ ਰੇ ॥ ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥
ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥ ਰਹਾਉ ॥
ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥
ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥੨॥
ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥
ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥੩॥
ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥

ਸੋਰਠਿ ਮਹਲਾ ੫ ॥
ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥
ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ ॥੧॥

ਸੁਣੋ ਅਤੇ ਪੜ੍ਹੋ, ਪੂਰੇ ਗੁਰੂ ਨੇ ਤੈਨੂੰ (ਸੰਕਟਾਂ ਤੋਂ) ਬਚਾਇਆ ਹੈ ।ਰਹਾਉ। (ਉਹ ਪ੍ਰਭੂ) ਸੱਚਾ ਸੁਆਮੀ ਹੈ, (ਉਸ ਦੀ) ਵਡਿਆਈ ਅਸੀਮ ਹੈ, (ਉਹ) ਭਗਤ/ਭਗਤੀ ਨੂੰ ਪਿਆਰਨ ਵਾਲਾ ਅਤੇ ਦਇਆਲੂ ਹੈ। (ਉਹ) ਸੰਤਾਂ ਦੀ ਪੈਜ ਰਖਦਾ ਆਇਆ ਹੈ, (ਅਜਿਹਾ) ਪ੍ਰਤਿਪਾਲਕ (ਪ੍ਰਭੂ) ਦਾ ਸ਼ੁਰੂ ਤੋਂ ਹੀ ਸੁਭਾ ਹੈ ।੨। (ਹੇ ਭਾਈ!) ਹਰਿ ਦੇ ਨਾਮ ਰੂਪ ਅੰਮ੍ਰਿਤ ਦਾ ਭੋਜਨ ਨਿਤ ਖਾਓ ਅਤੇ ਹਰ ਵੇਲੇ (ਇਸ ਨੂੰ) ਮੂੰਹ ਵਿਚ ਪਾਓ। (ਇਸ ਨਾਲ) ਬਿਰਧ ਅਵਸਥਾ, ਮ੍ਰਿਤੂ ਅਤੇ ਦੁਖ ਸਭ ਚਲੇ ਜਾਂਦੇ ਹਨ, (ਇਸ ਲਈ) ਗੋਬਿੰਦ ਦੇ ਗੁਣ ਨਿਤ ਗਾਇਆ ਕਰੋ ।੩। ਮੇਰੇ ਸੁਆਮੀ ਨੇ ਅਰਦਾਸ ਸੁਣ ਲਈ ਅਤੇ ਹਰ ਪ੍ਰਕਾਰ ਦੀ ਸ਼ਕਤੀ ਦੀ ਵਿਵਸਥਾ ਹੋ ਗਈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਵਡਿਆਈ ਸਾਰੇ ਯੁਗਾਂ ਵਿਚ ਪ੍ਰਗਟ ਹੋ ਗਈ ਹੈ ।੪।੧੧।

**ਸੋਰਠਿ ਮਹਲਾ ੫ ਘਰੁ ੨ ਚਉਪਦੇ**

(ਹੇ ਮਿਤਰ!) ਸਾਡਾ ਇਕੋ ਪਿਤਾ ਹੈ, (ਅਸੀਂ) ਇਕੋ (ਪਿਤਾ) ਦੇ ਬਾਲਕ ਹਾਂ, (ਪਰੰਤੂ) ਤੂੰ ਮੇਰਾ ਗੁਰੂ ਹੈਂ। ਹੇ ਮਿਤਰ! (ਮੇਰੀ ਗੱਲ) ਸੁਣ, ਮੇਰਾ ਹਿਰਦਾ (ਤੇਰੇ ਤੋਂ) ਸਦਕੇ ਜਾਵੇਗਾ, (ਜੇ ਤੂੰ ਮੈਨੂੰ) ਪ੍ਰਭੂ ਦਾ ਦਰਸ਼ਨ ਵਿਖਾ ਦੇ ।੧। ਹੇ ਮਿਤਰ! ਸੁਣ, (ਮੈਂ ਤੇਰੀ ਚਰਣ-)ਧੂੜ ਤੋਂ ਕੁਰਬਾਨ ਜਾਂਦਾ ਹਾਂ। ਹੇ ਭਾਈ! (ਮੇਰਾ) ਇਹ ਮਨ ਵੀ ਤੇਰਾ ਹੀ ਹੈ ।ਰਹਾਉ। (ਮੈਂ ਤੇਰੇ) ਪੈਰ ਮਲਾਂਗਾ, ਮਲ ਮਲ ਕੇ ਧੋਵਾਂਗਾ ਅਤੇ ਇਹ ਮਨ ਵੀ ਤੈਨੂੰ ਦੇਵਾਂਗਾ। ਹੇ ਮਿਤਰ! ਸੁਣ, ਮੈਂ ਤੇਰੀ ਸ਼ਰਣ ਵਿਚ ਆਇਆ ਹਾਂ, (ਮੈਨੂੰ ਅਜਿਹਾ) ਉਪਦੇਸ਼ ਦੇ ਕਿ (ਮੈਂ) ਪ੍ਰਭੂ ਨੂੰ ਮਿਲ ਪਵਾਂ ।੨। (ਉਤਰ ਵਿਚ—) ਹੰਕਾਰ ਨਹੀਂ ਕਰਨਾ ਚਾਹੀਦਾ, (ਪਰਮਾਤਮਾ ਦੀ) ਸ਼ਰਣ ਵਿਚ ਪੈਣਾ ਚਾਹੀਦਾ ਹੈ, (ਜੋ ਪ੍ਰਭੂ) ਕਰੇ, ਉਸ ਨੂੰ ਭਲਾ ਕਰਕੇ ਮੰਨਣਾ ਚਾਹੀਦਾ ਹੈ। ਹੇ ਮਿਤਰ! ਸੁਣ, (ਇਹ) ਜਿੰਦ, ਸ਼ਰੀਰ ਸਭ ਕੁਝ ਅਰਪਿਤ ਕਰ ਦੇਣਾ ਚਾਹੀਦਾ ਹੈ, ਇਸ ਤਰ੍ਹਾਂ ਪਰਮਾਤਮਾ ਦਾ ਦਰਸ਼ਨ ਪਾ ਲਈਦਾ ਹੈ ।੩। ਸੰਤਾਂ ਦੀ ਮਿਹਰ ਕਰਕੇ (ਪਰਮਾਤਮਾ ਦੀ) ਕ੍ਰਿਪਾ ਹੋਈ ਅਤੇ ਹਰਿ-ਨਾਮ ਮਿਠਾ ਲਗਣ ਲਗ ਗਿਆ। ਦਾਸ ਨਾਨਕ ਉਪਰ ਗੁਰੂ ਨੇ ਕ੍ਰਿਪਾ ਕੀਤੀ, ਤਾਂ ਸਭ ਪਾਸੇ ਕੁਲ ਰਹਿਤ, ਮਾਇਆ ਰਹਿਤ (ਪ੍ਰਭੂ) ਦਿਸਣ ਲਗ ਪਿਆ ।੪।੧।੧੨।

**ਸੋਰਠਿ ਮਹਲਾ ੫**

ਹੇ (ਭਾਈ! ਮੇਰਾ) ਸੁਆਮੀ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ ਅਤੇ ਸਭ ਜੀਵਾਂ ਦਾ ਦਾਤਾ ਹੈ। (ਉਹ ਸਭ ਨੂੰ) ਪਾਲਦਾ ਹੈ ਅਤੇ ਨਿਤ ਸਾਂਭ-ਸੰਭਾਲ ਕਰਦਾ ਹੈ, (ਪਰ ਮੈਂ) ਮੂਰਖ ਨੇ (ਉਸ ਦਾ) ਇਕ ਗੁਣ ਵੀ ਨਹੀਂ ਜਾਨਿਆ ਹੈ ।੧। ਹੇ (ਭਾਈ! ਮੈਂ) ਹਰਿ ਨੂੰ ਆਰਾਧਣਾ ਨਹੀਂ ਜਾਣਦਾ। (ਮੈਂ) ਹਰਿ ਹਰਿ, ਗੁਰੂ ਗੁਰੂ ਕਰਦਾ ਰਹਿੰਦਾ ਹਾਂ। (ਇਸ ਕਰਕੇ) ਹੇ ਹਰਿ ਜੀ! (ਮੇਰਾ) ਨਾਂ 'ਰਾਮਦਾਸ' ਪੈ ਗਿਆ ਹੈ ।ਰਹਾਉ। ਹੇ (ਭਾਈ! ਪ੍ਰਭੂ) ਦੀਨਾਂ ਉਪਰ ਦਇਆ ਕਰਨ ਵਾਲਾ, ਕ੍ਰਿਪਾਲੂ, ਸੁਖਾਂ ਦਾ ਸਾਗਰ ਅਤੇ ਸਾਰਿਆਂ ਸ਼ਰੀਰਾਂ ਵਿਚ ਭਰਪੂਰ ਹੈ। (ਉਹ) ਵੇਖਦਾ ਅਤੇ ਸੁਣਦਾ ਸਦਾ ਅੰਗ-ਸੰਗ ਹੁੰਦਾ ਹੈ, (ਪਰ) ਮੈਂ ਮੂਰਖ (ਉਸ ਨੂੰ) ਦੂਰ ਸਮਝਦਾ ਹਾਂ ।੨। ਹੇ ਜੀ! ਹਰਿ ਬੇਅੰਤ ਹੈ, ਮੈਂ (ਉਸ ਦਾ) ਸੀਮਿਤ ਕਰਕੇ ਵਰਣਨ ਕਰਦਾ ਹਾਂ, ਕੀ ਜਾਣਾ ਉਹ ਕਿਹੋ ਜਿਹਾ ਹੈ। (ਮੈਂ) ਆਪਣੇ ਸਤਿਗੁਰੂ ਪਾਸ ਬੇਨਤੀ ਕਰਦਾ ਹਾਂ ਕਿ ਮੈਂ ਮੂਰਖ ਨੂੰ ਉਪਦੇਸ਼ ਦਿਓ ਜੀ ।੩। ਹੇ ਜੀ! ਮੈਂ ਮੂਰਖ ਦੀ ਕਿਹੜੀ ਗੱਲ ਹੈ, (ਗੁਰੂ ਦੇ ਉਪਦੇਸ਼ ਨਾਲ) ਕਰੋੜਾਂ ਅਪਰਾਧੀ ਤਰ ਗਏ ਹਨ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਗੁਰੂ ਨੂੰ ਸੁਣਿਆ ਅਤੇ ਵੇਖਿਆ ਹੈ, ਉਹ ਫਿਰ ਗਰਭ ਵਿਚ ਨਹੀਂ ਪੈਂਦੇ ਹਨ ਜੀ ।੪।੨।੧੩।

**ਸੋਰਠਿ ਮਹਲਾ ੫**

ਜਿਨ੍ਹਾਂ ਗੱਲਾਂ ਦਾ ਮੈਨੂੰ ਬਹੁਤ ਫ਼ਿਕਰ ਸੀ, ਉਹ ਸਾਰੇ (ਫ਼ਿਕਰ) ਮਿਟ ਗਏ ਹਨ। (ਮੇਰੀ) ਸਹਿਜ ਅਵਸਥਾ ਵਿਚ ਸੋਤ (ਸੈਨ) (ਹੋਈ ਰਹਿੰਦੀ ਹੈ) ਅਤੇ ਸੁਖਮਨਾ ਨਾੜੀ (ਦਾ ਇੜਾ ਅਤੇ

ਦੇਖਹੁ ਅਚਰਜੁ ਭਇਆ ॥
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥ ਰਹਾਉ ॥
ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥
ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥੨॥
ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ ॥
ਏਕੁ ਰਤਨੁ ਮੋ ਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ ॥੩॥
ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥੪॥੩॥੧੪॥

ਸੋਰਠਿ ਮਹਲਾ ੫ ॥
ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ ॥
ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ ॥੧॥
ਹਰਿ ਆਰਾਧੇ ਅਰੋਗ ਅਨਦਾਈ ॥
ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥
ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥
ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ ॥੨॥
ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ ॥
ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ ॥੩॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ ॥
ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥

ਸੋਰਠਿ ਮਹਲਾ ੫ ॥
ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ ॥
ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ ॥੧॥
ਹਰਿ ਜਨ ਕਉ ਇਹੀ ਸੁਹਾਵੈ ॥
ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥
ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥
ਖੀਰ ਸੰਗਿ ਬਾਰਿਕੁ ਹੈ ਲੀਨਾ ਪ੍ਰਭ ਸੰਤ ਐਸੇ ਹਿਤਕਾਰੀ ॥੨॥
ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ ॥
ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ ॥੩॥
ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥
ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥

ਪਿੰਗਲਾ ਨਾੜੀਆਂ ਨਾਲ ਸੰਗਮ ਹੋ ਗਿਆ ਹੈ, ਜਿਸ ਕਰਕੇ ਮੇਰੇ ਹਿਰਦੇ ਦਾ) ਉਲਟਿਆ ਹੋਇਆ ਕਮਲ ਖਿੜ ਪਿਆ ਹੈ।੧। (ਹੇ ਭਾਈ!) ਵੇਖੋ, (ਮੇਰੇ ਹਿਰਦੇ ਵਿਚ) ਇਕ ਅਸਚਰਜ ਹੋਇਆ ਹੈ। ਜਿਸ ਪ੍ਰਭੂ ਬਾਰੇ ਬੁੱਧੀ ਦੀ ਪਹੁੰਚ ਤੋਂ ਪਰੇ ਸੁਣਦੇ ਸਾਂ, ਉਹ ਗੁਰੂ ਨੇ (ਮੈਨੂੰ) ਹਿਰਦੇ ਵਿਚ (ਵਿਖਾ) ਦਿੱਤਾ ਹੈ।ਰਹਾਉ। ਜਿਹੜੇ (ਜਮ-)ਦੂਤ ਮੈਨੂੰ ਬਹੁਤ ਸਤਾਉਂਦੇ ਸਨ, ਉਹ ਭੈ-ਭੀਤ ਹੋ ਗਏ ਹਨ। (ਹੁਣ) ਬੇਨਤੀ ਕਰਦੇ ਹਨ (ਆਪਣੇ) ਸੁਆਮੀ ਤੋਂ (ਸਾਨੂੰ) ਬਚਾ ਲੈ, ਅਸੀਂ ਤੇਰੀ ਸ਼ਰਣ ਵਿਚ ਆਏ ਹਾਂ।੨। ਜਿਥੇ ਪਰਮਾਤਮਾ (ਦੀ ਭਗਤੀ) ਦਾ ਭੰਡਾਰ ਖੁਲਿਆ ਹੈ, (ਉਥੋਂ) ਉਸ ਨੇ ਲਿਆ ਹੈ, ਜਿਸ ਦੇ (ਭਾਗਾਂ ਵਿਚ ਉਸ ਦੀ) ਪ੍ਰਾਪਤੀ (ਲਿਖੀ ਹੈ)। ਗੁਰੂ ਨੇ ਮੈਨੂੰ (ਨਾਮ ਰੂਪ) ਇਕ ਰਤਨ ਦਿੱਤਾ ਹੈ, (ਜਿਸ ਕਰਕੇ) ਮੇਰਾ ਮਨ ਤਨ ਸੀਤਲ ਹੋ ਗਿਆ ਹੈ।੩। ਗੁਰੂ ਨੇ (ਮੈਨੂੰ ਨਾਮ ਰੂਪ) ਅੰਮ੍ਰਿਤ ਦੀ ਇਕ ਬੂੰਦ ਦਿੱਤੀ ਹੈ, ਜਿਸ ਕਰਕੇ (ਮੈਂ) ਅਟਲ ਅਤੇ ਅਮਰ (ਹੋ ਗਿਆ ਹਾਂ ਅਤੇ ਫਿਰ) ਮਰਿਆ ਨਹੀਂ ਹਾਂ। ਗੁਰੂ ਨੇ ਭਗਤੀ ਦੇ ਭੰਡਾਰ ਨਾਨਕ ਨੂੰ ਸੌਂਪ ਦਿੱਤੇ ਹਨ ਅਤੇ ਫਿਰ ਹਿਸਾਬ-ਕਿਤਾਬ ਬਿਲਕੁਲ ਨਹੀਂ ਲਿਆ।੪।੩।੧੪।

**ਸੋਰਠਿ ਮਹਲਾ ੫**

ਜਿਨ੍ਹਾਂ (ਵਿਅਕਤੀਆਂ) ਦਾ ਮਨ (ਪ੍ਰਭੂ ਦੇ) ਚਰਣ-ਕਮਲਾਂ ਨਾਲ ਜੁੜ ਗਿਆ ਹੈ, ਉਹ ਸੇਵਕ ਪੂਰੀ ਤਰ੍ਹਾਂ ਰਜ ਗਏ ਹਨ। ਜਿਸ (ਵਿਅਕਤੀ) ਦੇ ਹਿਰਦੇ ਵਿਚ (ਪ੍ਰਭੂ ਦਾ) ਅਮੋਲ ਗੁਣ ਨਹੀਂ ਵਸਿਆ, ਉਹ ਮਨੁੱਖ (ਮਾਇਆਵੀ) ਤ੍ਰਿਸ਼ਨਾ ਦੇ ਪਿਆਸੇ ਹੀ ਰਹੇ ਹਨ।੧। (ਹਰਿ ਦੇ ਸੇਵਕ) ਹਰਿ ਦੀ ਆਰਾਧਨਾ ਕਰਕੇ ਅਰੋਗ ਅਤੇ ਆਨੰਦਿਤ ਹੋ ਗਏ ਹਨ। ਜਿਸ ਨੂੰ ਮੇਰਾ ਪਿਆਰਾ ਰਾਮ ਵਿਸਰ ਜਾਂਦਾ ਹੈ, ਉਸ ਉਤੇ ਮਾਨੋ ਲੱਖਾਂ ਤਕਲੀਫ਼ਾਂ ਆ ਪੈਂਦੀਆਂ ਹਨ। ਰਹਾਉ। ਹੇ ਪ੍ਰਭੂ! ਜਿਸ ਵਿਅਕਤੀ ਨੇ ਤੇਰੀ ਓਟ ਗ੍ਰਹਿਣ ਕੀਤੀ ਹੈ, ਉਹ ਪ੍ਰਭੂ ਦੀ ਸ਼ਰਣ ਵਿਚ ਸੁਖੀ ਹਨ। ਜਿਸ ਵਿਅਕਤੀ ਨੂੰ ਵਿਧਾਤਾ ਪੁਰਖ ਭੁਲ ਗਿਆ ਹੈ, ਉਸ ਨੂੰ ਦੁਖੀਆਂ ਵਿਚ ਗਿਣਿਆ ਜਾਂਦਾ ਹੈ।੨। ਜਿਨ੍ਹਾਂ ਨੇ ਗੁਰੂ (ਦੀ ਸਿਖਿਆ ਨੂੰ) ਮੰਨ ਕੇ ਪ੍ਰਭੂ ਵਿਚ ਲਿਵ ਲਗਾਈ ਹੈ, ਉਨ੍ਹਾਂ ਨੇ (ਜੀਵਨ ਵਿਚ) ਮਹਾਨ ਆਨੰਦ ਦਾ ਰਸ (ਪ੍ਰਾਪਤ) ਕੀਤਾ ਹੈ। ਜਿਨ੍ਹਾਂ ਨੇ ਪ੍ਰਭੂ ਨੂੰ ਭੁਲਾ ਕੇ ਗੁਰੂ ਤੋਂ ਬੇਮੁਖਤਾ ਕੀਤੀ ਹੈ, ਉਹ ਭਿਆਨਕ ਨਰਕ ਵਿਚ ਪਏ ਹਨ।੩। ਜਿਸ (ਪਾਸੇ) ਵਲ (ਪ੍ਰਭੂ ਨੇ ਕਿਸੇ ਨੂੰ) ਲਗਾਇਆ ਹੈ, ਉਧਰ ਹੀ (ਉਹ) ਲਗਾ ਹੈ ਅਤੇ ਉਸੇ ਤਰ੍ਹਾਂ ਵਰਤਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਸੰਤਾਂ ਦੀ ਓਟ (*ਸਹ*) ਗ੍ਰਹਿਣ ਕੀਤੀ ਹੈ, (ਉਹ) ਹਿਰਦੇ ਵਿਚ (ਪ੍ਰਭੂ ਦੇ) ਚਰਣ ਟਿਕਾ ਕੇ (ਉਨ੍ਹਾਂ ਵਿਚ) ਮਗਨ ਹੋ ਗਏ ਹਨ।੪।੪।੧੫।

**ਸੋਰਠਿ ਮਹਲਾ ੫**

(ਜਿਵੇਂ) ਰਾਜਸੀ ਕੰਮਾਂ ਵਿਚ ਰਾਜਾ ਰੁਝਿਆ ਹੋਇਆ ਹੈ, ਹੰਕਾਰ ਵਾਲੇ ਕੰਮਾਂ ਵਿਚ ਅਭਿਮਾਨੀ (ਲਗਿਆ ਹੋਇਆ ਹੈ), ਲੋਭ ਦੇ ਕੰਮਾਂ ਵਿਚ ਲੋਭੀ ਲਲਚਾਇਆ ਹੋਇਆ ਹੈ, ਉਸੇ ਤਰ੍ਹਾਂ ਹਰਿ ਦੇ (ਪ੍ਰੇਮ-)ਰੰਗ ਵਿਚ ਗਿਆਨੀ (ਸਾਧਕ) ਲੀਨ ਹੈ।੧। ਹਰਿ ਦੇ ਸੇਵਕ ਨੂੰ ਇਹੀ (ਕੰਮ) ਸ਼ੋਭਾ ਦਿੰਦਾ ਹੈ। (ਉਹ ਪ੍ਰਭੂ ਨੂੰ ਆਪਣੇ) ਨੇੜੇ ਵੇਖ ਕੇ ਅਤੇ ਗੁਰੂ ਦੀ ਸੇਵਾ ਕਰਕੇ ਹਰਿ-ਕੀਰਤਨ ਵਿਚ ਹੀ ਤ੍ਰਿਪਤਿਆ ਰਹਿੰਦਾ ਹੈ।ਰਹਾਉ। (ਜਿਵੇਂ) ਅਮਲਾਂ ਨਾਲ ਅਮਲੀ ਲਿਪਟਿਆ ਰਹਿੰਦਾ ਹੈ, ਭੂਮੀ ਵਾਲਿਆਂ ਨੂੰ ਭੂਮੀ ਪਿਆਰੀ ਹੁੰਦੀ ਹੈ, ਦੁੱਧ ਨਾਲ ਬੱਚਾ ਪਰਚਿਆ ਰਹਿੰਦਾ ਹੈ, ਉਸੇ ਤਰ੍ਹਾਂ ਸੰਤ ਲੋਕ ਪ੍ਰਭੂ ਦੇ ਪ੍ਰੇਮੀ ਹੁੰਦੇ ਹਨ।੨। (ਜਿਵੇਂ) ਵਿਦਵਾਨ ਵਿਦਿਆ ਵਿਚ ਰੁਚਿਤ ਰਹਿੰਦਾ ਹੈ, ਨੈਣ (ਰੂਪ-ਸੁੰਦਰਤਾ) ਵੇਖ ਕੇ ਸੁਖੀ ਹੁੰਦੇ ਹਨ; ਜਿਵੇਂ ਜੀਭ ਸੁਆਦਾਂ ਵਿਚ ਲੁਭਾਇਮਾਨ ਰਹਿੰਦੀ ਹੈ, ਤਿਵੇਂ ਹਰਿ ਦਾ ਸੇਵਕ ਹਰਿ ਦੇ ਗੁਣ ਗਾਉਂਦਾ ਹੈ।੩। ਜਿਹੋ ਜਿਹੀ (ਕਿਸੇ ਜੀਵ ਦੀ) ਭੁਖ ਹੈ, ਉਸੇ ਤਰ੍ਹਾਂ (ਦੀ ਭੁਖ ਨੂੰ ਪ੍ਰਭੂ) ਪੂਰਾ ਕਰਨ ਵਾਲਾ ਹੈ, (ਉਹ) ਸਾਰਿਆਂ ਸ਼ਰੀਰਾਂ ਦਾ ਸੁਆਮੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ ਪ੍ਰਭੂ ਦੇ) ਦਰਸ਼ਨ ਦੀ ਪਿਆਸ ਲਗੀ ਹੁੰਦੀ ਹੈ, (ਉਸ ਨੂੰ) ਅੰਤਰਯਾਮੀ ਪ੍ਰਭੂ ਮਿਲ ਪੈਂਦਾ ਹੈ।੪।੫।੧੬।

ਸੋਰਠਿ ਮਹਲਾ ੫ ॥
ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥
ਮਾਧੋ ਹਮ ਐਸੇ ਤੂ ਐਸਾ ॥
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥
ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥੨॥
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥੩॥
ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥
ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥੪॥੬॥੧੭॥

ਸੋਰਠਿ ਮਹਲਾ ੫ ਘਰੁ ੨ ॥
ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥
ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥
ਮਾਧੌ ਤੂ ਠਾਕੁਰੁ ਸਿਰਿ ਮੋਰਾ ॥ ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥
ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥
ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥
ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥
ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ ॥੩॥
ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ ॥
ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥

ਸੋਰਠਿ ਮਹਲਾ ੫ ॥
ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥੧॥
ਹਮ ਸੰਤਨ ਸਿਉ ਬਣਿ ਆਈ ॥ ਪੂਰਬਿ ਲਿਖਿਆ ਪਾਈ ॥
ਇਹੁ ਮਨੁ ਤੇਰਾ ਭਾਈ ॥ ਰਹਾਉ ॥
ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥੨॥
ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥
ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥੮॥੧੯॥

**ਸੋਰਠਿ ਮਹਲਾ ੫**

(ਹੇ ਪ੍ਰਭੂ !) ਅਸੀਂ ਮੈਲੇ ਹਾਂ, ਤੁਸੀਂ ਪਵਿਤਰ ਕਰਨ ਵਾਲੇ ਹੋ। ਅਸੀਂ ਗੁਣ-ਹੀਨ ਹਾਂ, ਤੂੰ (ਗੁਣ ਪ੍ਰਦਾਨ ਕਰਨ ਵਾਲਾ) ਦਾਤਾ ਹੈਂ। ਅਸੀਂ ਮੂਰਖ ਹਾਂ, ਤੁਸੀਂ ਸੂਝਵਾਨ ਅਤੇ ਸਿਆਣੇ ਹੋ, ਤੂੰ ਹਰ ਇਕ ਕਲਾ ਦਾ ਜਾਣਕਾਰ ਹੈਂ।੧। ਹੇ ਪ੍ਰਭੂ ! ਅਸੀਂ ਇਹੋ ਜਿਹੇ (ਗੁਣਹੀਨ) ਹਾਂ, ਤੂੰ ਇਹੋ ਜਿਹਾ (ਗੁਣਵਾਨ) ਹੈਂ। ਅਸੀਂ ਪਾਪੀ ਹਾਂ, ਤੂੰ ਪਾਪਾਂ ਨੂੰ ਖੰਡਨ ਕਰਨ ਵਾਲਾ ਹੈਂ। ਹੇ ਪ੍ਰਭੂ ! (ਤੇਰਾ) ਦੇਸ ਬਹੁਤ ਸੁੰਦਰ ਹੈ।ਰਹਾਉ। (ਹੇ ਪ੍ਰਭੂ !) ਤੁਸੀਂ ਸਾਰੇ (ਜੀਵ) ਸਿਰਜੇ ਹਨ, (ਉਨ੍ਹਾਂ ਨੂੰ) ਸਿਰਜ ਕੇ ਨਿਵਾਜਿਆ ਹੈ, ਜਿੰਦ, ਸ਼ਰੀਰ ਅਤੇ ਪ੍ਰਾਣ ਬਖ਼ਸ਼ੇ ਹਨ। (ਅਸੀਂ) ਗੁਣ-ਹੀਨ ਹਾਂ, (ਸਾਡੇ ਵਿਚ) ਕੋਈ ਗੁਣ ਨਹੀਂ ਹੈ। ਹੇ ਮਿਹਰਬਾਨ ! (ਗੁਣਾਂ ਦਾ) ਦਾਨ ਦਿਓ।੨। ਤੁਸੀਂ (ਸਾਡੇ ਲਈ) ਚੰਗਾ ਕਰਦੇ ਹੋ, ਅਸੀਂ ਚੰਗਾ ਨਹੀਂ ਮੰਨਦੇ, (ਪਰ) ਤੁਸੀਂ ਹਮੇਸ਼ਾ ਹਮੇਸ਼ਾ ਦਇਆਲੂ ਹੋ। ਤੁਸੀਂ ਸੁਖ ਦੇਣ ਵਾਲੇ ਵਿਧਾਤਾ ਪੁਰਖ ਹੋ, ਤੁਸੀਂ ਆਪਣੇ ਬਾਲਕਾਂ ਦੀ ਰਖਿਆ ਕਰੋ।੩। (ਹੇ ਪਰਮਾਤਮਾ !) ਤੁਸੀਂ (ਗੁਣਾਂ ਦੇ) ਖ਼ਜ਼ਾਨੇ ਹੋ, ਸਥਾਈ ਬਾਦਸ਼ਾਹ ਹੋ, ਸਭ ਜੀਵ ਜੰਤ (ਤੁਹਾਡੇ ਪਾਸੋਂ) ਯਾਚਨਾ ਕਰਦੇ ਹਨ। ਨਾਨਕ ਦਾ ਕਥਨ ਹੈ ਕਿ ਸਾਡੀ ਤਾਂ ਇਹੋ ਜਿਹੀ ਹਾਲਤ ਹੈ, (ਤੁਸੀਂ) ਸੰਤਾਂ ਦੇ ਸਦਕੇ (ਸਾਨੂੰ ਭਵ-ਸਾਗਰ ਤੋਂ) ਬਚਾ ਲਵੋ।੪।੬।੧੭।

**ਸੋਰਠਿ ਮਹਲਾ ੫ ਘਰੁ ੨**

(ਹੇ ਪ੍ਰਭੂ !) ਮਾਤਾ ਦੇ ਗਰਭ ਵਿਚ ਆਪਣਾ ਸਿਮਰਨ ਦੇ ਕੇ ਉਥੇ ਤੁਸੀਂ ਰਖਿਅਕ ਬਣੇ ਸੀ। ਹੇ ਤਾਰਨ ਵਾਲੇ ! (ਵਿਕਾਰਾਂ ਦੀ) ਅੱਗ ਦੇ ਅਥਾਹ ਸਮੁੰਦਰ ਦੀਆਂ ਲਹਿਰਾਂ ਵਿਚੋਂ ਤਾਰ ਲਵੋ।੧। ਹੇ ਮਾਧੋ ! ਤੂੰ ਮੇਰੇ ਸਿਰ ਉਪਰ ਸੁਆਮੀ ਹੈਂ। ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ ਤੇਰਾ ਹੀ ਆਸਰਾ ਹੈ)।ਰਹਾਉ। (ਹੇ ਪ੍ਰਭੂ ! ਮੂਰਖ ਨਾਸ਼ੁਕਰੇ) ਤੇਰੇ ਕੀਤੇ ਹੋਏ (ਕੰਮਾਂ) ਨੂੰ ਪਹਾੜ (*ਮੇਰੈ*) ਵਰਗਾ ਸਮਝਦੇ ਹਨ ਅਤੇ (ਤੈਨੂੰ) ਕਰਣਹਾਰ ਨੂੰ ਤੀਲੇ ਦੇ ਸਮਾਨ ਜਾਣਦੇ ਹਨ। ਹੇ ਪ੍ਰਭੂ ! ਤੂੰ ਦਾਤਾ ਹੈਂ, ਸਾਰੀ (ਲੋਕਾਈ) ਮੰਗਣ ਵਾਲੀ ਹੈ, (ਤੂੰ ਆਪਣੀ) ਇੱਛਾ ਅਨੁਸਾਰ ਦਾਨ ਦਿੰਦਾ ਹੈਂ।੨। (ਹੇ ਪਰਮਾਤਮਾ ! ਤੂੰ ਇਕ) ਛਿਣ ਵਿਚ ਹੋਰ ਅਤੇ (ਦੂਜੇ) ਛਿਣ ਵਿਚ ਹੋਰ ਹੈਂ, ਤੇਰੇ ਕੌਤਕ ਅਸਚਰਜ ਭਰੇ ਹਨ। (ਤੂੰ) ਸੁੰਦਰ, ਗੂੜ੍ਹ, ਗੰਭੀਰ, ਉੱਚਾ, ਅਗਮ ਅਤੇ ਅਪਾਰ ਹੈਂ।੩। ਤੁਸੀਂ ਜੋ ਸਾਧ-ਸੰਗ ਨਾਲ ਮਿਲਾਇਆ ਹੈ, ਤਾਂ (ਅਸੀਂ) ਤੁਹਾਡੀ ਬਾਣੀ ਸੁਣੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਤਾਪੀ ਪੁਰਸ਼ ਨਿਰਵਾਣ (ਪ੍ਰਭੂ) ਨੂੰ ਵੇਖਦਿਆਂ ਹੀ ਆਨੰਦ ਹੋ ਗਿਆ ਹੈ।੪।੭।੧੮।

**ਸੋਰਠਿ ਮਹਲਾ ੫**

ਹੇ ਪਿਆਰੇ ! ਅਸੀਂ ਸੰਤਾਂ (ਦੇ ਚਰਣਾਂ) ਦੀ ਧੂੜ ਹਾਂ, ਅਸੀਂ ਸੰਤਾਂ ਦੀ ਸ਼ਰਣ ਵਿਚ (ਪਏ) ਹਾਂ। ਸੰਤ ਅਸਾਡੀ ਤਕੜੀ ਓਟ ਹਨ, ਸੰਤ ਸਾਡਾ ਗਹਿਣਾ (ਅਰਥਾਤ ਗੌਰਵ) ਹਨ।੧। ਸਾਡੀ ਸੰਤਾਂ ਨਾਲ (ਪ੍ਰੀਤ) ਬਣੀ ਹੋਈ ਹੈ। (ਇਹ ਪ੍ਰੀਤ) ਪੂਰਬਲੇ ਲਿਖੇ ਅਨੁਸਾਰ ਪ੍ਰਾਪਤ ਕੀਤੀ ਹੈ। ਇਹ ਮਨ ਤੇਰਾ ਪਿਆਰਾ/ਪ੍ਰੇਮੀ (*ਭਾਈ*) ਹੋ ਗਿਆ ਹੈ।ਰਹਾਉ। ਸੰਤਾਂ ਨਾਲ ਮੇਰਾ ਲੈਣ ਦੇਣ ਹੈ, ਸੰਤਾਂ ਨਾਲ ਹੀ ਕਾਰ-ਵਿਹਾਰ ਹੈ, ਸੰਤਾਂ ਪਾਸੋਂ ਮੈਂ (ਭਗਤੀ ਰੂਪ) ਲਾਭ ਖਟਿਆ ਹੈ, (ਜਿਸ ਕਰਕੇ) ਹਰਿ-ਭਗਤੀ ਦੇ ਭੰਡਾਰ ਭਰੇ ਪਏ ਹਨ।੨। ਸੰਤਾਂ ਨੇ ਮੈਨੂੰ (ਹਰਿ ਭਗਤੀ ਰੂਪ) ਪੂੰਜੀ ਸੌਂਪੀ ਹੈ, ਤਾਂ ਮਨ ਦਾ ਤੌਖਲਾ ਖ਼ਤਮ ਹੋਇਆ ਹੈ। ਹੁਣ ਧਰਮਰਾਜ (ਮੇਰਾ) ਕੀ ਕਰੇਗਾ, ਜਦੋਂ (ਕਰਮਾਂ ਦਾ) ਸਾਰਾ ਲੇਖਾ ਹੀ ਫਟ ਚੁਕਿਆ ਹੈ।੩। ਸੰਤਾਂ ਦੀ ਕ੍ਰਿਪਾ ਨਾਲ (ਮੈਂ) ਬਹੁਤ ਆਨੰਦਿਤ ਹੋ ਗਿਆ ਹਾਂ ਅਤੇ ਸੁਖ ਪਾਇਆ ਹੈ। ਨਾਨਕ ਦਾ ਕਥਨ ਹੈ ਕਿ (ਮੇਰਾ) ਮਨ ਹਰਿ ਨਾਲ ਪਤੀਜ ਗਿਆ ਹੈ ਅਤੇ ਵਿਸਮਾਦੀ (ਪ੍ਰੇਮ-)ਰੰਗ ਵਿਚ ਰੰਗਿਆ ਗਿਆ ਹਾਂ।੪।੮।੧੯।

ਸੋਰਠਿ ਮਃ ੫ ॥
ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥
ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥
ਪਿਆਰੇ ਤੂ ਮੇਰੋ ਸੁਖਦਾਤਾ ॥
ਗੁਰਿ ਪੂਰੈ ਦੀਆ ਉਪਦੇਸਾ ਤੁਮ ਹੀ ਸੰਗਿ ਪਰਾਤਾ ॥ ਰਹਾਉ ॥
ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ ॥
ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥੨॥
ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥੩॥
ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ ॥
ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥੪॥੯॥੨੦॥

ਸੋਰਠਿ ਮਹਲਾ ੫ ॥
ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥
ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥
ਪੂਰੇ ਗੁਰ ਕੀ ਦੇਖੁ ਵਡਾਈ ॥
ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥
ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥
ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥੨॥
ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥
ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥
ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥
ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥

ਸੋਰਠਿ ਮਹਲਾ ੫ ॥
ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ ॥
ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥੧॥
ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥
ਬਿਨਸੈ ਕਾਚੀ ਦੇਹ ਅਗਿਆਨੀ ॥ ਰਹਾਉ ॥
ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ ॥
ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ ॥੨॥
ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ ॥
ਧਾਵਤ ਧਾਵਤ ਨਹ ਤ੍ਰਿਪਤਾਸਿਆ ਰਾਮ ਨਾਮੁ ਨਹੀ ਚੀਨਾ ॥੩॥
ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥

**ਸੋਰਠਿ ਮ. ੫**

ਹੇ ਮਨੁੱਖ! (ਤੂੰ) ਜਿਤਨੀ ਸਾਮਗ੍ਰੀ ਵੇਖਦਾ ਹੈਂ, ਉਤਨੀ ਹੀ (ਭਾਵ—ਸਾਰੀ) ਛਡ ਜਾਣੀ ਹੈ। (ਇਸ ਲਈ) ਰਾਮ-ਨਾਮ ਨਾਲ ਵਿਵਹਾਰ ਕਰ, (ਤਾਂ ਹੀ ਤੂੰ) ਨਿਰਵਾਣ ਪਦ ਪ੍ਰਾਪਤ ਕਰੇਂਗਾ।੧। ਹੇ ਪਿਆਰੇ (ਪ੍ਰਭੂ!) ਤੂੰ ਮੈਨੂੰ ਸੁਖ ਪ੍ਰਦਾਨ ਕਰਨ ਵਾਲਾ ਹੈਂ। ਪੂਰੇ ਗੁਰੂ ਨੇ ਉਪਦੇਸ਼ ਦਿੱਤਾ ਹੈ, (ਇਸ ਲਈ ਮੈਂ) ਤੇਰਾ ਪ੍ਰੀਤਵਾਨ ਹੋ ਗਿਆ ਹਾਂ।ਰਹਾਉ। ਕਾਮ, ਕ੍ਰੋਧ, ਲੋਭ, ਮੋਹ, ਅਭਿਮਾਨ (ਆਦਿ ਵਿਕਾਰਾਂ) ਵਿਚ ਰਹਿ ਕੇ ਸੁਖ ਪ੍ਰਾਪਤ ਨਹੀਂ ਹੁੰਦਾ। ਹੇ ਮੇਰੇ ਮਨ! ਤੂੰ ਸਭ ਦੇ ਚਰਣਾਂ ਦੀ ਧੂੜ ਹੋ ਜਾ, ਤਾਂ ਹੀ ਆਨੰਦ-ਮੰਗਲ ਅਤੇ ਸੁਖ ਪਾਈਦਾ ਹੈ।੨। (ਪ੍ਰਭੂ ਕਿਸੇ ਦੀ) ਘਾਲਣਾ ਨੂੰ ਜ਼ਾਇਆ ਨਹੀਂ ਹੋਣ ਦਿੰਦਾ, (ਉਹ) ਅੰਦਰ ਦੀ ਸਥਿਤੀ ਨੂੰ ਜਾਣਦਾ ਹੈ। ਹੇ ਮਨ! ਉਸ ਦੀ ਸੇਵਾ ਕਰ। (ਉਸ) ਅਕਾਲ ਮੂਰਤਿ ਗੁਰੂਦੇਵ ਦੀ ਪੂਜਾ ਵਿਚ ਇਹ ਮਨ ਅਹੂਤੀ ਵਜੋਂ ਅਗਨੀ ਵਿਚ (ਪਾ ਦੇ)।੩। ਨਾਨਕ (ਦਾ ਕਥਨ ਹੈ ਕਿ) ਗੋਬਿੰਦ, ਦਾਮੋਦਰ, ਦਇਆਲੂ, ਮਾਧੋ, ਪਾਰਬ੍ਰਹਮ ਅਤੇ ਨਿਰਾਕਾਰ ਦੇ ਨਾਮ ਨੂੰ ਹੀ (ਆਪਣੀ) ਵਰਤਣ ਅਤੇ ਵਾਲੇਵਾ ਬਣਾ, (ਕਿਉਂਕਿ) ਨਾਮ (ਸਭ ਦੇ) ਪ੍ਰਾਣਾਂ ਦਾ ਆਧਾਰ ਹੈ।੪।੯।੨੦।

**ਸੋਰਠਿ ਮਹਲਾ ੫**

(ਹੇ ਜਿਗਿਆਸੂ!) ਸਤਿਗੁਰੂ ਨੇ (ਆਤਮਿਕ ਤੌਰ 'ਤੇ) ਮਰ ਚੁਕੇ ਦੇ ਸ਼ਰੀਰ ਵਿਚ ਸੁਆਸ ਪਾ ਕੇ (ਉਸ) ਵਿਛੜੇ ਹੋਏ ਨੂੰ ਲਿਆ ਕੇ (ਪ੍ਰਭੂ ਨਾਲ) ਮਿਲਾ ਦਿੱਤਾ ਹੈ। (ਇਸ ਤਰ੍ਹਾਂ) ਪਸ਼ੂ ਅਤੇ ਪ੍ਰੇਤ (ਬਿਰਤੀ ਵਾਲਿਆਂ) ਅਤੇ ਮੂਰਖਾਂ ਨੂੰ (ਗੁਰੂ-ਉਪਦੇਸ਼ ਦੇ) ਸਰੋਤੇ ਬਣਾ ਦਿੱਤਾ ਹੈ (ਅਤੇ ਉਨ੍ਹਾਂ ਨੇ) ਹਰਿ-ਨਾਮ ਮੂੰਹ ਨਾਲ ਗਾਇਨ ਕੀਤਾ ਹੈ।੧। (ਹੇ ਭਾਈ!) ਪੂਰੇ ਗੁਰੂ ਦੀ ਵਡਿਆਈ ਵੇਖ। ਉਸ (ਵਡਿਆਈ) ਦੀ ਕੀਮਤ ਕਹੀ ਨਹੀਂ ਜਾ ਸਕਦੀ।ਰਹਾਉ। (ਗੁਰੂ ਨੇ ਸੇਵਕ ਦੇ) ਦੁਖਾਂ ਅਤੇ ਗ਼ਮਾਂ ਦਾ ਡੇਰਾ ਢਾਹ ਕੇ ਆਨੰਦ ਮੰਗਲ ਨੂੰ ਸਥਿਤ ਕਰ ਦਿੱਤਾ ਹੈ। (ਉਸ ਨੂੰ) ਬਿਨਾ ਚਿੰਤਾ ਕੀਤਿਆਂ ਮਨ ਇਛਿਤ ਫਲ ਪ੍ਰਾਪਤ ਹੋ ਗਏ ਹਨ ਅਤੇ (ਉਸ ਦੀਆਂ) ਸਾਰੀਆਂ ਕਾਮਨਾਵਾਂ ਪੂਰੀਆਂ ਹੋ ਗਈਆਂ ਹਨ।੨। (ਉਸ ਨੂੰ) ਇਸ ਲੋਕ ਵਿਚ ਸੁਖ (ਮਿਲ ਗਏ ਹਨ) ਅਤੇ ਪਰਲੋਕ ਵਿਚ ਮੁਖ ਉਜਲਾ (ਹੋ ਗਿਆ ਹੈ), ਆਉਣ ਜਾਣ (ਦੇ ਗੇੜ) ਮੁਕ ਗਏ ਹਨ। ਆਪਣੇ ਸਤਿਗੁਰੂ ਦੇ ਮਨ ਵਿਚ ਚੰਗੇ ਲਗਣ ਕਰਕੇ (ਸੇਵਕ) ਨਿਰਭੈ ਹੋ ਗਿਆ ਹੈ ਅਤੇ ਹਿਰਦੇ ਵਿਚ ਨਾਮ ਵਸ ਗਿਆ ਹੈ।੩। ਨਾਨਕ ਦਾ ਕਥਨ ਹੈ ਕਿ ਜਿਸ ਦਾ ਗੁਰੂ ਦੇ ਚਰਣਾਂ ਵਿਚ ਮਨ ਲਗ ਜਾਂਦਾ ਹੈ, ਉਸ ਦੇ (ਸਾਰੇ) ਕੰਮ ਸਿਰੇ ਚੜ੍ਹ ਜਾਂਦੇ ਹਨ। (ਉਹ) ਉਠਦਿਆਂ, ਬੈਠਦਿਆਂ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ, (ਉਸ ਦੇ) ਦੁਖ, ਦਰਦ ਅਤੇ ਭਰਮ ਨਸ਼ਟ ਹੋ ਜਾਂਦੇ ਹਨ।੪।੧੦।੨੧।

**ਸੋਰਠਿ ਮਹਲਾ ੫**

(ਹੇ ਮੇਰੇ ਮਨ! ਤੂੰ ਨਾਮ ਰੂਪ) ਰਤਨ ਨੂੰ ਛਡ ਕੇ ਕੌਡੀ (ਅਰਥਾਤ ਮਾਇਆ) ਨਾਲ ਜੁੜਿਆ ਹੋਇਆ ਹੈਂ, ਜਿਸ ਤੋਂ ਕੁਝ ਵੀ ਨਹੀਂ ਪਾਈਦਾ। ਹੇ ਮੇਰੇ ਮਨ! ਪੂਰਣ ਪਾਰਬ੍ਰਹਮ ਪਰਮੇਸ਼ਵਰ ਨੂੰ ਸਦਾ ਧਿਆਉਣਾ ਚਾਹੀਦਾ ਹੈ।੧। ਹੇ ਪ੍ਰਾਣੀ! ਸਦਾ ਹਰਿ ਹਰਿ ਨਾਮ ਦਾ ਸਿਮਰਨ ਕਰੋ। ਹੇ ਅਗਿਆਨੀ! ਕੱਚੀ ਦੇਹ ਨਸ਼ਟ ਹੋ ਜਾਂਦੀ ਹੈ।ਰਹਾਉ। ਮ੍ਰਿਗ-ਤ੍ਰਿਸ਼ਨਾ ਅਤੇ ਸੁਪਨੇ ਵਿਚ ਕੀਤੇ ਸੰਕਲਪ (ਮਿਥਿਆ ਹਨ), ਇਸ ਵਿਚ ਉਸ (ਮਾਇਆ) ਦੀ ਕੋਈ ਵਡਿਆਈ ਨਹੀਂ ਹੈ। ਰਾਮ ਦੇ ਭਜਨ ਤੋਂ ਬਿਨਾ (ਕੋਈ ਚੀਜ਼) ਕੰਮ ਨਹੀਂ ਆਉਂਦੀ, (ਇਹ ਮਾਇਆ ਵੀ) ਕਿਸੇ ਦੇ ਨਾਲ ਨਹੀਂ ਜਾਂਦੀ।੨। ਮੈਂ ਮੈਂ ਕਰਦਿਆਂ (ਮਨੁੱਖ ਦੀ) ਉਮਰ ਬੀਤਦੀ ਜਾ ਰਹੀ ਹੈ, (ਪਰ ਉਸ ਨੇ) ਜੀਵਾਤਮਾ ਲਈ ਕੋਈ ਕੰਮ ਨਹੀਂ ਕੀਤਾ। ਨਸਦਿਆਂ ਭਜਦਿਆਂ (ਉਹ ਮਾਇਆ ਤੋਂ) ਤ੍ਰਿਪਤ ਨਹੀਂ ਹੋਇਆ ਅਤੇ ਰਾਮ-ਨਾਮ ਨੂੰ ਵੀ ਨਹੀਂ ਪਛਾਣਿਆ।੩। ਵਿਸ਼ੇ-ਵਿਕਾਰਾਂ ਦੇ ਰਸ ਦੇ ਸੁਆਦ ਵਿਚ ਮਸਤ

ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ ॥੪॥੧੧॥੨੨॥

ਸੋਰਠਿ ਮਹਲਾ ੫ ॥
ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥
ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥੧॥
ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥
ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥
ਹਰਿ ਹਰਿ ਨਾਮੁ ਨਿਧਾਨ ਰਸੁ ਪੀਆ ਮਨ ਤਨ ਰਹੇ ਅਘਾਈ ॥
ਜਤ ਕਤ ਪੂਰਿ ਰਹਿਓ ਪਰਮੇਸਰੁ ਕਤ ਆਵੈ ਕਤ ਜਾਈ ॥੨॥
ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋੁਪਾਲਾ ॥
ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥੩॥
ਕਲਿ ਕਲੇਸ ਮਿਟੇ ਦੂਖ ਸਗਲੇ ਕਾਟੀ ਜਮ ਕੀ ਫਾਸਾ ॥
ਕਹੁ ਨਾਨਕ ਪ੍ਰਭਿ ਕਿਰਪਾ ਧਾਰੀ ਮਨ ਤਨ ਭਏ ਬਿਗਾਸਾ ॥੪॥੧੨॥੨੩॥

ਸੋਰਠਿ ਮਹਲਾ ੫ ॥
ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥
ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥੧॥
ਮੇਰਾ ਗੁਰੁ ਹੋਆ ਆਪਿ ਸਹਾਈ ॥
ਸੂਖ ਸਹਜ ਆਨੰਦ ਮੰਗਲ ਰਸ ਅਚਰਜ ਭਈ ਬਡਾਈ ॥ ਰਹਾਉ ॥
ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥
ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥੨॥
ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥
ਸਦ ਬਲਿਹਾਰਿ ਜਾਉ ਪ੍ਰਭ ਅਪੁਨੇ ਜਿਨਿ ਪੂਰਨ ਪੈਜ ਸਵਾਰੀ ॥੩॥
ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥
ਭਇਓ ਕ੍ਰਿਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥੪॥੧੩॥੨੪॥

ਸੋਰਠਿ ਮਹਲਾ ੫ ॥
ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥
ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥੧॥
ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥
ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥
ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥
ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥

ਰਿਹਾ ਅਤੇ ਅਸੰਖ ਗੁਨਾਹ ਜਾਂ ਗ਼ਲਤੀਆਂ (*ਖਤੇ*) ਕਰ ਕੇ (ਜਨਮ-ਮਰਨ ਦੇ) ਚੱਕਰ (ਵਿਚ ਪਿਆ ਰਿਹਾ)। ਨਾਨਕ ਦੀ ਪ੍ਰਭੂ ਪਾਸ ਬੇਨਤੀ ਹੈ ਕਿ ਮੇਰੇ ਔਗੁਣ ਕਟ ਦਿਓ।੪।੧੧।੨੨।

**ਸੋਰਠਿ ਮਹਲਾ ੫**

(ਹੇ ਜਿਗਿਆਸੂ! ਗੁਰੂ ਦੁਆਰਾ) ਪੂਰਣ ਅਵਿਨਾਸ਼ੀ ਦੇ ਗੁਣ ਗਾਓ। (ਇਹ ਜੁਗਤ) ਕਾਮ, ਕ੍ਰੋਧ (ਆਦਿ ਵਿਕਾਰਾਂ ਦੀ) ਵਿਸ਼ ਨੂੰ ਸਾੜ ਦਿੰਦੀ ਹੈ। (ਇਹ ਸੰਸਾਰ) ਅਗਨੀ ਦਾ ਬਹੁਤ ਭਿਆਨਕ ਸਮੁੰਦਰ ਹੈ, (ਇਸ ਤੋਂ) ਸਾਧੂ ਦਾ ਸੰਗ ਹੀ ਪਾਰ-ਉਤਾਰਾ (ਕਰਾਉਂਦਾ ਹੈ)।੧। ਪੂਰੇ ਗੁਰੂ ਨੇ (ਸਾਧਕ ਦੇ) ਭਰਮ ਦਾ ਹਨੇਰਾ ਖ਼ਤਮ ਕਰ ਦਿੱਤਾ ਹੈ। (ਪ੍ਰਭੂ ਨੂੰ) ਪ੍ਰੇਮ ਭਗਤੀ ਦੁਆਰਾ ਭਜਿਆ ਕਰ, (ਫਿਰ) ਪ੍ਰਭੂ ਨੇੜੇ ਪ੍ਰਤੀਤ ਹੋਵੇਗਾ।ਰਹਾਉ। (ਜਿਨ੍ਹਾਂ ਨੇ) ਹਰਿ ਹਰਿ ਨਾਮ ਦੇ ਖ਼ਜ਼ਾਨੇ ਦਾ ਰਸ ਪੀਤਾ ਹੈ, (ਉਨ੍ਹਾਂ ਦੇ) ਮਨ ਤਨ ਰਜ ਗਏ ਹਨ। (ਉਨ੍ਹਾਂ ਨੂੰ) ਜਿਥੇ ਕਿਥੇ ਪ੍ਰਭੂ ਹੀ ਵਰਤ ਰਿਹਾ (ਨਜ਼ਰ ਆਉਂਦਾ ਹੈ, ਉਹ) ਨ ਕਿਤੇ ਆਉਂਦਾ ਹੈ, ਨ ਜਾਂਦਾ ਹੈ।੨। ਜਿਸ (ਵਿਅਕਤੀ) ਦੇ ਮਨ ਵਿਚ ਪ੍ਰਭੂ ਵਸ ਜਾਂਦਾ ਹੈ, (ਉਹ) ਜਪ, ਤਪ, ਸੰਜਮ, ਗਿਆਨ ਦੇ ਤੱਤ੍ਵ ਨੂੰ ਜਾਣਨ ਵਾਲਾ ਹੋ ਜਾਂਦਾ ਹੈ। ਜਿਸ ਨੇ ਗੁਰੂ ਦੁਆਰਾ ਨਾਮ ਰੂਪ ਰਤਨ ਪ੍ਰਾਪਤ ਕਰ ਲਿਆ ਹੈ, ਉਸ ਦੀ ਸਾਧਨਾ ਪ੍ਰਵਾਨ ਚੜ੍ਹੀ ਹੈ।੩। (ਅਜਿਹੇ ਸਾਧਕ ਦੇ) ਕਲਹ, ਕਲੇਸ਼ ਅਤੇ ਸਾਰੇ ਦੁਖ ਮਿਟ ਗਏ ਹਨ ਅਤੇ ਜਮ ਦੀ ਫਾਹੀ ਵੀ ਕਟੀ ਗਈ ਹੈ। ਨਾਨਕ ਦਾ ਕਥਨ ਹੈ ਕਿ (ਜਿਸ ਉਪਰ) ਪ੍ਰਭੂ ਨੇ ਕ੍ਰਿਪਾ ਕੀਤੀ ਹੈ, (ਉਸ ਦੇ) ਮਨ ਤਨ ਆਨੰਦਿਤ ਹੋ ਗਏ ਹਨ।੪।੧੨।੨੩।

**ਸੋਰਠਿ ਮਹਲਾ ੫**

(ਮੇਰਾ) ਪ੍ਰਭੂ ਕਰਣ ਕਰਾਉਣ ਵਾਲਾ, ਦਾਤਾ, ਪਾਰਬ੍ਰਹਮ ਅਤੇ ਸੁਆਮੀ ਹੈ। ਸਾਰੇ ਜੀਵ ਦਇਆਲੂ (ਪਰਮਾਤਮਾ ਦੇ ਪੈਦਾ) ਕੀਤੇ ਹੋਏ ਹਨ, ਉਹ ਪ੍ਰਭੂ ਅੰਤਰਯਾਮੀ ਹੈ।੧। ਮੇਰਾ ਗੁਰੂ ਆਪ ਸਹਾਇਕ ਹੋਇਆ ਹੈ। (ਜਿਸ ਕਰਕੇ) ਸੁਖ, ਸਹਿਜ-ਅਵਸਥਾ, ਆਨੰਦ-ਮੰਗਲ ਅਤੇ (ਹਰਿ-ਨਾਮ ਦਾ ਅੰਮ੍ਰਿਤ) ਰਸ (ਪ੍ਰਾਪਤ ਹੋ ਗਏ ਹਨ) ਅਤੇ ਅਸਚਰਜਮਈ ਵਡਿਆਈ (ਹਾਸਲ) ਹੋ ਗਈ ਹੈ।ਰਹਾਉ। ਗੁਰੂ ਦੀ ਸ਼ਰਣੀ ਪੈਣ ਨਾਲ ਭੈ ਨਸ਼ਟ ਹੋ ਗਏ ਹਨ ਅਤੇ ਸੱਚੀ ਦਰਗਾਹ ਵਿਚ ਪ੍ਰਤਿਸ਼ਠਾ ਮਿਲ ਗਈ ਹੈ। (ਪ੍ਰਭੂ ਦੇ) ਗੁਣ ਗਾ ਕੇ ਅਤੇ ਹਰਿ-ਨਾਮ ਦੀ ਆਰਾਧਨਾ ਕਰਕੇ ਆਪਣੇ ਠਿਕਾਣੇ ਉਤੇ ਆ ਗਏ ਹਾਂ (ਅਰਥਾਤ ਟਿਕਾਉ ਮਿਲ ਗਿਆ ਹੈ)।੨। ਸਾਰੇ ਜੈ ਜੈਕਾਰ ਅਤੇ ਉਸਤਤ ਕਰਦੇ ਹਨ ਅਤੇ ਸਾਧੂ/ਗੁਰੂ ਦੀ ਸੰਗਤ ਪਿਆਰੀ ਲਗਦੀ ਹੈ। (ਮੈਂ) ਆਪਣੇ ਪ੍ਰਭੂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜਿਸ ਨੇ ਪੂਰੀ ਤਰ੍ਹਾਂ ਮੇਰੀ ਪੈਜ ਸਵਾਰ ਦਿੱਤੀ ਹੈ।੩। ਜਿਸ ਜਿਸ ਨੇ (ਗੁਰੂ ਦਾ) ਦਰਸ਼ਨ ਪ੍ਰਾਪਤ ਕੀਤਾ ਹੈ, (ਉਹ) ਗਿਆਨ-ਗੋਸਟਿ ਅਤੇ ਨਾਮ (ਦੀ ਵਡਿਆਈ) ਸੁਣ ਕੇ ਤਰ ਗਏ ਹਨ। ਨਾਨਕ (ਦਾ ਕਥਨ ਹੈ ਕਿ ਮੇਰੇ ਉਤੇ) ਆਪਣਾ ਪ੍ਰਭੂ ਕ੍ਰਿਪਾਲੂ ਹੋਇਆ ਹੈ (ਅਤੇ ਮੈਂ) ਆਨੰਦ-ਪੂਰਵਕ ਆਪਣੇ (ਨਿਜ) ਘਰ ਵਿਚ ਆ ਗਿਆ ਹਾਂ।੪।੧੩।੨੪।

**ਸੋਰਠਿ ਮਹਲਾ ੫**

ਪ੍ਰਭੂ ਦੀ ਸ਼ਰਣ ਵਿਚ (ਜਾਣ ਨਾਲ) ਸਾਰੇ ਭੈ ਲਥ ਗਏ ਹਨ, ਦੁਖ ਨਸ਼ਟ ਹੋ ਗਏ ਹਨ ਅਤੇ ਸੁਖ ਪ੍ਰਾਪਤ ਹੋ ਗਏ ਹਨ। (ਜਦੋਂ) ਪੂਰੇ ਗੁਰੂ ਦੀ ਆਰਾਧਨਾ ਕੀਤੀ ਤਾਂ ਪਾਰਬ੍ਰਹਮ ਸੁਆਮੀ ਦਿਆਲ ਹੋ ਗਿਆ।੧। ਹੇ ਪ੍ਰਭੂ ਜੀ! ਤੂੰ ਮੇਰਾ ਮਾਲਕ ਅਤੇ ਦਾਤਾ ਹੈਂ। ਹੇ ਦੀਨ-ਦਿਆਲ ਪ੍ਰਭੂ! (ਮੇਰੇ ਉਤੇ) ਕ੍ਰਿਪਾ ਕਰ, (ਤਾਂ ਜੋ ਮੈਂ ਤੇਰੇ) ਗੁਣ ਗਾਉਂਦਾ ਹੋਇਆ (ਪ੍ਰੇਮ-) ਰੰਗ ਵਿਚ ਰੰਗਿਆ ਰਹਾਂ।ਰਹਾਉ। ਸਤਿਗੁਰੂ ਨੇ (ਮੈਨੂੰ) ਨਾਮ ਰੂਪ ਖ਼ਜ਼ਾਨਾ ਦ੍ਰਿੜ੍ਹ ਕਰਾ ਦਿੱਤਾ (ਮੇਰੀ) ਸਾਰੀ ਚਿੰਤਾ ਦੂਰ ਹੋ ਗਈ। ਕ੍ਰਿਪਾ ਕਰਕੇ (ਗੁਰੂ ਨੇ ਮੈਨੂੰ) ਆਪਣਾ ਬਣਾ ਲਿਆ ਅਤੇ ਮਨ ਵਿਚ ਅਵਿਨਾਸ਼ੀ (ਪ੍ਰਭੂ) ਵਸ ਗਿਆ।੨। ਉਸ ਨੂੰ (ਜੀਵਨ-ਯਾਤ੍ਰਾ ਵਿਚ) ਕੋਈ ਵਿਘਨ ਨਹੀਂ ਪੈਂਦਾ, ਜਿਸ ਨੂੰ ਆਪਣਾ ਸਤਿਗੁਰੂ ਰਖ ਲੈਂਦਾ

ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥
ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥
ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥

ਸੋਰਠਿ ਮਹਲਾ ੫ ॥
ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥
ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥੧॥
ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥
ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ ਰਹਾਉ ॥
ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ ॥
ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥੨॥
ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥੩॥
ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ ॥
ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥੪॥੧੫॥੨੬॥

ਸੋਰਠਿ ਮਹਲਾ ੫ ॥
ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥
ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥੧॥
ਹਰਿ ਸਾਚਾ ਸਿਮਰਹੁ ਭਾਈ ॥
ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥
ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ ॥
ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥੨॥
ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥
ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥
ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥
ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥

ਸੋਰਠਿ ਮਹਲਾ ੫ ਪੰਚਪਦਾ ॥
ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥੧॥
ਸੰਤਹੁ ਇਹਾ ਬਤਾਵਹੁ ਕਾਰੀ ॥ ਜਿਤੁ ਹਉਮੈ ਗਰਬੁ ਨਿਵਾਰੀ ॥੧॥ ਰਹਾਉ ॥
ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥
ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥੩॥
ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥੪॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮॥

ਹੈ। (ਉਸ ਦੇ) ਹਿਰਦੇ ਵਿਚ (ਪ੍ਰਭੂ ਦੇ) ਚਰਣ-ਕਮਲ ਵਸ ਜਾਂਦੇ ਹਨ (ਅਤੇ ਉਹ) ਹਰਿ (-ਨਾਮ) ਦਾ ਅੰਮ੍ਰਿਤ ਰਸ ਚਖ ਲੈਂਦਾ ਹੈ।੩। ਆਪਣੇ ਪ੍ਰਭੂ ਦੀ ਸੇਵਕ ਵਾਂਗ ਸੇਵਾ ਕਰ, ਜਿਸ ਨੇ ਤੇਰੇ ਮਨ ਦੀ ਇੱਛਾ ਪੂਰੀ ਕੀਤੀ ਹੈ। ਦਾਸ ਨਾਨਕ ਉਸ ਉਤੋਂ ਬਲਿਹਾਰ ਹੈ, ਜਿਸ ਨੇ (ਮੇਰੀ) ਪੂਰੀ ਤਰ੍ਹਾਂ ਪੈਜ ਰਖ ਲਈ ਹੈ।੪।੧੪।੨੫।

**ਸੋਰਠਿ ਮਹਲਾ ੫**

(ਮਨੁੱਖ) ਮਾਇਆ ਦੇ ਮੋਹ ਦੇ ਹਨੇਰੇ ਵਿਚ ਮਸਤ ਹੈ, (ਸਭ ਕੁਝ) ਦੇਣ ਵਾਲੇ (ਪ੍ਰਭੂ) ਨੂੰ ਕੁਝ ਨਹੀਂ ਸਮਝਦਾ ਹੈ। ਜਿਸ (ਪ੍ਰਭੂ) ਨੇ ਜਿੰਦ ਅਤੇ ਸ਼ਰੀਰ ਸਾਜੇ ਅਤੇ ਰਚੇ ਹਨ, (ਉਸ ਤੋਂ ਮੁਨਕਰ ਹੋ ਕੇ) ਆਪਣੇ ਬਲ ਨੂੰ ਹੀ ਮੰਨਦਾ ਹੈ।੧। ਹੇ (ਮੇਰੇ) ਮੂਰਖ ਮਨ! ਪ੍ਰਭੂ ਸੁਆਮੀ (ਤੇਰੇ ਸਾਰੇ ਕਰਮ) ਵੇਖ ਰਿਹਾ ਹੈ। ਜੋ ਜੋ (ਤੂੰ) ਕਰਦਾ ਹੈ, ਉਸ ਨੂੰ ਜਾਣਦਾ ਹੈ, (ਉਸ ਤੋਂ) ਕੁਝ ਲੁਕਿਆ ਨਹੀਂ ਰਹਿੰਦਾ।ਰਹਾਉ। (ਹੇ ਮਨੁੱਖ! ਤੂੰ) ਜੀਭ ਦੇ ਸੁਆਦ ਅਤੇ ਲੋਭ ਦੇ ਨਸ਼ੇ ਵਿਚ ਮਸਤ ਰਹਿੰਦਾ ਹੈਂ, (ਜਿਸ ਕਰਕੇ) ਅਨੇਕ ਪ੍ਰਕਾਰ ਦੇ ਵਿਕਾਰ ਪੈਦਾ ਹੋ ਜਾਂਦੇ ਹਨ। ਹਉਮੈ ਦੇ ਬੰਧਨਾਂ ਦੇ ਭਾਰ ਕਰਕੇ ਬਹੁਤ ਜੂਨਾਂ ਵਿਚ ਫਿਰਦਿਆਂ ਦੁਖ ਸਹਾਰਦਾ ਰਹਿੰਦਾ ਹੈਂ।੨। (ਤੂੰ) ਦਰਵਾਜ਼ੇ ਬੰਦ ਕਰਕੇ ਅਨੇਕ ਪਰਦਿਆਂ ਵਿਚ ਪਰਾਈ ਇਸਤਰੀ ਨਾਲ ਸੰਯੋਗ ਕਰਦਾ ਹੈਂ। ਜਦੋਂ ਚਿਤਰ ਅਤੇ ਗੁਪਤ ਲੇਖਾ ਮੰਗਣਗੇ, ਤਦ ਤੇਰਾ ਪਰਦਾ ਕੌਣ ਢਕੇਗਾ ?।੩। ਹੇ ਦੀਨ ਦਿਆਲ! ਹੇ ਦੁਖਾਂ ਨੂੰ ਨਸ਼ਟ ਕਰਨ ਵਾਲੇ! ਹੇ ਪੂਰਣ (ਪ੍ਰਭੂ)! ਤੇਰੇ ਬਿਨਾ (ਮੇਰੀ) ਕੋਈ ਓਟ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੈਂ ਤੇਰੀ) ਸ਼ਰਣ ਵਿਚ ਹਾਂ, (ਮੈਨੂੰ) ਭਵ-ਸਾਗਰ ਵਿਚੋਂ ਕਢ ਲਵੋ।੪।੧੫।੨੬।

**ਸੋਰਠਿ ਮਹਲਾ ੫**

(ਪ੍ਰਭੂ ਦੀ) ਕਥਾ ਅਤੇ ਕੀਰਤਨ ਸੁਖਦਾਇਕ ਹੈ, (ਇਸ ਕਰਕੇ) ਪਾਰਬ੍ਰਹਮ ਸਹਾਇਕ ਹੁੰਦਾ ਹੈ। ਹੇ ਪ੍ਰਾਣੀ! ਪੂਰੇ ਗੁਰੂ ਦੀ ਬਾਣੀ ਨਿਤ ਜਪ ਕੇ ਆਨੰਦ ਮਾਣਿਆ ਕਰੋ।੧। (ਹੇ ਭਾਈ!) ਸੱਚੇ ਹਰਿ (ਦੇ ਨਾਮ ਨੂੰ) ਸਿਮਰੋ। ਸਾਧ-ਸੰਗਤ (ਵਿਚ ਜਾਣ ਨਾਲ) ਸਦਾ ਸੁਖ ਪਾਈਦਾ ਹੈ ਅਤੇ ਹਰਿ ਕਦੇ ਵਿਸਰਦਾ ਨਹੀਂ ਹੈ। ਰਹਾਉ। ਹੇ ਪਰਮਾਤਮਾ! ਤੇਰਾ ਨਾਮ ਅੰਮ੍ਰਿਤ ਵਰਗਾ ਹੈ, ਜੋ (ਉਸ ਨੂੰ) ਸਿਮਰਦਾ ਹੈ, ਉਹ (ਆਤਮਿਕ ਤੌਰ 'ਤੇ) ਜੀਉਂਦਾ ਹੈ। ਜਿਸ (ਵਿਅਕਤੀ) ਨੂੰ (ਪ੍ਰਭੂ ਦੀ) ਮਿਹਰ ਨਾਲ (ਨਾਮ) ਪ੍ਰਾਪਤ ਹੁੰਦਾ ਹੈ, ਉਹ ਸੇਵਕ ਨਿਰਮਲ ਹੋ ਜਾਂਦਾ ਹੈ।੨। (ਜਿਸ ਵਿਅਕਤੀ) ਦਾ ਮਨ ਗੁਰੂ ਚਰਣਾਂ ਵਿਚ ਲਗ ਜਾਂਦਾ ਹੈ, (ਉਸ ਦੇ) ਵਿਘਨ ਖ਼ਤਮ ਹੋ ਜਾਂਦੇ ਹਨ ਅਤੇ ਸਾਰੇ ਦੁਖ ਦੂਰ ਹੋ ਜਾਂਦੇ ਹਨ। (ਉਹ) ਅਟਲ ਅਤੇ ਅਵਿਨਾਸ਼ੀ ਦੇ ਗੁਣ ਗਾਉਂਦੇ ਹੋਇਆਂ ਹਰ ਰੋਜ਼ ਹਰਿ ਦੇ ਪ੍ਰੇਮ (ਰੰਗਿ) ਵਿਚ ਸਚੇਤ ਰਹਿੰਦਾ ਹੈ।੩। ਹਰਿ ਦੀ ਕਥਾ ਸੁਖਦਾਇਕ ਹੈ, (ਇਸ ਨੂੰ ਕਰਨ ਸੁਣਨ ਵਾਲਾ) ਮਨ ਇਛਿਤ ਫਲ ਦੀ ਪ੍ਰਾਪਤੀ ਕਰ ਲੈਂਦਾ ਹੈ। ਨਾਨਕ ਨੂੰ (ਜੀਵਨ ਦੇ) ਆਦਿ, ਮੱਧ ਅਤੇ ਅੰਤ ਵਿਚ ਉਹ ਪ੍ਰਭੂ ਮਿਤਰ ਵਾਂਗ ਨਿਭਿਆ ਹੈ।੪। ੧੬।੨੭।

**ਸੋਰਠਿ ਮਹਲਾ ੫ ਪੰਚਪਦਾ**

(ਮੇਰੇ ਅੰਦਰੋਂ) ਆਪਣੇ ਪਰਾਏ ਦਾ ਮੋਹ ਨਸ਼ਟ ਹੋ ਜਾਵੇ ਅਤੇ ਆਪਣੀ (ਮਰਜ਼ੀ ਵਾਲੀ) ਬਿਰਤੀ ਖ਼ਤਮ ਹੋ ਜਾਵੇ।੧। ਹੇ ਸੰਤੋ! (ਮੈਨੂੰ) ਅਜਿਹੀ ਵਿਧੀ ਦਸੋ ਜਿਸ ਨਾਲ ਹਉਮੈ ਅਤੇ ਹੰਕਾਰ ਦੂਰ ਹੋ ਸਕਣ।੧।ਰਹਾਉ। (ਮੈਂ) ਸਾਰੀ ਸ੍ਰਿਸ਼ਟੀ ਵਿਚ ਪਾਰਬ੍ਰਹਮ ਨੂੰ ਵਿਆਪਕ ਹੋਇਆ ਮੰਨਾਂ ਅਤੇ ਸਭ ਦੇ (ਚਰਣਾਂ ਦੀ) ਧੂੜ ਹੋ ਜਾਵਾਂ।੨। ਪ੍ਰਭੂ ਜੀ ਨੂੰ ਆਪਣੇ ਨਾਲ ਵੇਖਾਂ, (ਤਾਂ ਜੋ) ਭਰਮ ਵਾਲੀ ਕੰਧ ਹਟ ਜਾਵੇ।੩। (ਸਭ ਦੁਖਾਂ ਦੀ) ਦਵਾਈ ਨਾਮ ਰੂਪ ਅੰਮ੍ਰਿਤ ਦਾ ਪਵਿਤਰ ਜਲ ਹੈ, (ਜੋ) ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ।੪। ਨਾਨਕ ਦਾ ਕਥਨ ਹੈ ਕਿ ਜਿਸ ਦੇ ਮਸਤਕ ਉਪਰ (ਭਾਗ) ਲਿਖਿਆ ਹੈ, ਗੁਰੂ ਨੂੰ ਮਿਲ ਕੇ ਉਸ ਦਾ ਰੋਗ ਹਟ ਜਾਂਦਾ ਹੈ।੫।੧੭।੨੮।

ਸੋਰਠਿ ਮਹਲਾ ੫ ਘਰੁ ੨ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥
ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥੨॥੧॥੨੯॥

ਸੋਰਠਿ ਮਹਲਾ ੫ ॥
ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥
ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥੧॥
ਜਾ ਕੋ ਨਾਮੁ ਲੈਤ ਤੂ ਸੁਖੀ ॥
ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥੧॥ ਰਹਾਉ ॥
ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ ॥
ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥

ਸੋਰਠਿ ਮਹਲਾ ੫ ॥
ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥੧॥
ਅਪੁਨੀ ਬਿਧਿ ਆਪਿ ਜਨਾਵਹੁ ॥ ਹਰਿ ਜਨ ਮੰਗਲ ਗਾਵਹੁ ॥੧॥ ਰਹਾਉ ॥
ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥
ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥

ਸੋਰਠਿ ਮਹਲਾ ੫ ॥
ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥
ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥੧॥
ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥
ਸਾਧਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ ਰਹਾਉ ॥
ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥
ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥

ਸੋਰਠਿ ਮਹਲਾ ੫ ॥
ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥
ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥੧॥
ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥

**ਸੋਰਠਿ ਮਹਲਾ ੫ ਘਰੁ 2 ਦੁਪਦੇ**

(ਜਿਵੇਂ) ਸਾਰੀ ਬਨਸਪਤੀ ਵਿਚ ਅਗਨੀ ਅਤੇ ਸਾਰੇ ਦੁੱਧ ਵਿਚ ਘਿਉ (ਰਹਿੰਦਾ) ਹੈ, (ਤਿਵੇਂ) ਉੱਚੇ ਨੀਵੇਂ (ਮਨੁੱਖ ਅੰਦਰ ਪ੍ਰਭੂ ਦੀ) ਜੋਤਿ ਸਮਾਈ ਹੋਈ ਹੈ ਅਤੇ ਹਰ ਇਕ (ਜੀਵ ਦੇ) ਹਿਰਦੇ ਵਿਚ ਪਰਮਾਤਮਾ (ਮੌਜੂਦ) ਹੈ।੧। ਹੇ ਸੰਤੋ! (ਪ੍ਰਭੂ) ਹਰ ਇਕ ਸ਼ਰੀਰ ਵਿਚ ਸਮਾ ਰਿਹਾ ਹੈ। (ਉਹ ਪ੍ਰਭੂ) ਸਭ ਵਿਚ ਪੂਰੀ ਤਰ੍ਹਾਂ ਵਿਆਪਕ ਹੈ, ਜਲ ਥਲ ਵਿਚ ਪਰਮਾਤਮਾ ਵਰਤ ਰਿਹਾ ਹੈ।੧।ਰਹਾਉ। ਨਾਨਕ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦਾ ਜਸ ਗਾਉਂਦਾ ਹੈ। ਸਤਿਗੁਰੂ ਨੇ (ਹਰ ਤਰ੍ਹਾਂ ਦਾ) ਭਰਮ ਦੂਰ ਕਰ ਦਿੱਤਾ ਹੈ। (ਉਹ ਪ੍ਰਭੂ) ਸਭ ਵਿਚ ਵਸਦਾ ਹੋਇਆ ਹਮੇਸ਼ਾ ਨਿਰਲੇਪ ਹੈ ਅਤੇ ਸਭ ਵਿਚ ਸਮਾ ਰਿਹਾ ਹੈ।੨।੧।੨੯।

**ਸੋਰਠਿ ਮਹਲਾ ੫**

(ਹੇ ਭਾਈ! ਉਸ ਦਾ ਸਿਮਰਨ ਕਰ) ਜਿਸ (ਪਰਮਾਤਮਾ) ਦੇ ਸਿਮਰਨ ਨਾਲ ਆਨੰਦ (ਹਾਸਲ) ਹੁੰਦਾ ਹੈ, ਜਨਮ-ਮਰਨ ਦੇ ਡਰ ਅਤੇ ਦੁਖ ਦੂਰ ਹੋ ਜਾਂਦੇ ਹਨ। (ਤੂੰ) ਚਾਰ ਪਦਾਰਥ (ਕਾਮ, ਅਰਥ, ਧਰਮ, ਮੋਖ) ਅਤੇ ਨੌਂ ਨਿਧੀਆਂ ਪ੍ਰਾਪਤ ਕਰ ਸਕਦਾ ਹੈਂ ਅਤੇ ਫਿਰ (ਮਾਇਆਵੀ) ਤ੍ਰਿਸ਼ਨਾ ਅਤੇ (ਪਦਾਰਥਾਂ ਦੀ) ਭੁਖ ਨਹੀਂ ਰਹਿੰਦੀ।੧। ਜਿਸ ਦੇ ਨਾਮ ਲੈਣ ਨਾਲ ਤੂੰ ਸੁਖੀ ਹੁੰਦਾ ਹੈਂ, (ਤਾਂ ਫਿਰ) ਸੁਆਸ ਸੁਆਸ ਤਨ, ਮਨ, ਹਿਰਦੇ ਤੇ ਮੂੰਹ ਨਾਲ ਉਸ ਸੁਆਮੀ ਦੀ ਆਰਾਧਨਾ ਕਰੋ।੧।ਰਹਾਉ। (ਪ੍ਰਭੂ ਦੇ ਨਾਮ ਸਿਮਰਨ ਨਾਲ) ਤੂੰ ਸ਼ਾਂਤੀ ਪ੍ਰਾਪਤ ਕਰ ਲਵੇਂਗਾ, ਮਨ ਸੀਤਲ ਹੋ ਜਾਵੇਗਾ (ਅਤੇ ਤ੍ਰਿਸ਼ਨਾ ਦੀ) ਅੱਗ ਅੰਦਰ ਨਹੀਂ ਧੁਖੇਗੀ। ਨਾਨਕ ਨੂੰ ਗੁਰੂ ਨੇ (ਉਹ) ਪ੍ਰਭੂ ਵਿਖਾ ਦਿੱਤਾ ਹੈ, (ਜੋ) ਜਲ, ਥਲ ਤਿੰਨ ਭੁਵਨਾਂ (ਲੋਕਾਂ) ਅਤੇ ਬ੍ਰਿਛਾਂ (ਵਿਚ ਵਿਆਪਕ ਹੈ)।੨।੨।੩੦।

**ਸੋਰਠਿ ਮਹਲਾ ੫**

(ਹੇ ਪ੍ਰਭੂ!) ਕਾਮ, ਕ੍ਰੋਧ, ਲੋਭ, ਝੂਠ, ਨਿੰਦਿਆ (ਆਦਿ ਵਿਕਾਰਾਂ) ਤੋਂ (ਮੈਨੂੰ) ਆਪ ਬਚਾਓ। (ਮੇਰੇ) ਅੰਦਰੋਂ ਇਨ੍ਹਾਂ ਨੂੰ ਕਢ ਸੁਟੋ (ਅਤੇ ਮੈਨੂੰ) ਆਪਣੇ ਕੋਲ ਬੁਲਾ ਲਵੋ।੧। ਆਪਣੇ (ਨਾਲ ਮਿਲਣ ਦੀ) ਵਿਧੀ ਆਪ ਹੀ ਦਸ ਦਿਓ, (ਤਾਂ ਜੋ) ਹਰਿ ਦਾ ਦਾਸ ਮੰਗਲਮਈ (ਜਸ ਨੂੰ) ਗਾ ਸਕੇ।੧।ਰਹਾਉ। (ਹੇ ਪ੍ਰਭੂ! ਤੁਸੀਂ) ਮੇਰੇ ਹਿਰਦੇ ਤੋਂ ਕਦੇ ਵੀ ਨ ਵਿਸਰੋ—ਇਹ ਵਿਧੀ ਮੇਰੇ ਮਨ ਵਿਚ ਪਾ ਦਿਓ। ਦਾਸ ਨਾਨਕ (ਦਾ ਕਥਨ ਹੈ ਕਿ) ਵਡਿਆਂ ਭਾਗਾਂ ਕਰਕੇ ਪੂਰਾ ਗੁਰੂ ਮਿਲਿਆ ਹੈ, (ਹੁਣ ਮੇਰਾ ਮਨ) ਕਿਸੇ ਪਾਸੇ ਵਲ ਨਹੀਂ ਦੌੜਦਾ।੨।੩।੩੧।

**ਸੋਰਠਿ ਮਹਲਾ ੫**

(ਹੇ ਜਿਗਿਆਸੂ!) ਜਿਸ ਦੇ ਸਿਮਰਨ ਨਾਲ ਸਭ ਕੁਝ ਪਾਈਦਾ ਹੈ ਅਤੇ ਘਾਲਣਾ ਵਿਅਰਥ ਨਹੀਂ ਜਾਂਦੀ, ਜੋ (ਪ੍ਰਭੂ) ਸਭ ਵਿਚ ਸਮਾ ਰਿਹਾ ਹੈ, ਉਸ ਨੂੰ ਤਿਆਗ ਕੇ ਹੋਰ ਕਿਹੜੇ ਪਾਸੇ ਵਲ ਰੁਚਿਤ ਹੁੰਦੇ ਹੋ।੧। ਹੇ ਸੰਤੋ! (ਤੁਸੀਂ) ਹਰਿ ਹਰਿ ਗੋਪਾਲ ਦਾ ਸਿਮਰਨ ਕਰੋ। ਸਾਧ-ਸੰਗਤ ਵਿਚ ਮਿਲ ਕੇ ਨਾਮ ਦੀ ਆਰਾਧਨਾ ਕਰੋ, (ਜਿਸ ਕਰਕੇ ਤੁਹਾਡੀ) ਸਾਧਨਾ ਸਫਲ ਹੋਵੇ।੧।ਰਹਾਉ। (ਉਹ ਪ੍ਰਭੂ) ਨਿਤ ਖ਼ਬਰ-ਸਾਰ ਲੈਂਦਾ ਅਤੇ ਪਾਲਦਾ ਹੈ ਅਤੇ ਪ੍ਰੇਮ ਨਾਲ ਗਲ ਲਗਾਉਂਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! ਤੁਹਾਡੇ ਵਿਸਰਨ ਨਾਲ ਜਗਤ (ਸੁਖੀ) ਜੀਵਨ ਕਿਵੇਂ ਪ੍ਰਾਪਤ ਕਰ ਸਕਦਾ ਹੈ?।੨।੪।੩੨।

**ਸੋਰਠਿ ਮਹਲਾ ੫**

ਅਵਿਨਾਸ਼ੀ ਪ੍ਰਭੂ (ਸਾਰਿਆਂ) ਜੀਵਾਂ ਦਾ ਦਾਤਾ ਹੈ, (ਉਸ ਨੂੰ) ਸਿਮਰਨ ਨਾਲ (ਪਾਪਾਂ ਦੀ) ਸਾਰੀ ਮੈਲ ਉਤਰ ਜਾਂਦੀ ਹੈ। (ਜੋ ਪ੍ਰਭੂ) ਗੁਣਾਂ ਦਾ ਖ਼ਜ਼ਾਨਾ ਭਗਤਾਂ ਲਈ ਵਰਤਣ (ਦੀ ਸਾਮਗ੍ਰੀ ਹੈ, ਉਸ ਨੂੰ) ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ।੧। ਹੇ ਮੇਰੇ ਮਨ! (ਤੂੰ) ਉਸ ਗੁਰ ਗੋਪਾਲ ਪ੍ਰਭੂ ਨੂੰ

ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ ਰਹਾਉ ॥
ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥
ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥

ਸੋਰਠਿ ਮਹਲਾ ੫ ॥
ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ ॥
ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥
ਮੇਰਾ ਬੈਦੁ ਗੁਰੂ ਗੋਵਿੰਦਾ ॥
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥ ਰਹਾਉ ॥
ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ ॥
ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ ॥੨॥੬॥੩੪॥

ਸੋਰਠਿ ਮਹਲਾ ੫ ॥
ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ ॥
ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥੧॥
ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥
ਹਰਿ ਚਰਣ ਸਰਣ ਮੋਹਿ ਚੇਰੋ ॥੧॥ ਰਹਾਉ ॥
ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ ॥
ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥

ਸੋਰਠਿ ਮਃ ੫ ॥
ਭਏ ਕ੍ਰਿਪਾਲ ਗੁਰੂ ਗੋਵਿੰਦਾ ਸਗਲ ਮਨੋਰਥ ਪਾਏ ॥
ਅਸਥਿਰ ਭਏ ਲਾਗਿ ਹਰਿ ਚਰਣੀ ਗੋਵਿੰਦ ਕੇ ਗੁਣ ਗਾਏ ॥੧॥
ਭਲੋ ਸਮੂਰਤੁ ਪੂਰਾ ॥
ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥੧॥ ਰਹਾਉ ॥
ਮਿਲੇ ਸੁਆਮੀ ਪ੍ਰੀਤਮ ਅਪੁਨੇ ਘਰ ਮੰਦਰ ਸੁਖਦਾਈ ॥
ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ ਸਗਲੀ ਇਛ ਪੁਜਾਈ ॥੨॥੮॥੩੬॥

ਸੋਰਠਿ ਮਹਲਾ ੫ ॥
ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥
ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥੧॥
ਮੇਰੋ ਗੁਰੁ ਰਖਵਾਰੋ ਮੀਤ ॥
ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥੧॥ ਰਹਾਉ ॥
ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥
ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥੨॥੯॥੩੭॥

ਸੋਰਠਿ ਮਹਲਾ ੫ ॥
ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥

ਜਪਿਆ ਕਰ, ਜਿਸ ਦੀ ਸ਼ਰਣ ਵਿਚ ਪੈਣ ਨਾਲ ਸੁਖ ਪਾਈਦਾ ਹੈ ਅਤੇ ਫਿਰ ਦੁਖ ਨਹੀਂ ਲਗਦਾ।੧।ਰਹਾਉ। ਵਡਿਆਂ ਭਾਗਾਂ ਨਾਲ ਸਾਧ-ਸੰਗ ਪ੍ਰਾਪਤ ਹੁੰਦਾ ਹੈ, ਸਾਧਾਂ ਨੂੰ ਮਿਲਣ ਨਾਲ ਮਾੜੀ ਮਤਿ ਨਸ਼ਟ ਹੋ ਜਾਂਦੀ ਹੈ। ਉਨ੍ਹਾਂ ਦੀ (ਚਰਣ-)ਧੂੜ ਦਾਸ ਨਾਨਕ ਚਾਹੁੰਦਾ ਹੈ, ਜਿਨ੍ਹਾਂ (ਸੰਤਾਂ) ਨੇ ਹਰਿ-ਨਾਮ ਨੂੰ ਹਿਰਦੇ ਵਿਚ ਪਰੋਇਆ ਹੋਇਆ ਹੈ।੨।੫।੩੩।

**ਸੋਰਠਿ ਮਹਲਾ ੫**

(ਸਤਿਗੁਰੂ) ਜਨਮ ਜਨਮ ਦੇ ਦੁਖ ਦੂਰ ਕਰਦਾ ਹੈ ਅਤੇ (ਪ੍ਰੇਮ ਤੋਂ) ਸੁੰਨੇ ਮਨ ਨੂੰ ਆਧਾਰ ਬਖ਼ਸ਼ਦਾ ਹੈ। (ਉਸ ਦੇ) ਦਰਸ਼ਨ ਕਰਨ ਨਾਲ ਆਨੰਦਿਤ ਹੋ ਜਾਈਦਾ ਹੈ ਅਤੇ ਹਰਿ ਦਾ ਨਾਮ ਵਿਚਾਰਨ ਲਗ ਜਾਈਦਾ ਹੈ।੧। ਮੇਰਾ ਵੈਦ ਗੁਰੂ ਗੋਬਿੰਦ ਹੈ। (ਉਹ) ਹਰਿ ਹਰਿ ਨਾਮ ਦੀ ਦਵਾਈ ਮੁਖ ਵਿਚ ਪਾਉਂਦਾ ਹੈ, (ਜਿਸ ਨਾਲ) ਜਮ ਦੀ ਫਾਹੀ ਕਟ ਦਿੰਦਾ ਹੈ।੧।ਰਹਾਉ। (ਉਹ ਪ੍ਰਭੂ) ਸਮਰਥ, ਪੂਰਣ ਪੁਰਖ, ਵਿਧਾਤਾ ਅਤੇ ਆਪ ਹੀ (ਸਭ ਜੀਵਾਂ ਨੂੰ) ਸਿਰਜਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦਾ ਆਧਾਰ ਬਖ਼ਸ਼ ਕੇ ਹਰਿ ਨੇ ਆਪਣਾ ਦਾਸ ਆਪ ਹੀ ਬਚਾ ਲਿਆ ਹੈ।੨।੬।੩੪।

**ਸੋਰਠਿ ਮਹਲਾ ੫**

(ਹੇ ਪ੍ਰਭੂ! ਮੇਰੇ) ਹਿਰਦੇ ਦੇ ਅੰਦਰ ਦੀ ਗਤਿਵਿਧੀ ਤੂੰ ਹੀ ਜਾਣਦਾ ਹੈਂ, (ਮੇਰਾ) ਨਿਬੇੜਾ ਤੁਹਾਡੇ ਕੋਲੋਂ ਹੀ ਹੋਣਾ ਹੈ। ਹੇ ਪ੍ਰਭੂ! ਹੇ ਸੁਆਮੀ! (ਮੈਨੂੰ) ਆਪਣਾ ਜਾਣ ਕੇ ਬਖ਼ਸ਼ ਲਵੋ, (ਮੈਂ) ਲੱਖਾਂ ਗ਼ਲਤੀਆਂ (*ਖਤੇ*) ਕਰਕੇ (ਜਨਮ-ਮਰਨ ਦੇ) ਚੱਕਰ (ਵਿਚ ਪਿਆ ਰਿਹਾ ਹਾਂ)।੧। ਹੇ ਪ੍ਰਭੂ! ਤੂੰ ਮੇਰਾ ਸੁਆਮੀ (ਬਹੁਤ) ਨੇੜੇ ਹੈਂ। ਹੇ ਹਰਿ! ਮੈਂ (ਤੇਰਾ) ਸੇਵਕ ਹਾਂ, (ਮੈਨੂੰ ਆਪਣੀ) ਚਰਣ-ਸ਼ਰਣ ਵਿਚ ਰਖ।੧।ਰਹਾਉ। ਹੇ ਬੇਸ਼ੁਮਾਰ ਬੇਅੰਤ ਸੁਆਮੀ! (ਤੁਸੀਂ ਸਭ ਤੋਂ) ਉੱਚੇ ਅਤੇ ਡੂੰਘੇ ਗੁਣਾਂ ਵਾਲੇ ਹੋ। ਨਾਨਕ (ਦਾ ਕਥਨ ਹੈ ਕਿ ਜਦ ਪ੍ਰਭੂ ਨੇ ਜਮ ਦੀ) ਫਾਹੀ ਕਟ ਕੇ ਆਪਣਾ ਬਣਾ ਲਿਆ, ਤਾਂ (ਫਿਰ ਕਿਸੇ ਦੀ) ਕੀ ਮੁਥਾਜੀ ਹੈ।੨।੭।੩੫।

**ਸੋਰਠਿ ਮ. ੫**

(ਜਿਸ ਉਤੇ) ਗੋਬਿੰਦ ਰੂਪ ਗੁਰੂ ਕ੍ਰਿਪਾਲੂ ਹੋ ਗਿਆ, (ਉਸ ਨੇ) ਸਾਰੇ ਮਨੋਰਥ ਪ੍ਰਾਪਤ ਕਰ ਲਏ। (ਅਜਿਹੇ ਸਾਧਕ) ਹਰਿ ਦੇ ਗੁਣ ਗਾ ਗਾ ਕੇ ਅਤੇ ਗੁਰੂ ਦੀ ਚਰਣੀ ਲਗ ਕੇ ਸਥਿਰ ਹੋ ਗਏ।੧। ਹੇ ਭਾਈ! ਉਹ ਮਹੂਰਤ (ਸਮਾਂ) ਸ਼ੁਭ ਅਤੇ ਪੂਰਾ ਹੈ, (ਜਦੋਂ ਸਾਧਕ ਦੇ ਮਨ ਵਿਚ) ਨਾਮ ਜਪ ਕੇ ਸ਼ਾਂਤੀ ਅਤੇ ਆਨੰਦ (ਪ੍ਰਾਪਤ ਹੋ ਗਏ ਹਨ ਅਤੇ) ਅਨਹਦ ਸ਼ਬਦ ਦੇ ਵਾਜੇ ਵਜਣ ਲਗ ਗਏ ਹਨ।੧।ਰਹਾਉ। (ਜਿਸ ਨੂੰ) ਆਪਣੇ ਪ੍ਰੀਤਮ ਸੁਆਮੀ ਮਿਲ ਪਏ, (ਉਸ ਦੇ) ਘਰ ਅਤੇ ਠਿਕਾਣੇ ਸੁਖ ਦੇਣ ਵਾਲੇ ਹੋ ਗਏ। ਦਾਸ ਨਾਨਕ ਨੇ ਹਰਿ-ਨਾਮ ਰੂਪ ਖ਼ਜ਼ਾਨਾ ਪਾ ਲਿਆ (ਜਿਸ ਕਰਕੇ) ਸਾਰੀ ਇੱਛਾ ਪੂਰੀ ਹੋ ਗਈ।੨।੮।੩੬।

**ਸੋਰਠਿ ਮਹਲਾ ੫**

ਗੁਰੂ ਦੇ ਚਰਣ (ਮੇਰੇ) ਹਿਰਦੇ ਵਿਚ ਵਸ ਗਏ ਹਨ, ਪ੍ਰਭੂ ਨੇ ਸ਼ੁਭ ਲੱਛਣ (ਕਰ) ਦਿੱਤੇ ਹਨ। ਪੂਰਣ ਪਰਮੇਸ਼ਵਰ (ਮੇਰੇ ਉਪਰ) ਕ੍ਰਿਪਾਲੂ ਹੋ ਗਏ ਹਨ (ਅਤੇ ਮੈਂ ਨਾਮ) ਰੂਪ ਖ਼ਜ਼ਾਨਾ ਮਨ ਵਿਚ ਪਛਾਣ ਲਿਆ ਹੈ।੧। ਹੇ ਮਿਤਰ! ਗੁਰੂ ਮੇਰਾ ਰਖਿਅਕ ਹੈ। (ਉਹ ਮੈਨੂੰ) ਦੁਗਣੀ ਚੌਗੁਣੀ ਵਡਿਆਈ ਦਿੰਦਾ ਹੈ, (ਜਿਸ ਦੀ) ਨਿਤ ਹੀ ਸ਼ੋਭਾ ਹੁੰਦੀ ਰਹਿੰਦੀ ਹੈ।੧।ਰਹਾਉ। ਪ੍ਰਭੂ ਨੇ ਦਰਸ਼ਨ ਦੇਖਣ ਵਾਲੇ ਸਾਰੇ ਜੀਵ-ਜੰਤੂ ਤਾਰ ਦਿੱਤੇ ਹਨ। ਪੂਰੇ ਗਰੂ ਦੀ ਵਡਿਆਈ ਅਸਚਰਜਮਈ ਹੈ, ਨਾਨਕ (ਉਸ ਤੋਂ) ਸਦਾ ਵਾਰਨੇ ਜਾਂਦਾ ਹੈ।੨।੯।੩੭।

**ਸੋਰਠਿ ਮਹਲਾ ੫**

ਮੈਂ ਨਿਰਮਲ ਨਾਮ ਧਨ ਇਕੱਠਾ ਕਰਦਾ ਹਾਂ, ਜੋ ਅਗਮ ਅਤੇ ਅਪਾਰ ਥੈਲੀ/ਪੂੰਜੀ ਵਜੋਂ

ਬਿਲਛਿ ਬਿਨੋਦ ਆਨੰਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥੧॥
ਹਰਿ ਕੇ ਚਰਨ ਕਮਲ ਆਧਾਰ ॥
ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥੧॥ ਰਹਾਉ ॥
ਭਏ ਕ੍ਰਿਪਾਲ ਪੂਰਨ ਅਬਿਨਾਸੀ ਆਪਹਿ ਕੀਨੀ ਸਾਰ ॥
ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ ॥੨॥੧੦॥੩੮॥

ਸੋਰਠਿ ਮਹਲਾ ੫ ॥
ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ ॥
ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ ॥੧॥
ਸਤਿਗੁਰੁ ਪੂਰਾ ਮੇਰੈ ਨਾਲਿ ॥
ਪਾਰਬ੍ਰਹਮੁ ਜਪਿ ਸਦਾ ਨਿਹਾਲ ॥ ਰਹਾਉ ॥
ਅੰਤਰਿ ਬਾਹਰਿ ਥਾਨ ਥਨੰਤਰਿ ਜਤ ਕਤ ਪੇਖਉ ਸੋਈ ॥
ਨਾਨਕ ਗੁਰੁ ਪਾਇਓ ਵਡਭਾਗੀ ਤਿਸੁ ਜੇਵਡੁ ਅਵਰੁ ਨ ਕੋਈ ॥੨॥੧੧॥੩੯॥

ਸੋਰਠਿ ਮਹਲਾ ੫ ॥
ਸੁਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ ॥
ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥੧॥
ਉਬਰੇ ਸਤਿਗੁਰ ਕੀ ਸਰਣਾਈ ॥ ਜਾ ਕੀ ਸੇਵ ਨ ਬਿਰਥੀ ਜਾਈ ॥ ਰਹਾਉ ॥
ਘਰ ਮਹਿ ਸੁਖ ਬਾਹਰਿ ਫੁਨਿ ਸੁਖਾ ਪ੍ਰਭ ਅਪੁਨੇ ਭਏ ਦਇਆਲਾ ॥
ਨਾਨਕ ਬਿਘਨੁ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥੧੨॥੪੦॥

ਸੋਰਠਿ ਮਹਲਾ ੫ ॥
ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ ॥
ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ ॥੧॥
ਹਿਰਦੈ ਹਰਿ ਕੇ ਚਰਣ ਵਸਾਈ ॥
ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ ॥ ਰਹਾਉ ॥
ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ ਨ ਜਾਈ ॥
ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥

ਸੋਰਠਿ ਮਃ ੫ ॥
ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ ॥
ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ ॥੧॥
ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥
ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥
ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥੨॥੧੪॥੪੨॥

ਹੈ। ਹੇ ਸਿਖੋ ਅਤੇ ਸੰਬੰਧੀਓ! (ਇਸ ਨੂੰ) ਖਾ ਕੇ ਜੀਓ ਅਤੇ ਪ੍ਰਸੰਨਤਾ ਪੂਰਵਕ (*ਬਿਲਛਿ*) ਆਨੰਦਮਈ ਚੋਜਾਂ ਦਾ ਸੁਖ ਮਾਣੋ।੧। ਹਰਿ ਦੇ ਚਰਣ ਕਮਲ ਮੇਰਾ (ਜੀਵਨ) ਆਧਾਰ ਹਨ। ਸੰਤ/ਗੁਰੂ ਦੀ ਕ੍ਰਿਪਾ ਨਾਲ ਸੱਚ ਰੂਪ (ਨਾਮ ਦਾ) ਜਹਾਜ਼ ਪਾ ਲਿਆ ਹੈ, (ਜਿਸ ਉਤੇ) ਚੜ੍ਹ ਕੇ ਵਿਸ਼ ਭਰੇ ਸੰਸਾਰ ਤੋਂ ਪਾਰ ਲੰਘ ਜਾਈਦਾ ਹੈ।੧।ਰਹਾਉ। ਪੂਰਣ ਅਵਿਨਾਸੀ (ਪ੍ਰਭੂ ਮੇਰੇ ਉਪਰ) ਕ੍ਰਿਪਾਲੂ ਹੋ ਗਏ ਹਨ ਅਤੇ ਉਸ ਨੇ ਆਪ ਹੀ (ਮੇਰੀ) ਸਾਂਭ ਸੰਭਾਲ ਕੀਤੀ ਹੈ। ਨਾਨਕ ਉਸ (ਪ੍ਰਭੂ) ਨੂੰ ਵੇਖ ਵੇਖ ਕੇ ਖ਼ੁਸ਼ ਹੁੰਦਾ ਹੈ, (ਜਿਸ ਦਾ ਕੋਈ) ਅੰਦਾਜ਼ਾ ਨਹੀਂ ਲਗਾ ਸਕਦਾ।੨।੧੦।੩੮।

**ਸੋਰਠਿ ਮਹਲਾ ੫**

ਪੂਰੇ ਗੁਰੂ ਨੇ ਆਪਣੀ ਸ਼ਕਤੀ ਧਾਰਣ ਕੀਤੀ ਹੈ, (ਜਿਸ ਕਰਕੇ) ਸਾਰਿਆਂ (ਜੀਵਾਂ) ਲਈ (ਮੇਰੇ ਮਨ ਵਿਚ) ਦਇਆ ਪੈਦਾ ਹੋ ਗਈ ਹੈ। ਗੁਰੂ ਨੇ ਆਪ ਹੀ (ਆਪਣੇ ਨਾਲ) ਮੇਲ ਕੇ (ਮੇਰੀ) ਵਡਿਆਈ ਕੀਤੀ ਹੈ ਅਤੇ ਸਭ (ਤਰ੍ਹਾਂ ਦਾ) ਸੁਖ ਆਨੰਦ ਪਸਰ ਗਿਆ ਹੈ।੧। ਪੂਰਾ ਸਤਿਗੁਰੂ ਮੇਰੇ ਨਾਲ ਹੈ। ਪਾਰਬ੍ਰਹਮ ਨੂੰ ਜਪ ਕੇ (ਮੈਂ) ਸਦਾ ਪ੍ਰਸੰਨ ਰਹਿੰਦਾ ਹਾਂ।ਰਹਾਉ। (ਹੇ ਜਿਗਿਆਸੂ! ਹੁਣ) ਅੰਦਰ, ਬਾਹਰ, ਹਰ ਥਾਂ, ਜਿਥੇ ਕਿਥੇ ਵੇਖਦਾ ਹਾਂ, ਉਹੀ (ਪ੍ਰਭੂ ਹੀ ਵਰਤ ਰਿਹਾ ਹੈ)। ਨਾਨਕ (ਦਾ ਕਥਨ ਹੈ ਕਿ ਮੈਂ) ਵਡਿਆਂ ਭਾਗਾਂ ਕਰਕੇ ਗੁਰੂ ਪ੍ਰਾਪਤ ਕੀਤਾ ਹੈ, ਉਸ ਜਿਤਨਾ ਵੱਡਾ ਕੋਈ ਨਹੀਂ ਹੈ।੨।੧੧।੩੯।

**ਸੋਰਠਿ ਮਹਲਾ ੫**

ਜਦੋਂ (ਮੈਂ) ਪ੍ਰਭੂ ਦੇ ਚਰਣਾਂ ਨੂੰ ਵੇਖਿਆ, (ਤਾਂ ਮੈਨੂੰ) ਸੁਖ, ਆਨੰਦ, ਖ਼ੁਸ਼ੀਆਂ ਅਤੇ ਸਹਿਜ ਧੁਨੀ ਪ੍ਰਾਪਤ ਹੋ ਗਈ। ਰਖਣ ਵਾਲੇ (ਪ੍ਰਭੂ ਨੇ) ਬਾਲਕ ਨੂੰ ਬਚਾ ਲਿਆ ਅਤੇ ਸਤਿਗੁਰੂ ਨੇ ਤਾਪ ਉਤਾਰ ਦਿੱਤਾ।੧। ਜਿਸ (ਗੁਰੂ) ਦੀ ਸੇਵਾ ਵਿਅਰਥ ਨਹੀਂ ਜਾਂਦੀ, (ਉਸ) ਸਤਿਗੁਰੂ ਦੀ ਸ਼ਰਣ ਵਿਚ ਪੈਣ ਨਾਲ (ਦੁਖਾਂ ਤੋਂ) ਬਚ ਗਏ। ਰਹਾਉ। (ਜਦੋਂ) ਆਪਣੇ ਪ੍ਰਭੂ ਦਿਆਲ ਹੋ ਗਏ, (ਤਾਂ) ਘਰ ਵਿਚ ਸੁਖ ਅਤੇ ਬਾਹਰ ਵੀ ਸੁਖ ਵਰਤ ਗਿਆ। ਨਾਨਕ (ਦਾ ਕਥਨ ਹੈ ਕਿ ਜਦੋਂ) ਮੇਰਾ ਪ੍ਰਭੂ ਕ੍ਰਿਪਾਲੂ ਹੋ ਗਿਆ, (ਤਾਂ ਫਿਰ ਜੀਵਨ ਵਿਚ) ਕੋਈ ਵਿਘਨ ਨਹੀਂ ਲਗਦਾ।੨।੧੨।੪੦।

**ਸੋਰਠਿ ਮਹਲਾ ੫**

ਸਾਧੂ/ਗੁਰੂ ਦੇ ਸੰਗ ਕਰਕੇ ਮਨ ਵਿਚ ਉਦਮ ਪੈਦਾ ਹੋ ਗਿਆ ਹੈ ਅਤੇ ਰਤਨ ਵਰਗੇ ਨਾਮ ਦਾ ਜਸ ਗਾਇਆ ਹੈ। ਹੇ ਭਾਈ! ਬੇਅੰਤ (ਪ੍ਰਭੂ) ਨੂੰ ਸਿਮਰ ਕੇ (ਮੇਰੀ) ਚਿੰਤਾ ਮਿਟ ਗਈ ਹੈ ਅਤੇ (ਭਵ-)ਸਾਗਰ ਤਰ ਲਿਆ ਹੈ।੧। (ਜਦੋਂ) ਹਰਿ ਦੇ ਚਰਣ ਹਿਰਦੇ ਵਿਚ ਵਸਾਏ, (ਤਾਂ) ਰੋਗਾਂ ਦੇ ਸਮੂਹ ਮਿਟ ਗਏ, (ਆਤਮਿਕ) ਸੁਖ ਪ੍ਰਾਪਤ ਹੋ ਗਿਆ ਅਤੇ ਸਹਿਜ ਧੁਨੀ ਪੈਦਾ ਹੋ ਗਈ।ਰਹਾਉ। (ਹੇ ਪ੍ਰਭੂ!) ਮੈਂ ਤੇਰੇ ਕਿਹੜੇ ਗੁਣਾਂ ਨੂੰ ਕਹਿ ਕੇ ਬਖਾਨ ਕਰਾਂ (ਕਿਉਂਕਿ ਉਨ੍ਹਾਂ ਦੀ) ਕੀਮਤ ਕਹੀ ਨਹੀਂ ਜਾ ਸਕਦੀ। ਨਾਨਕ (ਦਾ ਕਥਨ ਹੈ ਕਿ) ਭਗਤ (ਸਾਧਕ) ਨਾਸ਼ ਤੋਂ ਰਹਿਤ ਹੋ ਗਏ ਹਨ, (ਉਨ੍ਹਾਂ ਨੂੰ) ਆਪਣਾ ਪ੍ਰਭੂ ਸਹਾਇਕ ਹੋ ਗਿਆ ਹੈ।੨।੧੩।੪੧।

**ਸੋਰਠਿ ਮਹਲਾ ੫**

(ਜਦੋਂ) ਆਪਣੇ ਗੁਰੂ ਨੇ ਕ੍ਰਿਪਾ ਕੀਤੀ, (ਤਾਂ) ਕਲੇਸ਼ ਦੂਰ ਹੋ ਗਏ ਅਤੇ ਸਾਰੇ ਰੋਗ ਨਸ਼ਟ ਹੋ ਗਏ। (ਹੇ ਜਿਗਿਆਸੂਓ!) ਅੱਠੇ ਪਹਿਰ ਪ੍ਰਭੂ ਨੂੰ ਆਰਾਧੋ, (ਜਿਸ ਕਰਕੇ) ਸਾਡੀ ਘਾਲਣਾ ਸਫਲ ਹੋਈ ਹੈ।੧। ਹੇ ਹਰਿ ਜੀ! ਤੂੰ ਸੁਖ ਅਤੇ ਸੰਪੱਤੀ ਦੀ ਰਾਸ/ਪੂੰਜੀ ਹੈਂ। ਹੇ ਪ੍ਰਭੂ! ਮੇਰੀ ਅਰਦਾਸ ਹੈ ਕਿ ਮੇਰੇ ਭਰਾ (ਵਰਗੇ ਸੰਬੰਧੀ) ਨੂੰ ਬਚਾ ਲਵੋ।ਰਹਾਉ। (ਮੈਨੂੰ) ਆਪਣੇ ਸੁਆਮੀ ਉਤੇ (ਬਹੁਤ) ਭਰੋਸਾ ਹੈ, (ਮੈਂ) ਜੋ ਕੁਝ ਮੰਗਦਾ ਹਾਂ, ਉਹੀ ਉਹੀ ਪ੍ਰਾਪਤ ਕਰ ਲੈਂਦਾ ਹਾਂ। ਨਾਨਕ ਦਾ ਕਥਨ ਹੈ ਕਿ (ਮੈਨੂੰ) ਪੂਰਾ ਗੁਰੂ ਮਿਲ ਪਿਆ ਹੈ, (ਜਿਸ ਕਰਕੇ) ਸਾਰੇ ਅੰਦੇਸ਼ੇ ਮਿਟ ਗਏ ਹਨ।੨।੧੪।੪੨।

ਸੋਰਠਿ ਮਹਲਾ ੫ ॥
ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥
ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ ॥੧॥
ਮੇਰਾ ਗੁਰੁ ਪੂਰਾ ਸੁਖਦਾਤਾ ॥
ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ ਰਹਾਉ ॥
ਅਨੰਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ ॥
ਜੈ ਜੈ ਕਾਰ ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥

ਸੋਰਠਿ ਮਹਲਾ ੫ ॥
ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥
ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥
ਸਾਚਾ ਸਾਹਿਬੁ ਸਦ ਮਿਹਰਵਾਣ ॥
ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ ਰਹਾਉ ॥
ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥
ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੬॥੪੪॥

ਸੋਰਠਿ ਮਹਲਾ ੫ ॥
ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥
ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥੧॥
ਹੋਈ ਰਾਜੇ ਰਾਮ ਕੀ ਰਖਵਾਲੀ ॥
ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥
ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥
ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥

ਸੋਰਠਿ ਮਹਲਾ ੫ ॥
ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥
ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥੧॥
ਹਰਿ ਜਨਿ ਸਿਮਰਿਆ ਨਾਮ ਅਧਾਰਿ ॥
ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥
ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥
ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥

ਸੋਰਠਿ ਮਹਲਾ ੫ ॥
ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ ॥
ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥
ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥੧॥

**ਸੋਰਠਿ ਮਹਲਾ ੫**

ਆਪਣੇ ਗੁਰੂ ਸਤਿਗੁਰੂ ਨੂੰ ਸਿਮਰ ਸਿਮਰ ਕੇ (ਅਸੀਂ ਆਪਣਾ) ਸਾਰਾ ਦੁਖ ਮਿਟਾ ਲਿਆ ਹੈ। ਤਾਪ ਅਤੇ ਰੋਗ ਗੁਰੂ ਦੇ ਬਚਨਾਂ ਨਾਲ ਦੂਰ ਹੋ ਗਏ ਹਨ ਅਤੇ ਮਨ-ਇਛਿਤ ਫਲ ਪਾ ਲਿਆ ਹੈ।੧। ਮੇਰਾ ਪੂਰਾ ਗੁਰੂ ਸੁਖਾਂ ਦਾ ਦਾਤਾ ਹੈ। (ਗੁਰੂ) ਕਰਣ ਕਾਰਣ ਸਮਰਥ ਸੁਆਮੀ, ਪੂਰਣ ਪੁਰਖ ਅਤੇ ਵਿਧਾਤਾ (ਦਾ ਰੂਪ ਹੀ) ਹੈ।ਰਹਾਉ। ਨਾਨਕ (ਦਾ ਕਥਨ ਹੈ ਕਿ) ਗੁਰੂ ਦਿਆਲ ਹੋ ਗਏ ਹਨ, (ਇਸ ਲਈ) ਆਨੰਦਮਈ ਕੌਤਕ (ਮਾਣੋ) ਅਤੇ ਮੰਗਲਮਈ ਗੁਣ-ਗਾਨ ਕਰੋ। ਪਾਰਬ੍ਰਹਮ (ਸਾਡਾ) ਰਖਵਾਲਾ ਹੋ ਗਿਆ ਹੈ ਅਤੇ ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ।੨।੧੫।੪੩।

**ਸੋਰਠਿ ਮਹਲਾ ੫**

(ਪ੍ਰਭੂ ਨੇ) ਸਾਡੇ (ਕਰਮਾਂ ਦੀ) ਕੋਈ ਗਿਣਤੀ ਨਹੀਂ ਕੀਤੀ ਹੈ ਅਤੇ ਆਪਣੇ ਪਰੰਪਰਾਗਤ ਸੁਭਾ ਨੂੰ ਪਛਾਣਿਆ ਹੈ। (ਉਸ ਨੇ) ਆਪਣੇ ਬਣਾ ਕੇ (ਸਾਨੂੰ) ਹੱਥ ਦੇ ਕੇ ਰਖ ਲਿਆ ਹੈ ਅਤੇ (ਅਸੀਂ) ਸਦਾ ਸਦਾ (ਉਸ ਦਾ) ਪ੍ਰੇਮ (*ਰੰਗੁ*) ਮਾਣਿਆ ਹੈ।੧। ਸੱਚਾ ਸਾਹਿਬ ਸਦਾ ਮਿਹਰਬਾਨ ਹੈ। ਮੇਰੇ ਪੂਰੇ ਸਤਿਗੁਰੂ ਨੇ (ਕਸ਼ਟਾਂ ਨੂੰ) ਰੋਕ ਲਿਆ ਹੈ ਅਤੇ ਸਭ ਤਰ੍ਹਾਂ ਨਾਲ ਸੁਖ-ਸਾਂਦ ਵਰਤ ਗਈ ਹੈ।ਰਹਾਉ। ਜਿਸ ਪ੍ਰਭੂ ਨੇ ਜੀਵ ਪਾ ਕੇ ਸ਼ਰੀਰ ਦੀ ਰਚਨਾ ਕੀਤੀ ਹੈ ਅਤੇ ਪਾਣ-ਖਾਣ ਲਈ ਦਿੱਤਾ ਹੈ, (ਉਸ ਪ੍ਰਭੂ ਨੇ) ਆਪਣੇ ਦਾਸ ਦੀ ਆਪ ਪੈਜ ਰਖੀ ਹੈ, ਨਾਨਕ (ਉਸ ਤੋਂ) ਸਦਾ ਕੁਰਬਾਨ ਜਾਂਦਾ ਹੈ।੨।੧੬।੪੪।

**ਸੋਰਠਿ ਮਹਲਾ ੫**

ਹਰਿ ਪ੍ਰਭੂ ਨੇ ਆਪ ਹੀ ਪਾਪਾਂ (*ਦੁਰਤੁ*) ਨੂੰ ਦੂਰ ਕਰ ਦਿੱਤਾ ਹੈ ਅਤੇ ਸਾਰੇ ਸੰਸਾਰ ਨੂੰ (ਦੁਖਾਂ ਕਲੇਸ਼ਾਂ ਤੋਂ) ਬਚਾ ਲਿਆ ਹੈ। ਪਾਰਬ੍ਰਹਮ ਪ੍ਰਭੂ ਨੇ ਕ੍ਰਿਪਾ ਕੀਤੀ ਹੈ ਅਤੇ ਆਪਣਾ ਪਰੰਪਰਾਗਤ ਸੁਭਾ ਪਛਾਣਿਆ ਹੈ।੧। (ਹੇ ਭਾਈ! ਇਹ) ਰਾਮ ਰਾਜੇ ਦੀ ਰਖਵਾਲੀ ਹੋਈ ਹੈ, (ਇਸ ਲਈ ਪ੍ਰਭੂ ਦੇ) ਗੁਣਾਂ ਦਾ ਗਾਨ ਕਰੋ, (ਫਿਰ) ਸੁਖ, ਸਹਿਜ ਆਨੰਦ (ਪ੍ਰਾਪਤ ਹੋਵੇਗਾ) ਅਤੇ ਮਨ, ਤਨ, ਦੇਹ ਸੁਖੀ ਰਹੇਗੀ।ਰਹਾਉ। ਮੇਰਾ ਸਤਿਗੁਰੂ ਪਤਿਤਾਂ ਦਾ ਉੱਧਾਰ ਕਰਨ ਵਾਲਾ ਹੈ, ਮੈਨੂੰ ਉਸ ਦਾ ਭਰੋਸਾ ਹੈ। ਨਾਨਕ ਦੀ ਅਰਦਾਸ ਸੁਣ ਕੇ, ਸੱਚੇ ਸਾਹਿਬ ਨੇ ਸਭ ਨੂੰ ਬਖ਼ਸ਼ ਲਿਆ ਹੈ।੨।੧੭।੪੫।

**ਸੋਰਠਿ ਮਹਲਾ ੫**

(ਨੋਟ : ਇਸ ਸ਼ਬਦ ਦਾ ਸੰਬੰਧ ਬਾਲਕ ਹਰਿਗੋਬਿੰਦ ਦੇ ਨਿਰੋਗ ਹੋਣ ਨਾਲ ਹੈ। ਇਸ ਤਰ੍ਹਾਂ ਦੇ ਹੋਰ ਵੀ ਕਈ ਸ਼ਬਦ ਮ. ੫ ਦੀ ਬਾਣੀ ਵਿਚ ਦਰਜ ਹਨ।)

ਪਾਰਬ੍ਰਹਮ ਪਰਮੇਸ਼ਵਰ (ਨੇ ਜਿਸ ਨੂੰ) ਬਖ਼ਸ਼ਿਆ ਹੈ, (ਉਸ ਦੇ) ਸਾਰੇ ਰੋਗ ਦੂਰ ਕਰ ਦਿੱਤੇ ਹਨ। ਪੂਰੇ ਗੁਰੂ ਦੀ ਸ਼ਰਣ ਵਿਚ ਜਾਣ ਨਾਲ (ਸੰਕਟਾਂ ਤੋਂ) ਬਚ ਜਾਈਦਾ ਹੈ ਅਤੇ (ਗੁਰੂ ਉਨ੍ਹਾਂ ਦੇ) ਸਾਰੇ ਕਾਰਜ ਸਵਾਰ ਦਿੰਦਾ ਹੈ।੧। ਹਰਿ ਜਨ (ਭਾਵ ਪੰਚਮ ਗੁਰੂ) ਨੇ ਨਾਮ ਰੂਪ ਆਧਾਰ ਦਾ ਸਿਮਰਨ ਕੀਤਾ ਹੈ। ਸਤਿਗੁਰੂ ਪੂਰੇ ਨੇ ਆਪਣੀ ਕ੍ਰਿਪਾ ਧਾਰ ਕੇ ਤਾਪ ਉਤਾਰ ਦਿੱਤਾ ਹੈ।ਰਹਾਉ। ਹੇ ਮੇਰੇ ਪਿਆਰੇ! ਸਦਾ ਆਨੰਦ ਮਾਣੋ, ਹਰਿਗੋਬਿੰਦ ਨੂੰ ਗੁਰੂ ਨੇ ਬਚਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਕਰਤਾਰ ਦੀ ਵਡਿਆਈ (ਬਹੁਤ) ਵੱਡੀ ਹੈ। ਸੱਚੇ (ਪ੍ਰਭੂ) ਦੇ ਸ਼ਬਦ ਨੂੰ ਸਤਿ ਮੰਨਿਆ ਹੈ (ਕਿਉਂਕਿ) ਸਤਿਸਰੂਪ ਦਾ ਕਿਹਾ ਹੋਇਆ ਹੈ।੨।੧੮।੪੬।

**ਸੋਰਠਿ ਮਹਲਾ ੫**

ਉਸ ਸੱਚੇ ਦਰਬਾਰ ਵਿਚ ਮੇਰੇ (ਉਤੇ) ਸੁਆਮੀ ਕ੍ਰਿਪਾਲ ਹੋਏ ਹਨ। ਹੇ ਭਾਈ! ਸਤਿਗੁਰੂ ਨੇ ਤਾਪ ਖ਼ਤਮ ਕਰ ਦਿੱਤਾ ਹੈ, ਸੰਸਾਰ ਵਿਚ ਠੰਢ ਵਰਤ ਗਈ ਹੈ। (ਪ੍ਰਭੂ ਨੇ) ਆਪਣੇ ਜੀਵ ਜੰਤੂਆਂ ਨੂੰ ਆਪ ਹੀ ਬਚਾ ਲਿਆ ਹੈ ਅਤੇ ਜਮ ਨੇ ਹੜਤਾਲ ਕਰ ਦਿੱਤੀ ਹੈ।੧। ਹੇ ਭਾਈ! ਹਰਿ ਦੇ ਚਰਣ

ਹਰਿ ਕੇ ਚਰਣ ਰਿਦੈ ਉਰਿ ਧਾਰਿ ॥
ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ ॥੧॥ ਰਹਾਉ ॥
ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ ॥
ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ ॥
ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥

ਸੋਰਠਿ ਮਹਲਾ ੫ ॥
ਸੰਤਹੁ ਹਰਿ ਹਰਿ ਨਾਮੁ ਧਿਆਈ ॥
ਸੁਖ ਸਾਗਰ ਪ੍ਰਭੁ ਵਿਸਰਉ ਨਾਹੀ ਮਨ ਚਿੰਦਿਅੜਾ ਫਲੁ ਪਾਈ ॥੧॥ ਰਹਾਉ ॥
ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥
ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥੧॥
ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ ॥
ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ ॥੨॥੨੦॥੪੮॥

ਸੋਰਠਿ ਮਹਲਾ ੫ ॥
ਮੇਰਾ ਸਤਿਗੁਰੁ ਰਖਵਾਲਾ ਹੋਆ ॥
ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥
ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥
ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥
ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥
ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥

ਸੋਰਠਿ ਮਹਲਾ ੫ ॥
ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥
ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ ॥੧॥
ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥
ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥੧॥ ਰਹਾਉ ॥
ਅਨਦਿਨੁ ਨਾਨਕੁ ਨਾਮੁ ਧਿਆਏ ਜੀਅ ਪ੍ਰਾਨ ਕਾ ਦਾਤਾ ॥
ਅਪੁਨੇ ਦਾਸ ਕਉ ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ ॥੨॥੨੨॥੫੦॥

ਸੋਰਠਿ ਮਹਲਾ ੫ ਘਰੁ ੩ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ ਸਿਕਦਾਰਹੁ ਨਹ ਪਤੀਆਇਆ ॥
ਉਮਰਾਵਹੁ ਆਗੈ ਝੇਰਾ ॥ ਮਿਲਿ ਰਾਜਨ ਰਾਮ ਨਿਬੇਰਾ ॥੧॥
ਅਬ ਢੂਢਨ ਕਤਹੁ ਨ ਜਾਈ ॥ ਗੋਬਿਦ ਭੇਟੇ ਗੁਰ ਗੋਸਾਈ ॥ ਰਹਾਉ ॥
ਆਇਆ ਪ੍ਰਭ ਦਰਬਾਰਾ ॥ ਤਾ ਸਗਲੀ ਮਿਟੀ ਪੂਕਾਰਾ ॥
ਲਬਧਿ ਆਪਣੀ ਪਾਈ ॥ ਤਾ ਕਤ ਆਵੈ ਕਤ ਜਾਈ ॥੨॥
ਤਹ ਸਾਚ ਨਿਆਇ ਨਿਬੇਰਾ ॥ ਊਹਾ ਸਮ ਠਾਕੁਰੁ ਸਮ ਚੇਰਾ ॥

ਹਿਰਦੇ ਵਿਚ ਧਾਰਣ ਕਰ। ਸਦਾ ਸਦਾ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ, ਜੋ ਦੁਖ ਅਤੇ ਪਾਪ ਕਟਣ ਵਾਲਾ ਹੈ।੧ ।ਰਹਾਉ। ਹੇ ਭਾਈ! ਉਸ ਦੀ ਸ਼ਰਣ (ਵਿਚ ਜਾਣ ਨਾਲ) ਬਚੀਦਾ ਹੈ, ਜਿਸ ਨੇ ਸਭ ਕੁਝ ਰਚਿਆ ਹੈ। ਹੇ ਭਾਈ! ਉਹ ਕਰਣ ਕਾਰਣ ਸਮਰਥ ਹੈ, (ਉਸ) ਸੱਚੇ ਦੀ ਸ਼ੋਭਾ ਵੀ ਸੱਚੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! (ਉਸ) ਪ੍ਰਭੂ ਦੀ ਆਰਾਧਨਾ ਕਰਨੀ ਚਾਹੀਦੀ ਹੈ (ਇਸ ਨਾਲ) ਮਨ ਤਨ ਸ਼ੀਤਲ ਹੋ ਜਾਂਦਾ ਹੈ।੨ ।੧੯ ।੪੭।

**ਸੋਰਠਿ ਮਹਲਾ ੫**

ਹੇ ਸੰਤੋ! (ਮੇਰੀ ਚਾਹ ਹੈ ਕਿ ਮੈਂ) ਹਰਿ ਹਰਿ ਨਾਮ (ਹਮੇਸ਼ਾ) ਧਿਆਉਂਦਾ ਰਹਾਂ। ਸੁਖਾਂ ਦਾ ਸਮੁੰਦਰ ਰੂਪ ਪ੍ਰਭੂ (ਮੈਨੂੰ ਕਦੇ) ਨ ਵਿਸਰੇ (ਅਤੇ ਮੈਂ) ਮਨ-ਇਛਿਆ ਫਲ ਪ੍ਰਾਪਤ ਕਰਾਂ।੧ ।ਰਹਾਉ। ਪੂਰੇ ਸਤਿਗੁਰੂ ਨੇ ਆਪਣੀ ਕ੍ਰਿਪਾ ਕਰਕੇ (ਬਾਲਕ ਹਰਿਗੋਬਿੰਦ ਦਾ) ਤਾਪ ਦੂਰ ਕਰ ਦਿੱਤਾ ਹੈ। ਪਾਰਬ੍ਰਹਮ ਪਰਮੇਸ਼ਵਰ ਦਇਆਲੂ ਹੋਏ ਹਨ ਅਤੇ ਸਾਰੇ ਪਰਿਵਾਰ ਦਾ ਦੁਖ ਮਿਟ ਗਿਆ ਹੈ।੧। ਸਾਰੀਆਂ ਖੁਸ਼ੀਆਂ ਅਤੇ ਰਸ ਦੇ ਰੂਪਾਂ ਦਾ ਖ਼ਜ਼ਾਨਾ ਹਰਿ-ਨਾਮ (ਸਾਡਾ) ਆਸਰਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ (ਸਾਡੀ) ਪਤ ਰਖ ਲਈ ਹੈ ਅਤੇ ਸਾਰਾ ਸੰਸਾਰ (ਦੁਖ-ਕਲੇਸ਼ ਤੋਂ) ਬਚ ਗਿਆ ਹੈ।੨ ।੨੦ ।੪੮।

**ਸੋਰਠਿ ਮਹਲਾ ੫**

ਮੇਰਾ ਸਤਿਗੁਰੂ (ਸਾਡਾ) ਰਖਵਾਲਾ ਹੋਇਆ ਹੈ। ਪ੍ਰਭੂ ਨੇ ਕ੍ਰਿਪਾ ਪੂਰਵਕ ਹੱਥ ਦੇ ਰਖ ਲਿਆ ਹੈ ਅਤੇ ਹਰਿਗੋਬਿੰਦ ਨਵਾਂ ਨਰੋਆ ਹੋ ਗਿਆ ਹੈ।੧ ।ਰਹਾਉ। ਤਾਪ ਉਤਰ ਗਿਆ ਹੈ, ਪ੍ਰਭੂ ਨੇ ਆਪ ਹੀ (ਤਾਪ) ਮਿਟਾਇਆ ਹੈ ਅਤੇ ਸੇਵਕ ਦੀ ਪੈਜ ਰਖ ਲਈ ਹੈ। (ਮੈਂ) ਸਾਧ-ਸੰਗਤ ਤੋਂ ਸਭ ਫਲ ਪਾ ਲਏ ਹਨ, ਸਤਿਗੁਰੂ ਤੋਂ (ਮੈਂ) ਕੁਰਬਾਨ ਜਾਂਦਾ ਹਾਂ।੧। ਪ੍ਰਭੂ ਨੇ ਮੇਰਾ ਗੁਣ ਅਤੇ ਔਗੁਣ ਨਹੀਂ ਵਿਚਾਰਿਆ ਹੈ ਅਤੇ ਲੋਕ ਪਰਲੋਕ ਦੋਵੇਂ ਸਵਾਰ ਦਿੱਤੇ ਹਨ। ਨਾਨਕ (ਦਾ ਕਥਨ ਹੈ ਕਿ) ਹੇ ਗੁਰੂ ਜੀ! ਤੁਹਾਡਾ ਬਚਨ ਅਟਲ ਹੈ, (ਤੁਸੀਂ ਆਪਣਾ) ਫਲਦਾਇਕ ਹੱਥ (ਸਾਡੇ) ਮਸਤਕ ਉਪਰ ਰਖਿਆ ਹੈ।੨ ।੨੧ ।੪੯।

**ਸੋਰਠਿ ਮਹਲਾ ੫**

ਸਭ ਜੀਵ ਜੰਤੂ ਉਸ (ਪ੍ਰਭੂ) ਦੇ ਪੈਦਾ ਕੀਤੇ ਹੋਏ ਹਨ, ਉਹੀ ਸੰਤਾਂ ਦਾ ਸਹਾਇਕ ਹੈ। ਆਪਣੇ ਸੇਵਕ ਦੀ (ਪ੍ਰਭੂ) ਆਪ ਹੀ ਰਖਿਆ ਕਰਦਾ ਹੈ, ਉਸ ਦੀ ਵਡਿਆਈ (ਹਰ ਪਖੋਂ) ਪੂਰੀ ਹੈ।੧। ਪੂਰਾ ਬ੍ਰਹਮ (ਸਦਾ) ਮੇਰੇ ਨਾਲ ਹੈ। ਪੂਰੇ ਗੁਰੂ ਨੇ ਸਭ ਤਰ੍ਹਾਂ ਨਾਲ (ਮੇਰੀ) ਪੂਰੀ (ਪੈਜ) ਰਖੀ ਹੈ। (ਉਹ) ਸਭ ਉਪਰ ਦਇਆਲ ਹੋਇਆ ਹੈ।੧ ।ਰਹਾਉ। ਨਾਨਕ ਹਰ ਰੋਜ਼ ਨਾਮ ਦੀ ਆਰਾਧਨਾ ਕਰਦਾ ਹੈ, (ਜੋ) ਜਿੰਦ ਅਤੇ ਪ੍ਰਾਣ ਦੇਣ ਵਾਲਾ ਹੈ। (ਉਹ) ਆਪਣੇ ਸੇਵਕ ਨੂੰ (ਇਸ ਤਰ੍ਹਾਂ) ਗਲ ਨਾਲ ਲਗਾ ਕੇ ਰਖਦਾ ਹੈ, ਜਿਵੇਂ ਮਾਤਾ ਪਿਤਾ ਬਾਲਕ (ਨੂੰ ਧਿਆਨ ਵਿਚ ਰਖਦੇ ਹਨ)।੨ ।੨੨ ।੫੦।

**ਸੋਰਠਿ ਮਹਲਾ ੫ ਘਰੁ ੨ ਚਉਪਦੇ**

ਪੰਚਾਂ/ਚੌਧਰੀਆਂ ਨੂੰ ਮਿਲਣ 'ਤੇ ਵੀ (ਮੇਰੇ ਮਨ ਦਾ) ਸੰਸ਼ਾ ਦੂਰ ਨਹੀਂ ਹੋਇਆ। ਸਰਦਾਰਾਂ ਤੋਂ ਵੀ ਪਤੀਜ ਨਹੀਂ ਸਕਿਆ, ਅਮੀਰਾਂ/ਹਾਕਮਾਂ ਅਗੇ ਵੀ ਝਗੜਾ (ਪੇਸ਼ ਕੀਤਾ, ਅੰਤ ਵਿਚ) ਰਾਮ ਰਾਜੇ ਨੂੰ ਮਿਲਣ 'ਤੇ ਨਿਬੇੜਾ ਹੋਇਆ।੧। ਹੁਣ ਮੈਂ (ਪ੍ਰਭੂ ਨੂੰ) ਲਭਣ ਲਈ ਕਿਤੇ ਨਹੀਂ ਜਾਣਾ (ਕਿਉਂਕਿ) ਗੁਰੂ ਨੇ ਗੋਬਿੰਦ ਸੁਆਮੀ ਨਾਲ ਮੇਲ ਕਰਾ ਦਿੱਤਾ ਹੈ ।ਰਹਾਉ। (ਜਦੋਂ ਮੈਂ) ਪਰਮਾਤਮਾ ਦੇ ਦਰਬਾਰ ਵਿਚ ਆਇਆ, ਤਾਂ (ਮਨ ਦੀ) ਸਾਰੀ ਚੀਖ਼-ਪੁਕਾਰ ਮੁਕ ਗਈ। ਆਪਣੀ ਲਭਣ ਯੋਗ ਵਸਤੂ ਨੂੰ ਪ੍ਰਾਪਤ ਕਰ ਲਿਆ। ਹੁਣ ਕਿਥੇ ਆਉਣਾ ਅਤੇ ਕਿਥੇ ਜਾਣਾ ਹੈ?੨। ਉਥੇ (ਪ੍ਰਭੂ ਦੇ ਦਰਬਾਰ ਵਿਚ) ਸੱਚੇ ਨਿਆਂ ਉਪਰ ਨਿਬੇੜਾ ਹੁੰਦਾ ਹੈ। ਉਥੇ ਮਾਲਕ ਅਤੇ ਨੌਕਰ ਬਰਾਬਰ (ਹੁੰਦੇ ਹਨ)।

ਅੰਤਰਜਾਮੀ ਜਾਨੈ ॥ ਬਿਨੁ ਬੋਲਤ ਆਪਿ ਪਛਾਨੈ ॥੩॥
ਸਰਬ ਥਾਨ ਕੋ ਰਾਜਾ ॥ ਤਹ ਅਨਹਦ ਸਬਦ ਅਗਾਜਾ ॥
ਤਿਸੁ ਪਹਿ ਕਿਆ ਚਤੁਰਾਈ ॥ ਮਿਲੁ ਨਾਨਕ ਆਪੁ ਗਵਾਈ ॥੪॥੧॥੫੧॥

ਸੋਰਠਿ ਮਹਲਾ ੫ ॥
ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥
ਗੁਰਿ ਪੂਰੈ ਸਚੁ ਕਹਿਆ ॥ ਸੋ ਸੁਖੁ ਸਾਚਾ ਲਹਿਆ ॥੧॥
ਅਪੁਨਾ ਹੋਇਓ ਗੁਰੁ ਮਿਹਰਵਾਨਾ ॥
ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ ਰਹਾਉ ॥
ਸਾਚੀ ਗੁਰ ਵਡਿਆਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥
ਸਿਰਿ ਸਾਹਾ ਪਾਤਿਸਾਹਾ ॥ ਗੁਰ ਭੇਟਤ ਮਨਿ ਓਮਾਹਾ ॥੨॥
ਸਗਲ ਪਰਾਛਤ ਲਾਥੇ ॥ ਮਿਲਿ ਸਾਧਸੰਗਤਿ ਕੈ ਸਾਥੇ ॥
ਗੁਣ ਨਿਧਾਨ ਹਰਿ ਨਾਮਾ ॥ ਜਪਿ ਪੂਰਨ ਹੋਏ ਕਾਮਾ ॥੩॥
ਗੁਰਿ ਕੀਨੋ ਮੁਕਤਿ ਦੁਆਰਾ ॥ ਸਭ ਸ੍ਰਿਸਟਿ ਕਰੈ ਜੈਕਾਰਾ ॥
ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥੨॥੫੨॥
ਸੋਰਠਿ ਮਹਲਾ ੫ ॥
ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥
ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੧॥
ਸੰਤਹੁ ਰਾਮ ਨਾਮਿ ਨਿਸਤਰੀਐ ॥
ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ ਰਹਾਉ ॥
ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥
ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥
ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥
ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩॥
ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥
ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥

ਸੋਰਠਿ ਮਹਲਾ ੫ ॥
ਸਾਹਿਬੁ ਗੁਨੀ ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥
ਰਖਵਾਲੇ ਗੁਰ ਗੋਪਾਲਾ ॥ ਸਭਿ ਜੀਅ ਭਏ ਦਇਆਲਾ ॥੧॥
ਜਪਿ ਅਨਦਿ ਰਹਉ ਗੁਰ ਚਰਣਾ ॥ ਭਉ ਕਤਹਿ ਨਹੀ ਪ੍ਰਭ ਸਰਣਾ ॥ ਰਹਾਉ ॥
ਤੇਰਿਆ ਦਾਸਾ ਰਿਦੈ ਮੁਰਾਰੀ ॥ ਪ੍ਰਭਿ ਅਬਿਚਲ ਨੀਵ ਉਸਾਰੀ ॥
ਬਲੁ ਧਨੁ ਤਕੀਆ ਤੇਰਾ ॥ ਤੂ ਭਾਰੋ ਠਾਕੁਰੁ ਮੇਰਾ ॥੨॥
ਜਿਨਿ ਜਿਨਿ ਸਾਧਸੰਗੁ ਪਾਇਆ ॥ ਸੋ ਪ੍ਰਭਿ ਆਪਿ ਤਰਾਇਆ ॥
ਕਰਿ ਕਿਰਪਾ ਨਾਮ ਰਸੁ ਦੀਆ ॥ ਕੁਸਲ ਖੇਮ ਸਭ ਥੀਆ ॥੩॥

ਅੰਤਰਯਾਮੀ (ਪ੍ਰਭੂ ਸਭ ਕੁਝ) ਜਾਣਦਾ ਹੈ। ਬਿਨਾ ਬੋਲਿਆ ਹੀ ਆਪ ਪਛਾਣ ਲੈਂਦਾ ਹੈ।੩। (ਪ੍ਰਭੂ) ਸਾਰੀਆਂ ਥਾਵਾਂ ਦਾ ਰਾਜਾ ਹੈ, ਉਥੇ ਅਨਹਦ ਸ਼ਬਦ ਦੀ ਧੁਨੀ ਉਠਦੀ ਹੈ। ਉਸ ਕੋਲ ਕੀ ਚਾਲਾਕੀ ਹੋ ਸਕਦੀ ਹੈ? ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ !) ਆਪਾ-ਭਾਵ ਖ਼ਤਮ ਕਰਕੇ (ਉਸ ਨੂੰ) ਮਿਲ।੪।੧।੫੧।

**ਸੋਰਠਿ ਮਹਲਾ ੫**

(ਹੇ ਭਾਈ !) ਹਿਰਦੇ ਵਿਚ ਨਾਮ ਨੂੰ ਵਸਾਈ ਰਖੋ। ਘਰ ਬੈਠਿਆਂ ਹੀ ਗੁਰੂ ਨੂੰ ਧਿਆਉਂਦੇ ਰਹੋ। (ਜਿਸ ਨੂੰ) ਪੂਰੇ ਗੁਰੂ ਨੇ ਸੱਚਾ (ਉਪਦੇਸ਼) ਕਹਿ ਦਿੱਤਾ, ਉਸ ਨੇ ਹੀ ਸੱਚਾ ਸੁਖ ਪ੍ਰਾਪਤ ਕਰ ਲਿਆ।੧। ਆਪਣਾ ਗੁਰੂ ਮਿਹਰਬਾਨ ਹੋਇਆ ਹੈ। ਆਨੰਦ, ਸੁਖ, (ਆਤਮਿਕ) ਪ੍ਰਸੰਨਤਾ ਅਤੇ ਖ਼ੁਸ਼ੀ ਨਾਲ ਇਸ਼ਨਾਨ ਕਰਕੇ ਘਰ ਆ ਗਏ ਹਾਂ।ਰਹਾਉ। ਗੁਰੂ ਦੀ ਵਡਿਆਈ ਸੱਚੀ ਹੈ, ਉਸ ਦੀ ਕੀਮਤ ਕਹੀ ਨਹੀਂ ਜਾ ਸਕਦੀ। (ਗੁਰੂ) ਸ਼ਾਹ ਦੇ ਸਿਰ ਉਤੇ ਪਾਤਿਸ਼ਾਹ ਹੈ। ਗੁਰੂ ਦੇ ਮਿਲਣ ਨਾਲ ਮਨ ਵਿਚ (ਭਗਤੀ ਲਈ) ਚਾਓ ਚੜ੍ਹਦਾ ਹੈ।੨। ਸਾਧ-ਸੰਗਤ ਨਾਲ ਮਿਲ ਕੇ ਸਾਰੇ ਪਾਪ ਲਥ ਜਾਂਦੇ ਹਨ। ਹਰਿ-ਨਾਮ ਗੁਣਾਂ ਦਾ ਖ਼ਜ਼ਾਨਾ ਹੈ, (ਇਸ ਨੂੰ) ਜਪਣ ਨਾਲ (ਮਨੋ-)ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।੩। (ਰਾਮ-ਨਾਮ ਦੇ ਰੂਪ ਵਿਚ) ਗੁਰੂ ਨੇ ਮੁਕਤੀ ਦਾ ਦੁਆਰ ਬਣਾਇਆ ਹੈ, (ਜਿਸ ਕਰਕੇ) ਸਾਰੀ ਸ੍ਰਿਸ਼ਟੀ ਜੈ ਜੈਕਾਰ ਕਰਦੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (ਸਦਾ) ਮੇਰੇ ਨਾਲ ਹੈ, (ਜਿਸ ਕਰਕੇ) ਜਨਮ-ਮਰਨ ਦੇ ਡਰ ਦੂਰ ਹੋ ਗਏ ਹਨ।੪।੨।੫੨।

**ਸੋਰਠਿ ਮਹਲਾ ੫**

(ਮੇਰੇ ਉਤੇ) ਪੂਰੇ ਗੁਰੂ ਨੇ ਕ੍ਰਿਪਾ ਕੀਤੀ ਹੈ। (ਜਿਸ ਕਰਕੇ) ਪ੍ਰਭੂ ਨੇ ਮੇਰੀ ਇੱਛਾ ਪੂਰੀ ਕਰ ਦਿੱਤੀ ਹੈ। (ਅਸੀਂ) ਇਸ਼ਨਾਨ ਕਰਕੇ ਘਰ ਆ ਗਏ ਹਾਂ। ਆਨੰਦ, ਖ਼ੁਸ਼ੀਆਂ ਅਤੇ ਸੁਖ ਪ੍ਰਾਪਤ ਕੀਤੇ ਹਨ।੧। ਹੇ ਸੰਤੋ ! ਰਾਮ-ਨਾਮ ਦੁਆਰਾ (ਭਵ-ਸਾਗਰ) ਤਰਿਆ ਜਾਂਦਾ ਹੈ। ਉਠਦਿਆਂ ਬੈਠਦਿਆਂ ਹਰਿ ਹਰਿ ਧਿਆਉਣਾ ਚਾਹੀਦਾ ਹੈ ਅਤੇ ਹਰ ਰੋਜ਼ ਚੰਗੇ ਕਰਮ ਕਰਨੇ ਚਾਹੀਦੇ ਹਨ।੧।ਰਹਾਉ। ਸੰਤਾਂ ਦਾ (ਦਸਿਆ ਹੋਇਆ) ਮਾਰਗ (ਅਸਲ ਵਿਚ) ਧਰਮ ਦੀ ਪੌੜੀ (ਭਾਵ—ਜੀਵਨ-ਜਾਚ) ਹੈ, (ਉਸ ਨੂੰ) ਕੋਈ ਵਡਿਆਂ ਭਾਗਾਂ ਵਾਲਾ ਪ੍ਰਾਪਤ ਕਰਦਾ ਹੈ। ਹਰਿ ਦੇ ਚਰਣਾਂ ਵਿਚ ਚਿਤ ਲਗਾਉਣ ਨਾਲ ਕਰੋੜਾਂ ਜਨਮਾਂ ਦੇ ਪਾਪ ਨਸ਼ਟ ਹੋ ਜਾਂਦੇ ਹਨ।੨। ਸਦਾ ਆਪਣੇ ਪ੍ਰਭੂ ਦੀ ਉਸਤਤ ਕਰੋ, ਜਿਸ ਨੇ (ਸਾਰੇ ਸੰਸਾਰ ਵਿਚ) ਪੂਰੀ ਸ਼ਕਤੀ ਵਰਤਾ ਰਖੀ ਹੈ। ਸਤਿਗੁਰੂ ਦੀ ਸੱਚੀ ਸਾਖੀ (ਸੁਣ ਕੇ) ਸਭ ਜੀਵ ਜੰਤੂ ਪਵਿਤਰ ਹੋ ਜਾਂਦੇ ਹਨ।੩। ਸਤਿਗੁਰੂ ਨੇ (ਹਰਿ-)ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, (ਜੋ) ਸਭ ਵਿਘਨਾਂ ਦਾ ਵਿਨਾਸ਼ਕ ਅਤੇ ਦੁਖਾਂ ਦਾ ਨਾਸ਼ਕ ਹੈ। ਪਾਪਾਂ ਦੇ ਨਸ਼ਟ ਹੋ ਜਾਣ ਨਾਲ ਸਾਰੇ (ਲੋਕ) ਪਵਿਤਰ ਹੋ ਗਏ ਹਨ, ਦਾਸ ਨਾਨਕ ਨੇ ਆਪਣੇ (ਆਤਿਮਕ) ਘਰ ਵਿਚ ਸੁਖ ਪਾ ਲਿਆ ਹੈ।੪।੩।੫੩।

**ਸੋਰਠਿ ਮਹਲਾ ੫**

ਹੇ ਗੁਣਾਂ ਕਰਕੇ ਬਹੁਤ ਡੂੰਘੇ ਪ੍ਰਭੂ ! ਘਰ ਅਤੇ ਫ਼ੌਜ ਸਭ ਕੁਝ ਤੇਰਾ ਹੈ। (ਜਦੋਂ) ਵੱਡੇ (*ਗੁਰ*) ਪ੍ਰਭੂ ਰਖਵਾਲੇ ਬਣ ਗਏ, (ਤਾਂ) ਸਾਰੇ ਜੀਵ (ਮੇਰੇ ਪ੍ਰਤਿ) ਮਿਹਰਬਾਨ ਹੋ ਗਏ।੧। ਗੁਰੂ ਦੇ ਚਰਣਾਂ ਨੂੰ ਜਪ ਕੇ (ਸਦਾ) ਆਨੰਦਿਤ ਰਹਿੰਦਾ ਹਾਂ। ਪ੍ਰਭੂ ਦੀ ਸ਼ਰਣ (ਵਿਚ ਪੈਣ) ਨਾਲ ਕਿਸੇ ਤਰ੍ਹਾਂ ਡਰ ਨਹੀਂ ਲਗਦਾ।ਰਹਾਉ। ਹੇ ਮੁਰਾਰੀ ! ਤੇਰੇ ਦਾਸਾਂ ਦੇ ਹਿਰਦੇ ਵਿਚ (ਸਦਾ ਤੇਰਾ ਨਾਮ ਰਹਿੰਦਾ ਹੈ)। ਪ੍ਰਭੂ ਨੇ (ਧਰਮ-ਸਾਧਨਾ ਦੀ) ਅਟਲ ਨੀਂਹ ਉਸਾਰ ਦਿੱਤੀ ਹੈ। (ਮੈਨੂੰ ਸਦਾ) ਤੇਰੇ ਬਲ ਅਤੇ ਧਨ ਦੀ ਟੇਕ ਹੈ। ਤੂੰ ਮੇਰਾ ਮਹਾਨ ਸੁਆਮੀ ਹੈਂ।੨। ਜਿਸ ਜਿਸ ਨੇ ਸਾਧ-ਸੰਗ ਪ੍ਰਾਪਤ ਕੀਤਾ ਹੈ, ਉਸ ਨੂੰ ਪ੍ਰਭੂ ਨੇ ਆਪ ਤਾਰ ਦਿੱਤਾ ਹੈ। (ਉਸ ਨੂੰ) ਕ੍ਰਿਪਾ ਕਰਕੇ ਨਾਮ-ਰਸ ਪ੍ਰਦਾਨ ਕੀਤਾ ਹੈ, (ਜਿਸ ਕਰਕੇ) ਸਭ ਸੁਖ

ਹੋਏ ਪ੍ਰਭੂ ਸਹਾਈ ॥ ਸਭ ਉਠਿ ਲਾਗੀ ਪਾਈ ॥
ਸਾਸਿ ਸਾਸਿ ਪ੍ਰਭੁ ਧਿਆਈਐ ॥ ਹਰਿ ਮੰਗਲੁ ਨਾਨਕ ਗਾਈਐ ॥੪॥੪॥੫੪॥

ਸੋਰਠਿ ਮਹਲਾ ੫ ॥
ਸੁਖ ਸਹਜ ਆਨੰਦਾ ॥ ਪ੍ਰਭੁ ਮਿਲਿਓ ਮਨਿ ਭਾਵੰਦਾ ॥
ਪੂਰੈ ਗੁਰਿ ਕਿਰਪਾ ਧਾਰੀ ॥ ਤਾ ਗਤਿ ਭਈ ਹਮਾਰੀ ॥੧॥
ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥ ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥
ਹਰਿ ਚਰਣ ਕੀ ਓਟ ਸਤਾਣੀ ॥ ਸਭ ਚੂਕੀ ਕਾਣਿ ਲੋਕਾਣੀ ॥
ਜਗਜੀਵਨੁ ਦਾਤਾ ਪਾਇਆ ॥ ਹਰਿ ਰਸਕਿ ਰਸਕਿ ਗੁਣ ਗਾਇਆ ॥੨॥
ਪ੍ਰਭ ਕਾਟਿਆ ਜਮ ਕਾ ਫਾਸਾ ॥ ਮਨ ਪੂਰਨ ਹੋਈ ਆਸਾ ॥
ਜਹ ਪੇਖਾ ਤਹ ਸੋਈ ॥ ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥੩॥
ਕਰਿ ਕਿਰਪਾ ਪ੍ਰਭਿ ਰਾਖੇ ॥ ਸਭਿ ਜਨਮ ਜਨਮ ਦੁਖ ਲਾਥੇ ॥
ਨਿਰਭਉ ਨਾਮੁ ਧਿਆਇਆ ॥ ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥

ਸੋਰਠਿ ਮਹਲਾ ੫ ॥
ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥
ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥੧॥
ਪਰਮੇਸਰੁ ਆਪਿ ਹੋਆ ਰਖਵਾਲਾ ॥
ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥
ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥
ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥੨॥
ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥
ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥੩॥
ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥
ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥

ਸੋਰਠਿ ਮਹਲਾ ੫ ॥
ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥
ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥
ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥
ਜੈ ਜੈ ਕਾਰੁ ਜਗੁ ਗਾਵੈ ॥ ਮਨ ਚਿੰਦਿਅੜੇ ਫਲ ਪਾਵੈ ॥
ਸਹੀ ਸਲਾਮਤਿ ਨਾਇ ਆਏ ॥ ਅਪਣਾ ਪ੍ਰਭੂ ਧਿਆਏ ॥੨॥
ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ ॥
ਮਰੈ ਨ ਆਵੈ ਜਾਈ ॥ ਹਰਿ ਹਰਿ ਨਾਮੁ ਧਿਆਈ ॥੩॥
ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥ ਜਿਸੁ ਦਇਆਲੁ ਹੋਇ ਭਗਵਾਨੈ ॥

ਸਾਂਦ ਵਰਤ ਗਈ ਹੈ।੩।(ਜਦੋਂ) ਪ੍ਰਭੂ ਸਹਾਇਕ ਹੋ ਗਏ, ਸਾਰੀ (ਲੋਕਾਈ) ਉਠ ਕੇ ਪੈਰੀ ਆ ਲਗੀ। ਨਾਨਕ (ਦਾ ਕਥਨ ਹੈ ਕਿ) ਸੁਆਸ ਸੁਆਸ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ, ਹਰਿ ਦੇ ਮੰਗਲਮਈ (ਗੀਤ) ਗਾਉਣੇ ਚਾਹੀਦੇ ਹਨ।੪।੪।੫੪।

**ਸੋਰਠਿ ਮਹਲਾ ੫**

ਮਨ ਨੂੰ ਚੰਗਾ ਲਗਣ ਵਾਲਾ ਪ੍ਰਭੂ (ਜਦੋਂ) ਮਿਲ ਪਿਆ, (ਤਦੋਂ) ਸੁਖ ਅਤੇ ਸਹਿਜ ਆਨੰਦ (ਪ੍ਰਾਪਤ ਹੋ ਗਿਆ)। (ਜਦੋਂ) ਪੂਰੇ ਗੁਰੂ ਨੇ ਕ੍ਰਿਪਾ ਕੀਤੀ, ਤਾਂ ਮੇਰੀ ਗਤਿ ਹੋ ਗਈ।੧। ਹਰਿ ਦੀ ਪ੍ਰੇਮ-ਭਗਤੀ ਵਿਚ ਮਨ ਲੀਨ ਹੋ ਗਿਆ ਹੈ ਅਤੇ ਨਿਤ ਅਨਹਤ ਨਾਦ ਦੀ ਵੀਣਾ ਵਜਦੀ ਰਹਿੰਦੀ ਹੈ। ਰਹਾਉ। ਹਰਿ-ਚਰਣਾਂ ਦੀ ਓਟ (ਬੜੀ) ਸ਼ਕਤੀਸ਼ਾਲੀ ਹੈ, (ਜਿਸ ਕਰਕੇ) ਲੋਕਾਂ ਦੀ ਮੁਥਾਜੀ (*ਕਾਣਿ*) ਖ਼ਤਮ ਹੋ ਗਈ ਹੈ।(ਹੁਣ ਮੈਂ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਦਾਤਾ ਪਾ ਲਿਆ ਹੈ ਅਤੇ ਸੁਆਦ ਲੈ ਲੈ ਕੇ ਹਰਿ ਦੇ ਗੁਣ ਗਾ ਰਿਹਾ ਹਾਂ।੨। ਪ੍ਰਭੂ ਨੇ ਜਮ ਦੀ ਫਾਹੀ ਕਟ ਦਿੱਤੀ ਹੈ ਅਤੇ ਮਨ ਦੀ ਆਸ ਪੂਰੀ ਹੋ ਗਈ ਹੈ। ਜਿਥੇ ਵੇਖਦਾ ਹਾਂ, ਉਥੇ ਉਹੀ (ਪ੍ਰਭੂ ਵਰਤ ਰਿਹਾ ਹੈ)। ਹਰਿ ਪ੍ਰਭੂ ਤੋਂ ਬਿਨਾ ਹੋਰ ਕੋਈ ਨਹੀਂ ਹੈ।੩। ਪ੍ਰਭੂ ਨੇ ਕ੍ਰਿਪਾ ਕਰਕੇ (ਮੈਨੂੰ) ਬਚਾ ਲਿਆ ਹੈ ਅਤੇ ਜਨਮ ਜੰਨਮਾਂਤਰਾਂ ਦੇ ਸਾਰੇ ਦੁਖ ਨਸ਼ਟ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ) ਨਿਰਮਲ ਨਾਮ ਨੂੰ ਸਿਮਰਿਆ ਹੈ ਅਤੇ ਸਥਾਈ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ।੪।੫।੫੫।

**ਸੋਰਠਿ ਮਹਲਾ ੫**

ਕਰਤਾਰ ਨੇ ਠੰਢ ਪਾ ਦਿੱਤੀ ਹੈ (ਕਿਉਂਕਿ) ਤਾਪ ਪਰਿਵਾਰ ਨੂੰ ਛਡ ਗਿਆ ਹੈ। ਪੂਰੇ ਗੁਰੂ ਨੇ (ਮੇਰੀ) ਰਖਿਆ ਕੀਤੀ ਹੈ, (ਮੈਂ) ਸੱਚੇ (ਪ੍ਰਭੂ) ਦੀ ਸ਼ਰਣ ਤਕੀ ਹੈ।੧। ਪ੍ਰਭੂ ਆਪ (ਮੇਰਾ) ਰਖਵਾਲਾ ਹੋਇਆ ਹੈ। ਸ਼ਾਂਤੀ, ਸਹਿਜ ਸੁਖ ਛਿਣ ਵਿਚ ਪੈਦਾ ਹੋ ਗਏ ਹਨ ਅਤੇ ਮਨ ਹਮੇਸ਼ਾ ਲਈ ਸੁਖੀ ਹੋ ਗਿਆ ਹੈ।ਰਹਾਉ। ਪ੍ਰਭੂ ਨੇ ਹਰਿ-ਨਾਮ ਰੂਪ ਦਵਾਈ ਦਿੱਤੀ ਹੈ, ਉਸ ਨੇ ਸਾਰਾ ਰੋਗ ਨਸ਼ਟ ਕਰ ਦਿੱਤਾ ਹੈ। (ਪ੍ਰਭੂ ਨੇ) ਆਪਣੀ ਕ੍ਰਿਪਾ ਕੀਤੀ ਹੈ, ਉਸ ਨਾਲ ਸਾਰੀ ਗੱਲ ਬਣ ਗਈ ਹੈ।੨। ਪ੍ਰਭੂ ਨੇ ਆਪਣੀ ਪਰੰਪਰਾਗਤ ਮਰਯਾਦਾ ਪਾਲੀ ਹੈ, ਸਾਡਾ ਗੁਣ ਔਗੁਣ ਵਿਚਾਰਿਆ ਨਹੀਂ ਹੈ। ਗੁਰੂ ਦਾ ਸ਼ਬਦ ਪ੍ਰਗਟ ਹੋਇਆ ਹੈ, ਉਸ ਨੇ ਸਾਰੀ ਲਾਜ ਰਖ ਲਈ ਹੈ।੩। (ਹੇ ਪ੍ਰਭੂ! ਮੈਂ) ਤੇਰਾ ਬੁਲਾਇਆ ਹੋਇਆ ਬੋਲਦਾ ਹਾਂ। ਤੂੰ ਡੂੰਘੇ ਗੁਣਾਂ ਵਾਲਾ ਸੁਆਮੀ ਹੈਂ। ਹੇ ਨਾਨਕ! (ਤੂੰ) ਨਾਮ ਜਪਿਆ ਕਰ, ਜੋ ਸੱਚੀ ਸਾਖੀ ਭਰਨ ਵਾਲਾ ਹੈ। (ਉਸ ਨੇ ਸਦਾ) ਆਪਣੇ ਦਾਸ ਦੀ ਪੈਜ ਰਖੀ ਹੈ।੪।੬।੫੬।

**ਸੋਰਠਿ ਮਹਲਾ ੫**

(ਸਰੋਵਰ ਦੀ ਉਸਾਰੀ ਵੇਲੇ) ਕਰਤਾ ਪੁਰਖ (ਆਪ ਸਰਪ੍ਰਸਤ ਵਜੋਂ) ਵਿਚ ਖੜੋਤਾ ਹੈ, (ਜਿਸ ਕਰਕੇ ਸਾਡਾ) ਵਾਲ ਵੀ ਵਿੰਗਾ ਨਹੀਂ ਹੋਇਆ ਹੈ। ਗੁਰੂ ਨੇ ਇਸ਼ਨਾਨ (*ਮਜਨੁ*) ਸਫਲ ਕਰ ਦਿੱਤਾ ਹੈ। ਹਰਿ ਹਰਿ (ਦੇ ਨਾਮ) ਨੂੰ ਜਪਣ ਨਾਲ ਸਾਰੇ ਪਾਪ (*ਕਿਲਵਿਖ*) ਨਸ਼ਟ ਹੋ ਗਏ ਹਨ।੧। ਹੇ ਸੰਤੋ! (ਗੁਰੂ) ਰਾਮਦਾਸ ਦਾ (ਪੁਟਵਾਇਆ) ਸਰੋਵਰ ਸੁੰਦਰ ਹੈ। ਜੋ (ਵਿਅਕਤੀ ਇਸ ਵਿਚ) ਇਸ਼ਨਾਨ ਕਰਦਾ ਹੈ, ਉਹ (ਆਪਣੇ) ਖ਼ਾਨਦਾਨ ਨੂੰ ਤਰਾ ਲੈਂਦਾ ਹੈ (ਅਤੇ ਉਸ ਦੀ) ਜੀਵਾਤਮਾ ਦਾ ਉੱਧਾਰ ਹੋ ਜਾਂਦਾ ਹੈ।੧।ਰਹਾਉ। (ਇਸ ਸਰੋਵਰ ਦੀ) ਸ਼ੋਭਾ (ਸਾਰਾ) ਜਗਤ ਗਾਉਂਦਾ ਹੈ ਅਤੇ ਮਨ-ਇਛੇ ਫਲ ਪਾਉਂਦਾ ਹੈ। (ਅਸੀਂ) ਪ੍ਰਭੂ ਦਾ ਸਿਮਰਨ ਕਰਕੇ ਸਹੀ ਸਲਾਮਤ ਇਸ਼ਨਾਨ ਕਰਨ ਉਪਰੰਤ (ਘਰ) ਆ ਗਏ ਹਾਂ।੨। (ਜੋ ਇਸ) ਸੰਤ ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਉਹ ਸਾਧਕ ਪਰਮ-ਗਤਿ ਪ੍ਰਾਪਤ ਕਰਦਾ ਹੈ। (ਜੋ) ਹਰਿ ਹਰਿ ਦਾ ਨਾਮ ਸਿਮਰਦਾ ਹੈ, (ਉਹ) ਨ ਮਰਦਾ ਹੈ, ਨ (ਸੰਸਾਰ ਵਿਚ ਬਾਰ ਬਾਰ) ਆਉਂਦਾ ਜਾਂਦਾ ਹੈ।੩। ਇਹ ਬ੍ਰਹਮ ਵਿਚਾਰ ਉਹ (ਸਾਧਕ) ਜਾਣਦਾ ਹੈ, ਜਿਸ

ਬਾਬਾ ਨਾਨਕ ਪ੍ਰਭ ਸਰਣਾਈ ॥ ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥

ਸੋਰਠਿ ਮਹਲਾ ੫ ॥
ਪਾਰਬ੍ਰਹਮਿ ਨਿਬਾਹੀ ਪੂਰੀ ॥ ਕਾਈ ਬਾਤ ਨ ਰਹੀਆ ਊਰੀ ॥
ਗੁਰਿ ਚਰਨ ਲਾਇ ਨਿਸਤਾਰੇ ॥ ਹਰਿ ਹਰਿ ਨਾਮੁ ਸਮ੍ਹਾਰੇ ॥੧॥
ਅਪਨੇ ਦਾਸ ਕਾ ਸਦਾ ਰਖਵਾਲਾ ॥
ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ ॥੧॥ ਰਹਾਉ ॥
ਵਡਭਾਗੀ ਸਤਿਗੁਰੁ ਪਾਇਆ ॥ ਜਿਨਿ ਜਮ ਕਾ ਪੰਥੁ ਮਿਟਾਇਆ ॥
ਹਰਿ ਭਗਤਿ ਭਾਇ ਚਿਤੁ ਲਾਗਾ ॥ ਜਪਿ ਜੀਵਹਿ ਸੇ ਵਡਭਾਗਾ ॥੨॥
ਹਰਿ ਅੰਮ੍ਰਿਤ ਬਾਣੀ ਗਾਵੈ ॥ ਸਾਧਾ ਕੀ ਧੂਰੀ ਨਾਵੈ ॥
ਅਪੁਨਾ ਨਾਮੁ ਆਪੇ ਦੀਆ ॥ ਪ੍ਰਭ ਕਰਣਹਾਰ ਰਖਿ ਲੀਆ ॥੩॥
ਹਰਿ ਦਰਸਨ ਪ੍ਰਾਨ ਅਧਾਰਾ ॥ ਇਹੁ ਪੂਰਨ ਬਿਮਲ ਬੀਚਾਰਾ ॥
ਕਰਿ ਕਿਰਪਾ ਅੰਤਰਜਾਮੀ ॥ ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥

ਸੋਰਠਿ ਮਹਲਾ ੫ ॥
ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥
ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥੧॥
ਹਰਿ ਗੁਣ ਗਾਵਹੁ ਸਦਾ ਸੁਭਾਈ ॥
ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ ਰਹਾਉ ॥
ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ ॥
ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥੨॥
ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥ ਸਦ ਜੀਅ ਸੰਗਿ ਰਖਵਾਲਾ ॥
ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥੩॥
ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ ॥
ਜਮਕੰਕਰੁ ਨੇੜਿ ਨ ਆਇਆ ॥ ਸੁਖੁ ਨਾਨਕ ਸਰਣੀ ਪਾਇਆ ॥੪॥੯॥੫੯॥

ਸੋਰਠਿ ਮਹਲਾ ੫ ॥
ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥
ਖੇਮ ਕੁਸਲ ਭਇਆ ਇਸਨਾਨਾ ॥ ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥
ਗੁਰ ਕੇ ਚਰਨ ਕਵਲ ਰਿਦ ਧਾਰੇ ॥
ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ ॥੧॥ ਰਹਾਉ ॥
ਮਿਲਿ ਸਾਧੂ ਦੁਰਮਤਿ ਖੋਏ ॥ ਪਤਿਤ ਪੁਨੀਤ ਸਭ ਹੋਏ ॥
ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥੨॥
ਗੁਨ ਗੋਬਿੰਦ ਨਿਤ ਗਾਈਐ ॥ ਸਾਧਸੰਗਿ ਮਿਲਿ ਧਿਆਈਐ ॥

ਉਪਰ ਪ੍ਰਭੂ ਦਿਆਲ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! (ਜੋ) ਪ੍ਰਭੂ ਦੀ ਸ਼ਰਣ (ਵਿਚ ਆ ਜਾਂਦਾ ਹੈ, ਉਸ ਦੀ) ਸਭ ਚਿੰਤਾ ਅਤੇ ਗਿਣਤੀ-ਮਿਣਤੀ ਖ਼ਤਮ ਕਰ ਦਿੰਦਾ ਹੈ।੪।੭।੫੭।

**ਸੋਰਠਿ ਮਹਲਾ ੫**

ਪ੍ਰਭੂ ਨੇ (ਆਪਣੇ ਸੇਵਕ ਨਾਲ) ਪੂਰੀ ਤਰ੍ਹਾਂ ਨਿਭਾ ਦਿੱਤੀ ਹੈ। ਕਿਸੇ ਗੱਲ ਦੀ (ਕੋਈ) ਘਾਟ ਨਹੀਂ ਰਹੀ ਹੈ। ਗੁਰੂ ਨੇ (ਆਪਣੇ ਸੇਵਕਾਂ ਨੂੰ) ਚਰਣੀ ਲਗਾ ਕੇ (ਭਵ-ਸਾਗਰ ਤੋਂ) ਪਾਰ ਲੰਘਾ ਦਿੱਤਾ ਹੈ, (ਕਿਉਂਕਿ ਉਨ੍ਹਾਂ ਨੇ) ਹਰਿ ਹਰਿ ਦੇ ਨਾਮ ਦਾ ਸਿਮਰਨ ਕੀਤਾ ਹੈ।੧। (ਪ੍ਰਭੂ) ਆਪਣੇ ਦਾਸ ਦਾ ਸਦਾ ਰਖਵਾਲਾ ਹੈ। (ਪ੍ਰਭੂ ਨੇ ਸਾਨੂੰ) ਕ੍ਰਿਪਾ ਪੂਰਵਕ ਆਪਣਾ ਬਣਾ ਕੇ ਰਖਿਆ ਹੈ, ਜਿਵੇਂ ਮਾਤਾ-ਪਿਤਾ (ਬਾਲਕ ਨੂੰ) ਪਾਲਦੇ ਹਨ।੧।ਰਹਾਉ। ਵਡਿਆਂ ਭਾਗਾਂ ਕਰਕੇ ਸਤਿਗੁਰੂ ਨੂੰ ਪ੍ਰਾਪਤ ਕੀਤਾ ਹੈ, ਜਿਸ ਨੇ ਜਮ ਦਾ ਰਸਤਾ ਮਿਟਾ ਦਿੱਤਾ ਹੈ। (ਜਿਸ ਦਾ) ਚਿਤ ਹਰਿ ਦੀ ਪ੍ਰੇਮ-ਭਗਤੀ ਵਿਚ ਲਗ ਗਿਆ ਹੈ, ਉਹ ਵੱਡੇ ਭਾਗਾਂ ਵਾਲਾ (ਨਾਮ) ਜਪ ਕੇ ਜੀਉਂਦਾ ਹੈ।੨। (ਪ੍ਰਭੂ ਦਾ ਸੇਵਕ) ਹਰਿ ਦੀ ਅੰਮ੍ਰਿਤਮਈ ਬਾਣੀ ਨੂੰ ਗਾਉਂਦਾ ਹੈ ਅਤੇ ਸਾਧਾਂ ਦੀ (ਚਰਣ-)ਧੂੜ ਵਿਚ ਇਸ਼ਨਾਨ ਕਰਦਾ ਹੈ। (ਪਰਮਾਤਮਾ ਨੇ) ਆਪ ਹੀ ਆਪਣਾ ਨਾਮ ਦਿੱਤਾ ਹੈ, (ਉਸ) ਕਰਣਹਾਰ ਪ੍ਰਭੂ ਨੇ (ਆਪ ਹੀ ਸੇਵਕ ਨੂੰ) ਰਖ ਲਿਆ ਹੈ।੩। ਹਰਿ ਦਾ ਦਰਸ਼ਨ (ਸੇਵਕਾਂ ਦੇ) ਪ੍ਰਾਣਾਂ ਦਾ ਆਧਾਰ ਹੈ। ਇਹ ਪੂਰਨ ਅਤੇ ਨਿਰਮਲ (*ਬਿਮਲ*) ਵਿਚਾਰ ਹੈ। ਦਾਸ ਨਾਨਕ ਸੁਆਮੀ (ਪ੍ਰਭੂ) ਦੀ ਸ਼ਰਣ ਵਿਚ ਆਇਆ ਹੈ, ਹੇ ਅੰਤਰਯਾਮੀ! (ਦਾਸ ਉਤੇ) ਕ੍ਰਿਪਾ ਕਰ।੪।੮।੫੮।

**ਸੋਰਠਿ ਮਹਲਾ ੫**

ਪੂਰੇ ਗੁਰੂ ਨੇ (ਸਾਨੂੰ ਆਪਣੀ) ਚਰਣੀ ਲਗਾਇਆ ਹੈ (ਜਿਸ ਦੇ ਸਿੱਟੇ ਵਜੋਂ) ਹਰਿ ਨੂੰ (ਅਸੀਂ) ਸੰਗੀ ਸਾਥੀ (ਦੇ ਰੂਪ ਵਿਚ) ਪਾਇਆ ਹੈ। (ਹੁਣ) ਜਿਥੇ ਜਾਂਦੇ ਹਾਂ, ਉਥੇ ਹੀ ਸੁਖੀ ਹਾਂ, (ਕਿਉਂਕਿ) ਪ੍ਰਭੂ ਨੇ ਕ੍ਰਿਪਾ ਕਰਕੇ (ਆਪਣੇ) ਨਾਲ ਮਿਲਾ ਲਿਆ ਹੈ।੧। (ਹੇ ਭਾਈ!) ਚੰਗੇ ਭਾਵ ਨਾਲ ਸਦਾ ਹਰਿ ਦੇ ਗੁਣ ਗਾਓ। (ਇਸ ਕਰਕੇ) ਮਨ ਇੱਛੇ ਫਲ ਪਾਉਂਦੇ ਰਹੋਗੇ (ਅਤੇ ਪ੍ਰਭੂ) ਜੀਵ ਦਾ ਸੰਗੀ ਸਾਥੀ (ਬਣਿਆ ਰਹੇਗਾ)।੧।ਰਹਾਉ। ਪ੍ਰਭੂ (ਸਾਡੇ) ਪ੍ਰਾਣਾਂ ਦਾ ਆਧਾਰ ਹੈ। ਅਸੀਂ ਸੰਤ-ਜਨਾਂ ਦੀ ਚਰਣ-ਧੂੜ ਹਾਂ। (ਸੰਤਾਂ ਨੇ) ਪਤਿਤਾਂ ਨੂੰ ਪਵਿਤਰ ਕਰ ਲਿਆ ਹੈ ਅਤੇ ਕ੍ਰਿਪਾ ਕਰਕੇ (ਸੇਵਕਾਂ ਨੂੰ) ਹਰਿ-ਜਸ ਪ੍ਰਦਾਨ ਕੀਤਾ ਹੈ।੨। ਪ੍ਰਭੂ (ਸਾਰੇ ਜੀਵਾਂ ਦੀ) ਪਾਲਨਾ ਕਰਦਾ ਹੈ ਅਤੇ ਸਦਾ ਜੀਵਾਂ ਨਾਲ ਰਖਵਾਲੇ (ਵਜੋਂ ਮੌਜੂਦ ਰਹਿੰਦਾ ਹੈ)। ਦਿਨ ਰਾਤ ਹਰਿ ਦਾ ਕੀਰਤਨ ਕਰਨਾ ਚਾਹੀਦਾ ਹੈ, (ਜਿਸ ਕਰਕੇ) ਫਿਰ ਜੂਨਾਂ ਵਿਚ ਨਹੀਂ ਪੈਣਾ ਪੈਂਦਾ।੩। ਜਿਸ ਨੂੰ ਵਿਧਾਤਾ ਪੁਰਖ (ਹਰਿ-ਕੀਰਤਨ ਦੀ ਦਾਤ) ਦਿੰਦਾ ਹੈ, ਉਹੀ ਹਰਿ-ਰਸ ਨੂੰ ਜਾਣ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਦੇ) ਨੇੜੇ ਜਮ-ਦੂਤ ਨਹੀਂ ਆਉਂਦਾ, (ਕਿਉਂਕਿ ਉਸ ਨੇ ਪ੍ਰਭੂ ਦੀ) ਸ਼ਰਣ ਵਿਚ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ।੪।੯।੫੯।

**ਸੋਰਠਿ ਮਹਲਾ ੫**

ਪੂਰੇ ਗੁਰੂ ਨੇ (ਸਰੋਵਰ ਦੀ ਸਿਰਜਨਾ ਵੇਲੇ) ਪੂਰੀ ਨਿਭਾ ਦਿੱਤੀ ਹੈ। ਪ੍ਰਭੂ ਸਰਬਤ੍ਰ ਪੂਰੀ ਤਰ੍ਹਾਂ ਵਰਤ ਰਿਹਾ ਹੈ। ਸੁਖ-ਸਾਂਦ ਨਾਲ (ਸਰੋਵਰ ਵਿਚ) ਇਸ਼ਨਾਨ ਹੋਇਆ ਹੈ। (ਮੈਂ) ਪਾਰਬ੍ਰਹਮ ਤੋਂ ਨਿਛਾਵਰ ਹੁੰਦਾ ਹਾਂ।੧। ਗੁਰੂ ਦੇ ਚਰਣ ਕਮਲ (ਮੈਂ) ਹਿਰਦੇ ਵਿਚ ਧਾਰਨ ਕੀਤੇ ਹਨ। (ਮੈਨੂੰ) ਤਿਲ ਜਿੰਨਾ ਵੀ ਕੋਈ ਵਿਘਨ ਨਹੀਂ ਪਿਆ, (ਗੁਰੂ ਨੇ) ਸਾਰੇ ਕਾਰਜ ਸਵਾਰ ਦਿੱਤੇ ਹਨ।੧।ਰਹਾਉ। ਸਾਧੂ/ਗੁਰੂ ਨੂੰ ਮਿਲ ਕੇ ਦੁਰਮਤਿ ਖੋਹ ਲਈ ਹੈ। ਸਾਰੇ ਪਤਿਤ ਪਵਿਤਰ ਹੋ ਗਏ ਹਨ। (ਗੁਰੂ) ਰਾਮਦਾਸ ਦੇ ਸਰੋਵਰ (ਵਿਚ) ਇਸ਼ਨਾਨ ਕੀਤਾ ਹੈ ਅਤੇ ਸਾਰੇ ਕਮਾਏ ਹੋਏ ਪਾਪ ਉਤਰ ਗਏ ਹਨ।੨। (ਹੇ ਜਿਗਿਆਸੂ!) ਨਿਤ ਗੋਬਿੰਦ ਦੇ ਗੁਣ ਗਾਉਣੇ ਚਾਹੀਦੇ ਹਨ ਅਤੇ ਸਾਧ-ਸੰਗਤ ਨਾਲ

ਮਨ ਬਾਂਛਤ ਫਲ ਪਾਏ ॥ ਗੁਰੁ ਪੂਰਾ ਰਿਦੈ ਧਿਆਏ ॥੩॥
ਗੁਰ ਗੋਪਾਲ ਆਨੰਦਾ ॥ ਜਪਿ ਜਪਿ ਜੀਵੈ ਪਰਮਾਨੰਦਾ ॥
ਜਨ ਨਾਨਕ ਨਾਮੁ ਧਿਆਇਆ ॥ ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥

ਰਾਗੁ ਸੋਰਠਿ ਮਹਲਾ ੫ ॥
ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥
ਹੁਣਿ ਨਹੀ ਸੰਦੇਸਰੋ ਮਾਇਓ ॥
ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥
ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥
ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥
ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥
ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ ॥
ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥੧੧॥੬੧॥

ਸੋਰਠਿ ਮਹਲਾ ੫ ॥
ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥
ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ ॥
ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥੧॥
ਹਰਿ ਜੀਉ ਨਿਮਾਣਿਆ ਤੂ ਮਾਣੁ ॥
ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥
ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥
ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥
ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥
ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩॥
ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ ॥
ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥

ਮਿਲ ਕੇ (ਨਾਮ ਨੂੰ) ਆਰਾਧਣਾ ਚਾਹੀਦਾ ਹੈ। ਜੋ (ਵਿਅਕਤੀ) ਪੂਰੇ ਗੁਰੂ ਨੂੰ ਹਿਰਦੇ ਵਿਚ ਧਿਆਉਂਦਾ ਹੈ, (ਉਹ) ਮਨ ਇੱਛੇ ਫਲ ਪਾਉਂਦਾ ਹੈ ।੩। ਵੱਡਾ (*ਗੁਰ*) ਪ੍ਰਭੂ ਆਨੰਦ ਸਰੂਪ ਹੈ। (ਸੇਵਕ) ਪਰਮਾਨੰਦ ਨੂੰ ਜਪ ਜਪ ਕੇ ਜੀਉਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੇ) ਨਾਮ ਦੀ ਆਰਾਧਨਾ ਕੀਤੀ ਹੈ, (ਉਸ ਪ੍ਰਤਿ) ਪ੍ਰਭੂ ਨੇ ਆਪਣੀ ਪਰੰਪਰਾਗਤ ਮਰਯਾਦਾ ਦਾ ਪਾਲਨ ਕੀਤਾ ਹੈ ।੪।੧੦।੬੦।

**ਰਾਗੁ ਸੋਰਠਿ ਮਹਲਾ ੫**

ਦਸਾਂ ਦਿਸ਼ਾਵਾਂ ਵਿਚ ਬਦਲਾਂ ਦੀਆਂ ਘਟਾਵਾਂ ਦਾ ਛਤ੍ਰ ਪਸਰਿਆ ਹੋਇਆ ਹੈ, ਬਿਜਲੀ ਚਮਕ ਕੇ ਡਰਾਉਂਦੀ ਹੈ। (ਮੇਰੀ) ਸੇਜ ਇਕਲੀ ਹੈ, ਅੱਖਾਂ ਵਿਚ ਨੀਂਦਰ ਨਹੀਂ ਹੈ, (ਕਿਉਂਕਿ) ਪ੍ਰੀਤਮ ਪਰਦੇਸ ਗਿਆ ਹੋਇਆ ਹੈ ।੧। ਹੇ ਮਾਤਾ! ਹੁਣ ਤਕ (ਮੈਨੂੰ ਪਿਆਰੇ ਦਾ ਕੋਈ) ਸੁਨੇਹਾ ਨਹੀਂ ਆਇਆ। (ਅਗੇ ਜਦੋਂ) ਪਿਆਰਾ ਇਕ ਕੋਹ ਵੀ ਪੈਂਡਾ ਕਰਦਾ ਸੀ, ਤਾਂ ਚਾਰ ਪੱਤਰ ਆ ਜਾਉਂਦੇ ਸਨ ।ਰਹਾਉ। ਇਹ ਪਿਆਰਾ ਪ੍ਰੀਤਮ (ਮੈਨੂੰ) ਕਿਵੇਂ ਵਿਸਰੇ, ਜੋ ਸਰਬ ਗੁਣਾਂ (ਦਾ ਸੁਆਮੀ) ਅਤੇ ਸੁਖਦਾਇਕ ਹੈ। ਘਰ (*ਮੰਦਰਿ*) ਉਪਰ ਚੜ੍ਹ ਕੇ (ਪ੍ਰੀਤਮ ਦਾ) ਮਾਰਗ ਵੇਖਦੀ ਹਾਂ, (ਤਾਂ) ਅੱਖਾਂ ਵਿਚ ਹੰਝੂ ਵਗ ਪੈਂਦੇ ਹਨ ।੨। (ਮੈਂ) ਸੁਣਿਆ ਹੈ (ਕਿ ਉਹ) ਦੇਸ ਵਿਚ ਨੇੜੇ ਹੀ ਹੈ, ਪਰ ਹਉਮੈ ਦੀ ਕੰਧ (ਸਾਡੇ) ਵਿਚਾਲੇ ਖੜੋਤੀ ਹੈ। ਤਿਤਲੀ ਦੇ ਖੰਭ ਵਰਗਾ (ਸਾਡੇ ਵਿਚਾਲੇ ਬਾਰੀਕ) ਪਰਦਾ ਹੈ, (ਪਰ) ਵੇਖੇ ਬਿਨਾ (ਪ੍ਰਭੂ-ਪ੍ਰੀਤਮ) ਦੂਰ ਭਾਸਦਾ ਹੈ ।੩। ਸਭ ਦਾ ਸੁਆਮੀ (ਪ੍ਰਭੂ) ਕ੍ਰਿਪਾਲ ਹੋ ਗਿਆ ਹੈ ਅਤੇ (ਮੇਰਾ) ਸਾਰਾ ਦੁਖ ਮਿਟਾ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ (ਜਦ) ਗੁਰੂ ਨੇ ਹਉਮੈ ਦੀ ਕੰਧ ਢਾਹ ਦਿੱਤੀ ਹੈ, ਤਦ (ਮੈਂ) ਦਇਆਲੂ ਪ੍ਰਭੂ ਪਾ ਲਿਆ ਹੈ ।੪। ਹੇ ਮਾਂ! ਸਾਰੇ ਅੰਦੇਸ਼ੇ ਮੁਕ ਗਏ ਹਨ। ਜੋ (ਮੈਂ) ਚਾਹੁੰਦੀ ਸਾਂ ਉਹ (ਪ੍ਰਭੂ) ਗੁਰੂ ਨੇ ਮਿਲਾ ਦਿੱਤਾ ਹੈ। (ਉਹ) ਸਾਰੇ ਗੁਣਾਂ ਦੇ ਖ਼ਜ਼ਾਨੇ ਦਾ ਰਾਜਾ ਹੈ ।ਰਹਾਉ ਦੂਜਾ।੧੧।੬੧।

**ਸੋਰਠਿ ਮਹਲਾ ੫**

(ਪ੍ਰਭੂ) ਗਈ ਹੋਈ (ਵਸਤੂ ਨੂੰ) ਮੁੜਵਾਉਂਦਾ ਹੈ, ਕੈਦੋਂ ਛੁੜਵਾਉਂਦਾ ਹੈ, ਨਿਰਾਕਾਰ ਹੈ, ਦੁਖਾਂ ਨੂੰ ਦਲਣ ਵਾਲਾ ਹੈ। (ਪਰ ਇਸ ਦੇ ਉਲਟ ਮੈਂ) ਨ ਕਰਮ ਕਰਨਾ ਜਾਣਦਾ ਹਾਂ, ਨ ਧਰਮ (ਦੀ ਪਾਲਨਾ ਕਰਨੀ) ਜਾਣਦਾ ਹਾਂ, ਲਾਲਚੀ ਅਤੇ ਮਾਇਆ-ਧਾਰੀ ਹਾਂ। (ਲੋਕਾਂ ਵਿਚ ਮੇਰਾ) ਨਾਮ 'ਗੋਬਿੰਦ ਦਾ ਭਗਤ' ਪ੍ਰਚਲਿਤ ਹੋ ਗਿਆ ਹੈ। (ਹੇ ਪ੍ਰਭੂ !) ਇਸ ਦੀ ਪੈਜ ਤੁਸੀਂ (ਆਪ ਹੀ) ਰਖ ਲਵੋ ।੧। ਹੇ ਹਰਿ ਜੀ! ਤੂੰ ਨਿਮਾਣਿਆਂ ਦਾ ਮਾਣ ਹੈਂ। ਹੇ ਮੇਰੇ ਗੋਬਿੰਦ! (ਤੂੰ) ਨਿਕੰਮਿਆਂ ਨੂੰ ਵੱਡਾ ਬਣਾ ਦਿੰਦਾ ਹੈਂ। (ਮੈਂ) ਤੇਰੀ ਕੁਦਰਤ/ਸ਼ਕਤੀ ਤੋਂ ਕੁਰਬਾਨ ਜਾਂਦਾ ਹਾਂ ।ਰਹਾਉ। ਜਿਵੇਂ ਬਾਲਕ ਪ੍ਰੇਮ-ਵਸ ਸੁਭਾਵਿਕ ਹੀ ਲੱਖਾਂ ਅਪਰਾਧ ਕਰਦਾ ਹੈ। (ਉਸ ਨੂੰ) ਪਿਤਾ ਕਈ ਤਰ੍ਹਾਂ ਦੇ ਉਪਦੇਸ਼ ਕਰਕੇ ਝਿੜਕਦਾ ਹੈ, (ਪਰ) ਫਿਰ ਗਲ ਨਾਲ ਲਗਾ ਲੈਂਦਾ ਹੈ। (ਉਸੇ ਤਰ੍ਹਾਂ) ਪ੍ਰਭੂ (ਮਨੁੱਖ ਦੇ) ਪਿਛਲੇ ਔਗੁਣ ਬਖ਼ਸ਼ ਲੈਂਦਾ ਹੈ ਅਤੇ ਅਗੋਂ (ਸਹੀ) ਮਾਰਗ ਉਪਰ ਪਾਉਂਦਾ ਹੈ ।੨। ਅੰਤਰਯਾਮੀ ਹਰਿ ਸਭ ਹਾਲਤਾਂ ਨੂੰ ਜਾਣਦਾ ਹੈ, ਤਾਂ (ਫਿਰ) ਕਿਸ ਨੂੰ ਕਹਿ ਦੇ ਸੁਣਾਈਏ? (ਉਹ) ਪ੍ਰਭੂ ਕਹਿਣੀ ਅਤੇ ਕਥਨੀ ਨਾਲ ਪ੍ਰਭਾਵਿਤ ਨਹੀਂ ਹੁੰਦਾ। (ਜੋ) ਹਰਿ ਨੂੰ ਚੰਗਾ ਲਗਦਾ ਹੈ, (ਉਸ ਦੀ) ਪੈਜ ਰਖ ਲੈਂਦਾ ਹੈ। ਮੈਂ (ਸੰਸਾਰ ਦੀਆਂ) ਹੋਰ ਸਾਰੀਆਂ ਓਟਾਂ ਵੇਖੀਆਂ ਹਨ, (ਬਸ) ਇਕ ਤੇਰੀ ਓਟ ਵਿਚ ਹੀ ਰਹਿ ਸਕਦੇ ਹਾਂ ।੩। ਪ੍ਰਭੂ ਸੁਆਮੀ ਕ੍ਰਿਪਾਲੂ (ਜਦੋਂ) ਦਿਆਲ ਹੁੰਦਾ ਹੈ ਤਾਂ ਆਪ ਹੀ ਬੇਨਤੀ ਸੁਣਦਾ ਹੈ। (ਉਹ) ਪੂਰਾ ਗੁਰੂ ਮੇਲ ਕੇ (ਫਿਰ ਆਪਣੇ ਨਾਲ) ਮਿਲਾਉਂਦਾ ਹੈ, (ਜਿਸ ਕਰਕੇ) ਮਨ ਦੀ ਸਾਰੀ ਚਿੰਤਾ ਖ਼ਤਮ ਹੋ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਹਰਿ ਨਾਮ ਦੀ ਦਵਾਈ (ਪ੍ਰਭੂ ਨੇ ਮੇਰੇ) ਮੂੰਹ ਵਿਚ ਪਾਈ, (ਤਾਂ) ਸੁਖ ਨਾਲ ਵਸਣ ਲਗ ਗਈ ।੪।੧੨।੬੨।

ਸੋਰਠਿ ਮਹਲਾ ੫ ॥
ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ ॥
ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥੧॥
ਜਗਜੀਵਨ ਨਾਮੁ ਤੁਮਾਰਾ ॥
ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥ ਰਹਾਉ ॥
ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ ਸਭੁ ਕਿਛੁ ਕਰਣੈਹਾਰਾ ॥
ਤੂ ਆਪੇ ਦਾਤਾ ਆਪੇ ਭੁਗਤਾ ਕਿਆ ਇਹੁ ਜੰਤੁ ਵਿਚਾਰਾ ॥੨॥
ਕਿਆ ਗੁਣ ਤੇਰੇ ਆਖਿ ਵਖਾਣੀ ਕੀਮਤਿ ਕਹਣੁ ਨ ਜਾਈ ॥
ਪੇਖਿ ਪੇਖਿ ਜੀਵੈ ਪ੍ਰਭੁ ਅਪਨਾ ਅਚਰਜੁ ਤੁਮਹਿ ਵਡਾਈ ॥੩॥
ਧਾਰਿ ਅਨੁਗ੍ਰਹੁ ਆਪਿ ਪ੍ਰਭ ਸ੍ਵਾਮੀ ਪਤਿ ਮਤਿ ਕੀਨੀ ਪੂਰੀ ॥
ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ ॥੪॥੧੩॥੬੩॥

ਸੋਰਠਿ ਮਃ ੫ ॥
ਗੁਰੁ ਪੂਰਾ ਨਮਸਕਾਰੇ ॥ ਪ੍ਰਭਿ ਸਭੇ ਕਾਜ ਸਵਾਰੇ ॥
ਹਰਿ ਅਪਣੀ ਕਿਰਪਾ ਧਾਰੀ ॥ ਪ੍ਰਭ ਪੂਰਨ ਪੈਜ ਸਵਾਰੀ ॥੧॥
ਅਪਨੇ ਦਾਸ ਕੋ ਭਇਓ ਸਹਾਈ ॥
ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ ॥ ਰਹਾਉ ॥
ਕਰਤੈ ਪੁਰਖਿ ਤਾਲੁ ਦਿਵਾਇਆ ॥ ਪਿਛੈ ਲਗਿ ਚਲੀ ਮਾਇਆ ॥
ਤੋਟਿ ਨ ਕਤਹੂ ਆਵੈ ॥ ਮੇਰੇ ਪੂਰੇ ਸਤਗੁਰ ਭਾਵੈ ॥੨॥
ਸਿਮਰਿ ਸਿਮਰਿ ਦਇਆਲਾ ॥ ਸਭਿ ਜੀਅ ਭਏ ਕਿਰਪਾਲਾ ॥
ਜੈ ਜੈ ਕਾਰੁ ਗੁਸਾਈ ॥ ਜਿਨਿ ਪੂਰੀ ਬਣਤ ਬਣਾਈ ॥੩॥
ਤੂ ਭਾਰੋ ਸੁਆਮੀ ਮੋਰਾ ॥ ਇਹੁ ਪੁੰਨੁ ਪਦਾਰਥੁ ਤੇਰਾ ॥
ਜਨ ਨਾਨਕ ਏਕੁ ਧਿਆਇਆ ॥ ਸਰਬ ਫਲਾ ਪੁੰਨੁ ਪਾਇਆ ॥੪॥੧੪॥੬੪॥

ਸੋਰਠਿ ਮਹਲਾ ੫ ਘਰੁ ੩ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥
ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥੧॥
ਸਭਿ ਕੁਸਲ ਖੇਮ ਪ੍ਰਭਿ ਧਾਰੇ ॥
ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥
ਸਾਧਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥
ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥

ਸੋਰਠਿ ਮਹਲਾ ੫ ॥
ਜਿਤੁ ਪਾਰਬ੍ਰਹਮੁ ਚਿਤਿ ਆਇਆ ॥ ਸੋ ਘਰੁ ਦਯਿ ਵਸਾਇਆ ॥
ਸੁਖ ਸਾਗਰੁ ਗੁਰੁ ਪਾਇਆ ॥ ਤਾ ਸਹਸਾ ਸਗਲ ਮਿਟਾਇਆ ॥੧॥
ਹਰਿ ਕੇ ਨਾਮ ਕੀ ਵਡਿਆਈ ॥
ਆਠ ਪਹਰ ਗੁਣ ਗਾਈ ॥ ਗੁਰ ਪੂਰੇ ਤੇ ਪਾਈ ॥ ਰਹਾਉ ॥

**ਸੋਰਠਿ ਮਹਲਾ ੫**

ਪ੍ਰਭੂ (ਦੇ ਨਾਮ) ਨੂੰ ਸਿਮਰਦਿਆਂ ਸਿਮਰਦਿਆਂ (ਸਾਧਕ) ਆਨੰਦਿਤ ਹੋ ਗਏ ਹਨ, ਸਭ ਦੁਖ ਅਤੇ ਕਲੇਸ਼ ਦੂਰ ਹੋ ਗਏ ਹਨ। ਆਪਣੇ ਪ੍ਰਭੂ ਨੂੰ ਧਿਆਉਂਦਿਆਂ (ਅਤੇ ਉਸ ਦੇ) ਗੁਣ ਗਾਉਂਦਿਆਂ ਸਾਰੇ ਕਾਰਜ ਸਵਰ ਗਏ ਹਨ।੧। (ਹੇ ਪਰਮਾਤਮਾ!) ਤੇਰਾ ਨਾਮ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਹੈ। (ਮੈਨੂੰ) ਪੂਰੇ ਗੁਰੂ ਨੇ ਉਪਦੇਸ਼ ਦਿੱਤਾ ਹੈ ਕਿ (ਨਾਮ) ਜਪਣ ਨਾਲ ਭਵ-ਸਾਗਰ ਤੋਂ ਪਾਰ ਲੰਘ ਜਾਈਦਾ ਹੈ ।ਰਹਾਉ। ਹੇ ਪ੍ਰਭੂ! ਤੂੰ ਹੀ ਸਲਾਹਕਾਰ (*ਮੰਤ੍ਰੀ*) ਹੈ, ਤੂੰ ਹੀ (ਸਭ ਦੀਆਂ ਬੇਨਤੀਆਂ) ਸੁਣਦਾ ਹੈਂ, (ਤੂੰ ਹੀ) ਸਭ ਕੁਝ ਕਰਨ ਵਾਲਾ ਹੈਂ। ਤੂੰ ਆਪ ਹੀ (ਵਸਤੂਆਂ ਦਾ) ਦਾਤਾ ਹੈਂ ਅਤੇ ਆਪ ਹੀ (ਉਨ੍ਹਾਂ ਨੂੰ) ਭੋਗਣ ਵਾਲਾ ਹੈਂ, ਇਹ ਜੀਵ ਵਿਚਾਰੇ ਕੀ ਹਨ।੨। (ਹੇ ਪਰਮਾਤਮਾ! ਮੈਂ) ਤੇਰੇ ਕਿਹੜੇ ਗੁਣ ਕਹਿ ਕੇ ਬਖਾਨ ਕਰਾਂ (ਕਿਉਂਕਿ ਮੇਰੇ ਤੋਂ) ਤੇਰੀ ਕੀਮਤ ਕਥਨ ਨਹੀਂ ਕੀਤੀ ਜਾ ਸਕਦੀ। (ਦਾਸ) ਆਪਣੇ ਪ੍ਰਭੂ ਨੂੰ ਵੇਖ ਵੇਖ ਕੇ ਜੀਉਂਦਾ ਹੈ, ਤੇਰੀ ਵਡਿਆਈ ਅਸਚਰਜ ਭਰੀ ਹੈ।੩। ਪ੍ਰਭੂ ਸੁਆਮੀ ਨੇ ਆਪ ਕ੍ਰਿਪਾ ਕਰਕੇ (ਮੇਰੀ) ਪਤਿ ਅਤੇ ਮਤਿ ਨੂੰ ਪੂਰਾ ਕਰ ਦਿੱਤਾ ਹੈ (ਅਰਥਾਤ ਸਵਾਰ ਦਿੱਤਾ ਹੈ)। ਨਾਨਕ (ਦਾ ਕਥਨ ਹੈ ਕਿ ਮੈਂ ਪ੍ਰਭੂ ਤੋਂ) ਸਦਾ ਸਦਾ ਕੁਰਬਾਨ ਜਾਂਦਾ ਹਾਂ ਅਤੇ ਸੰਤਾਂ ਦੇ (ਚਰਣਾਂ ਦੀ) ਧੂੜ ਦੀ ਇੱਛਾ ਕਰਦਾ ਹਾਂ।੪।੧੩।੬੩।

**ਸੋਰਠਿ ਮਹਲਾ ੫**

(ਅਸਾਂ) ਪੂਰੇ ਗੁਰੂ ਨੂੰ ਪ੍ਰਣਾਮ ਕੀਤਾ ਹੈ, ਪ੍ਰਭੂ ਨੇ ਸਾਰੇ ਕੰਮ ਸਵਾਰ ਦਿੱਤੇ ਹਨ। ਹਰਿ ਨੇ ਆਪਣੀ ਕ੍ਰਿਪਾ ਕੀਤੀ ਹੈ, ਪੂਰਣ ਪ੍ਰਭੂ ਨੇ ਪੈਜ ਰਖ ਲਈ ਹੈ।੧। ਪ੍ਰਭੂ (ਆਪ ਹੀ) ਆਪਣੇ ਦਾਸ ਦਾ ਸਹਾਇਕ ਹੋਇਆ ਹੈ। (ਉਸ) ਕਰਤਾ ਪੁਰਖ ਨੇ ਸਾਰੇ ਮਨੋਰਥ ਪੂਰੇ ਕਰ ਦਿੱਤੇ ਹਨ, ਕਿਸੇ ਗੱਲ ਦੀ ਕੋਈ ਕਸਰ ਨਹੀਂ ਰਹੀ ਹੈ ।ਰਹਾਉ। ਕਰਤਾ ਪੁਰਖ ਨੇ ਹੀ (ਇਹ) ਸਰੋਵਰ ਬਣਵਾਇਆ ਹੈ। ਮਾਇਆ ਪਿਛੇ ਲਗ ਕੇ ਚਲ ਰਹੀ ਹੈ। ਕਿਸੇ ਚੀਜ਼ ਦੀ ਥੁੜ ਨਹੀਂ ਹੁੰਦੀ ਹੈ। ਮੇਰੇ ਪੂਰੇ ਸਤਿਗੁਰੂ ਨੂੰ (ਸਰੋਵਰ ਬਣਵਾਉਣ ਦਾ ਕੰਮ ਬਹੁਤ) ਚੰਗਾ ਲਗਦਾ ਹੈ।੨। ਦਇਆਲੂ (ਪ੍ਰਭੂ) ਦਾ ਬਾਰ ਬਾਰ ਸਿਮਰਨ ਕਰਨ ਨਾਲ, ਸਾਰੇ ਜੀਵ ਕ੍ਰਿਪਾਲੂ ਹੋ ਗਏ ਹਨ। (ਉਸ) ਪ੍ਰਭੂ ਦੀ ਜੈ ਜੈਕਾਰ (ਕਰ ਰਹੇ) ਹਾਂ ਜਿਸ ਨੇ ਪੂਰੀ ਵਿਵਸਥਾ ਕੀਤੀ ਹੈ।੩। ਤੂੰ ਮੇਰਾ ਵੱਡਾ ਸੁਆਮੀ ਹੈਂ। (ਸਰੋਵਰ ਦਾ ਸਾਰਾ ਕਾਰਜ ਮਾਨੋ) ਤੇਰਾ ਪੁੰਨ ਪਦਾਰਥ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਅਸੀਂ) ਇਕ ਪ੍ਰਭੂ ਨੂੰ ਆਰਾਧਿਆ ਹੈ ਅਤੇ ਸਾਰੇ ਫਲਾਂ ਵਾਲਾ ਪੁੰਨ ਪਾ ਲਿਆ ਹੈ।੪।੧੪।੬੪।

**ਸੋਰਠਿ ਮਹਲਾ ੫ ਘਰੁ ੩ ਦੁਪਦੇ**

(ਜਦੋਂ ਅਸੀਂ ਗੁਰੂ) ਰਾਮਦਾਸ ਦੇ ਸਰੋਵਰ ਵਿਚ ਇਸ਼ਨਾਨ ਕੀਤਾ, (ਤਦੋਂ ਪਿਛਲੇ) ਕੀਤੇ ਹੋਏ ਸਾਰੇ ਪਾਪ ਉਤਰ ਗਏ। ਇਸ਼ਨਾਨ ਕਰਕੇ (ਅਸੀਂ) ਪਵਿਤਰ ਹੋ ਗਏ। ਪੂਰੇ ਗੁਰੂ ਨੇ (ਮਾਨੋ ਸਾਨੂੰ) ਦਾਨ ਕੀਤਾ ਹੋਵੇ।੧। ਪ੍ਰਭੂ ਨੇ ਸਾਰੀ ਖ਼ੈਰ-ਖ਼ੈਰੀਅਤ ਕਰ ਦਿੱਤੀ। ਗੁਰੂ ਦੇ ਸ਼ਬਦ ਦਾ ਵਿਚਾਰ ਕਰਕੇ (ਅਸੀਂ) ਸਭ ਚੀਜ਼ਾਂ ਸਹੀ ਸਲਾਮਤ ਰਖ ਲਈਆਂ ।ਰਹਾਉ। ਸਾਧ-ਸੰਗ ਨਾਲ ਸਾਰੀ ਮੈਲ ਉਤਰ ਗਈ, ਪਾਰਬ੍ਰਹਮ ਸਾਥੀ ਬਣ ਗਿਆ। ਨਾਨਕ (ਦਾ ਕਥਨ ਹੈ ਕਿ ਅਸੀਂ) ਨਾਮ ਨੂੰ ਧਿਆਇਆ ਹੈ ਅਤੇ ਆਦਿ ਪੁਰਖ ਪ੍ਰਭੂ ਨੂੰ ਪਾ ਲਿਆ ਹੈ।੨।੧।੬੫।

**ਸੋਰਠਿ ਮਹਲਾ ੫**

ਜਿਸ (ਵਿਅਕਤੀ) ਦੇ ਚਿਤ ਵਿਚ ਪਾਰਬ੍ਰਹਮ ਆ ਗਿਆ ਹੈ, ਉਹ (ਹਿਰਦੇ ਰੂਪ) ਘਰ ਪ੍ਰਭੂ (*ਦਯਿ*) ਨੇ ਵਸਾ ਦਿੱਤਾ ਹੈ। (ਜਿਸ ਨੇ) ਸੁਖਾਂ ਦਾ ਸਾਗਰ ਗੁਰੂ ਪਾ ਲਿਆ ਹੈ, ਤਾਂ ਉਸ ਦਾ (ਗੁਰੂ ਨੇ) ਸਾਰਾ ਸੰਸ਼ਾ ਖ਼ਤਮ ਕਰ ਦਿੱਤਾ ਹੈ।੧। (ਇਹ) ਸਾਰੀ ਵਡਿਆਈ ਹਰਿ ਦੇ ਨਾਮ ਕਰਕੇ ਹੈ, (ਜੋ) ਪੂਰੇ ਗੁਰੂ ਤੋਂ ਪ੍ਰਾਪਤ ਕੀਤੀ ਹੈ, (ਮੈਂ) ਅੱਠੇ ਪਹਿਰ ਹਰਿ ਦੇ ਗੁਣ ਗਾਏ ਹਨ ।ਰਹਾਉ। ਪ੍ਰਭੂ ਦੀ ਕਥਾ ਕਥਨ

ਪ੍ਰਭ ਕੀ ਅਕਥ ਕਹਾਣੀ ॥ ਜਨ ਬੋਲਹਿ ਅੰਮ੍ਰਿਤ ਬਾਣੀ ॥
ਨਾਨਕ ਦਾਸ ਵਖਾਣੀ ॥ ਗੁਰ ਪੂਰੇ ਤੇ ਜਾਣੀ ॥੨॥੨॥੬੬॥

ਸੋਰਠਿ ਮਹਲਾ ੫ ॥
ਆਗੈ ਸੁਖੁ ਗੁਰਿ ਦੀਆ ॥ ਪਾਛੈ ਕੁਸਲ ਖੇਮ ਗੁਰਿ ਕੀਆ ॥
ਸਰਬ ਨਿਧਾਨ ਸੁਖ ਪਾਇਆ ॥ ਗੁਰੁ ਅਪੁਨਾ ਰਿਦੈ ਧਿਆਇਆ ॥੧॥
ਅਪਨੇ ਸਤਿਗੁਰ ਕੀ ਵਡਿਆਈ ॥ ਮਨ ਇਛੇ ਫਲ ਪਾਈ ॥
ਸੰਤਹੁ ਦਿਨੁ ਦਿਨੁ ਚੜੈ ਸਵਾਈ ॥ ਰਹਾਉ ॥
ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥
ਸਹਜ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ ॥੨॥੩॥੬੭॥

ਸੋਰਠਿ ਮਹਲਾ ੫ ॥
ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥
ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥੧॥
ਪ੍ਰਭ ਜੀ ਤੂ ਮੇਰੋ ਸੁਖਦਾਤਾ ॥
ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ ਰਹਾਉ ॥
ਨਾਨਕ ਪ੍ਰਭੁ ਅਬਿਨਾਸੀ ॥ ਤਾ ਕੀ ਸੇਵ ਨ ਬਿਰਥੀ ਜਾਸੀ ॥
ਅਨਦ ਕਰਹਿ ਤੇਰੇ ਦਾਸਾ ॥ ਜਪਿ ਪੂਰਨ ਹੋਈ ਆਸਾ ॥੨॥੪॥੬੮॥

ਸੋਰਠਿ ਮਹਲਾ ੫ ॥
ਗੁਰ ਅਪੁਨੇ ਬਲਿਹਾਰੀ ॥ ਜਿਨਿ ਪੂਰਨ ਪੈਜ ਸਵਾਰੀ ॥
ਮਨ ਚਿੰਦਿਆ ਫਲੁ ਪਾਇਆ ॥ ਪ੍ਰਭੁ ਅਪੁਨਾ ਸਦਾ ਧਿਆਇਆ ॥੧॥
ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥ ਕਰਣ ਕਾਰਣ ਪ੍ਰਭੁ ਸੋਈ ॥ ਰਹਾਉ ॥
ਪ੍ਰਭਿ ਅਪਨੈ ਵਰ ਦੀਨੇ ॥ ਸਗਲ ਜੀਅ ਵਸਿ ਕੀਨੇ ॥
ਜਨ ਨਾਨਕ ਨਾਮੁ ਧਿਆਇਆ ॥ ਤਾ ਸਗਲੇ ਦੂਖ ਮਿਟਾਇਆ ॥੨॥੫॥੬੯॥

ਸੋਰਠਿ ਮਹਲਾ ੫ ॥
ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥
ਸਰਬ ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ ਆਪਿ ਦੀਨੇ ॥੧॥
ਬੇਦਨ ਸਤਿਗੁਰਿ ਆਪਿ ਗਵਾਈ ॥
ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ ਰਹਾਉ ॥
ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥
ਹਰਿ ਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥੨॥੬॥੭੦॥

ਸੋਰਠਿ ਮਹਲਾ ੫ ॥
ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥
ਹਮ ਬਾਰਿਕ ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥੧॥
ਮੇਰਾ ਮਾਤ ਪਿਤਾ ਹਰਿ ਰਾਇਆ ॥
ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀਂ ਤੇਰਾ ਕਰਾਇਆ ॥ ਰਹਾਉ ॥

ਤੋਂ ਪਰੇ ਹੈ, (ਪ੍ਰਭੂ ਦੇ) ਸੇਵਕ ਅੰਮ੍ਰਿਤ ਬਾਣੀ ਬੋਲਦੇ ਹਨ। ਦਾਸ ਨਾਨਕ ਬਖਾਨ ਕਰਦਾ ਹੈ (ਕਿ ਪ੍ਰਭੂ ਦੀ ਵਡਿਆਈ) ਪੂਰੇ ਗੁਰੂ ਤੋਂ ਜਾਣੀ ਹੈ।੨।੨।੬੬।

**ਸੋਰਠਿ ਮਹਲਾ ੫**

(ਇਸ ਤੋਂ) ਪਹਿਲਾਂ ਗੁਰੂ ਨੇ ਸੁਖ ਦਿੱਤਾ ਹੈ ਅਤੇ ਪਿਛੋਂ ਵੀ ਗੁਰੂ ਨੇ ਖ਼ੈਰ-ਖ਼ੈਰੀਅਤ ਕੀਤੀ ਹੈ। ਆਪਣੇ ਗੁਰੂ ਨੂੰ ਹਿਰਦੇ ਵਿਚ ਆਰਾਧਿਆ ਹੈ ਅਤੇ ਸਾਰੇ ਸੁਖਾਂ ਦਾ ਖ਼ਜ਼ਾਨਾ ਪਾ ਲਿਆ ਹੈ।੧। (ਇਹ ਸਭ) ਆਪਣੇ ਗੁਰੂ ਦੀ ਵਡਿਆਈ ਹੈ, (ਜਿਸ ਕਰਕੇ) ਮਨ ਇਛੇ ਫਲ ਪਾ ਲਏ ਹਨ। ਹੇ ਸੰਤੋ! (ਗੁਰੂ ਦੀ ਵਡਿਆਈ) ਦਿਨੋ ਦਿਨ ਬਹੁਤ ਵਧਦੀ ਜਾ ਰਹੀ ਹੈ।ਰਹਾਉ। ਸਾਰੇ ਜੀਵ ਜੰਤੂ (ਭਾਵ—ਕੁਲ ਲੋਕਾਈ) (ਸਾਡੇ ਉਤੇ) ਦਿਆਲ ਹੋ ਗਏ ਹਨ, ਪ੍ਰਭੂ ਨੇ (ਉਨ੍ਹਾਂ ਨੂੰ ਸਾਡੇ) ਆਪਣੇ ਬਣਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸਹਿਜ ਸੁਭਾ ਮਿਲ ਗਿਆ ਹੈ ਅਤੇ ਸੱਚ (ਦੁਆਰਾ ਮਨ) ਪਤੀਜ ਗਿਆ ਹੈ।੨।੩।੬੭।

**ਸੋਰਠਿ ਮਹਲਾ ੫**

ਗੁਰੂ ਦਾ ਸ਼ਬਦ (ਸਾਡ) ਰਖਿਅਕ ਹੈ। ਸਾਡੇ ਚੌਹਾਂ ਪਾਸੇ (ਗੁਰੂ ਦੇ ਸ਼ਬਦ) ਦਾ ਪਹਿਰਾ (*ਚਉਕੀ*) ਹੈ। (ਸਾਡਾ) ਮਨ ਰਾਮ-ਨਾਮ ਵਿਚ ਲਗ ਗਿਆ ਹੈ। ਜਮ ਸ਼ਰਮਾ ਕੇ ਭਜ ਗਿਆ ਹੈ।੧। ਹੇ ਪ੍ਰਭੂ ਜੀ! ਤੂੰ ਮੇਰਾ ਸੁਖ-ਦਾਤਾ ਹੈਂ। (ਤੂੰ ਮਾਇਆ ਦੇ) ਬੰਧਨ ਕਟ ਕੇ (ਮੇਰਾ) ਮਨ ਨਿਰਮਲ ਕਰ ਦਿੱਤਾ ਹੈ। (ਤੂੰ) ਪੂਰਣ ਪੁਰਖ ਅਤੇ ਵਿਧਾਤਾ ਹੈਂ।ਰਹਾਉ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਅਵਿਨਾਸ਼ੀ ਹੈ, ਉਸ ਦੀ (ਕੀਤੀ) ਸੇਵਾ ਵਿਅਰਥ ਨਹੀਂ ਜਾਂਦੀ। ਤੇਰੇ ਦਾਸ (ਤੇਰੀ ਸੇਵਾ ਕਰਕੇ) ਆਨੰਦਿਤ ਹੁੰਦੇ ਹਨ। (ਤੇਰਾ ਨਾਮ) ਜਪ ਕੇ (ਉਨ੍ਹਾਂ ਦੀ) ਆਸ ਪੂਰੀ ਹੋ ਜਾਂਦੀ ਹੈ।੨।੪।੬੮।

**ਸੋਰਠਿ ਮਹਲਾ ੫**

(ਮੈਂ) ਆਪਣੇ ਗੁਰੂ ਤੋਂ ਬਲਿਹਾਰ (ਜਾਂਦਾ ਹਾਂ), ਜਿਸ ਨੇ ਮੇਰੀ ਲਾਜ ਰਖ ਲਈ ਹੈ। (ਮੈਂ) ਸਦਾ ਆਪਣਾ ਪ੍ਰਭੂ ਧਿਆਇਆ ਹੈ ਅਤੇ ਮਨ-ਚਾਹਿਆ ਫਲ ਪ੍ਰਾਪਤ ਕੀਤਾ ਹੈ।੧। ਹੇ ਸੰਤੋ! ਉਸ (ਪਰਮਾਤਮਾ) ਤੋਂ ਬਿਨਾ ਹੋਰ ਕੋਈ ਨਹੀਂ ਹੈ। ਉਹੀ ਪ੍ਰਭੂ ਕਰਣ ਕਾਰਣ (ਸਮਰਥ) ਹੈ।ਰਹਾਉ। ਪ੍ਰਭੂ ਨੇ ਆਪਣੇ ਵਰ ਦਿੱਤੇ ਹਨ ਅਤੇ ਸਾਰੇ ਜੀਵ (ਸਾਡੇ) ਵਸ ਵਿਚ ਕਰ ਦਿੱਤੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਵੇਲੇ ਪ੍ਰਭੂ ਦਾ) ਨਾਮ ਆਰਾਧਿਆ ਹੈ, ਤਾਂ ਸਾਰੇ ਦੁਖ ਮਿਟਾ ਲਏ ਹਨ।੨।੫।੬੯।

**ਸੋਰਠਿ ਮਹਲਾ ੫**

ਪੂਰੇ ਗੁਰੂ ਨੇ (ਬਾਲਕ ਹਰਿਗੋਬਿੰਦ ਦਾ) ਤਾਪ ਦੂਰ ਕਰ ਦਿੱਤਾ ਹੈ। ਆਤਮਿਕ ਆਨੰਦ (*ਅਨਹਦ*) ਦੇ ਵਾਜੇ ਵਜਣ ਲਗ ਗਏ ਹਨ। ਪ੍ਰਭੂ ਨੇ ਸਭ ਤਰ੍ਹਾਂ ਦੇ ਸੁਖ (ਉਪਲਬਧ) ਕਰ ਦਿੱਤੇ ਹਨ। (ਇਹ ਸੁਖ) ਪ੍ਰਭੂ ਨੇ ਆਪ ਕ੍ਰਿਪਾ ਕਰਕੇ ਦਿੱਤੇ ਹਨ।੧। ਸਤਿਗੁਰੂ ਨੇ ਆਪ ਹੀ (ਤਾਪ ਦੀ) ਪੀੜ ਦੂਰ ਕਰ ਦਿੱਤੀ ਹੈ। ਸਾਰੇ ਸਿੱਖ ਸੰਤ ਹਰਿ ਹਰਿ ਨਾਮ ਦੀ ਆਰਾਧਨਾ ਕਰਕੇ ਆਨੰਦਿਤ ਹੋ ਗਏ ਹਨ।ਰਹਾਉ। (ਪ੍ਰਭੂ ਤੋਂ ਸੰਤ) ਜੋ ਮੰਗਦੇ ਹਨ, ਉਹ ਲੈ ਲੈਂਦੇ ਹਨ, ਪ੍ਰਭੂ ਆਪਣੇ ਸੰਤਾਂ ਨੂੰ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਅਸੀਂ) ਸਤਿਸਰੂਪ (ਪ੍ਰਭੂ ਨੂੰ) ਸਿਮਰਿਆ ਹੈ ਅਤੇ ਪ੍ਰਭੂ ਨੇ ਹਰਿਗੋਬਿੰਦ ਨੂੰ (ਤਾਪ ਤੋਂ) ਰਖ ਲਿਆ ਹੈ।੨।੬।੭੦।

**ਸੋਰਠਿ ਮਹਲਾ ੫**

(ਹੇ ਪ੍ਰਭੂ! ਮੇਰੇ ਪਾਸੋਂ) ਉਹੀ ਕਰਾਓ, ਜੋ ਤੁਹਾਨੂੰ ਚੰਗਾ ਲਗੇ। ਮੈਨੂੰ ਕੋਈ ਸਿਆਣਪ ਨਹੀਂ ਆਉਂਦੀ। ਅਸੀਂ ਬਾਲਕ ਤੇਰੀ ਸ਼ਰਣ ਵਿਚ ਪਏ ਹਾਂ, ਪ੍ਰਭੂ ਨੇ ਆਪ ਹੀ ਪੈਜ ਰਖੀ ਹੈ।੧। ਹੇ ਹਰਿ ਰਾਜਾ! (ਤੂੰ) ਮੇਰਾ ਮਾਤਾ ਪਿਤਾ ਹੈਂ। (ਤੂੰ ਆਪ ਹੀ) ਕ੍ਰਿਪਾ ਕਰਕੇ ਪਾਲਣ ਲਗ ਗਿਆ ਹੈਂ, (ਮੈਂ ਸਭ

ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥
ਜਿ ਕਰਾਵੈ ਸੋ ਕਰਣਾ ॥ ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥

ਸੋਰਠਿ ਮਹਲਾ ੫ ॥
ਹਰਿ ਨਾਮੁ ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ ਹੋਇਆ ॥
ਪ੍ਰਭ ਚਰਣੀ ਮਨੁ ਲਾਗਾ ॥ ਪੂਰਨ ਜਾ ਕੇ ਭਾਗਾ ॥੧॥
ਮਿਲਿ ਸਾਧਸੰਗਿ ਹਰਿ ਧਿਆਇਆ ॥
ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ ॥ ਰਹਾਉ ॥
ਪਰਾ ਪੂਰਬਲਾ ਅੰਕੁਰੁ ਜਾਗਿਆ ॥ ਰਾਮ ਨਾਮਿ ਮਨੁ ਲਾਗਿਆ ॥
ਮਨਿ ਤਨਿ ਹਰਿ ਦਰਸਿ ਸਮਾਵੈ ॥ ਨਾਨਕ ਦਾਸ ਸਚੇ ਗੁਣ ਗਾਵੈ ॥੨॥੮॥੭੨॥

ਸੋਰਠਿ ਮਹਲਾ ੫ ॥
ਗੁਰ ਮਿਲਿ ਪ੍ਰਭੂ ਚਿਤਾਰਿਆ ॥ ਕਾਰਜ ਸਭਿ ਸਵਾਰਿਆ ॥
ਮੰਦਾ ਕੋ ਨ ਅਲਾਏ ॥ ਸਭ ਜੈ ਜੈ ਕਾਰੁ ਸੁਣਾਏ ॥੧॥
ਸੰਤਹੁ ਸਾਚੀ ਸਰਣਿ ਸੁਆਮੀ ॥
ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥
ਕਰਤਬ ਸਭਿ ਸਵਾਰੇ ॥ ਪ੍ਰਭਿ ਅਪੁਨਾ ਬਿਰਦੁ ਸਮਾਰੇ ॥
ਪਤਿਤ ਪਾਵਨ ਪ੍ਰਭ ਨਾਮਾ ॥ ਜਨ ਨਾਨਕ ਸਦ ਕੁਰਬਾਨਾ ॥੨॥੯॥੭੩॥

ਸੋਰਠਿ ਮਹਲਾ ੫ ॥
ਪਾਰਬ੍ਰਹਮਿ ਸਾਜਿ ਸਵਾਰਿਆ ॥ ਇਹੁ ਲਹੁੜਾ ਗੁਰੂ ਉਬਾਰਿਆ ॥
ਅਨਦ ਕਰਹੁ ਪਿਤ ਮਾਤਾ ॥ ਪਰਮੇਸਰੁ ਜੀਅ ਕਾ ਦਾਤਾ ॥੧॥
ਸੁਭ ਚਿਤਵਨਿ ਦਾਸ ਤੁਮਾਰੇ ॥
ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥
ਮੇਰਾ ਪ੍ਰਭੁ ਪਰਉਪਕਾਰੀ ॥ ਪੂਰਨ ਕਲ ਜਿਨਿ ਧਾਰੀ ॥
ਨਾਨਕ ਸਰਣੀ ਆਇਆ ॥ ਮਨ ਚਿੰਦਿਆ ਫਲੁ ਪਾਇਆ ॥੨॥੧੦॥੭੪॥

ਸੋਰਠਿ ਮਹਲਾ ੫ ॥
ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥
ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥
ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥
ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥
ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥
ਅਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥

ਸੋਰਠਿ ਮਹਲਾ ੫ ॥
ਅਪਨਾ ਗੁਰੂ ਧਿਆਏ ॥ ਮਿਲਿ ਕੁਸਲ ਸੇਤੀ ਘਰਿ ਆਏ ॥

ਕੁਝ) ਤੇਰਾ ਕਰਾਇਆ ਹੀ ਕਰਦਾ ਹਾਂ।ਰਹਾਉ। ਹੇ ਪ੍ਰਭੂ ! ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ, ਸਭ ਦੀ ਡੋਰੀ ਤੇਰੇ ਹੱਥ ਵਿਚ ਹੈ। ਜੋ (ਤੂੰ) ਕਰਾਉਂਦਾ ਹੈਂ, ਉਹੀ ਕਰਣਾ ਹੁੰਦਾ ਹੈ। ਦਾਸ ਨਾਨਕ ਤੇਰੀ ਸ਼ਰਣ ਵਿਚ ਹੈ।੨।੭।੭੧।

**ਸੋਰਠਿ ਮਹਲਾ ੫**

(ਅਸੀਂ) ਹਰਿ ਨਾਮ ਨੂੰ ਹਿਰਦੇ ਵਿਚ ਪਰੋ ਲਿਆ ਹੈ, ਸਾਡਾ ਸਾਰਾ ਕਾਰਜ ਹੋ ਗਿਆ ਹੈ। (ਉਸ ਦਾ ਹੀ) ਮਨ ਪ੍ਰਭੂ ਦੇ ਚਰਣਾਂ ਨਾਲ ਲਗਦਾ ਹੈ, ਜਿਸ ਦੇ ਪੂਰਣ ਭਾਗ ਹੁੰਦੇ ਹਨ।੧। (ਜਿਸ ਨੇ) ਸਾਧ-ਸੰਗ ਵਿਚ ਮਿਲ ਕੇ ਹਰਿ (ਦਾ ਨਾਮ) ਸਿਮਰਿਆ ਹੈ, ਅੱਠੇ ਪਹਿਰ ਹਰਿ ਹਰਿ ਨੂੰ ਆਰਾਧਿਆ ਹੈ, (ਉਸ ਨੇ) ਮਨ ਚਾਹਿਆ ਫਲ ਪ੍ਰਾਪਤ ਕੀਤਾ ਹੈ।ਰਹਾਉ। (ਜਿਸ ਦੇ) ਪਿਛਲੇ ਪੁਰਾਤਨ (ਕਰਮਾਂ ਦਾ) ਅੰਗੂਰ ਫੁਟਿਆ ਹੈ, (ਉਸ ਦਾ) ਮਨ ਰਾਮ ਨਾਮ ਵਿਚ ਜੁੜਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹੈ ਅਤੇ ਮਨ ਤਨ ਹਰਿ ਦੇ ਦਰਸ਼ਨ ਵਿਚ ਲੀਨ ਰਹਿੰਦਾ ਹੈ।੨।੮।੭੨।

**ਸੋਰਠਿ ਮਹਲਾ ੫**

(ਅਸੀਂ) ਗੁਰੂ ਨਾਲ ਮਿਲ ਕੇ ਪ੍ਰਭੂ ਨੂੰ ਚਿਤਾਰਿਆ ਹੈ, (ਉਸ ਨੇ) ਸਾਰਾ ਕਾਰਜ ਸਵਾਰ ਦਿੱਤਾ ਹੈ। ਕੋਈ ਵੀ ਮੰਦਾ ਨਹੀਂ ਬੋਲਦਾ, ਸਭ (ਉਸ ਦੀ) ਜੈਜੈਕਾਰ (ਕਰਕੇ) ਸੁਣਾਉਂਦੇ ਹਨ।੧। ਹੇ ਸੰਤੋ ! ਸੁਆਮੀ (ਪ੍ਰਭੂ) ਦੀ ਸ਼ਰਣ ਸੱਚੀ/ਸਥਾਈ ਹੈ। ਸਭ ਜੀਵ ਜੰਤ ਉਸ ਦੇ ਹੱਥ ਵਿਚ ਹਨ, ਉਹ ਪ੍ਰਭੂ ਅੰਤਰਯਾਮੀ ਹੈ।ਰਹਾਉ। (ਪ੍ਰਭੂ ਨੇ) ਸਾਰੇ ਕਰਤੱਵ ਨਿਭਾ ਦਿੱਤੇ ਹਨ। ਪ੍ਰਭੂ ਆਪਣੀ ਪਰੰਪਰਾਗਤ ਮਰਯਾਦਾ ਨੂੰ ਪਾਲਦਾ ਹੈ। ਪ੍ਰਭੂ ਦਾ ਨਾਮ ਪਤਿਤਾਂ ਨੂੰ ਪਾਵਨ ਕਰਨ ਵਾਲਾ ਹੈ। ਦਾਸ ਨਾਨਕ (ਉਸ ਪ੍ਰਭੂ ਤੋਂ) ਹਮੇਸ਼ਾ ਕੁਰਬਾਨ ਜਾਂਦਾ ਹੈ।੨।੯।੭੩।

**ਸੋਰਠਿ ਮਹਲਾ ੫**

ਪ੍ਰਭੂ ਨੇ (ਬਾਲਕ ਹਰਿਗੋਬਿੰਦ ਨੂੰ) ਪੈਦਾ ਕਰਕੇ ਸਵਾਰਿਆ ਹੈ। ਇਸ ਬਚੜੇ (*ਲਹੁੜਾ*) ਨੂੰ ਗੁਰੂ ਨੇ (ਆਪ) ਬਚਾਇਆ ਹੈ। ਪਰਮੇਸ਼ਵਰ ਜਿੰਦ ਦਾ ਦਾਤਾ ਹੈ। (ਹੁਣ ਇਸ ਦੇ) ਮਾਤਾ/ਪਿਤਾ ਖ਼ੁਸ਼ੀ ਮੰਨਾਉਣ।੧। (ਹੇ ਪ੍ਰਭੂ !) ਤੁਹਾਡੇ ਦਾਸ ਦੇ ਸਭ ਸ਼ੁਭ-ਚਿੰਤਕ ਹਨ। (ਤੂੰ) ਆਪਣੇ ਦਾਸ ਦੀ ਪੈਜ ਰਖ ਕੇ ਆਪ ਹੀ ਕਾਰਜ ਸਵਾਰੇ ਹਨ।੧।ਰਹਾਉ। ਮੇਰਾ ਪ੍ਰਭੂ ਪਰਉਪਕਾਰੀ ਹੈ, ਜਿਸ ਨੇ ਪੂਰੀ ਸ਼ਕਤੀ ਵਰਤਾਈ ਹੋਈ ਹੈ। ਨਾਨਕ (ਉਸ ਪ੍ਰਭੂ ਦੀ) ਸ਼ਰਣ ਵਿਚ ਆਇਆ ਹੈ ਅਤੇ ਮਨ ਵਿਚ ਇਛਿਆ ਫਲ ਪ੍ਰਾਪਤ ਕੀਤਾ ਹੈ।੨।੧੦।੭੪।

**ਸੋਰਠਿ ਮਹਲਾ ੫**

(ਅਸਾਂ) ਸਦਾ ਸਦਾ ਹਰਿ ਨੂੰ ਜਪਿਆ ਹੈ, ਪ੍ਰਭੂ ਨੇ ਬਾਲਕ (ਹਰਿਗੋਬਿੰਦ) ਨੂੰ ਆਪੇ ਬਚਾਇਆ ਹੈ। ਸੀਤਲਾ (ਦੀ ਬੀਮਾਰੀ) ਰੋਕ ਦਿੱਤੀ ਹੈ। ਹਰਿ ਦੇ ਨਾਮ (ਸਿਮਰਨ) ਨਾਲ ਵਿਘਨ ਦੂਰ ਹੋ ਗਏ ਹਨ।੧। ਮੇਰਾ ਪ੍ਰਭੂ ਸਦਾ (ਭਗਤਾਂ ਉਤੇ) ਦਿਆਲ ਹੋਇਆ ਹੈ। (ਉਸ ਨੇ) ਆਪਣੇ ਭਗਤ ਦੀ ਅਰਜ਼ੋਈ ਸੁਣ ਲਈ ਹੈ ਅਤੇ ਸਾਰੇ ਜੀਵ (ਉਸ ਉਤੇ) ਕ੍ਰਿਪਾਲੂ ਹੋ ਗਏ ਹਨ।ਰਹਾਉ। ਪ੍ਰਭੂ ਕਰਣ ਕਾਰਣ ਸਮਰਥ ਹੈ। ਹਰਿ (ਦੇ ਨਾਮ) ਨੂੰ ਸਿਮਰਨ ਨਾਲ ਸਭ ਦੁਖ ਲਹਿ ਗਿਆ ਹੈ। (ਪ੍ਰਭੂ ਨੇ) ਆਪਣੇ ਦਾਸ ਦੀ ਬੇਨਤੀ ਸੁਣੀ ਹੈ, ਨਾਨਕ (ਦਾ ਕਥਨ ਹੈ ਕਿ) ਸਾਰੀ (ਸੰਗਤ) ਸੁਖ ਨਾਲ ਸੌਣ ਲਗ ਗਈ ਹੈ।੨।੧੧।੭੫।

**ਸੋਰਠਿ ਮਹਲਾ ੫**

ਆਪਣੇ ਗੁਰੂ ਨੂੰ ਧਿਆਇਆ ਹੈ, (ਸਭ) ਮਿਲ ਕੇ ਖ਼ੈਰ ਖ਼ੈਰੀਅਤ ਨਾਲ ਘਰ ਆ ਗਏ ਹਾਂ।

ਨਾਮੈ ਕੀ ਵਡਿਆਈ ॥ ਤਿਸੁ ਕੀਮਤਿ ਕਹਣੁ ਨ ਜਾਈ ॥੧॥
ਸੰਤਹੁ ਹਰਿ ਹਰਿ ਹਰਿ ਆਰਾਧਹੁ ॥
ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ ਰਹਾਉ ॥
ਪ੍ਰੇਮ ਭਗਤਿ ਪ੍ਰਭ ਲਾਗੀ ॥ ਸੋ ਪਾਏ ਜਿਸੁ ਵਡਭਾਗੀ ॥
ਜਨ ਨਾਨਕ ਨਾਮੁ ਧਿਆਇਆ ॥ ਤਿਨਿ ਸਰਬ ਸੁਖਾ ਫਲ ਪਾਇਆ ॥੨॥੧੨॥੭੬॥

ਸੋਰਠਿ ਮਹਲਾ ੫ ॥
ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥
ਅਨਦ ਕਰਹਿ ਨਰ ਨਾਰੀ ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥
ਸੰਤਹੁ ਸੁਖੁ ਹੋਆ ਸਭ ਥਾਈ ॥
ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥
ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥
ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥

ਸੋਰਠਿ ਮਹਲਾ ੫ ॥
ਐਥੈ ਓਥੈ ਰਖਵਾਲਾ ॥ ਪ੍ਰਭ ਸਤਿਗੁਰ ਦੀਨ ਦਇਆਲਾ ॥
ਦਾਸ ਅਪਨੇ ਆਪਿ ਰਾਖੇ ॥ ਘਟਿ ਘਟਿ ਸਬਦੁ ਸੁਭਾਖੇ ॥੧॥
ਗੁਰ ਕੇ ਚਰਣ ਊਪਰਿ ਬਲਿ ਜਾਈ ॥
ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ਰਹਾਉ ॥
ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥
ਤੇਰੀ ਭਗਤਿ ਵਡਿਆਈ ॥ ਪਾਈ ਨਾਨਕ ਪ੍ਰਭ ਸਰਣਾਈ ॥੨॥੧੪॥੭੮॥

ਸੋਰਠਿ ਮਹਲਾ ੫ ॥
ਸਤਿਗੁਰ ਪੂਰੇ ਭਾਣਾ ॥ ਤਾ ਜਪਿਆ ਨਾਮੁ ਰਮਾਣਾ ॥
ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ॥੧॥
ਹਰਿ ਕੇ ਚਰਨ ਸਦਾ ਸੁਖਦਾਈ ॥
ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥੧॥ ਰਹਾਉ ॥
ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥
ਪ੍ਰੇਮ ਭਗਤਿ ਤਾ ਕਾ ਮਨੁ ਲੀਣਾ ਪਾਰਬ੍ਰਹਮ ਮਨਿ ਭਾਵੈ ॥੨॥
ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ ॥
ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ ॥੩॥
ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ ॥
ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ ॥੪॥੧੫॥੭੯॥

ਸੋਰਠਿ ਮਹਲਾ ੫ ॥
ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥੧॥
ਹਰਿ ਹਰਿ ਨਾਮੁ ਸੰਤਨ ਕੀ ਓਟਾ ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥੧॥ ਰਹਾਉ ॥

(ਇਹ) ਨਾਮ ਦੀ ਹੀ ਵਡਿਆਈ ਹੈ, ਉਸ ਦੀ ਕੀਮਤ ਕਹੀ ਨਹੀਂ ਜਾ ਸਕਦੀ।੧। ਹੇ ਸੰਤੋ! ਹਰਿ ਹਰਿ ਹਰਿ ਨੂੰ ਆਰਾਧੋ। ਹਰਿ ਨੂੰ ਆਰਾਧਣ ਨਾਲ ਸਭ ਕੁਝ ਪਾਈਦਾ ਹੈ, (ਅਜਿਹਾ ਕਰਕੇ ਆਪਣੇ) ਸਾਰੇ ਕਾਰਜ ਸਿਧ ਕਰ ਲਵੋ।ਰਹਾਉ। ਪ੍ਰਭੂ ਦੀ ਪ੍ਰੇਮ-ਭਗਤੀ ਲਗ ਗਈ ਹੈ। (ਇਹ) ਉਹੀ ਪ੍ਰਾਪਤ ਕਰਦਾ ਹੈ ਜਿਸ ਦੇ ਵੱਡੇ ਭਾਗ ਹੋਣ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਨੇ)ਨਾਮ ਦਾ ਸਿਮਰਨ ਕੀਤਾ ਹੈ, ਉਸ ਨੇ ਸਾਰੇ ਸੁਖ ਦੇਣ ਵਾਲਾ ਫਲ ਪ੍ਰਾਪਤ ਕਰ ਲਿਆ ਹੈ।੨।੧੨।੭੬।

**ਸੋਰਠਿ ਮਹਲਾ ੫**

ਪ੍ਰਭੂ ਨੇ (ਆਪਣਾ) ਆਸਰਾ ਦਿੱਤਾ ਹੈ। ਦੁਖ ਅਤੇ ਰੋਗ ਦਾ ਠਿਕਾਣਾ ਤੋੜ ਦਿੱਤਾ ਹੈ। (ਸਭ) ਇਸਤਰੀ ਪੁਰਸ਼ ਆਨੰਦ ਮਨਾਉਂਦੇ ਹਨ (ਕਿਉਂਕਿ) ਹਰਿ ਹਰਿ ਪ੍ਰਭੂ ਨੇ ਕ੍ਰਿਪਾ ਕੀਤੀ ਹੈ।੧। ਹੇ ਸੰਤੋ! ਸਭ ਥਾਵਾਂ ਵਿਚ ਸੁਖ ਵਰਤ ਗਿਆ ਹੈ। ਪਾਰਬ੍ਰਹਮ ਪੂਰਣ ਪਰਮੇਸ਼ਵਰ ਸਾਰੀਆਂ ਥਾਵਾਂ ਵਿਚ ਰਮ ਰਿਹਾ ਹੈ।ਰਹਾਉ। (ਇਹ)ਬਾਣੀ ਧੁਰੋਂ ਉਤਰੀ ਹੈ। ਇਸ ਨੇ ਸਾਰੀ ਚਿੰਤਾ ਦੂਰ ਕਰ ਦਿੱਤੀ ਹੈ। ਨਾਨਕ (ਦਾ ਕਥਨ ਹੈ ਕਿ) ਦਇਆਲੂ ਪ੍ਰਭੂ (ਸਾਡੇ ਉਪਰ) ਮਿਹਰਬਾਨ ਹੋਇਆ ਹੈ, (ਅਸੀਂ) ਸਦਾ ਹਰਿ (ਦੇ ਨਾਮ) ਦਾ ਬਖਾਨ ਕੀਤਾ ਹੈ।੨।੧੩।੭੭।

**ਸੋਰਠਿ ਮਹਲਾ ੫**

ਲੋਕ ਪਰਲੋਕ ਵਿਚ (ਪ੍ਰਭੂ ਸਾਡਾ) ਰਖਵਾਲਾ ਹੈ, ਪ੍ਰਭੂ ਸਤਿਗੁਰੂ ਗ਼ਰੀਬਾਂ ਉਪਰ ਦਇਆ ਕਰਨ ਵਾਲਾ ਹੈ। ਆਪਣੇ ਦਾਸਾਂ ਨੂੰ (ਪ੍ਰਭੂ ਨੇ ਆਪ) ਬਚਾ ਲਿਆ ਹੈ, ਹਰ ਇਕ ਹਿਰਦੇ ਵਿਚ ਸ਼ਬਦ ਦਾ ਚੰਗੀ ਤਰ੍ਹਾਂ ਉਚਾਰਣ ਹੋਣ ਲਗ ਪਿਆ ਹੈ।੧। ਗੁਰੂ ਦੇ ਚਰਣਾਂ ਉਪਰ ਬਲਿਹਾਰ ਜਾਂਦਾ ਹਾਂ। ਸਾਰੀਆਂ ਥਾਵਾਂ ਵਿਚ ਪੂਰਨ ਰਹਿਣ ਵਾਲੇ (ਪ੍ਰਭੂ ਨੂੰ) ਦਿਨ ਰਾਤ ਸੁਆਸ ਸੁਆਸ ਸਿਮਰਦਾ ਹਾਂ।੧।ਰਹਾਉ। (ਪ੍ਰਭੂ) ਆਪ ਮਦਦਗਾਰ ਹੋਇਆ ਹੈ, ਸਤਿਸਰੂਪ ਪ੍ਰਭੂ ਦੇ ਸੱਚੇ ਤੋਹਫ਼ੇ ਵਜੋਂ (ਹਾਸਲ ਹੋਇਆ ਹੈ)। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਤੇਰੀ ਸ਼ਰਣ (ਵਿਚ ਪੈਣ ਨਾਲ) ਭਗਤੀ ਕਰਕੇ ਪ੍ਰਤਿਸ਼ਠਾ ਪ੍ਰਾਪਤ ਹੋਈ ਹੈ।੨।੧੪।੭੮।

**ਸੋਰਠਿ ਮਹਲਾ ੫**

ਪੂਰੇ ਸਤਿਗੁਰੂ ਨੂੰ ਚੰਗਾ ਲਗਾ, ਤਾਂ (ਅਸਾਂ) ਰਾਮ ਦਾ ਨਾਮ ਜਪਿਆ। ਗੋਬਿੰਦ ਨੇ ਕ੍ਰਿਪਾ ਕੀਤੀ ਅਤੇ ਪ੍ਰਭੂ ਨੇ ਸਾਡੀ ਪੈਜ ਰਖ ਲਈ।੧। ਹਰਿ ਦੇ ਚਰਣ ਸਦਾ ਸੁਖਦਾਇਕ ਹਨ। (ਇਨ੍ਹਾਂ ਦੀ ਓਟ ਲੈਣ ਨਾਲ) ਜੋ ਇਛਿਤ ਹੋਵੇ, ਉਹ ਫਲ ਪਾ ਲਈਦਾ ਹੈ, (ਕੋਈ) ਆਸ ਵੀ ਖ਼ਾਲੀ ਨਹੀਂ ਜਾਂਦੀ।੧।ਰਹਾਉ। ਜਿਸ ਉਪਰ ਪ੍ਰਾਣਾਂ ਦਾ ਸੁਆਮੀ ਦਾਤਾ (ਪ੍ਰਭੂ) ਕ੍ਰਿਪਾ ਕਰਦਾ ਹੈ, ਉਹੀ ਸੰਤ ਗੁਣ ਗਾਉਂਦਾ ਹੈ। ਉਸ ਦਾ ਮਨ ਪ੍ਰੇਮ-ਭਗਤੀ ਵਿਚ ਲੀਨ ਹੋ ਜਾਂਦਾ ਹੈ ਅਤੇ ਪਾਰਬ੍ਰਹਮ ਮਨ ਵਿਚ ਚੰਗਾ ਲਗਣ ਲਗ ਜਾਂਦਾ ਹੈ।੨। ਅੱਠੇ ਪਹਿਰ ਹਰਿ ਦੇ ਜਸ ਨੂੰ ਯਾਦ ਕਰਨ ਨਾਲ (ਮਾਇਆ ਰੂਪ) ਠਗ-ਬੂਟੀ ਪਿਛੋਂ ਲਥ ਜਾਂਦੀ ਹੈ। ਮੇਰੇ ਕਰਤਾ ਪੁਰਖ ਨੇ (ਮੈਨੂੰ ਆਪਣੇ) ਨਾਲ ਮਿਲਾ ਲਿਆ ਹੈ ਅਤੇ ਸੰਤ ਸਾਧ (ਲੋਕ) ਸਾਥੀ ਬਣ ਗਏ ਹਨ।੩। (ਪ੍ਰਭੂ ਨੇ) ਹੱਥ ਪਕੜ ਕੇ ਸਭ ਕੁਝ ਦੇ ਦਿੱਤਾ ਹੈ ਅਤੇ ਆਪ ਹੀ ਆਪਣੇ ਨਾਲ ਮਿਲਾ ਲਿਆ ਹੈ। ਨਾਨਕ ਦਾ ਕਥਨ ਹੈ ਕਿ ਪੂਰਾ ਸਤਿਗੁਰੂ ਪ੍ਰਾਪਤ ਕਰ ਲੈਣ ਨਾਲ ਸਾਰੇ ਪਦਾਰਥ ਪੂਰੀ ਤਰ੍ਹਾਂ ਪ੍ਰਾਪਤ ਹੋ ਗਏ ਹਨ।੪।੧੫।੭੯।

**ਸੋਰਠਿ ਮਹਲਾ ੫**

(ਹੇ ਜਿਗਿਆਸੂ!) ਨਿਮਾਣਤਾ ਸਾਡੀ ਗਦਾ (ਗੁਰਜ) ਹੈ, ਸਾਰਿਆਂ ਦੀ (ਚਰਣ-)ਧੂੜ (ਸਾਡੇ ਲਈ) ਖੰਡਾ (ਖੰਨਾ) ਹੈ। ਇਸ ਅਗੇ ਕੋਈ ਵਿਕਾਰੀ (ਵਿਅਕਤੀ) ਠਹਿਰ ਨਹੀਂ ਸਕਦਾ। ਪੂਰੇ ਗੁਰੂ ਨੇ ਇਹ ਸਾਰੀ ਗੱਲ ਦਸ ਦਿੱਤੀ ਹੈ।੧। ਹਰਿ ਹਰਿ ਨਾਮ ਸੰਤਾਂ ਦੀ ਓਟ ਹੈ। ਜੋ (ਨਾਮ ਨੂੰ) ਸਿਮਰਦਾ ਹੈ, ਉਸ ਦੀ ਗਤਿ ਹੋ ਜਾਂਦੀ ਹੈ, (ਉਸ ਦੁਆਰਾ) ਸਾਰੇ ਕਰੋੜਾਂ (ਜੀਵ) ਬਚ ਜਾਂਦੇ

ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥
ਕਹੁ ਨਾਨਕ ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ ॥੨॥੧੬॥੮੦॥

ਸੋਰਠਿ ਮਹਲਾ ੫ ॥
ਗੁਰਿ ਪੂਰੈ ਪੂਰੀ ਕੀਨੀ ॥ ਬਖਸ ਅਪੁਨੀ ਕਰਿ ਦੀਨੀ ॥
ਨਿਤ ਅਨੰਦ ਸੁਖ ਪਾਇਆ ॥ ਥਾਵ ਸਗਲੇ ਸੁਖੀ ਵਸਾਇਆ ॥੧॥
ਹਰਿ ਕੀ ਭਗਤਿ ਫਲ ਦਾਤੀ ॥
ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ ॥ ਰਹਾਉ ॥
ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥
ਨਾਨਕ ਨਾਮੁ ਧਿਆਇਆ ॥ ਪੂਰਬਿ ਲਿਖਿਆ ਪਾਇਆ ॥੨॥੧੭॥੮੧॥

ਸੋਰਠਿ ਮਹਲਾ ੫ ॥
ਗੁਰੁ ਪੂਰਾ ਆਰਾਧੇ ॥ ਕਾਰਜ ਸਗਲੇ ਸਾਧੇ ॥
ਸਗਲ ਮਨੋਰਥ ਪੂਰੇ ॥ ਬਾਜੇ ਅਨਹਦ ਤੂਰੇ ॥੧॥
ਸੰਤਹੁ ਰਾਮੁ ਜਪਤ ਸੁਖੁ ਪਾਇਆ ॥
ਸੰਤ ਅਸਥਾਨਿ ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ ॥੧॥ ਰਹਾਉ ॥
ਗੁਰ ਪੂਰੇ ਕੀ ਬਾਣੀ ॥ ਪਾਰਬ੍ਰਹਮ ਮਨਿ ਭਾਣੀ ॥
ਨਾਨਕ ਦਾਸਿ ਵਖਾਣੀ ॥ ਨਿਰਮਲ ਅਕਥ ਕਹਾਣੀ ॥੨॥੧੮॥੮੨॥

ਸੋਰਠਿ ਮਹਲਾ ੫ ॥
ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥੧॥
ਅਪਨੇ ਕਾਜ ਕਉ ਕਿਉ ਅਲਕਾਈਐ ॥
ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥੧॥ ਰਹਾਉ ॥
ਜਿਉ ਕਾਮੀ ਕਾਮਿ ਲੁਭਾਵੈ ॥ ਤਿਉ ਹਰਿ ਦਾਸ ਹਰਿ ਜਸੁ ਭਾਵੈ ॥੨॥
ਜਿਉ ਮਾਤਾ ਬਾਲਿ ਲਪਟਾਵੈ ॥ ਤਿਉ ਗਿਆਨੀ ਨਾਮੁ ਕਮਾਵੈ ॥੩॥
ਗੁਰ ਪੂਰੇ ਤੇ ਪਾਵੈ ॥ ਜਨ ਨਾਨਕ ਨਾਮੁ ਧਿਆਵੈ ॥੪॥੧੯॥੮੩॥

ਸੋਰਠਿ ਮਹਲਾ ੫ ॥
ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥
ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੁਖ ਸਬਾਇਆ ॥੧॥
ਸੰਤਹੁ ਸਾਚੇ ਕੀ ਵਡਿਆਈ ॥ ਜਿਨਿ ਅਚਰਜ ਸੋਭ ਬਣਾਈ ॥੧॥ ਰਹਾਉ ॥
ਬੋਲੇ ਸਾਹਿਬ ਕੈ ਭਾਣੈ ॥ ਦਾਸੁ ਬਾਣੀ ਬ੍ਰਹਮੁ ਵਖਾਣੈ ॥
ਨਾਨਕ ਪ੍ਰਭ ਸੁਖਦਾਈ ॥ ਜਿਨਿ ਪੂਰੀ ਬਣਤ ਬਣਾਈ ॥੨॥੨੦॥੮੪॥

ਹਨ।੧ ਰਹਾਉ। ਜਿਸ (ਵਿਅਕਤੀ ਨੇ) ਸੰਤਾਂ ਦੀ ਸੰਗਤ ਵਿਚ (ਪ੍ਰਭੂ ਦਾ) ਜਸ ਗਾਇਆ ਹੈ, (ਉਸ ਨੇ) ਪੂਰਣ ਹਰਿ ਦਾ ਇਹ (ਨਾਮ-)ਧਨ ਪ੍ਰਾਪਤ ਕਰ ਲਿਆ ਹੈ। ਨਾਨਕ ਦਾ ਕਥਨ ਹੈ ਕਿ (ਜਿਸ ਨੇ) ਆਪਾ-ਭਾਵ ਮਿਟਾ ਲਿਆ ਹੈ, (ਉਸ ਨੂੰ) ਸਰਬਤ੍ਰ ਪ੍ਰਭੂ ਦਿਸਣ ਲਗ ਗਿਆ ਹੈ।੨।੧੬।੮੦।

**ਸੋਰਠਿ ਮਹਲਾ ੫**

ਪੂਰੇ ਗੁਰੂ ਨੇ (ਜਿਸ ਵਿਅਕਤੀ ਉਪਰ) ਪੂਰੀ (ਕ੍ਰਿਪਾ) ਕਰ ਦਿੱਤੀ ਹੈ, (ਉਸ ਨੂੰ) ਆਪਣੀ (ਦਰਗਾਹੋਂ ਭਗਤੀ ਦੀ) ਬਖ਼ਸ਼ਿਸ਼ ਕੀਤੀ ਹੈ। (ਅਸਾਂ) ਹਰ ਰੋਜ਼ ਸੁਖ ਆਨੰਦ ਪ੍ਰਾਪਤ ਕੀਤਾ ਹੈ ਅਤੇ ਸਭ ਨੂੰ ਸੁਖ ਪੂਰਵਕ ਥਾਵਾਂ ਵਿਚ ਵਸਾ ਦਿੱਤਾ ਹੈ।੧। ਹਰਿ ਦੀ ਭਗਤੀ ਫਲ ਦੇਣ ਵਾਲੀ ਹੈ। ਪੂਰੇ ਗੁਰੂ ਨੇ ਕ੍ਰਿਪਾ ਕਰਕੇ (ਇਹ) ਦਿੱਤੀ ਹੈ, (ਪਰ ਇਹ ਗੱਲ) ਕਿਸੇ ਵਿਰਲੇ ਨੇ ਸਮਝੀ ਹੈ।ਰਹਾਉ। ਹੇ ਭਾਈ! ਗੁਰਬਾਣੀ ਗਾਇਆ ਕਰੀਏ, ਉਹ ਸਫਲ-ਮਨੋਰਥ ਅਤੇ ਸਦਾ ਸੁਖ ਦੇਣ ਵਾਲੀ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੇ ਨਾਮ ਨੂੰ ਆਰਾਧਿਆ ਹੈ, (ਉਸ ਨੇ) ਪੂਰਬ ਲਿਖੇ ਲੇਖ ਅਨੁਸਾਰ (ਨਾਮ ਨੂੰ) ਪ੍ਰਾਪਤ ਕੀਤਾ ਹੈ।੨।੧੭।੮੧।

**ਸੋਰਠਿ ਮਹਲਾ ੫**

(ਜਿਨ੍ਹਾਂ ਨੇ) ਪੂਰੇ ਗੁਰੂ ਦੀ ਆਰਾਧਨਾ ਕੀਤੀ ਹੈ, (ਉਨ੍ਹਾਂ ਨੇ ਆਪਣੇ) ਸਾਰੇ ਕੰਮ ਸਵਾਰ ਲਏ ਹਨ। (ਉਨ੍ਹਾਂ ਦੇ) ਸਾਰੇ ਮਨੋਰਥ ਪੂਰੇ ਹੋ ਗਏ ਹਨ ਅਤੇ ਅਨਹਦ ਸ਼ਬਦ ਦੇ ਵਾਜੇ ਵਜਣ ਲਗ ਪਏ ਹਨ।੧। ਹੇ ਸੰਤੋ! ਰਾਮ (ਨਾਮ) ਨੂੰ ਜਪਣ ਨਾਲ ਸੁਖ ਪ੍ਰਾਪਤ ਹੋਇਆ ਹੈ। ਸੰਤਾਂ ਦੇ ਸਥਾਨ (ਅਰਥਾਤ ਸਾਧ ਸੰਗਤ) ਵਿਚ ਵਸਣ ਨਾਲ ਸਹਿਜ ਸੁਖ (ਪ੍ਰਾਪਤ ਹੋਇਆ ਹੈ ਅਤੇ) ਸਾਰੇ ਦੁਖ ਦੂਰ ਹੋ ਗਏ ਹਨ।੧ ਰਹਾਉ। ਪੂਰੇ ਗੁਰੂ ਦੀ (ਉਚਾਰੀ ਹੋਈ) ਬਾਣੀ, ਪ੍ਰਭੂ ਦੇ ਮਨ ਨੂੰ ਚੰਗੀ ਲਗੀ ਹੈ। ਦਾਸ ਨਾਨਕ ਨੇ (ਉਹ ਬਾਣੀ) ਬਖਾਨ ਕੀਤੀ ਹੈ, (ਪਰ ਪ੍ਰਭੂ ਦੀ) ਨਿਰਮਲ ਕਥਾ ਕਹਿਣ ਤੋਂ ਬਾਹਰ ਹੈ।੨।੧੮।੮੨।

**ਸੋਰਠਿ ਮਹਲਾ ੫**

(ਜਿਵੇਂ) ਭੁਖੇ ਵਿਅਕਤੀ ਨੂੰ ਖਾਂਦਿਆਂ (ਕੋਈ) ਸੰਗ ਨਹੀਂ ਆਉਂਦੀ, (ਤਿਵੇਂ) ਹਰਿ ਜਨ ਹਰਿ ਦੇ ਗੁਣ (ਨਿਸੰਗ ਹੋ ਕੇ) ਗਾਉਂਦਾ ਹੈ।੧। (ਹੇ ਭਾਈ!) ਆਪਣਾ ਕੰਮ (ਭਾਵ— ਨਾਮ-ਸਿਮਰਨ) ਕਰਨੋ ਕਿਉਂ ਆਲਸ ਕਰੀਏ, ਜਿਸ (ਪਰਮਾਤਮਾ) ਦੇ (ਨਾਮ-)ਸਿਮਰਨ ਨਾਲ ਦਰਗਾਹ ਵਿਚ ਮੁਖ ਉਜਲਾ ਹੁੰਦਾ ਹੈ ਅਤੇ ਸਦਾ ਸਦਾ ਸੁਖ ਪਾਈਦਾ ਹੈ।੧।ਰਹਾਉ। ਜਿਵੇਂ ਕਾਮੀ (ਵਿਅਕਤੀ) ਕਾਮ ਵਿਚ ਰੁਚਿਤ ਹੁੰਦਾ ਹੈ, ਤਿਵੇਂ ਹਰਿ ਦੇ ਦਾਸ ਨੂੰ ਹਰਿ-ਜਸ ਚੰਗਾ ਲਗਦਾ ਹੈ।੨। ਜਿਵੇਂ ਮਾਤਾ ਬਾਲਕ ਨਾਲ ਲਿਪਟਦੀ ਹੈ, ਤਿਵੇਂ ਗਿਆਨੀ (ਸਾਧਕ) ਨਾਮ ਦੇ ਸਿਮਰਨ ਵਿਚ ਲਗਦਾ ਹੈ।੩। (ਨਾਮ) ਪੂਰੇ ਗੁਰੂ ਤੋਂ ਪਾਈਦਾ ਹੈ, ਦਾਸ ਨਾਨਕ ਨਾਮ ਦੀ ਆਰਾਧਨਾ ਕਰਦਾ ਹੈ।੪।੧੯।੮੩।

**ਸੋਰਠਿ ਮਹਲਾ ੫**

(ਦਾਸ) ਖ਼ੈਰ ਖ਼ੈਰੀਅਤ ਨਾਲ ਘਰ ਵਿਚ (ਪਰਤ) ਆਇਆ ਹੈ, ਨਿੰਦਕਾਂ ਦੇ ਮੂੰਹ ਵਿਚ ਸੁਆਹ ਪਈ ਹੈ। ਪੂਰੇ ਗੁਰੂ ਨੇ (ਸੇਵਕ ਨੂੰ) ਸਿਰੋਪਾ ਬਖ਼ਸ਼ਿਆ ਹੈ, ਸਾਰਾ ਦੁਖ ਖ਼ਤਮ ਹੋ ਗਿਆ ਹੈ।੧। ਹੇ ਸੰਤੋ! ਸੱਚੇ ਪ੍ਰਭੂ ਦੀ ਵਡਿਆਈ (ਅਜਿਹੀ) ਹੈ ਜਿਸ ਨੇ ਅਸਚਰਜਮਈ ਸ਼ੋਭਾ ਬਣਾ ਦਿੱਤੀ ਹੈ।੧ ਰਹਾਉ। ਦਾਸ ਪ੍ਰਭੂ ਦੇ ਭਾਣੇ ਅਨੁਸਾਰ ਬੋਲਦਾ ਹੈ, ਬ੍ਰਹਮ ਦੀ ਬਾਣੀ ਨੂੰ ਉਚਾਰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ) ਪ੍ਰਭੂ ਨੇ ਸਾਰੀ ਬਣਤ ਬਣਾਈ ਹੈ, (ਉਹ) ਪ੍ਰਭੂ (ਬਹੁਤ) ਸੁਖ ਦੇਣ ਵਾਲਾ ਹੈ।੨।੨੦।੮੪।

ਸੋਰਠਿ ਮਹਲਾ ੫ ॥
ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥
ਸੰਤੋਖੁ ਭਇਆ ਸੰਸਾਰੇ ॥ ਗੁਰਿ ਪੂਰੈ ਲੈ ਤਾਰੇ ॥੧॥
ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥
ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥੧॥ ਰਹਾਉ ॥
ਹਰਿ ਨਾਮੁ ਰਿਦੈ ਉਰਿ ਧਾਰੇ ॥ ਤਿਨਿ ਸਭੇ ਥੋਕ ਸਵਾਰੇ ॥
ਗੁਰਿ ਪੂਰੈ ਤੁਸਿ ਦੀਆ ॥ ਫਿਰਿ ਨਾਨਕ ਦੂਖੁ ਨ ਥੀਆ ॥੨॥੨੧॥੮੫॥

ਸੋਰਠਿ ਮਹਲਾ ੫ ॥
ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥
ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤਿ ਕਹੀ ਨ ਜਾਈ ॥੧॥
ਹਉ ਕੁਰਬਾਨੁ ਜਾਈ ਤੇਰੇ ਨਾਵੈ ॥
ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥੧॥ ਰਹਾਉ ॥
ਤੂੰ ਭਾਰੋ ਸੁਆਮੀ ਮੇਰਾ ॥ ਸੰਤਾਂ ਭਰਵਾਸਾ ਤੇਰਾ ॥
ਨਾਨਕ ਪ੍ਰਭ ਸਰਣਾਈ ॥ ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥

ਸੋਰਠਿ ਮਹਲਾ ੫ ॥
ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥
ਪਰਮੇਸੁਰਿ ਬਣਤ ਬਣਾਈ ॥ ਫਿਰਿ ਡੋਲਤ ਕਤਹੂ ਨਾਹੀ ॥੧॥
ਸਾਚੇ ਸਾਹਿਬ ਸਿਉ ਮਨੁ ਮਾਨਿਆ ॥ ਹਰਿ ਸਰਬ ਨਿਰੰਤਰਿ ਜਾਨਿਆ ॥੧॥ ਰਹਾਉ॥
ਸਭ ਜੀਅ ਤੇਰੇ ਦਇਆਲਾ ॥ ਅਪਨੇ ਭਗਤ ਕਰਹਿ ਪ੍ਰਤਿਪਾਲਾ ॥
ਅਚਰਜੁ ਤੇਰੀ ਵਡਿਆਈ ॥ ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥

ਸੋਰਠਿ ਮਹਲਾ ੫ ॥
ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ ॥
ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥੧॥
ਗੁਰਿ ਪੂਰੈ ਪੂਰੀ ਕੀਤੀ ॥
ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥੧॥ ਰਹਾਉ ॥
ਪ੍ਰਭਿ ਸਗਲੇ ਥਾਨ ਵਸਾਏ ॥ ਸੁਖਿ ਸਾਂਦਿ ਫਿਰਿ ਆਏ ॥
ਨਾਨਕ ਪ੍ਰਭ ਸਰਣਾਏ ॥ ਜਿਨਿ ਸਗਲੇ ਰੋਗ ਮਿਟਾਏ ॥੨॥੨੪॥੮੮॥

ਸੋਰਠਿ ਮਹਲਾ ੫ ॥
ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥
ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥੧॥
ਹਰਿ ਰਸੁ ਪੀਵਹੁ ਭਾਈ ॥
ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥
ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥
ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵ ਲਾਈ ॥੨॥੨੫॥੮੯॥

**ਸੋਰਠਿ ਮਹਲਾ ੫**

ਪ੍ਰਭੂ ਨੂੰ (ਅਸੀਂ) ਆਪਣੇ ਹਿਰਦੇ ਵਿਚ ਧਿਆਇਆ ਹੈ ਅਤੇ ਸਹੀ ਸਲਾਮਤ ਘਰ (ਪਰਤ) ਆਏ ਹਾਂ। ਸੰਸਾਰ ਵਿਚ ਸੰਤੋਖ ਵਰਤ ਗਿਆ ਹੈ, ਪੂਰੇ ਗੁਰੂ ਨੇ (ਸਭ ਨੂੰ ਭਵ-ਸਾਗਰ ਵਿਚੋਂ) ਤਾਰ ਲਿਆ ਹੈ।੧। ਹੇ ਸੰਤੋ! ਮੇਰਾ ਪ੍ਰਭੂ ਸਦਾ ਦਇਆਲੂ ਹੈ। (ਉਹ) ਆਪਣੇ ਭਗਤ ਦੇ (ਕਰਮਾਂ ਸੰਬੰਧੀ) ਗਿਣਤੀ ਦੇ ਚੱਕਰ ਵਿਚ ਨਹੀਂ ਪੈਂਦਾ ਅਤੇ ਗੋਪਾਲ (ਪ੍ਰਭੂ ਆਪਣੇ) ਬੱਚਿਆਂ ਵਾਂਗ (ਉਨ੍ਹਾਂ ਨੂੰ) ਰਖਦਾ ਹੈ।੧ ਰਹਾਉ। (ਅਸੀਂ) ਹਰਿ ਦੇ ਨਾਮ ਨੂੰ ਹਿਰਦੇ ਵਿਚ ਧਾਰਣ ਕੀਤਾ ਹੈ, ਉਸ ਨੇ ਸਾਡੇ ਸਾਰੇ ਕਾਰਜ ਸਵਾਰ ਦਿੱਤੇ ਹਨ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਨੇ ਪ੍ਰਸੰਨ (*ਤੁਸਿ*) ਹੋ ਕੇ (ਨਾਮ) ਦਿੱਤਾ ਹੈ (ਜਿਸ ਕਰਕੇ) ਫਿਰ ਦੁਖ ਕਦੇ ਨਹੀਂ ਹੋਇਆ ਹੈ।੨।੨੧।੮੫।

**ਸੋਰਠਿ ਮਹਲਾ ੫**

ਉਹ ਪ੍ਰਭੂ ਮੇਰੇ ਮਨ ਅਤੇ ਤਨ ਵਿਚ ਵਸਿਆ ਹੋਇਆ ਹੈ। ਸਭ ਕੋਈ (ਉਸ ਦਾ) ਜੈ ਜੈਕਾਰ ਕਰਦਾ ਹੈ। ਪੂਰੇ ਗੁਰੂ ਦੀ ਵਡਿਆਈ ਹੈ ਕਿ ਉਸ ਦੀ ਕੀਮਤ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ।੧। (ਹੇ ਪ੍ਰਭੂ!) ਮੈਂ ਤੇਰੇ ਨਾਮ ਤੋਂ ਕੁਰਬਾਨ ਜਾਂਦਾ ਹਾਂ। ਹੇ ਪਿਆਰੇ! ਜਿਸ ਨੂੰ (ਤੂੰ) ਬਖ਼ਸ਼ ਲੈਂਦਾ ਹੈ, ਉਹ ਤੇਰਾ ਜਸ ਗਾਉਂਦਾ ਹੈ।੧ ਰਹਾਉ। ਤੂੰ ਮੇਰਾ ਵੱਡਾ ਸੁਆਮੀ ਹੈਂ। ਸੰਤਾਂ ਨੂੰ ਤੇਰਾ ਹੀ ਭਰੋਸਾ ਹੈ। ਹੇ ਪ੍ਰਭੂ! ਨਾਨਕ (ਤੇਰੀ) ਸ਼ਰਣ ਵਿਚ ਆਇਆ ਹੈ, ਨਿੰਦਕ ਦੇ ਮੂੰਹ ਵਿਚ ਸੁਆਹ ਪਈ ਹੈ।੨।੨੨।੮੬।

**ਸੋਰਠਿ ਮਹਲਾ ੫**

ਹੇ ਮੇਰੇ ਮਿਤਰ! ਪ੍ਰਭੂ ਨੇ ਪਿਛੇ ਆਨੰਦ ਵਰਤਾਇਆ ਸੀ, ਅਗੇ ਵੀ ਸੁਖ (ਹੋਵੇਗਾ)। ਪ੍ਰਭੂ ਨੇ ਸਾਰੀ ਵਿਵਸਥਾ ਕੀਤੀ ਹੈ, (ਜੋ) ਫਿਰ ਕਿਸੇ ਤਰ੍ਹਾਂ ਡੋਲਦੀ ਨਹੀਂ ਹੈ।੧। (ਹੇ ਮਿਤਰ! ਮੇਰਾ) ਮਨ ਸੱਚੇ ਸਾਹਿਬ ਪ੍ਰਤਿ ਵਿਸ਼ਵਸਤ ਹੋ ਗਿਆ ਹੈ ਅਤੇ ਹਰਿ ਨੂੰ ਸਰਬਤ੍ਰ ਨਿਰੰਤਰ (ਵਸਿਆ ਹੋਇਆ) ਜਾਣਿਆ ਹੈ।੧ ਰਹਾਉ। ਹੇ ਦਿਆਲੂ ਪ੍ਰਭੂ! ਸਾਰੇ ਜੀਵ ਤੇਰੇ (ਪੈਦਾ) ਕੀਤੇ ਹੋਏ ਹਨ। (ਤੂੰ) ਆਪਣੇ ਭਗਤਾਂ ਦੀ ਪਾਲਣਾ ਕਰਦਾ ਹੈਂ। ਤੇਰੀ ਵਡਿਆਈ ਅਸਚਰਜਮਈ ਹੈ। ਨਾਨਕ ਹਮੇਸ਼ਾ ਨਾਮ ਦਾ ਸਿਮਰਨ ਕਰਦਾ ਹੈ।੨।੨੩।੮੭।

**ਸੋਰਠਿ ਮਹਲਾ ੫**

ਪ੍ਰਭੂ ਮੇਰੇ ਨਾਲ ਹੈ, (ਜਿਸ ਕਰਕੇ) ਜਮਦੂਤ ਮੇਰੇ ਨੇੜੇ ਨਹੀਂ ਆਉਂਦਾ। ਸਤਿਗੁਰੂ ਦੀ ਸਿਖਿਆ ਸੱਚੀ ਹੈ, ਪ੍ਰਭੂ (ਆਪਣੇ ਭਗਤਾਂ) ਨੂੰ ਗਲੇ ਨਾਲ ਲਗਾ ਕੇ ਰਖਦਾ ਹੈ।੧। ਪੂਰੇ ਗੁਰੂ ਨੇ (ਮੈਨੂੰ) ਪੂਰੀ ਬਖ਼ਸ਼ਿਸ਼ ਕੀਤੀ ਹੈ। (ਉਸ ਨੇ) ਸਾਰੇ ਵੈਰੀ ਚੀਰ ਕੇ ਮਾਰ ਦਿੱਤੇ ਹਨ ਅਤੇ ਦਾਸ ਨੂੰ ਸੁਮਤਿ ਬਖ਼ਸ਼ੀ ਹੈ।੧ ਰਹਾਉ। ਪ੍ਰਭੂ ਨੇ ਸਾਰੇ ਸਥਾਨ ਵਸਾ ਦਿੱਤੇ ਹਨ, (ਅਸੀਂ) ਸੁਖ ਸਾਂਦ ਨਾਲ ਫਿਰ (ਘਰ ਪਰਤ) ਆਏ ਹਾਂ। ਨਾਨਕ (ਉਸ) ਪ੍ਰਭੂ ਦੀ ਸ਼ਰਣ ਵਿਚ ਹੈ, ਜਿਸ ਨੇ ਸਾਰੇ ਰੋਗ/ਵਿਕਾਰ ਦੂਰ ਕਰ ਦਿੱਤੇ ਹਨ।੨।੨੪।੮੮।

**ਸੋਰਠਿ ਮਹਲਾ ੫**

(ਹੇ ਪਰਮਾਤਮਾ!) ਸਾਰਿਆਂ ਸੁਖਾਂ ਦਾ ਦਾਤਾ ਸਤਿਗੁਰੂ ਹੈ, (ਕ੍ਰਿਪਾ ਪੂਰਵਕ ਸਾਨੂੰ) ਉਸ ਦੀ ਸ਼ਰਣ ਵਿਚ ਪਾ ਦਿਓ। (ਸਤਿਗੁਰੂ ਦੇ) ਦਰਸ਼ਨ ਕਰਨ ਨਾਲ ਆਨੰਦਿਤ ਹੋ ਜਾਈਦਾ ਹੈ, ਹਰਿ ਦੇ ਗੁਣ ਗਾਉਣ ਨਾਲ ਦੁਖ ਚਲਾ ਜਾਂਦਾ ਹੈ।੧। ਹੇ ਭਾਈ! ਹਰਿ (ਦੇ ਨਾਮ ਦਾ) ਰਸ ਪੀਓ। ਨਾਮ ਜਪੋ, ਨਾਮ ਨੂੰ ਹੀ ਆਰਾਧੋ ਅਤੇ ਪੂਰੇ ਗੁਰੂ ਦੀ ਸ਼ਰਣੀ ਪਏ ਰਹੋ ਰਹਾਉ। ਹੇ ਭਾਈ! (ਸਤਿਗੁਰੂ ਦਾ ਦਰਸ਼ਨ) ਉਸੇ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਭਾਗਾਂ ਵਿਚ ਧੁਰੋਂ ਲਿਖਿਆ ਹੁੰਦਾ ਹੈ। ਉਹੀ ਪੂਰਣ (ਮਨੁੱਖ) ਹੈ। ਹੇ ਪ੍ਰਭੂ ਜੀ! ਨਾਨਕ ਦੀ ਬੇਨਤੀ ਹੈ ਕਿ (ਮੈਂ) ਨਾਮ ਵਿਚ ਲਿਵ ਲਗਾਈ ਰਖਾਂ।੨।੨੫।੮੯।

ਸੋਰਠਿ ਮਹਲਾ ੫ ॥
ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥
ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥੧॥
ਪ੍ਰਭ ਜੀ ਤੇਰੀ ਓਟ ਗੁਸਾਈ ॥
ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ ॥ ਰਹਾਉ ॥
ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥
ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ ॥੨॥
ਸੂਖ ਸਹਜ ਆਨੰਦ ਘਨੇਰੇ ਸਤਿਗੁਰ ਦੀਆ ਦਿਲਾਸਾ ॥
ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ ॥੩॥
ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ ॥
ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥੪॥੨੬॥੯੦॥

ਸੋਰਠਿ ਮਹਲਾ ੫ ॥
ਭਇਓ ਕਿਰਪਾਲੁ ਦੀਨ ਦੁਖ ਭੰਜਨੁ ਆਪੇ ਸਭ ਬਿਧਿ ਥਾਟੀ ॥
ਖਿਨ ਮਹਿ ਰਾਖਿ ਲੀਓ ਜਨੁ ਅਪੁਨਾ ਗੁਰ ਪੂਰੈ ਬੇੜੀ ਕਾਟੀ ॥੧॥
ਮੇਰੇ ਮਨ ਗੁਰ ਗੋਵਿੰਦੁ ਸਦ ਧਿਆਈਐ ॥
ਸਗਲ ਕਲੇਸ ਮਿਟਹਿ ਇਸੁ ਤਨ ਤੇ ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥
ਜੀਅ ਜੰਤ ਜਾ ਕੇ ਸਭਿ ਕੀਨੇ ਪ੍ਰਭੁ ਊਚਾ ਅਗਮ ਅਪਾਰਾ ॥
ਸਾਧਸੰਗਿ ਨਾਨਕ ਨਾਮੁ ਧਿਆਇਆ ਮੁਖ ਊਜਲ ਭਏ ਦਰਬਾਰਾ ॥੨॥੨੭॥੯੧॥

ਸੋਰਠਿ ਮਹਲਾ ੫ ॥
ਸਿਮਰਉ ਅਪੁਨਾ ਸਾਂਈ ॥ ਦਿਨਸੁ ਰੈਨਿ ਸਦ ਧਿਆਈ ॥
ਹਾਥ ਦੇਇ ਜਿਨਿ ਰਾਖੇ ॥ ਹਰਿ ਨਾਮ ਮਹਾ ਰਸ ਚਾਖੇ ॥੧॥
ਅਪਨੇ ਗੁਰ ਊਪਰਿ ਕੁਰਬਾਨੁ ॥
ਭਏ ਕਿਰਪਾਲ ਪੂਰਨ ਪ੍ਰਭ ਦਾਤੇ ਜੀਅ ਹੋਏ ਮਿਹਰਵਾਨ ॥ ਰਹਾਉ ॥
ਨਾਨਕ ਜਨ ਸਰਨਾਈ ॥ ਜਿਨਿ ਪੂਰਨ ਪੈਜ ਰਖਾਈ ॥
ਸਗਲੇ ਦੂਖ ਮਿਟਾਈ ॥ ਸੁਖੁ ਭੁੰਚਹੁ ਮੇਰੇ ਭਾਈ ॥੨॥੨੮॥੯੨॥

ਸੋਰਠਿ ਮਹਲਾ ੫ ॥
ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥
ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥੧॥
ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥ ਰਹਾਉ ॥
ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥
ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥

ਸੋਰਠਿ ਮਹਲਾ ੫ ॥
ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥

**ਸੋਰਠਿ ਮਹਲਾ ੫**

ਹਰਿ (ਸਭ ਕੁਝ) ਕਰਨ ਕਰਾਵਨ ਵਾਲਾ ਅਤੇ ਅੰਤਰਯਾਮੀ ਹੈ ਅਤੇ ਆਪਣੇ ਦਾਸ ਦੀ ਮਰਯਾਦਾ ਰਖਦਾ ਹੈ। (ਜੋ ਵਿਅਕਤੀ) ਗੁਰੂ ਦੇ ਸ਼ਬਦ ਦਾ ਰਸ ਚਖਦਾ ਹੈ, ਉਸ ਦਾ ਜਗਤ ਵਿਚ ਜੈ ਜੈਕਾਰ ਹੁੰਦਾ ਹੈ।੧। ਹੇ ਪ੍ਰਭੂ ਜੀ! ਹੇ ਸੁਆਮੀ! (ਮੈਨੂੰ) ਤੇਰੀ ਹੀ ਓਟ ਹੈ। ਤੂੰ ਸਮਰਥ ਹੈਂ, ਸ਼ਰਣ ਪ੍ਰਦਾਨ ਕਰਨ ਵਾਲਾ ਹੈਂ, (ਮੈਂ) ਅੱਠੇ ਪਹਿਰ ਤੈਨੂੰ ਧਿਆਉਂਦਾ ਹਾਂ।ਰਹਾਉ। ਹੇ ਪ੍ਰਭੂ! ਜੋ ਸਾਧਕ ਤੇਰਾ ਭਜਨ ਕਰਦਾ ਹੈ, ਉਸ ਨੂੰ (ਕਿਸੇ ਤਰ੍ਹਾਂ ਦਾ ਕੋਈ) ਫ਼ਿਕਰ ਨਹੀਂ ਹੈ। ਸਤਿਗੁਰੂ ਦੇ ਚਰਣਾਂ ਨਾਲ ਲਗ ਕੇ (ਉਸ ਦਾ) ਭੈ ਮਿਟ ਗਿਆ ਹੈ। (ਉਹ ਸਦਾ) ਮਨ ਵਿਚ ਹਰਿ ਦੇ ਗੁਣ ਗਾਉਂਦਾ ਹੈ।੨। ਜਿਨ੍ਹਾਂ ਨੂੰ ਸਤਿਗੁਰੂ ਦਿਲਾਸਾ ਦਿੰਦਾ ਹੈ, (ਉਨ੍ਹਾਂ ਨੂੰ) ਬਹੁਤ ਸੁਖ ਅਤੇ ਸਹਿਜ ਆਨੰਦ ਹਾਸਲ ਹੋ ਜਾਂਦਾ ਹੈ। (ਉਹ) ਜਿਤ ਕੇ ਸ਼ੋਭਾ ਸਹਿਤ ਨਿਜ ਘਰ ਵਿਚ ਆ ਜਾਂਦੇ ਹਨ ਅਤੇ (ਉਨ੍ਹਾਂ ਦੀ) ਆਸ ਪੂਰੀ ਹੋ ਜਾਂਦੀ ਹੈ।੩। ਗੁਰੂ ਪੂਰਾ ਹੈ, ਉਸ ਦੀ ਮਤਿ ਪੂਰੀ ਹੈ ਅਤੇ ਪ੍ਰਭੂ ਦੇ (ਸਾਰੇ) ਕੰਮ ਪੂਰੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਚਰਣੀ ਲਗ ਕੇ ਅਤੇ ਹਰਿ ਹਰਿ ਨਾਮ ਜਪ ਕੇ ਭਵ-ਸਾਗਰ ਤਰ ਜਾਈਦਾ ਹੈ।੪।੨੬।੯੦।

**ਸੋਰਠਿ ਮਹਲਾ ੫**

(ਜਦੋਂ) ਗ਼ਰੀਬਾਂ ਦਾ ਦੁਖ ਦੂਰ ਕਰਨ ਵਾਲਾ (ਪ੍ਰਭੂ) ਕ੍ਰਿਪਾਲੂ ਹੋ ਗਿਆ ਹੈ, (ਤਦੋਂ ਉਸ ਨੇ) ਸਭ ਵਿਵਸਥਾ ਕਰ ਦਿੱਤੀ। ਆਪਣੇ ਦਾਸ ਨੂੰ ਛਿਣ ਭਰ ਵਿਚ ਬਚਾ ਲਿਆ ਅਤੇ ਪੂਰੇ ਗੁਰੂ ਨੇ (ਬੰਧਨ ਦੀ) ਬੇੜੀ ਕਟ ਦਿੱਤੀ।੧। ਹੇ ਮੇਰੇ ਮਨ! ਪੁਰ-ਪਰਮੇਸ਼ਵਰ ਨੂੰ ਹਮੇਸ਼ਾ ਧਿਆਉਣਾ ਚਾਹੀਦਾ ਹੈ। (ਅਜਿਹਾ ਕਰਨ ਨਾਲ) ਇਸ ਤਨ ਦੇ ਸਾਰੇ ਕਲੇਸ਼ ਮਿਟ ਜਾਂਦੇ ਹਨ ਅਤੇ ਮਨ ਇਛਿਆ ਫਲ ਪਾਈਦਾ ਹੈ।ਰਹਾਉ। ਸਭ ਜੀਵ ਜੰਤ ਜਿਸ ਦੇ ਕੀਤੇ ਹੋਏ ਹਨ, (ਉਹ) ਪ੍ਰਭੂ ਉੱਚਾ ਅਤੇ ਅਗਮ ਅਪਾਰ ਹੈ। ਨਾਨਕ (ਦਾ ਕਥਨ ਹੈ ਕਿ) ਸਾਧ ਸੰਗਤ (ਵਿਚ ਜਾ ਕੇ ਜਿਨ੍ਹਾਂ ਨੇ) ਨਾਮ ਨੂੰ ਸਿਮਰਿਆ ਹੈ, (ਉਨ੍ਹਾਂ ਦੇ) ਮੁਖ ਈਸ਼ਵਰੀ ਦਰਬਾਰ ਵਿਚ ਉਜਲੇ ਹੁੰਦੇ ਹਨ।੨।੨੭।੯੧।

**ਸੋਰਠਿ ਮਹਲਾ ੫**

(ਮੈਂ) ਆਪਣੇ ਸੁਆਮੀ (ਪ੍ਰਭੂ) ਨੂੰ ਸਿਮਰਦਾ ਹਾਂ, ਦਿਨ ਰਾਤ ਹਮੇਸ਼ਾ (ਉਸ ਨੂੰ) ਧਿਆਉਂਦਾ ਹਾਂ। ਜਿਸ ਨੇ (ਸਾਨੂੰ) ਹੱਥ ਦੇ ਕੇ ਬਚਾਇਆ ਹੈ, (ਅਸੀਂ) ਹਰਿ-ਨਾਮ ਦਾ ਮਹਾ ਰਸ ਚਖਿਆ ਹੈ।੧। (ਮੈਂ) ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ। (ਜਦੋਂ) ਪੂਰਣ ਪ੍ਰਭੂ ਦਾਤਾ (ਮੇਰੇ ਉਪਰ) ਕ੍ਰਿਪਾਲ ਹੋ ਗਏ, (ਸਾਰੇ) ਜੀਵ (ਮੇਰੇ ਉਪਰ) ਮਿਹਰਬਾਨ ਹੋ ਗਏ।ਰਹਾਉ। ਦਾਸ ਨਾਨਕ (ਪ੍ਰਭੂ ਦੀ) ਸ਼ਰਣ ਵਿਚ ਹੈ, ਜਿਸ ਨੇ ਪੂਰੀ ਪੈਜ ਰਖੀ ਹੈ। ਉਸ ਨੇ ਸਾਰੇ ਦੁਖ ਮਿਟਾ ਦਿੱਤੇ ਹਨ। ਹੇ ਮੇਰੇ ਭਾਈ! (ਹੁਣ ਹਰਿ ਨਾਮ ਦੇ ਰਸ ਦਾ) ਸੁਖ ਮਾਣੋ।੨।੨੮।੯੨।

**ਸੋਰਠਿ ਮਹਲਾ ੫**

ਹੇ ਮੇਰੇ ਠਾਕੁਰ! (ਮੇਰੀ) ਬੇਨਤੀ ਸੁਣੋ। (ਸਾਰੇ) ਜੀਵ ਜੰਤੂ ਤੇਰੇ ਬਣਾਏ ਹੋਏ ਹਨ। ਹੇ ਕਰਨ ਕਰਾਵਨ ਵਾਲੇ (ਪ੍ਰਭੂ!) ਆਪਣੇ ਨਾਮ ਦੀ ਪੈਜ ਰਖ।੧। ਹੇ ਪਿਆਰੇ ਪ੍ਰਭੂ ਜੀ! (ਆਪਣੇ ਦਾਸਾਂ ਦੀ) ਰਖਿਆ ਕਰੋ। ਅਸੀਂ ਮਾੜੇ ਚੰਗੇ (ਜੋ ਵੀ ਹਾਂ) ਤੇਰੇ ਹੀ ਹਾਂ।ਰਹਾਉ। ਸਮਰਥ ਸੁਆਮੀ ਨੇ ਪੁਕਾਰ ਸੁਣ ਲਈ ਅਤੇ ਬੰਧਨ ਕਟ ਕੇ (ਕਾਰਜ) ਸਵਾਰ ਦਿੱਤੇ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਸਿਰੋਪੇ ਪਵਾ ਕੇ ਆਪਣੇ ਸੇਵਕਾਂ ਨੂੰ ਨਾਲ ਮਿਲਾ ਲਿਆ (ਅਤੇ ਉਨ੍ਹਾਂ ਦੀ ਵਡਿਆਈ ਨੂੰ ਸੰਸਾਰ ਵਿਚ) ਪ੍ਰਗਟ ਰੂਪ ਵਿਚ ਪਸਾਰ ਦਿੱਤਾ।੨।੨੯।੯੩।

**ਸੋਰਠਿ ਮਹਲਾ ੫**

(ਸਾਰੇ) ਜੀਵ ਜੰਤੂਆਂ ਨੂੰ (ਸੇਵਕਾਂ ਦੇ) ਵਸ ਵਿਚ ਕਰ ਦਿੱਤਾ ਹੈ ਅਤੇ ਸਾਰੇ ਸੇਵਕਾਂ ਨੂੰ

ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ ॥੧॥
ਸੰਤਨ ਕੇ ਕਾਰਜ ਸਗਲ ਸਵਾਰੇ ॥
ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥
ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥
ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੯੪॥

ਸੋਰਠਿ ਮਹਲਾ ੯ ੧ਓ ਸਤਿਗੁਰ ਪ੍ਰਸਾਦਿ ॥
ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥
ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥੨॥੧॥

ਸੋਰਠਿ ਮਹਲਾ ੯ ॥
ਮਨ ਕੀ ਮਨ ਹੀ ਮਾਹਿ ਰਹੀ ॥
ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ ਰਹਾਉ ॥
ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥੧॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥

ਸੋਰਠਿ ਮਹਲਾ ੯ ॥
ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥
ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥

ਸੋਰਠਿ ਮਹਲਾ ੯ ॥
ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥

(ਆਪਣੇ) ਦਰਬਾਰ ਵਿਚ (ਬਿਠਾ ਦਿੱਤਾ ਹੈ)। ਪ੍ਰਭੂ ਨੇ ਆਪਣੇ (ਸੇਵਕਾਂ ਨੂੰ) ਪ੍ਰਵਾਨ ਕਰ ਲਿਆ ਅਤੇ ਭਵ-ਸਾਗਰ ਤੋਂ ਲੰਘਾ ਦਿੱਤਾ।੧। ਸੰਤਾਂ ਦੇ ਸਾਰੇ ਕੰਮ ਸਵਾਰ ਦਿੱਤੇ, ਸਾਡੇ ਸੁਆਮੀ (ਪ੍ਰਭੂ) ਗਰੀਬਾਂ ਉਪਰ ਦਇਆਲੂ, ਕ੍ਰਿਪਾਲੂ, ਕ੍ਰਿਪਾ ਨਿਧਾਨ ਅਤੇ ਪਰਿਪੂਰਣ ਹਨ ।ਰਹਾਉ। ਸਾਨੂੰ ਸਭ ਥਾਂ ਆਦਰ ਮਾਣ ਮਿਲਦਾ ਹੈ, ਕਿਸੇ ਗੱਲ ਦੀ ਕੋਈ ਘਾਟ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਆਪਣੇ ਸੇਵਕ ਨੂੰ ਭਗਤੀ ਦਾ ਸਿਰੋਪਾ ਦਿੱਤਾ ਹੈ, (ਅਸਾਂ ਇਹ ਸਭ) ਪ੍ਰਭੂ ਦਾ ਪ੍ਰਤਾਪ ਸਮਝਿਆ ਹੈ।੨।੩੦।੯੪।

**ਸੋਰਠਿ ਮਹਲਾ ੯**

ਹੇ ਮਨ! (ਤੂੰ) ਰਾਮ ਨਾਲ ਪ੍ਰੀਤ ਕਰ। ਕੰਨਾਂ ਨਾਲ ਗੋਬਿੰਦ ਦੇ ਗੁਣ ਸੁਣ ਅਤੇ ਜੀਭ ਨਾਲ ਸ਼ਬਦ ਗਾਇਨ ਕਰ।੧ ।ਰਹਾਉ। ਸਾਧੂ/ਗੁਰੂ ਦੀ ਸੰਗਤ ਕਰ, ਪ੍ਰਭੂ ਨੂੰ ਯਾਦ ਕਰ, (ਅਜਿਹਾ ਕਰਨ ਨਾਲ) ਪਤਿਤ ਤੋਂ ਪਵਿਤਰ ਹੋ ਜਾਏਂਗਾ। ਹੇ ਮਿਤਰ! ਕਾਲ ਭਿਆਨਕ ਜਾਨਵਰ ਵਾਂਗ ਮੂੰਹ ਪਸਾਰੇ ਹੋਇਆਂ (ਤੇਰੇ) ਦੁਆਲੇ ਫਿਰਦਾ ਹੈ।੧। (ਹੇ ਜਿਗਿਆਸੂ!) ਚਿਤ ਵਿਚ ਸਮਝ ਲੈ ਕਿ ਅਜ ਕਲ (ਇਹ) ਤੈਨੂੰ ਗ੍ਰਸ ਲਏਗਾ। ਨਾਨਕ ਦਾ ਕਥਨ ਹੈ ਕਿ (ਤੂੰ) ਰਾਮ ਦਾ ਨਾਮ ਭਜ ਲੈ, (ਕਿਉਂਕਿ) ਮੌਕਾ ਖੁੰਝਦਾ ਜਾ ਰਿਹਾ ਹੈ।੨।੧।

**ਸੋਰਠਿ ਮਹਲਾ ੯**

(ਹੇ ਜਿਗਿਆਸੂ!) ਮਨ ਦੀ (ਚਾਹ) ਮਨ ਵਿਚ ਹੀ ਰਹਿ ਗਈ। ਨ ਹਰਿ ਦਾ ਭਜਨ ਕੀਤਾ, ਨ ਤੀਰਥਾਂ ਨੂੰ ਸੇਵਿਆ, (ਪਰ) ਮੌਤ ਨੇ (ਆ ਕੇ ਸਿਰ ਦੀ) ਬੋਦੀ ਫੜ ਲਈ।੧ ।ਰਹਾਉ। ਇਸਤਰੀ (ਦਾਰਾ), ਮਿਤਰ, ਪੁੱਤਰ, ਰਥ, ਐਸ਼ਵਰਜ, ਪੂਰੀ ਧਨ-ਦੌਲਤ ਅਤੇ ਸਾਰੀ ਜਾਇਦਾਦ ਅਤੇ ਹੋਰ ਸਭ ਕੁਝ ਨਾਸ਼ਮਾਨ ਸਮਝੋ, (ਕੇਵਲ) ਰਾਮ ਦਾ ਭਜਨ ਹੀ ਸਹੀ ਹੈ।੧। ਬਹੁਤੇ ਜੁਗ ਫਿਰ ਫਿਰ ਕੇ ਹਾਰ ਗਿਆ, (ਤਾਂ ਜਾ ਕੇ) ਮਨੁੱਖ ਦੀ ਦੇਹ ਧਾਰਣ ਕੀਤੀ। ਨਾਨਕ ਦਾ ਕਥਨ ਹੈ ਕਿ (ਇਹ ਜਨਮ ਤੇਰੇ ਪ੍ਰਭੂ ਨਾਲ) ਮਿਲਣ ਦੀ ਵਾਰੀ ਹੈ, (ਫਿਰ ਤੂੰ ਪ੍ਰਭੂ ਨੂੰ) ਕਿਉਂ ਨਹੀਂ ਸਿਮਰਦਾ?।੨।੨।

**ਸੋਰਠਿ ਮਹਲਾ ੯**

ਹੇ ਮਨ! ਤੂੰ ਕਿਹੜੀ ਮਾੜੀ ਮਤਿ ਲਈ ਹੈ। ਪਰਾਈ ਇਸਤਰੀ ਅਤੇ ਨਿੰਦਿਆ ਦੇ ਰਸ ਵਿਚ ਰੁਚਿਤ ਰਿਹਾ, (ਪਰ) ਰਾਮ ਦੀ ਭਗਤੀ ਨਹੀਂ ਕੀਤੀ।੧ ।ਰਹਾਉ। ਤੂੰ ਮੁਕਤੀ ਦੇ ਮਾਰਗ ਨੂੰ ਨਹੀਂ ਜਾਣਿਆ, ਧਨ ਜੋੜਨ ਲਈ ਦੌੜਦਾ ਰਿਹਾ। ਅੰਤ ਵੇਲੇ (ਇਨ੍ਹਾਂ ਵਿਚੋਂ) ਕਿਸੇ ਨੇ ਸਾਥ ਨਹੀਂ ਦਿੱਤਾ, (ਤੂੰ) ਵਿਅਰਥ ਵਿਚ ਆਪਣੇ ਆਪ ਨੂੰ (ਮਾਇਆ ਦੇ ਮੋਹ ਵਿਚ) ਬੰਨ੍ਹਵਾ ਲਿਆ।੧। (ਤੂੰ) ਨ ਹਰਿ ਦਾ ਭਜਨ ਕੀਤਾ, ਨ ਹੀ ਗੁਰੂ-ਜਨਾਂ ਦੀ ਸੇਵਾ ਕੀਤੀ ਅਤੇ ਨ ਹੀ (ਤੇਰੇ ਮਨ ਵਿਚ) ਕੁਝ ਗਿਆਨ ਪੈਦਾ ਹੋਇਆ। ਤੇਰੇ ਸ਼ਰੀਰ/ਹਿਰਦੇ ਵਿਚ ਹੀ ਪ੍ਰਭੂ (ਵਸਦਾ) ਹੈ, (ਪਰ) ਤੂੰ (ਉਸ ਨੂੰ) ਜੰਗਲਾਂ ਵਿਚ ਲਭਦਾ ਫਿਰਦਾ ਹੈਂ।੨। ਤੂੰ ਬਹੁਤ ਜਨਮਾਂ ਵਿਚ ਫਿਰਦਾ ਫਿਰਦਾ ਥਕ ਗਿਆ, (ਪਰ) ਸਥਿਰ ਬੁੱਧੀ ਪ੍ਰਾਪਤ ਨਹੀਂ ਕੀਤੀ। ਨਾਨਕ (ਦਾ ਕਥਨ ਹੈ ਕਿ ਤੈਨੂੰ ਸਹੀ) ਗੱਲ ਦਸ ਦਿੱਤੀ ਹੈ ਕਿ ਮਨੁੱਖੀ ਦੇਹ ਦੀ ਪਦਵੀ ਪਾ ਕੇ (ਹੁਣ) ਹਰਿ ਦਾ ਭਜਨ ਕਰ।੩।੩।

**ਸੋਰਠਿ ਮਹਲਾ ੯**

ਹੇ ਮਨ! ਪ੍ਰਭੂ ਦੀ ਸ਼ਰਣ (ਵਿਚ ਪੈ ਕੇ) ਵਿਚਾਰ ਕਰੋ। ਜਿਸ ਦਾ ਸਿਮਰਨ ਕਰਨ ਨਾਲ ਗਣਿਕਾ ਉਧਰ ਗਈ ਸੀ, ਉਸ (ਪ੍ਰਭੂ) ਦੇ ਜਸ ਨੂੰ (ਹਿਰਦੇ ਵਿਚ) ਧਾਰਣ ਕਰੋ।੧ ।ਰਹਾਉ। ਜਿਸ (ਪ੍ਰਭੂ) ਦਾ ਸਿਮਰਨ ਕਰਨ ਨਾਲ ਧ੍ਰੂਹ (ਭਗਤ) ਨੂੰ ਅਟਲ ਸਥਿਤੀ ਪ੍ਰਾਪਤ ਹੋਈ ਅਤੇ ਨਿਰਭੈਅਤਾ ਦਾ ਪਦ ਹਾਸਲ ਕੀਤਾ, ਇਸ ਤਰ੍ਹਾਂ ਨਾਲ ਦੁਖ ਨੂੰ ਦੂਰ ਕਰਨ ਵਾਲੇ (ਉਸ) ਸੁਆਮੀ ਨੂੰ ਤੂੰ ਕਿਉਂ ਭੁਲਾ ਦਿੱਤਾ?।੧। ਜਦੋਂ ਹਾਥੀ ਨੇ ਕ੍ਰਿਪਾ-ਨਿਧਾਨ (ਪ੍ਰਭੂ) ਦੀ ਸ਼ਰਣ ਲਈ, ਤਦੋਂ ਉਹ ਤੰਦੂਏ (ਦੀ

ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥

ਸੋਰਠਿ ਮਹਲਾ ੯ ॥
ਪ੍ਰਾਨੀ ਕਉਨੁ ਉਪਾਉ ਕਰੈ ॥
ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥੧॥ ਰਹਾਉ ॥
ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥੧॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥੨॥
ਸੁਖੁ ਦੂਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੩॥੫॥

ਸੋਰਠਿ ਮਹਲਾ ੯ ॥
ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥
ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ ਰਹਾਉ ॥
ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ ॥
ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥੧॥
ਸਾਧਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥
ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥੨॥੬॥

ਸੋਰਠਿ ਮਹਲਾ ੯ ॥
ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥੧॥
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥੨॥
ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥੩॥੭॥

ਸੋਰਠਿ ਮਹਲਾ ੯ ॥
ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥੧॥ ਰਹਾਉ ॥
ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥੧॥
ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੮॥

ਪਕੜ) ਤੋਂ ਛੁਟ ਗਿਆ। (ਮੈਂ) ਨਾਮ ਦੀ ਮਹਿਮਾ ਦਾ ਕਿਥੋਂ ਤਕ ਵਰਣਨ ਕਰਾਂ, ਉਸ (ਹਾਥੀ) ਦਾ ਰਾਮ ਕਹਿਣ ਨਾਲ ਬੰਧਨ ਟੁਟ ਗਿਆ।੨। ਅਜਾਮਿਲ ਪਾਪੀ ਨੂੰ (ਸਾਰਾ) ਜਗਤ ਜਾਣਦਾ ਹੈ, (ਉਸ ਦਾ) ਛਿਣ ਭਰ ਵਿਚ ਪਾਰ-ਉਤਾਰਾ ਹੋ ਗਿਆ। ਨਾਨਕ ਦਾ ਕਥਨ ਹੈ ਕਿ—(ਹੇ ਮਨੁੱਖ!) ਪ੍ਰਭੂ (*ਚਿੰਤਾਮਣਿ*) ਨੂੰ ਸਿਮਰ, (ਤਾਂ ਜੋ) ਤੂੰ ਵੀ (ਭਵ-ਸਾਗਰ ਤੋਂ) ਪਾਰ ਹੋ ਜਾਏਂ।੩।੪।

**ਸੋਰਠਿ ਮਹਲਾ ੯**

(ਹੇ ਪ੍ਰਭੂ!) ਮਨੁੱਖ ਕਿਹੜਾ ਉਦਮ ਕਰੇ, ਜਿਸ ਨਾਲ (ਇਹ) ਪ੍ਰਭੂ ਦੀ ਭਗਤੀ ਪਾ ਸਕੇ ਅਤੇ ਜਮ ਦਾ ਡਰ ਖ਼ਤਮ ਹੋ ਜਾਏ।੧।ਰਹਾਉ। (ਹੇ ਪਰਮਾਤਮਾ!) ਦਸੋ (ਉਹ) ਕਿਹੜਾ ਕਰਮ ਹੈ, ਕਿਹੜੀ ਵਿਦਿਆ ਹੈ, (ਜਾਂ) ਫਿਰ ਧਰਮ ਦੀ ਕਿਹੜੀ (ਮਰਯਾਦਾ) ਕਰੀਏ। ਕਿਹੜਾ ਗੁਰੂ ਦਾ ਨਾਮ ਹੈ ਜਿਸ ਦੇ ਸਿਮਰਨ ਨਾਲ, ਭਵ-ਸਾਗਰ ਤੋਂ ਤਰਿਆ ਜਾ ਸਕੇ।੧। ਕਲਿਯੁਗ ਵਿਚ ਕ੍ਰਿਪਾ-ਨਿਧਾਨ (ਪ੍ਰਭੂ) ਦਾ ਇਕ ਨਾਮ ਹੈ, ਜਿਸ ਦੇ ਜਪਣ ਨਾਲ ਗਤਿ ਪ੍ਰਾਪਤ ਹੁੰਦੀ ਹੈ। ਉਸ (ਨਾਮ) ਦੇ ਬਰਾਬਰ ਹੋਰ ਕੋਈ ਧਰਮ ਨਹੀਂ ਹੈ, ਇਹ ਗੱਲ ਵੇਦ ਵਿਚ ਦਸੀ ਗਈ ਹੈ।੨। ਜਿਸ ਨੂੰ ਧਰਤੀ ਦਾ ਸੁਆਮੀ (*ਗੁਸਾਈ*) ਕਿਹਾ ਜਾਂਦਾ ਹੈ, ਉਹ ਦੁਖ ਸੁਖ ਤੋਂ ਹਮੇਸ਼ਾ ਬੇਲਾਗ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ (ਪ੍ਰਭੂ) ਤੇਰੇ ਅੰਦਰ ਨਿਰੰਤਰ ਵਸ ਰਿਹਾ ਹੈ, ਸ਼ੀਸੇ (ਵਿਚ ਪਰਛਾਈ) ਵਾਂਗ।੩।੫।

**ਸੋਰਠਿ ਮਹਲਾ ੯**

ਹੇ ਮਾਤਾ! ਮੈਂ ਕਿਸ ਢੰਗ ਨਾਲ ਪ੍ਰਭੂ (*ਗੁਸਾਈ*) ਨੂੰ ਪਛਾਣਾ। ਮੇਰਾ ਮਨ ਮਹਾ ਮੋਹ ਅਤੇ ਅਗਿਆਨ ਦੇ ਹਨੇਰੇ ਵਿਚ ਉਲਝਿਆ ਪਿਆ ਹੈ।੧।ਰਹਾਉ। ਸਾਰਾ ਜਨਮ ਭਰਮਾਂ ਵਿਚ ਹੀ ਖੋਹ ਦਿੱਤਾ ਅਤੇ ਸਥਿਰ ਮਤਿ ਪ੍ਰਾਪਤ ਨਹੀਂ ਕੀਤੀ। ਦਿਨ ਰਾਤ (ਮਾਇਆ ਰੂਪ) ਵਿਸ਼ ਵਿਚ ਲੁਭਾਇਮਾਨ ਰਿਹਾ (ਪਰ ਮੇਰੀ) ਨੀਚਤਾ ਨ ਛੁਟੀ।੧। (ਮੈਂ) ਕਦੇ ਵੀ ਸਾਧ-ਸੰਗ ਨਹੀਂ ਕੀਤਾ ਹੈ ਅਤੇ ਨ ਹੀ ਪ੍ਰਭੂ ਦਾ ਜਸ ਗਾਇਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਮੇਰੇ ਵਿਚ ਕੋਈ ਗੁਣ ਨਹੀਂ ਹੈ, (ਕ੍ਰਿਪਾ ਕਰਕੇ ਮੈਨੂੰ) ਸ਼ਰਣ ਵਿਚ ਰਖ ਲਵੋ।੨।੬।

**ਸੋਰਠਿ ਮਹਲਾ ੯**

ਹੇ ਮਾਂ! ਮੇਰਾ ਮਨ ਵਸ ਵਿਚ ਨਹੀਂ ਹੈ। ਰਾਤ ਦਿਨ ਵਿਸ਼ਿਆਂ ਵਲ ਦੌੜਦਾ ਹੈ, ਉਸ ਨੂੰ ਕਿਸ ਤਰ੍ਹਾਂ ਰੋਕਾਂ।੧।ਰਹਾਉ। ਵੇਦਾਂ, ਪੁਰਾਣਾਂ ਅਤੇ ਸਮ੍ਰਿਤੀਆਂ ਦੇ ਉਪਦੇਸ਼ ਸੁਣ ਕੇ (ਉਨ੍ਹਾਂ ਨੂੰ) (ਇਹ ਮਨ) ਛਿਣ ਭਰ ਲਈ ਅੰਦਰ ਨਹੀਂ ਵਸਾਉਂਦਾ। ਪਰਾਏ ਧਨ, ਪਰਾਈ ਇਸਤਰੀ ਵਲ ਰੁਚਿਤ ਰਹਿੰਦਾ ਹੈ, ਵਿਅਰਥ ਵਿਚ ਜਨਮ ਗੁਜ਼ਾਰ ਰਿਹਾ (*ਸਿਰਾਵੈ*) ਹੈ।੧। (ਇਹ ਮਨ) ਮਾਇਆ ਦੇ ਨਸ਼ੇ ਵਿਚ ਬਾਵਲਾ ਹੋਇਆ ਫਿਰਦਾ ਹੈ, (ਇਸ ਨੂੰ) ਗਿਆਨ ਦੀ ਕੋਈ ਗੱਲ ਨਹੀਂ ਸੁਝਦੀ। ਪ੍ਰਭੂ ਹਿਰਦੇ ਦੇ ਅੰਦਰ ਵਸਦਾ ਹੈ, (ਪਰ) ਉਸ ਦਾ ਭੇਦ ਨਹੀਂ ਜਾਣਦਾ।੨। ਜਦ ਹੀ (ਇਹ ਮਨ) ਸਾਧ ਦੀ ਸ਼ਰਣ ਵਿਚ ਆਇਆ, ਸਾਰੀ ਮੰਦ ਬੁੱਧੀ ਨਸ਼ਟ ਹੋ ਗਈ। ਨਾਨਕ (ਦਾ ਕਥਨ ਹੈ ਕਿ) ਤਦੋਂ (ਮਨ ਨੇ) ਪ੍ਰਭੂ (*ਚਿੰਤਾਮਨਿ*) ਨੂੰ ਸਿਮਰਿਆ, (ਉਦੋਂ) ਜਮ ਦੀ ਫਾਹੀ ਕਟੀ ਗਈ।੩।੭।

**ਸੋਰਠਿ ਮਹਲਾ ੯**

ਹੇ ਮਨੁੱਖ! ਇਹ (ਗੱਲ) ਦਿਲ ਵਿਚ ਸੱਚੀ ਮੰਨ ਲੈ ਕਿ ਸਾਰਾ ਜਗਤ ਸੁਪਨੇ ਵਰਗਾ ਹੈ, (ਇਸ ਨੂੰ) ਨਸ਼ਟ ਹੋਣ ਵਿਚ ਦੇਰ ਨਹੀਂ ਲਗਦੀ।੧।ਰਹਾਉ। (ਜਿਵੇਂ) ਰੇਤ ਦੀ ਕੰਧ (*ਭੀਤਿ*) ਨੂੰ ਲਿੰਬ ਪੋਚ ਕੇ ਸਵਾਰਿਆ ਹੋਵੇ (ਪਰ ਉਹ) ਚਾਰ ਦਿਨ ਵੀ ਨਹੀਂ ਰਹਿੰਦੀ। ਉਸੇ ਤਰ੍ਹਾਂ ਮਾਇਆ ਦੇ ਇਹ ਸੁਖ ਹਨ। ਹੇ ਮੂਰਖ! (ਤੂੰ ਇਨ੍ਹਾਂ ਵਿਚ) ਕਿਉਂ ਉਲਝਿਆ ਹੋਇਆ ਹੈਂ।੧। (ਹੁਣ ਹੀ) ਸਮਝ ਜਾ, ਅਜੇ ਵੀ (ਤੇਰਾ) ਕੁਝ ਵਿਗੜਿਆ ਨਹੀਂ ਹੈ, ਪ੍ਰਭੂ ਦੇ ਨਾਮ ਦਾ ਭਜਨ ਕਰ ਲੈ। ਨਾਨਕ ਦਾ ਕਥਨ ਹੈ ਕਿ (ਹੇ ਮੂਰਖ!) ਤੇਰੀ ਮਤਿ ਨੂੰ ਸਹੀ ਕਰਨ ਲਈ ਤੈਨੂੰ ਪੁਕਾਰ ਕੇ ਕਿਹਾ ਹੈ।੨।੮।

ਸੋਰਠਿ ਮਹਲਾ ੯ ॥
ਇਹ ਜਗਿ ਮੀਤੁ ਨ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥
ਕਹੰਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥

ਸੋਰਠਿ ਮਹਲਾ ੯ ॥
ਮਨ ਰੇ ਗਹਿਓ ਨ ਗੁਰ ਉਪਦੇਸੁ ॥
ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥ ਰਹਾਉ ॥
ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥
ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥੨॥
ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥੧੦॥

ਸੋਰਠਿ ਮਹਲਾ ੯ ॥
ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥

ਸੋਰਠਿ ਮਹਲਾ ੯ ॥
ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥੧॥ ਰਹਾਉ ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥

**ਸੋਰਠਿ ਮਹਲਾ ੯**

ਇਸ ਜਗਤ ਵਿਚ ਕੋਈ ਮਿਤਰ ਨਹੀਂ ਵੇਖਿਆ। ਸਾਰਾ ਜਗਤ ਆਪਣੇ ਸੁਖ ਵਿਚ ਲਗਿਆ ਹੋਇਆ ਹੈ, ਦੁਖ ਵਿਚ (ਕੋਈ ਵੀ) ਸੰਗੀ ਨਹੀਂ ਬਣਦਾ।੧।ਰਹਾਉ। ਇਸਤਰੀ, ਮਿਤਰ, ਪੁੱਤਰ, ਸੰਬੰਧੀ ਸਾਰੇ ਧਨ ਕਰਕੇ ਹੀ ਨਾਲ ਲਗੇ ਰਹਿੰਦੇ ਹਨ। ਜਦੋਂ ਹੀ (ਇਨ੍ਹਾਂ ਨੇ) ਕਿਸੇ ਮਨੁੱਖ ਨੂੰ ਨਿਰਧਨ ਵੇਖਿਆ, ਸਾਰੇ ਸਾਥ ਛਡ ਕੇ ਭਜ ਜਾਂਦੇ ਹਨ।੧। ਕੀ ਕਹਾਂ ਇਸ ਪਾਗਲ ਮਨ ਨੂੰ? ਇਨ੍ਹਾਂ (ਸਾਕਾਂ) ਨਾਲ (ਇਸ ਨੇ) ਪ੍ਰੇਮ ਪਾਲਿਆ ਹੋਇਆ ਹੈ। (ਜੋ ਪਰਮਾਤਮਾ) ਗ਼ਰੀਬਾਂ ਦਾ ਮਾਲਕ ਹੈ ਅਤੇ ਸਾਰਿਆਂ ਡਰਾਂ ਨੂੰ ਨਸ਼ਟ ਕਰਨ ਵਾਲਾ ਹੈ, ਉਸ ਦਾ ਜਸ ਭੁਲਾ ਦਿੱਤਾ ਹੈ।੨। (ਮਨ ਨੂੰ ਸਮਝਾਉਣ ਦੇ) ਮੈਂ ਬਹੁਤ ਯਤਨ ਕੀਤੇ ਹਨ, (ਪਰ) ਕੁੱਤੇ ਦੀ ਪੂਛ ਵਾਂਗ (ਇਹ) ਸਿਧਾ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ! ਤੁਸੀਂ) ਆਪਣੇ ਬਿਰਦ ਦੀ ਲਾਜ ਰਖੋ, (ਮੈਂ) ਤੁਹਾਡਾ ਹੀ ਨਾਮ ਜਪਦਾ ਹਾਂ।੩।੯।

**ਸੋਰਠਿ ਮਹਲਾ ੯**

ਹੇ ਮਨ! (ਤੂੰ) ਗੁਰੂ ਦਾ ਉਪਦੇਸ਼ ਗ੍ਰਹਿਣ ਨਹੀਂ ਕੀਤਾ। ਕੀ ਹੋਇਆ ਜੇ ਤੂੰ ਸਿਰ ਮੁੰਨਵਾ ਲਿਆ ਅਤੇ ਭਗਵੇ ਬਸਤ੍ਰ ਪਾ ਲਏ।੧।ਰਹਾਉ। ਤੂੰ ਸੱਚ ਨੂੰ ਛਡ ਕੇ ਝੂਠ ਵਿਚ ਲਗ ਗਿਆ ਹੈਂ ਅਤੇ ਵਿਅਰਥ ਵਿਚ ਜਨਮ ਖੋਹ ਦਿੱਤਾ ਹੈ। ਪਾਖੰਡ ਕਰਕੇ ਆਪਣੇ ਪੇਟ ਨੂੰ ਭਰਿਆ ਹੈ ਅਤੇ ਪਸ਼ੂ ਵਾਂਗ ਸੁੱਤਾ ਰਿਹਾ ਹੈਂ।੧। (ਤੂੰ) ਰਾਮ-ਭਗਤੀ ਦੀ ਸਥਿਤੀ ਨਹੀਂ ਸਮਝੀ ਅਤੇ ਮਾਇਆ ਦੇ ਹੱਥ ਵਿਚ ਵਿਕ ਗਿਆ। ਪਾਗਲ ਵਾਂਗ ਵਿਸ਼ਿਆਂ ਵਿਚ ਉਲਝਿਆ ਰਿਹਾ ਅਤੇ ਨਾਮ ਰੂਪ ਰਤਨ ਨੂੰ ਭੁਲਾ ਦਿੱਤਾ।੨। (ਤੂੰ) ਅਵੇਸਲਾ ਰਿਹਾ, ਗੋਬਿੰਦ ਨੂੰ ਯਾਦ ਨ ਕੀਤਾ, (ਇਸ ਤਰ੍ਹਾਂ) ਵਿਅਰਥ ਵਿਚ ਉਮਰ ਬੀਤ ਗਈ (*ਸਿਰਾਨੀ*)। ਨਾਨਕ ਦਾ ਕਥਨ ਹੈ ਕਿ ਹੇ ਹਰਿ! (ਤੁਸੀਂ) ਆਪਣੀ ਮਰਯਾਦਾ ਪਾਲੋ, ਪ੍ਰਾਣੀ (ਤਾਂ) ਸਦਾ ਭੁਲਦਾ ਹੀ ਰਹਿੰਦਾ ਹੈ।੩।੧੦।

**ਸੋਰਠਿ ਮਹਲਾ ੯**

ਜੋ ਵਿਅਕਤੀ ਦੁਖ (ਦੀ ਸਥਿਤੀ) ਵਿਚ ਦੁਖ ਨਹੀਂ ਮੰਨਦਾ, ਜਿਸ ਦੇ (ਮਨ ਵਿਚ) ਸੁਖ ਪ੍ਰਤਿ ਮੋਹ ਅਤੇ ਭੈ ਨਹੀਂ ਹੈ, (ਉਹ) ਸੋਨੇ ਨੂੰ ਮਿੱਟੀ ਸਮਝਦਾ ਹੈ।੧।ਰਹਾਉ। ਜਿਸ (ਵਿਅਕਤੀ ਦੇ ਹਿਰਦੇ) ਵਿਚ ਨ ਨਿੰਦਿਆ ਹੈ, ਨ ਉਸਤਤ ਹੈ (ਅਤੇ ਨ ਹੀ) ਲੋਭ, ਮੋਹ ਤੇ ਅਭਿਮਾਨ ਹੈ। (ਜੋ) ਖ਼ੁਸ਼ੀ ਅਤੇ ਗ਼ਮੀ ਤੋਂ ਬੇਲਾਗ ਰਹਿੰਦਾ ਹੈ, ਨ ਆਦਰ ਅਤੇ ਅਨਾਦਰ (ਪ੍ਰਤਿ ਕੋਈ ਰੁਚੀ ਹੈ)।੧। ਜੋ ਆਸਾ ਅਤੇ ਮਨਸਾ ਨੂੰ ਤਿਆਗ ਦਿੰਦਾ ਹੈ ਅਤੇ ਜਗਤ ਪ੍ਰਤਿ ਨਿਰਮੋਹੀ ਰਹਿੰਦਾ ਹੈ। ਜਿਸ ਨੂੰ ਕਾਮ, ਕ੍ਰੋਧ ਛੋਹ ਨਹੀਂ ਸਕਦਾ, ਉਸ ਦੇ ਹਿਰਦੇ ਵਿਚ ਬ੍ਰਹਮ ਦਾ ਵਾਸਾ (ਸਮਝੋ)।੨। ਜਿਸ ਵਿਅਕਤੀ ਨੂੰ ਗੁਰੂ ਨੇ ਕ੍ਰਿਪਾ ਕੀਤੀ ਹੈ, ਉਸ ਨੇ ਇਹ ਜੁਗਤ ਪਛਾਣ ਲਈ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ) ਪ੍ਰਭੂ ਵਿਚ (ਇਸ ਤਰ੍ਹਾਂ) ਲੀਨ ਹੋ ਜਾਂਦੇ ਹਨ, ਜਿਵੇਂ ਪਾਣੀ ਨਾਲ ਪਾਣੀ (ਮਿਲ ਜਾਂਦਾ ਹੈ)।੩।੧੧।

**ਸੋਰਠਿ ਮਹਲਾ ੯**

ਹੇ ਪਿਆਰੇ! (ਆਪਣੇ) ਮਨ ਵਿਚ ਜਾਣ ਲੈ ਕਿ ਸਾਰਾ ਸੰਸਾਰ ਆਪਣੇ ਹੀ ਸੁਖਾਂ ਵਿਚ ਫਸਿਆ ਹੋਇਆ ਹੈ, (ਪਰ) ਕੋਈ ਕਿਸੇ ਦਾ (ਮਿਤਰ) ਨਹੀਂ ਹੈ।੧।ਰਹਾਉ। ਸੁਖ ਵਿਚ ਬਹੁਤ ਆ ਕੇ ਮਿਲ ਬੈਠਦੇ ਹਨ ਅਤੇ ਚੌਹਾਂ ਪਾਸਿਓਂ ਘੇਰੀ ਰਖਦੇ ਹਨ। (ਪਰ) ਬਿਪਤਾ ਪੈਣ 'ਤੇ ਸਾਰੇ ਹੀ ਸੰਗ ਛਡ ਜਾਂਦੇ ਹਨ, ਕੋਈ ਵੀ ਨੇੜੇ ਨਹੀਂ ਆਉਂਦਾ।੧। ਘਰ ਦੀ ਇਸਤਰੀ ਜਿਸ ਨਾਲ ਬਹੁਤ ਹਿਤ ਹੁੰਦਾ ਹੈ (ਅਤੇ ਜੋ) ਸਦਾ ਅੰਗ-ਸੰਗ ਰਹਿੰਦੀ ਹੈ, ਜਦੋਂ ਹੀ ਜੀਵਾਤਮਾ ਨੇ ਇਸ ਸ਼ਰੀਰ ਨੂੰ ਤਿਆਗਿਆ, (ਇਸਤਰੀ ਵੀ) ਭੂਤ ਭੂਤ ਕਹਿ ਕੇ ਭਜ ਜਾਂਦੀ ਹੈ।੨। ਇਸ ਤਰ੍ਹਾਂ ਦਾ (ਸੰਸਾਰ ਦਾ)

ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥
ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥੩॥੧੨॥੧੩੯॥

ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ ੧ੴ ਸਤਿਗੁਰ ਪ੍ਰਸਾਦਿ ॥
ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥
ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥
ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥੧॥
ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ ਰਹਾਉ ॥
ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥
ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥
ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ॥
ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥੨॥

ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥
ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥
ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥੩॥
ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥
ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ॥
ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ ॥੪॥

ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ ॥
ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ ॥
ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ ॥
ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ ॥੫॥
ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥
ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥
ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ ॥੬॥

ਚਲਨ ਬਣਿਆ ਹੋਇਆ ਹੈ, ਜਿਸ ਨਾਲ (ਮਨੁੱਖ ਨੇ) ਪਿਆਰ ਪਾ ਰਖਿਆ ਹੈ। ਨਾਨਕ (ਦਾ ਕਥਨ ਹੈ ਕਿ) ਅੰਤ ਵੇਲੇ ਬਿਨਾ ਪ੍ਰਭੂ ਦੇ ਕੋਈ ਵੀ (ਕਿਸੇ) ਕੰਮ ਨਹੀਂ ਆਉਂਦਾ।੩।੧੨।੧੩੯।

**ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ**

(ਮੈਂ) ਦੁਚਿਤੀ ਵਿਚ ਨਹੀਂ ਪੈਂਦਾ, ਹਰਿ ਤੋਂ ਬਿਨਾ ਹੋਰ (ਕਿਸੇ ਨੂੰ) ਨਹੀਂ ਪੂਜਦਾ, ਮੜ੍ਹੀਆਂ ਅਤੇ ਮਸਾਣਾਂ (ਉਤੇ ਵੀ) ਨਹੀਂ ਜਾਂਦਾ। ਤ੍ਰਿਸ਼ਨਾ ਵਿਚ ਲਗ ਕੇ (ਕਿਸੇ) ਪਰਾਏ ਘਰ ਵਿਚ ਨਹੀਂ ਜਾਂਦਾ (ਕਿਉਂਕਿ ਮੇਰੀ) ਤ੍ਰਿਸ਼ਨਾ ਨਾਮ ਨੇ ਬੁਝਾ ਦਿੱਤੀ ਹੈ। (ਹਿਰਦੇ ਰੂਪ) ਘਰ ਵਿਚ ਗੁਰੂ ਨੇ (ਨਿਜ) ਘਰ ਵਿਖਾ ਦਿੱਤਾ ਹੈ। ਸਹਿਜ ਅਵਸਥਾ ਵਿਚ ਮਗਨ ਮਨ ਨੂੰ (ਇਹ ਸਥਿਤੀ) ਚੰਗੀ ਲਗੀ ਹੈ। ਹੇ ਪ੍ਰਭੂ! ਤੂੰ ਆਪ ਹੀ (ਸਭ ਕੁਝ) ਜਾਣਦਾ ਅਤੇ ਵੇਖਦਾ ਹੈਂ, (ਜੋ) ਤੂੰ ਦਿੰਦਾ ਹੈਂ, ਉਹੀ ਮਤਿ (ਸਹੀ) ਹੈ।੧। ਹੇ ਮੇਰੀ ਮਾਂ! (ਮੇਰਾ) ਮਨ ਵੈਰਾਗ ਵਿਚ ਲੀਨ ਹੋ ਕੇ ਵੈਰਾਗੀ ਹੋ ਗਿਆ ਹੈ (ਅਤੇ ਗੁਰੂ ਨੇ) ਸ਼ਬਦ ਨਾਲ (ਮੇਰਾ) ਮਨ ਵਿੰਨ੍ਹ ਦਿੱਤਾ ਹੈ। (ਮੇਰੇ) ਹਿਰਦੇ ਵਿਚ (ਪ੍ਰਭੂ ਦੀ) ਜੋਤਿ (ਅਤੇ ਉਸ ਦੀ) ਨਿਰੰਤਰ (ਉਚਰਿਤ ਹੋ ਰਹੀ) ਬਾਣੀ (ਸਥਿਤ ਹੈ) ਅਤੇ ਸੱਚੇ ਪ੍ਰਭੂ ਨਾਲ ਲਿਵ ਲਗੀ ਹੋਈ ਹੈ।ਰਹਾਉ। ਅਣਗਿਣਤ ਵੈਰਾਗੀ ਵੈਰਾਗ ਦੀਆਂ ਗੱਲਾਂ ਕਰਦੇ ਹਨ, (ਪਰ ਅਸਲ ਵਿਚ) ਉਹ ਵੈਰਾਗੀ ਹੈ ਜੋ ਪ੍ਰਭੂ ਨੂੰ ਚੰਗਾ ਲਗਦਾ ਹੈ। (ਉਹ ਵੈਰਾਗੀ) ਹਿਰਦੇ ਵਿਚ ਹਮੇਸ਼ਾ ਸ਼ਬਦ (ਨੂੰ ਵਸਾਉਂਦਾ ਹੈ, ਪ੍ਰਭੂ ਦੇ) ਡਰ ਵਿਚ ਮਗਨ ਰਹਿੰਦਾ ਹੈ ਅਤੇ ਗੁਰੂ ਦੀ (ਦਸੀ ਹੋਈ) ਕਾਰ ਕਰਦਾ ਹੈ। (ਉਹ) ਇਕੋ ਪ੍ਰਭੂ ਨੂੰ ਸਿਮਰਦਾ ਹੈ, (ਉਸ ਦਾ) ਮਨ ਡੋਲਦਾ ਨਹੀਂ ਹੈ ਅਤੇ ਦੌੜਦੇ ਹੋਏ ਮਨ ਨੂੰ ਰੋਕ ਕੇ ਰਖਦਾ ਹੈ। (ਉਹ) ਸਹਿਜ ਅਵਸਥਾ ਵਿਚ ਮਸਤ ਰਹਿੰਦਾ ਹੈ ਅਤੇ ਸੱਚੇ (ਪ੍ਰਭੂ) ਦੇ ਗੁਣਾਂ ਦਾ ਗਾਇਨ ਕਰਦਾ ਹੈ।੨।

ਹੇ ਭਾਈ! ਮਨ ਪੌਣ (ਵਾਂਗ ਚੰਚਲ ਹੈ), (ਜੇ) ਥੋੜੀ ਦੇਰ ਲਈ ਸਥਿਰ ਹੋ ਜਾਏ ਤਾਂ ਨਾਮ ਵਿਚ ਸੁਖ ਪੂਰਵਕ ਵਸ ਸਕੀਦਾ ਹੈ। (ਉਸ ਸਾਧਕ ਦੀ) ਜੀਭ, ਨੇਤਰ, ਕੰਨ ਸੱਚ ਵਿਚ ਮਗਨ ਹੋ ਜਾਂਦੇ ਹਨ। (ਉਸ ਦੀ ਤ੍ਰਿਸ਼ਨਾ ਦੀ) ਜਲਨ ਬੁਝ ਜਾਂਦੀ ਹੈ, ਜੋ ਹੇ ਪ੍ਰਭੂ! ਤੂੰ ਹੀ ਬੁਝਾਉਂਦਾ ਹੈ। (ਉਹ) ਵੈਰਾਗੀ ਆਸ਼ਾਵਾਂ ਤੋਂ ਨਿਰਾਸ ਰਹਿੰਦਾ ਹੈ ਅਤੇ ਆਪਣੇ (ਆਤਮਿਕ) ਘਰ ਵਿਚ ਸਮਾਧੀ ਲਗਾਉਂਦਾ ਹੈ। (ਉਹ) ਨਾਮ ਦੀ ਭਿਛਿਆ ਨਾਲ ਰਜ ਕੇ ਸੰਤੁਸ਼ਟ ਹੋ ਜਾਂਦਾ ਹੈ। (ਉਹ) ਸਹਿਜ ਸੁਭਾ ਅੰਮ੍ਰਿਤ ਪੀਂਦਾ ਹੈ।੩। ਹੇ ਭਾਈ! ਦੁਬਿਧਾ ਦੀ ਹਾਲਤ ਵਿਚ ਵੈਰਾਗ ਨਹੀਂ ਹੋ ਸਕਦਾ, ਜਦ ਤਕ (ਚਿਤ ਵਿਚ) ਰਾਈ ਜਿੰਨੀ ਵੀ (ਦੁਚਿਤੀ ਦੀ ਭਾਵਨਾ ਰਹਿੰਦੀ ਹੋਵੇ)। (ਹੇ ਪ੍ਰਭੂ!) ਸਾਰਾ ਜਗਤ ਤੇਰਾ ਹੈ, ਤੂੰ ਇਕੋ ਹੀ ਦਾਤਾ ਹੈ, ਹੋਰ ਕੋਈ ਦੂਜਾ ਨਹੀਂ ਹੈ। ਮਨਮੁਖ (ਵਿਅਕਤੀ) ਸਦਾ ਦੁਖ ਵਿਚ ਰਹਿੰਦੇ ਹਨ, ਗੁਰਮੁਖ (ਸਾਧਕਾਂ ਨੂੰ ਪ੍ਰਭੂ) ਵਡਿਆਈ ਦਿੰਦਾ ਹੈ। ਪ੍ਰਭੂ ਅਪਰ ਅਪਾਰ, ਅਗਮ ਅਤੇ ਅਗੋਚਰ ਹੈ, ਕਹਿਣ ਨਾਲ (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ।੪।

(ਹੇ ਪ੍ਰਭੂ!) ਸੁੰਨ ਸਮਾਧੀ ਵਾਲਾ, ਸ੍ਰੇਸ਼ਠ ਧਨ ਵਾਲਾ ਅਤੇ ਤਿੰਨ ਲੋਕਾਂ ਦਾ ਸੁਆਮੀ— (ਇਹ ਤੇਰੇ) ਨਾਮ ਹਨ। ਮਸਤਕ ਦੇ ਲਿਖੇ ਅਨੁਸਾਰ ਜੀਵ ਜਗਤ ਵਿਚ ਜੂਨ ਧਾਰਣ ਕਰਦੇ ਹਨ ਅਤੇ ਲਿਖੇ ਲੇਖ ਅਨੁਸਾਰ ਸਿਰਾਂ ਉਪਰ ਸਹਾਰਦੇ ਹਨ। (ਪ੍ਰਭੂ) ਆਪ ਹੀ ਜੀਵਾਂ ਤੋਂ ਚੰਗੇ ਮਾੜੇ ਕਰਮ ਕਰਾਉਂਦਾ ਹੈ ਅਤੇ ਆਪ ਹੀ ਭਗਤੀ ਦ੍ਰਿੜ੍ਹ ਕਰਦਾ ਹੈ। (ਪ੍ਰਭੂ ਦਾ) ਭੈ ਮੰਨਣ ਨਾਲ ਮਨ ਅਤੇ ਮੂੰਹ ਦੀ ਜੂਠ ਉਤਰ ਜਾਂਦੀ ਹੈ ਅਤੇ ਆਪ ਹੀ ਅਗਮੀ ਗਿਆਨ (ਸਮਝਾ ਦਿੰਦਾ ਹੈ)।੫। ਜਿਨ੍ਹਾਂ ਨੇ (ਪ੍ਰਭੂ ਦੇ ਨਾਮ ਰਸ ਨੂੰ) ਚਖਿਆ ਹੈ, ਉਹੀ ਸੁਆਦ ਜਾਣਦੇ ਹਨ, ਜਿਵੇਂ ਗੁੰਗੇ ਦੁਆਰਾ ਮਿਠਿਆਈ (ਦਾ ਸੁਆਦ ਦਸਣਾ ਹੁੰਦਾ ਹੈ)। ਹੇ ਭਾਈ! ਅਕਥ (ਪ੍ਰਭੂ) ਦਾ ਕੀ ਕਥਨ ਕੀਤਾ ਜਾਏ, ਉਸ ਦੀ ਰਜ਼ਾ ਵਿਚ ਹੀ ਸਦਾ ਚਲਣਾ ਚਾਹੀਦਾ ਹੈ। ਜੇ ਦਾਤਾ (ਪ੍ਰਭੂ) ਗੁਰੂ ਨੂੰ ਮਿਲਾ ਦੇਵੇ, ਤਾਂ ਮਤਿ ਪ੍ਰਾਪਤ ਹੁੰਦੀ ਹੈ, ਨਿਗੁਰੇ ਨੂੰ ਕੋਈ ਮਤਿ (ਸਮਝ ਨਹੀ ਆਉਂਦੀ)। ਹੇ ਭਾਈ! ਜਿਸ ਤਰ੍ਹਾਂ ਉਹ ਪ੍ਰਭੂ ਚਲਾਉਂਦਾ ਹੈ, ਉਸੇ ਤਰ੍ਹਾਂ ਚਲਿਆ ਜਾਂਦਾ ਹੈ, ਹੋਰ ਕੋਈ (ਮਨੁੱਖ) ਕੀ ਚਾਲਾਕੀ ਕਰ ਸਕਦਾ ਹੈ।੬।

ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ॥
ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ॥
ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ॥੭॥
ਗਗਨੰਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨੰ ॥
ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨੰ ॥
ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥੮॥੧॥

ਸੋਰਠਿ ਮਹਲਾ ੧ ਤਿਤੁਕੀ ॥
ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥
ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥
ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥੧॥
ਸੁਣਿ ਪੰਡਿਤ ਕਰਮਾ ਕਾਰੀ ॥
ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥
ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥
ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥
ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥੨॥

ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥
ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥੩॥
ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥
ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥
ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥੪॥
ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥
ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥
ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥੫॥

ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥
ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥
ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥੬॥
ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥

(ਪ੍ਰਭੂ ਨੇ) ਕਈਆਂ ਨੂੰ ਭਰਮਾਂ ਵਿਚ ਭੁਲਾਇਆ ਹੋਇਆ ਹੈ ਅਤੇ ਕਈ ਭਗਤੀ ਵਿਚ ਰੰਗੇ ਹੋਏ ਹਨ, ਹੇ ਪ੍ਰਭੂ! ਤੇਰਾ ਖੇਲ ਅਸੀਮ ਅਥਵਾ ਨਿਆਰਾ ਹੈ। ਜਿਸ ਪਾਸੇ ਵਲ ਤੂੰ (ਪ੍ਰਾਣੀਆਂ ਨੂੰ) ਲਗਾਇਆ ਹੋਇਆ ਹੈ, (ਉਨ੍ਹਾਂ ਨੇ) ਉਹੀ ਫਲ ਪ੍ਰਾਪਤ ਕੀਤਾ ਹੈ, ਤੂੰ ਹੁਕਮ ਚਲਾਉਣ ਵਾਲਾ ਹੈਂ। (ਮੈਂ ਤੇਰੀ) ਸੇਵਾ ਕਰਾਂ, ਜੇ (ਮੇਰੇ ਪਾਸ) ਕੁਝ ਆਪਣਾ ਹੋਵੇ, (ਅਸਲ ਵਿਚ) ਜਿੰਦ ਅਤੇ ਸ਼ਰੀਰ (ਸਭ ਕੁਝ) ਤੇਰਾ ਹੀ ਹੈ। (ਹੇ ਪ੍ਰਭੂ!) ਸਤਿਗੁਰੂ ਦੇ ਮਿਲਿਆਂ (ਤੁਸੀਂ) ਕ੍ਰਿਪਾ ਕੀਤੀ ਹੈ ਅਤੇ ਨਾਮ ਰੂਪ ਅੰਮ੍ਰਿਤ ਦਾ ਆਧਾਰ ਬਖ਼ਸ਼ਿਆ ਹੈ।੭। (ਪ੍ਰਭੂ) ਦਸਮ ਦੁਆਰ ਵਿਚ ਵਸਿਆ ਹੋਇਆ ਹੈ (ਅਤੇ ਉਸ ਦੇ) ਗੁਣਾਂ ਦਾ ਪ੍ਰਗਟਾਵਾ ਹੋ ਗਿਆ ਹੈ। (ਹੁਣ ਵੈਰਾਗੀ ਪ੍ਰਭੂ ਦੇ) ਗਿਆਨ ਅਤੇ ਧਿਆਨ ਵਿਚ (ਜੁੜਿਆ ਰਹਿੰਦਾ ਹੈ)। (ਉਸ ਦੇ) ਮਨ ਨੂੰ ਨਾਮ ਚੰਗਾ ਲਗਦਾ ਹੈ, (ਉਹ ਆਪ) ਜਪਦਾ ਹੈ (ਅਤੇ ਹੋਰਾਂ ਤੋਂ) ਜਪਾਉਂਦਾ ਹੈ। ਨਿਰੋਲ ਤੱਤ੍ਵ ਦਾ ਬਖਾਨ ਕਰਦਾ ਹੈ। ਸ਼ਬਦ ਗੁਰੂ ਹੈ, ਪੀਰ ਹੈ, ਗਹਿਰ ਗੰਭੀਰ ਹੈ; ਸ਼ਬਦ ਤੋਂ ਬਿਨਾ ਜਗਤ ਪਾਗਲ (ਹੋਇਆ ਫਿਰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ) ਪੂਰਾ ਵੈਰਾਗੀ ਹੈ ਅਤੇ ਸਹਿਜ ਸੁਭਾ ਵੱਡੇ ਭਾਗਾਂ ਵਾਲਾ ਹੈ, ਜਿਸ ਦਾ ਮਨ ਸੱਚ ਨੂੰ ਮੰਨਦਾ ਹੈ।੮।੧।

**ਸੋਰਠਿ ਮਹਲਾ ੧ ਤਿਤੁਕੀ**

ਹੇ ਭਾਈ! ਆਸਾ ਅਤੇ ਮਨਸਾ ਬੰਨ੍ਹਣ ਵਾਲੀਆਂ ਹਨ ਅਤੇ ਕਰਮ ਧਰਮ ਵੀ (ਜੀਵ ਨੂੰ) ਬੰਧ ਵਿਚ ਪਾਉਂਦੇ ਹਨ। ਹੇ ਭਾਈ! ਪਾਪਾਂ ਪੁੰਨਾਂ ਕਰਕੇ ਹੀ ਜਗਤ ਜੰਮਦਾ ਹੈ ਅਤੇ ਨਾਮ ਨੂੰ ਵਿਸਾਰਨ ਨਾਲ ਨਸ਼ਟ ਹੁੰਦਾ ਹੈ। ਇਹ ਮਾਇਆ ਜਗਤ ਨੂੰ ਮੋਹਣ ਵਾਲੀ ਹੈ ਅਤੇ (ਇਸ ਦੇ ਪ੍ਰਭਾਵ ਅਧੀਨ ਕੀਤੇ) ਸਾਰੇ ਕਰਮ ਵਿਕਾਰ ਪੈਦਾ ਕਰਨ ਵਾਲੇ ਹਨ।੧। ਹੇ ਕਰਮ-ਕਾਂਡੀ ਪੰਡਿਤ! ਸੁਣ, ਜਿਸ ਕਰਮ ਨਾਲ (ਆਤਮਿਕ) ਸੁਖ ਪੈਦਾ ਹੁੰਦਾ ਹੈ, ਹੇ ਭਾਈ! ਉਹ (ਕਰਮ) ਆਤਮ-ਤੱਤ੍ਵ ਨੂੰ ਵਿਚਾਰਨ ਵਾਲਾ ਹੈ। ਰਹਾਉ। ਹੇ ਭਾਈ! (ਜੋ) ਸ਼ਾਸਤ੍ਰ ਅਤੇ ਵੇਦ ਕਹਿੰਦਾ ਹੈ, (ਉਸ ਦਾ ਉਪਦੇਸ਼ ਤੂੰ) ਖੜੇ ਹੋ ਕੇ ਦਿੰਦਾ ਹੈ—ਹੇ ਸੰਸਾਰੀਓ! (ਤੁਸੀਂ ਇਹ ਇਹ) ਕਰਮ ਕਰੋ। ਹੇ ਭਾਈ! ਪਾਖੰਡ ਕਰਨ ਨਾਲ ਮਨ ਦੀ ਮੈਲ ਦੂਰ ਨਹੀਂ ਹੁੰਦੀ, ਸਗੋਂ ਅੰਦਰ ਵਿਕਾਰਾਂ ਦੀ ਹੋਰ ਮੈਲ (ਭਰ ਜਾਂਦੀ ਹੈ)। ਹੇ ਭਾਈ! ਇਹ ਸਥਿਤੀ ਉਸ ਮਕੜੀ ਵਰਗੀ ਹੈ ਜੋ ਸਿਰ ਦੇ ਭਾਰ ਲਟਕ ਕੇ ਡੁਬ ਮਰਦੀ ਹੈ।੨।

ਹੇ ਭਾਈ! ਮਾੜੀ ਮਤਿ ਕਰਕੇ ਬਹੁਤ (ਲੋਕਾਈ) ਖੁਆਰ ਹੋ ਰਹੀ ਹੈ; ਦ੍ਵੈਤ-ਭਾਵ ਕਾਰਣ ਕੁਰਾਹੇ ਪੈ ਗਈ ਹੈ। ਹੇ ਭਾਈ! ਸਤਿਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾਮ ਤੋਂ ਬਿਨਾ ਭਰਮ ਨਹੀਂ ਜਾਂਦਾ। ਹੇ ਭਾਈ! (ਜੇ) ਸਤਿਗੁਰੂ ਦੀ ਸੇਵਾ ਕੀਤੀ ਜਾਏ, ਤਾਂ ਹੀ ਸੁਖ ਪਾਈਦਾ ਹੈ ਅਤੇ ਜੰਮਣ ਮਰਨ (ਦਾ ਗੇੜ) ਰੁਕ ਜਾਂਦਾ ਹੈ।੩। ਹੇ ਭਾਈ! ਸੱਚਾ ਸਹਿਜ ਗੁਰੂ ਤੋਂ ਪੈਦਾ ਹੁੰਦਾ ਹੈ, ਮਨ ਨਿਰਮਲ ਹੋ ਕੇ ਸੱਚ ਵਿਚ ਸਮਾ ਜਾਂਦਾ ਹੈ। ਜੋ (ਸਾਧਕ) ਗੁਰੂ ਨੂੰ ਸੇਵਦਾ ਹੈ, ਉਹ (ਵਾਸਤਵਿਕ ਤੱਤ੍ਵ ਨੂੰ) ਸਮਝਦਾ ਹੈ, ਗੁਰੂ ਤੋਂ ਬਿਨਾ (ਅਧਿਆਤਮਿਕਤਾ ਦਾ) ਮਾਰਗ ਪ੍ਰਾਪਤ ਨਹੀਂ ਹੁੰਦਾ। ਹੇ ਭਾਈ! ਜਿਸ (ਵਿਅਕਤੀ) ਦੇ ਅੰਦਰ ਲੋਭ ਹੈ, ਉਹ ਕੀ ਕਰਮ ਕਮਾਉਂਦਾ ਹੈ? (ਅਸਲੋਂ) ਉਹ ਕੂੜ ਬੋਲ ਕੇ ਵਿਸ਼ ਖਾਂਦਾ ਹੈ।੪। ਹੇ ਪੰਡਿਤ ਭਾਈ! (ਜੇ) ਦਹੀ ਨੂੰ ਰਿੜਕੀਏ, (ਤਾਂ) ਵਿਚੋਂ ਮੱਖਣ (*ਤਥੁ*) ਨਿਕਲਦਾ ਹੈ। ਹੇ ਭਾਈ! (ਜੇ) ਜਲ ਨੂੰ ਰਿੜਕੀਏ (ਤਾਂ) ਜਲ ਹੀ ਵੇਖੀਦਾ ਹੈ। ਇਹ ਜਗਤ ਇਹੋ ਜਿਹੀ ਵਸਤੂ ਹੈ। ਹੇ ਭਾਈ! ਗੁਰੂ ਤੋਂ ਬਿਨਾ ਭਰਮਾਂ ਵਿਚ ਖੁਆਰ ਹੋਈਦਾ ਹੈ, (ਭਾਵੇਂ) ਅਲੱਖ (ਪ੍ਰਭੂ) ਹਰ ਇਕ ਸ਼ਰੀਰ ਵਿਚ ਵਿਆਪਤ ਹੈ।੫।

ਹੇ ਭਾਈ! ਇਹ ਜਗਤ ਸੂਤਰ ਦੇ ਧਾਗੇ ਵਰਗਾ (ਕੱਚਾ) ਹੈ, ਇਸ ਨੂੰ ਮਾਇਆ ਨੇ ਦਸਾਂ ਦਿਸ਼ਾਵਾਂ ਵਲੋਂ ਬੰਨ੍ਹਿਆ ਹੋਇਆ ਹੈ। ਹੇ ਭਾਈ! ਗੁਰੂ ਤੋਂ ਬਿਨਾ (ਮਾਇਆਵੀ ਮੋਹ ਦੀ) ਗੰਢ ਨਹੀਂ ਖੁਲ੍ਹਦੀ, (ਭਾਵੇਂ ਮਨੁੱਖ) ਕਰਮ ਕਰ ਕਰ ਕੇ ਥਕ ਗਏ ਹਨ। ਹੇ ਭਾਈ! ਇਹ ਜਗਤ ਭਰਮ ਵਿਚ ਭੁਲਾਇਆ ਹੋਇਆ ਹੈ, (ਇਸ ਸੰਬੰਧੀ) ਕੁਝ ਨਹੀਂ ਕਿਹਾ ਜਾ ਸਕਦਾ।੬। ਹੇ ਭਾਈ! ਗੁਰੂ ਦੇ ਮਿਲਣ ਨਾਲ (ਈਸ਼ਵਰੀ) ਭੈ ਮਨ ਵਿਚ ਵਸ ਜਾਂਦਾ ਹੈ। (ਇਸ ਭੈ ਨਾਲ) ਆਪਾ-ਭਾਵ ਦਾ ਮਰਨਾ

ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥
ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥੭॥
ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥
ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥੮॥੨॥

ਸੋਰਠਿ ਮਹਲਾ ੧ ॥
ਜਿਨੀ ਸਤਿਗੁਰੁ ਸੇਵਿਆ ਪਿਆਰੇ ਤਿਨ੍ ਕੇ ਸਾਥ ਤਰੇ ॥
ਤਿਨ੍ਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥
ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥੧॥
ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥
ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥੧॥ ਰਹਾਉ ॥
ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥
ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ॥
ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ ॥੨॥

ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥
ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥
ਗੁਰ ਬਿਨੁ ਹੁਕਮੁ ਨ ਬੁਝੀਐ ਪਿਆਰੇ ਸਾਚੇ ਸਾਚਾ ਤਾਣੁ ॥੩॥
ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥
ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥
ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥੪॥
ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥
ਹੁਕਮੇ ਬੰਨ੍ਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥
ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥੫॥

ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥
ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥
ਹੁਕਮੁ ਸਿਵਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥੬॥
ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥

ਹੀ ਸੱਚਾ ਲੇਖ (ਪ੍ਰਾਪਤ ਹੁੰਦਾ ਹੈ)। ਹੇ ਭਾਈ! ਇਸ਼ਨਾਨ, ਦਾਨ ਅਤੇ ਹੋਰ ਪੁੰਨ ਕਰਮ (ਕਰਨ ਨਾਲੋਂ ਈਸ਼ਵਰੀ) ਦਰਗਾਹ ਵਿਚ ਨਾਮ ਦਾ ਵਿਸ਼ੇਸ਼ (ਮਹੱਤਵ) ਹੈ। ਹੇ ਭਾਈ! (ਮਨ ਰੂਪ ਹਾਥੀ ਨੂੰ ਚਲਾਉਣ ਵਾਲਾ) ਗੁਰੂ ਮਾਨੋ ਕੁੰਡਾ ਹੈ, ਜਿਸ ਨੇ ਨਾਮ ਨੂੰ ਦ੍ਰਿੜ੍ਹਾਇਆ ਹੈ। ਮਨ (ਵਿਚ ਨਾਮ ਦੇ ਵਸ ਜਾਣ ਨਾਲ) ਭੇਖ ਖ਼ਤਮ ਹੋ ਜਾਂਦਾ ਹੈ।੭। ਹੇ ਭਾਈ! ਇਹ ਸ਼ਰੀਰ ਮਾਨੋ ਸਰਾਫ਼ ਦੀ ਦੁਕਾਨ ਹੈ, ਇਸ ਵਿਚ ਅਪਾਰ (ਪ੍ਰਭੂ ਦੇ) ਨਾਮ ਦਾ ਸੌਦਾ ਹੈ। ਹੇ ਭਾਈ! (ਨਾਮ ਰੂਪ) ਸੌਦੇ ਨੂੰ ਉਹ ਵਪਾਰੀ ਚੰਗੀ ਤਰ੍ਹਾਂ ਕਰਦਾ ਹੈ, ਜੋ ਗੁਰੂ ਦੇ ਸ਼ਬਦ ਦਾ ਵਿਚਾਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਭਾਈ! (ਉਹ) ਵਪਰੀ ਧੰਨ ਹੈ (ਜੋ ਗੁਰੂ ਨਾਲ) ਮੇਲ ਕਰਕੇ ਵਪਾਰ ਕਰਦਾ ਹੈ।੮।੨।

**ਸੋਰਠਿ ਮਹਲਾ ੧**

ਹੇ ਪਿਆਰੇ! ਜਿਨ੍ਹਾਂ (ਸਾਧਕਾਂ) ਨੇ ਸਤਿਗੁਰੂ ਦੀ ਸੇਵਾ ਕੀਤੀ ਹੈ, ਉਨ੍ਹਾਂ ਦੇ ਸਾਥੀ (ਹਮ-ਸਫ਼ਰ) ਵੀ (ਨਾਲ ਹੀ) ਤਰ ਗਏ। ਹੇ ਪਿਆਰੇ! ਉਨ੍ਹਾਂ ਦੀ (ਜੀਵਨ-ਯਾਤ੍ਰਾ ਵਿਚ) ਕੋਈ ਰੁਕਾਵਟ ਨਹੀਂ ਪਾਈ ਜਾ ਸਕਦੀ, ਪ੍ਰਭੂ (ਉਨ੍ਹਾਂ ਦੀ) ਜੀਭ ਨੂੰ (ਨਾਮ ਰੂਪ) ਅੰਮ੍ਰਿਤ ਨਾਲ (ਰਸੀਲਾ ਬਣਾ ਦਿੰਦਾ ਹੈ)। ਹੇ ਪਿਆਰੇ! (ਜੋ ਵਿਅਕਤੀ ਪ੍ਰਭੂ ਦੇ) ਭੈ ਤੋਂ ਬਿਨਾ (ਪਾਪਾਂ ਦੇ ਭਾਰ ਨਾਲ) ਭਾਰੇ ਹੋ ਗਏ, (ਉਹ) ਡੁਬ ਗਏ। (ਪਰ ਜਿਨ੍ਹਾਂ ਉਪਰ ਪ੍ਰਭੂ ਨੇ ਮਿਹਰ ਦੀ) ਨਜ਼ਰ ਕੀਤੀ, (ਉਨ੍ਹਾਂ ਨੂੰ ਭਵ-ਸਾਗਰ ਵਿਚੋਂ) ਪਾਰ ਲੰਘਾ ਦਿੱਤਾ।੧। ਹੇ ਪਿਆਰੇ! ਫਿਰ ਵੀ ਤੇਰੇ ਗੁਣ ਗਾਣੇ ਚਾਹੀਦੇ ਹਨ ਅਤੇ ਤੇਰੀ ਹੀ ਉਸਤਤ ਕਰਨੀ ਚਾਹੀਦੀ ਹੈ। ਹੇ ਪਿਆਰੇ! ਜਹਾਜ਼ ਤੋਂ ਬਿਨਾ ਭਵ-ਸਾਗਰ ਵਿਚ ਡੁਬ ਜਾਈਦਾ ਹੈ, (ਪਰਲੇ) ਕੰਢੇ ਉਤੇ ਕਿਵੇਂ ਪਹੁੰਚ ਸਕਦੀ ਹੈ।੧।ਰਹਾਉ। ਹੇ ਪਿਆਰੇ! ਸਲਾਹੁਣਯੋਗ ਨੂੰ ਹੀ ਸਲਾਹੁਣਾ ਚਾਹੀਦਾ ਹੈ (ਕਿਉਂਕਿ) ਹੋਰ ਕੋਈ ਦੂਜਾ (ਸਲਾਹੁਣਯੋਗ) ਨਹੀਂ ਹੈ। ਹੇ ਪਿਆਰੇ! (ਜੋ) ਮੇਰੇ ਪ੍ਰਭੂ ਨੂੰ ਸਲਾਹੁੰਦੇ ਹਨ, ਉਹ ਚੰਗੇ ਹਨ, ਸ਼ਬਦ ਵਿਚ ਰਤੇ ਜਾਣ ਨਾਲ ਹੀ (ਪ੍ਰੇਮ ਦਾ) ਰੰਗ ਚੜ੍ਹਦਾ ਹੈ। ਹੇ ਪਿਆਰੇ, ਜੇ ਉਸ (ਸਾਧਕ) ਦੀ ਸੰਗਤ ਮਿਲ ਜਾਏ (ਤਾਂ ਨਾਮ ਰੂਪ) ਰਸ ਨੂੰ ਰਿੜਕ ਕੇ (ਪ੍ਰਭੂ ਰੂਪ) ਤੱਤ੍ਵ (ਪ੍ਰਾਪਤ) ਕਰ ਲਈਦਾ ਹੈ।੨।

ਹੇ ਪਿਆਰੇ! ਸੱਚ ਦਾ ਪਰਵਾਨਾ ਪ੍ਰਤਿਸ਼ਠਾ ਵਾਲਾ ਹੁੰਦਾ ਹੈ, ਨਾਮ ਹੀ (ਪ੍ਰਵਾਨਗੀ ਦਾ) ਸੱਚਾ ਚਿੰਨ੍ਹ ਹੈ। ਹੇ ਪਿਆਰੇ! (ਜੋ ਵਿਅਕਤੀ ਇਸ ਸੰਸਾਰ ਵਿਚ) ਆਇਆ ਹੈ, (ਉਸ ਨੇ ਨਾਮ ਰੂਪ ਪਰਵਾਨਾ) ਲਿਖ ਕੇ ਨਾਲ ਲੈ ਜਾਣਾ ਹੈ, (ਇਸ ਲਈ) ਪ੍ਰਭੂ ਦੇ ਹੁਕਮ ਨੂੰ ਪਛਾਣ। ਹੇ ਪਿਆਰੇ! ਗੁਰੂ ਤੋਂ ਬਿਨਾ ਹੁਕਮ ਬੁਝਿਆ ਨਹੀਂ ਜਾਂਦਾ, ਸੱਚੇ (ਪ੍ਰਭੂ) ਦਾ ਬਲ ਸੱਚਾ ਹੈ।੩। ਹੇ ਪਿਆਰੇ! ਹੁਕਮ ਅਨੁਸਾਰ (ਮਨੁੱਖ ਮਾਤਾ ਦੇ ਪੇਟ ਵਿਚ) ਸਥਿਤ ਹੁੰਦਾ ਹੈ ਅਤੇ ਹੁਕਮ ਨਾਲ (ਮਾਤਾ ਦੇ) ਗਰਭ ਵਿਚ (ਵਿਕਸਿਤ ਹੁੰਦਾ ਹੈ)। ਹੇ ਪਿਆਰੇ! ਹੁਕਮ ਅੰਦਰ ਹੀ ਉਲਟਾ ਸਿਰ ਦੇ ਭਾਰ ਜੰਮਦਾ ਹੈ। ਹੇ ਪਿਆਰੇ! (ਕੇਵਲ) ਗੁਰਮੁਖ (ਸਾਧਕ) ਨੂੰ ਹੀ ਦਰਗਾਹ ਵਿਚ ਜਾਣਿਆ ਜਾਂਦਾ ਹੈ, (ਕਿਉਂਕਿ ਉਹ ਆਪਣਾ) ਕਾਰਜ ਸਵਾਰ ਕੇ ਜਾਂਦਾ ਹੈ।੪। ਹੇ ਪਿਆਰੇ! (ਜੀਵ ਪ੍ਰਭੂ ਦੇ) ਹੁਕਮ ਅੰਦਰ (ਇਸ ਸੰਸਾਰ ਵਿਚ) ਆਇਆ ਹੈ ਅਤੇ ਹੁਕਮ (ਅਨੁਸਾਰ ਹੀ ਪਰਲੋਕ ਨੂੰ) ਚਲਾ ਜਾਂਦਾ ਹੈ। ਹੇ ਪਿਆਰੇ! ਹੁਕਮ ਨਾਲ (ਜੀਵ ਨੂੰ) ਬੰਨ੍ਹ ਕੇ ਚਲਾਇਆ ਜਾਂਦਾ ਹੈ ਅਤੇ ਮਨਮੁਖ (ਵਿਅਕਤੀ) ਸਜ਼ਾ ਪਾਉਂਦਾ ਹੈ। ਹੇ ਪਿਆਰੇ! ਹੁਕਮ ਨਾਲ ਹੀ ਸ਼ਬਦ ਨੂੰ ਪਛਾਣਿਆ ਜਾਂਦਾ ਹੈ ਅਤੇ ਦਰਗਾਹ ਵਿਚ ਜਾ ਕੇ ਸਿਰੋਪਾ ਹਾਸਲ ਕਰੀਦਾ ਹੈ।੫।

ਹੇ ਪਿਆਰੇ! ਹੁਕਮ ਅਨੁਸਾਰ (ਜੀਵ) ਗਿਣਤੀਆਂ ਗਿਣਨ ਲਗਦਾ ਹੈ ਅਤੇ ਹੁਕਮ ਨਾਲ ਹੀ ਹਉਮੈ ਅਤੇ ਦ੍ਵੈਤ-ਭਾਵ (ਪੈਦਾ ਹੁੰਦੇ ਹਨ)। ਹੇ ਪਿਆਰੇ! ਹੁਕਮ ਨਾਲ (ਜੀਵ ਜੂਨਾਂ ਵਿਚ) ਫਿਰਦਾ ਰਹਿੰਦਾ ਹੈ; ਔਗੁਣਾਂ ਨਾਲ ਠਗੀ ਹੋਈ (ਲੋਕਾਈ) ਰੋਂਦੀ ਰਹਿੰਦੀ ਹੈ। ਹੇ ਪਿਆਰੇ! ਜੇ ਪ੍ਰਭੂ ਦੇ ਹੁਕਮ ਦੀ ਸਮਝ ਆ ਜਾਏ, ਤਾਂ ਸੱਚ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਵਡਿਆਈ ਮਿਲਦੀ ਹੈ।੬। ਹੇ ਪਿਆਰੇ! ਸੱਚਾ ਨਾਮ ਆਖਣ ਵਿਚ ਔਖਾ ਕਿਹਾ ਜਾਂਦਾ ਹੈ, ਫਿਰ (ਇਹ) ਕਿਵੇਂ ਸੁਣਿਆ ਜਾਏ? ਹੇ

ਜਿਨੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ ॥
ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥੭॥
ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥
ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥
ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥੮॥੩॥

ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥
ਤੂ ਗੁਣਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥
ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ ॥੧॥
ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥
ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ ॥ ਰਹਾਉ ॥
ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ॥
ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ ॥੨॥
ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ ॥
ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ ॥੩॥
ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ ॥
ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ ॥੪॥
ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥
ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥੫॥

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥
ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥
ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ ॥੭॥
ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥
ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥੮॥
ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥
ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ ॥੯॥
ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥੪॥

ਸੋਰਠਿ ਮਹਲਾ ੩ ਘਰੁ ੧ ਤਿਤੁਕੀ ੴ ਸਤਿਗੁਰ ਪ੍ਰਸਾਦਿ ॥
ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥

ਪਿਆਰੇ! ਜਿਨ੍ਹਾਂ ਨੇ ਉਸ (ਪ੍ਰਭੂ) ਨੂੰ ਸਲਾਹਿਆ ਹੈ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਹੇ ਪਿਆਰੇ! ਨਾਮ ਮਿਲੇ (ਤਾਂ ਮੈਂ) ਸੰਤੁਸ਼ਟ ਹੋ ਜਾਵਾਂ, (ਪਰ) ਪ੍ਰਭੂ (*ਨਦਰੀ*) ਹੀ ਮੇਲ ਮਿਲਾਉਂਦਾ ਹੈ।੭। ਹੇ ਪਿਆਰੇ! ਜੇ ਸ਼ਰੀਰ ਕਾਗ਼ਜ਼ ਹੋ ਜਾਏ ਅਤੇ ਮਨ ਨੂੰ ਦਵਾਤ ਬਣਾ ਲਈਏ, ਜੀਭ ਸੱਚ ਨੂੰ ਲਿਖਣ ਵਾਲੀ ਕਲਮ ਹੋ ਜਾਏ, (ਤਾਂ) ਹਰਿ ਦੇ ਗੁਣਾਂ ਨੂੰ ਵਿਚਾਰ ਪੂਰਵਕ ਲਿਖੋ। ਨਾਨਕ (ਦਾ ਕਥਨ ਹੈ ਕਿ) ਹੇ ਪਿਆਰੇ! (ਉਹ) ਲਿਖਾਰੀ ਧੰਨ ਹੈ (ਜੋ) ਸੱਚੇ ਨਾਮ ਨੂੰ ਹਿਰਦੇ ਵਿਚ ਟਿਕਾ ਕੇ ਲਿਖਦਾ ਹੈ।੮।੩।

**ਸੋਰਠਿ ਮਹਲਾ ੧ ਪਹਿਲਾ ਦੁਤੁਕੀ**

(ਹੇ ਪ੍ਰਭੂ!) ਤੂੰ ਗੁਣ ਪ੍ਰਦਾਨ ਕਰਨ ਵਾਲਾ ਨਿਰਮਲ (ਸਰੂਪ) ਹੈਂ, (ਪਰ) ਹੇ ਭਾਈ! (ਸਾਡਾ) ਮਨ ਨਿਰਮਲ ਨਹੀਂ ਹੁੰਦਾ। ਹੇ ਭਾਈ! ਅਸੀਂ ਗੁਣਹੀਨ ਪਾਪੀ ਹਾਂ, ਤੇਰੇ ਪਾਸੋਂ ਹੀ ਉਹ ਗੁਣ (ਮਿਲ ਸਕਦਾ ਹੈ)।੧। ਹੇ ਮੇਰੇ ਪ੍ਰੀਤਮ! ਤੂੰ (ਸ੍ਰਿਸ਼ਟੀ ਦਾ) ਕਰਤਾ ਹੈਂ ਅਤੇ ਕਰ ਕੇ ਵੇਖ ਰਿਹਾ ਹੈਂ। ਹੇ ਭਾਈ! ਮੈਂ ਪਾਪੀ ਅਤੇ ਪਾਖੰਡੀ ਹਾਂ, (ਮੇਰੇ) ਮਨ ਤਨ ਵਿਚ ਵਿਸ਼ੇਸ਼ ਰੂਪ ਵਿਚ ਨਾਮ (ਵਸਾ ਦੇ)।ਰਹਾਉ। ਹੇ ਭਾਈ! ਮਾਇਆਵੀ ਵਿਸ਼ ਨਾਲ ਚਿਤ ਮੋਹਿਆ ਹੋਇਆ ਹੈ, ਚਾਲਾਕੀ ਨਾਲ ਪ੍ਰਤਿਸ਼ਠਾ ਨਸ਼ਟ ਹੋ ਜਾਂਦੀ ਹੈ। ਹੇ ਭਾਈ! ਜੇ ਗੁਰੂ ਦਾ ਦਿੱਤਾ ਗਿਆਨ (ਸਾਧਕ ਆਪਣੇ ਚਿਤ ਵਿਚ) ਸਮੋ ਲਏ, ਤਾਂ ਚਿਤ ਵਿਚ ਸਤਿ ਸਰੂਪ ਠਾਕੁਰ ਵਸ ਜਾਂਦਾ ਹੈ।੨। ਹੇ ਭਾਈ! (ਪ੍ਰਭੂ ਨੂੰ) ਸੁੰਦਰ ਸਰੂਪ ਵਾਲਾ ਕਿਹਾ ਜਾਂਦਾ ਹੈ, (ਉਸ) ਸੁੰਦਰ ਨੂੰ (ਮਾਨੋ ਪ੍ਰੇਮ ਦਾ) ਗੂੜ੍ਹਾ ਲਾਲ ਰੰਗ ਚੜ੍ਹਿਆ ਹੋਇਆ ਹੈ। ਹੇ ਭਾਈ! ਜੇ ਮਨ ਹਰਿ ਨਾਲ ਪ੍ਰੇਮ-ਭਾਵ ਉਤਪੰਨ ਕਰ ਲਵੇ, (ਤਾਂ ਉਹ) ਪ੍ਰਭੂ ਦੀ ਦਰਗਾਹ ਵਿਚ ਅਭੁਲ (ਜਾਣਿਆ ਜਾਵੇਗਾ)।੩। (ਹੇ ਪ੍ਰਭੂ!) ਤੂੰ ਪਾਤਾਲ ਵਿਚ, ਆਕਸ਼ ਵਿਚ (ਮੌਜੂਦ ਹੈਂ)। ਹਰ ਇਕ ਥਾਂ ਵਿਚ ਤੂੰ ਹੀ ਸਾਰਾ ਗੁਣ (ਰੂਪ) ਹੈਂ (ਅਤੇ ਤੂੰ ਹੀ) ਗਿਆਨ ਹੈਂ। ਹੇ ਭਾਈ! ਗੁਰੂ ਦੇ ਮਿਲਣ ਨਾਲ ਸੁਖ ਮਿਲਦਾ ਹੈ ਅਤੇ ਮਨੋਂ ਗੁਮਾਨ ਦੂਰ ਹੋ ਜਾਂਦਾ ਹੈ।੪। ਹੇ ਭਾਈ! ਜਲ ਨਾਲ ਮਲ ਕੇ ਸ਼ਰੀਰ ਨੂੰ ਧੋਈਦਾ ਹੈ, (ਪਰ) ਫਿਰ ਵੀ ਤਨ ਮੈਲਾ ਹੀ ਹੋਇਆ ਰਹਿੰਦਾ ਹੈ। (ਹਾਂ, ਜੇ) ਗਿਆਨ ਦੇ ਮਹਾ ਰਸ ਵਿਚ ਇਸ਼ਨਾਨ ਕਰੀਏ, (ਤਾਂ) ਮਨ ਤਨ ਨਿਰਮਲ ਹੋ ਜਾਂਦਾ ਹੈ।੫।

ਹੇ ਭਾਈ! (ਜੇ) ਦੇਵੀ ਦੇਵਤਾ ਨੂੰ ਪੂਜੀਏ, (ਤਾਂ ਉਨ੍ਹਾਂ ਪਾਸੋਂ) ਮੈਂ ਕੀ ਮੰਗਾਂ (ਅਤੇ ਉਹ) ਕੀ ਦੇ ਸਕਦੇ ਹਨ? ਹੇ ਭਾਈ! ਪੱਥਰ (ਦੀ ਮੂਰਤੀ) ਨੂੰ ਪਾਣੀ ਵਿਚ ਧੋਈਏ, ਤਾਂ ਉਹ ਪਾਣੀ ਵਿਚ ਡੁਬ ਜਾਂਦੀ ਹੈ (ਫਿਰ ਹੋਰਾਂ ਨੂੰ ਕਿਵੇਂ ਤਾਰੇਗੀ)।੬। ਹੇ ਭਾਈ! ਗੁਰੂ ਤੋਂ ਬਿਨਾ ਅਲੱਖ (ਪ੍ਰਭੂ) ਨੂੰ ਲਖਿਆ ਨਹੀਂ ਜਾ ਸਕਦਾ। ਜਗਤ (ਵਿਕਾਰਾਂ ਵਿਚ) ਡੁਬ ਕੇ ਪਤਿ ਖੋਹ ਲੈਂਦਾ ਹੈ। ਹੇ ਭਾਈ! ਮੇਰੇ ਪ੍ਰਭੂ ਦੇ ਹੱਥ ਵਿਚ ਵਡਿਆਈਆਂ ਹਨ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ।੭। ਹੇ ਭਾਈ! (ਕਰਖ਼ਤ ਬੋਲਾਂ ਵਾਲੀ) ਜੀਵ-ਇਸਤਰੀ ਮਿਠਾ ਬੋਲਣ ਵਾਲੀ ਹੋ ਜਾਂਦੀ ਹੈ, ਜੇ ਪਤੀ (ਪ੍ਰਭੂ) ਦੇ ਪ੍ਰੇਮ ਵਿਚ ਸੱਚ ਦਾ ਜਾਪ ਕਰੇ। ਹੇ ਭਾਈ! (ਉਹ ਫਿਰ) ਪ੍ਰੇਮ ਵਿਚ ਵਿੰਨ੍ਹੀ ਹੋਈ ਸਤਿਸਰੂਪ ਵਿਚ ਵਸਦੀ ਹੈ ਅਤੇ ਹਰਿ ਦੇ ਨਾਮ ਵਿਚ ਬਹੁਤ (ਮਗਨ ਰਹਿੰਦੀ ਹੈ)।੮। ਹੇ ਭਾਈ! ਹਰਿ ਨੂੰ ਸਭ ਕੋਈ ਆਪਣਾ ਹੀ ਆਖਦਾ ਹੈ, (ਪਰ ਜੋ) ਗੁਰੂ ਦੁਆਰਾ ਬੁਝਦਾ ਹੈ, (ਉਹ) ਸਮਝਦਾਰ ਹੈ। ਹੇ ਭਾਈ! ਜੋ (ਪ੍ਰਭੂ ਦੇ ਪ੍ਰੇਮ ਵਿਚ) ਵਿੰਨ੍ਹੇ ਗਏ ਹਨ, ਉਹ (ਭਵ-ਸਾਗਰੋਂ) ਤਰ ਗਏ ਹਨ (ਅਤੇ ਉਨ੍ਹਾਂ ਨੂੰ) ਸ਼ਬਦ ਦਾ ਸੱਚਾ ਨਿਸ਼ਾਨ (ਪ੍ਰਾਪਤ ਹੋ ਗਿਆ ਹੈ)।੯। ਹੇ ਭਾਈ! ਜੇ ਬਹੁਤ ਸਾਰਾ ਬਾਲਣ ਇਕੱਠਾ ਕਰ ਲਈਏ (ਅਤੇ ਉਸ ਵਿਚ) ਥੋੜੀ ਜਿੰਨੀ ਅੱਗ ਪਾ ਦੇਈਏ (ਤਾਂ ਸਭ ਸੜ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਛਿਣ ਭਰ ਲਈ ਵੀ ਹਰਿ-ਨਾਮ ਹਿਰਦੇ ਵਿਚ ਵਸ ਜਾਏ, (ਤਾਂ ਸਾਰੇ ਪਾਪ ਦੂਰ ਹੋ ਜਾਂਦੇ ਹਨ ਅਤੇ ਪ੍ਰਭੂ) ਸੁਤੇ-ਸਿਧ ਮਿਲ ਪੈਂਦਾ ਹੈ।੧੦।੪।

**ਸੋਰਠਿ ਮਹਲਾ ੩ ਘਰੁ ੧ ਤਿਤੁਕੀ**

ਹੇ ਹਰਿ ਜੀ! ਤੂੰ (ਆਪਣੇ) ਭਗਤਾਂ ਦੀ (ਪਤਿ) ਸਦਾ ਰਖਦਾ ਹੈਂ ਅਤੇ ਆਦਿ-ਕਾਲ ਤੋਂ

ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥
ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥
ਹਰਿ ਜੀ ਏਹ ਤੇਰੀ ਵਡਿਆਈ ॥
ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥
ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥
ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥੨॥
ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ* ਹਰਿ ਨਾਮਿ ਨ ਲਾਗਾ ਭਾਉ ॥
ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥
ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥
ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥
ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥

ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥
ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥
ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥
ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥
ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥
ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥੬॥
ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥
ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥੭॥
ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ ॥
ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥
ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥

ਸੋਰਠਿ ਮਹਲਾ ੩ ਦੁਤੁਕੀ ॥
ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥
ਹਰਿ ਜੀਉ ਆਪੇ ਬਖਸਿ ਮਿਲਾਇ ॥
ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥
ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥

ਰਖਦਾ ਆਇਆ ਹੈਂ। ਹੇ ਹਰਿ ਜੀ! ਤੁਸੀਂ ਪ੍ਰਹਿਲਾਦ ਭਗਤ ਨੂੰ ਬਚਾ ਲਿਆ ਅਤੇ ਹਰਣਾਖਸ ਨੂੰ ਮਾਰ ਕੇ ਨਸ਼ਟ ਕਰ ਦਿੱਤਾ। ਹੇ ਹਰਿ ਜੀ! ਗੁਰਮੁਖ ਸਾਧਕਾਂ ਨੂੰ ਸਦਾ (ਤੇਰੇ ਵਿਚ) ਵਿਸ਼ਵਾਸ ਹੈ, ਮਨਮੁਖ ਭਰਮ ਵਿਚ ਭੁਲੇ ਰਹਿੰਦੇ ਹਨ।੧। ਹੇ ਹਰਿ ਜੀ! ਇਹ ਤੁਹਾਡੀ ਵਡਿਆਈ ਹੈ। ਹੇ ਸੁਆਮੀ! ਤੂੰ ਭਗਤਾਂ ਦੀ ਪੈਜ ਰਖ (ਕਿਉਂਕਿ) ਭਗਤ ਤੇਰੀ ਸ਼ਰਣ (ਵਿਚ ਪਏ ਹਨ)।ਰਹਾਉ। ਭਗਤਾਂ ਨੂੰ ਜਮ ਤਾੜ ਨਹੀਂ ਸਕਦਾ, ਮੌਤ ਨੇੜੇ ਨਹੀਂ ਜਾਂਦੀ। (ਉਨ੍ਹਾਂ ਦੇ) ਮਨ ਵਿਚ ਕੇਵਲ ਰਾਮ-ਨਾਮ ਵਸਿਆ ਹੁੰਦਾ ਹੈ ਅਤੇ ਨਾਮ ਦੁਆਰਾ ਹੀ (ਉਨ੍ਹਾਂ ਨੇ) ਮੁਕਤੀ ਪ੍ਰਾਪਤ ਕੀਤੀ ਹੁੰਦੀ ਹੈ। ਰਿਧੀਆਂ ਸਿਧੀਆਂ (ਨਾਂ ਦੀਆਂ) ਸਾਰੀਆਂ (ਸ਼ਕਤੀਆਂ) ਭਗਤਾਂ ਦੇ ਚਰਣੀ ਪਈਆਂ ਰਹਿੰਦੀਆਂ ਹਨ, (ਤੇ ਉਹ) ਗੁਰੂ ਦੇ ਸਹਿਜ ਪ੍ਰੇਮ ਵਿਚ (ਸਮਾਏ ਰਹਿੰਦੇ ਹਨ)।੨। ਮਨਮੁਖ (ਵਿਅਕਤੀਆਂ) ਨੂੰ ਵਿਸ਼ਵਾਸ ਨਹੀਂ ਆਉਂਦਾ, (ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ) ਲੋਭ ਦਾ ਸੁਆਰਥ ਹੁੰਦਾ ਹੈ। (ਉਨ੍ਹਾਂ ਨੇ) ਗੁਰੂ ਰਾਹੀਂ ਸ਼ਬਦ ਨਾਲ ਹਿਰਦੇ ਨੂੰ ਵਿੰਨ੍ਹਿਆ ਨਹੀਂ ਹੁੰਦਾ ਅਤੇ ਹਰਿ ਨਾਮ ਵਿਚ ਪ੍ਰੇਮ ਨਹੀਂ ਲਗਾ ਹੁੰਦਾ। ਮਨਮੁਖ ਦਾ ਬੋਲ ਫਿਕਾ ਹੁੰਦਾ ਹੈ, (ਇਸ ਲਈ ਇਕ ਦਿਨ) ਕੂੜ ਅਤੇ ਕਪਟ ਦਾ ਪਾਜ ਉਘੜ ਜਾਂਦਾ ਹੈ।੩। ਹੇ ਪ੍ਰਭੂ ਜੀ! (ਤੂੰ) ਭਗਤਾਂ ਵਿਚ ਆਪ ਵਰਤਦਾ ਹੈਂ, ਭਗਤਾਂ ਤੋਂ ਹੀ ਤੂੰ ਜਾਣਿਆ ਜਾਂਦਾ ਹੈ। ਮਾਇਆ ਦਾ ਮੋਹ ਅਤੇ ਸਾਰੀ ਲੋਕਾਈ ਤੇਰੀ ਹੈ, ਤੂੰ ਇਕੋ ਵਿਧਾਤਾ ਪੁਰਖ ਹੈਂ। ਹਉਮੈ ਨੂੰ ਮਾਰ ਕੇ ਉਨ੍ਹਾਂ ਦੀ ਮਾਨਸਿਕ ਇੱਛਾ ਮਨ ਵਿਚ ਹੀ ਸਮਾ ਗਈ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ (ਉਨ੍ਹਾਂ ਨੇ) ਤੈਨੂੰ ਪਛਾਣ ਲਿਆ ਹੈ।੪।

ਪ੍ਰਭੂ ਉਨ੍ਹਾਂ ਦੇ ਕੰਮ ਸੁਤੇ ਸਿਧ ਕਰ ਦਿੰਦਾ ਹੈ, ਜਿਨ੍ਹਾਂ ਨੂੰ ਹਰਿ ਦਾ ਨਾਮ ਪਿਆਰਾ ਲਗਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਉਨ੍ਹਾਂ ਦੇ) ਮਨ ਵਿਚ ਸਦਾ ਵਸਿਆ ਰਹਿੰਦਾ ਹੈ (ਅਤੇ ਉਨ੍ਹਾਂ ਦੇ) ਸਾਰੇ ਕੰਮ ਸਵਾਰਨ ਵਾਲਾ ਹੈ। ਜਿਨ੍ਹਾਂ ਦਾ ਪ੍ਰਭੂ ਰਖਵਾਲਾ ਹੁੰਦਾ ਹੈ, ਉਨ੍ਹਾਂ (ਭਗਤਾਂ) ਦੀ ਜੋ ਰੀਸ ਕਰਦਾ ਹੈ, ਉਹ ਖੁਆਰ ਹੁੰਦਾ ਹੈ।੫। ਸਤਿਗੁਰੂ ਦੀ ਸੇਵਾ ਤੋਂ ਬਿਨਾ ਕਿਸੇ ਨੇ ਵੀ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ, ਮਨਮੁਖ ਭੌਂਕਦੇ ਹੋਏ ਵਿਰਲਾਪ ਕਰਦੇ ਮਰ ਜਾਂਦੇ ਹਨ। (ਉਹ) ਆਉਂਦੇ ਜਾਂਦੇ ਰਹਿੰਦੇ ਹਨ, (ਕਿਤੇ) ਠਿਕਾਣਾ ਨਹੀਂ ਮਿਲਦਾ, (ਉਹ) ਦੁਖ ਵਿਚ (ਰਹਿੰਦੇ ਹਨ) ਅਤੇ ਦੁਖ ਵਿਚ ਹੀ ਸਮਾ ਜਾਂਦੇ ਹਨ। (ਜੋ) ਗੁਰਮੁਖ ਹੁੰਦਾ ਹੈ, ਉਹ ਅੰਮ੍ਰਿਤ ਪੀਂਦਾ ਹੈ, ਅਤੇ ਸਹਿਜੇ ਹੀ ਸੱਚ ਵਿਚ ਸਮਾ ਜਾਂਦਾ ਹੈ।੬। ਸਤਿਗੁਰੂ ਦੀ ਸੇਵਾ ਕੀਤੇ ਬਿਨਾ ਜਨਮ(-ਮਰਨ ਦਾ ਚੱਕਰ ਪਿਛਾ) ਨਹੀਂ ਛਡਦਾ, ਭਾਵੇਂ ਬਹੁਤ ਹੀ ਅਨੇਕ ਪ੍ਰਕਾਰ ਦੇ ਕੰਮ ਕਰਦੇ ਰਹੀਏ। (ਜੋ ਵਿਅਕਤੀ) ਵੇਦ ਪੜ੍ਹਦਾ ਹੈ ਅਤੇ (ਉਨ੍ਹਾਂ ਬਾਰੇ) ਵਾਦ-ਵਿਵਾਦ ਕਰਦਾ ਹੈ, (ਪਰ) ਹਰਿ ਤੋਂ ਬਿਨਾ (ਉਨ੍ਹਾਂ ਨੇ ਆਪਣੀ) ਪਤਿ ਗਵਾ ਲਈ ਹੈ। ਸਤਿਗੁਰੂ ਸੱਚਾ ਹੈ, ਜਿਸ ਦੀ ਬਾਣੀ ਵੀ ਸੱਚੀ ਹੈ, ਗੁਰੂ ਦੀ ਸ਼ਰਣ ਵਿਚ ਭਜ ਕੇ ਪੈ ਜਾਣ ਨਾਲ ਖ਼ਲਾਸੀ ਹੋ ਜਾਂਦੀ ਹੈ।੭। ਜਿਨ੍ਹਾਂ ਦੇ ਮਨ ਵਿਚ ਹਰਿ ਵਸ ਗਿਆ ਹੈ, ਉਹ ਸੱਚੇ (ਪ੍ਰਭੂ) ਦੇ ਦਰ ਉਤੇ ਸੱਚੇ ਆਚਾਰ ਵਾਲੇ ਹਨ। ਉਨ੍ਹਾਂ ਦੀ ਸ਼ੋਭਾ ਜੁਗ ਜੁਗ ਵਿਚ ਹੁੰਦੀ ਹੈ, (ਉਸ ਨੂੰ) ਕੋਈ ਮਿਟਾ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ (ਸਾਧਕਾਂ ਤੋਂ) ਹਮੇਸ਼ਾ ਬਲਿਹਾਰ ਹਾਂ, ਜਿਨ੍ਹਾਂ ਨੇ ਹਰਿ ਨੂੰ ਹਿਰਦੇ ਵਿਚ ਵਸਾ ਰਖਿਆ ਹੈ।੮।੧।

**ਸੋਰਠਿ ਮਹਲਾ ੩ ਦੁਤੁਕੀ**

ਹੇ ਭਾਈ! ਗੁਣਹੀਨਾਂ ਨੂੰ (ਪ੍ਰਭੂ) ਸਤਿਗੁਰੂ ਦੀ ਸੇਵਾ ਵਿਚ ਲਗਾ ਕੇ ਆਪੇ ਬਖ਼ਸ਼ ਲੈਂਦਾ ਹੈ। ਹੇ ਭਾਈ! ਸਤਿਗੁਰੂ ਦੀ ਸੇਵਾ ਉਤਮ ਹੈ (ਕਿਉਂਕਿ ਗੁਰੂ ਸਾਧਕ ਦਾ) ਚਿਤ ਰਾਮ-ਨਾਮ ਨਾਲ ਜੋੜ ਦਿੰਦਾ ਹੈ।੧। ਹਰਿ ਜੀ! ਆਪ ਹੀ ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ। ਹੇ ਭਾਈ! ਅਸੀਂ ਗੁਣਹੀਨ ਅਤੇ ਅਪਰਾਧੀ ਹਾਂ, (ਪਰ) ਪੂਰੇ ਸਤਿਗੁਰੂ ਨੇ (ਆਪਣੇ ਨਾਲ) ਮਿਲਾ ਲਿਆ ਹੈ।ਰਹਾਉ। ਹੇ ਪਿਆਰੇ! ਸੱਚੇ ਸ਼ਬਦ ਨੂੰ ਵਿਚਾਰਨ ਨਾਲ (ਪਤਾ ਲਗਦਾ ਹੈ ਕਿ ਪ੍ਰਭੂ ਨੇ) ਕਿਹੜੇ ਕਿਹੜੇ ਅਪਰਾਧੀ ਬਖ਼ਸ਼ੇ ਹਨ। ਹੇ ਭਾਈ! ਗੁਰੂ (ਦੇ ਸ਼ਬਦ ਦੇ) ਜਹਾਜ਼ ਉਪਰ ਚੜ੍ਹਾ ਕੇ (ਪ੍ਰਭੂ ਨੇ) ਭਵ-ਜਲ ਤੋਂ (ਅਨੇਕ

ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥
ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥
ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥

ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥
ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥੬॥
ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥
ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥੭॥
ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥

ਸੋਰਠਿ ਮਹਲਾ ੩ ॥
ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ ॥
ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ ॥੧॥
ਹਰਿ ਜੀ ਤੂ ਆਪੇ ਰੰਗੁ ਚੜਾਇ ॥
ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ ਹਰਿ ਸੇਤੀ ਰੰਗੁ ਲਾਇ ॥ ਰਹਾਉ ॥
ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ ॥
ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ ॥੨॥
ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥
ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥੩॥
ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ ॥
ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ ॥੪॥

ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ ॥
ਸੋ ਕਿਉ ਮਨਹੁ ਵਿਸਾਰੀਐ ਭਾਈ ਜਿਸ ਦੀ ਵਡੀ ਹੈ ਦਾਤਿ ॥੫॥
ਮਨਮੁਖਿ ਮੈਲੀ ਡੂੰਮਣੀ ਭਾਈ ਦਰਗਹ ਨਾਹੀ ਥਾਉ ॥
ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ ॥੬॥
ਏਤੁ ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ ॥

ਪਾਪੀ) ਪਾਰ ਲੰਘਾ ਦਿੱਤੇ ਹਨ।੨। ਹੇ ਭਾਈ! (ਜਿਨ੍ਹਾਂ ਵਿਅਕਤੀਆਂ ਨੂੰ) ਗੁਰੂ ਰੂਪ ਪਾਰਸ (ਆਪਣੇ ਨਾਲ) ਮੇਲ ਕੇ (ਫਿਰ ਪ੍ਰਭੂ ਨਾਲ) ਮਿਲਾ ਦਿੰਦਾ ਹੈ, (ਉਹ) ਖੰਘਰ ਲੋਹੇ ਤੋਂ ਸੋਨਾ ਬਣ ਜਾਂਦੇ ਹਨ। ਹੇ ਭਾਈ! ਆਪਾ ਭਾਵ ਛਡ ਕੇ (ਉਨ੍ਹਾਂ ਦੇ) ਮਨ ਵਿਚ (ਪ੍ਰਭੂ ਦਾ) ਨਾਮ ਆ ਵਸਦਾ ਹੈ (ਅਤੇ ਉਨ੍ਹਾਂ ਦੀ) ਜੋਤਿ (ਬ੍ਰਹਮ) ਜੋਤਿ ਵਿਚ ਮਿਲ ਜਾਂਦੀ ਹੈ।੩। ਹੇ ਭਾਈ! ਮੈਂ ਵਾਰਨੇ ਜਾਂਦਾ ਹਾਂ, ਮੈਂ ਵਾਰਨੇ ਜਾਂਦਾ ਹਾਂ, (ਮੈਂ) ਸਤਿਗੁਰੂ ਤੋਂ ਸਦਾ ਬਲਿਹਾਰੇ ਜਾਂਦਾ ਹਾਂ। ਹੇ ਭਾਈ! ਜਿਸ (ਗੁਰੂ ਨੇ ਮੈਨੂੰ) ਨਾਮ ਦਾ ਖ਼ਜ਼ਾਨਾ ਬਖ਼ਸ਼ਿਆ ਹੈ, (ਮੈਂ) ਗੁਰੂ ਦੀ ਮਤਿ ਦੁਆਰਾ ਸਹਿਜ ਅਵਸਥਾ ਵਿਚ ਸਮਾਇਆ ਰਹਿੰਦਾ ਹਾਂ।੪।

ਹੇ ਭਾਈ! ਗੁਰੂ ਤੋਂ ਬਿਨਾ ਸਹਿਜ ਸਥਿਤੀ ਪੈਦਾ ਨਹੀਂ ਹੋ ਸਕਦੀ, (ਭਾਵੇਂ) ਗਿਆਨੀਆਂ ਪਾਸੋਂ ਪੁਛ ਲਵੋ। ਹੇ ਭਾਈ! ਆਪਣੇ ਵਿਚੋਂ ਆਪਾ-ਭਾਵ ਖ਼ਤਮ ਕਰਕੇ ਸਦਾ ਗੁਰੂ ਦੀ ਸੇਵਾ ਕਰ।੫। ਹੇ ਭਾਈ! ਗੁਰੂ ਦੀ ਮਤਿ ਰਾਹੀਂ (ਪ੍ਰਭੂ ਦਾ) ਡਰ (ਮਨ ਅੰਦਰ) ਪੈਦਾ ਹੁੰਦਾ ਹੈ। ਭੈ ਵਾਲੀ ਕਰਣੀ ਸੱਚੀ ਅਤੇ ਸ੍ਰੇਸ਼ਠ ਹੈ। ਹੇ ਭਾਈ! (ਇਸ ਭੈ ਕਰਕੇ) ਪ੍ਰੇਮ ਰੂਪ ਪਦਾਰਥ ਪਾ ਲਈਦਾ ਹੈ ਅਤੇ ਸੱਚਾ ਨਾਮ (ਜੀਵਨ ਦਾ) ਆਧਾਰ (ਬਣ ਜਾਂਦਾ ਹੈ)।੬। ਹੇ ਭਾਈ! ਜੋ ਆਪਣੇ ਗੁਰੂ ਦੀ ਸੇਵਾ ਕਰਦਾ ਹੈ, ਮੈਂ ਉਸ ਦੇ ਪੈਰੀਂ ਲਗਦਾ ਹਾਂ। ਹੇ ਭਾਈ! (ਇਸ ਤਰ੍ਹਾਂ ਮੈਂ) ਆਪਣਾ ਜਨਮ ਸਵਾਰ ਰਿਹਾ ਹਾਂ ਅਤੇ ਖ਼ਾਨਦਾਨ ਨੂੰ ਵੀ ਬਖ਼ਸ਼ਵਾ ਰਿਹਾ ਹਾਂ।੭। ਹੇ ਭਾਈ! ਸੱਚੀ ਬਾਣੀ ਅਤੇ ਸੱਚਾ ਸ਼ਬਦ (ਹਮੇਸ਼ਾ) ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਦੇ) ਮਨ ਵਿਚ ਹਰਿ-ਨਾਮ ਵਸ ਜਾਂਦਾ ਹੈ, ਉਸ ਨੂੰ (ਜੀਵਨ ਵਿਚ) ਕੋਈ ਵਿਘਨ ਨਹੀਂ ਲਗਦਾ।੮।੨।

**ਸੋਰਠਿ ਮਹਲਾ ੩**

ਹੇ ਭਾਈ! ਹਰਿ ਜੀ (ਗੁਰੂ-) ਸ਼ਬਦ ਦੁਆਰਾ ਜਾਣਿਆ ਜਾਂਦਾ ਹੈ ਅਤੇ ਪੂਰੇ ਭਾਗਾਂ ਨਾਲ (ਗੁਰੂ ਪ੍ਰਭੂ ਨਾਲ) ਮਿਲਾ ਦਿੰਦਾ ਹੈ। ਹੇ ਭਾਈ! ਸੋਹਾਗਣ (ਰੂਪ ਜੀਵ-ਇਸਤਰੀਆਂ ਨੂੰ) ਸਦਾ ਸੁਖ ਪ੍ਰਾਪਤ ਰਹਿੰਦਾ ਹੈ (ਕਿਉਂਕਿ ਉਹ) ਹਰ ਰੋਜ਼ (ਪ੍ਰਭੂ ਦੇ ਪ੍ਰੇਮ) ਰੰਗ ਵਿਚ ਰਤੀਆਂ ਰਹਿੰਦੀਆਂ ਹਨ।੧। ਹੇ ਪ੍ਰਭੂ ਜੀ! ਤੂੰ ਆਪ ਹੀ (ਜੀਵ-ਇਸਤਰੀਆਂ ਨੂੰ ਪ੍ਰੇਮ ਦਾ) ਰੰਗ ਚੜ੍ਹਾਉਂਦਾ ਹੈਂ। ਹੇ (ਪ੍ਰਭੂ ਦੇ ਪ੍ਰੇਮ) ਰੰਗ ਵਿਚ ਰੰਗੇ ਹੋਏ ਭਾਈਓ! ਹਰਿ ਨਾਲ ਪ੍ਰੇਮ ਪਾ ਕੇ (ਉਸ ਦਾ) ਜਸ-ਗਾਨ ਕਰੋ ।ਰਹਾਉ। ਹੇ ਭਾਈ! (ਜੋ ਜੀਵ-ਇਸਤਰੀ) ਆਪਾ-ਭਾਵ ਛਡ ਕੇ ਅਤੇ ਚਿਤ ਲਗਾ ਕੇ ਗੁਰੂ ਦੀ (ਦਸੀ) ਕਾਰ ਕਰਦੀ ਹੈ, (ਉਸ ਦੇ ਹਿਰਦੇ ਵਿਚ) ਸਦਾ ਸਹਿਜ ਅਵਸਥਾ ਬਣੀ ਰਹਿੰਦੀ ਹੈ, (ਉਸ ਨੂੰ) ਫਿਰ ਦੁਖ ਆ ਕੇ ਨਹੀਂ ਲਗਦਾ ਅਤੇ ਹਰਿ ਆਪ ਆ ਕੇ (ਉਸ ਦੇ) ਮਨ ਵਿਚ ਵਸ ਜਾਂਦਾ ਹੈ।੨। ਹੇ ਭਾਈ! (ਜੋ ਜੀਵ-ਇਸਤਰੀ ਪ੍ਰਭੂ ਰੂਪ) ਪ੍ਰੀਤਮ ਦਾ ਹੁਕਮ ਨਹੀਂ ਮੰਨਦੀ, ਉਹ ਕੁਲੱਛਣੀ ਅਤੇ ਭੈੜੀ ਇਸਤਰੀ ਹੈ। ਹੇ ਭਾਈ! (ਜੋ) ਮਨ ਦੇ ਹਠ ਨਾਲ ਕਾਰ ਕਰਦੀ ਹੈ, (ਉਹ) ਨਾਮ ਤੋਂ ਬਿਨਾ ਝੂਠੀ ਹੈ।੩। ਹੇ ਭਾਈ! ਉਹੀ (ਪ੍ਰਭੂ ਦਾ) ਜਸ-ਗਾਨ ਕਰਦੇ ਹਨ, (ਜਿਨ੍ਹਾਂ ਦੇ) ਮਸਤਕ ਉਤੇ ਭਾਗ (ਲਿਖਿਆ) ਹੁੰਦਾ ਹੈ ਅਤੇ ਸੱਚੇ ਪ੍ਰੇਮ ਕਰਕੇ (ਉਨ੍ਹਾਂ ਦੇ ਮਨ ਵਿਚ) ਵੈਰਾਗ ਪੈਦਾ ਹੋ ਜਾਂਦਾ ਹੈ। ਹੇ ਭਾਈ! (ਉਹ) ਹਰ ਰੋਜ਼ (ਪ੍ਰੇਮ ਵਿਚ) ਰੰਗੇ ਹੋਏ ਗੁਣ ਗਾਉਂਦੇ ਹਨ ਅਤੇ ਭੈ-ਮੁਕਤ ਹੋ ਕੇ (ਉਨ੍ਹਾਂ ਦੀ) ਗੁਰੂ ਨਾਲ ਲਿਵ ਲਗ ਜਾਂਦੀ ਹੈ।੪।

ਹੇ ਭਾਈ! (ਜੋ ਪ੍ਰਭੂ) ਸਭ ਨੂੰ ਮਾਰ ਕੇ (ਫਿਰ) ਜੀਵਿਤ ਕਰਦਾ ਹੈ, ਉਸ ਦੀ ਦਿਨ ਰਾਤ ਸੇਵਾ ਕਰੋ। ਹੇ ਭਾਈ! ਉਸ (ਪ੍ਰਭੂ) ਨੂੰ ਮਨ ਤੋਂ ਕਿਉਂ ਭੁਲਾਈਏ, ਜਿਸ ਨੇ (ਜੀਵਾਂ ਨੂੰ) ਵੱਡੀ ਦਾਤ ਦਿੱਤੀ ਹੋਈ ਹੈ।੫। ਹੇ ਭਾਈ! ਮਨਮੁਖ (ਰੂਪ ਜੀਵ ਇਸਤਰੀ ਮਨ ਦੀ) ਮੈਲੀ ਅਤੇ ਦੁਚਿਤੀ (*ਡੁੰਮਣੀ*) ਹੈ, (ਉਸ ਲਈ) ਦਰਗਾਹ ਵਿਚ (ਕੋਈ) ਥਾਂ ਨਹੀਂ ਹੈ। ਹੇ ਭਾਈ! (ਜੋ ਜੀਵ-ਇਸਤਰੀ) ਗੁਰੂ ਅਨੁਸਾਰੀ ਹੁੰਦੀ ਹੈ, ਤਾਂ (ਉਹ ਹਰਿ ਦੇ) ਗੁਣਾਂ ਨੂੰ ਯਾਦ ਕਰਦੀ ਹੈ, (ਉਹ) ਪ੍ਰੀਤਮ (ਪ੍ਰਭੂ) ਨੂੰ ਮਿਲ ਕੇ (ਹਮੇਸ਼ਾ ਲਈ) ਸਤਿਸਰੂਪ ਵਿਚ ਸਮਾ ਜਾਂਦੀ ਹੈ।੬। ਹੇ ਭਾਈ! (ਜਿਸ ਨੇ) ਇਸ (ਮਨੁੱਖ) ਜਨਮ ਵਿਚ ਪ੍ਰਭੂ ਨੂੰ ਯਾਦ ਨਹੀਂ ਕੀਤਾ, (ਉਹ ਅਗੇ ਈਸ਼ਵਰੀ ਦਰਗਾਹ ਵਿਚ) ਜਾ ਕੇ ਕੀ ਮੂੰਹ ਵਿਖਾਏਗੀ।

ਕਿੜੀ ਪਵੰਦੀ ਮੁਹਾਇਓਨੁ ਭਾਈ ਬਿਖਿਆ ਨੋ ਲੋਭਾਇ ॥੭॥
ਨਾਮੁ ਸਮਾਲਹਿ ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ ॥
ਨਾਨਕ ਨਾਮੁ ਸਮਾਲਿ ਤੂ ਭਾਈ ਅਪਰੰਪਰ ਗੁਣੀ ਗਹੀਰ ॥੮॥੩॥

ਸੋਰਠਿ ਮਹਲਾ ੫ ਘਰੁ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥
ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥
ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥
ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥੧॥
ਮੇਰੇ ਮਨ ਜਪੀਐ ਹਰਿ ਭਗਵੰਤਾ ॥
ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ ਰਹਾਉ ॥
ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥
ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥
ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥
ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥੨॥

ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥
ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥
ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥੩॥
ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥
ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥
ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥੪॥

ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥
ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥
ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥੫॥
ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥
ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥
ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥

ਹੇ ਭਾਈ! (ਮੌਤ ਦੀਆਂ) ਆਵਾਜ਼ਾਂ ਪੈਂਦੇ ਹੋਇਆਂ ਵੀ (ਮਨੁੱਖ ਨੇ) ਵਿਸ਼ਿਆਂ ਵਿਚ ਲੋਭਾਇਮਾਨ ਹੋ ਕੇ (ਆਪਣਾ ਜੀਵਨ) ਲੁਟਾ ਲਿਆ ਹੈ।੭। ਹੇ ਭਾਈ! (ਜੋ ਮਨੁੱਖ) ਨਾਮ ਦਾ ਸਿਮਰਨ ਕਰਦੇ ਹਨ, (ਉਹ) ਸੁਖ ਪੂਰਵਕ ਵਸਦੇ ਹਨ, (ਉਨ੍ਹਾਂ ਦੇ) ਸ਼ਰੀਰ ਨੂੰ ਵੀ ਸੁਖ ਸ਼ਾਂਤੀ (ਹਾਸਲ ਰਹਿੰਦੀ ਹੈ)। ਨਾਨਕ (ਦਾ ਕਥਨ ਹੈ ਕਿ) ਹੇ ਭਾਈ! ਤੂੰ (ਪ੍ਰਭੂ ਦੇ) ਨਾਮ ਨੂੰ (ਹਿਰਦੇ ਵਿਚ) ਸੰਭਾਲ ਕੇ ਰਖ, (ਜੋ ਪ੍ਰਭੂ) ਅਪਰ ਅਪਾਰ ਅਤੇ ਗੰਭੀਰ ਗੁਣਾਂ ਵਾਲਾ ਹੈ।੮।੩।

**ਸੋਰਠਿ ਮਹਲਾ ੫ ਘਰੁ ੧ ਅਸਟਪਦੀਆ**

ਹੇ ਭਾਈ! ਜਿਸ ਨੇ ਸਾਰਾ ਜਗਤ ਪੈਦਾ ਕੀਤਾ ਹੋਇਆ ਹੈ, (ਉਹ) ਕਰਣ ਕਾਰਣ ਸਮਰਥ ਹੈ। ਹੇ ਭਾਈ! (ਜਿਸ ਪ੍ਰਭੂ ਨੇ) ਆਪਣੀ ਜੋਤਿ (*ਵਥੁ*) ਪ੍ਰਦਾਨ ਕਰਕੇ ਜਿੰਦੇ ਅਤੇ ਸ਼ਰੀਰ ਪੈਦਾ ਕੀਤੇ ਹਨ, (ਉਹ) ਕਿਸੇ ਤੋਂ ਬਿਆਨ ਨਹੀਂ ਕੀਤਾ ਜਾ ਸਕਦਾ, ਹੇ ਭਾਈ! (ਫਿਰ ਉਸ ਦਾ ਸਰੂਪ) ਕਿਵੇਂ ਦੇਖਿਆ ਜਾਏ, (ਉਹ) ਕਰਤਾ ਪੁਰਖ ਇਕ ਅਤੇ ਕਥਨ ਤੋਂ ਬਾਹਰ ਹੈ। ਹੇ ਭਾਈ! ਗੋਬਿੰਦ ਰੂਪ ਗੁਰੂ ਦੀ ਸਰਾਹਨਾ ਕਰਨੀ ਚਾਹੀਦੀ ਹੈ, ਜਿਸ ਤੋਂ ਵਾਸਤਵਿਕਤਾ ਦਾ ਬੋਧ ਹੁੰਦਾ ਹੈ।੧। ਹੇ ਮੇਰੇ ਮਨ! ਹਰਿ ਪ੍ਰਭੂ ਦਾ ਜਾਪ ਕਰਨਾ ਚਾਹੀਦਾ ਹੈ। (ਉਹ ਪ੍ਰਭੂ) ਆਪਣੇ ਸੇਵਕ ਨੂੰ ਨਾਮ ਦਾ ਦਾਨ ਬਖ਼ਸ਼ਦਾ ਹੈ ਅਤੇ ਦੁਖ ਦਰਦ ਨੂੰ ਨਸ਼ਟ ਕਰਨ ਵਾਲਾ ਹੈ।੧।ਰਹਾਉ। ਹੇ ਭਾਈ! ਜਿਸ (ਪਰਮਾਤਮਾ ਦੇ) ਘਰ ਸਭ ਕੁਝ ਮੌਜੂਦ ਹੈ, (ਅਤੇ ਜਿਸ ਦੇ) ਭੰਡਾਰੇ ਨੌਂ ਨਿਧੀਆਂ ਨਾਲ ਭਰੇ ਹੋਏ ਹਨ, ਹੇ ਭਾਈ! ਉਸ ਦੀ ਕੀਮਤ ਨਹੀਂ ਪੈ ਸਕਦੀ, (ਉਹ) ਉੱਚਾ, ਅਗਮ ਅਤੇ ਅਪਾਰ ਹੈ। ਹੇ ਭਾਈ! (ਉਹ) ਜੀਵ ਜੰਤੂਆਂ ਨੂੰ ਪਾਲਦਾ ਹੈ ਅਤੇ ਨਿਤ ਨਿਤ ਖ਼ਬਰ-ਸਾਰ ਰਖਦਾ ਹੈ। ਹੇ ਭਾਈ! ਪੂਰੇ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ (ਜੋ) ਸ਼ਬਦ ਦੁਆਰਾ (ਹਰਿ ਨਾਲ) ਮਿਲਾ ਦੇਣ ਵਾਲਾ ਹੈ।੨।

ਹੇ ਭਾਈ! ਸੱਚੇ (ਪਰਮਾਤਮਾ) ਦੇ ਚਰਣ ਸੇਵਣੇ ਚਾਹੀਦੇ ਹਨ, (ਕਿਉਂਕਿ ਅਜਿਹਾ ਕਰਨ ਨਾਲ) ਭਰਮ ਅਤੇ ਭੈ ਦਾ ਨਾਸ਼ ਹੋ ਜਾਂਦਾ ਹੈ। ਹੇ ਭਾਈ! ਸੰਤ-ਸਭਾ ਵਿਚ ਜਾ ਕੇ ਮਨ ਨੂੰ ਮਾਂਜਣਾ ਚਾਹੀਦਾ ਹੈ, (ਇਸ ਨਾਲ) ਹਰਿ ਦੇ ਨਾਮ ਵਿਚ ਨਿਵਾਸ ਪ੍ਰਾਪਤ ਹੋ ਜਾਂਦਾ ਹੈ। ਹੇ ਭਾਈ! (ਇਸ ਨਾਲ) ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ਅਤੇ (ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ। ਹੇ ਭਾਈ! ਗੁਰੂ ਦੇ ਬਚਨਾਂ ਦੁਆਰਾ ਸੁਖ ਪੈਦਾ ਹੁੰਦਾ ਹੈ, (ਕਿਉਂਕਿ) ਸਾਰੇ ਫਲ ਗੁਰੂ ਦੇ ਪਾਸ (ਮੌਜੂਦ) ਹਨ।੩। ਹੇ ਭਾਈ! ਮੇਰ ਤੇਰ ਵਾਲੀ ਭਾਵਨਾ ਛਡ ਦੇਣੀ ਚਾਹੀਦੀ ਹੈ ਅਤੇ ਸਭ ਦੇ (ਚਰਣਾਂ ਦੀ) ਧੂੜ ਹੋਣਾ ਚਾਹੀਦਾ ਹੈ। ਹੇ ਭਾਈ! ਹਰ ਇਕ ਸ਼ਰੀਰ ਵਿਚ ਬ੍ਰਹਮ ਨੇ (ਆਪਣੇ ਆਪ ਨੂੰ) ਪਸਾਰਿਆ ਹੋਇਆ ਹੈ ਅਤੇ ਅੰਗ-ਸੰਗ ਹੋ ਕੇ (ਸਭ ਕੁਝ) ਵੇਖਦਾ ਅਤੇ ਸੁਣਦਾ ਹੈ। ਹੇ ਭਾਈ! ਜਿਸ ਦਿਨ ਪ੍ਰਭੂ ਵਿਸਰ ਜਾਏ, ਉਸ ਦਿਨ ਝੂਰ ਝੂਰ ਕੇ ਮਰੀਦਾ ਹੈ। ਹੇ ਭਾਈ! (ਪ੍ਰਭੂ) ਕਰਨ ਕਰਾਵਨ ਵਿਚ ਸਮਰਥ ਹੈ ਅਤੇ ਸਾਰੀਆਂ ਸ਼ਕਤੀਆਂ (*ਕਲਾ*) ਨਾਲ ਪਰਿਪੂਰਣ ਹੈ।੪।

ਹੇ ਭਾਈ! (ਜਿਸ ਵਿਅਕਤੀ ਦੇ ਹਿਰਦੇ ਵਿਚ) ਨਾਮ ਰੂਪ ਪ੍ਰੇਮ ਪਦਾਰਥ ਹੁੰਦਾ ਹੈ, (ਉਸ ਵਿਚੋਂ) ਮਾਇਆ ਦੇ ਮੋਹ ਦਾ ਨਾਸ਼ ਹੋ ਜਾਂਦਾ ਹੈ। ਹੇ ਭਾਈ! (ਜੋ) ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਤਾਂ (ਉਸ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ (ਅਤੇ ਉਸ ਦੇ) ਹਿਰਦੇ ਵਿਚ ਨਾਮ ਦਾ ਵਾਸਾ ਹੋ ਜਾਂਦਾ ਹੈ। ਹੇ ਭਾਈ! ਗੁਰੂ ਦੁਆਰਾ (ਉਸ ਦਾ ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ ਅਤੇ ਹਿਰਦੇ ਵਿਚ (ਬ੍ਰਹਮ-ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ। ਹੇ ਭਾਈ! (ਉਸ ਸਾਧਕ ਦੇ ਮਨ ਵਿਚ) ਪ੍ਰਭੂ ਦਾ ਪ੍ਰਤਾਪ ਪ੍ਰਗਟ ਹੋ ਜਾਂਦਾ ਹੈ (ਅਤੇ ਸਪੱਸ਼ਟ ਹੋ ਜਾਂਦਾ ਹੈ ਕਿ ਉਸ ਪ੍ਰਭੂ ਦੀ ਸ਼ਕਤੀ ਨਾਲ ਹੀ) ਆਕਾਸ਼ ਅਤੇ ਧਰਤੀ ਪ੍ਰਫੁਲਿਤ ਹਨ।੫। ਹੇ ਭਾਈ! (ਜਿਸ ਵਿਅਕਤੀ ਨੂੰ) ਪੂਰੇ ਗੁਰੂ ਨੇ ਸੰਤੁਸ਼ਟ ਕਰ ਦਿੱਤਾ ਹੈ, (ਉਸ ਨੂੰ) ਦਿਨ ਰਾਤ (ਪ੍ਰਭੂ ਦਾ) ਪ੍ਰੇਮ ਲਗਾ ਰਹਿੰਦਾ ਹੈ। ਹੇ ਭਾਈ! (ਉਸ ਦੀ) ਜੀਭ ਹਮੇਸ਼ਾ ਰਾਮ (-ਨਾਮ) ਦਾ ਸਿਮਰਨ ਕਰਦੀ ਰਹਿੰਦੀ ਹੈ, (ਇਹੀ ਜੀਵਨ ਦਾ) ਸੱਚਾ ਸੁਆਦ ਅਤੇ ਮਨੋਰਥ ਹੈ। ਹੇ ਭਾਈ! (ਉਹ) ਕੰਨਾਂ ਨਾਲ (ਪ੍ਰਭੂ-ਜਸ) ਸੁਣ ਸੁਣ ਕੇ ਜੀਉਂਦਾ ਹੈ ਅਤੇ ਸਥਾਈ ਠਿਕਾਣਾ ਪ੍ਰਾਪਤ

ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥੬॥

ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ ॥
ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥
ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥
ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥੭॥
ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥
ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥
ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥
ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥੮॥
ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥
ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥
ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥
ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥

ਸੋਰਠਿ ਮਹਲਾ ੫ ॥
ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥
ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥
ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥੧॥
ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥
ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥
ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥
ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥
ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥
ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥੨॥
ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥
ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥
ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥
ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ ॥੩॥

ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ ॥
ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥
ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥

ਕਰ ਲੈਂਦਾ ਹੈ। ਹੇ ਭਾਈ! ਜਿਸ ਨੂੰ (ਗੁਰੂ ਉਤੇ) ਵਿਸ਼ਵਾਸ ਨ ਆਵੇ, (ਚੰਗਾ ਹੋਵੇ ਕਿ) ਉਹ ਜੀਵ ਸੜ ਜਾਏ।੬।

ਹੇ ਭਾਈ! ਮੇਰੇ ਸਾਹਿਬ ਵਿਚ ਬਹੁਤ ਗੁਣ ਹਨ, ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ। ਹੇ ਭਾਈ! ਉਹ ਗੁਣਹੀਨਾਂ ਨੂੰ ਪਾਲਦਾ ਹੈ ਅਤੇ ਨਿਥਾਵਿਆਂ ਨੂੰ ਥਾਂ ਦਿੰਦਾ ਹੈ। ਹੇ ਭਾਈ! (ਉਹ ਪ੍ਰਭੂ) ਜਿਸ ਦਾ ਨਾਮ ਸੋਹਣਾ ਲਾਲ ਹੈ, (ਸਭ ਨੂੰ) ਸੁਆਸ ਸੁਆਸ ਰੋਜ਼ੀ ਜੁਟਾਉਂਦਾ ਹੈ। ਹੇ ਭਾਈ! ਜਿਸ (ਵਿਅਕਤੀ) ਨੂੰ ਸੱਚਾ ਗੁਰੂ ਮਿਲ ਪੈਂਦਾ ਹੈ, (ਇਹ ਸਮਝੋ ਕਿ) ਉਸ ਦੇ ਭਾਗ/ਕਰਮ ਚੰਗੇ ਹਨ।੭। ਹੇ ਭਾਈ! ਉਸ (ਪ੍ਰਭੂ) ਤੋਂ ਬਿਨਾ ਇਕ ਘੜੀ ਲਈ ਵੀ ਜੀਵਿਆ ਨਹੀਂ ਜਾਂਦਾ, (ਜੋ) ਸਭ ਪ੍ਰਕਾਰ ਦੀਆਂ ਸ਼ਕਤੀਆਂ ਨਾਲ ਭਰਪੂਰ ਹੈ। ਹੇ ਭਾਈ! (ਉਹ ਮੈਨੂੰ) ਸੁਆਸ ਗਿਰਾਸ ਨਹੀਂ ਵਿਸਰਦਾ, (ਉਸ ਨੂੰ) ਸਦਾ ਆਪਣੇ ਪਾਸ ਵੇਖਦਾ ਹਾਂ। ਹੇ ਭਾਈ! (ਜਿਸ ਵਿਅਕਤੀ ਨੂੰ ਪ੍ਰਭੂ ਨੇ) ਸਾਧ ਸੰਗਤ ਵਿਚ ਮਿਲਾ ਦਿੱਤਾ ਹੈ, (ਉਸ ਨੂੰ ਪ੍ਰਭੂ) ਸਰਬਤ੍ਰ ਵਿਆਪਕ ਹੋ ਰਿਹਾ (ਪ੍ਰਤੀਤ ਹੋਣ ਲਗਦਾ ਹੈ)। ਹੇ ਭਾਈ! ਜਿਨ੍ਹਾਂ ਦੀ ਪ੍ਰੀਤ (ਪ੍ਰਭੂ ਨਾਲ) ਨਹੀਂ ਲਗਦੀ, ਉਹ ਨਿਤ ਝੂਰ ਝੂਰ ਕੇ ਮਰਦੇ ਰਹਿੰਦੇ ਹਨ।੮। ਹੇ ਭਾਈ! ਪ੍ਰਭੂ ਨੇ ਆਪਣੇ ਸੇਵਕਾਂ ਨੂੰ ਲੜ ਲਗਾ ਕੇ ਦੁਖਾਂ ਭਰੇ ਭਵ-ਸਾਗਰ ਤੋਂ ਪਾਰ ਲੰਘਾ ਦਿੱਤਾ ਹੈ। ਹੇ ਭਾਈ! ਜਿਸ (ਵਿਅਕਤੀ) ਨੂੰ ਕ੍ਰਿਪਾ ਦ੍ਰਿਸ਼ਟੀ ਕਰ ਕੇ ਨਿਹਾਲ ਕਰ ਦਿੰਦਾ ਹੈ, (ਫਿਰ ਉਸ ਦਾ) ਚੰਗੀ ਤਰ੍ਹਾਂ ਪੱਖ ਵੀ ਪੂਰਦਾ ਹੈ। ਹੇ ਭਾਈ! (ਉਸ ਸੇਵਕ ਦਾ) ਮਨ ਤਨ ਸ਼ੀਤਲ ਹੋ ਜਾਂਦਾ ਹੈ ਅਤੇ ਭੋਜਨ ਵਜੋਂ ਨਾਮ ਦਾ ਆਧਾਰ ਮਿਲ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸੇਵਕ) ਉਸ ਦੀ ਸ਼ਰਣ ਵਿਚ ਪਿਆ ਹੈ ਜੋ ਪਾਪਾਂ (*ਕਿਲਬਿਖ*) ਨੂੰ ਕਟਣ ਵਾਲਾ ਹੈ।੯।੧।

**ਸੋਰਠਿ ਮਹਲਾ ੫**

ਹੇ ਪਿਆਰੇ! ਮਾਤਾ ਦਾ ਗਰਭ ਜੋ ਦੁਖਾਂ ਦਾ ਸਾਗਰ ਸੀ, ਉਸ ਵਿਚ (ਪ੍ਰਭੂ ਨੇ) ਆਪਣਾ ਨਾਮ ਜਪਾਇਆ। ਹੇ ਪਿਆਰੇ! (ਜਦੋਂ) ਬਾਹਰ ਕਢਿਆ, (ਤਾਂ ਹਰ ਪਾਸੇ) ਵਿਸ਼ ਪਸਰੀ ਹੋਈ ਸੀ, (ਜੀਵ ਦੇ ਮਨ ਵਿਚ) ਮਾਇਆ ਦਾ ਮੋਹ ਵਧਾ ਦਿੱਤਾ। ਹੇ ਪਿਆਰੇ! ਜਿਸ ਉਪਰ (ਪ੍ਰਭੂ ਨੇ) ਆਪ ਕ੍ਰਿਪਾ ਕੀਤੀ, ਉਸ ਨੂੰ ਪੂਰਾ ਗੁਰੂ ਮਿਲਾ ਦਿੱਤਾ। ਹੇ ਪਿਆਰੇ! ਉਹ (ਜੀਵ) ਰਾਮ-ਨਾਮ ਵਿਚ ਲਿਵ ਲਗਾ ਕੇ ਸੁਆਸ ਸੁਆਸ ਆਰਾਧਦਾ ਹੈ।੧। ਹੇ ਪਿਆਰੇ! ਮਨ ਤਨ ਵਿਚ ਤੇਰੀ ਹੀ ਟੇਕ ਹੈ, ਮਨ ਵਿਚ ਤੇਰੀ ਹੀ ਟੇਕ ਹੈ। ਹੇ ਪਿਆਰੇ! ਤੇਰੇ ਬਿਨਾ ਹੋਰ (ਕੋਈ) ਕਰਨ ਵਾਲਾ ਨਹੀਂ ਹੈ, ਇਕੋ (ਤੂੰ ਹੀ) ਅੰਤਰਯਾਮੀ ਹੈਂ।ਰਹਾਉ। ਹੇ ਪਿਆਰੇ! ਕਰੋੜਾਂ ਜਨਮਾਂ ਵਿਚੋਂ ਭਟਕਦਾ ਹੋਇਆ ਅਤੇ ਅਨੇਕ ਜੂਨਾਂ ਵਿਚ ਦੁਖ ਪਾਉਂਦਾ ਹੋਇਆ (ਜੀਵ ਜਗਤ ਵਿਚ) ਆਇਆ ਹੈ। ਹੇ ਪਿਆਰੇ! (ਜਿਸ ਨੂੰ) ਸੱਚਾ ਸਾਹਿਬ ਵਿਸਰ ਗਿਆ ਹੈ, (ਉਸ ਨੂੰ) ਬਹੁਤ ਸਜ਼ਾ ਮਿਲਦੀ ਹੈ। ਹੇ ਪਿਆਰੇ! ਜਿਨ੍ਹਾਂ ਨੂੰ ਪੂਰਾ ਸਤਿਗੁਰੂ ਮਿਲ ਪਿਆ ਹੈ, ਉਹ ਸੱਚੇ ਨਾਮ ਵਿਚ ਜੁੜੇ ਰਹਿੰਦੇ ਹਨ। ਹੇ ਪਿਆਰੇ! ਜੋ ਸੱਚੀ ਸ਼ਰਣ ਵਿਚ ਪਏ ਹਨ, ਉਨ੍ਹਾਂ ਦੇ ਮਗਰ ਲਗ ਕੇ (ਆਵਾਗਵਣ ਦੇ ਚੱਕਰ ਤੋਂ) ਖ਼ਲਾਸ ਹੋ ਜਾਈਦਾ ਹੈ।੨। ਹੇ ਪਿਆਰੇ! ਜਿਨ੍ਹਾਂ ਨੇ (ਮਾਇਆਵੀ ਪਦਾਰਥਾਂ ਨੂੰ) ਮਿੱਠਾ ਕਰਕੇ ਖਾਇਆ ਹੈ, ਉਨ੍ਹਾਂ ਦੇ ਸ਼ਰੀਰਾਂ ਵਿਚ ਰੋਗ ਪੈਦਾ ਕਰ ਦਿੱਤਾ ਹੈ। ਹੇ ਪਿਆਰੇ! ਉਹ (ਸਭ ਕੁਝ) ਕੌੜਾ ਹੋ ਕੇ (ਸ਼ਰੀਰਾਂ ਵਿਚੋਂ) ਨਿਕਲਿਆ (*ਪਤਿਸਟਿਆ*) ਹੈ, ਉਸ ਤੋਂ (ਮਨ ਵਿਚ) ਗ਼ਮ ਪੈਦਾ ਹੋ ਗਿਆ ਹੈ। (ਸੰਸਾਰਿਕ ਪਦਾਰਥਾਂ ਦੇ) ਭੋਗ ਕਰਵਾ ਕੇ (ਪ੍ਰਭੂ ਨੇ) ਉਨ੍ਹਾਂ ਨੂੰ ਭੁਲਾ ਦਿੱਤਾ ਹੈ, (ਉਨ੍ਹਾਂ ਦਾ) ਵਿਯੋਗ (ਕਦੇ) ਮੁਕਦਾ ਹੀ ਨਹੀਂ। ਜਿਨ੍ਹਾਂ ਨੂੰ (ਪ੍ਰਭੂ ਨੇ) ਗੁਰੂ ਨਾਲ ਮਿਲਾ ਕੇ (ਸੰਸਾਰਿਕ ਮੋਹ ਤੋਂ) ਬਚਾ ਲਿਆ ਹੈ, ਉਨ੍ਹਾਂ ਨੂੰ ਧੁਰ ਦਰਗਾਹੋਂ ਹੀ ਸੰਯੋਗ ਪ੍ਰਾਪਤ ਹੋਇਆ ਹੈ।੩।

ਹੇ ਪਿਆਰੇ! (ਜੋ ਮਨੁੱਖ) ਮਾਇਆ ਦੇ ਲਾਲਚ ਵਿਚ ਫਸਿਆ ਹੋਇਆ ਹੈ, (ਉਸ ਦੇ) ਚਿਤ ਵਿਚ (ਪ੍ਰਭੂ) ਬਿਲਕੁਲ ਨਹੀਂ ਆਉਂਦਾ। ਹੇ ਪਾਰਬ੍ਰਹਮ ਸੁਆਮੀ! ਜਿਨ੍ਹਾਂ (ਵਿਅਕਤੀਆਂ ਨੂੰ) ਤੂੰ ਵਿਸਰ ਜਾਂਦਾ ਹੈ, ਉਨ੍ਹਾਂ ਦੇ ਤਨ ਮਿੱਟੀ ਹੋ ਜਾਂਦੇ ਹਨ। ਹੇ ਪਿਆਰੇ! (ਉਹ) ਬਹੁਤ ਵਿਰਲਾਪ ਕਰਦੇ

ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥੪॥
ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੁੋ ਮੁਹਿ ਕਾਲੈ ਉਠਿ ਜਾਇ ॥
ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥੫॥
ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥
ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥
ਹੋਂਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥
ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥੬॥

ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ ॥
ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥
ਦੁਖ ਸਾਗਰੁ ਤਿਨ ਲੰਘਿਆ ਪਿਆਰੇ ਭਵਜਲੁ ਪਾਰਿ ਪਰੇ ॥
ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ ॥੭॥
ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥
ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥
ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥
ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥੮॥੨॥

ਸੋਰਠਿ ਮਹਲਾ ੫ ਘਰੁ ੨ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥

ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥

ਰਹਿੰਦੇ ਹਨ, (ਉਨ੍ਹਾਂ ਦਾ) ਦੁਖ ਦੂਰ ਨਹੀਂ ਹੁੰਦਾ। ਹੇ ਪਿਆਰੇ! ਜਿਨ੍ਹਾਂ ਨੂੰ (ਪ੍ਰਭੂ ਨੇ) ਗੁਰੂ ਨਾਲ ਮੇਲ ਕੇ ਸਵਾਰ ਦਿੱਤਾ ਹੈ, ਉਨ੍ਹਾਂ ਦਾ ਮੂਲ (ਧੁੱਰਾ) ਕਾਇਮ ਰਹਿੰਦਾ ਹੈ।੪। ਹੇ ਪਿਆਰੇ! ਜਿਥੋਂ ਤਕ ਹੋ ਸਕੇ, ਸਾਕਤ (ਵਿਅਕਤੀ) ਦਾ ਸੰਗ ਨਹੀਂ ਕਰਨਾ ਚਾਹੀਦਾ। ਹੇ ਪਿਆਰੇ! ਜਿਸ ਦੇ ਮਿਲਣ ਨਾਲ ਹਰਿ ਵਿਸਰ ਜਾਏ, ਉਹ ਕਾਲੇ ਮੂੰਹ ਨਾਲ ਸੰਸਾਰ ਤੋਂ ਚਲਾ ਜਾਂਦਾ ਹੈ। ਮਨਮੁਖ (ਵਿਅਕਤੀ) ਨੂੰ (ਪ੍ਰਭੂ ਦੀ) ਦਰਗਾਹ ਵਿਚ ਆਦਰ ਨਹੀਂ ਮਿਲਦਾ, (ਸਗੋਂ) ਸਜ਼ਾ ਮਿਲਦੀ ਹੈ। ਹੇ ਪਿਆਰੇ! ਜਿਨ੍ਹਾਂ ਨੂੰ (ਪ੍ਰਭੂ) ਗੁਰੂ ਨਾਲ ਮਿਲਾ ਕੇ ਸਵਾਰ ਦਿੰਦਾ ਹੈ, ਉਨ੍ਹਾਂ ਦੀ ਪੂਰੀ ਪਾ ਦਿੰਦਾ ਹੈ (ਭਾਵ—ਸਫਲ-ਮਨੋਰਥ ਕਰ ਦਿੰਦਾ ਹੈ)।੫। ਹੇ ਪਿਆਰੇ! ਹਜ਼ਾਰਾਂ ਸੰਜਮ ਅਤੇ ਸਿਆਣਪਾਂ ਵਿਚੋਂ (ਅੰਤ ਵੇਲੇ) ਇਕ ਵੀ ਨਾਲ ਨਹੀਂ ਜਾਂਦੀ। ਹੇ ਪਿਆਰੇ! ਜੋ ਪ੍ਰਭੂ ਤੋਂ ਬੇਮੁਖ ਹਨ, ਉਨ੍ਹਾਂ ਦੇ ਕੁਲ ਨੂੰ ਦਾਗ਼ ਲਗਦਾ ਹੈ। ਹੇ ਪਿਆਰੇ! (ਜਿਨ੍ਹਾਂ ਨੇ ਆਪਣੇ ਪਾਸ) ਹੁੰਦੀ ਹੋਈ ਵਸਤੂ (ਅਰਥਾਤ ਪ੍ਰਭੂ) ਨੂੰ ਨਹੀਂ ਪਛਾਣਿਆ, (ਸੰਸਾਰ ਦੀਆਂ) ਝੂਠੀਆਂ (ਵਸਤੂਆਂ ਉਨ੍ਹਾਂ) ਨਾਲ ਨਹੀਂ ਜਾਂਦੀਆਂ। ਹੇ ਪਿਆਰੇ! ਜਿਨ੍ਹਾਂ ਨੂੰ (ਪ੍ਰਭੂ ਨੇ) ਸਤਿਗੁਰੂ ਮਿਲਾ ਦਿੱਤਾ ਹੈ, (ਉਨ੍ਹਾਂ ਨੇ) ਸੱਚੇ (ਪ੍ਰਭੂ ਦਾ) ਨਾਮ ਸਿਮਰਿਆ ਹੈ।੬।

ਹੇ ਪਿਆਰੇ! ਜਿਸ ਉਤੇ (ਪ੍ਰਭੂ) ਮਿਹਰ ਦੀ ਨਜ਼ਰ ਕਰਦਾ ਹੈ, (ਉਸ ਨੂੰ) ਸਤ, ਸੰਤੋਖ, ਗਿਆਨ ਅਤੇ ਧਿਆਨ (ਆਦਿ ਆਤਮਿਕ ਗੁਣ ਪ੍ਰਾਪਤ ਹੋ ਜਾਂਦੇ ਹਨ)। ਹੇ ਪਿਆਰੇ! (ਉਹ) ਹਰ ਰੋਜ਼ (ਪ੍ਰਭੂ ਦਾ) ਕੀਰਤਨ ਕਰਦਾ ਅਤੇ ਗੁਣ ਗਾਉਂਦਾ ਰਹਿੰਦਾ ਹੈ। (ਉਸ ਦਾ ਹਿਰਦਾ) ਅੰਮ੍ਰਿਤ ਨਾਲ ਪੂਰੀ ਤਰ੍ਹਾਂ ਭਰਿਆ ਰਹਿੰਦਾ ਹੈ। ਹੇ ਪਿਆਰੇ! ਉਨ੍ਹਾਂ ਨੇ ਦੁਖਾਂ ਦੇ ਸਾਗਰ ਨੂੰ ਲੰਘ ਲਿਆ ਹੈ ਅਤੇ ਭਵਜਲ ਤੋਂ ਪਾਰ ਹੋ ਗਏ ਹਨ। ਹੇ ਪਿਆਰੇ! ਜਿਨ੍ਹਾਂ ਨੂੰ (ਤੂੰ) ਚਾਹੁੰਦਾ ਹੈ, ਉਨ੍ਹਾਂ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈਂ, ਉਹੀ ਹਮੇਸ਼ਾ ਖਰੇ ਬਣੇ ਰਹਿੰਦੇ ਹਨ।੭। ਹੇ ਪਿਆਰੇ! ਪ੍ਰਭੂ ਸਮਰਥ ਪੁਰਖ ਅਤੇ ਦਇਆਲੂ ਹੈ, ਭਗਤਾਂ ਨੂੰ ਉਸ ਦਾ ਤ੍ਰਾਣ ਹੈ। ਹੇ ਪਿਆਰੇ! (ਭਗਤ ਸਾਧਕ) ਉਸ (ਪ੍ਰਭੂ) ਦੀ ਸ਼ਰਣ ਵਿਚ ਡਿਗ ਪਏ ਹਨ, ਜੋ ਅੰਤਰਯਾਮੀ ਅਤੇ (ਸਭ ਕੁਝ ਦਾ) ਜਾਣੂ ਹੈ। ਹੇ ਪਿਆਰੇ! (ਉਨ੍ਹਾਂ ਭਗਤਾਂ ਦਾ ਪ੍ਰਭੂ ਨੇ) ਲੋਕ ਪਰਲੋਕ ਸਵਾਰ ਦਿੱਤਾ ਅਤੇ ਮੱਥੇ ਉਤੇ ਸੱਚਾ ਨਿਸ਼ਾਨ ਪਾ ਦਿੱਤਾ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਉਹ ਪ੍ਰਭੂ ਕਦੇ ਨਹੀਂ ਵਿਸਰਦਾ, (ਉਹ) ਸਦਾ (ਪ੍ਰਭੂ ਤੋਂ) ਸਦਕੇ ਜਾਂਦੇ ਹਨ।੮।੨।

**ਸੋਰਠਿ ਮਹਲਾ ੫ ਘਰੁ ੨ ਅਸਟਪਦੀਆ**

(ਜਿਸ ਕਿਸੇ ਨੇ ਧਰਮ-ਗ੍ਰੰਥਾਂ ਦੇ) ਪਾਠ ਨੂੰ ਪੜ੍ਹਿਆ ਹੈ ਅਤੇ ਵੇਦ ਦਾ ਵਿਚਾਰ ਕੀਤਾ ਹੈ, ਨਿਉਲੀ ਕਰਮ ਅਤੇ ਕੁੰਡਲੀ ਸਾਧਣ (ਵਾਲੇ ਕਰਮ ਕੀਤੇ ਹਨ), (ਉਨ੍ਹਾਂ ਦਾ) ਪੰਜ (ਵਿਕਾਰਾਂ ਤੋਂ) ਪਿਛਾ ਨਹੀਂ ਛੁਟਿਆ, (ਸਗੋਂ) ਜ਼ਿਆਦਾ ਹੰਕਾਰ ਵਿਚ ਬਝੇ ਹਨ।੧। ਹੇ ਪਿਆਰੇ! ਮੈਂ ਅਨੇਕ ਪ੍ਰਕਾਰ ਦੇ ਕਰਮ ਕੀਤੇ ਹਨ, (ਪਰ) ਇਸ ਤਰੀਕੇ ਨਾਲ (ਪ੍ਰਭੂ ਨੂੰ) ਮਿਲਿਆ ਨਹੀਂ ਜਾ ਸਕਿਆ। (ਆਖ਼ਰ) ਹਾਰ ਕੇ ਸੁਆਮੀ ਦੇ ਦੁਆਰ ਉਪਰ ਡਿਗ ਪਿਆ ਹਾਂ (ਕਿ ਮੈਨੂੰ) ਵਿਵੇਕ ਬੁੱਧੀ ਪ੍ਰਦਾਨ ਕਰੋ।ਰਹਾਉ। (ਕਿਸੇ ਨੇ) ਮੋਨ ਧਾਰਣ ਕਰ ਲਿਆ, (ਕਿਸੇ ਨੇ) ਹੱਥਾਂ ਨੂੰ ਹੀ ਭਾਂਡੇ ਵਜੋਂ (*ਕਰਪਾਤੀ*) ਵਰਤ ਲਿਆ, ਅਤੇ ਕੋਈ ਨੰਗਾ ਹੋ ਕੇ ਜੰਗਲਾਂ ਵਿਚ ਫਿਰਦਾ ਰਿਹਾ। ਤੀਰਥਾਂ ਦੇ ਕੰਢੇ ਅਤੇ ਸਾਰੀ ਧਰਤੀ ਦਾ ਭ੍ਰਮਣ ਕੀਤਾ, (ਪਰ ਤਾਂ ਵੀ) ਦੁਬਿਧਾ ਦੂਰ ਨਹੀਂ ਹੋਈ।੨। (ਕੋਈ) ਮਨ ਦੀ ਕਾਮਨਾ ਅਧੀਨ ਤੀਰਥ ਉਤੇ ਜਾ ਵਸਿਆ, (ਕਿਸੇ ਨੇ) ਸਿਰ ਉਪਰ ਆਰਾ (*ਕਰਵਤ*) ਧਰਾ ਲਿਆ। (ਪਰ) ਇਸ ਤਰ੍ਹਾਂ ਨਾਲ ਮਨ ਦੀ ਮੈਲ ਨਹੀਂ ਉਤਰ ਸਕਦੀ, ਭਾਵੇਂ (ਕੋਈ) ਲਖ ਯਤਨ ਕਰ ਲਏ।੩। (ਜੇ ਕੋਈ) ਸੋਨਾ, ਇਸਤਰੀ, ਹਾਥੀ, ਘੋੜੇ (ਆਦਿ) ਬਹੁਤ ਤਰ੍ਹਾਂ ਦਾ ਦਾਨ ਕਰਨ ਵਾਲਾ ਬਣ ਜਾਏ। ਅਨਾਜ, ਬਸਤ੍ਰ ਅਤੇ ਭੂਮੀ ਭੇਟਾ ਕਰੇ, (ਪਰ) ਪ੍ਰਭੂ ਦਾ ਦੁਆਰ ਨਹੀਂ ਮਿਲ ਸਕਦਾ।੪।

(ਜੇ ਕੋਈ) ਪੂਜਾ, ਅਰਚਾ (ਚੰਦਨ ਛਿੜਕਣ ਦੀ ਕ੍ਰਿਆ), ਦੰਡਵਤ ਪ੍ਰਣਾਮ ਅਤੇ ਖਟ-ਕਰਮਾਂ ਵਿਚ ਲੀਨ ਰਹਿੰਦਾ ਹੈ, (ਉਹ ਵੀ) ਮੈਂ ਮੈਂ ਕਰਦਾ ਬੰਧਨਾਂ ਵਿਚ ਪਿਆ ਰਹਿੰਦਾ ਹੈ; ਇਸ ਜੁਗਤ ਨਾਲ (ਪ੍ਰਭੂ ਨਾਲ) ਮੇਲ ਨਹੀਂ ਹੋ ਸਕਦਾ।੫। (ਜੇ ਕੋਈ) ਯੋਗ-ਮਤ ਦੇ 84 ਆਸਣ ਵੀ ਕਰ

ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥

ਰਾਗੁ ਸੋਰਠਿ ਵਾਰ ਮਹਲੇ ੪ ਕੀ ੴ ਸਤਿਗੁਰ ਪ੍ਰਸਾਦਿ ॥
ਸਲੋਕੁ ਮਃ ੧ ॥
ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥
ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥
ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥
ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥
ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥
ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ ॥੧॥

ਮਃ ੪ ॥
ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ ॥
ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥
ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥
ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ ॥੨॥*

ਪਉੜੀ ॥
ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ॥
ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥
ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ ॥
ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ ॥
ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ ਵਾਰਿਆ ॥੧॥

* ਇਸ ਸ਼ਲੋਕ ਦਾ 'ਗੁਰਮਤੀ' ਤੋਂ ਲੈ ਕੇ ਸਾਰਾ ਭਾਗ ਗੁ.ਗ੍ਰੰ. ਪੰਨਾ 1424 ਉਤੇ 30ਵੇਂ ਸ਼ਲੋਕ ਦੇ ਰੂਪ ਵਿਚ ਆਉਂਦਾ ਹੈ।

ਕਰ ਕੇ ਥਕ ਗਿਆ, ਵਡੀ ਉਮਰ (ਕਰ ਲਈ, ਪਰ) ਮੁੜ ਮੁੜ ਕੇ ਜੂਨਾਂ ਵਿਚ ਪੈਂਦਾ ਰਿਹਾ, ਹਰਿ ਦਾ ਮੇਲ ਫਿਰ ਵੀ ਪ੍ਰਾਪਤ ਨਹੀਂ ਕਰ ਸਕਿਆ।੬। ਰਾਜਿਆਂ ਦੇ ਚੋਜ (ਕਰ ਲਏ ਹੋਣ), ਰਾਜਸੀ ਠਾਠ-ਬਾਠ (ਵੀ ਮਾਣ ਲਏ ਹੋਣ) ਅਤੇ ਹੰਕਾਰ ਨਾਲ ਹੁਕਮ ਕਰ ਲਏ ਹੋਣ, ਸੁੰਦਰ ਸੇਜ (ਵਰਤੀ ਹੋਵੇ), (ਸ਼ਰੀਰ ਉਪਰ) ਚੰਦਨ ਅਤੇ ਅਤਰ ਮਲੇ ਹੋਣ, (ਪਰ ਇਹ ਸਭ) ਭਿਆਨਕ ਨਰਕ ਦੇ ਦੁਆਰ ਵਲ (ਠੇਹਲਣ ਵਾਲੇ ਹਨ)।੭।(ਹੇ ਭਾਈ!) ਸਾਧ-ਸੰਗਤ ਵਿਚ ਬੈਠ ਕੇ ਹਰਿ-ਜਸ ਕਰਨਾ, ਸਭ ਕਰਮਾਂ ਦਾ ਸ਼ਿਰੋਮਣੀ ਕਰਮ ਹੈ। ਨਾਨਕ ਦਾ ਕਥਨ ਹੈ (ਕਿ ਇਹ ਕਰਮ) ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ (ਦੇ ਮਸਤਕ ਉਪਰ) ਧੁਰੋਂ ਲੈਣਾ ਲਿਖਿਆ ਹੋਵੇ।੮। (ਹੇ ਪ੍ਰਭੂ !) ਤੇਰਾ ਸੇਵਕ ਇਸ (ਪ੍ਰੇਮ-)ਰੰਗ ਵਿਚ ਮਸਤ ਰਹਿੰਦਾ ਹੈ। (ਜਦੋਂ) ਗ਼ਰੀਬਾਂ ਦੇ ਦੁਖਾਂ ਨੂੰ ਦੂਰ ਕਰਨ ਵਾਲਾ (ਪ੍ਰਭੂ) ਕ੍ਰਿਪਾਲੂ ਹੋਇਆ, (ਤਾਂ ਮੇਰਾ) ਇਹ ਮਨ ਹਰਿ ਹਰਿ ਕੀਰਤਨ ਵਿਚ ਰੰਗਿਆ ਗਿਆ ਹੈ।ਰਹਾਉ ਦੂਜਾ।੧।੩।

**ਰਾਗੁ ਸੋਰਠਿ ਵਾਰ ਮਹਲੇ ੪ ਕੀ**

**ਸਲੋਕੁ ਮ.੧ :** ਸੋਰਠਿ (ਰਾਗਨੀ ਤਦ ਹੀ) ਸਦਾ ਸ਼ੋਭਾਸ਼ਾਲੀ ਹੈ, ਜੇ ਸੱਚਾ (ਪ੍ਰਭੂ) ਮਨ ਵਿਚ (ਵਸਿਆ) ਹੋਵੇ। (ਉਸ ਦੇ) ਦੰਦਾਂ ਉਪਰ (ਜੂਠ ਦੀ) ਮੈਲ (ਨ ਲਗੀ ਹੋਵੇ), ਮਨ ਵਿਚ (ਈਰਖਾ ਦਾ) ਚੀਰ ਨ (ਪਿਆ ਹੋਵੇ), ਅਤੇ ਜੀਭ ਉਤੇ ਉਸ ਸੱਚੇ (ਪ੍ਰਭੂ ਦਾ ਨਾਮ) ਹੋਵੇ। ਸਹੁਰੇ ਅਤੇ ਪੇਕੇ ਘਰ (ਅਰਥਾਤ ਲੋਕ ਪਰਲੋਕ) ਅੰਦਰ (ਹਰਿ ਦੇ) ਭੈ ਵਿਚ ਰਹੇ ਅਤੇ ਸਤਿਗੁਰੂ ਦੀ ਨਿਸੰਗ ਹੋ ਕੇ ਸੇਵਾ ਕਰੇ। ਜੇ (ਪ੍ਰਭੂ-)ਪਤੀ ਮਿਲ ਪਏ ਤਾਂ (ਬਾਹਰਲੇ ਦਿਖਾਵੇ ਰੂਪ) ਕਪੜੇ ਤਿਆਗ ਦੇਵੇ ਅਤੇ ਪਤੀ ਨਾਲ ਖ਼ੁਸ਼ੀ ਮਾਣੇ। ਜਿਸ (ਜੀਵ-ਇਸਤਰੀ ਦੇ) ਮਨ ਵਿਚ ਨਾਮ ਵਸਿਆ ਹੋਵੇ, (ਤਾਂ ਉਹ) ਸਦਾ ਸ਼ਿੰਗਾਰੀ ਹੋਈ (ਸਮਝੋ), (ਉਸ ਦੇ) ਕਿਸੇ ਵੀ ਅੰਗ ਨੂੰ (*ਪਤੰਗੁ*) ਕਦੇ ਮੈਲ ਨਹੀਂ ਲਗਦੀ। (ਉਸ ਦੇ ਵਿਕਾਰ ਰੂਪ) ਦੇਵਰ ਅਤੇ ਜੇਠ ਦੁਖੀ ਹੋ ਕੇ ਮਰ ਗਏ, (ਫਿਰ) ਸਸ ਦਾ ਡਰ ਕਿਸ ਨੂੰ ਹੈ। ਹੇ ਨਾਨਕ ! ਜੇ ਪ੍ਰਭੂ ਨੂੰ ਚੰਗਾ ਲਗੇ, (ਤਾਂ ਉਸ ਜੀਵ-ਇਸਤਰੀ ਦੇ ਮੱਥੇ ਉਤੇ ਮਾਨੋ) ਭਾਗਾਂ ਦੀ ਮਣੀ ਹੈ ਅਤੇ (ਉਸ ਦਾ) ਸਭ ਕੁਝ ਸੱਚਾ ਹੈ।੧।

**ਮ.੪** ਸੋਰਠਿ (ਰਾਗਨੀ) ਤਾਂ ਹੀ ਸੁਹਾਵਣੀ ਹੈ ਜੇ ਹਰਿ ਨਾਮ ਦੀ ਢੂੰਢ ਕਰੇ। ਆਪਣੇ ਗੁਰੂ ਪੁਰਖ ਨੂੰ ਮੰਨਾਵੇ ਅਤੇ ਗੁਰੂ ਦੀ ਮਤਿ ਰਾਹੀਂ ਹਰਿ ਹਰਿ (ਨਾਮ ਦਾ) ਉਚਾਰਨ ਕਰੇ। ਦਿਨ ਰਾਤ ਹਰਿ ਦੇ ਪ੍ਰੇਮ ਦੀ ਖਿਚ ਪੈਂਦੀ ਰਹੇ ਅਤੇ ਹਰਿ ਦੇ (ਪ੍ਰੇਮ-)ਰੰਗ ਵਿਚ ਰੰਗੀ ਰਹੇ ਅਤੇ ਹਰਿ ਦਾ ਪ੍ਰੇਮ (*ਰੰਗਿ*) ਮਾਣਦੀ ਰਹੇ। ਹਰਿ ਵਰਗਾ ਪੁਰਖ (ਕਿਤੇ) ਨਹੀਂ ਲਭਦਾ, ਮੈਂ ਸਾਰਾ ਜਗਤ ਖੋਜ ਲਿਆ ਹੈ। ਗੁਰੂ ਸਤਿਗੁਰੂ ਨੇ (ਜਿਸ ਨੂੰ) ਨਾਮ ਪੱਕਾ ਕਰ ਦਿੱਤਾ ਹੈ, (ਉਸ ਦਾ) ਮਨ ਕਿਤੇ ਹੋਰ (ਪਾਸੇ ਵਲ) ਨਹੀਂ ਡੋਲਦਾ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦਾ ਦਾਸ ਹਾਂ ਅਤੇ ਗੁਰੂ ਸਤਿਗੁਰੂ ਦੇ ਗੋਲਿਆਂ ਦਾ ਗੋਲਾ ਹਾਂ।੨।

**ਪਉੜੀ :** ਹੇ ਸਿਰਜਨਹਾਰ (ਪ੍ਰਭੂ !) ਤੂੰ ਆਪ ਹੀ ਸ੍ਰਿਸ਼ਟੀ ਦਾ ਕਰਤਾ ਹੈਂ। ਤੂੰ ਆਪ ਹੀ (ਸ੍ਰਿਸ਼ਟੀ ਦੀ) ਖੇਡ ਰਚਾਈ ਹੋਈ ਹੈ ਅਤੇ ਆਪ ਹੀ (ਇਸ ਨੂੰ) ਸਵਾਰਿਆ ਹੋਇਆ ਹੈ। (ਤੂੰ) ਆਪ ਦਾਤਾ ਹੈਂ; (ਆਪੇ) ਕਰਤਾ ਹੈ ਅਤੇ ਆਪ ਹੀ (ਸਭ ਪਦਾਰਥਾਂ ਨੂੰ) ਭੋਗਣ ਵਾਲਾ ਹੈਂ। ਹੇ ਪੈਦਾ ਕਰਨ ਵਾਲੇ ! ਸਭ ਥਾਵਾਂ ਵਿਚ ਤੇਰਾ ਸ਼ਬਦ ਵਰਤਦਾ ਹੈ। ਮੈਂ ਗੁਰੂ ਦੁਆਰਾ ਸਦਾ (ਤੈਨੂੰ) ਸਲਾਹੁੰਦਾ ਹਾਂ ਅਤੇ ਗੁਰੂ ਤੋਂ ਵਾਰਨੇ ਜਾਂਦਾ ਹਾਂ।੧।

ਸਲੋਕੁ ਮਃ ੩ ॥
ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ ॥
ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ ॥
ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ ॥
ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ ॥੧॥

ਮਃ ੩ ॥
ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ ॥
ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ ॥
ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ ॥
ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥
ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥੨॥

ਪਉੜੀ ॥
ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ ॥
ਸਤਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥
ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ ॥
ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ ॥
ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ ॥੨॥
ਸਲੋਕੁ ਮਃ ੩ ॥
ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ ॥
ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ ॥
ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ ॥
ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ ॥
ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥
ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ ॥
ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ ॥
ਨਾਨਕ ਗੁਰਮੁਖਾ ਨੋ ਸੁਖੁ ਅਗਲਾ ਜਿਨਾ ਅੰਤਰਿ ਨਾਮ ਨਿਵਾਸੁ ॥੧॥

ਮਃ ੩ ॥
ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ ॥
ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥
ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ ਅਭਿਮਾਨੁ ਕਰਹਿ ਵੇਕਾਰ ॥
ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥
ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੨॥

ਪਉੜੀ ॥
ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥
ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥
ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥

**ਸਲੋਕੁ ਮ. ੩ :** (ਜੋ ਜੀਵ) ਹਉਮੈ ਵਿਚ ਸੜਦੇ ਹੋਏ ਸੜ ਮੋਏ ਸਨ, (ਉਹ) ਦ੍ਵੈਤ-ਭਾਵ ਵਿਚ ਭਟਕ ਭਟਕ ਕੇ (ਗੁਰੂ ਦੇ ਦੁਆਰ ਉਤੇ) ਆਏ। ਪੂਰੇ ਗੁਰੂ ਨੇ (ਉਨ੍ਹਾਂ ਨੂੰ) ਆਪਣੇ ਬਣਾ ਕੇ ਬਚਾ ਲਿਆ। ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਨੂੰ) ਸੁਭਾਵਿਕ ਹੀ ਇਹ ਜਗਤ (ਹਉਮੈ ਦੀ ਅੱਗ ਵਿਚ) ਸੜਦਾ ਨਜ਼ਰ ਆਇਆ। ਨਾਨਕ (ਦਾ ਕਥਨ ਹੈ ਕਿ ਉਹ) ਸ਼ਬਦ ਵਿਚ ਲੀਨ ਹੋ ਕੇ ਸੱਚੇ (ਨਾਮ ਦੀ) ਸਾਧਨਾ ਰਾਹੀਂ ਸ਼ੀਤਲ ਹੋ ਗਏ।੧।

**ਮ. ੩ :** (ਜਿਨ੍ਹਾਂ ਨੇ) ਫਲ ਦੇਣ ਵਾਲੇ ਸਤਿਗੁਰੂ ਨੂੰ ਸੇਵਿਆ ਹੈ, (ਉਨ੍ਹਾਂ ਦਾ) ਜਨਮ ਧੰਨ ਹੈ ਅਤੇ (ਉਨ੍ਹਾਂ ਦਾ ਆਉਣਾ) ਪ੍ਰਵਾਨ ਹੈ। ਜਿਨ੍ਹਾਂ ਨੂੰ ਜੀਉਂਦਿਆਂ ਜਾਂ ਮਰਦਿਆਂ ਸਤਿਗੁਰੂ ਨਹੀਂ ਵਿਸਰਦਾ, ਉਹੀ ਪੁਰਖ ਸੂਝਵਾਨ ਹਨ। ਉਹ (ਸਾਧਕ) ਆਪਣਾ ਕੁਲ ਉੱਧਾਰ ਲੈਂਦੇ ਹਨ (ਅਤੇ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੇ ਹਨ। ਗੁਰਮੁਖ (ਸਾਧਕ) ਮ੍ਰਿਤ ਅਤੇ ਜੀਵਿਤ (ਦੋਹਾਂ ਰੂਪਾਂ ਵਿਚ) ਸਵੀਕਾਰੇ ਜਾਂਦੇ ਹਨ, (ਪਰ) ਮਨਮੁਖ (ਵਿਅਕਤੀ) ਜੰਮ ਜੰਮ ਕੇ ਮਰਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਮੋਏ ਹੋਏ ਨਹੀਂ ਆਖੇ ਜਾਂਦੇ ਜੋ ਗੁਰੂ ਦੇ ਸ਼ਬਦ ਵਿਚ ਸਮਾ ਜਾਂਦੇ ਹਨ।੨।

**ਪਉੜੀ :** ਹਰਿ ਪੁਰਖ ਨਿਰੰਜਨ ਦੀ ਸੇਵਾ ਕਰਦੇ ਹੋਇਆਂ, ਹਰਿ ਦੇ ਨਾਮ ਨੂੰ ਸਿਮਰਨਾ ਚਾਹੀਦਾ ਹੈ। ਸਾਧੂ/ਗੁਰੂ ਦੀ ਸਤਿਸੰਗਤ ਵਿਚ ਲਗ ਕੇ, ਹਰਿ ਦੇ ਨਾਮ ਵਿਚ ਸਮਾਈਦਾ ਹੈ। ਹੇ ਹਰਿ! ਤੇਰੀ ਕਾਰ (ਬਹੁਤ) ਸ੍ਰੇਸ਼ਠ ਹੈ, ਮੈਂ ਮੂਰਖ ਨੂੰ (ਉਸ ਕਾਰ ਵਿਚ) ਲਗਾਓ। ਮੈਂ ਤੁਹਾਡਾ ਗ਼ੁਲਾਮ, ਨੌਕਰ ਹਾਂ ਮੈਨੂੰ (ਕਾਰ ਕਰਨ ਦਾ) ਹੁਕਮ ਦਿਓ। ਮੈਂ ਗੁਰੂ ਵਾਲੀ ਕਾਰ ਕਰਾਂ, ਜੋ ਗੁਰੂ ਨੇ ਸਮਝਾਈ ਹੋਈ ਹੈ।੨।

**ਸਲੋਕੁ ਮ.੩ :** ਪਹਿਲਾਂ ਤੋਂ (ਕੀਤੇ ਕਰਮਾਂ ਦੇ ਆਧਾਰ 'ਤੇ ਲਿਖੇ) ਲੇਖ ਅਨੁਸਾਰ (ਮਨੁੱਖ ਨੇ) ਕੰਮ ਕਰਨਾ ਹੁੰਦਾ ਹੈ, ਜੋ ਕਰਤਾ ਪੁਰਖ ਨੇ ਆਪ ਲਿਖਿਆ ਹੁੰਦਾ ਹੈ। (ਪ੍ਰਭੂ ਨੇ ਆਪ ਹੀ ਜੀਵਾਂ ਨੂੰ) ਮੋਹ ਦੀ ਠਗਬੂਟੀ ਪਾ ਦਿੱਤੀ ਹੈ, (ਜਿਸ ਕਰਕੇ ਉਨ੍ਹਾਂ ਨੂੰ) ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਵਿਸਰ ਗਿਆ ਹੈ। ਇਹ ਨ ਸਮਝੋ ਕਿ ਜਗਤ ਜੀਉਂਦਾ ਹੈ, (ਉਹ ਅਸਲ ਵਿਚ) ਦ੍ਵੈਤ-ਭਾਵ ਕਰਕੇ ਮਰਿਆ ਹੋਇਆ ਹੈ। ਜਿਨ੍ਹਾਂ ਨੇ ਗੁਰੂ ਦੁਆਰਾ ਨਾਮ ਦਾ ਸਿਮਰਨ ਨਹੀਂ ਕੀਤਾ, ਉਨ੍ਹਾਂ ਨੂੰ (ਪ੍ਰਭੂ ਕੋਲ) ਬੈਠਣਾ ਨਸੀਬ ਨਹੀਂ ਹੁੰਦਾ। (ਉਨ੍ਹਾਂ ਨੂੰ) ਬਹੁਤ ਅਧਿਕ ਦੁਖ ਲਗਦਾ ਹੈ, ਪੁੱਤਰ ਇਸਤਰੀ ਕੋਈ ਵੀ ਨਾਲ ਨਹੀਂ ਜਾਂਦਾ। (ਉਨ੍ਹਾਂ ਦਾ) ਲੋਕਾਂ ਵਿਚ ਮੂੰਹ ਕਾਲਾ ਹੁੰਦਾ ਹੈ ਅਤੇ ਅੰਦਰੋਂ ਹੌਕੇ ਲੈਂਦੇ ਹਨ। ਮਨਮੁਖਾਂ ਦਾ ਕੋਈ ਵਿਸ਼ਵਾਸ ਨਹੀਂ ਕਰਦਾ, (ਉਨ੍ਹਾਂ ਦਾ) ਇਤਬਾਰ ਖ਼ਤਮ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖਾਂ ਨੂੰ ਬਹੁਤ ਸੁਖ ਮਿਲਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੁੰਦਾ ਹੈ।੧।

**ਮ. ੩ :** ਉਹੀ (ਸਹੀ ਅਰਥਾਂ ਵਿਚ ਸਾਡੇ) ਸਾਕ ਅਤੇ ਸੱਜਣ ਹਨ ਜੋ ਗੁਰੂ ਦੁਆਰਾ ਪ੍ਰੇਮ-ਪੂਰਵਕ ਮਿਲਦੇ ਹਨ। (ਉਹ) ਹਰ ਰੋਜ਼ ਸਤਿਗੁਰੂ ਦੇ ਭਾਣੇ (ਅਨੁਸਾਰ ਕਰਮ) ਕਰਦੇ ਹਨ ਅਤੇ (ਉਹ) ਸੱਚੇ (ਪ੍ਰਭੂ) ਵਿਚ ਲੀਨ ਰਹਿੰਦੇ ਹਨ। ਜੋ ਦ੍ਵੈਤ-ਭਾਵ ਵਿਚ ਲਗੇ ਹੋਏ ਹੰਕਾਰ ਅਤੇ ਵਿਕਾਰ ਕਰਦੇ ਹਨ, (ਉਨ੍ਹਾਂ ਨੂੰ) ਸੱਜਣ ਨਹੀਂ ਕਿਹਾ ਜਾ ਸਕਦਾ। ਮਨਮੁਖ ਆਪ ਸੁਆਰਥੀ (ਹੁੰਦੇ ਹਨ, ਇਸ ਲਈ ਕੋਈ) ਕਾਰਜ ਸਵਾਰ ਨਹੀਂ ਸਕਦੇ। ਨਾਨਕ (ਦਾ ਕਥਨ ਹੈ ਕਿ) ਪਹਿਲਾਂ ਦੇ ਲਿਖੇ ਲੇਖ ਅਨੁਸਾਰ ਕਰਮ ਕਰਨਾ ਪੈਂਦਾ ਹੈ, (ਉਸ ਲੇਖ ਨੂੰ) ਕੋਈ ਵੀ ਮਿਟਾ ਨਹੀਂ ਸਕਦਾ।੨।

**ਪਉੜੀ :** (ਹੇ ਪ੍ਰਭੂ!) ਤੂੰ ਆਪ ਹੀ ਜਗਤ ਦੀ ਸਿਰਜਨਾ ਕਰਕੇ, ਆਪ ਹੀ (ਸ੍ਰਿਸ਼ਟੀ ਦੀ) ਖੇਡ ਰਚਾਈ ਹੋਈ ਹੈ। (ਤੂੰ) ਆਪ ਹੀ ਤਿੰਨ ਗੁਣ ਬਣਾਏ ਹਨ ਅਤੇ ਮਾਇਆ ਦਾ ਮੋਹ ਵਧਾਇਆ ਹੈ। ਹਉਮੈ ਵਿਚ ਲੀਨ ਹੋਣ ਕਰਕੇ (ਸੱਚੀ ਦਰਗਾਹ ਵਿਚ) ਲੇਖਾ ਮੰਗਿਆ ਜਾਂਦਾ ਹੈ, (ਜਿਸ ਦੀ ਸਜ਼ਾ ਵਜੋਂ ਸੰਸਾਰ

ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ ॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥੩॥

ਸਲੋਕੁ ਮਃ ੩ ॥
ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥
ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥
ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥
ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥
ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥੧॥

ਮਃ ੩ ॥
ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥
ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥
ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥
ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥
ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥

ਪਉੜੀ ॥
ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ ॥
ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ ॥
ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥੪॥
ਸਲੋਕੁ ਮਃ ੩ ॥
ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥
ਜੀਉ ਵੰਞੈ ਚਉ ਖੰਨੀਐ ਸਚੇ ਸੰਦੜੈ ਨੇਹਿ ॥
ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥੧॥
ਮਃ ੩ ॥
ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ॥
ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥
ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ ॥੨॥
ਪਉੜੀ ॥
ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ ॥

ਵਿਚ) ਫਿਰ ਆਉਣਾ ਜਾਣਾ ਪੈਂਦਾ ਹੈ। ਜਿਨ੍ਹਾਂ ਉਤੇ ਪ੍ਰਭੂ ਆਪ ਕ੍ਰਿਪਾ ਕਰਦਾ ਹੈ, ਉਨ੍ਹਾਂ ਨੂੰ ਗੁਰੂ ਨੇ ਇਹ (ਤੱਥ) ਸਮਝਾ ਦਿੱਤਾ ਹੈ। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਸਦਾ ਸਦਾ ਕੁਰਬਾਨ ਹੁੰਦਾ ਹਾਂ।੩।

**ਸਲੋਕ ਮ. ੩ :** ਮਾਇਆ ਦੀ ਅਪਣੱਤ (ਮਨ ਨੂੰ) ਮੋਹਣ ਵਾਲੀ ਹੈ, ਜਿਸ ਨੇ ਬਿਨਾ ਦੰਦਾਂ ਦੇ ਜਗਤ ਨੂੰ ਖਾ ਲਿਆ ਹੈ। ਮਨਮੁਖ (ਮਾਇਆ ਦੁਆਰਾ) ਖਾਏ ਗਏ ਹਨ ਅਤੇ ਗੁਰਮੁਖ ਬਚ ਗਏ ਹਨ, ਜਿਨ੍ਹਾਂ ਨੇ ਸੱਚੇ ਨਾਮ ਵਿਚ ਚਿਤ ਨੂੰ ਲਗਾਇਆ ਹੈ। ਨਾਮ ਤੋਂ ਬਿਨਾ ਜਗਤ ਝਲਾ ਹੋਇਆ ਫਿਰਦਾ ਹੈ, (ਇਹ ਗੱਲ) ਗੁਰੂ ਦੁਆਰਾ ਨਜ਼ਰ ਆਈ ਹੈ। (ਮਨਮੁਖਾਂ ਨੇ ਸੰਸਾਰਿਕ) ਧੰਧੇ ਕਰਦਿਆਂ ਵਿਅਰਥ ਵਿਚ ਜਨਮ ਗਵਾ ਲਿਆ ਹੈ ਅਤੇ ਸੁਖਦਾਤਾ (ਪ੍ਰਭੂ) ਨੂੰ ਮਨ ਵਿਚ ਨਹੀਂ ਵਸਾਇਆ ਹੈ। ਨਾਨਕ (ਦਾ ਕਥਨ ਹੈ ਕਿ ਹਰਿ-)ਨਾਮ ਉਨ੍ਹਾਂ ਨੂੰ ਪ੍ਰਾਪਤ ਹੋਇਆ ਹੈ ਜਿਨ੍ਹਾਂ ਦੇ (ਭਾਗਾਂ ਵਿਚ) ਧੁਰੋਂ ਲਿਖਿਆ ਪਾਇਆ ਹੋਇਆ ਹੈ।੧।

**ਮ.੩ :** (ਨਾਮ ਰੂਪ) ਅੰਮ੍ਰਿਤ (ਮਨੁੱਖ ਦੇ ਹਿਰਦੇ ਰੂਪ) ਘਰ ਵਿਚ ਭਰਿਆ ਪਿਆ ਹੈ, (ਪਰ) ਮਨਮੁਖਾਂ ਨੇ (ਉਸ ਦਾ) ਸੁਆਦ ਨਹੀਂ ਪਾਇਆ ਹੈ। ਜਿਵੇਂ ਹਿਰਨ (ਆਪਣੀ ਨਾਭੀ ਵਿਚ ਟਿਕੀ) ਕਸਤੂਰੀ ਨੂੰ ਨਹੀਂ ਜਾਣਦਾ ਅਤੇ ਭਰਮਾਂ ਦਾ ਭੁਲਾਇਆ ਭਟਕਦਾ ਰਹਿੰਦਾ ਹੈ। (ਇਹੀ ਸਥਿਤੀ ਮਨਮੁਖ ਦੀ ਹੈ ਜੋ) ਅੰਮ੍ਰਿਤ ਨੂੰ ਤਿਆਗ ਕੇ ਵਿਸ਼ ਨੂੰ ਇਕੱਠਾ ਕਰਦਾ ਹੈ, (ਉਸ ਨੂੰ) ਕਰਤਾ ਪੁਰਖ ਨੇ ਆਪ ਕੁਰਾਹੇ ਪਾ ਦਿੱਤਾ ਹੈ। ਗੁਰੂ ਦੁਆਰਾ (ਕਿਸੇ) ਵਿਰਲੇ ਨੂੰ ਸੋਝੀ ਪੈਂਦੀ ਹੈ, ਉਨ੍ਹਾਂ ਨੂੰ (ਗੁਰੂ ਨੇ ਹਿਰਦੇ) ਅੰਦਰ ਹੀ ਬ੍ਰਹਮ ਵਿਖਾ ਦਿੱਤਾ ਹੈ। (ਉਨ੍ਹਾਂ ਦਾ) ਤਨ ਮਨ ਸ਼ੀਤਲ ਹੋ ਗਿਆ ਹੈ ਅਤੇ ਜੀਭ ਨੂੰ (ਹਰਿ ਨਾਮ ਦੇ ਰਸ ਦਾ) ਸੁਆਦ ਆ ਗਿਆ ਹੈ। (ਗੁਰੂ ਦੇ) ਸ਼ਬਦ ਰਾਹੀਂ (ਮਨੁੱਖ ਦੇ ਹਿਰਦੇ ਵਿਚ) ਨਾਮ ਪੈਦਾ ਹੁੰਦਾ ਹੈ ਅਤੇ ਸ਼ਬਦ ਦੁਆਰਾ (ਪ੍ਰਭੂ ਨਾਲ) ਮੇਲ ਕਰਾਇਆ ਜਾਂਦਾ ਹੈ। ਸ਼ਬਦ ਤੋਂ ਬਿਨਾ ਸਾਰਾ ਜਗਤ ਪਾਗਲ ਹੈ ਅਤੇ ਵਿਅਰਥ ਵਿਚ ਜਨਮ ਗਵਾ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਇਕੋ ਸ਼ਬਦ ਹੀ ਅੰਮ੍ਰਿਤ ਹੈ, ਜੋ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ।੨।

**ਪਉੜੀ :** (ਹੇ ਭਾਈ!) ਉਹ ਹਰਿ ਅਗਮ ਪੁਰਖ ਹੈ, ਦਸੋ, ਕਿਸ ਤਰ੍ਹਾਂ ਉਸ ਨੂੰ ਪ੍ਰਾਪਤ ਕਰੀਏ। ਉਸ ਦਾ (ਕੋਈ) ਰੂਪ, ਆਕਾਰ ਨਹੀਂ ਹੈ, (ਉਸ) ਅਦ੍ਰਿਸ਼ਟ ਨੂੰ, (ਮੈਨੂੰ) ਸੇਵਕ ਨੂੰ ਦਸੋ, ਕਿਸ ਤਰ੍ਹਾਂ ਧਿਆਈਏ। ਪ੍ਰਭੂ, ਨਿਰਾਕਾਰ, ਨਿਰੰਜਨ ਅਤੇ ਅਗਮ ਹੈ, (ਉਸ ਨੂੰ) ਕੀ ਕਹਿ ਕੇ ਗੁਣ-ਗਾਨ ਕਰੀਏ। ਜਿਸ ਨੂੰ (ਪ੍ਰਭੂ) ਆਪਣਾ ਆਪ ਬੁਝਾ ਦਿੰਦਾ ਹੈ, ਉਹ ਹੀ ਹਰਿ ਦਾ ਮਾਰਗ ਪ੍ਰਾਪਤ ਕਰਦਾ ਹੈ। ਪੂਰੇ ਗੁਰੂ ਨੇ (ਸਾਨੂੰ ਪ੍ਰਭੂ) ਵਿਖਾ ਦਿੱਤਾ ਹੈ, ਗੁਰੂ-ਸੇਵਾ ਦੁਆਰਾ ਹੀ (ਉਹ) ਪ੍ਰਾਪਤ ਹੁੰਦਾ ਹੈ।੪।

**ਸਲੋਕੁ ਮ. ੩ :** (ਜੇ ਮੇਰੇ) ਤਨ ਨੂੰ ਕੋਹਲੂ ਵਿਚ (ਤਿਲ) ਵਾਂਗ ਪੀੜਿਆ ਜਾਵੇ ਤਾਂ ਵੀ ਥੋੜਾ ਜਿੰਨਾ ਲਹੂ ਨ ਨਿਕਲੇ। (ਮੇਰੀ) ਜਿੰਦ ਸੱਚੇ (ਪ੍ਰਭੂ) ਦੇ ਪ੍ਰੇਮ ਵਿਚ ਕੁਰਬਾਨ ਹੋ ਜਾਵੇ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨਾਲੋਂ) ਦਿਨ ਰਾਤ (ਕਿਸੇ ਵੇਲੇ ਵੀ) ਮੇਲ ਨ ਟੁਟੇ (ਭਾਵ ਸੰਯੋਗ ਅਵਸਥਾ ਬਣੀ ਰਹੇ)।੧।

**ਮ.੩ :** ਮੇਰਾ ਪਿਆਰਾ (ਬਹੁਤ) ਰਸਿਕ ਹੈ, ਪ੍ਰੇਮ (*ਰੰਗੁ*) ਲਗਾ ਕੇ ਮਨ ਮੋਹ ਲੈਂਦਾ ਹੈ। ਜਿਵੇਂ ਮਜੀਠ ਵਿਚ ਪਾਹ ਸਹਿਤ ਕਪੜੇ ਰੰਗੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰੇਮ ਦਾ) ਰੰਗ ਨ ਉਤਰਦਾ ਹੈ ਅਤੇ ਨ ਕੋਈ ਦੂਜਾ ਰੰਗ ਚੜ੍ਹਦਾ ਹੈ।੨।

**ਪਉੜੀ :** ਹਰਿ ਆਪ ਹੀ ਸਭ ਵਿਚ ਵਰਤਦਾ ਹੈ ਅਤੇ ਹਰਿ ਆਪ ਹੀ ਬੁਲਾਉਂਦਾ ਹੈ। ਹਰਿ ਆਪ

ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ ॥
ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ ॥
ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ ॥
ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ ॥੫॥

ਸਲੋਕੁ ਮਃ ੩ ॥
ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥
ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥੧॥

ਮਃ ੩ ॥
ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥
ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥
ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥
ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥
ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥
ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥
ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ ॥
ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ ॥੨॥

ਪਉੜੀ ॥
ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ ॥
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ ॥
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ ॥
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ ॥੬॥

ਸਲੋਕੁ ਮਃ ੩ ॥
ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥
ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥
ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥੧॥

ਮਃ ੩ ॥
ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥੨॥

ਹੀ ਸ੍ਰਿਸ਼ਟੀ ਨੂੰ ਸਵਾਰਦਾ ਹੈ (ਅਤੇ ਹਰ ਇਕ ਨੂੰ) ਆਪਣੇ ਧੰਧੇ ਲਗਾਉਂਦਾ ਹੈ। ਕਈਆਂ ਨੂੰ ਭਗਤੀ ਵਿਚ ਲਗਾਉਂਦਾ ਹੈ ਅਤੇ ਕਈਆਂ ਨੂੰ ਆਪ ਕੁਰਾਹੇ ਪਾ ਦਿੰਦਾ ਹੈ। ਕਈਆਂ ਨੂੰ (ਸਿਧੇ) ਰਸਤੇ ਪਾਉਂਦਾ ਹੈ ਅਤੇ ਕਈਆਂ ਨੂੰ ਉਜਾੜ ਵਲ ਤੋਰਦਾ ਹੈ। ਦਾਸ ਨਾਨਕ ਨਾਮ ਸਿਮਰਦਾ ਹੈ ਅਤੇ ਗੁਰੂ ਦੁਆਰਾ (ਦਸੇ ਹਰਿ ਦੇ) ਗੁਣਾਂ ਦਾ ਗਾਇਨ ਕਰਦਾ ਹੈ।੫।

**ਸਲੋਕੁ** ਮ. ੩ : ਸਤਿਗੁਰੂ ਦੀ ਸੇਵਾ ਸਫਲ ਹੈ ਜੇ ਕੋਈ ਚਿਤ ਲਗਾ ਕੇ ਕਰੇ। (ਇਸ ਨਾਲ) ਮਨ ਇਛਿਆ ਫਲ ਪ੍ਰਾਪਤ ਹੋ ਜਾਂਦਾ ਹੈ ਅਤੇ (ਮਨ ਵਿਚੋਂ) ਹਉਮੈ ਚਲੀ ਜਾਂਦੀ ਹੈ। (ਇਹ ਸੇਵਾ) ਮਾਇਆ ਦੇ ਬੰਧਨ ਤੋੜ ਦਿੰਦੀ ਹੈ, (ਫਿਰ) ਮੁਕਤ ਹੋ ਜਾਈਦਾ ਹੈ ਅਤੇ ਸੱਚੇ ਵਿਚ ਸਮਾਇਆ ਰਹੀਦਾ ਹੈ। ਇਸ ਜਗਤ ਵਿਚ ਨਾਮ ਅਲੱਭ ਹੈ, ਗੁਰੂ ਦੁਆਰਾ ਮਨ ਵਿਚ ਆ ਕੇ ਵਸ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਆਪਣੇ ਗੁਰੂ ਨੂੰ ਸੇਵਦਾ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੧।

**ਮ. ੩** : ਮਨਮੁਖ ਦਾ ਮਨ ਬੇਕਾਬੂ ਹੈ, (ਉਹ) ਦ੍ਵੈਤ-ਭਾਵ ਵਿਚ ਜਾ ਲਗਦਾ ਹੈ। ਉਸ ਨੂੰ ਸੁਪਨੇ ਵਿਚ ਵੀ ਸੁਖ ਨਹੀਂ ਮਿਲਦਾ ਅਤੇ ਦੁਖ ਹੀ ਦੁਖ ਵਿਚ ਉਸ ਦੀ ਉਮਰ ਲੰਘ ਜਾਂਦੀ ਹੈ। ਘਰ ਘਰ ਵਿਚ ਪੰਡਿਤ ਪੜ੍ਹ ਪੜ੍ਹ ਕੇ ਅਤੇ ਸਿੱਧ ਸਮਾਧੀਆਂ ਲਗਾ ਲਗਾ ਕੇ ਥਕ ਗਏ ਹਨ, (ਪਰ) ਇਹ ਮਨ ਵਸ ਵਿਚ ਨਹੀਂ ਆਉਂਦਾ, (ਭਾਵੇਂ ਉਹ ਅਨੇਕ ਪ੍ਰਕਾਰ ਦੇ) ਕਰਮ ਕਰ ਕਰ ਕੇ ਹਾਰ ਗਏ ਹਨ। ਭੇਖਧਾਰੀ ਲੋਕ ਭੇਖ ਕਰ ਕਰ ਕੇ ਅਤੇ ਅਠਾਹਠ ਤੀਰਥਾਂ ਉਪਰ ਇਸ਼ਨਾਨ ਕਰ ਕਰ ਕੇ ਥਕ ਗਏ ਹਨ। (ਉਹ) ਮਨ ਦੀ ਸਾਰ ਨਹੀਂ ਜਾਣਦੇ (ਕਿਉਂਕਿ ਉਹ) ਹਉਮੈ ਦੇ ਭਰਮ ਵਿਚ ਭੁਲੇ ਹੋਏ ਹਨ। ਗੁਰੂ ਦੀ ਕ੍ਰਿਪਾ ਨਾਲ (ਜਦੋਂ ਈਸ਼ਵਰੀ) ਭੈ ਪਾਈਦਾ ਹੈ, (ਤਦੋਂ) ਵਡਿਆਂ ਭਾਗਾਂ ਕਰਕੇ (ਪ੍ਰਭੂ) ਆ ਕੇ ਮਨ ਵਿਚ ਵਸ ਜਾਂਦਾ ਹੈ। ਭੈ ਦੀ ਪ੍ਰਾਪਤੀ ਨਾਲ ਮਨ ਵਸ ਵਿਚ ਹੋ ਜਾਂਦਾ ਹੈ ਅਤੇ ਸ਼ਬਦ ਦੁਆਰਾ ਹਉਮੈ ਸੜ ਜਾਂਦੀ ਹੈ। (ਜੋ) ਸੱਚੇ (ਪਰਮਾਤਮਾ ਵਿਚ) ਮਗਨ ਹਨ, ਉਹ ਮਲ-ਰਹਿਤ ਹਨ, (ਉਨ੍ਹਾਂ ਦੀ ਜੀਵ-) ਜੋਤਿ (ਬ੍ਰਹਮ-) ਜੋਤਿ ਨਾਲ ਮਿਲ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੇ ਮਿਲਣ ਨਾਲ ਨਾਮ ਪਾਈਦਾ ਹੈ ਅਤੇ ਸੁਖ ਵਿਚ ਸਮਾ ਜਾਈਦਾ ਹੈ।੨।

**ਪਉੜੀ** : ਇਹ ਰਾਜੇ ਰਾਣੇ (ਅਤੇ ਮਾਇਆ ਦੇ) ਰੰਗ ਚਾਰ ਦਿਨਾਂ ਲਈ ਸੋਹਣੇ ਲਗਦੇ ਹਨ। ਇਹ ਮਾਇਆ ਦਾ ਰੰਗ ਕਸੁੰਭ (ਵਾਂਗ ਕੱਚਾ) ਹੈ, (ਜੋ) ਛਿਣ ਭਰ ਵਿਚ ਉਤਰ ਜਾਣ ਵਾਲਾ ਹੈ। ਇਹ ਚਲਦਿਆਂ ਨਾਲ ਨਹੀਂ ਚਲਦਾ, (ਸਗੋਂ) ਸਿਰ ਉਤੇ ਪਾਪਾਂ ਦਾ (ਭਾਰ ਚੁਕ ਕੇ) ਲੈ ਜਾਣਾ ਹੈ। ਜਦੋਂ ਮੌਤ (ਜੀਵ ਨੂੰ) ਪਕੜ ਕੇ ਚਲਾਉਂਦੀ ਹੈ, ਤਾਂ (ਉਹ) ਬਹੁਤ ਡਰਾਉਣਾ ਦਿਸਦਾ ਹੈ। (ਮਾਨਵ ਜਨਮ ਵਾਲਾ) ਅਵਸਰ ਦੋਬਾਰਾ ਹੱਥ ਨਹੀਂ ਲਗਦਾ, ਫਿਰ ਪਛਤਾਉਣਾ ਪੈਂਦਾ ਹੈ।੬।

**ਸਲੋਕੁ ਮ. ੩** : ਸਤਿਗੁਰੂ ਵਲੋਂ ਜੋ ਮੂੰਹ ਫਿਰੇ ਹੋਏ ਹਨ, ਉਹ (ਜਮਗਣਾਂ ਦੇ) ਬੰਨ੍ਹੇ ਹੋਏ ਦੁਖ ਸਹਿੰਦੇ ਹਨ। (ਉਹ) ਬਾਰ ਬਾਰ (ਜਨਮ ਧਾਰਣ ਕਰਦੇ ਹਨ ਅਤੇ ਪ੍ਰਭੂ ਨੂੰ) ਮਿਲ ਨਹੀਂ ਸਕਦੇ, (ਬਸ) ਜੰਮਦੇ ਅਤੇ ਮਰਦੇ ਰਹਿੰਦੇ ਹਨ। (ਉਨ੍ਹਾਂ ਨੂੰ) ਸੰਸ਼ਾ ਦਾ ਰੋਗ ਨਹੀਂ ਛਡਦਾ, (ਉਹ) ਦੁਖਾਂ ਵਿਚ ਹੀ ਦੁਖ ਪਾਉਂਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਜੇ ਨਦਰ ਕਰਨ ਵਾਲਾ (ਪ੍ਰਭੂ) ਬਖ਼ਸ਼ ਲਏ, ਤਾਂ (ਗੁਰੂ ਦੇ) ਸ਼ਬਦ ਨਾਲ ਮਿਲਾ ਕੇ (ਪ੍ਰਭੂ ਆਪਣੇ ਨਾਲ) ਮਿਲਾ ਲੈਂਦਾ ਹੈ।੧।

**ਮ. ੩** : ਜੋ ਸਤਿਗੁਰੂ ਤੋਂ ਮੂੰਹ ਫੇਰਦੇ ਹਨ, ਉਨ੍ਹਾਂ ਨੂੰ (ਕੋਈ) ਠੌਰ ਠਿਕਾਨਾ (ਨਹੀਂ ਮਿਲਦਾ), ਜਿਵੇਂ ਛੁਟੜ (ਇਸਤਰੀ) ਘਰ ਘਰ ਫਿਰਦੀ ਰਹਿੰਦੀ ਹੈ ਅਤੇ ਮਾੜੇ ਆਚਰਣ ਕਰਕੇ ਬਦਨਾਮ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਗੁਰਮੁਖ ਬਖ਼ਸ਼ੇ ਜਾਂਦੇ ਹਨ, ਉਹ ਸਤਿਗੁਰੂ ਦੀ ਸੰਗਤ (*ਮੇਲਿ*) ਨਾਲ ਮਿਲਾ ਦਿੱਤੇ ਜਾਂਦੇ ਹਨ।੨।

ਪਉੜੀ ॥
ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ ॥
ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ ॥
ਸੇ ਦਰਗਹ ਪੈਧੇ ਜਾਹਿ ਜਿਨਾ ਹਰਿ ਜਪਿ ਲਇਆ ॥
ਹਰਿ ਸੇਵਹਿ ਸੇਈ ਪੁਰਖ ਜਿਨਾ ਹਰਿ ਤੁਧੁ ਮਇਆ ॥
ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ ॥੭॥

ਸਲੋਕੁ ਮਃ ੩ ॥
ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥
ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥
ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥੧॥

ਮਃ ੩ ॥
ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ ॥
ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ ॥
ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ ॥੨॥

ਪਉੜੀ ॥
ਬਹਿ ਸਖੀਆ ਜਸੁ ਗਾਵਹਿ ਗਾਵਣਹਾਰੀਆ ॥
ਹਰਿ ਨਾਮੁ ਸਲਾਹਿਹੁ ਨਿਤ ਹਰਿ ਕਉ ਬਲਿਹਾਰੀਆ ॥
ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ ॥
ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥
ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥੮॥

ਸਲੋਕੁ ਮਃ ੩ ॥
ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥
ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥
ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥੧॥

ਮਃ ੩ ॥
ਸਹਜੇ ਜਾਗੈ ਸਹਜੇ ਸੋਵੈ ॥ ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥
ਮਨਮੁਖ ਭਰਮੈ ਸਹਸਾ ਹੋਵੈ ॥ ਅੰਤਰਿ ਚਿੰਤਾ ਨੀਦ ਨ ਸੋਵੈ ॥
ਗਿਆਨੀ ਜਾਗਹਿ ਸਵਹਿ ਸੁਭਾਇ ॥ ਨਾਨਕ ਨਾਮਿ ਰਤਿਆ ਬਲਿ ਜਾਉ ॥੨॥

ਪਉੜੀ ॥
ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥
ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥

**ਪਉੜੀ** : ਜੋ ਸੱਚੇ ਪ੍ਰਭੂ ਨੂੰ ਸੇਵਦੇ ਹਨ, ਉਹ (ਸਮਝੋ) ਭਵ-ਸਾਗਰ ਤੋਂ ਤਰ ਗਏ ਹਨ। ਜੋ ਹਰਿ ਹਰਿ ਨਾਮ ਬੋਲਦੇ ਹਨ, ਉਨ੍ਹਾਂ ਨੂੰ (ਜਾਣੋ) ਜਮ ਛਡ ਗਿਆ ਹੈ। (ਉਹ) ਦਰਗਾਹ ਵਿਚ ਪ੍ਰਤਿਸ਼ਠਿਤ ਹੁੰਦੇ ਹਨ, ਜਿਨ੍ਹਾਂ ਨੇ ਹਰਿ ਦਾ (ਨਾਮ) ਜਪ ਲਿਆ ਹੈ। ਹਰਿ ਨੂੰ ਉਹੀ ਵਿਅਕਤੀ ਸੇਵਦੇ ਹਨ, ਜਿਨ੍ਹਾਂ ਉਤੇ ਹੇ ਹਰਿ! ਤੇਰੀ ਮਿਹਰ ਹੁੰਦੀ ਹੈ। ਗੁਰੂ ਦੇ (ਸਨਮੁਖ ਹੋਣ 'ਤੇ) ਭਰਮ ਅਤੇ ਭੈ ਦੂਰ ਹੋ ਜਾਂਦੇ ਹਨ, ਹੇ ਪਿਆਰੇ! (ਮੇਰੇ ਉਤੇ ਵੀ ਮਿਹਰ ਕਰ ਕਿ ਮੈਂ ਵੀ) ਨਿਤ ਤੇਰੇ ਗੁਣ ਗਾਉਂਦਾ ਰਹਾਂ।੭।

**ਸਲੋਕੁ ਮ. ੩** : (ਗੁਰੂ ਦੇ ਸ਼ਬਦ ਰੂਪ) ਥਾਲ ਵਿਚ ਤਿੰਨ ਵਸਤੂਆਂ (ਸਤੁ, ਸੰਤੋਖੁ ਅਤੇ ਵਿਚਾਰੁ) ਪਈਆਂ ਹੋਈਆ ਹਨ। (ਇਹ) ਹਰਿ ਦਾ ਸ੍ਰੇਸ਼ਠ ਅੰਮ੍ਰਿਤ ਰੂਪ ਭੋਜਨ ਹੈ, ਜਿਸ ਨੂੰ ਖਾਣ ਨਾਲ ਮਨ ਤ੍ਰਿਪਤ ਹੁੰਦਾ ਹੈ ਅਤੇ ਮੁਕਤੀ ਦਾ ਦੁਆਰਾ ਪਾਈਦਾ ਹੈ। ਹੇ ਸੰਤੋ! ਇਹ ਭੋਜਨ ਦੁਰਲਭ ਹੈ, ਗੁਰੂ ਦੇ (ਸ਼ਬਦ ਨੂੰ) ਵਿਚਾਰਨ ਨਾਲ ਪ੍ਰਾਪਤ ਹੁੰਦਾ ਹੈ। ਮੁਦ੍ਰਾ ਰੂਪ ਇਹ ਬੁਝਾਰਤ (*ਮੁਦਾਵਣੀ*) ਹਿਰਦੇ ਵਿਚੋਂ ਕਿਉਂ ਕਢੀ ਜਾਏ? (ਇਸ ਨੂੰ) ਸਦਾ ਹਿਰਦੇ ਵਿਚ ਧਾਰੀ ਰਖਣਾ ਚਾਹੀਦਾ ਹੈ। ਇਹ ਬੁਝਾਰਤ ਸਤਿਗੁਰੂ ਨੇ ਪਾਈ ਹੈ ਅਤੇ ਗੁਰਸਿੱਖਾਂ ਖੋਜ ਕਰਕੇ ਬੁਝ ਲਈ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ (ਗੁਰੂ ਇਹ) ਬੁਝਾ ਦਿੰਦਾ ਹੈ, ਉਹੀ (ਇਸ ਨੂੰ) ਸਮਝਦਾ ਹੈ। ਗੁਰਮੁਖ (ਸਾਧਕ) ਨੇ ਘਾਲਣਾ ਘਾਲ ਕੇ ਹਰਿ ਨੂੰ ਪ੍ਰਾਪਤ ਕਰ ਲਿਆ ਹੈ।੧।

**ਮ.੩** : ਜੋ (ਵਿਅਕਤੀ ਪ੍ਰਭੂ ਨੇ) ਧੁਰੋਂ ਮਿਲਾਏ ਹਨ, ਉਹੀ ਸਤਿਗੁਰੂ ਨਾਲ ਚਿਤ ਜੋੜ ਕੇ (ਹਰਿ ਨੂੰ) ਮਿਲ ਪਏ ਹਨ। (ਜਿਨ੍ਹਾਂ ਨੂੰ ਪ੍ਰਭੂ ਨੇ ਆਪ) ਵਿਛੋੜਿਆ ਹੈ ਉਹੀ ਦ੍ਵੈਤ-ਭਾਵ ਕਾਰਣ ਕੁਰਾਹੇ ਪੈ ਕੇ ਵਿਛੜੇ ਹਨ। ਨਾਨਕ (ਦਾ ਕਥਨ ਹੈ ਕਿ) ਬਿਨਾ ਕਰਮਾਂ ਦੇ ਕੁਝ ਨਹੀਂ ਪਾਇਆ ਜਾ ਸਕਦਾ, (ਉਹ) ਪਹਿਲਾਂ ਦੇ ਲਿਖ ਲੇਖ ਅਨੁਸਾਰ ਹੀ ਕਰਮ ਕਮਾ ਰਹੇ ਹਨ।੨।

**ਪਉੜੀ** : (ਪ੍ਰਭੂ ਦਾ) ਜਸ ਗਾਉਣ ਵਾਲੀਆਂ ਸਖੀਆਂ (ਸਤਿਸੰਗਤ ਵਿਚ) ਬੈਠ ਕੇ (ਜਸ) ਗਾਉਂਦੀਆਂ ਹਨ। (ਉਹ) ਨਿਤ ਹਰਿ-ਨਾਮ ਨੂੰ ਸਲਾਹੁੰਦੀਆਂ ਹਨ ਅਤੇ ਹਰਿ ਤੋਂ ਕੁਰਬਾਨ ਜਾਂਦੀਆਂ ਹਨ। ਜਿਨ੍ਹਾਂ ਨੇ ਹਰਿ-ਨਾਮ ਸੁਣ ਕੇ ਮੰਨਿਆ ਹੈ, ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ। ਹੇ ਹਰਿ! (ਗੁਰੂ ਨਾਲ) ਮਿਲਾਵਣ ਵਾਲੀਆਂ ਗੁਰਮੁਖ ਸਖੀਆਂ ਦਾ ਮੇਲ (ਪ੍ਰਦਾਨ ਕਰੋ)। ਗੁਰੂ ਦਾ ਦਰਸ਼ਨ ਦੇਖਣ ਵਾਲੀਆਂ ਤੋਂ ਮੈਂ ਦਿਨ ਰਾਤ ਵਾਰਨੇ ਜਾਂਦਾ ਹਾਂ।੮।

**ਸਲੋਕੁ ਮ. ੩** : ਨਾਮ ਤੋਂ ਬਿਨਾ ਸਭ (ਲੋਕ) ਭਰਮਦੇ ਰਹਿੰਦੇ ਹਨ, ਉਨ੍ਹਾਂ ਨੂੰ ਸੰਸਾਰ ਵਿਚ ਨਿਤ (ਕੋਈ ਨ ਕੋਈ) ਘਾਟਾ (ਪਿਆ ਰਹਿੰਦਾ ਹੈ)। ਮਨਮੁਖ (ਜੋ) ਕਰਮ ਕਮਾਉਂਦੇ ਹਨ, (ਉਨ੍ਹਾਂ ਨਾਲ) ਹਉਮੈ ਦਾ ਘੁਪ ਹਨੇਰਾ (ਬਣਿਆ ਰਹਿੰਦਾ ਹੈ)। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਸ਼ਬਦ ਦਾ ਵਿਚਾਰ ਕਰਕੇ (ਨਾਮ ਰੂਪ) ਅੰਮ੍ਰਿਤ ਪਾਨ ਕਰਦੇ ਹਨ।੧।

**ਮ.੩** : (ਗੁਰਮੁਖ ਸਾਧਕ) ਸਹਿਜ ਸਥਿਤੀ ਵਿਚ ਜਾਗਦਾ ਅਤੇ ਸਹਿਜ ਸਥਿਤੀ ਵਿਚ ਹੀ ਸੌਂਦਾ ਹੈ। ਗੁਰਮੁਖ ਤੋਂ ਹਰ ਰੋਜ਼ (ਪ੍ਰਭੂ ਦੀ) ਉਸਤਤਿ ਹੀ ਹੁੰਦੀ ਹੈ। ਮਨਮੁਖ (ਹਮੇਸ਼ਾ) ਭਰਮਦਾ ਰਹਿੰਦਾ ਹੈ (ਕਿਉਂਕਿ ਉਸ ਦੇ ਮਨ ਵਿਚ) ਸੰਸ਼ਾ ਰਹਿੰਦਾ ਹੈ। (ਉਸ ਦੇ ਹਿਰਦੇ ਵਿਚ) ਅੰਦਰ ਚਿੰਤਾ ਹੁੰਦੀ ਹੈ, (ਇਸ ਲਈ ਸੁਖ ਦੀ) ਨੀਂਦ ਨਹੀਂ ਸੌਂਦਾ। ਗਿਆਨੀ (ਵਿਅਕਤੀ) ਸੁਭਾਵਿਕ ਢੰਗ ਨਾਲ ਜਾਗਦੇ ਅਤੇ ਸੌਂਦੇ ਹਨ। ਨਾਨਕ ਨਾਮ ਵਿਚ ਰਤਿਆਂ ਤੋਂ ਬਲਿਹਾਰ ਜਾਂਦਾ ਹੈ।੨।

**ਪਉੜੀ** : ਉਹ ਹਰਿ-ਨਾਮ ਨੂੰ ਸਿਮਰਦੇ ਹਨ ਜੋ ਹਰਿ ਦੇ (ਪ੍ਰੇਮ-ਰੰਗ ਵਿਚ) ਰੰਗੇ ਹੁੰਦੇ ਹਨ। ਉਹ ਇਕੋ ਇਕ ਹਰਿ ਨੂੰ ਧਿਆਉਂਦੇ ਹਨ (ਜੋ) ਇਕੋ ਸਤਿਸਰੂਪ ਹਰਿ ਹੈ। ਇਕੋ ਇਕ ਹਰਿ (ਸਭ ਵਿਚ)

ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥
ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥
ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ ॥੯॥

ਸਲੋਕ ਮਃ ੩ ॥
ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ॥
ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥
ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ ॥੧॥

ਮਃ ੩ ॥
ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥
ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥
ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥
ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ ॥
ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥੨॥

ਪਉੜੀ ॥
ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥
ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥
ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥
ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥
ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ ॥੧੦॥

ਸਲੋਕੁ ਮਃ ੩ ॥
ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥
ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥
ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥
ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥
ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ ॥
ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ ॥੧॥

ਮਃ ੩ ॥
ਹਰਿ ਗੁਣ ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ ॥
ਨਾਨਕ ਗੁਰਮੁਖਿ ਹਰਿ ਗੁਣ ਰਵਹਿ ਗੁਣ ਮਹਿ ਰਹੈ ਸਮਾਇ ॥੨॥

ਪਉੜੀ ॥
ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ ॥
ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ ॥
ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ ॥
ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ ॥

ਵਰਤਦਾ ਹੈ (ਅਤੇ ਉਹ) ਇਕੋ ਹੀ (ਸਭ ਨੂੰ) ਪੈਦਾ ਕਰਨ ਵਾਲਾ ਹੈ। ਜੋ ਹਰਿ-ਨਾਮ ਨੂੰ ਆਰਾਧਦੇ ਹਨ, ਉਨ੍ਹਾਂ ਨੇ (ਹਰ ਪ੍ਰਕਾਰ ਦਾ) ਡਰ ਪਰੇ ਸੁਟ ਦਿੱਤਾ ਹੈ। (ਪ੍ਰਭੂ) ਆਪ ਹੀ (ਉਨ੍ਹਾਂ ਨੂੰ) ਗੁਰੂ ਦੀ ਮਤਿ ਬਖ਼ਸ਼ਦਾ ਹੈ ਅਤੇ ਗੁਰੂ ਦੁਆਰਾ (ਉਹ) ਹਰਿ ਨੂੰ ਜਪਦੇ ਹਨ।੯।

**ਸਲੋਕੁ ਮ. ੩ :** (ਹਿਰਦੇ ਵਿਚ ਉਹ) ਗਿਆਨ ਤਾਂ ਆਇਆ ਨਹੀਂ, ਜਿਸ ਦੁਆਰਾ ਕੁਝ ਸੋਝੀ ਪ੍ਰਾਪਤ ਹੋਵੇ। ਬਿਨਾ ਵੇਖੇ (ਹਰਿ ਨੂੰ) ਕਿਵੇਂ ਸਲਾਹਿਆ ਜਾਵੇ, ਅਗਿਆਨੀ (ਵਿਅਕਤੀ) ਅਗਿਆਨਤਾ ਭਰਿਆ ਕਰਮ ਹੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਸ਼ਬਦ ਨੂੰ ਪਛਾਣਨ ਨਾਲ (ਹਰਿ-)ਨਾਮ ਮਨ ਵਿਚ ਆ ਕੇ ਵਸ ਜਾਂਦਾ ਹੈ।੧।

**ਮ.੩ :** ਇਕੋ ਬਾਣੀ ਹੈ, ਇਕ ਗੁਰੂ ਹੈ, (ਇਸ ਵਾਸਤੇ) ਇਕੋ ਸ਼ਬਦ ਨੂੰ ਵਿਚਾਰਨਾ ਚਾਹੀਦਾ ਹੈ। (ਗੁਰੂ ਦੀ ਇਸ) ਸੱਚੀ ਦੁਕਾਨ ਵਿਚ ਸੱਚ ਦਾ ਸੌਦਾ (ਹੁੰਦਾ) ਹੈ (ਅਤੇ ਸ੍ਰੇਸ਼ਠ ਵਿਚਾਰ-ਰੂਪ) ਰਤਨਾਂ ਨਾਲ ਭੰਡਾਰ ਭਰੇ ਰਹਿੰਦੇ ਹਨ। ਜੇ ਦੇਣ ਵਾਲਾ (ਪ੍ਰਭੂ) ਬਖ਼ਸ਼ਿਸ਼ ਕਰੇ, ਤਾਂ ਗੁਰੂ ਦੀ ਕ੍ਰਿਪਾ ਦੁਆਰਾ (ਇਹ ਰਤਨ) ਪ੍ਰਾਪਤ ਕੀਤੇ ਜਾ ਸਕਦੇ ਹਨ। (ਇਸ) ਸੱਚੇ ਸੌਦੇ ਤੋਂ ਸੱਚਾ ਲਾਭ ਪ੍ਰਾਪਤ ਹੁੰਦਾ ਹੈ ਅਤੇ ਅਸੀਮ ਨਾਮ ਖਟਿਆ ਜਾਂਦਾ ਹੈ। (ਮਾਇਆਵੀ) ਵਿਸ਼ ਵਿਚੋਂ ਹੀ (ਨਾਮ ਰੂਪ) ਅੰਮ੍ਰਿਤ ਪ੍ਰਗਟ ਹੁੰਦਾ ਹੈ (ਅਤੇ ਇਸ ਨੂੰ ਪ੍ਰਭੂ ਹੀ) ਮਿਹਰ ਕਰਕੇ ਪਿਲਾਉਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ, (ਉਹ) ਸਵਾਰਨ ਵਾਲਾ (ਪ੍ਰਭੂ) ਧੰਨ ਹੈ।੨।

**ਪਉੜੀ :** ਜਿਨ੍ਹਾਂ (ਵਿਅਕਤੀਆਂ ਦੇ ਮਨ) ਅੰਦਰ ਝੂਠ ਵਰਤਦਾ ਹੈ, (ਉਨ੍ਹਾਂ ਨੂੰ) ਸੱਚ ਨਹੀਂ ਭਾਉਂਦਾ। ਜੇ ਕੋਈ (ਵਿਅਕਤੀ) ਸੱਚ ਬੋਲੇ (ਤਾਂ) ਝੂਠਾ (ਵਿਅਕਤੀ) ਸੜ ਜਾਂਦਾ ਹੈ। ਝੂਠਾ ਵਿਅਕਤੀ ਝੂਠ ਨਾਲ (ਇਸ ਤਰ੍ਹਾਂ) ਰਜਦਾ ਹੈ, ਜਿਵੇਂ ਕਾਂ ਗੰਦਗੀ ਖਾ ਕੇ (ਰਜ ਜਾਂਦਾ ਹੈ)। ਜਿਸ (ਵਿਅਕਤੀ) ਉਪਰ ਹਰਿ ਕ੍ਰਿਪਾਲੂ ਹੁੰਦਾ ਹੈ, ਉਹ ਨਾਮ ਦੀ ਆਰਾਧਨਾ ਕਰਦਾ ਹੈ। (ਜੋ) ਗੁਰੂ ਦੁਆਰਾ ਹਰਿ-ਨਾਮ ਦਾ ਸਿਮਰਨ ਕਰਦਾ ਹੈ, (ਉਸ ਦੇ ਮਨ ਉਤੋਂ) ਝੂਠ ਅਤੇ ਪਾਪ ਦੀ (ਮੈਲ) ਉਤਰ ਜਾਂਦੀ ਹੈ।੧੦।

**ਸਲੋਕੁ ਮ. ੩ :** ਹੇ ਚੌਹਾਂ ਚਕਾਂ ਵਿਚ ਫਿਰਨ ਵਾਲੇ ਅਤੇ ਚੌਹ-ਤਰਫ਼ੇ ਡੋਲਣ ਵਾਲੇ ਸ਼ੇਖ਼! ਇਸ ਮਨ ਨੂੰ ਇਕ ਥਾਂ ਕੇਂਦਰਿਤ ਕਰ। ਇਧਰ ਉਧਰ (ਦੀਆਂ ਗੱਲਾਂ) ਤੂੰ ਛਡ ਅਤੇ ਗੁਰੂ ਦੇ ਸ਼ਬਦ ਨੂੰ ਪਛਾਣ। ਸਤਿਗੁਰੂ ਦੇ ਅਗੇ ਡਿਗ ਪੈ, (ਜੋ) ਸਭ ਕੁਝ ਜਾਣੀ-ਜਾਣ ਹੈ। ਆਸ਼ਾਵਾਂ ਅਤੇ ਇੱਛਾਵਾਂ ਨੂੰ ਤੂੰ ਸਾੜ ਦੇ ਅਤੇ (ਸੰਸਾਰ ਵਿਚ) ਮਿਹਮਾਨ ਹੋ ਕੇ ਵਿਚਰ। ਸਤਿਗੁਰੂ ਦੇ ਭਾਣੇ ਵਿਚ ਜ਼ਰੂਰ ਚਲ, ਤਾਂ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰੇਂਗਾ। ਨਾਨਕ (ਦਾ ਕਥਨ ਹੈ ਕਿ) ਜੋ ਨਾਮ ਨੂੰ ਚਿਤ ਵਿਚ ਨਹੀਂ ਲਿਆਉਂਦੇ, ਉਨ੍ਹਾਂ ਦਾ ਪਹਿਨਣ ਧਿਕਾਰਨਯੋਗ ਹੈ, (ਉਨ੍ਹਾਂ ਦੇ) ਖਾਣੇ ਨੂੰ ਵੀ ਧਿੱਕਾਰ ਹੈ।੧।

**ਮ.੩ :** (ਹੇ ਭਾਈ!) ਹਰਿ ਦੇ ਗੁਣਾਂ ਵਿਚ (ਕੋਈ) ਕਮੀ ਨਹੀਂ ਆਉਂਦੀ, ਨ (ਉਨ੍ਹਾਂ ਦੀ) ਕੀਮਤ ਕਹੀ ਜਾ ਸਕਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ ਅਤੇ ਗੁਣਾਂ ਵਿਚ ਹੀ ਸਮਾਇਆ ਰਹਿੰਦਾ ਹੈ।੨।

**ਪਉੜੀ :** ਹਰਿ ਨੇ ਦੇਹ ਰੂਪ ਚੋਲੀ ਸਵਾਰ ਕੇ ਦਿੱਤੀ ਹੈ ਅਤੇ ਭਗਤੀ ਦਾ (ਕਸੀਦਾ) ਕਢ ਕੇ ਪਹਿਨੀ ਹੈ। (ਇਸ ਨੂੰ) ਹਰਿ-ਨਾਮ ਰੂਪ ਬਹੁਤ ਅਧਿਕ ਰੇਸ਼ਮ ਲਗਿਆ ਹੈ, (ਜੋ) ਕਈ ਤਰ੍ਹਾਂ ਅਤੇ ਕਈ ਰੰਗਾਂ ਦਾ ਹੈ। ਕੋਈ ਵਰਲਾ ਬੁਝਣ ਵਾਲਾ (ਆਪਣੇ ਹਿਰਦੇ) ਅੰਦਰ ਵਿਵਕੇਪੂਰਵਕ (ਇਸ ਨੂੰ) ਸਮਝਦਾ ਹੈ। ਉਹੀ ਇਸ ਵਿਵੇਕ ਨੂੰ ਸਮਝਦਾ ਹੈ, ਜਿਸ ਨੂੰ ਆਪ ਹਰਿ ਬੁਝਾਉਂਦਾ ਹੈ। ਦਾਸ ਨਾਨਕ ਗੁਰੂ ਦੁਆਰਾ

ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥੧੧॥

ਸਲੋਕੁ ਮਃ ੩ ॥
ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥
ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥੧॥

ਮਃ ੩ ॥
ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ ਆਇ ॥
ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥
ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥
ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥
ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ ॥
ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥
ਕੂਕ ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ ॥
ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ ॥੨॥

ਪਉੜੀ ॥
ਹਰਿ ਸਜਣ ਮੇਲਿ ਪਿਆਰੇ ਮਿਲਿ ਪੰਥੁ ਦਸਾਈ ॥
ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ ॥
ਗੁਣ ਸਾਝੀ ਤਿਨ ਸਿਉ ਕਰੀ ਹਰਿ ਨਾਮੁ ਧਿਆਈ ॥
ਹਰਿ ਸੇਵੀ ਪਿਆਰਾ ਨਿਤ ਸੇਵਿ ਹਰਿ ਸੁਖੁ ਪਾਈ ॥
ਬਲਿਹਾਰੀ ਸਤਿਗੁਰ ਤਿਸੁ ਜਿਨਿ ਸੋਝੀ ਪਾਈ ॥੧੨॥

ਸਲੋਕੁ ਮਃ ੩ ॥
ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ ॥
ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥
ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥
ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ ॥੧॥

ਮਃ ੩ ॥
ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥
ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥
ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥
ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ ॥
ਨਾਨਕ ਗੁਰਮੁਖਿ ਮਿਲਹਿ ਵਡਿਆਈਆ ਜੇ ਆਪੇ ਮੇਲਿ ਮਿਲਾਇ ॥੨॥

ਵਿਚਾਰ ਕਰਕੇ ਕਹਿੰਦਾ ਹੈ ਹਰਿ ਸਤਿਸਰੂਪ ਹੈ, ਹਰਿ (ਸਤਿਸਰੂਪ ਹੈ)।੧੧।

**ਸਲੋਕੁ ਮ. ੩ :** ਮਹਾਪੁਰਸ਼ (ਜੋ) ਸਿਖਿਆ (ਕਿਸੇ) ਬਾਰੇ ਕਹਿੰਦੇ ਹਨ, (ਉਹ) ਸਾਰੀ ਦੁਨੀਆ ਲਈ ਸਾਂਝੀ ਹੁੰਦੀ ਹੈ। (ਜੋ) ਗੁਰਮੁਖ ਹੁੰਦਾ ਹੈ, (ਉਹ ਸੁਣ ਕੇ ਮਨ ਵਿਚ ਪ੍ਰਭੂ ਦਾ) ਡਰ ਮੰਨਦਾ ਹੈ ਅਤੇ ਆਪਣੇ ਆਪ ਨੂੰ ਪਛਾਣਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਜਦ ਉਹ) ਜੀਉਂਦੇ ਜੀ (ਵਿਕਾਰਾਂ ਵਲੋਂ) ਮਰ ਜਾਂਦਾ ਹੈ, ਤਦ (ਉਸ ਦਾ ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ ਤੋਂ ਪਤੀਜ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ (ਆਪਣੇ) ਮਨ ਦੀ ਸੋਝੀ ਨਹੀਂ ਹੈ, ਉਹ ਗਿਆਨ (ਦੀਆਂ ਗੱਲਾਂ) ਦਾ ਕੀ ਕਥਨ ਕਰਨਗੇ।੧।

**ਮ.੩ :** (ਹੇ ਪੰਡਿਤ! ਜਿਨ੍ਹਾਂ ਨੇ) ਗੁਰੂ ਦੁਆਰਾ (ਪ੍ਰਭੂ ਨਾਲ) ਚਿਤ ਨਹੀਂ ਲਗਾਇਆ, (ਉਨ੍ਹਾਂ ਨੂੰ) ਅੰਤ ਵਿਚ ਦੁਖ ਵਾਪਰਦਾ ਹੈ। ਅੰਦਰੋਂ ਅਤੇ ਬਾਹਰੋਂ (ਉਨ੍ਹਾਂ) ਅਗਿਆਨੀਆਂ ਨੂੰ ਕੋਈ ਸਮਝ ਨਹੀਂ ਪੈਂਦੀ। ਹੇ ਪੰਡਿਤ! ਜੋ ਹਰਿ ਦੇ ਨਾਮ ਨਾਲ ਰੰਗੇ ਹੋਏ ਹਨ, ਉਨ੍ਹਾਂ ਦੇ ਸਦਕੇ ਸਾਰਾ ਜਗਤ ਆਹਾਰ ਕਰਦਾ ਹੈ। ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ (ਹਰਿ ਨੂੰ) ਸਲਾਹਿਆ ਹੈ, (ਉਹ) ਹਰਿ ਵਿਚ ਸਮਾਏ ਰਹਿੰਦੇ ਹਨ। ਹੇ ਪੰਡਿਤ! ਦ੍ਵੈਤ-ਭਾਵ ਕਰਕੇ (ਕੋਈ ਅਧਿਆਤਮਿਕ) ਲਾਭ ਨਹੀਂ ਹੁੰਦਾ ਅਤੇ ਨ ਹੀ (ਨਾਮ-ਰੂਪ) ਧਨ ਪਲੇ ਪੈਂਦਾ ਹੈ। (ਬਹੁਤ ਸਾਰੇ ਧਰਮ-ਗ੍ਰੰਥ) ਪੜ੍ਹ ਕੇ ਥਕ ਗਏ, (ਪਰ ਉਨ੍ਹਾਂ ਨੇ) ਸੰਤੋਖ ਪ੍ਰਾਪਤ ਨਹੀਂ ਕੀਤਾ, (ਉਨ੍ਹਾਂ ਦਾ) ਸਾਰਾ ਸਮਾਂ ਸੜਦਿਆਂ ਹੀ ਗੁਜ਼ਰਦਾ ਹੈ। (ਉਨ੍ਹਾਂ ਦੀ) ਕੂਕ ਪੁਕਾਰ ਨਹੀਂ ਮੁਕਦੀ ਅਤੇ ਨ ਹੀ (ਮਨ) ਵਿਚੋਂ ਸੰਸ਼ਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਵਾਂਝੇ (ਵਿਅਕਤੀ ਸੰਸਾਰ ਤੋਂ) ਅਪਮਾਨਿਤ ਹੋ ਕੇ ਜਾਂਦੇ ਹਨ।੨।

**ਪਉੜੀ :** ਹੇ ਪਿਆਰੇ ਪ੍ਰਭੂ! (ਮੈਨੂੰ) ਸੱਜਣ (ਵਿਅਕਤੀ) ਮਿਲਾ ਦਿਓ, (ਤਾਂ ਜੋ ਉਨ੍ਹਾਂ ਨੂੰ) ਮਿਲ ਕੇ (ਤੇਰੇ ਦਰ ਦਾ) ਰਸਤਾ ਪੁੱਛਾਂ। ਜੋ ਮਿਤਰ (ਮੈਨੂੰ) ਹਰਿ (ਦੇ ਦਰ ਦਾ ਮਾਰਗ) ਦਸੇ, ਉਸ ਤੋਂ ਮੈਂ ਕੁਰਬਾਨ ਜਾਵਾਂ। ਮੈਂ ਉਨ੍ਹਾਂ ਨਾਲ ਗੁਣਾਂ ਦੀ ਸਾਂਝ ਕਰਾਂ ਅਤੇ ਹਰਿ ਦਾ ਨਾਮ ਸਿਮਰਾਂ। (ਮੈਂ) ਪਿਆਰੇ ਹਰਿ ਦੀ ਨਿਤ ਸੇਵਾ ਕਰਕੇ ਸੁਖ ਪ੍ਰਾਪਤ ਕਰਾਂ। (ਮੈਂ) ਉਸ ਸਤਿਗੁਰੂ ਤੋਂ ਬਲਿਹਾਰ ਹਾਂ, ਜਿਸ ਨੇ (ਮੈਨੂੰ ਪ੍ਰਭੂ ਸੰਬੰਧੀ) ਸੂਝ ਪ੍ਰਦਾਨ ਕੀਤੀ ਹੈ।੧੨।

**ਸਲੋਕੁ ਮ. ੩ :** ਪੰਡਿਤ (ਭਾਵੇਂ) ਚੌਹਾਂ ਯੁਗਾਂ ਵਿਚ ਵੇਦ ਪੜ੍ਹਦਾ ਰਹੇ, (ਤਾਂ ਵੀ ਉਸ ਦੇ ਮਨ ਦੀ) ਮੈਲ ਖ਼ਤਮ ਨਹੀਂ ਹੁੰਦੀ। ਤਿੰਨ ਗੁਣ (ਰਜੋ, ਸਤੋ, ਤਮੋ) ਮਾਇਆ ਦਾ ਮੂਲ ਹਨ, (ਇਨ੍ਹਾਂ ਕਰਕੇ ਉਹ) ਹਉਮੈ ਵਿਚ ਨਾਮ ਨੂੰ ਭੁਲਾ ਦਿੰਦਾ ਹੈ। ਮਾਇਆ ਦੇ ਵਰਤਾਰੇ ਕਰਕੇ ਪੰਡਿਤ ਦ੍ਵੈਤ-ਭਾਵ ਵਿਚ (ਪ੍ਰਭੂ ਦਾ ਨਾਮ) ਭੁਲੇ ਪਏ ਹਨ। (ਉਨ੍ਹਾਂ ਦੇ) ਅੰਦਰ (ਮਾਇਆਵੀ) ਤ੍ਰਿਸ਼ਨਾ ਦੀ ਭੁਖ ਹੈ, ਮੂਰਖ ਗਵਾਰ (ਇਸੇ) ਭੁਖ ਵਿਚ ਮਰ ਗਏ ਹਨ। (ਜਿਨ੍ਹਾਂ ਨੇ) ਸੱਚੇ ਸ਼ਬਦ ਦੇ ਵਿਚਾਰ ਦੁਆਰਾ ਸਤਿਗੁਰੂ ਨੂੰ ਸੇਵਿਆ ਹੈ, (ਉਨ੍ਹਾਂ ਨੇ ਸੱਚਾ) ਸੁਖ ਪ੍ਰਾਪਤ ਕੀਤਾ ਹੈ। (ਉਨ੍ਹਾਂ ਦੇ) ਅੰਦਰੋਂ ਸੱਚੇ ਨਾਮ ਦੇ ਪਿਆਰ ਕਰਕੇ (ਮਾਇਕ) ਤ੍ਰਿਸ਼ਨਾ ਅਤੇ ਭੁਖ ਖ਼ਤਮ ਹੋ ਗਈ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਹਰਿ ਨੂੰ ਹਿਰਦੇ ਵਿਚ ਧਾਰਣ ਕਰ ਲਿਆ ਹੈ, (ਉਹ) ਨਾਮ ਵਿਚ ਰੰਗੇ ਹੋਏ ਸਹਿਜੇ ਹੀ ਰਜ ਗਏ ਹਨ।੧।

**ਮ.੩ :** ਮਨਮੁਖ (ਵਿਅਕਤੀ) ਨੇ ਹਰਿ-ਨਾਮ ਨੂੰ ਨਹੀਂ ਸਿਮਰਿਆ, (ਇਸ ਕਰਕੇ ਉਸ ਨੂੰ) ਬਹੁਤ ਦੁਖ ਆ ਲਗਾ ਹੈ। (ਉਸ ਦੇ ਹਿਰਦੇ) ਅੰਦਰ ਅਗਿਆਨ ਦਾ ਹਨੇਰਾ ਹੈ, (ਇਸ ਲਈ) ਕੋਈ ਸੋਝੀ ਨਹੀਂ ਪੈਂਦੀ। ਮਨ ਦੇ ਹਠ ਕਰਕੇ (ਉਸ ਨੇ) ਸਹਿਜ (ਗਿਆਨ) ਦਾ ਬੀਜ ਨਹੀਂ ਬੀਜਿਆ, (ਉਹ) ਭੁਖਾ (ਪਰਲੋਕ ਵਿਚ) ਕੀ ਖਾਏਗਾ। (ਉਸ ਨੇ) ਨਾਮ ਰੂਪ ਖ਼ਜ਼ਾਨੇ ਨੂੰ ਭੁਲਾ ਦਿੱਤਾ ਹੈ ਅਤੇ ਦ੍ਵੈਤ-ਭਾਵ ਵਿਚ ਜਾ ਲਗਾ ਹੈ। ਨਾਨਕ (ਦਾ ਕਥਨ ਹੈ ਕਿ) ਜੇ (ਪ੍ਰਭੂ) ਆਪ ਹੀ (ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲਏ, (ਤਾਂ ਉਸ) ਗੁਰਮੁਖ (ਸਾਧਕ) ਨੂੰ ਵਡਿਆਈਆਂ ਮਿਲਦੀਆਂ ਹਨ।੨।

ਪਉੜੀ ॥
ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ ॥
ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ ॥
ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ ॥
ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥
ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ ॥੧੩॥

ਸਲੋਕੁ ਮਃ ੩ ॥
ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥
ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥

ਮਃ ੩ ॥
ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥
ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥

ਪਉੜੀ ॥
ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥
ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥
ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥
ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥
ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥੧੪॥

ਸਲੋਕੁ ਮਃ ੩ ॥
ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥
ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ ॥੧॥

ਮਃ ੩ ॥
ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥
ਹਰਿ ਕੈ ਨਾਇ ਸਮਾਇ ਰਹੇ ਚੂਕਾ ਆਵਣੁ ਜਾਣੁ ॥੨॥

ਪਉੜੀ ॥
ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥
ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥
ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥
ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥੧੫॥

ਸਲੋਕੁ ਮਃ ੩ ॥
ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ ॥
ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ ॥੧॥

**ਪਉੜੀ :** (ਜੋ) ਜੀਭ ਹਰਿ ਦਾ ਜਸ ਗਾਉਂਦੀ ਹੈ, (ਉਹ) ਬਹੁਤ ਸੁੰਦਰ ਪ੍ਰਤੀਤ ਹੁੰਦੀ ਹੈ। (ਜੋ) ਮਨ, ਤਨ, ਮੁਖ ਦੁਆਰਾ ਹਰਿ (ਦਾ ਨਾਮ) ਉਚਾਰਦੀ ਹੈ, ਉਹ ਹਰਿ ਨੂੰ ਚੰਗੀ ਲਗਦੀ ਹੈ। ਜੋ ਗੁਰੂ ਦੁਆਰਾ (ਨਾਮ-ਅੰਮ੍ਰਿਤ ਦਾ) ਸੁਆਦ ਚਖਦੀ ਹੈ, ਉਹ ਤ੍ਰਿਪਤ ਹੋ ਜਾਂਦੀ ਹੈ। (ਉਹ ਜੀਭ) ਨਿਤ ਪਿਆਰੇ (ਹਰਿ) ਦੇ ਗੁਣ ਗਾਉਂਦੀ ਹੈ ਅਤੇ ਗੁਣ ਗਾ ਕੇ ਗੁਣਾਂ ਦੇ ਸੁਆਮੀ (*ਗੁਣੀ*) ਬਾਰੇ (ਹੋਰਾਂ ਨੂੰ) ਸਮਝਾਉਂਦੀ ਹੈ। ਜਿਸ (ਜੀਭ ਉਪਰ ਪ੍ਰਭੂ) ਆਪ ਦਿਆਲ ਹੁੰਦਾ ਹੈ, ਉਹ (ਜੀਭ) ਗੁਰੂ ਸਤਿਗੁਰੂ ਨੂੰ ਜਪਦੀ ਹੈ।੧੩।

**ਸਲੋਕੁ ਮ. ੩ :** ਜਿਵੇਂ ਹਾਥੀ ਨੂੰ (ਨਿਯੰਤਰਿਤ ਕਰਨ ਲਈ ਉਸ ਦੇ) ਸਿਰ ਉਪਰ ਕੁੰਡਾ ਹੈ ਅਤੇ ਜਿਵੇਂ ਅਹਿਰਣ (ਹਥੌੜੇ ਹੇਠਾਂ) ਸਿਰ ਦਿੰਦੀ ਹੈ, (ਉਸੇ ਤਰ੍ਹਾਂ) ਮਨ ਤਨ (ਗੁਰੂ) ਅਗੇ ਰਖ ਦੇ (ਜੀਵ-ਇਸਤਰੀ) ਖੜੀ ਹੋ ਕੇ ਸੇਵਾ ਕਰੇ। ਇਸ ਤਰ੍ਹਾਂ ਗੁਰਮੁਖ (ਸਾਧਕ) ਆਪਾ-ਭਾਵ ਦੂਰ ਕਰਕੇ (ਮਾਨੋ) ਸ੍ਰਿਸ਼ਟੀ ਦਾ ਰਾਜ ਲੈ ਲੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜਦੋਂ (ਪ੍ਰਭੂ) ਆਪ ਕ੍ਰਿਪਾ ਕਰਦਾ ਹੈ, (ਤਾਂ) ਗੁਰੂ ਦੁਆਰਾ (ਆਪਾ-ਭਾਵ ਦੂਰ ਕਰਨ ਦੀ) ਸੋਝੀ ਪ੍ਰਾਪਤ ਹੁੰਦੀ ਹੈ।੧।

**ਮ. ੩ :** ਜਿਨ੍ਹਾਂ ਗੁਰਮੁਖਾਂ ਨੇ ਨਾਮ ਦੀ ਆਰਾਧਨਾ ਕੀਤੀ ਹੈ, ਉਹੀ (ਇਸ ਸੰਸਾਰ ਵਿਚ) ਆਏ ਹੋਏ ਪ੍ਰਵਾਨ ਹਨ। ਨਾਨਕ (ਦਾ ਕਥਨ ਹੈ ਕਿ ਉਹ) ਆਪਣੇ ਕੁਲ ਨੂੰ ਬਚਾ ਲੈਂਦੇ ਹਨ (ਅਤੇ ਈਸ਼ਵਰੀ) ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ।੨।

**ਪਉੜੀ :** ਗੁਰੂ ਨੇ ਗੁਰਮੁਖ ਰੂਪ ਸਿੱਖ ਸਖੀਆਂ (ਆਪਣੇ ਨਾਲ) ਮਿਲਾ ਲਈਆਂ ਹਨ। ਇਕ ਸੇਵਕ (ਸਖੀਆਂ) ਗੁਰੂ ਦੀ ਹਜ਼ੂਰੀ ਵਿਚ ਹਨ ਅਤੇ ਇਕ ਗੁਰੂ ਨੇ (ਹੋਰ) ਕੰਮਾਂ ਵਿਚ ਲਗਾਈਆਂ ਹੋਈਆਂ ਹਨ। ਜਿਨ੍ਹਾਂ ਦੇ ਮਨ ਚਿਤ ਵਿਚ ਪਿਆਰਾ ਗੁਰੂ (ਵਸਦਾ) ਹੈ, ਉਨ੍ਹਾਂ ਨੂੰ ਗੁਰੂ ਨੇ ਪ੍ਰੇਮ (ਦੀ ਦਾਤ) ਦਿੱਤੀ ਹੈ। ਗੁਰੂ ਦਾ ਸਿੱਖਾਂ, ਮਿਤਰਾਂ, ਪੁੱਤਰਾਂ, ਭਰਾਵਾਂ ਨਾਲ ਇਕੋ ਜਿਹਾ ਪ੍ਰੇਮ ਹੁੰਦਾ ਹੈ। (ਹੇ ਗੁਰਮੁਖ ਸਹੇਲੀਓ!) ਸਾਰੀਆਂ ਗੁਰੂ ਸਤਿਗੁਰੂ ਬੋਲੋ। ਗੁਰੂ ਆਖਣ ਨਾਲ ਗੁਰੂ (ਆਤਮਿਕ) ਜੀਵਨ ਪ੍ਰਦਾਨ ਕਰ ਦਿੰਦਾ ਹੈ।੧੪।

**ਸਲੋਕੁ ਮ. ੩ :** ਨਾਨਕ (ਦਾ ਕਥਨ ਹੈ ਕਿ) ਅਗਿਆਨ ਕਰਕੇ ਅੰਨ੍ਹੇ ਹੋਏ (ਵਿਅਕਤੀ) ਨਾਮ ਨੂੰ ਚੇਤੇ ਨਹੀਂ ਕਰਦੇ ਅਤੇ ਹੋਰ ਹੋਰ ਕੰਮ ਕਰਦੇ ਰਹਿੰਦੇ ਹਨ। (ਉਹ ਅੰਤ ਵਿਚ) ਜਮ ਦੇ ਦੁਆਰ ਉਪਰ ਬੰਨ੍ਹ ਕੇ ਮਾਰੇ ਜਾਂਦੇ ਹਨ ਅਤੇ ਫਿਰ ਗੰਦਗੀ ਵਿਚ ਹੀ ਸੜਦੇ ਰਹਿੰਦੇ ਹਨ।੧।

**ਮ. ੩ :** ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਆਪਣੇ ਗੁਰੂ ਨੂੰ ਸੇਵਦੇ ਹਨ, ਉਹ ਸੇਵਕ ਸੱਚੇ ਅਤੇ ਪ੍ਰਵਾਨ ਹਨ। (ਉਹ) ਹਰਿ ਦੇ ਨਾਮ ਵਿਚ ਲੀਨ ਰਹਿੰਦੇ ਹਨ ਅਤੇ ਉਨ੍ਹਾਂ ਦਾ (ਸੰਸਾਰ ਵਿਚ) ਆਉਣਾ ਜਾਣਾ ਮੁਕ ਜਾਂਦਾ ਹੈ।੨।

**ਪਉੜੀ :** (ਹੇ ਜਿਗਿਆਸੂ! ਜੋ) ਧਨ, ਸੰਪੱਤੀ ਅਤੇ ਮਾਇਆ ਇਕੱਠੀ ਕੀਤੀ ਜਾਂਦੀ ਹੈ, (ਉਹ) ਅੰਤ ਵੇਲੇ ਦੁਖਦਾਇਕ ਸਿੱਧ ਹੁੰਦੀ ਹੈ। ਘਰ, ਮਕਾਨ ਅਤੇ ਮਹਲ ਉਸਾਰੇ ਜਾਂਦੇ ਹਨ, (ਪਰ ਇਨ੍ਹਾਂ ਵਿਚੋਂ) ਕੁਝ ਵੀ ਨਾਲ ਨਹੀਂ ਜਾਂਦਾ। ਹਰ ਰੰਗ ਦੇ ਘੋੜੇ ਨਿਤ ਪਾਲੇ ਜਾਂਦੇ ਹਨ, (ਪਰ) ਉਹ ਕਿਸੇ ਕੰਮ ਨਹੀਂ ਆਉਂਦੇ। ਹੇ ਸੇਵਕੋ! ਹਰਿ-ਨਾਮ ਨਾਲ ਚਿਤ ਲਗਾਓ, (ਜੋ) ਅੰਤ ਨੂੰ ਸਹਾਇਕ ਹੁੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਨੇ) ਨਾਮ ਸਿਮਰਿਆ ਹੈ, (ਉਹ) ਗੁਰੂ ਦੁਆਰਾ ਸੁਖ ਪ੍ਰਾਪਤ ਕਰ ਲੈਂਦਾ ਹੈ।੧੫।

**ਸਲੋਕੁ ਮ. ੩ :** ਬਿਨਾ (ਪ੍ਰਭੂ ਦੀ) ਕ੍ਰਿਪਾ ਦੇ ਨਾਮ ਨਹੀਂ ਪਾਇਆ ਜਾ ਸਕਦਾ, (ਇਹ ਪ੍ਰਭੂ ਦੀ) ਪੂਰੀ ਕ੍ਰਿਪਾ ਨਾਲ ਹੀ ਹਾਸਲ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੇ (ਉਹ) ਆਪਣੀ ਕ੍ਰਿਪਾ ਕਰੇ, ਤਾਂ ਗੁਰੂ ਦੀ ਮਤਿ ਰਾਹੀਂ ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੧।

ਮਃ ੧ ॥
ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥
ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥
ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥੨॥

ਪਉੜੀ ॥
ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥
ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ
ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥
ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ
ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥
ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੬॥

ਸਲੋਕੁ ਮਃ ੩ ॥
ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥
ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੧॥

ਮਃ ੩ ॥
ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥
ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥
ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥
ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥
ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥

ਪਉੜੀ ॥
ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥
ਜਿਨਾ ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥
ਸੇਈ ਪੁਰਖ ਹਰਿ ਸੇਵਦੇ ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥
ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥
ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ ॥੧੭॥

ਸਲੋਕੁ ਮਃ ੩ ॥
ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥
ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ ॥
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥*

* ਇਹ ਚਾਰ ਤੁਕਾਂ ਕੁਝ ਪਾਠਾਂਤਰ ਸਹਿਤ ਗੁ.ਗ੍ਰੰ. ਪੰਨਾ 27 ਉਪਰ ਵੀ ਆਈਆਂ ਹਨ।

**ਮ.੧ :** (ਮਰਨ ਉਪਰੰਤ) ਇਕ (ਮਨੁੱਖ) ਸਾੜੇ ਜਾਂਦੇ ਹਨ, ਇਕ ਦਬੇ ਜਾਂਦੇ ਹਨ ਅਤੇ ਇਕਨਾਂ ਨੂੰ ਕੁੱਤੇ ਖਾਂਦੇ ਹਨ। ਇਕ ਪਾਣੀ ਵਿਚ ਸੁਟੇ ਜਾਂਦੇ ਹਨ ਅਤੇ ਇਕਨਾਂ ਨੂੰ ਸੁਕੇ ਹੋਏ ਖੂਹ ਅਥਵਾ ਵਲਗਣ (*ਹਸਣਿ*) ਵਿਚ ਪਾਇਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਇਹ ਪਤਾ ਨਹੀਂ ਲਗਦਾ ਕਿ ਇਹ ਸਭ ਕਿਥੇ ਜਾ ਕੇ ਸਮਾਉਂਦੇ ਹਨ।੨।

**ਪਉੜੀ :** ਉਨ੍ਹਾਂ (ਵਿਅਕਤੀਆਂ) ਦਾ ਖਾਇਆ, ਪਾਇਆ ਅਤੇ ਮਾਇਆ (ਧਨ) ਸਭ ਪਵਿਤਰ ਹੈ, ਜੋ ਹਰਿ ਦੇ ਨਾਮ ਵਿਚ ਰੰਗੇ ਹੋਏ ਹਨ। ਉਨ੍ਹਾਂ ਦੇ ਘਰ, ਮਕਾਨ, ਮਹਲ, ਸਰਾਵਾਂ ਸਭ ਪਵਿਤਰ ਹਨ, ਜਿਨ੍ਹਾਂ ਤੋਂ ਗੁਰਮੁਖ, ਸਿੱਖ ਸੇਵਕ, ਅਭਿਆਗਤ (ਤਿਆਗੀ ਸਾਧੂ) ਜਾ ਕੇ ਸੁਖ ਪਾਉਂਦੇ ਹਨ। ਉਨ੍ਹਾਂ ਦੇ ਘੋੜੇ, ਜ਼ੀਨਾਂ, ਖ਼ੁਰਗੀਰ (ਕਾਠੀ ਹੇਠਾਂ ਪਾਇਆ ਜਾਣ ਵਾਲਾ ਨਮਦਾ) ਸਭ ਪਵਿਤਰ ਹਨ, ਜਿਨ੍ਹਾਂ ਉਪਰ ਗੁਰਮੁਖ, ਸਿੱਖ, ਸਾਧ, ਸੰਤ ਚੜ੍ਹ ਕੇ ਜਾਂਦੇ ਹਨ। ਉਨ੍ਹਾਂ ਦੇ ਕਰਮ, ਧਰਮ-ਕਾਰਜ, ਸਭ ਪਵਿਤਰ ਹਨ, ਜੋ ਹਰਿ ਹਰਿ ਹਰਿ ਦਾ ਸੱਚਾ ਨਾਮ ਉਚਾਰਦੇ ਹਨ। ਜਿਨ੍ਹਾਂ ਦੇ ਪੱਲੇ ਪੁੰਨ ਹੈ, ਉਹ ਗੁਰਮੁਖ ਸਿੱਖ ਗੁਰੂ ਪਾਸ ਜਾਂਦੇ ਹਨ।੧੬।

**ਸਲੋਕੁ ਮ. ੩ :** ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਘੁਸੇ ਹੋਏ (ਲੋਕਾਂ ਦਾ) ਲੋਕ ਪਰਲੋਕ ਸਭ ਕੁਝ (ਵਿਅਰਥ) ਚਲਾ ਜਾਂਦਾ ਹੈ। ਦ੍ਵੈਤ-ਭਾਵ ਵਿਚ ਠਗੇ ਜਾਣ ਕਾਰਣ (ਉਨ੍ਹਾਂ ਦਾ) ਜਪ, ਤਪ, ਸੰਜਮ ਸਭ ਖੋਹ ਲਿਆ ਜਾਂਦਾ ਹੈ। (ਉਹ) ਜਮ ਦੇ ਦੁਆਰ ਉਪਰ ਬੰਨ੍ਹੇ ਹੋਏ ਮਾਰੇ ਜਾਂਦੇ ਹਨ ਅਤੇ (ਉਨ੍ਹਾਂ ਨੂੰ) ਬਹੁਤ ਸਜ਼ਾ ਮਿਲਦੀ ਹੈ।੧।

**ਮ.੩ :** (ਨਾਮ ਵਿਹੂਣੇ ਵਿਅਕਤੀ) ਸੰਤਾਂ ਨਾਲ ਵੈਰ ਕਮਾਉਂਦੇ ਹਨ ਅਤੇ ਦੁਸ਼ਟਾਂ ਨਾਲ (ਉਨ੍ਹਾਂ ਦਾ) ਮੋਹ ਪਿਆਰ ਹੁੰਦਾ ਹੈ। (ਉਨ੍ਹਾਂ ਨੂੰ) ਲੋਕ ਪਰਲੋਕ ਵਿਚ ਸੁਖ ਨਹੀਂ ਮਿਲਦਾ, (ਉਹ) ਵਾਰ ਵਾਰ ਮਰਦੇ ਅਤੇ ਜੰਮਦੇ (ਰਹਿੰਦੇ) ਹਨ। (ਉਨ੍ਹਾਂ ਦੀ ਮਾਇਆਵੀ) ਤ੍ਰਿਸ਼ਨਾ ਕਦੇ ਬੁਝਦੀ ਨਹੀਂ; (ਉਹ) ਦੁਬਿਧਾ ਵਿਚ ਖੁਆਰ ਹੁੰਦੇ ਹਨ। ਉਨ੍ਹਾਂ ਨਿੰਦਕਾਂ ਦੇ ਮੂੰਹ ਉਸ ਸੱਚੇ ਦਰਬਾਰ ਵਿਚ ਕਾਲੇ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ-ਵਿਹੂਣੇ ਵਿਅਕਤੀਆਂ ਨੂੰ ਨ ਇਸ ਪਾਸੇ ਅਤੇ ਨ ਉਸ ਪਾਸੇ (ਅਰਥਾਤ ਲੋਕ ਪਰਲੋਕ ਵਿਚ) (ਕਿਤੇ ਵੀ ਥਾਂ ਨਹੀਂ ਮਿਲਦੀ)।੨।

**ਪਉੜੀ :** ਜੋ ਹਰਿ ਨਾਮ ਆਰਾਧਦੇ ਹਨ, ਉਹ ਮਨ ਵਿਚ ਹੀ ਹਰਿ ਹਰਿ ਨਾਮ ਵਿਚ ਮਸਤ ਰਹਿੰਦੇ ਹਨ। ਜਿਨ੍ਹਾਂ ਨੇ ਮਨ ਚਿਤ ਵਿਚ ਇਕ ਪ੍ਰਭੂ ਨੂੰ ਸਿਮਰਿਆ ਹੈ, ਉਨ੍ਹਾਂ ਲਈ ਇਕ (ਪ੍ਰਭੂ) ਤੋਂ ਬਿਨਾ (ਹੋਰ) ਦੂਜਾ ਕੋਈ ਨਹੀਂ ਹੈ। ਉਹੀ ਵਿਅਕਤੀ ਹਰਿ ਨੂੰ ਸੇਵਦੇ ਹਨ, ਜਿਨ੍ਹਾਂ ਦੇ ਮੱਥੇ ਉਪਰ ਧੁਰੋਂ ਲੇਖ ਲਿਖਿਆ ਹੁੰਦਾ ਹੈ। (ਉਹ) ਨਿਤ ਹਰਿ ਦੇ ਗੁਣ ਗਾਉਂਦੇ ਹਨ ਅਤੇ ਗੁਣ ਗਾ ਕੇ ਗੁਣਾਂ ਰਾਹੀਂ (ਮਨ ਨੂੰ) ਸਮਝਾਉਂਦੇ ਹਨ। ਗੁਰਮੁਖਾਂ ਦੀ ਵਡਿਆਈ ਵੱਡੀ ਹੁੰਦੀ ਹੈ, (ਉਹ) ਪੂਰੇ ਗੁਰੂ ਦੁਆਰਾ ਹਰਿ-ਨਾਮ ਵਿਚ ਸਮਾਉਂਦੇ ਹਨ।੧੭।

**ਸਲੋਕੁ ਮ. ੩ :** ਸਤਿਗੁਰੂ ਦੀ ਸੇਵਾ ਬਹੁਤ ਔਖੀ ਹੈ (ਕਿਉਂਕਿ ਇਸ ਲਈ) ਆਪਾ-ਭਾਵ ਗਵਾ ਕੇ ਸਿਰ ਨਿਛਾਵਰ ਕਰਨਾ ਪੈਂਦਾ ਹੈ। (ਜੋ ਵਿਅਕਤੀ) ਸ਼ਬਦ ਦੁਆਰਾ (ਜੀਵਿਤ ਅਵਸਥਾ ਵਿਚ) ਮਰਦਾ ਹੈ, (ਉਹ) ਫਿਰ ਨਹੀਂ ਮਰਦਾ, ਤਾਂ (ਜਾ ਕੇ) ਸਾਰੀ ਸੇਵਾ ਥਾਂ ਸਿਰ ਪੈਂਦੀ ਹੈ। (ਗੁਰੂ ਰੂਪ) ਪਾਰਸ ਨੂੰ ਛੋਹਣ ਨਾਲ ਪਾਰਸ ਹੋ ਜਾਈਦਾ ਹੈ ਅਤੇ ਸੱਚ ਵਿਚ ਬਿਰਤੀ ਲਗ ਜਾਂਦੀ ਹੈ। ਜਿਸ ਦੇ (ਭਾਗਾਂ ਵਿਚ) ਪਹਿਲਾਂ ਤੋਂ ਲਿਖਿਆ ਹੋਵੇ, ਉਸ ਨੂੰ ਸਤਿਗੁਰੂ ਅਤੇ ਪ੍ਰਭੂ ਆ ਮਿਲਦੇ ਹਨ। ਨਾਨਕ (ਦਾ

ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ ॥੧॥

ਮਃ ੩ ॥
ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ ॥
ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥
ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ ॥
ਸਤਿਗੁਰੁ ਅਪਣੈ ਘਰਿ ਵਰਤਦਾ ਆਪੇ ਲਏ ਮਿਲਾਇ ॥
ਨਾਨਕ ਸਤਿਗੁਰਿ ਮਿਲਿਐ ਸਭ ਪੂਰੀ ਪਈ ਜਿਸ ਨੋ ਕਿਰਪਾ ਕਰੇ ਰਜਾਇ ॥੨॥

ਪਉੜੀ ॥
ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥
ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥
ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥
ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ ॥
ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ॥੧੮॥
ਸਲੋਕੁ ਮਃ ੩ ॥
ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥
ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥
ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥
ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥੧॥

ਮਃ ੩ ॥
ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ ॥
ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥
ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥
ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ ॥੨॥

ਪਉੜੀ ॥
ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥
ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ॥
ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥
ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕ੍ਰਿਖਾ ॥
ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥
ਸਲੋਕੁ ਮਃ ੩ ॥
ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥੧॥

ਮਃ ੩ ॥
ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥

ਕਥਨ ਹੈ ਕਿ) ਗਿਣਤੀਆਂ ਨਾਲ ਸੇਵਕ (ਪ੍ਰਭੂ ਨੂੰ) ਨਹੀਂ ਮਿਲ ਸਕਦਾ, ਜਿਸ ਨੂੰ (ਪ੍ਰਭੂ) ਕ੍ਰਿਪਾ ਕਰਦਾ ਹੈ, ਉਹੀ (ਆਪਣੇ) ਠਿਕਾਣੇ 'ਤੇ ਪਹੁੰਚਦਾ ਹੈ।੧।

**ਮ.੩ :** ਮੂਰਖ ਆਪਣੇ ਸੁਆਰਥ ਕਰਕੇ ਥਾਂ ਕੁਥਾਂ ਨਹੀਂ ਜਾਣਦੇ। (ਜੇ ਉਹ) ਸ਼ਬਦ ਨੂੰ ਪਛਾਣਨ ਤਾਂ (ਆਪਣਾ ਅਸਲੀ) ਠਿਕਾਣਾ ਪ੍ਰਾਪਤ ਕਰ ਲੈਂਦੇ ਹਨ (ਅਤੇ ਉਨ੍ਹਾਂ ਦੀ ਜੀਵ-)ਜੋਤਿ (ਬ੍ਰਹਮ-)ਜੋਤਿ ਵਿਚ ਸਮਾ ਜਾਂਦੀ ਹੈ। (ਜੇ) ਸੱਚੇ (ਪ੍ਰਭੂ) ਦਾ ਡਰ ਮਨ ਵਿਚ ਵਸੇ ਤਾਂ (ਉਹ) ਸਭ ਤਰ੍ਹਾਂ ਦੀ ਸੋਝੀ, ਪ੍ਰਾਪਤ ਕਰ ਲੈਂਦੇ ਹਨ। ਸਤਿਗੁਰੂ (ਉਨ੍ਹਾਂ ਦੇ) ਆਪਣੇ ਘਰ ਵਿਚ ਵਸਦਾ ਹੈ, (ਉਹ) ਆਪ ਹੀ (ਉਨ੍ਹਾਂ ਨਾਲ) ਮਿਲਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ (ਪ੍ਰਭੂ ਆਪਣੀ) ਰਜ਼ਾ ਵਿਚ ਕ੍ਰਿਪਾ ਕਰੇ (ਤਾਂ ਉਸ ਦੀ) ਸਤਿਗੁਰੂ ਦੇ ਮਿਲਣ ਨਾਲ ਸਾਰੀ (ਘਾਲ) ਪੂਰੀ ਹੋ ਜਾਂਦੀ ਹੈ।੨।

**ਪਉੜੀ :** ਉਨ੍ਹਾਂ ਭਗਤ ਜਨਾਂ ਦੇ ਭਾਗ ਧੰਨ ਧੰਨ ਹਨ, ਜੋ ਹਰਿ-ਨਾਮ ਨੂੰ ਆਪਣੇ ਮੁਖੋਂ ਉਚਾਰਦੇ ਹਨ। ਉਨ੍ਹਾਂ ਸੰਤ ਜਨਾਂ ਦੇ ਭਾਗ ਧੰਨ ਧੰਨ ਹਨ ਜੋ ਹਰਿ-ਰਸ ਨੂੰ ਕੰਨਾਂ ਨਾਲ ਸੁਣਦੇ ਹਨ। ਉਨ੍ਹਾਂ ਸਾਧ ਜਨਾਂ ਦੇ ਭਾਗ ਧੰਨ ਧੰਨ ਹਨ (ਜੋ) ਹਰਿ-ਕੀਰਤਨ ਗਾ ਕੇ ਗੁਣਾਂ ਵਾਲੇ ਸੇਵਕ ਬਣਦੇ ਹਨ। ਉਨ੍ਹਾਂ ਗੁਰਮੁਖਾਂ ਦੇ ਭਾਗ ਧੰਨ ਧੰਨ ਹਨ ਜੋ ਗੁਰੂ ਦੀ ਸਿਖਿਆ ਲੈ ਕੇ ਮਨ ਨੂੰ ਜਿਤਦੇ ਹਨ। ਸਭ ਤੋਂ ਵੱਡੇ ਭਾਗ (ਉਨ੍ਹਾਂ) ਗੁਰ-ਸਿੱਖਾਂ ਦੇ ਹਨ ਜੋ ਸਿੱਖ ਸਤਿਗੁਰੂ ਦੇ ਚਰਣੀ ਪੈਂਦੇ ਹਨ।੧੮।

**ਸਲੋਕੁ ਮ. ੩ :** (ਜੋ) ਬ੍ਰਹਮ ਨੂੰ ਪਛਾਣਦਾ ਹੈ, ਇਕ ਸ਼ਬਦ ਵਿਚ ਲਿਵ ਲਗਾਈ ਰਖਦਾ ਹੈ, ਉਸ ਦਾ ਬ੍ਰਹਮ-ਪੁਣਾ (*ਬ੍ਰਹਮਤੁ*) ਸਥਿਰ ਰਹਿੰਦਾ ਹੈ। ਜੋ ਹਰਿ ਨੂੰ ਸਦਾ (ਆਪਣੇ) ਹਿਰਦੇ ਵਿਚ ਵਸਾਈ ਰਖਦਾ ਹੈ, (ਉਸ ਦੇ) ਪਿਛੇ ਨੌਂ ਨਿਧੀਆਂ ਅਤੇ ਅਠਾਰ੍ਹਾਂ ਸਿੱਧੀਆਂ ਲਗੀਆਂ ਫਿਰਦੀਆਂ ਹਨ। ਵਿਚਾਰ ਪੂਰਵਕ ਸਮਝ ਲਵੋ ਕਿ ਸਤਿਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਨਾਨਕ (ਦਾ ਕਥਨ ਹੈ ਕਿ) ਪੂਰੇ ਭਾਗਾਂ ਨਾਲ ਸਤਿਗੁਰੂ ਮਿਲਦਾ ਹੈ ਅਤੇ ਚੌਹਾਂ ਯੁਗਾਂ ਵਿਚ ਸੁਖ ਪਾਈਦਾ ਹੈ।੧।

**ਮ.੩ :** ਕੀ ਜਵਾਨ ਅਤੇ ਕੀ ਬਿਰਧ ਮਨਮੁਖ ਦੀ (ਮਾਇਆਵੀ ਵਿਸ਼ਿਆਂ ਦੀ) ਤ੍ਰਿਸ਼ਨਾ ਅਤੇ ਭੁਖ ਨਹੀਂ ਜਾਂਦੀ। ਗੁਰੂ ਦੇ ਸ਼ਬਦ ਵਿਚ ਰੰਗੇ ਹੋਏ (ਮਨੁੱਖ) ਆਪਾ-ਭਾਵ ਗਵਾ ਕੇ ਸ਼ੀਤਲ ਹੋਏ ਰਹਿੰਦੇ ਹਨ। (ਉਨ੍ਹਾਂ ਦਾ) ਅੰਤਹਕਰਣ ਤ੍ਰਿਪਤ ਅਤੇ ਸੰਤੁਸ਼ਟ ਰਹਿੰਦਾ ਹੈ (ਅਤੇ ਉਨ੍ਹਾਂ ਨੂੰ) ਫਿਰ ਭੁਖ ਆ ਕੇ ਨਹੀਂ ਲਗਦੀ। ਨਾਨਕ (ਦਾ ਕਥਨ ਹੈ ਕਿ) ਜੋ ਨਾਮ ਵਿਚ ਲਿਵ ਲਗਾਈ ਰਖਦੇ ਹਨ, ਉਹ ਗੁਰਮੁਖ ਜੋ ਕੁਝ ਕਰਦੇ ਹਨ, ਉਹ ਪ੍ਰਵਾਨ ਹੁੰਦਾ ਹੈ।੨।

**ਪਉੜੀ :** ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦ ਹਾਂ ਜੋ ਗੁਰਮੁਖ ਸਿੱਖ ਹਨ। ਜੋ ਹਰਿ-ਨਾਮ ਧਿਆਉਂਦੇ ਹਨ, (ਮੈਂ) ਉਨ੍ਹਾਂ ਦਾ ਦਰਸ਼ਨ ਵੇਖਾਂ। (ਉਨ੍ਹਾਂ ਤੋਂ) ਹਰਿ-ਕੀਰਤਨ ਸੁਣ ਕੇ ਹਰਿ-ਗੁਣਾਂ ਦਾ ਉਚਾਰਨ ਕਰਾਂ ਅਤੇ ਹਰਿ-ਜਸ ਨੂੰ ਮਨ ਵਿਚ ਲਿਖ ਲਵਾਂ। (ਮੈਂ) ਹਰਿ-ਨਾਮ ਨੂੰ ਪ੍ਰੇਮ ਸਹਿਤ ਸਲਾਹਵਾਂ ਅਤੇ ਸਾਰੇ ਪਾਪਾਂ ਨੂੰ ਖਿਚ ਕੇ (ਪਰੇ ਸੁਟ ਦਿਆਂ)। ਉਹ ਸ਼ਰੀਰ ਰੂਪ ਸਥਾਨ ਧੰਨਤਾ ਯੋਗ ਅਤੇ ਸੁਹਾਵਣਾ ਹੈ, ਜਿਥੇ ਮੇਰਾ ਗੁਰੂ ਪੈਰ (*ਵਿਖਾ*) ਧਰਦਾ ਹੈ।੧੯।

**ਸਲੋਕੁ ਮ. ੩ :** ਗੁਰੂ ਤੋਂ ਬਿਨਾ (ਬ੍ਰਹਮ) ਗਿਆਨ ਪ੍ਰਾਪਤ ਨਹੀਂ ਹੁੰਦਾ ਅਤੇ ਨ ਹੀ ਮਨ ਵਿਚ ਸੁਖ ਆ ਕੇ ਵਸਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਵਾਂਝੇ ਮਨਮੁਖ (ਵਿਅਰਥ ਵਿਚ) ਜਨਮ ਗਵਾ ਕੇ (ਇਥੋਂ) ਚਲੇ ਜਾਣਗੇ।੧।

**ਮ. ੩ :** ਸਭ ਸਿੱਧ ਅਤੇ ਸਾਧਕ ਲਿਵ ਲਗਾ ਕੇ ਨਾਮ ਨੂੰ ਖੋਜਦੇ ਹੋਏ ਥਕ ਗਏ ਹਨ, (ਪਰ) ਸਤਿਗੁਰੂ ਤੋਂ ਬਿਨਾ ਕਿਸੇ ਨੇ ਵੀ (ਨਾਮ ਨੂੰ) ਪ੍ਰਾਪਤ ਨਹੀਂ ਕੀਤਾ (ਕਿਉਂਕਿ ਨਾਮ) ਗੁਰੂ ਦੁਆਰਾ ਮਿਲਾਇਆਂ

ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥
ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥
ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥੨॥

ਪਉੜੀ ॥
ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥
ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥
ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥
ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕ੍ਰਿਮ ਜੰਤਾ ॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ ॥੨੦॥

ਸਲੋਕੁ ਮਃ ੩ ॥
ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥
ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥
ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥
ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੇ ਵੀਚਾਰੁ ॥
ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥੧॥

ਮਃ ੩ ॥
ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥
ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥
ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥
ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥੨॥

ਪਉੜੀ ॥
ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ ॥
ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ ॥
ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ ॥
ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ ॥
ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥

ਸਲੋਕੁ ਮਃ ੩ ॥
ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥
ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥੧॥

ਹੀ ਮਿਲਦਾ ਹੈ। ਨਾਮ ਤੋਂ ਬਿਨਾ ਖਾਣਾ ਪਹਿਨਣਾ ਸਭ ਵਿਅਰਥ ਹੈ, (ਇਸ ਤੋਂ ਬਿਨਾ) ਸਿਧੀ ਅਤੇ ਕਰਾਮਾਤ (ਸਭ) ਨੂੰ ਧਿੱਕਾਰ ਹੈ। ਉਹੀ ਸਿੱਧੀ ਅਤੇ ਕਰਾਮਾਤ ਹੈ, ਜਿਸ ਦੀ (ਪ੍ਰਭੂ) ਬਿਨਾ ਸੋਚੇ ਦਾਤ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਹਰਿ-ਨਾਮ ਮਨ ਵਿਚ ਵਸਦਾ ਹੈ, ਇਹੀ (ਸਹੀ) ਸਿੱਧੀ ਅਤੇ ਕਰਾਮਾਤ ਹੈ।੨।

**ਪਉੜੀ** : ਅਸੀਂ ਹਰਿ ਪ੍ਰਭੂ ਸੁਆਮੀ (ਦੇ ਦਰ ਦੇ) ਢਾਢੀ ਹਾਂ ਅਤੇ ਨਿਤ ਹਰਿ ਦੇ ਗੁਣਾਂ ਦੇ ਛੰਦ ਗਾਉਂਦੇ ਹਾਂ। ਹਰਿ ਦਾ ਕੀਰਤਨ ਕਰਦੇ ਹਾਂ ਅਤੇ ਉਸ ਲੱਛਮੀ ਪਤਿ ਪ੍ਰਭੂ ਦਾ ਹਰਿ-ਜਸ ਸੁਣਦੇ ਹਾਂ। ਹਰਿ ਦਾਤਾ ਹੈ, ਸਾਰਾ ਜਗਤ ਭਿਖਾਰੀ ਹੈ। (ਸਾਰੇ) ਜੀਵ ਜੰਤ ਮੰਗਤੇ ਹਨ। ਹਰਿ ਦਿਆਲ ਹੋ ਕੇ ਪੱਥਰਾਂ ਵਿਚ ਕੀੜਿਆਂ ਅਤੇ ਜੰਤੂਆਂ ਨੂੰ ਵੀ ਦਾਨ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਗੁਰੂ ਦੁਆਰਾ ਨਾਮ ਨੂੰ ਧਿਆਉਂਦੇ ਹਨ, (ਉਹ ਸਹੀ ਰੂਪ ਵਿਚ) ਧਨਵਾਨ ਹਨ।੨੦।

**ਸਲੋਕੁ ਮ. ੩** : (ਜਿਸ ਵਿਅਕਤੀ ਦੇ ਮਨ) ਅੰਦਰ ਤ੍ਰਿਸ਼ਨਾ ਅਤੇ ਵਿਕਾਰ ਹਨ, (ਉਨ੍ਹਾਂ ਦਾ) ਪੜ੍ਹਨਾ ਗੁੜਨਾ (ਕੇਵਲ) ਸੰਸਾਰ ਦੀ ਕਾਰਵਾਈ ਹੈ। ਹਉਮੈ ਵਿਚ ਸਭ (ਪੰਡਿਤ) ਪੜ੍ਹ ਕੇ ਥਕ ਗਏ ਹਨ, (ਪਰ ਅਸਲੋਂ ਉਹ) ਦ੍ਵੈਤ-ਭਾਵ ਕਾਰਣ ਖੁਆਰ ਹੋ ਰਹੇ ਹਨ। ਉਹ (ਵਿਅਕਤੀ) ਪੜ੍ਹਿਆ ਹੋਇਆ ਅਤੇ ਸੂਝਵਾਨ ਹੈ, (ਜੋ) ਗੁਰੂ ਦੇ ਸ਼ਬਦ ਉਪਰ ਵਿਚਾਰ ਕਰਦਾ ਹੈ। (ਉਹ ਹਿਰਦੇ) ਅੰਦਰ ਖੋਜਦਾ ਹੈ (ਅਤੇ ਉਸ ਵਿਚੋਂ) ਤੱਤੂ ਨੂੰ ਲਭ ਲੈਂਦਾ ਹੈ। (ਇਸ ਤਰ੍ਹਾਂ ਕਰਕੇ ਉਹ) ਮੁਕਤੀ ਦਾ ਦੁਆਰ ਪ੍ਰਾਪਤ ਕਰ ਲੈਂਦਾ ਹੈ। ਸਹਿਜ ਢੰਗ ਨਾਲ ਵਿਚਾਰ ਕਰਕੇ ਉਹ ਗੁਣਾਂ ਦੇ ਖ਼ਜ਼ਾਨੇ (ਹਰਿ) ਨੂੰ ਪਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਗੁਰੂ ਦੁਆਰਾ ਨਾਮ ਦਾ ਆਧਾਰ ਪ੍ਰਾਪਤ ਹੋ ਗਿਆ ਹੈ, ਉਹ ਵਪਾਰੀ ਧੰਨ ਹੈ।੧।

**ਮ.੩** : ਬਿਨਾ ਮਨ ਮਾਰੇ ਕੋਈ ਵੀ (ਜੀਵਨ-ਮਨੋਰਥ ਵਿਚ) ਸਫਲ ਨਹੀਂ ਹੁੰਦਾ। (ਇਸ ਗੱਲ ਭਾਵੇਂ) ਕੋਈ ਲਿਵ ਲਗਾ ਕੇ ਵੇਖ ਲਵੇ। ਭੇਖਧਾਰੀ (ਸਾਧਕ) ਤੀਰਥਾਂ ਉਪਰ ਫਿਰ ਕੇ ਥਕ ਗਏ ਹਨ, (ਪਰ) ਇਹ ਮਨ ਮਾਰਿਆ ਨਹੀਂ ਜਾਂਦਾ। ਗੁਰੂ ਦੁਆਰਾ ਸਿਖਿਆ ਲੈਣ ਵਾਲੇ ਦਾ ਇਹ ਮਨ ਜੀਉਂਦੇ ਜੀ ਹੀ ਮਰ ਜਾਂਦਾ ਹੈ (ਅਤੇ ਉਹ) ਸੱਚ ਵਿਚ ਲਿਵ ਲਗਾਈ ਰਖਦੇ ਹਨ। ਨਾਨਕ (ਦਾ ਕਥਨ ਹੈ ਕਿ) ਇਸ ਮਨ ਦੀ ਮੈਲ ਇਸ ਤਰ੍ਹਾਂ ਉਤਰਦੀ ਹੈ ਕਿ ਹਉਮੈ ਨੂੰ ਸ਼ਬਦ ਦੁਆਰਾ ਸਾੜ ਦਿੱਤਾ ਜਾਵੇ।੨।

**ਪਉੜੀ** : ਹੇ ਮੇਰੇ ਹਰਿ ਦੇ ਸੰਤ ਭਾਈਓ! (ਮੈਨੂੰ) ਮਿਲੋ ਅਤੇ ਹਰਿ-ਨਾਮ ਦਾ ਇਕ ਕਿਣਕਾ ਦ੍ਰਿੜ੍ਹ ਕਰਾ ਦਿਓ। ਹੇ ਹਰਿ ਜਨੋ! ਹਰਿ ਹਰਿ (ਦੇ ਨਾਮ) ਨੂੰ ਸ਼ਿੰਗਾਰ ਬਣਾਓ ਅਤੇ ਖਿਮਾ ਦੇ ਕਪੜੇ ਪਹਿਨੋ। ਇਸ ਤਰ੍ਹਾਂ ਦਾ ਸ਼ਿੰਗਾਰ ਮੇਰੇ ਪ੍ਰਭੂ ਨੂੰ ਚੰਗਾ ਲਗਦਾ ਹੈ, ਹਰਿ ਨੂੰ ਪ੍ਰੇਮ (ਦਾ ਸ਼ਿੰਗਾਰ) ਪਿਆਰਾ ਲਗਦਾ ਹੈ। (ਹੇ ਭਾਈ!) ਹਰਿ ਹਰਿ ਦਾ ਨਾਮ ਦਿਨ ਰਾਤ ਬੋਲੋ, ਜੋ ਇਕ ਪਲ ਵਿਚ ਸਭ ਪਾਪ (*ਕਿਲਬਿਖ*) ਕਟ ਦਿੰਦਾ ਹੈ। ਜਿਸ ਉਪਰ ਹਰਿ ਹਰਿ ਦਿਆਲ ਹੁੰਦਾ ਹੈ, ਉਹ ਗੁਰਮੁਖ (ਸਾਧਕ) ਹਰਿ-ਨਾਮ ਜਪ ਕੇ (ਜੀਵਨ ਦੀ ਖੇਡ) ਜਿਤ ਲੈਂਦਾ ਹੈ।੨੧।

**ਸਲੋਕੁ ਮ. ੩** : (ਹੇ ਭਾਈ!) ਇਸ ਮਨ ਨੂੰ ਜਨਮ ਜਨਮਾਂਤਰਾਂ ਦੀ ਮੈਲ ਲਗੀ ਹੋਈ ਹੈ, (ਜਿਸ ਕਰਕੇ) ਕਾਲਾ ਸਿਆਹ ਹੋ ਗਿਆ ਹੈ। ਕੋਹਲੂ ਵਿਚ ਫੇਰਨ ਵਾਲੀ ਥਿੰਧੀ ਲੀਰ (*ਖੰਨਲੀ*) ਨੂੰ ਭਾਵੇਂ ਸੌ ਵਾਰ ਧੋ ਲਵੋ, (ਪਰ) ਧੋਣ ਨਾਲ (ਉਹ) ਸਾਫ਼ ਨਹੀਂ ਹੁੰਦੀ। (ਜੋ ਵਿਅਕਤੀ) ਜੀਉਂਦੇ ਜੀ ਮਰ ਜਾਏ, (ਤਾਂ ਉਸ ਦੀ) ਮਤਿ (ਸੰਸਾਰਿਕ ਮੋਹ ਮਾਇਆ ਤੋਂ) ਉਲਟ ਕੇ ਬਦਲ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਨ ਉਸ ਦੇ ਮਨ ਨੂੰ) ਮੈਲ ਲਗਦੀ ਹੈ ਅਤੇ ਨ ਹੀ (ਉਹ ਵਿਅਕਤੀ) ਜੂਨਾਂ ਵਿਚ ਪੈਂਦਾ ਹੈ।੧।

ਮਃ ੩ ॥
ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥
ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥
ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ
ਹਰਿ ਭਗਤੀ ਮਾਹਿ ਸਮਾਹਿ॥੨॥

ਪਉੜੀ ॥
ਹਰਿ ਹਰਿ ਮੇਲਿ ਸਾਧ ਜਨ ਸੰਗਤਿ ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥
ਹਰਿ ਗੁਣ ਗਾਵਾ ਹਰਿ ਨਿਤ ਚਵਾ ਗੁਰਮਤੀ ਹਰਿ ਰੰਗੁ ਸਦਾ ਮਾਣਿ ॥
ਹਰਿ ਜਪਿ ਜਪਿ ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥
ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥੨੨॥

ਸਲੋਕੁ ਮਃ ੩ ॥
ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥
ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ ॥
ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ ॥
ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥੧॥

ਮਃ ੩ ॥
ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ ॥
ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰੁ ॥
ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ ॥
ਨਾ ਹਰਿ ਮਰੈ ਨ ਕਦੇ ਦੁਖੁ ਲਾਗੈ ਸਦਾ ਸੁਹਾਗਣਿ ਨਾਰਿ ॥
ਨਾਨਕ ਹਰਿ ਪ੍ਰਭ ਮੇਲਿ ਲਈ ਗੁਰ ਕੈ ਹੇਤਿ ਪਿਆਰਿ ॥੨॥

ਪਉੜੀ ॥
ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥
ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥
ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥
ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥
ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥੨੩॥

ਸਲੋਕੁ ਮਃ ੩ ॥
ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥
ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ ॥
ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ ॥
ਨਾਨਕ ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ ॥੧॥

ਮ. ੩ : ਚਾਰ ਯੁਗਾਂ ਵਿਚੋਂ (ਕੇਵਲ) ਕਲਿਯੁਗ ਨੂੰ ਕਾਲਖ ਵਾਲਾ ਕਿਹਾ ਜਾਂਦਾ ਹੈ। (ਪਰ) ਇਸ ਜੁਗ ਵਿਚ ਇਕ ਉਤਮ ਪਦਵੀ (ਵੀ ਪਾ ਸਕੀਦੀ ਹੈ)। (ਇਸ ਜੁਗ ਵਿਚ) ਗੁਰੂ ਦੁਆਰਾ ਹਰਿ-ਜਸ ਗਾਉਣ ਦਾ ਫਲ ਪਾਈਦਾ ਹੈ, ਜਿਨ੍ਹਾਂ ਦੇ (ਭਾਗਾਂ ਵਿਚ) ਹਰਿ ਨੇ (ਇਹ ਦਾਤ ਪ੍ਰਾਪਤ ਕਰਨੀ) ਲਿਖ ਕੇ ਪਾ ਦਿੱਤੀ ਹੋਵੇ। ਨਾਨਕ (ਦਾ ਕਥਨ ਹੈ ਉਹ ਸਾਧਕ) ਗੁਰੂ ਦੀ ਕ੍ਰਿਪਾ ਨਾਲ ਹਰ ਰੋਜ਼ ਹਰਿ ਦੀ ਭਗਤੀ ਉਚਰਦੇ ਹਨ ਅਤੇ ਹਰਿ-ਭਗਤੀ ਵਿਚ ਸਮਾਏ ਰਹਿੰਦੇ ਹਨ।੨।

**ਪਉੜੀ** : ਹੇ ਹਰਿ! (ਮੈਨੂੰ) ਸਾਧ-ਜਨਾਂ ਦਾ ਸੰਪਰਕ ਪ੍ਰਦਾਨ ਕਰ, (ਤਾਂ ਜੋ ਮੈਂ) ਮੂੰਹ ਤੋਂ ਹਰਿ ਹਰਿ ਦੀ ਉਤਮ ਬਾਣੀ ਨੂੰ ਬੋਲਾਂ। ਹਰਿ ਦੇ ਗੁਣ ਗਾਵਾਂ, ਨਿਤ ਹਰਿ-(ਨਾਮ) ਨੂੰ ਉਚਾਰਾਂ ਅਤੇ ਗੁਰੂ ਦੀ ਮਤਿ ਦੁਆਰਾ ਹਮੇਸ਼ਾ ਹਰਿ ਦਾ (ਪ੍ਰੇਮ-)ਰੰਗ ਮਾਣਾਂ। ਹਰਿ ਦੇ ਸਿਮਰਨ ਦੀ ਦਵਾਈ ਖਾਣ ਨਾਲ ਸਭ ਰੋਗ ਅਤੇ ਘਣੇ ਦੁਖ ਨਸ਼ਟ ਹੋ ਜਾਂਦੇ ਹਨ। ਜਿਨ੍ਹਾਂ (ਸਾਧਕਾਂ) ਨੂੰ ਸੁਆਸ ਗਿਰਾਸ (ਹਰਿ-ਨਾਮ) ਨਹੀਂ ਭੁਲਦਾ, ਉਨ੍ਹਾਂ ਨੂੰ ਪੂਰੇ ਅਤੇ ਸਹੀ ਹਰਿ-ਜਨ ਜਾਣ। ਜੋ ਗੁਰਮੁਖ ਹਰਿ ਦੀ ਆਰਾਧਨਾ ਕਰਦੇ ਹਨ, ਉਨ੍ਹਾਂ ਦੀ ਜਗਤ ਅਤੇ ਜਮ ਦੀ ਮੁਥਾਜੀ ਖ਼ਤਮ ਹੋ ਜਾਂਦੀ ਹੈ।੨੨।

**ਸਲੋਕੁ ਮ. ੩** : ਹੇ ਭਾਈ! (ਤੂੰ ਨੀਂਦਰ ਵਿਚ) ਉਥਾਰੇ ਨਾਲ ਦਬਿਆ ਹੋਇਆ ਹੈਂ (ਅਤੇ ਅਗਿਆਨਤਾ ਵਿਚ) ਸੁਤਿਆਂ ਹੀ (ਤੇਰੀ ਉਮਰ) ਬੀਤ ਗਈ ਹੈ। ਸਤਿਗੁਰੂ ਦਾ ਸ਼ਬਦ ਸੁਣ ਕੇ ਵੀ (ਤੂੰ) ਨਹੀਂ ਜਾਗਿਆ ਅਤੇ ਨ ਹੀ (ਤੇਰੇ ਹਿਰਦੇ) ਅੰਦਰ (ਨਾਮ ਜਪਣ ਦਾ) ਚਾਉ ਪੈਦਾ ਹੋਇਆ। ਗੁਣਾਂ ਤੋਂ ਸਖਣਾ ਸ਼ਰੀਰ ਸੜ ਜਾਏ, ਜੋ ਗੁਰੂ (ਦੀ ਦਸੀ) ਕਾਰ ਨਹੀਂ ਕਰਦਾ। ਮੈਂ ਹਉਮੈ ਅਤੇ ਦ੍ਵੈਤ-ਭਾਵ ਵਿਚ ਜਗਤ ਨੂੰ ਸੜਦਿਆਂ ਵੇਖਿਆ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਸ਼ਬਦ ਨੂੰ ਮਨ ਵਿਚ ਆਰਾਧਣ ਨਾਲ ਅਤੇ ਗੁਰੂ ਦੀ ਸ਼ਰਣ ਵਿਚ ਜਾਣ ਨਾਲ (ਭਵ ਸਾਗਰ ਵਿਚੋਂ) ਬਚ ਜਾਈਦਾ ਹੈ।੧।

ਮ. ੩ : (ਜਿਸ ਜੀਵ-ਇਸਤਰੀ ਦੀ) ਗੁਰੂ-ਸ਼ਬਦ ਵਿਚ ਰੰਗੇ ਜਾਣ ਨਾਲ ਹਉਮੈ ਚਲੀ ਜਾਂਦੀ ਹੈ, (ਉਹ) ਇਸਤਰੀ ਸ਼ੋਭਾਸ਼ਾਲੀ ਹੈ। (ਉਹ) ਹਮੇਸ਼ਾ ਪ੍ਰੀਤਮ ਦੀ ਇੱਛਾ ਅਨੁਸਾਰ (ਜੀਵਨ) ਬਤੀਤ ਕਰਦੀ ਹੈ, ਤਾਂ (ਉਸ ਦਾ) ਸ਼ਿੰਗਾਰ ਬਣਿਆ ਰਹਿੰਦਾ ਹੈ। (ਉਸ) ਇਸਤਰੀ ਨੇ ਹਰਿ ਰੂਪ ਵਰ ਪ੍ਰਾਪਤ ਕੀਤਾ ਹੈ, (ਉਸ ਦੀ ਹਿਰਦੇ ਰੂਪ) ਸੇਜ ਸੁੰਦਰ ਹੈ, (ਉਸ ਉਤੇ) ਸਦਾ ਪ੍ਰੀਤਮ ਨੂੰ ਮਾਣਦੀ ਹੈ। ਨ ਹਰਿ ਮਰਦਾ ਹੈ, ਨ (ਉਸ ਇਸਤਰੀ ਨੂੰ ਕੋਈ) ਕਦੇ ਦੁਖ ਲਗਦਾ ਹੈ, (ਉਹ) ਇਸਤਰੀ ਸਦਾ ਸੋਹਾਗਣ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਹਿਤ ਅਤੇ ਪ੍ਰੇਮ ਕਰਕੇ ਹਰਿ ਪ੍ਰਭੂ ਨੇ (ਉਹ ਜੀਵ-ਇਸਤਰੀ ਆਪਣੇ ਨਾਲ) ਮਿਲਾ ਲਈ ਹੈ।੨।

**ਪਉੜੀ** : ਜਿਨ੍ਹਾਂ ਨੇ ਆਪਣਾ ਗੁਰੂ ਲੁਕਾਇਆ (*ਗੋਪਿਆ*) ਹੈ, ਉਹ ਪੁਰਸ਼ ਬਹੁਤ ਬੁਰੇ ਹਨ। ਹੇ ਹਰਿ ਜੀ! (ਮਿਹਰ ਕਰੋ ਕਿ ਮੈਂ) ਉਨ੍ਹਾਂ ਦਾ ਦਰਸ਼ਨ ਨ ਕਰਾਂ, (ਉਹ) ਪਾਪੀ (*ਪਾਪਿਸਟ*) ਅਤੇ ਹਤਿਆਰੇ ਹਨ। ਉਹ ਖੋਟੇ ਮਨ ਵਾਲੇ ਘਰ ਘਰ ਫਿਰਦੇ ਹਨ, ਜਿਵੇਂ ਧਿਕਾਰੀ ਹੋਈ ਇਸਤਰੀ (ਫਿਰਦੀ) ਹੈ। (ਉਹ) ਵੱਡੇ ਭਾਗਾਂ ਵਾਲੇ ਗੁਰੂ ਦੁਆਰਾ ਸਵਾਰੀ ਹੋਈ ਸੰਗਤ ਵਿਚ ਆ ਮਿਲਦੇ ਹਨ। ਹੇ ਹਰਿ! ਮਿਹਰ ਕਰਕੇ (ਮੈਨੂੰ) ਸਤਿਗੁਰੂ ਮਿਲਾ ਦਿਓ, (ਮੈਂ) ਗੁਰੂ ਤੋਂ ਬਲਿਹਾਰ ਜਾਂਦਾ ਹਾਂ।੨੩।

**ਸਲੋਕੁ ਮ. ੩** : ਗੁਰੂ ਦੀ ਸੇਵਾ ਕਰਨ ਨਾਲ (ਮਨ ਵਿਚ ਆਤਮਿਕ) ਸੁਖ ਪੈਦਾ ਹੁੰਦਾ ਹੈ ਅਤੇ ਫਿਰ ਦੁਖ ਆ ਕੇ ਨਹੀਂ ਲਗਦਾ। (ਉਸ ਵਿਅਕਤੀ ਦਾ) ਜਨਮ ਮਰਨ (ਦਾ ਚੱਕਰ) ਸਮਾਪਤ ਹੋ ਜਾਂਦਾ ਹੈ ਅਤੇ ਕਾਲ ਦਾ ਕੁਝ ਵਸ ਨਹੀਂ ਚਲਦਾ। (ਉਸ ਦਾ) ਮਨ ਹਰਿ ਨਾਲ ਮਿਲਿਆ ਰਹਿੰਦਾ ਹੈ (ਅਤੇ ਉਹ) ਸਤਿਸਰੂਪ ਵਿਚ ਸਮਾਇਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ ਜੋ ਸਤਿਗੁਰੂ ਦੀ ਇੱਛਾ ਅਨੁਰੂਪ ਚਲਦੇ ਹਨ।੧।

ਮਃ ੩ ॥
ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥੨॥

ਪਉੜੀ ॥
ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥
ਹਰਿ ਨਾਮੁ ਧਿਆਈ ਹਰਿ ਉਚਰਾ ਹਰਿ ਲਾਹਾ ਲੈਣੀ ॥
ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ ॥
ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ ਜਨ ਦੇਖਾ ਨੈਣੀ ॥
ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥
ਸਲੋਕੁ ਮਃ ੪ ॥
ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥
ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥
ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥
ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥
ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥
ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥
ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥੧॥

ਮਃ ੪ ॥
ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥

ਪਉੜੀ ॥
ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ॥
ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥
ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ ॥੨੫॥

ਸਲੋਕੁ ਮਃ ੪ ॥
ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ ॥
ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ ॥੧॥

ਮਃ ੪ ॥
ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ ॥
ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ ॥

**ਮ.੩ :** ਸ਼ਬਦ ਤੋਂ ਬਿਨਾ (ਜੀਵ-ਇਸਤਰੀ) ਸ਼ੁੱਧ ਨਹੀਂ ਹੋ ਸਕਦੀ, ਭਾਵੇਂ ਅਨੇਕ ਤਰ੍ਹਾਂ ਦੇ ਸ਼ਿੰਗਾਰ (ਕਿਉਂ ਨ) ਕਰ ਲਏ। ਦ੍ਵੈਤ-ਭਾਵ ਵਿਚ ਪਿਆਰ ਕਰਨ ਕਰਕੇ, (ਉਹ) ਪ੍ਰੀਤਮ ਦੀ ਸਾਰ ਨਹੀਂ ਜਾਣ ਸਕਦੀ। ਨਾਨਕ (ਦਾ ਕਥਨ ਹੈ ਕਿ) ਉਹ (ਜੀਵ-ਇਸਤਰੀ) ਅਪਵਿਤਰ ਹੈ, ਉਹ ਕੁਲੱਛਣੀ ਹੈ, ਅਤੇ (ਸਾਰੀਆਂ) ਨਾਰੀਆਂ ਵਿਚੋਂ ਮਾੜੀ ਨਾਰੀ ਹੈ।੨।

**ਪਉੜੀ :** ਹੇ ਪ੍ਰਭੂ ! (ਮੇਰੇ ਉਤੇ) ਆਪਣੀ ਦਇਆ ਕਰ, (ਤਾਂ ਜੋ ਮੈਂ) ਹਰਿ ਦੀ ਬਾਣੀ ਬੋਲਾਂ। (ਮੈਂ) ਹਰਿ-ਨਾਮ ਨੂੰ ਧਿਆਵਾਂ, ਹਰਿ (-ਨਾਮ) ਨੂੰ ਉਚਾਰਾਂ ਅਤੇ ਹਰਿ (ਦਾ ਨਾਮ ਰੂਪ) ਲਾਭ ਪ੍ਰਾਪਤ ਕਰਾਂ। ਜੋ (ਸਾਧਕ) ਹਰਿ ਹਰਿ (ਨਾਮ) ਦਿਨ-ਰਾਤ ਜਪਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਹਾਂ। ਜਿਨ੍ਹਾਂ ਨੇ ਮੇਰਾ ਪਿਆਰਾ (ਪ੍ਰਭੂ) ਆਰਾਧਿਆ ਹੈ, ਉਨ੍ਹਾਂ ਸਾਧਕਾਂ ਨੂੰ ਅੱਖਾਂ ਨਾਲ ਵੇਖਾਂ। ਮੈਂ ਆਪਣੇ ਗੁਰੂ ਤੋਂ ਵਾਰਿਆ ਜਾਂਦਾ ਹਾਂ ਜਿਸ ਨੇ ਮੇਰਾ ਹਰਿ-ਸੱਜਣ ਸਾਥੀ ਮਿਲਾ ਦੱਤਾ ਹੈ।੨੪।

**ਸਲੋਕੁ ਮ. ੪ :** ਹਰਿ ਦੀ ਆਪਣੇ ਦੂਖਾਂ ਨਾਲ ਪ੍ਰੀਤ ਹੈ ਅਤੇ ਹਰਿ (ਆਪਣੇ) ਦਾਸਾਂ ਦਾ ਮਿਤਰ ਹੈ। ਹਰਿ (ਆਪਣੇ) ਦਾਸਾਂ ਦੇ ਵਸ ਵਿਚ ਹੈ ਜਿਵੇਂ ਵਜਾਉਣ ਵਾਲੇ ਦੇ ਹੱਥ ਵਿਚ ਵਾਜਾ (*ਜੰਤੁ*) ਹੁੰਦਾ ਹੈ। ਹਰਿ ਦੇ ਦਾਸ ਹਰਿ ਦੀ ਆਰਾਧਨਾ ਕਰਦੇ ਹਨ ਅਤੇ ਆਪਣੇ ਪ੍ਰੀਤਮ ਨਾਲ ਪਿਆਰ ਕਰਦੇ ਹਨ। (ਉਹ ਕਹਿੰਦੇ ਹਨ ਕਿ) ਹੇ ਪ੍ਰਭੂ ! ਕ੍ਰਿਪਾ ਕਰਕੇ ਸੁਣੋ, ਸਾਰੇ ਜਗਤ ਵਿਚ (ਗੁਰੂ-ਉਪਦੇਸ਼ ਦਾ) ਮੀਂਹ ਵਰ੍ਹੇ। ਹਰਿ ਦੇ ਦਾਸਾਂ ਦੀ ਜੋ ਉਸਤਤ ਹੈ, ਉਹ (ਅਸਲੋਂ) ਹਰਿ ਦੀ ਹੀ ਉਸਤਤ ਹੈ। ਹਰਿ ਨੂੰ ਆਪਣੀ ਵਡਿਆਈ ਚੰਗੀ ਲਗਦੀ ਹੈ, (ਇਸ ਲਈ) ਸੇਵਕ ਦੀ ਜੈ ਜੈਕਾਰ ਕਰਾਉਂਦਾ ਹੈ। ਉਹ ਹਰਿ-ਜਨ ਨਾਮ ਦੀ ਆਰਾਧਨਾ ਕਰਦਾ ਹੈ, ਹਰਿ-ਜਨ ਅਤੇ ਹਰਿ ਇਕ-ਸਮਾਨ ਹਨ। ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦਾ ਦਾਸ ਹੈ, ਹੇ ਹਰਿ ਭਗਵਾਨ ! ਦਾਸ ਦੀ ਪੈਜ ਰਖੋ।੧।

**ਮ. ੪ :** ਨਾਨਕ (ਦਾ ਕਥਨ ਹੈ ਕਿ) ਉਸ ਸੱਚੇ (ਪ੍ਰਭੂ ਨੇ ਹਿਰਦੇ ਵਿਚ) ਪ੍ਰੀਤ ਲਗਾ ਦਿੱਤੀ ਹੈ, (ਹੁਣ) ਉਸ ਤੋਂ ਬਿਨਾ ਰਿਹਾ ਨਹੀਂ ਜਾ ਸਕਦਾ। (ਜੇ) ਸਤਿਗੁਰੂ ਮਿਲ ਪਏ, ਤਾਂ ਪੂਰਾ (ਪ੍ਰਭੂ) ਪਾ ਲਈਦਾ ਹੈ ਅਤੇ ਜੀਭ ਹਰਿ (ਦੇ ਨਾਮ) ਰਸ ਵਿਚ ਲੀਨ ਹੋ ਜਾਂਦੀ ਹੈ।੨।

**ਪਉੜੀ :** (ਹੇ ਪ੍ਰਭੂ !) ਰਾਤ ਦਿਨ ਅਤੇ ਪ੍ਰਭਾਤ ਵੇਲੇ ਤੈਨੂੰ ਹੀ ਗਾਉਣਾ ਹੈ। ਸਾਰੇ ਜੀਵ-ਜੰਤੂਆਂ ਨੇ ਤੇਰਾ ਨਾਮ ਹੀ ਆਰਾਧਣਾ ਹੈ। ਤੂੰ ਦਾਤਾ, ਦਾਤਾਰ ਹੈਂ, ਤੇਰਾ ਦਿੱਤਾ ਹੀ (ਜੀਵ) ਖਾਉਂਦੇ ਹਨ। (ਤੇਰੇ) ਭਗਤ ਜਨਾਂ ਦੀ ਸੰਗਤ ਵਿਚ ਪਾਪ ਗਵਾ ਲਈਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਉਹ ਤੇਰੇ ਤੋਂ) ਸਦਾ ਬਲਿਹਾਰ ਅਤੇ ਸਦਕੇ ਜਾਂਦੇ ਹਨ।੨੫।

**ਸਲੋਕੁ ਮ. ੪ :** ਜਿਨ੍ਹਾਂ (ਦੇ ਮਨ ਵਿਚ) ਸਤਿਗੁਰੂ ਪ੍ਰਤਿ ਵਿਸ਼ਵਾਸ ਨਹੀਂ, (ਉਨ੍ਹਾਂ ਦੇ ਹਿਰਦੇ) ਅੰਦਰ ਅਗਿਆਨ ਹੈ, (ਜਿਸ ਕਰਕੇ ਉਨ੍ਹਾਂ ਦੀ) ਬੁੱਧੀ ਮੰਦੀ ਹੋ ਗਈ ਹੈ। (ਉਨ੍ਹਾਂ ਦੇ) ਅੰਦਰ ਕਪਟ ਹੁੰਦਾ ਹੈ, (ਉਹ) ਸਭ ਨੂੰ ਕਪਟੀ ਹੀ ਸਮਝਦੇ ਹਨ ਅਤੇ ਕਪਟ ਵਿਚ ਹੀ ਖਪਦੇ ਅਤੇ ਖਪਾਉਂਦੇ ਹਨ। ਉਨ੍ਹਾਂ ਦੇ ਚਿਤ ਵਿਚ ਸਤਿਗੁਰੂ ਦਾ ਭਾਣਾ (ਮੰਨਣ ਦੀ ਭਾਵਨਾ) ਪੈਦਾ ਨਹੀਂ ਹੁੰਦੀ ਅਤੇ ਆਪਣੇ ਸੁਆਰਥ ਕਰਦੇ ਫਿਰਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਜੇ (ਪ੍ਰਭੂ ਉਨ੍ਹਾਂ ਉਪਰ) ਆਪਣੀ ਕ੍ਰਿਪਾ ਕਰੇ, ਤਾਂ (ਉਹ) ਸ਼ਬਦ ਵਿਚ ਸਮਾ ਜਾਂਦੇ ਹਨ।੧।

**ਮ. ੪ :** ਮਨਮੁਖ (ਵਿਅਕਤੀ) ਮਾਇਆ ਦੇ ਮੋਹ ਵਿਚ ਗ੍ਰਸੇ ਹੋਏ ਹਨ, ਦ੍ਵੈਤ-ਭਾਵ ਕਰਕੇ (ਉਨ੍ਹਾਂ ਦਾ) ਮਨ ਸਥਿਰ ਨਹੀਂ ਹੈ। (ਉਹ) ਹਰ ਰੋਜ਼ ਦਿਨ ਰਾਤ ਸੜਦੇ ਰਹਿੰਦੇ ਹਨ ਅਤੇ ਹਉਮੈ ਵਿਚ ਖਪਦੇ ਖਪਾਂਦੇ ਰਹਿੰਦੇ ਹਨ। (ਉਨ੍ਹਾਂ ਦੇ ਹਿਰਦੇ) ਵਿਚ ਲੋਭ ਦਾ ਘੁਪ ਹਨੇਰਾ ਪਸਰਿਆ ਹੁੰਦਾ ਹੈ, ਉਨ੍ਹਾਂ ਦੇ

ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ ॥
ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ ॥੨॥

ਪਉੜੀ ॥
ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ ॥ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ॥
ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ॥ਸੰਤ ਜਨਾ ਕੀ ਧੂਰਿ ਮਸਤਕਿ ਲਾਇਆ॥
ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ ॥੨੬॥

ਸਲੋਕੁ ਮਃ ੪ ॥
ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥
ਨਾਮੋ ਚਿਤਵੈ ਨਾਮੁ ਪੜੈ ਨਾਮਿ ਰਹੈ ਲਿਵ ਲਾਇ ॥
ਨਾਮੁ ਪਦਾਰਥੁ ਪਾਇਆ ਚਿੰਤਾ ਗਈ ਬਿਲਾਇ ॥
ਸਤਿਗੁਰਿ ਮਿਲਿਐ ਨਾਮੁ ਊਪਜੈ ਤਿਸਨਾ ਭੁਖ ਸਭ ਜਾਇ ॥
ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੧॥

ਮਃ ੪ ॥
ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥
ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ ॥
ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥
ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ ॥
ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ ॥
ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ
ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥
ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥੨॥

ਪਉੜੀ ॥
ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ ॥ ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ॥
ਗੁਰਿ ਕ੍ਰਿਪਾਲਿ ਬੇਅੰਤਿ ਅਵਗੁਣ ਸਭਿ ਹਤੇ ॥
ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ॥
ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ ॥੨੭॥

ਸਲੋਕ ਮਃ ੧ ॥
ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥
ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥੧॥

ਮਃ ੨ ॥
ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥

ਪਉੜੀ ॥
ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ॥

ਨੇੜੇ ਕੋਈ ਨਹੀਂ ਜਾਂਦਾ। ਉਹ ਆਪ ਦੁਖੀ ਹਨ, ਸੁਖ ਕਦੇ ਵੀ ਨਹੀਂ ਹਾਸਲ ਕਰਦੇ ਅਤੇ ਜਨਮ-ਮਰਨ (ਦੇ ਚੱਕਰ ਵਿਚ ਪੈ ਕੇ) ਮਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸੱਚਾ (ਉਨ੍ਹਾਂ ਨੂੰ) ਬਖ਼ਸ਼ ਲੈਂਦਾ ਹੈ, ਜੇ (ਉਹ) ਗੁਰੂ ਦੇ ਚਰਣਾਂ ਨਾਲ ਚਿਤ ਜੋੜ ਲੈਣ।੨।

**ਪਉੜੀ** : (ਉਹੀ) ਸੰਤ, ਭਗਤ ਪ੍ਰਵਾਨ ਹਨ ਜੋ ਪ੍ਰਭੂ ਨੂੰ ਚੰਗੇ ਲਗਦੇ ਹਨ। ਉਹੀ ਜੀਵ ਵਿਲੱਖਣ ਹਨ ਜਿਨ੍ਹਾਂ ਨੇ ਹਰਿ ਨੂੰ ਆਰਾਧਿਆ ਹੈ। (ਉਹ) ਨਾਮ-ਨਿਧਾਨ ਰੂਪ ਅੰਮ੍ਰਿਤ ਦਾ ਭੋਜਨ ਖਾਂਦੇ ਹਨ। (ਉਨ੍ਹਾਂ ਨੇ) ਸੰਤ-ਜਨਾਂ ਦੀ ਧੂੜ ਮਸਤਕ ਉਤੇ ਲਗਾਈ ਹੋਈ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਰਿ (ਦੇ ਨਾਮ ਰੂਪ) ਤੀਰਥ ਵਿਚ ਇਸ਼ਨਾਨ ਕਰਕੇ ਪਵਿਤਰ ਹੋ ਗਏ ਹਨ।੨੬।

**ਸਲੋਕੁ ਮ. ੪**: ਗੁਰਮੁਖ (ਸਾਧਕ ਦੇ ਮਨ) ਅੰਦਰ ਸ਼ਾਂਤੀ ਹੈ, (ਉਸ ਦਾ) ਮਨ ਤਨ ਨਾਮ ਵਿਚ ਸਮਾਇਆ ਰਹਿੰਦਾ ਹੈ। (ਉਹ) ਨਾਮ ਨੂੰ ਚਿਤਵਦਾ ਹੈ, ਨਾਮ ਨੂੰ ਪੜ੍ਹਦਾ ਅਤੇ ਨਾਮ ਵਿਚ ਹੀ ਲਿਵ ਲਗਾਈ ਰਖਦਾ ਹੈ। (ਉਸ ਨੇ) ਨਾਮ ਰੂਪ ਪਦਾਰਥ ਪਾ ਲਿਆ ਹੈ (ਜਿਸ ਕਰਕੇ) ਸਾਰੀ ਚਿੰਤਾ ਦੂਰ ਹੋ ਗਈ ਹੈ। ਸਤਿਗੁਰੂ ਦੇ ਮਿਲਣ ਨਾਲ (ਮਨ ਵਿਚ) ਨਾਮ ਪੈਦਾ ਹੁੰਦਾ ਹੈ, (ਜਿਸ ਕਰਕੇ) ਤ੍ਰਿਸ਼ਨਾ ਅਤੇ ਭੁਖ ਸਭ ਚਲੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰਤੇ ਜਾਣ ਕਾਰਣ, ਨਾਮ ਹੀ (ਉਨ੍ਹਾਂ ਦੇ) ਪਲੇ ਪੈਂਦਾ ਹੈ।੧।

**ਮ. ੪** : ਸਤਿਗੁਰੂ ਪੁਰਖ ਨੇ ਜਿਸ ਨੂੰ (ਆਤਮਿਕ ਤੌਰ 'ਤੇ) ਮਾਰ ਦਿੱਤਾ, ਉਹ ਭਰਮ ਵਿਚ ਭਟਕਦਾ ਹੋਇਆ (ਆਪਣੇ) ਘਰ (ਅਰਥਾਤ ਮੂਲ ਧੁਰੇ) ਨੂੰ ਛਡ ਜਾਂਦਾ ਹੈ। ਉਸ ਦੇ ਪਿਛੇ ਭੰਡੀ ਹੁੰਦੀ ਹੈ ਅਤੇ ਕਾਲੇ ਮੂੰਹ ਨਾਲ ਅਗੇ ਜਾਂਦਾ ਹੈ। ਉਸ ਦੇ ਮੂੰਹੋਂ ਉਲਟੇ ਪੁਲਟੇ (ਬੋਲ) ਨਿਕਲਦੇ ਹਨ ਅਤੇ (ਮੂੰਹ ਤੋਂ) ਨਿਤ ਝਗ ਸੁਟਦਾ ਹੋਇਆ ਮਰਦਾ ਹੈ। ਕਿਸੇ ਦੇ ਕੀਤਿਆਂ ਕੀ ਹੋ ਸਕਦਾ ਹੈ, ਜਦ ਕਿ ਧੁਰ ਦਰਗਾਹੋਂ (ਅਜਿਹਾ ਕਰਨਾ) ਉਸ ਦੇ ਭਾਗਾਂ ਵਿਚ ਪਿਆ ਹੋਵੇ। ਉਹ ਜਿਥੇ ਜਾਂਦਾ ਹੈ, ਉਥੇ ਹੀ ਝੂਠਾ ਪੈਂਦਾ ਹੈ, ਕੂੜ ਬੋਲਦਾ ਹੈ, (ਇਸ ਲਈ) ਕਿਸੇ ਨੂੰ ਚੰਗਾ ਨਹੀਂ ਲਗਦਾ। ਹੇ ਭਾਈ ਸੰਤ ਜਨੋ! ਆਪਣੇ ਪ੍ਰਭੂ ਦੀ ਵਡਿਆਈ ਵੇਖੋ, ਜਿਹੋ ਜਿਹਾ ਕੋਈ ਕਰਦਾ ਹੈ, ਉਹੋ ਜਿਹਾ ਫਲ ਪਾਉਂਦਾ ਹੈ। ਇਹ ਬ੍ਰਹਮ-ਵਿਚਾਰ ਸੱਚੇ (ਪ੍ਰਭੂ) ਦੇ ਦਰ ਉਤੇ ਹੁੰਦਾ ਹੈ, ਦਾਸ ਨਾਨਕ ਪਹਿਲਾਂ ਹੀ ਆਖ ਕੇ ਸੁਣਾ ਰਿਹਾ ਹੈ।੨।

**ਪਉੜੀ** : ਗੁਰੂ ਨੇ (ਸਤਿਸੰਗਤ ਰੂਪ) ਥੇਹ ਵਸਾਇਆ ਹੈ, ਰਖਵਾਲੇ ਵੀ ਗੁਰੂ ਨੇ ਆਪ ਦਿੱਤੇ ਹਨ। ਗੁਰੂ ਦੇ ਚਰਣਾਂ ਵਿਚ ਮਨ ਦੇ ਰੰਗੇ ਜਾਣ ਨਾਲ ਸਾਰੀ ਆਸ ਪੂਰੀ ਹੋ ਗਈ ਹੈ। ਕ੍ਰਿਪਾਲੂ ਅਤੇ ਬੇਅੰਤ ਗੁਰੂ ਨੇ ਸਾਰੇ ਔਗੁਣ ਖ਼ਤਮ ਕਰ ਦਿੱਤੇ ਹਨ। ਗੁਰੂ ਨੇ ਆਪਣੀ ਕ੍ਰਿਪਾ ਧਾਰਣ ਕਰਕੇ (ਸਭ ਨੂੰ) ਆਪਣਾ ਬਣਾ ਲਿਆ ਹੈ। ਨਾਨਕ (ਉਸ ਗੁਰੂ ਤੋਂ) ਸਦਾ ਬਲਿਹਾਰ ਜਾਂਦਾ ਹੈ, ਜਿਸ ਗੁਰੂ ਦੇ ਇਤਨੇ ਗੁਣ ਹਨ।੨੭।

**ਸਲੋਕੁ ਮ. ੧** : ਉਸ (ਪ੍ਰਭੂ) ਦੀ ਰਜ਼ਾ ਵਿਚ (ਜੋ) ਲਿਖਿਆ ਹੈ, (ਉਹੀ) ਪਾਈਦਾ ਹੈ, ਹੁਣ ਹੇ ਪਾਂਡੇ! ਕੀ ਕੀਤਾ ਜਾਏ। (ਜਦੋਂ ਪ੍ਰਭੂ) ਦਾ ਹੁਕਮ ਪ੍ਰਾਪਤ ਹੋਇਆ, ਤਦੋਂ ਹੀ (ਉਹੋ ਕੁਝ) ਹੋ ਕੇ ਨਿਬੜਿਆ। (ਉਹੀ) ਜੀਵ ਕਮਾਉਂਦੇ ਫਿਰਦੇ ਹਨ।੧।

**ਮ.੨** : (ਜੀਵ ਦੇ) ਨਕ ਵਿਚ (ਹੁਕਮ ਰੂਪ) ਨਕੇਲ ਹੈ, (ਜੋ) ਸੁਆਮੀ (ਪ੍ਰਭੂ) ਦੇ ਹੱਥ ਵਿਚ ਹੈ, ਕੀਤੇ ਹੋਏ ਕਰਮਾਂ (ਅਨੁਸਾਰ ਹੀ ਸੰਸਾਰ ਵਿਚ) ਧਕ ਕੇ (ਚਲਾਇਆ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਸੱਚਾਈ ਇਹ ਹੈ (ਕਿ ਜੀਵ ਲਈ) ਜਿਥੇ ਦਾਣੇ ਪਏ ਹੁੰਦੇ ਹਨ, ਉਥੇ (ਹੀ ਉਸ ਨੇ) ਖਾਣੇ ਹਨ।੨।

**ਪਉੜੀ** : (ਪ੍ਰਭੂ ਨੇ) ਸਾਰੀਆਂ ਗੱਲਾਂ ਦੀ ਆਪ ਹੀ ਵਿਵਸਥਾ ਕੀਤੀ ਹੈ। ਆਪ ਹੀ (ਸੰਸਾਰ ਦੀ)

ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ ॥
ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ॥
ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ ਜਾਲਿਓਨੁ ॥੨੮॥

ਸਲੋਕੁ ਮਃ ੩ ॥
ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥
ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥
ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥
ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥੧॥

ਮਃ ੩ ॥
ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥
ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥
ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁ ਜੁਗੁ ਸੋਭਾ ਹੋਇ ॥੨॥

ਪਉੜੀ ॥
ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥
ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥
ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥
ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥
ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ਸੁਧੁ

ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥
ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥
ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ ਰਹਾਉ ॥
ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ॥
ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ ॥੨॥
ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ ॥
ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ॥੩॥
ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ ॥
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥੪॥੧॥

ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥੧॥
ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥
ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥
ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ ॥

ਰਚਨਾ ਕਰਕੇ ਆਪ ਹੀ (ਉਸ ਦਾ) ਅੰਤ ਕਰਦਾ ਹੈ। ਆਪ ਹੀ ਜੀਵਾਂ ਨੂੰ ਪੈਦਾ ਕਰਕੇ ਆਪ ਹੀ ਪਾਲਣਾ ਕਰਦਾ ਹੈ। (ਉਸ ਨੇ ਆਪਣੇ) ਦਾਸਾਂ ਨੂੰ ਗਲ ਨਾਲ ਲਗਾ ਕੇ ਰਖਿਆ ਹੈ ਅਤੇ ਆਪ ਹੀ ਮਿਹਰ ਦੀ ਨਜ਼ਰ ਨਾਲ (ਉਨ੍ਹਾਂ ਨੂੰ) ਪ੍ਰਸੰਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਭਗਤਾਂ ਦੇ (ਮਨ ਵਿਚ) ਸਦਾ ਖ਼ੁਸ਼ੀ ਹੈ, (ਕਿਉਂਕਿ ਉਨ੍ਹਾਂ ਨੇ ਆਪਣੇ ਅੰਦਰੋਂ) ਦ੍ਵੈਤ-ਭਾਵ ਸਾੜ ਦਿੱਤਾ ਹੁੰਦਾ ਹੈ।੨੮।

**ਸਲੋਕੁ ਮ. ੩ :** ਹੇ ਮਨ! ਤੂੰ ਇਕ ਮਨ, ਇਕ ਚਿਤ ਹੋ ਕੇ ਪ੍ਰੇਮ ਸਹਿਤ ਹਰਿ ਦੀ ਆਰਾਧਨਾ ਕਰ। ਹਰਿ ਦੀਆਂ ਸਦਾ ਸਦਾ (ਇਹ) ਵਡਿਆਈਆਂ ਹਨ (ਕਿ ਉਹ) ਦੇ ਕੇ ਪਛਤਾਉਂਦਾ ਨਹੀਂ ਹੈ। ਮੈਂ ਹਰਿ ਤੋਂ ਸਦਾ ਬਲਿਹਾਰ ਹਾਂ, ਜਿਸ ਨੂੰ ਸੇਵਣ ਨਾਲ ਸੁਖ ਪਾਈਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਹਉਮੈ ਨੂੰ ਸ਼ਬਦ ਨਾਲ ਸਾੜ ਕੇ (ਪ੍ਰਭੂ) ਨਾਲ ਮਿਲੇ ਰਹਿੰਦੇ ਹਨ।੧।

**ਮ. ੩ :** (ਪ੍ਰਭੂ ਨੇ) ਆਪ ਹੀ (ਸਭ ਨੂੰ) ਸੇਵਾ ਵਿਚ ਲਗਾਇਆ ਹੋਇਆ ਹੈ ਅਤੇ ਆਪ ਹੀ ਬਖ਼ਸ਼ਿਸ਼ ਕਰਦਾ ਹੈ। ਸਭ ਦਾ ਮਾਤਾ ਪਿਤਾ (ਪ੍ਰਭੂ) ਆਪ ਹੀ ਹੈ ਅਤੇ ਆਪ ਹੀ ਖ਼ਬਰ ਸਾਰ ਰਖਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਸਾਧਕ) ਨਾਮ ਦੀ ਆਰਾਧਨਾ ਕਰਦੇ ਹਨ, ਉਨ੍ਹਾਂ ਦਾ (ਆਪਣੇ) ਨਿਜ ਘਰ ਵਿਚ ਨਿਵਾਸ ਹੁੰਦਾ ਹੈ ਅਤੇ ਜੁਗਾਂ ਜੁਗਾਂਤਰਾਂ ਤਕ (ਉਨ੍ਹਾਂ ਦੀ) ਸ਼ੋਭਾ ਹੁੰਦੀ ਹੈ।੨।

**ਪਉੜੀ :** ਹੇ ਕਰਤਾ ਪੁਰਖ! ਤੂੰ ਕਰਣ ਕਾਰਣ ਸਮਰਥ ਹੈਂ, ਮੇਰੀ ਤੇਰੇ ਤੋਂ ਬਿਨਾ ਹੋਰ ਕੋਈ (ਓਟ) ਨਹੀਂ ਹੈ। ਤੂੰ ਆਪ ਹੀ ਸ੍ਰਿਸ਼ਟੀ ਸਿਰਜੀ ਹੈ ਅਤੇ ਆਪ ਹੀ ਫਿਰ ਖ਼ਤਮ ਕੀਤੀ ਹੈ। ਸਭ ਥਾਵਾਂ ਵਿਚ ਇਕ (ਤੇਰਾ) ਸ਼ਬਦ ਵਰਤਦਾ ਹੈ, ਜੋ (ਪ੍ਰਭੂ) ਕਰਦਾ ਹੈ, ਉਹੀ ਹੁੰਦਾ ਹੈ। ਪ੍ਰਭੂ ਗੁਰਮੁਖ (ਸਾਧਕ) ਨੂੰ ਵਡਿਆਈ ਦਿੰਦਾ ਹੈ ਅਤੇ ਉਹੀ ਹਰਿ ਨੂੰ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ (ਪ੍ਰਭੂ) ਆਰਾਧਿਆ ਜਾਂਦਾ ਹੈ। (ਇਸ ਲਈ) ਸਾਰੇ ਕਹੋ ਕਿ ਉਹ ਗੁਰੂ ਧੰਨ ਧੰਨ ਧੰਨ ਹੈ।੨੯।੧।ਸੁਧੁ।

**ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧**

(ਹੇ ਭਾਈ!) ਮੂਰਤੀਆਂ ਦੀ ਪੂਜਾ ਕਰ ਕਰਕੇ ਹਿੰਦੂ ਮਰ ਗਏ ਅਤੇ ਮੁਸਲਮਾਨ ਸਿਰ ਨਿਵਾ ਨਿਵਾ ਕੇ (ਅਰਥਾਤ ਸਜਦੇ ਕਰ ਕਰਕੇ) ਮਰ ਗਏ। ਉਨ੍ਹਾਂ (ਹਿੰਦੂਆਂ ਨੇ ਮੁਰਦੇ) ਲੈ ਕੇ ਸਾੜ ਦਿੱਤੇ ਅਤੇ ਉਨ੍ਹਾਂ (ਮੁਸਲਮਾਨਾਂ ਨੇ ਮੁਰਦੇ) ਲੈ ਕੇ (ਕਬਰਾਂ ਵਿਚ) ਦਬ ਦਿੱਤੇ, (ਪਰ) ਤੇਰੀ ਗਤਿ ਨੂੰ ਦੋਵੇਂ ਪ੍ਰਾਪਤ ਨਹੀਂ ਕਰ ਸਕੇ।੧। ਹੇ ਮਨ! ਇਹ ਸੰਸਾਰ ਅੰਨ੍ਹਾ ਖੂਹ ਹੈ। ਚੌਹਾਂ ਪਾਸੇ ਜਮ ਦਾ ਜਾਲ ਪਸਰਿਆ ਹੋਇਆ ਹੈ।੧।ਰਹਾਉ। ਕਵਿਤਾ ਪੜ੍ਹ ਪੜ੍ਹ ਕੇ ਕਵੀ ਮਰ ਗਏ ਅਤੇ ਕਾਪੜੀ (ਸਾਧ) ਕੇਦਾਰ ਨਾਥ ਤੀਰਥ ਉਤੇ ਜਾ ਜਾ ਕੇ (ਮਰ ਗਏ)। ਜਟਾਵਾਂ ਧਾਰ ਧਾਰ ਕੇ ਜੋਗੀ ਮਰ ਗਏ, (ਪਰ) ਤੇਰੀ ਸਥਿਤੀ ਇਹ ਨ ਸਮਝ ਸਕੇ।੨। ਧਨ ਇਕੱਠਾ ਕਰ ਕਰ ਕੇ ਰਾਜੇ ਮਰ ਗਏ (ਜਿਨ੍ਹਾਂ ਨੇ) ਧਰਤੀ ਵਿਚ ਸੋਨੇ ਦੇ ਭਾਰ ਗਡੇ ਸਨ। ਵੇਦ ਪੜ੍ਹ ਪੜ੍ਹ ਕੇ ਪੰਡਿਤ ਮਰ ਗਏ (ਅਤੇ ਆਪਣਾ) ਰੂਪ ਵੇਖ ਵੇਖ ਕੇ ਇਸਤਰੀਆਂ (ਮਰ ਗਈਆਂ)।੩। ਰਾਮ ਦੇ ਨਾਮ ਤੋਂ ਬਿਨਾ ਸਭ ਖੁਆਰ ਹੋਏ ਹਨ, ਆਪਣੇ ਸ਼ਰੀਰਾਂ ਅੰਦਰ ਝਾਤ ਮਾਰ ਕੇ ਵੇਖ ਲਵੋ। ਕਬੀਰ ਉਪਦੇਸ਼ ਵਜੋਂ ਕਹਿੰਦਾ ਹੈ ਕਿ ਹਰਿ ਦੇ ਨਾਮ ਤੋਂ ਬਿਨਾ (ਇਸ ਸੰਸਾਰ ਵਿਚ) ਕਿਸ ਨੇ ਗਤਿ ਪਾਈ ਹੈ।੪।੧।

ਜਦ ਇਹ ਸ਼ਰੀਰ ਸੜਦਾ ਹੈ, ਤਦ ਭਸਮ ਹੋ ਜਾਂਦਾ ਹੈ (ਅਤੇ ਕਬਰਾਂ ਵਿਚ) ਕਿਰਮਾਂ ਦੇ ਸਮੂਹ ਖਾਂਦੇ ਰਹਿੰਦੇ ਹਨ। ਕੱਚੀ ਗਾਗਰ ਵਿਚ (ਜਿਵੇਂ) ਜਲ ਪੈਂਦਾ ਹੈ (ਅਤੇ ਉਹ ਨਸ਼ਟ ਹੋ ਜਾਂਦੀ ਹੈ), ਇਸ ਤਨ ਦੀ ਵੀ ਅਜਿਹੀ (ਨਿਰਾਧਾਰ) ਵਡਿਆਈ ਹੈ।੧। ਹੇ ਭਾਈ! (ਤੂੰ) ਕਿਸ ਲਈ (ਹੰਕਾਰ ਨਾਲ) ਫੁਲਿਆ ਫੁਲਿਆ ਫਿਰਦਾ ਹੈਂ। ਜਦ ਦਸ ਮਹੀਨੇ (ਮਾਤਾ ਦੇ ਗਰਭ ਵਿਚ) ਸਿਰ ਭਾਰ ਰਹਿੰਦਾ ਸੀ, ਉਹ ਦਿਨ (ਤੂੰ) ਕਿਵੇਂ ਭੁਲ ਗਿਆ।੧।ਰਹਾਉ। ਜਿਵੇਂ ਸ਼ਹਿਦ ਦੀ ਮੱਖੀ ਨੇ (ਫੁਲਾਂ ਦਾ) ਰਸ ਇਕੱਠਾ ਕੀਤਾ,

**ਮਰਤੀ** ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥੨॥
ਦੇਹੁਰੀ ਲਉ ਬਰੀ ਨਾਰਿ ਸੰਗਿ ਭਈ ਆਗੈ ਸਜਨ ਸੁਹੇਲਾ ॥
ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥੩॥
ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ ॥
ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ ॥੪॥੨॥

ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥
ਮਨ ਰੇ ਸਰਿਓ ਨ ਏਕੈ ਕਾਜਾ ॥
ਭਜਿਓ ਨ ਰਘੁਪਤਿ ਰਾਜਾ ॥੧॥ ਰਹਾਉ ॥
ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥੨॥
ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥੩॥
ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥

ਘਰੁ ੨ ॥
ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥
ਨੈਨ ਰਹੇ ਰੰਗੁ ਲਾਈ ॥ ਅਬ ਬੇ ਗਲ ਕਹਨੁ ਨ ਜਾਈ ॥੧॥
ਹਮਰਾ ਭਰਮੁ ਗਇਆ ਭਉ ਭਾਗਾ ॥ ਜਬ ਰਾਮ ਨਾਮ ਚਿਤੁ ਲਾਗਾ ॥੧॥ ਰਹਾਉ ॥
ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥
ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗ ਰਵੈ ਅਕੇਲਾ ॥੨॥
ਕਥਨੀ ਕਹਿ ਭਰਮੁ ਨ ਜਾਈ ॥ ਸਭ ਕਥਿ ਕਥਿ ਰਹੀ ਲੁਕਾਈ ॥
ਜਾ ਕਉ ਗੁਰਮੁਖਿ ਆਪਿ ਬੁਝਾਈ ॥ ਤਾ ਕੇ ਹਿਰਦੈ ਰਹਿਆ ਸਮਾਈ ॥੩॥
ਗੁਰ ਕਿੰਚਤ ਕਿਰਪਾ ਕੀਨੀ ॥ ਸਭੁ ਤਨੁ ਮਨੁ ਦੇਹ ਹਰਿ ਲੀਨੀ ॥
ਕਹਿ ਕਬੀਰ ਰੰਗਿ ਰਾਤਾ ॥ ਮਿਲਿਓ ਜਗਜੀਵਨ ਦਾਤਾ ॥੪॥੪॥

ਜਾ ਕੇ ਨਿਗਮ ਦੂਧ ਕੇ ਠਾਟਾ ॥ ਸਮੁੰਦੁ ਬਿਲੋਵਨ ਕਉ ਮਾਟਾ ॥
ਤਾ ਕੀ ਹੋਹੁ ਬਿਲੋਵਨਹਾਰੀ ॥ ਕਿਉ ਮੇਟੈ ਗੋ ਛਾਛਿ ਤੁਹਾਰੀ ॥੧॥
ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥ ਜਗਜੀਵਨ ਪ੍ਰਾਨ ਅਧਾਰਾ ॥੧॥ ਰਹਾਉ ॥
ਤੇਰੇ ਗਲਹਿ ਤਉਕੁ ਪਗ ਬੇਰੀ ॥ ਤੂ ਘਰ ਘਰ ਰਮਈਐ ਫੇਰੀ ॥
ਤੂ ਅਜਹੁ ਨ ਚੇਤਸਿ ਚੇਰੀ ॥ ਤੂ ਜਮਿ ਬਪੁਰੀ ਹੈ ਹੇਰੀ ॥੨॥
ਪ੍ਰਭ ਕਰਨ ਕਰਾਵਨਹਾਰੀ ॥ ਕਿਆ ਚੇਰੀ ਹਾਥ ਬਿਚਾਰੀ ॥

ਉਵੇਂ ਮੂਰਖ (*ਸਠੋਰਿ*) ਨੇ (ਥੋੜਾ ਥੋੜਾ ਕਰਕੇ) ਧਨ ਇਕੱਠਾ ਕੀਤਾ, (ਪਰ) ਮਰਨ ਉਪਰੰਤ (ਸਾਰੇ ਲੋਕ ਉਸ ਦੇ ਸ਼ਰੀਰ ਨੂੰ) ਲੈ ਚਲੋ, ਲੈ ਚਲੋ ਕਹਿੰਦੇ ਹਨ, (ਹੁਣ ਤਕ) ਭੂਤ ਨੂੰ ਕਿਉਂ ਰਹਿਣ ਦਿੱਤਾ ਹੈ।੨। ਘਰ ਦੀ ਦਹਲੀਜ਼ (ਬਾਹਰਲੀ ਮੁਹਾਠ) ਤਕ ਵਿਆਹੀ ਹੋਈ ਇਸਤਰੀ ਨਾਲ ਗਈ, ਅਗੇ ਮਿਤਰ ਸੱਜਣ (ਨਾਲ ਗਏ)। ਮਸਾਣਾਂ ਤਕ ਪਰਿਵਾਰ ਦੇ ਸਾਰੇ ਲੋਕ (ਨਾਲ) ਗਏ, (ਪਰ) ਅਗੇ (ਪਰਲੋਕ ਵਿਚ) ਜੀਵ ਇਕੱਲਾ ਹੀ ਗਿਆ।੩। ਕਬੀਰ (ਦਾ ਕਥਨ ਹੈ ਕਿ) ਹੇ ਪ੍ਰਾਣੀ! ਸੁਣੋ, (ਤੁਸੀਂ) ਕਾਲ ਦੇ ਗ੍ਰਸੇ ਹੋਏ (ਮੌਤ ਦੇ) ਖੂਹ ਵਿਚ (ਡਿਗੇ) ਪਏ ਹੋ। (ਤੁਸੀਂ) ਝੂਠੀ ਮਾਇਆ ਨਾਲ ਆਪਣੇ ਆਪ ਨੂੰ ਬੰਨ੍ਹਾ ਲਿਆ ਹੈ, ਜਿਵੇਂ ਨਲਕੀ ਦੇ ਭਰਮ ਵਸ ਤੋਤਾ (ਫਸ ਜਾਂਦਾ ਹੈ)।੪।੨।

(ਜਿਨ੍ਹਾਂ ਨੇ) ਵੇਦਾਂ ਅਤੇ ਪੁਰਾਣਾਂ ਦੇ ਸਾਰੇ ਮਤ ਸੁਣ ਕੇ ਕਰਮ-ਕਾਂਡ ਕਰਨ ਦੀ ਆਸ ਕੀਤੀ, ਉਹ ਸਾਰੇ ਸਿਆਣੇ ਲੋਕ ਕਾਲ ਦੁਆਰਾ ਗ੍ਰਸੇ ਰਹੇ ਅਤੇ ਪੰਡਿਤ ਵੀ ਨਿਰਾਸ਼ਾ ਦੀ ਹਾਲਤ ਵਿਚ ਉਠ ਕੇ ਚਲੇ ਗਏ (ਭਾਵ—ਮਰ ਗਏ)।੧। ਹੇ ਮਨ! (ਉਨ੍ਹਾਂ ਦਾ) ਇਕ ਕੰਮ ਵੀ ਪੂਰਾ ਨ ਹੋਇਆ (ਕਿਉਂਕਿ ਉਨ੍ਹਾਂ ਨੇ) ਪ੍ਰਭੂ ਰਾਜੇ ਨੂੰ ਨਹੀਂ ਸਿਮਰਿਆ।੧।ਰਹਾਉ। (ਜਿਨ੍ਹਾਂ ਨੇ) ਬਨ-ਖੰਡਾਂ ਵਿਚ ਜਾ ਕੇ ਯੋਗ ਅਤੇ ਤਪ ਕੀਤੇ, ਜੜ੍ਹਾਂ ਅਤੇ ਫੁਲ ਫਲ ਚੁਣ ਕੇ ਖਾਏ। ਨਾਦੀ, ਬੇਦੀ, (ਇਕ-) ਸਬਦੀ, ਮੋਨੀ ਨੇ (ਆਪਣਾ ਨਾਂ) ਜਮ ਦੇ ਪਰਚੇ ਵਿਚ ਲਿਖਾ ਲਿਆ।੨। (ਜਿਸ ਦੇ) ਹਿਰਦੇ ਵਿਚ ਨਾਰਦ ਦੀ (ਦਸੀ) ਭਗਤੀ ਨਹੀਂ ਆਈ (ਪਰ) ਬਾਹਰਲੇ ਚਿੰਨ੍ਹ ਸਜਾ ਲਏ। ਰਾਗ ਰਾਗਨੀਆਂ ਦੇ ਪਾਖੰਡ (*ਡਿੰਭ*) ਦਾ ਪ੍ਰਦਰਸ਼ਨ ਕਰਕੇ ਬੈਠ ਗਿਆ, ਉਨ੍ਹਾਂ ਨੇ ਹਰਿ ਤੋਂ ਕੀ ਪ੍ਰਾਪਤ ਕੀਤਾ।੩। ਸਾਰੇ ਜਗਤ ਉਪਰ ਕਾਲ (ਦਾ ਸਾਇਆ) ਪਿਆ ਹੈ, (ਜਮ ਦੇ ਪਰਚੇ) ਵਿਚ ਭਰਮਾਂ ਮਾਰੇ ਗਿਆਨੀਆਂ ਦੇ (ਨਾਂ) ਦਰਜ ਹੋ ਗਏ ਹਨ। ਕਬੀਰ ਦਾ ਕਥਨ ਹੈ ਕਿ ਜਿਨ੍ਹਾਂ ਨੇ ਪ੍ਰੇਮ-ਭਗਤੀ ਨੂੰ ਜਾਣਿਆ ਹੈ, (ਉਹ) ਸੇਵਕ (ਮਾਇਆਵੀ ਬੰਧਨਾਂ ਤੋਂ) ਮੁਕਤ ਹੋ ਗਏ।੪।੩।

ਘਰੁ ੨

ਮੈਂ ਦੋਹਾਂ ਅੱਖਾਂ ਨਾਲ ਧਿਆਨ ਪੂਰਵਕ ਵੇਖਦਾ ਹਾਂ, ਮੈਂ ਹਰਿ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਵੇਖਦਾ। (ਮੇਰੇ) ਨੈਣ (ਪ੍ਰਭੂ ਨਾਲ) ਪ੍ਰੇਮ ਲਗਾਈ ਬੈਠੇ ਹਨ, ਹੁਣ (ਮੈਥੋਂ) ਹੋਰ ਗੱਲ ਕਹੀ ਨਹੀਂ ਜਾ ਸਕਦੀ।੧। ਸਾਡਾ ਭਰਮ ਅਤੇ ਡਰ ਖ਼ਤਮ ਹੋ ਗਏ, ਜਦੋਂ ਰਾਮ ਨਾਮ ਨਾਲ ਚਿਤ ਲਗ ਗਿਆ।੧।ਰਹਾਉ। ਬਾਜੀਗਰ (ਜਦੋਂ) ਡੰਕਾ ਵਜਾਉਂਦਾ ਹੈ, ਤਾਂ ਸਾਰੀ ਲੋਕਾਈ ਤਮਾਸ਼ਾ ਵੇਖਣ ਆ ਜਾਂਦੀ ਹੈ। ਜਦੋਂ ਬਾਜੀਗਰ (ਆਪਣੇ) ਸੁਆਂਗ ਨੂੰ ਸਮੇਟਦਾ ਹੈ, (ਤਾਂ ਉਹ) ਇਕਲਾ ਆਪਣੀ ਮੌਜ ਵਿਚ ਵਿਚਰਦਾ ਹੈ।੨। (ਨਿਰੀ) ਕਥਨੀ ਨਾਲ ਭਰਮ ਨਹੀਂ ਜਾਂਦੇ, ਸਾਰੀ ਲੋਕਾਈ ਕਥਨ ਕਰ ਕਰਕੇ ਰਹਿ ਗਈ ਹੈ। ਜਿਸ ਨੂੰ (ਪ੍ਰਭੂ ਨੇ) ਗੁਰੂ ਦੁਆਰਾ ਆਪ ਸੂਝ ਦੇ ਦਿੱਤੀ ਹੈ, ਉਸ ਦੇ ਹਿਰਦੇ ਵਿਚ ਪ੍ਰਭੂ ਸਮਾਇਆ ਰਹਿੰਦਾ ਹੈ।੩। (ਜਿਸ ਉਪਰ) ਗੁਰੂ ਨੇ ਥੋੜੀ ਜਿਹੀ ਕ੍ਰਿਪਾ ਕੀਤੀ, (ਤਦ ਉਸ ਦੇ) ਤਨ, ਮਨ ਅਤੇ ਦੇਹ, ਸਭ ਹਰਿ ਵਿਚ ਲੀਨ ਹੋ ਗਏ। ਕਬੀਰ (ਦਾ ਕਥਨ ਹੈ ਕਿ ਜੋ ਵਿਅਕਤੀ ਹਰਿ ਦੇ) ਰੰਗ ਵਿਚ ਰੰਗਿਆ ਹੋਇਆ ਹੈ, (ਉਸ ਨੂੰ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਦਾਤਾ ਮਿਲ ਪਿਆ ਹੈ।੪।੪।

ਜਿਸ (ਪ੍ਰਭੂ ਦੇ ਘਰ ਵਿਚ) ਵੇਦ (ਆਦਿ ਧਰਮ ਗ੍ਰੰਥ) ਦੁੱਧ ਦੇ ਸਰੋਤ (*ਠਾਟਾ*) ਹਨ (ਅਤੇ ਉਸ ਨੂੰ) ਰਿੜਕਣ ਲਈ ਸਮੁੰਦਰ ਮਟਕੀ/ਚਾਟੀ ਹੈ। (ਹੇ ਜਿੰਦੇ! ਤੂੰ) ਉਸ ਨੂੰ ਰਿੜਕਣ ਵਾਲੀ ਬਣ। ਫਿਰ ਤੇਰੀ ਲੱਸੀ ਨੂੰ ਕਿਉਂ ਕੋਈ ਡੋਲ੍ਹੇਗਾ।੧। ਹੇ ਦਾਸੀ! ਤੂੰ ਪ੍ਰਭੂ ਨੂੰ (ਆਪਣਾ) ਪਤੀ ਕਿਉਂ ਨਹੀਂ ਬਣਾਉਂਦੀ (ਜੋ) ਜਗਤ ਦਾ ਜੀਵਨ ਅਤੇ ਪ੍ਰਾਣਾਂ ਦਾ ਆਧਾਰ ਹੈ।੧।ਰਹਾਉ। ਤੇਰੇ ਗਲ ਵਿਚ (ਕਰਮ-ਕਾਂਡਾਂ ਦਾ) ਪਛਾਣ-ਪੱਟਾ (*ਤਉਕੁ*) ਹੈ ਅਤੇ ਪੈਰਾਂ ਵਿਚ (ਮੋਹ ਦੀ) ਬੇੜੀ ਹੈ। ਤੈਨੂੰ ਪ੍ਰਭੂ ਨੇ ਘਰ ਘਰ ਵਿਚ (ਅਰਥਾਤ ਵਖ ਵਖ ਜੂਨਾਂ ਵਿਚ) ਫਿਰਾਇਆ ਹੈ। ਹੇ ਦਾਸੀ! ਤੂੰ ਅਜੇ ਵੀ (ਪ੍ਰਭੂ ਨੂੰ) ਯਾਦ ਨਹੀਂ ਕਰਦੀ। ਤੁਧ ਵਿਚਾਰੀ ਉਤੇ ਜਮ ਨੇ ਅੱਖ ਰਖੀ ਹੋਈ ਹੈ।੨। (ਦਾਸੀ) ਪ੍ਰਭੂ ਦੇ (ਹੁਕਮ

ਸੋਈ ਸੋਈ ਜਾਗੀ ॥ ਜਿਤੁ ਲਾਈ ਤਿਤੁ ਲਾਗੀ ॥੩॥
ਚੇਰੀ ਤੈ ਸੁਮਤਿ ਕਹਾਂ ਤੇ ਪਾਈ ॥ ਜਾ ਤੇ ਭ੍ਰਮ ਕੀ ਲੀਕ ਮਿਟਾਈ ॥
ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥੪॥੫॥

ਜਿਹ ਬਾਝੁ ਨ ਜੀਆ ਜਾਈ ॥ ਜਉ ਮਿਲੈ ਤ ਘਾਲ ਅਘਾਈ ॥
ਸਦ ਜੀਵਨੁ ਭਲੋ ਕਹਾਂਹੀ ॥ ਮੂਏ ਬਿਨੁ ਜੀਵਨੁ ਨਾਹੀ ॥੧॥
ਅਬ ਕਿਆ ਕਥੀਐ ਗਿਆਨੁ ਬੀਚਾਰਾ ॥
ਨਿਜ ਨਿਰਖਤ ਗਤ ਬਿਉਹਾਰਾ ॥੧॥ ਰਹਾਉ ॥
ਘਸਿ ਕੁੰਕਮ ਚੰਦਨੁ ਗਾਰਿਆ ॥ ਬਿਨੁ ਨੈਨਹੁ ਜਗਤੁ ਨਿਹਾਰਿਆ ॥
ਪੂਤਿ ਪਿਤਾ ਇਕੁ ਜਾਇਆ ॥ ਬਿਨੁ ਠਾਹਰ ਨਗਰੁ ਬਸਾਇਆ ॥੨॥
ਜਾਚਕ ਜਨ ਦਾਤਾ ਪਾਇਆ ॥ ਸੋ ਦੀਆ ਨ ਜਾਈ ਖਾਇਆ ॥
ਛੋਡਿਆ ਜਾਇ ਨ ਮੂਕਾ ॥ ਅਉਰਨ ਪਹਿ ਜਾਨਾ ਚੂਕਾ ॥੩॥
ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥
ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ ਆਪੁ ਮਿਟਾਇਆ ॥੪॥੬॥

ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥
ਹਰਿ ਕਾ ਨਾਮੁ ਨ ਜਪਸਿ ਗਵਾਰਾ ॥ ਕਿਆ ਸੋਚਹਿ ਬਾਰੰ ਬਾਰਾ ॥੧॥ ਰਹਾਉ ॥
ਅੰਧਿਆਰੇ ਦੀਪਕੁ ਚਹੀਐ ॥ ਇਕ ਬਸਤੁ ਅਗੋਚਰ ਲਹੀਐ ॥
ਬਸਤੁ ਅਗੋਚਰ ਪਾਈ ॥ ਘਟਿ ਦੀਪਕੁ ਰਹਿਆ ਸਮਾਈ ॥੨॥
ਕਹਿ ਕਬੀਰ ਅਬ ਜਾਨਿਆ ॥ ਜਬ ਜਾਨਿਆ ਤਉ ਮਨੁ ਮਾਨਿਆ ॥
ਮਨ ਮਾਨੇ ਲੋਗੁ ਨ ਪਤੀਜੈ ॥ ਨ ਪਤੀਜੈ ਤਉ ਕਿਆ ਕੀਜੈ ॥੩॥੭॥

ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥
ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥
ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥
ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥੩॥੮॥

ਸੋਰਠਿ ੴ ਸਤਿਗੁਰ ਪ੍ਰਸਾਦਿ ॥
ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੧॥
ਮਨ ਮੇਰੇ ਭੂਲੇ ਕਪਟੁ ਨ ਕੀਜੈ ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥੧॥ ਰਹਾਉ॥
ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥੨॥

ਅਨੁਸਾਰ) ਕਰਨ ਕਰਾਵਨ ਵਾਲੀ ਹੈ, (ਉਂਜ) ਦਾਸੀ ਵਿਚਾਰੀ ਦੇ ਹੱਥ ਵਿਚ ਕੀ ਹੈ? (ਦਾਸੀ) ਸੁੱਤੀ ਸੁੱਤੀ ਜਾਗ ਪਈ ਹੈ। ਜਿਥੇ (ਪ੍ਰਭੂ ਨੇ) ਉਸ ਨੂੰ ਲਗਾਇਆ, ਉਥੇ ਲਗ ਗਈ ਹੈ।੩। ਹੇ ਦਾਸੀ! ਤੂੰ ਇਹ ਸੁਮਤਿ ਕਿਥੋਂ ਪ੍ਰਾਪਤ ਕੀਤੀ ਹੈ, ਜਿਸ ਦੇ ਸਦਕੇ (ਤੂੰ) ਭਰਮ ਦੀ ਲਕੀਰ ਮਿਟਾ ਦਿੱਤੀ ਹੈ। ਉਹ (ਹਰਿ-ਨਾਮ) ਰਸ ਕਬੀਰ ਨੇ ਜਾਣ ਲਿਆ ਹੈ। ਗੁਰੂ ਦੀ ਮਿਹਰ ਨਾਲ ਮੇਰਾ ਮਨ ਵਿਸ਼ਵਸਤ ਹੋ ਗਿਆ ਹੈ।੪।੫।

ਜਿਸ (ਪ੍ਰਭੂ) ਤੋਂ ਬਿਨਾ ਜੀਵਿਆ ਨਹੀਂ ਜਾਂਦਾ, ਜੇ (ਉਹ) ਮਿਲ ਪਏ ਤਾਂ ਘਾਲਣਾ ਸਿਰੇ ਚੜ੍ਹ ਜਾਂਦੀ ਹੈ। (ਫਿਰ) ਸਥਾਈ ਜੀਵਨ ਮਿਲਦਾ ਹੈ ਅਤੇ (ਲੋਕਾਈ ਤੋਂ) ਭਲਾ ਅਖਵਾਈਦਾ ਹੈ। (ਪਰ ਆਪਾ-ਭਾਵ) ਮਾਰੇ ਬਿਨ (ਸਥਾਈ) ਜੀਵਨ ਨਹੀਂ ਮਿਲ ਸਕਦਾ।੧। ਹੁਣ ਗਿਆਨ ਦੇ ਵਿਚਾਰਾਂ ਦਾ ਕੀ ਕਥਨ ਕਰੀਏ। ਆਪਣੇ ਵੇਖਦਿਆਂ ਹੀ (ਸੰਸਾਰ ਦਾ) ਵਿਵਹਾਰ ਖ਼ਤਮ ਹੋ ਜਾਂਦਾ (*ਗਤ*) ਹੈ।੧।ਰਹਾਉ। ਜਿਵੇਂ ਚੰਦਨ ਨੂੰ ਘਸਾ ਕੇ (ਉਸ ਵਿਚ) ਕੇਸਰ ਮਿਲਾਇਆ ਜਾਂਦਾ ਹੈ (ਉਹੀ ਸਥਿਤੀ ਜੀਵਾਤਮਾ ਅਤੇ ਪਰਮਾਤਮਾ ਦੇ ਪਰਸਪਰ ਮਿਲਨ ਦੀ ਹੈ)। ਬਿਨਾ ਅੱਖਾਂ ਦੇ ਇਸ ਜਗਤ ਦੀ (ਵਾਸਤਵਕਤਾ ਨੂੰ) ਵੇਖ ਲਿਆ ਹੈ। ਪੁੱਤਰ (ਜੀਵਾਤਮਾ) ਨੇ ਇਕ ਪਿਤਾ (ਪਰਮਾਤਮਾ) ਨੂੰ ਪੈਦਾ ਕੀਤਾ ਹੈ (ਅਰਥਾਤ ਪ੍ਰਗਟ ਕੀਤਾ ਹੈ)। ਬਿਨਾ (ਕਿਸੇ) ਠਿਕਾਣੇ ਦੇ ਨਗਰ ਵਸਾ ਲਿਆ ਹੈ।੨। ਦਾਸ ਯਾਚਕ ਨੇ ਦਾਤਾ (ਪ੍ਰਭੂ) ਪਾ ਲਿਆ ਹੈ। (ਉਸ ਪ੍ਰਭੂ ਨੇ) ਇਤਨਾ ਕੁਝ ਦੇ ਦਿੱਤਾ, (ਜੋ ਉਸ ਤੋਂ) ਖਾਇਆ ਨਹੀਂ ਜਾਂਦਾ। (ਪਰ) ਨ ਉਹ ਛਡਿਆ ਜਾਂਦਾ ਹੈ ਅਤੇ ਨ ਮੁਕਦਾ ਹੈ। ਹੋਰਾਂ ਪਾਸ (ਮੰਗਣ ਲਈ) ਜਾਣਾ ਵੀ ਖ਼ਤਮ ਹੋ ਗਿਆ ਹੈ।੩। ਜੋ (ਵਿਅਕਤੀ) ਜੀਵਿਤ ਭਾਵ ਨਾਲ ਮਰਨਾ ਜਾਣਦਾ ਹੈ, ਉਹ ਸੰਤ (*ਪੰਚ*) (ਜੀਵਨ ਨੂੰ) ਸੁਖਦਾਇਕ ਸੈਲ ਮੰਨਦਾ ਹੈ। ਕਬੀਰ ਨੇ ਉਹ ਧਨ ਪ੍ਰਾਪਤ ਕਰ ਲਿਆ ਹੈ। ਹਰਿ ਨੂੰ ਮਿਲਦਿਆਂ ਹੀ ਆਪਾ-ਭਾਵ ਮਿਟਾ ਦਿੱਤਾ ਹੈ।੪।੬।

(ਹੇ ਭਾਈ!) ਕੀ ਪੜ੍ਹੀਏ ਅਤੇ ਕੀ ਵਿਚਾਰੀਏ? ਵੇਦਾਂ ਅਤੇ ਪੁਰਾਣਾਂ (ਵਿਚ ਦਰਜ ਉਪਦੇਸ਼ਾਂ ਨੂੰ) ਕੀ ਸੁਣੀਏ। ਪੜ੍ਹਨ ਸੁਣਨ ਨਾਲ ਕੀ ਹੁੰਦਾ ਹੈ, ਜਦ ਤਨ ਸਹਿਜ (ਅਵਸਥਾ) ਦੀ ਪ੍ਰਾਪਤੀ ਨਹੀਂ ਹੁੰਦੀ।੧। ਹੇ ਮੂਰਖ! (ਤੂੰ) ਹਰਿ ਦਾ ਨਾਮ ਸਿਮਰਦਾ ਨਹੀਂ ਹੈ, ਬਾਰ ਬਾਰ ਕੀ ਸੋਚਦਾ ਹੈਂ?੧।ਰਹਾਉ। (ਅਗਿਆਨਤਾ ਦੇ) ਹਨੇਰੇ ਵਿਚ (ਗਿਆਨ ਦਾ ਪ੍ਰਕਾਸ਼ ਕਰਨ ਲਈ) ਦੀਵਾ ਚਾਹੀਦਾ ਹੈ। (ਇਸ ਨਾਲ) ਮਨ ਦੀ ਪਹੁੰਚ ਤੋਂ ਪਰੇ ਵਾਲੀ (*ਅਗੋਚਰ*) ਵਸਤੂ ਪ੍ਰਾਪਤ ਹੁੰਦੀ ਹੈ। (ਜਿਸ ਨੇ) ਅਗੋਚਰ ਵਸਤੂ ਪ੍ਰਾਪਤ ਕਰ ਲਈ, (ਉਸ ਦੇ) ਹਿਰਦੇ ਵਿਚ (ਗਿਆਨ ਦਾ) ਦੀਪਕ ਸਮਾਇਆ ਰਹਿੰਦਾ ਹੈ।੨। ਕਬੀਰ ਦਾ ਕਥਨ ਹੈ ਕਿ (ਮੈਂ ਪ੍ਰਭੂ ਨੂੰ) ਹੁਣ ਪਛਾਣ ਲਿਆ ਹੈ। ਜਦੋਂ ਜਾਣ ਲਿਆ ਤਾਂ ਮਨ ਵਿਸ਼ਵਸਤ ਹੋ ਗਿਆ। ਮਨ ਦਾ ਵਿਸ਼ਵਾਸ ਹੋ ਜਾਣ ਨਾਲ ਲੋਕੀਂ ਸੰਤੁਸ਼ਟ ਨਹੀਂ ਹੁੰਦੇ। (ਜੇ ਉਹ) ਨਹੀਂ ਸੰਤੁਸ਼ਟ ਹੁੰਦੇ, ਤਾਂ ਕੀ ਕਰੀਏ।੩।੭।

ਹੇ ਝੂਠੇ (ਮਨੁੱਖ)! (ਤੇਰੇ) ਹਿਰਦੇ ਵਿਚ ਖੋਟ ਹੈ ਅਤੇ ਮੂੰਹੋਂ ਗਿਆਨ ਵਾਲੀਆਂ ਗੱਲਾਂ ਕਰਦਾ ਹੈਂ। (ਤੂੰ) ਕਿਸ ਲਈ ਪਾਣੀ ਰਿੜਕਦਾ ਹੈਂ?।੧। (ਤੂੰ) ਸਰੀਰ ਨੂੰ ਸ਼ੁੱਧ ਕਰਦਾ ਹੈਂ, (ਇਸ ਦਾ) ਕੀ ਲਾਭ? ਜਦੋਂ ਕਿ (ਤੇਰੇ) ਹਿਰਦੇ ਵਿਚ ਮੈਲ ਹੈ।੧।ਰਹਾਉ। ਜੇ ਤੁੰਮੀ (*ਲਉਕੀ*) ਅਠਾਹਠ ਤੀਰਥਾਂ ਦੇ ਇਸ਼ਨਾਨ ਕਰ ਲਏ, ਤਾਂ ਵੀ (ਉਸ ਦੀ) ਕੌੜਤਣ ਨਹੀਂ ਜਾਂਦੀ।੨। ਕਬੀਰ ਵਿਚਾਰ-ਪੂਰਵਕ ਕਹਿੰਦਾ ਹੈ—ਹੇ ਪ੍ਰਭੂ! (ਕ੍ਰਿਪਾ ਕਰਕੇ ਸਾਨੂੰ) ਭਵ-ਸਾਗਰ ਤੋਂ ਤਾਰ ਦੇ।੩।੮।

**ਸੋਰਠਿ**

(ਹੇ ਜਿਗਿਆਸੂ! ਮਨੁੱਖ) ਬਹੁਤ ਵਲਛਲ ਕਰਕੇ ਪਰਾਏ ਧਨ ਨੂੰ (ਆਪਣੇ ਘਰ) ਲੈ ਆਉਂਦਾ ਹੈ। ਪੁੱਤਰਾਂ ਅਤੇ ਇਸਤਰੀ ਨੂੰ ਦੇ ਦਿੰਦਾ ਹੈ।੧। ਹੇ ਮੇਰੇ ਭੁਲੇ ਹੋਏ ਮਨ! ਕਪਟ ਨ ਕਰ (ਕਿਉਂਕਿ) ਅੰਤ ਵੇਲੇ (ਕਰਮਾਂ ਦਾ) ਨਿਬੇੜਾ ਤੇਰੀ ਜਿੰਦ ਤੋਂ ਲਿਆ ਜਾਵੇਗਾ।੧।ਰਹਾਉ। ਛਿਣ ਛਿਣ ਵਿਚ ਸ਼ਰੀਰ ਨਿਰਬਲ ਹੋ ਰਿਹਾ ਹੈ ਅਤੇ ਬਿਰਧ ਅਵਸਥਾ ਜਣਾ ਰਹੀ ਹੈ। ਤਦ (ਅਜਿਹੀ ਹਾਲਤ ਵਿਚ) ਤੇਰੀ ਬੁਕ

ਕਹਤੁ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥੩॥੯॥

ਸੰਤਹੁ ਮਨ ਪਵਨੈ ਸੁਖੁ ਬਨਿਆ ॥ ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥
ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥
ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥੧॥
ਕੁੰਭ ਕਮਲੁ ਜਲਿ ਭਰਿਆ ॥ ਜਲੁ ਮੇਟਿਆ ਊਭਾ ਕਰਿਆ ॥
ਕਹੁ ਕਬੀਰ ਜਨ ਜਾਨਿਆ ॥ ਜਉ ਜਾਨਿਆ ਤਉ ਮਨੁ ਮਾਨਿਆ ॥੨॥੧੦॥

ਰਾਗੁ ਸੋਰਠਿ ॥
ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥
ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥
ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ ਰਹਾਉ ॥
ਦੁਇ ਸੇਰ ਮਾਂਗਉ ਚੂਨਾ ॥ ਪਾਉ ਘੀਉ ਸੰਗਿ ਲੂਨਾ ॥
ਅਧ ਸੇਰੁ ਮਾਂਗਉ ਦਾਲੇ ॥ ਮੋ ਕਉ ਦੋਨਉ ਵਖਤ ਜਿਵਾਲੇ ॥੨॥
ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥
ਊਪਰ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨੁ ਥੀਂਧਾ ॥੩॥
ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥
ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥

ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ ॥
ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ ॥
ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥
ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਯ਼ਾਰਾ ॥ ਤਹ ਦੀਪਕ ਜਲੈ ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥

ਘਰੁ ੪ ਸੋਰਠਿ ॥
ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥
ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥

(*ਓਕ*) ਵਿਚ (ਕੋਈ ਸੰਬੰਧੀ) ਪਾਣੀ ਤਕ ਵੀ ਨਹੀਂ ਪਾਂਦਾ।੨। ਕਬੀਰ ਕਹਿੰਦਾ ਹੈ ਕਿ ਤੇਰਾ ਕੋਈ ਨਹੀਂ ਹੈ, (ਫਿਰ ਤੂੰ) ਹਿਰਦੇ ਵਿਚ ਰਾਮ-(ਨਾਮ) ਨੂੰ ਵੇਲੇ ਸਿਰ ਕਿਉਂ ਨਹੀਂ ਜਪਦਾ ?।੩।੯।

ਹੇ ਸੰਤੋ ! (ਜਦੋਂ ਮੇਰੇ) ਪਵਨ (ਵਰਗੇ ਚੰਚਲ) ਮਨ ਨੂੰ (ਆਤਮਿਕ) ਸੁਖ ਪ੍ਰਾਪਤ ਹੋ ਗਿਆ। (ਤਾਂ ਇਹ) ਪ੍ਰਾਪਤੀ ਕਰਨ ਯੋਗ ਕੁਝ ਸਮਝਿਆ ਜਾਣ ਲਗਿਆ।ਰਹਾਉ। ਗੁਰੂ ਨੇ ਮੈਨੂੰ (ਮੇਰਾ) ਛਿਦ੍ਰ (ਅਰਥਾਤ ਕਮਜ਼ੋਰੀ) ਵਿਖਾ ਦਿੱਤੀ ਹੈ, ਜਿਸ (ਰਾਹੀਂ ਵਿਕਾਰਾਂ ਰੂਪ) ਪਸ਼ੂ ਚੋਰੀ ਆ ਪੈਂਦੇ ਹਨ। (ਮੈਂ) ਇੰਦ੍ਰੀਆਂ ਦੇ ਦਰਵਾਜ਼ੇ ਬੰਦ ਕਰ ਲਏ ਹਨ (ਅਤੇ ਮੇਰੇ ਅੰਦਰ) ਅਨਹਦ ਸ਼ਬਦ ਵਾਲੇ ਵਾਜੇ ਵਜਣ ਲਗ ਗਏ ਹਨ।੧। ਮੇਰਾ ਹਿਰਦੇ ਰੂਪ ਕਮਲ (ਤ੍ਰਿਸ਼ਨਾ ਦੇ) ਜਲ ਨਾਲ ਭਰਿਆ ਹੋਇਆ ਸੀ। (ਉਸ ਵਿਚੋਂ ਮੈਂ) ਜਲ ਡੋਲ੍ਹ ਕੇ ਸਿਧਾ ਕਰ ਦਿੱਤਾ ਹੈ। ਦਾਸ ਕਬੀਰ ਕਹਿੰਦਾ ਹੈ ਕਿ (ਮੈਂ ਪ੍ਰਭੂ ਨੂੰ) ਜਾਣ ਲਿਆ, ਜਦੋਂ ਜਾਣ ਲਿਆ ਤਾਂ (ਮੇਰਾ) ਮਨ ਪਤੀਜ ਗਿਆ।੨।੧੦।

**ਰਾਗੁ ਸੋਰਠਿ**

(ਹੇ ਪ੍ਰਭੂ ! ਮੈਥੋਂ) ਭੁਖਿਆਂ ਭਗਤੀ ਨਹੀਂ ਕੀਤੀ ਜਾ ਸਕਦੀ, ਆਪਣੀ ਇਹ ਮਾਲਾ ਲੈ ਲਵੋ। ਮੈਂ ਤਾਂ ਸੰਤਾਂ (ਦੇ ਚਰਣਾਂ) ਦੀ ਧੂੜ ਮੰਗਦਾ ਹਾਂ। ਮੈਂ ਕਿਸੇ ਦਾ (ਕੁਝ) ਦੇਣਾ ਨਹੀਂ ਹੈ।੧। ਹੇ ਮਾਧੋ ! (ਭੁਖਿਆਂ ਰਹਿ ਕੇ) ਤੇਰੇ ਨਾਲ ਕਿਵੇਂ ਬਣ ਸਕਦੀ ਹੈ। (ਜੇ ਤੂੰ ਮੈਨੂੰ) ਆਪ ਨਹੀਂ ਦਿੰਦਾ, ਤਾਂ (ਮੈਂ) ਮੰਗ ਲੈਂਦਾ ਹਾਂ।ਰਹਾਉ। ਮੈਂ ਦੋ ਸੇਰ ਆਟਾ ਮੰਗਦਾ ਹਾਂ, ਲੂਣ ਸਮੇਤ ਇਕ ਪਾ ਘਿਉ ਅਤੇ ਅੱਧਾ ਸੇਰ ਦਾਲ ਮੰਗਦਾ ਹਾਂ। (ਇਹ) ਮੇਰੇ ਦੋਹਾਂ ਵੇਲਿਆਂ ਦਾ ਗੁਜ਼ਰਾਨ ਹੈ।੨। ਸਿਰਹਾਣੇ ਅਤੇ ਤੁਲਾਈ ਸਮੇਤ ਮੈਂ ਚਾਰ ਪਾਵਿਆਂ ਵਾਲੀ ਮੰਜੀ ਮੰਗਦਾ ਹਾਂ। ਉਪਰ ਲੈਣ ਲਈ ਇਕ ਲੇਫ਼ (*ਖੀਂਧਾ*) ਮੰਗਦਾ ਹਾਂ, (ਤਾਂ ਜੋ ਤੇਰਾ) ਦਾਸ ਮਗਨਤਾ (*ਥੀਂਧਾ*) ਸਹਿਤ ਭਗਤੀ ਕਰ ਸਕੇ।੩। ਮੈਂ (ਇਸ ਮੰਗ ਕਰਕੇ) ਕੋਈ ਲੋਭ ਨਹੀਂ ਕੀਤਾ। (ਪਰ ਉਂਜ) ਇਕ ਤੇਰਾ ਨਾਮ ਹੀ ਮੈਨੂੰ ਚੰਗਾ ਲਗਦਾ ਹੈ। ਕਬੀਰ ਕਹਿੰਦਾ ਹੈ ਕਿ ਮੇਰਾ ਮਨ (ਤੇਰੇ ਨਾਮ ਨਾਲ) ਪਤੀਜਿਆ ਹੋਇਆ ਹੈ। (ਜਦੋਂ) ਮਨ ਪਤੀਜ ਗਿਆ ਤਦੋਂ ਮੈਂ ਹਰਿ ਨੂੰ ਜਾਣ ਲਿਆ।੪।੧੧।

**ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨**

ਜਦੋਂ ਮੈਂ (ਪ੍ਰਭੂ ਦੇ) ਦਰਸ਼ਨ ਕਰਦਾ ਹਾਂ, ਤਦੋਂ (ਮੈਂ ਉਸ ਦਾ ਗੁਣ-)ਗਾਨ ਕਰਦਾ ਹਾਂ। ਤਾਂ ਹੀ (ਮੈਂ) ਦਾਸ ਧੀਰਜ ਪ੍ਰਾਪਤ ਕਰਦਾ ਹਾਂ।੧। ਹੇ (ਭਾਈ ! ਜਦ ਮੈਂ) ਸਤਿਗੁਰੂ ਦੇਵ ਨੂੰ ਮਿਲਿਆ, (ਤਦ ਮੈਂ) ਸ਼ਬਦ (ਬ੍ਰਹਮ) ਵਿਚ ਸਮਾ ਗਿਆ।੧।ਰਹਾਉ। ਜਿਥੇ ਝਿਲ ਮਿਲ ਕਰਦਾ ਪ੍ਰਕਾਸ਼ ਦਿਸਦਾ ਹੈ, ਉਥੇ ਅਮਿਟ (*ਅਨਹਤ*) ਸ਼ਬਦ ਵਜਦਾ (ਹੋਇਆ ਸੁਣੀਂਦਾ) ਹੈ। (ਉਥੇ ਜੀਵ-) ਜੋਤਿ (ਬ੍ਰਹਮ-) ਜੋਤਿ ਵਿਚ ਸਮਾ ਜਾਂਦੀ ਹੈ। ਇਹ (ਭੇਦ) ਮੈਂ ਗੁਰੂ ਦੀ ਕ੍ਰਿਪਾ ਦੁਆਰਾ ਜਾਣਿਆ ਹੈ।੨। (ਮੇਰੇ ਹਿਰਦੇ-) ਕਮਲ ਰੂਪ ਕੋਠੜੀ ਵਿਚ (ਦੈਵੀ ਗੁਣਾਂ ਦੇ) ਰਤਨ (ਭਰੇ ਪਏ ਹਨ)। ਉਥੇ ਬਿਜਲੀ ਵਰਗਾ ਲਿਸ਼ਕਾਰਾ ਹੁੰਦਾ ਹੈ। (ਪ੍ਰਭੂ) ਨੇੜੇ ਹੀ ਹੈ, ਦੂਰ ਨਹੀਂ ਹੈ। (ਉਹ) ਆਪਣੇ ਆਤਮਾ ਵਿਚ ਹੀ ਵਸ ਰਿਹਾ ਹੈ।੩। ਜਿਥੇ ਅਮਿਟ (*ਅਨਹਤ*) (ਬ੍ਰਹਮ) ਰੂਪ ਸੂਰਜ ਦਾ ਪ੍ਰਕਾਸ਼ ਹੈ, ਉਥੇ ਦੀਪਕ ਦਾ ਜਗਣਾ ਤੁਛ (*ਛੰਛਾਰਾ*) ਹੈ। ਗੁਰੂ ਦੀ ਕ੍ਰਿਪਾ ਨਾਲ (ਮੈਂ) ਜਾਣ ਲਿਆ ਹੈ ਅਤੇ ਦਾਸ ਨਾਮਦੇਵ ਸਹਿਜ-(ਅਵਸਥਾ) ਵਿਚ ਸਮਾ ਗਿਆ ਹੈ।੪।੧।

**ਘਰੁ ੪ ਸੋਰਠ**

ਨੇੜੇ (*ਪਾੜ*) ਦੀ ਪੜੋਸਣ ਪੁਛਣ ਲਗੀ —ਹੇ ਨਾਮਦੇਵ! (ਤੂੰ) ਕਿਸ (ਤਰਖਾਣ) ਪਾਸੋਂ (ਆਪਣੀ) ਛੱਪਰੀ ਬਣਵਾਈ ਹੈ। (ਮੈਂ) ਤੇਰੇ ਨਾਲੋਂ ਦੁਗਣੀ ਮਜ਼ਦੂਰੀ ਦੇਵਾਂਗੀ, ਮੈਨੂੰ (ਉਹ) ਤਰਖਾਣ (*ਬੇਢੀ*) ਦਸ ਦੇ।੧। ਹੇ ਭੈਣ ! (ਉਹ) ਤਰਖਾਣ ਦਿੱਤਾ ਨਹੀਂ ਜਾ ਸਕਦਾ। ਵੇਖ, (ਉਹ) ਤਰਖਾਣ (ਸਰਬਤ੍ਰ) ਸਮਾ ਰਿਹਾ ਹੈ, (ਉਹ) ਤਰਖਾਣ ਮੇਰੇ ਪ੍ਰਾਣਾਂ ਦਾ ਆਧਾਰ ਹੈ।੧।ਰਹਾਉ। (ਉਸ) ਤਰਖਾਣ

ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥
ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥

ਸੋਰਠਿ ਘਰੁ ੩ ॥
ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥
ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥
ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ ਰਹਾਉ ॥
ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ ॥
ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥
ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥
ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥

ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥
ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥
ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥
ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥

ਤੋਂ ਜੇ ਕੋਈ (ਮਨੁੱਖ) ਛੱਪਰੀ ਬਣਵਾਉਣਾ ਚਾਹੇ, (ਤਾਂ ਉਹ) ਪ੍ਰੀਤ ਦੀ ਮਜ਼ਦੂਰੀ ਮੰਗਦਾ ਹੈ। (ਜੇ ਤੂੰ) ਲੋਕਾਂ (ਨਾਲੋਂ), ਪਰਿਵਾਰ (ਨਾਲੋਂ), ਸਭ ਨਾਲੋਂ (ਮੋਹ) ਤੋੜ ਲਵੇਂ, ਤਾਂ (ਉਹ) ਤਰਖਾਣ ਆਪੇ ਹੀ ਆ ਜਾਂਦਾ ਹੈ।੨। ਅਜਿਹੇ ਤਰਖਾਣ (ਦੇ ਗੁਣਾਂ ਦਾ ਮੈਂ) ਵਰਣਨ ਨਹੀਂ ਕਰ ਸਕਦਾ, (ਕਿਉਂਕਿ) ਉਹ ਸਭ ਦੇ ਅੰਦਰ ਅਤੇ ਸਭ ਥਾਵਾਂ (ਵਿਚ ਵਸ ਰਿਹਾ ਹੈ)। ਜੇ ਗੁੰਗੇ ਨੇ ਅੰਮ੍ਰਿਤ ਵਰਗਾ ਬਹੁਤ (ਮਿਠਾ) ਰਸ ਚਖਿਆ ਹੋਵੇ, (ਪਰ) ਪੁਛਣ 'ਤੇ (ਉਸ ਦਾ ਸੁਆਦ) ਦਸ ਨਹੀਂ ਸਕਦਾ। (ਇਹ ਸਥਿਤੀ ਤਰਖਾਣ ਦੇ ਗੁਣਾਂ ਨੂੰ ਬਿਆਨਣ ਦੀ ਹੈ)।੩। ਹੇ ਭੈਣ! (ਉਸ) ਤਰਖਾਣ ਦੇ ਗੁਣ ਸੁਣ। (ਉਸ ਨੇ) ਸਮੁੰਦਰ ਉਪਰ (ਪੁਲ) ਬੰਨ੍ਹਿਆ ਅਤੇ ਧ੍ਰੂ ਨੂੰ (ਸਥਾਈ ਪਦ ਉਤੇ) ਸਥਾਪਿਤ ਕੀਤਾ। ਨਾਮਦੇਵ ਦੇ ਸੁਆਮੀ (ਪ੍ਰਭੂ) ਨੇ ਸੀਤਾ (*ਸੀਅ*) ਨੂੰ ਮੋੜ ਕੇ ਲਿਆਉਂਦਾ ਅਤੇ ਲੰਕਾ ਵਿਭੀਖਣ ਦੀ ਆਪਣੀ ਕਰ ਦਿੱਤੀ।੪।੨।

**ਸੋਰਠਿ ਘਰੁ ੩**

(ਪ੍ਰਭੂ ਦੇ ਮਿਲ ਪੈਣ ਨਾਲ ਮਨ ਵਿਚ ਆਨੰਦ-ਦਾਇਕ) ਅਣਮੜ੍ਹਿਆ ਢੋਲ ਵਜਣ ਲਗਦਾ ਹੈ ਅਤੇ ਬਿਨਾ ਸਾਵਣ (ਮਹੀਨੇ ਦੇ) ਬਦਲ ਗਰਜਣ ਲਗ ਜਾਂਦਾ ਹੈ। ਬਿਨਾ ਬਦਲ ਦੇ ਬਾਰਸ਼ ਹੋਣ ਲਗਦੀ ਹੈ। (ਇਹ ਆਨੰਦ-ਅਨੁਭਵ ਤਦ ਹੀ ਹੁੰਦਾ ਹੈ), ਜੇ ਕੋਈ ਤੱਤ੍ਵ ਦਾ ਵਿਚਾਰ ਕਰਦਾ ਹੈ।੧। ਮੈਨੂੰ ਪਿਆਰਾ ਪ੍ਰਭੂ ਮਿਲ ਪਿਆ ਹੈ। ਜਿਸ ਦੇ ਮਿਲਣ ਨਾਲ (ਮੇਰੀ) ਦੇਹ ਸੁੰਦਰ ਦੇਹ (ਬਣ ਗਈ ਹੈ)।੧।ਰਹਾਉ। (ਮੇਰਾ ਸ਼ਰੀਰ ਪ੍ਰਭੂ ਰੂਪ) ਪਾਰਸ ਨਾਲ ਮਿਲ ਕੇ ਸੋਨਾ ਹੋ ਗਿਆ ਹੈ (ਅਤੇ ਮੇਰੇ) ਮੂੰਹ ਅਤੇ ਮਨੋ-ਕਾਮਨਾਵਾਂ ਵਿਚ (ਨਾਮ ਰੂਪ) ਰਤਨ ਪਰੋਤਾ ਗਿਆ ਹੈ। (ਹਰਿ ਨਾਲ ਮੇਰਾ) ਆਪਣਿਆਂ ਵਾਲਾ ਪ੍ਰੇਮ ਹੋ ਗਿਆ ਹੈ ਅਤੇ ਭਰਮ ਖ਼ਤਮ ਹੋ ਗਿਆ ਹੈ। ਗੁਰੂ ਨੂੰ ਪੁਛਣ 'ਤੇ ਮਨ ਵਿਸ਼ਵਸਤ ਹੋ ਗਿਆ ਹੈ।੨। ਜਲ ਵਿਚ (ਜਲ ਦਾ) ਘੜਾ ਸਮਾ ਗਿਆ ਹੈ (ਅਰਥਾਤ ਜੀਵਾਤਮਾ ਪਰਮਾਤਮਾ ਵਿਚ ਸਮਾ ਗਈ ਹੈ)। ਸਰਬਤ੍ਰ ਰਾਮ ਨੂੰ ਵਰਤਿਆ ਜਾਣ ਲਿਆ ਹੈ। ਗੁਰੂ ਉਪਰ ਚੇਲੇ ਦਾ ਵਿਸ਼ਵਾਸ ਹੋ ਗਿਆ ਹੈ। ਦਾਸ ਨਾਮ ਦੇਵ ਨੇ (ਪਰਮਾਤਮਾ ਰੂਪ) ਤੱਤ੍ਵ ਨੂੰ ਪਛਾਣ ਲਿਆ ਹੈ।੩।੩।

**ਰਾਗੁ ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ**

(ਹੇ ਪ੍ਰਭੂ!) ਜਦੋਂ ਮੈਂ ਹੁੰਦਾ ਸਾਂ (ਅਰਥਾਤ ਮੇਰੇ ਵਿਚ ਹਉਮੈ ਸੀ), ਤਦੋਂ ਤੂੰ (ਮੇਰੇ ਅੰਦਰ) ਨਹੀਂ ਸੀ। ਹੁਣ ਤੂੰ ਹੀ ਹੈਂ, ਮੈਂ ਨਹੀਂ ਹਾਂ (ਅਰਥਾਤ ਮੇਰੀ ਹਉਮੈ ਖ਼ਤਮ ਹੋ ਗਈ ਹੈ)। ਹਵਾ ਦੇ ਬੇਸ਼ੁਮਾਰ (ਝੌਂਕਿਆਂ ਨਾਲ) ਜਿਵੇਂ ਸਮੁੰਦਰ (*ਓਦਧਿ*) ਵਿਚ ਲਹਿਰਾਂ (ਉਠਦੀਆਂ) ਹਨ, (ਪਰ ਉਹ) ਕੇਵਲ ਜਲ ਵਿਚ ਜਲ ਹੀ ਹੁੰਦੀਆਂ ਹਨ।੧। ਹੇ ਮਾਧੋ! ਕੀ ਕਿਹਾ ਜਾਏ, ਭਰਮ ਅਜਿਹੀ ਚੀਜ਼ ਹੈ, (ਕਿ ਜਿਸ ਚੀਜ਼ ਨੂੰ) ਜਿਹੋ ਜਿਹਾ ਮੰਨੀਏ, (ਉਹ) ਉਹੋ ਜਿਹੀ ਨਹੀਂ ਹੁੰਦੀ।੧।ਰਹਾਉ। (ਜਿਵੇਂ) ਇਕ ਰਾਜਾ ਰਾਜ-ਸਿੰਘਾਸਨ ਉਤੇ ਸੌਂ ਗਿਆ ਹੋਵੇ ਅਤੇ ਸੁਪਨੇ ਵਿਚ ਭਿਖਾਰੀ ਬਣ ਜਾਵੇ। ਰਾਜ ਦੇ ਹੁੰਦਿਆਂ ਹੀ (ਉਸ ਨੇ) ਵਿਛੜਨ ਦਾ ਦੁਖ ਪਾਇਆ, ਉਹੀ ਸਥਿਤੀ ਸਾਡੀ ਹੋ ਗਈ ਹੈ।੨। ਜਿਵੇਂ (ਹਨੇਰੇ ਵਿਚ) ਰੱਸੀ (*ਰਾਜ*) ਨੂੰ ਸੱਪ ਸਮਝਣ ਦਾ ਪ੍ਰਸੰਗ ਹੈ, (ਉਸੇ ਤਰ੍ਹਾਂ) ਹੁਣ ਮੈਨੂੰ (ਭਰਮ ਦਾ) ਭੇਦ ਸਮਝ ਆਇਆ ਹੈ। ਅਨੇਕ ਕੰਗਣ (ਵੇਖ ਕੇ) ਭੁਲੇਖਾ ਹੋ ਜਾਏ (ਕਿ ਵਖਰਾ ਵਖਰਾ ਸੋਨਾ ਹੈ, ਪਰ ਭਰਮ ਦੇ ਦੂਰ ਹੋ ਜਾਣ ਨਾਲ ਮੈਥੋਂ ਵਖਰਾਪਨ) ਕਹਿੰਦਿਆਂ ਕਹਿਣ ਨਹੀਂ ਹੁੰਦਾ।੩। ਸਭ ਵਿਚ ਇਕ ਸੁਆਮੀ ਅਨੇਕ (ਰੂਪਾਂ ਵਾਲਾ ਪ੍ਰਤੀਤ ਹੁੰਦਾ ਹੈ, ਪਰ ਅਸਲ ਵਿਚ) ਸਾਰਿਆਂ ਹਿਰਦਿਆਂ ਵਿਚ ਉਹੀ ਆਨੰਦ ਮਾਣ ਰਿਹਾ ਹੈ। ਰਵਿਦਾਸ ਦਾ ਕਥਨ ਹੈ ਕਿ (ਪ੍ਰਭੂ) ਹੱਥਾਂ ਪੈਰਾਂ ਤੋਂ ਵੀ ਨੇੜੇ ਹੈ। (ਇਸ ਲਈ) ਸਹਿਜ ਸੁਭਾ ਜੋ ਹੁੰਦਾ ਹੈ, ਹੋਈ ਜਾਏ।੪।੧।

(ਹੇ ਪ੍ਰਭੂ!) ਜੇ ਅਸੀਂ ਮੋਹ ਦੀ ਫਾਹੀ ਵਿਚ ਬੰਨ੍ਹੇ ਹੋਏ ਹਾਂ, (ਤਾਂ) ਅਸੀਂ ਵੀ ਤੈਨੂੰ ਪ੍ਰੇਮ ਦੇ ਬੰਧਨ ਵਿਚ ਬੰਨ੍ਹਿਆ ਹੋਇਆ ਹੈ। (ਤੁਸੀਂ) ਆਪਣੇ ਛੁਟਣ ਦਾ ਉਦਮ ਪਏ ਕਰੋ, (ਪਰ) ਅਸੀਂ ਤਾਂ

ਮਾਧਵੇ ਜਾਨਤ ਹਹੁ ਜੈਸੀ ਤੈਸੀ ॥
ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥
ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥
ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥
ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥
ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥
ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥੪॥੨॥

ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥
ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥ ਜਿਹ ਰਸ ਅਨ ਰਸ ਬੀਸਰਿ ਜਾਹੀ ॥੧॥ ਰਹਾਉ ॥
ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥੨॥
ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥
ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ ॥੩॥੩॥

ਸੁਖ ਸਾਗਰੁ ਸੁਰ ਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥੧॥*
ਹਰਿ ਹਰਿ ਹਰਿ ਨ ਜਪਹਿ ਰਸਨਾ ॥ ਅਵਰ ਸਭ ਤਿਆਗਿ ਬਚਨ ਰਚਨਾ ॥੧॥ ਰਹਾਉ ॥
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥
ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥੩॥੪॥

ਜਉ ਤੁਮ ਗਿਰਿਵਰ ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥੨॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
ਜਹ ਜਹ ਜਾਉ ਤਹਾ ਤੇਰੀ ਸੇਵਾ ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥
ਤੁਮਰੇ ਭਜਨ ਕਟਹਿ ਜਮ ਫਾਂਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥

---

* ਇਹ ਦੋਵੇਂ ਤੁਕਾਂ ਗੁ.ਗ੍ਰੰ. ਪੰਨਾ 1106 ਉਪਰ ਕੁਝ ਪਾਠਾਂਤਰ ਸਹਿਤ 15ਵੇਂ ਪਦੇ ਵਿਚ ਵੀ ਆਉਂਦੀਆਂ ਹਨ।

ਤੇਰੇ (ਨਾਮ ਦੀ) ਆਰਾਧਨਾ ਕਰਕੇ (ਮਾਇਕ ਪ੍ਰਪੰਚ ਤੋਂ) ਖ਼ਲਾਸ ਹੋ ਗਏ ਹਾਂ।੧। ਹੇ ਮਾਧੋ! (ਤੂੰ) ਜਾਣਦਾ ਹੈ ਜਿਹੋ ਜਿਹੀ (ਸਾਡੀ ਤੇਰੇ ਨਾਲ ਪ੍ਰੀਤ ਹੈ)। ਹੁਣ (ਤੁਸੀਂ ਸਾਡੇ ਨਾਲ) ਐਸੀ ਵੈਸੀ ਕੀ (ਗੱਲ) ਕਰੋਗੇ।੧।ਰਹਾਉ। ਮੱਛੀ ਨੂੰ ਪਕੜ ਕੇ (ਉਸ ਦੀਆਂ) ਫਾੜੀਆਂ ਕੀਤੀਆਂ, ਕਟਿਆ ਅਤੇ ਬਹੁਤ ਤਰ੍ਹਾਂ ਨਾਲ ਰਿੰਨ੍ਹਿਆ। ਟੁਕੜੇ ਟੁਕੜੇ ਕਰਕੇ (ਉਸ ਦਾ) ਭੋਜਨ ਕੀਤਾ, ਤਾਂ ਵੀ (ਮੱਛੀ ਨੂੰ) ਪਾਣੀ ਨ ਭੁਲਿਆ।੨। ਹਰਿ ਰਾਜਾ (ਕਿਸੇ ਦੇ) ਆਪਣੇ ਪਿਉ ਦਾ ਖ਼ਰੀਦਿਆ ਹੋਇਆ ਨਹੀਂ ਹੈ, (ਉਹ ਤਾਂ) ਪ੍ਰੀਤ (*ਭਾਵਨ*) ਦੇ ਵਸ ਵਿਚ ਹੈ। ਸਾਰੇ ਜਗਤ ਉਪਰ ਮੋਹ ਦਾ ਪਰਦਾ ਪਸਰਿਆ ਹੋਇਆ ਹੈ, (ਪਰ ਉਹ ਮੋਹ) ਭਗਤਾਂ ਨੂੰ ਨਹੀਂ ਸਤਾਉਂਦਾ।੩। ਰਵਿਦਾਸ ਦਾ ਕਥਨ ਹੈ ਕਿ ਇਕ (ਤੇਰੀ) ਭਗਤੀ (ਸਾਡੇ ਅੰਦਰ) ਵਧ ਗਈ ਹੈ, (ਪਰ) ਹੁਣ ਇਹ (ਹਾਲ) ਕਿਸ ਨੂੰ ਦਸੀਏ। ਜਿਸ (ਸੰਸਾਰਿਕ ਦੁਖ ਤੋਂ ਬਚਣ) ਕਾਰਣ ਅਸੀਂ ਤੈਨੂੰ ਆਰਾਧਿਆ ਸੀ, (ਕੀ) ਹੁਣ ਵੀ ਉਹ ਦੁਖ ਸਹਿੰਦੇ ਰਹੀਏ।੪।੨।

(ਕੀਤੇ ਹੋਏ ਕਰਮਾਂ ਦੇ) ਪੁੰਨ-ਫਲ ਵਜੋਂ (ਇਹ) ਦੁਰਲਭ ਜਨਮ ਪਾਇਆ ਹੈ, (ਪਰ) ਵਿਵੇਕਹੀਨਤਾ ਕਰਕੇ ਵਿਅਰਥ ਜਾ ਰਿਹਾ ਹੈ। ਇੰਦ੍ਰ ਰਾਜੇ ਦੇ ਸਮਾਨ ਘਰ ਅਤੇ ਆਸਣ ਵੀ ਹੋਣ, (ਤਾਂ ਵੀ) ਬਿਨਾ ਹਰਿ-ਭਗਤੀ ਦੇ ਦਸੋ ਕਿਸੇ ਲੇਖੇ ਵਿਚ ਹਨ?੧। (ਹੇ ਜਿਗਿਆਸੂ! ਤੂੰ) ਰਾਮ ਰਾਜੇ ਦੇ (ਨਾਮ-)ਰਸ ਨੂੰ ਨਹੀਂ ਵਿਚਾਰਿਆ, ਜਿਸ ਰਸ ਕਰਕੇ ਹੋਰ ਰਸ ਭੁਲ ਜਾਂਦੇ ਹਨ।੧।ਰਹਾਉ। ਅਸੀਂ ਮੂਰਖ ਜਾਣਨ ਯੋਗ (ਗੱਲ ਤੋਂ) ਅਣਜਾਣ ਰਹੇ ਹਾਂ। ਚੰਗੀਆਂ ਅਤੇ ਮਾੜੀਆਂ ਸੋਚਾਂ ਵਿਚ ਹੀ ਦਿਨ ਬੀਤਦੇ ਜਾ ਰਹੇ ਹਨ। (ਸਾਡੀਆਂ) ਇੰਦ੍ਰੀਆਂ ਬਲਵਾਨ (ਹੋ ਗਈਆਂ ਹਨ) ਅਤੇ ਵਿਵੇਕ ਬੁੱਧੀ ਕਮਜ਼ੋਰ (ਪੈ ਗਈ ਹੈ, ਇਸ ਲਈ) ਪਰਮਾਰਥ ਵਲ ਰੁਚਿਤ ਨਹੀਂ ਹੁੰਦੀ।੨। (ਅਸੀਂ) ਕਹਿੰਦੇ ਕੁਝ ਹਾਂ ਅਤੇ ਕਮਾਉਂਦੇ ਹੋਰ ਕੁਝ ਹਾਂ। (ਸਾਨੂੰ ਤੇਰੀ) ਅਸੀਮ ਮਾਇਆ ਦੀ ਸਮਝ ਨਹੀਂ ਪੈਂਦੀ। ਰਵਿਦਾਸ ਦਾ ਕਥਨ ਹੈ (ਕਿ ਮੈਂ) ਉਦਾਸ ਬੁੱਧੀ ਵਾਲਾ (ਤੇਰਾ) ਦਾਸ ਹਾਂ। (ਕ੍ਰਿਪਾ ਕਰਕੇ) ਗੁੱਸਾ ਛਡ ਦਿਓ ਅਤੇ (ਇਸ) ਜੀਵ ਉਪਰ ਮਿਹਰ ਕਰੋ।੩।੩।

(ਜਿਸ) ਸੁਖਾਂ ਦੇ ਸਾਗਰ (ਪ੍ਰਭੂ) ਦੇ ਵਸ ਵਿਚ ਸਵਰਗ ਦਾ ਬ੍ਰਿਛ (*ਸੁਰ ਤਰ*), ਚਿੰਤਾਮਣੀ ਅਤੇ ਕਾਮਧੇਨੂ (ਗਊ) ਹੈ, ਉਸ ਦੇ ਹੱਥ ਦੀ ਤਲੀ ਉਤੇ ਚਾਰ ਪਦਾਰਥ, ਅਠਾਰ੍ਹਾਂ ਸਿਧੀਆਂ ਅਤੇ ਨੌਂ ਨਿਧੀਆਂ ਧਰੀਆਂ ਹਨ।੧। (ਹੇ ਭਾਈ!) ਹੋਰ ਸਾਰੀਆਂ ਗੱਲਾਂ ਅਤੇ ਜੁਗਤਾਂ ਨੂੰ ਛਡ ਕੇ (ਤੂੰ) ਜੀਭ ਨਾਲ ਹਰਿ ਹਰਿ (ਦੇ ਨਾਮ) ਦਾ ਸਿਮਰਨ ਕਿਉਂ ਨਹੀਂ ਕਰਦਾ?੧।ਰਹਾਉ। ਅਨੇਕ ਪ੍ਰਕਾਰ ਦੇ ਆਖਿਆਨ, ਵੇਦਾਂ-ਪੁਰਾਣਾਂ (ਵਿਚ ਦਰਸਾਈਆਂ) ਵਿਧੀਆਂ (ਲਿਪੀ ਦੇ) ੩੪ ਅੱਖਰਾਂ ਦੇ ਅੰਤਰਗਤ ਹਨ। ਵਿਆਸ (ਰਿਸ਼ੀ) ਨੇ ਪਰਮਾਰਥ ਸੰਬੰਧੀ ਵਿਚਾਰ-ਪੂਰਵਕ ਦਸਿਆ ਹੈ ਕਿ ਰਾਮ ਨਾਮ ਦੇ ਬਰਾਬਰ (ਹੋਰ ਕੁਝ) ਨਹੀਂ ਹੈ।੨। ਰਵਿਦਾਸ ਦਾ ਕਥਨ ਹੈ ਕਿ ਵੱਡੇ ਭਾਗ ਕਰਕੇ (ਜਿਸ ਵਿਅਕਤੀ ਦੀ ਪ੍ਰਭੂ ਵਿਚ) ਸਹਿਜ ਸੁਭਾਵਿਕ ਲਿਵ ਲਗ ਜਾਂਦੀ ਹੈ, (ਉਹ) ਫਿਰ ਕਲੇਸ਼ (*ਉਪਾਧਿ*)-ਮੁਕਤ ਹੋ ਜਾਂਦਾ ਹੈ, (ਉਹ ਆਪਣੇ) ਹਿਰਦੇ ਵਿਚ ਬ੍ਰਹਮ-ਜੋਤਿ ਨੂੰ ਧਾਰਣ ਕਰਦਾ ਹੈ (ਅਤੇ ਉਸ ਦੇ) ਜਨਮ-ਮਰਨ ਦਾ ਭੈ ਖ਼ਤਮ ਹੋ ਜਾਂਦਾ ਹੈ।੩।੪।

(ਹੇ ਪ੍ਰਭੂ!) ਜੇ ਤੂੰ ਸੁੰਦਰ ਪਰਬਤ ਹੈਂ, ਤਾਂ ਅਸੀਂ (ਉਸ ਉਤੇ ਪੈਲ) ਪਾਣ ਵਾਲੇ ਮੋਰ ਹਾਂ। ਜੇ ਤੂੰ ਚੰਦ੍ਰਮਾ ਹੈਂ, ਤਾਂ ਅਸੀਂ ਤੇਰੇ (ਲਈ) ਚਕੋਰ ਹੋ ਗਏ ਹਾਂ।੧। ਹੇ ਮਾਧੋ! (ਜੇ) ਤੁਸੀਂ (ਅਸਾਂ ਨਾਲੋਂ ਪ੍ਰੀਤ) ਨ ਤੋੜੋ ਤਾਂ ਅਸੀਂ ਵੀ ਨਹੀਂ ਤੋੜਦੇ। (ਕਿਉਂਕਿ) ਤੇਰੇ ਨਾਲੋਂ ਤੋੜ ਕੇ ਕਿਸ ਨਾਲ ਜੋੜੀਏ।੧।ਰਹਾਉ। ਜੇ ਤੂੰ ਦੀਵਾ ਹੈ, ਤਾਂ ਅਸੀਂ (ਉਸ ਦੀਵੇ ਦੀ) ਵਟੀ ਹਾਂ। ਜੇ ਤੂੰ ਤੀਰਥ ਹੈਂ, ਤਾਂ ਅਸੀਂ (ਤੀਰਥ ਉਪਰ ਇਸ਼ਨਾਨ ਕਰਨ ਵਾਲੇ) ਯਾਤ੍ਰੀ ਹਾਂ।੨। (ਹੇ ਪ੍ਰਭੂ!) ਅਸੀਂ ਸੱਚੀ ਪ੍ਰੀਤ ਤੇਰੇ ਨਾਲ ਜੋੜੀ ਹੈ। ਤੇਰੇ ਨਾਲ (ਪ੍ਰੀਤ) ਜੋੜ ਕੇ ਹੋਰਨਾਂ ਨਾਲੋਂ ਤੋੜ ਦਿੱਤੀ ਹੈ।੩। ਜਿਥੇ ਜਿਥੇ ਜਾਂਦੇ ਹਾਂ, ਉਥੇ ਉਥੇ ਤੇਰੀ ਸੇਵਾ (ਕਰਦੇ ਹਾਂ)। ਤੇਰੇ ਵਰਗਾ ਹੋਰ ਕੋਈ ਠਾਕੁਰ ਜਾਂ ਦੇਵ ਨਹੀਂ ਹੈ।੪। ਤੇਰੇ ਭਜਨ ਦੁਆਰਾ ਜਮ ਦੀ ਫਾਹੀ ਕਟੀ ਜਾਂਦੀ ਹੈ। (ਤੇਰੀ) ਭਗਤੀ (ਦੀ ਪ੍ਰਾਪਤੀ) ਲਈ ਹੀ ਰਵਿਦਾਸ ਗੁਣ-ਗਾਨ ਕਰਦਾ ਹੈ।੫।੫।

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥
ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥
ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥
ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥
ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ ੧ੴ ਸਤਿਗੁਰ ਪ੍ਰਸਾਦਿ ॥
ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥
ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥
ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥

ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥
ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ ॥
ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥੨॥੨॥

(ਹੇ ਜਿਗਿਆਸੂ! ਮਨੁੱਖ ਸ਼ਰੀਰ) ਪਾਣੀ ਦੀ ਕੰਧ (*ਭੀਤਿ*) ਹੈ (ਜਿਸ ਨੂੰ ਟਿਕਾਉਣ ਵਾਲਾ) ਹਵਾ (ਅਰਥਾਤ ਸੁਆਸਾਂ) ਦਾ ਥੰਮ ਹੈ। (ਇਸ ਨੂੰ ਮਾਤਾ ਦੇ) ਲਹੂ (ਅਤੇ ਪਿਤਾ ਦੇ ਵੀਰਜ ਦੀ) ਬੂੰਦ ਦਾ ਗਾਰਾ ਲਗਾ ਹੋਇਆ ਹੈ। ਹੱਡ, ਮਾਸ ਅਤੇ ਨਾੜੀਆਂ ਦਾ (ਇਕ) ਪਿੰਜਰਾ/ਢਾਂਚਾ (ਬਣਿਆ ਹੋਇਆ ਹੈ, ਜਿਸ ਵਿਚ) ਵਿਚਾਰਾ (ਜੀਵਾਤਮਾ ਰੂਪ) ਪੰਛੀ ਰਹਿੰਦਾ ਹੈ।੧। ਹੇ ਪ੍ਰਾਣੀ! (ਇਸ ਸੰਸਾਰ ਵਿਚ) ਕੀ ਮੇਰਾ ਅਤੇ ਕੀ ਤੇਰਾ ਹੈ। (ਇਹ ਸਭ ਕੁਝ) ਬ੍ਰਿਛ (ਉਪਰਲੇ) ਪੰਛੀਆਂ ਦੇ ਬਸੇਰੇ ਵਰਗਾ ਹੈ।੧। ਰਹਾਉ। (ਹੇ ਪ੍ਰਾਣੀ! ਤੂੰ) ਨੀਹਾਂ (ਪੁਟ ਕੇ ਉਸ ਉਪਰ) ਕੰਧ ਉਸਾਰਦਾ ਹੈਂ, (ਪਰ) ਤੇਰੀ ਸੀਮਾ (ਤਾਂ ਕੇਵਲ) ਸਾਢੇ ਤਿੰਨ ਹੱਥ ਹੈ।੨। (ਤੂੰ) ਸੁੰਦਰ ਢੰਗ ਨਾਲ ਵਾਲ ਸਵਾਰ ਕੇ, ਸਿਰ ਉਪਰ ਟੇਢੀ (*ਡੇਰੀ*) ਪਗ (ਬੰਨ੍ਹਦਾ ਹੈਂ, ਪਰ) ਇਹ ਸ਼ਰੀਰ (ਆਖ਼ਰ) ਸੁਆਹ ਦੀ ਢੇਰੀ ਹੋ ਜਾਣਾ ਹੈ।੩। (ਤੂੰ) ਉੱਚੇ ਮਕਾਨਾਂ ਅਤੇ ਸੁੰਦਰ ਨਾਰੀ (ਦੇ ਮੋਹ ਵਿਚ ਫਸ ਕੇ) ਰਾਮ-ਨਾਮ (ਦੇ ਸਿਮਰਨ ਤੋਂ) ਬਿਨਾ (ਜੀਵਨ ਦੀ) ਖੇਡ ਹਾਰ ਲਈ ਹੈ।੪। ਰਵਿਦਾਸ ਚਮਾਰ ਕਹਿੰਦਾ ਹੈ ਕਿ ਮੇਰੀ ਜਾਤਿ ਨੀਵੀਂ ਹੈ, (ਮੇਰੀ) ਬਰਾਦਰੀ ਵੀ ਨੀਵੀਂ ਹੈ ਅਤੇ ਮੇਰਾ ਜਨਮ ਵੀ ਨੀਵਾਂ ਹੈ। ਹੇ ਰਾਜਾ ਰਾਮ ਚੰਦਰ! ਮੈਂ (ਤੇਰੀ) ਸ਼ਰਣ ਵਿਚ ਆਇਆ ਹਾਂ।੫।੬।

ਮੈਂ ਚਮਾਰ (ਜੁਤੀਆਂ) ਗੰਢਣਾ ਨਹੀਂ ਜਾਣਦਾ। (ਪਰ) ਲੋਕੀਂ (ਮੇਰੇ ਪਾਸੋਂ) ਜੁਤੀਆਂ ਗੰਢਵਾਉਣਾ ਚਾਹੁੰਦੇ ਹਨ।੧।ਰਹਾਉ। (ਮੇਰੇ ਕੋਲ) 'ਆਰ' ਨਹੀਂ ਹੈ, ਜਿਸ ਨਾਲ ਤ੍ਰੋਪਾ ਲਗਾਵਾਂ। ਨ ਹੀ 'ਰੰਬੀ' ਹੈ (ਕਿ ਫਟੀ ਹੋਈ) ਥਾਂ ਨੂੰ ਟਾਕੀ ਲਗਾ ਕੇ ਰੋਕਾਂ।੧। ਲੋਕੀਂ (ਜੁਤੀਆਂ) ਗੰਢ ਗੰਢ ਕੇ (ਅਰਥਾਤ ਸੰਸਾਰਿਕ ਧੰਧਿਆਂ ਵਿਚ ਫਸ ਫਸ ਕੇ) ਬਹੁਤ ਖੁਆਰ ਹੋਏ ਹਨ। (ਪਰ) ਮੈਂ ਬਿਨਾ (ਜੁਤੀਆਂ) ਗੰਢੇ (ਪ੍ਰਭੂ ਦੇ ਦੁਆਰ ਉਪਰ) ਜਾ ਪਹੁੰਚਿਆ ਹਾਂ।੨। ਰਵਿਦਾਸ ਰਾਮ ਦਾ ਨਾਮ ਜਪਦਾ ਹੈ, (ਇਸ ਲਈ) ਮੇਰਾ ਜਮ ਨਾਲ ਕੋਈ ਵਾਸਤਾ ਨਹੀਂ ਹੈ।੩।੭।

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

(ਹੇ ਪ੍ਰਾਣੀ! ਤੇਰੀਆਂ) ਅੱਖਾਂ ਵਿਚੋਂ ਪਾਣੀ ਵਗ ਰਿਹਾ ਹੈ, ਸ਼ਰੀਰ ਨਿਰਬਲ ਹੋ ਗਿਆ ਹੈ ਅਤੇ ਵਾਲ ਦੁੱਧ ਚਿੱਟੇ ਹੋ ਗਏ ਹਨ। ਗੱਲਾ ਰੁਕ ਗਿਆ ਹੈ, (ਮੂੰਹੋਂ) ਸ਼ਬਦ ਉਚਰਿਆ ਨਹੀਂ ਜਾਂਦਾ। ਹੇ ਪ੍ਰਾਣੀ! ਹੁਣ (ਤੂੰ) ਕੀ ਕਰੇਂਗਾ।੧। ਹੇ ਰਾਮ-ਰਾਜਾ! ਹੇ ਪ੍ਰਭੂ! (ਜੇ ਤੂੰ) ਵੈਦ ਬਣ ਜਾਏਂ। (ਤਾਂ) ਆਪਣੇ ਸੰਤਾਂ ਨੂੰ (ਸੰਸਾਰਿਕ ਦੁਖਾਂ ਤੋਂ) ਬਚਾ ਲੈ।੧।ਰਹਾਉ। ਮੱਥੇ ਵਿਚ ਦਰਦ ਹੈ, ਸ਼ਰੀਰ ਸੜਦਾ ਰਹਿੰਦਾ ਹੈ ਅਤੇ ਕਲੇਜੇ ਵਿਚ ਪੀੜ ਹੈ। ਅਜਿਹੀ ਪੀੜ/ਵੇਦਨਾ ਉਠ ਖੜੋਤੀ ਹੈ, ਜਿਸ ਦੀ ਕੋਈ ਦਵਾਈ ਨਹੀਂ ਹੈ।੨। ਹਰਿ ਦਾ ਨਾਮ ਪਵਿਤਰ ਅੰਮ੍ਰਿਤ ਰੂਪ ਜਲ ਹੈ, ਇਹ ਦਵਾਈ ਸਾਰੇ ਜਗਤ ਵਿਚ (ਪ੍ਰਸਿੱਧ) ਹੈ। ਦਾਸ ਭੀਖਨਾਂ ਦਾ ਕਥਨ ਹੈ (ਕਿ ਮੈਂ) ਗੁਰੂ ਦੀ ਕ੍ਰਿਪਾ ਨਾਲ ਮੁਕਤੀ ਦਾ ਦੁਆਰ ਪਾ ਲਵਾਂਗਾ।੩।੧।

(ਹਰਿ ਦਾ) ਨਾਮ ਰੂਪ ਰਤਨ ਅਜਿਹਾ ਅਮੋਲਕ ਪਦਾਰਥ ਹੈ, (ਜੋ) ਪੁੰਨ (ਕਰਮਾਂ) ਕਰਕੇ ਪ੍ਰਾਪਤ ਹੁੰਦਾ ਹੈ। ਅਨੇਕ ਯਤਨ ਕਰਕੇ (ਇਸ ਪਦਾਰਥ ਨੂੰ) ਹਿਰਦੇ ਵਿਚ ਰਖਿਆ, (ਪਰ ਇਹ) ਰਤਨ ਲੁਕਾਇਆਂ ਵੀ ਨਹੀਂ ਲੁਕਦਾ।੧। ਹਰਿ ਦੇ ਗੁਣ ਕਹਿਣ ਨਾਲ ਕਹੇ ਨਹੀਂ ਜਾ ਸਕਦੇ, ਜਿਵੇਂ ਗੁੰਗੇ ਦੁਆਰਾ ਖਾਈ ਮਿਠਿਆਈ (ਦਾ ਸੁਆਦ ਉਹ ਦਸ ਨਹੀਂ ਸਕਦਾ)।੧। ਰਹਾਉ। ਜੀਭ ਨੂੰ ਸਿਮਰਦਿਆਂ, ਕੰਨਾਂ ਨੂੰ ਸੁਣਦਿਆਂ ਸੁਖ (ਪ੍ਰਾਪਤ ਹੁੰਦਾ ਹੈ) ਅਤੇ ਚਿਤ ਨੂੰ (ਪ੍ਰਭੂ ਨੂੰ) ਯਾਦ ਕਰਨ ਨਾਲ ਆਨੰਦ ਆਉਂਦਾ ਹੈ। ਭੀਖਨ ਦਾ ਕਥਨ ਹੈ ਕਿ (ਮੇਰੇ) ਦੋਵੇਂ ਨੈਣ ਸੰਤੁਸ਼ਟ ਹੋ ਗਏ ਹਨ, ਜਿਧਰ ਵੇਖਦਾ ਹਾਂ, ਉਧਰ ਉਹੀ (ਪ੍ਰਭੂ ਹੀ ਦਿਸ ਪੈਂਦਾ ਹੈ)।੨।੨।

ਧਨਾਸਰੀ ਮਹਲਾ ੧ ਘਰੁ ੧ ਚਉਪਦੇ
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥
ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥੧॥
ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ ਰਹਾਉ ॥
ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥੨॥
ਦਇਆਲ ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥੧॥ ਰਹਾਉ ॥
ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥
ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥੩॥
ਤੁਧੁ ਬਾਝੁ ਪਿਆਰੇ ਕੇਵ ਰਹਾ ॥ ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ॥
ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ ॥
ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥
ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥੪॥
ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ ਰਹਾਉ ॥੪॥੧॥

ਧਨਾਸਰੀ ਮਹਲਾ ੧ ॥
ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥
ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥੧॥
ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥੧॥ ਰਹਾਉ ॥
ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥
ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥੨॥
ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ॥
ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥੩॥
ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ ॥
ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ ॥੪॥
ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥
ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥੫॥੨॥

ਧਨਾਸਰੀ ਮਹਲਾ ੧ ਘਰੁ ਦੂਜਾ ੴ ਸਤਿਗੁਰ ਪ੍ਰਸਾਦਿ ॥
ਕਿਉ ਸਿਮਰੀ ਸਿਵਰਿਆ ਨਹੀ ਜਾਇ ॥ ਤਪੈ ਹਿਆਉ ਜੀਅੜਾ ਬਿਲਲਾਇ ॥
ਸਿਰਜਿ ਸਵਾਰੇ ਸਾਚਾ ਸੋਇ ॥ ਤਿਸੁ ਵਿਸਰਿਐ ਚੰਗਾ ਕਿਉ ਹੋਇ ॥੧॥
ਹਿਕਮਤਿ ਹੁਕਮਿ ਨ ਪਾਇਆ ਜਾਇ ॥ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥੧॥ਰਹਾਉ॥

### ਧਨਾਸਰੀ ਮਹਲਾ ੧ ਘਰੁ ੧ ਚਉਪਦੇ
### ੧ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ
### ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ

(ਪਾਪ-ਕਰਮਾਂ ਕਰਕੇ ਮੇਰਾ) ਆਪਣਾ ਜੀਅ ਡਰਦਾ ਹੈ, (ਮੈਂ) ਕਿਸ ਕੋਲ (ਆਪਣੇ ਦੁਖਾਂ ਦੀ) ਪੁਕਾਰ ਕਰਾਂ। ਦੁਖਾਂ ਨੂੰ ਵਿਸਾਰਨ ਲਈ (ਮੈਂ) ਸਦਾ ਸਦੀਵੀ ਦਾਤਾਰ (ਪ੍ਰਭੂ) ਨੂੰ ਸਿਮਰਿਆ ਹੈ।੧। ਮੇਰਾ ਸੁਆਮੀ ਨਿਤ ਨਵਾਂ ਹੈ ਅਤੇ ਹਮੇਸ਼ਾ ਹਮੇਸ਼ਾ ਦਾਤਾਂ ਦੇਣ ਵਾਲਾ ਹੈ।੧।ਰਹਾਉ। ਹੇ ਮੇਰੀ ਸਹੇਲੀਏ! ਸੁਣ, ਸੁਣ, ਹਰ ਰੋਜ਼ ਪ੍ਰਭੂ ਨੂੰ ਸਿਮਰਨਾ ਚਾਹੀਦਾ ਹੈ, (ਕਿਉਂਕਿ) ਅੰਤ ਸਮੇਂ ਉਹੀ (ਕਸ਼ਟਾਂ ਤੋਂ) ਛੁੜਾਉਂਦਾ ਹੈ (ਅਤੇ ਭਵ-ਸਾਗਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ।੨। ਹੇ ਦਇਆਲੂ (ਪ੍ਰਭੂ! ਮੈਂ) ਤੇਰੇ ਨਾਮ (ਦੇ ਸਿਮਰਨ) ਦੁਆਰਾ ਤਰ ਸਕਦਾ ਹਾਂ। (ਤੇਰੇ ਤੋਂ ਮੈਂ) ਸਦਾ ਕੁਰਬਾਨ ਜਾਂਦਾ ਹਾਂ।੧।ਰਹਾਉ। ਸਰਬਤ੍ਰ ਇਕ ਸੱਚਾ (ਪਰਮਾਤਮਾ ਵਰਤ ਰਿਹਾ) ਹੈ, (ਹੋਰ) ਕੋਈ ਦੂਜਾ ਨਹੀਂ ਹੈ। ਉਸ ਦੀ ਸੇਵਾ ਉਹ ਕਰਦਾ ਹੈ, ਜਿਸ ਉਤੇ (ਪ੍ਰਭੂ) ਕ੍ਰਿਪਾ ਕਰਦਾ ਹੈ।੩। ਹੇ ਪਿਆਰੇ! ਤੇਰੇ ਬਿਨਾ (ਮੈਂ) ਕਿਵੇਂ ਰਹਿ ਸਕਦਾ ਹਾਂ? (ਮੈਨੂੰ) ਅਜਿਹੀ ਵਡਿਆਈ ਪ੍ਰਦਾਨ ਕਰ ਜਿਸ ਕਰਕੇ ਤੇਰੇ ਨਾਮ ਨਾਲ ਜੁੜਿਆ ਰਹਾਂ। ਹੇ ਪਿਆਰੇ! (ਤੇਰੇ ਵਰਗਾ) ਕੋਈ ਦੂਜਾ ਨਹੀਂ ਹੈ, ਜਿਸ ਅਗੇ ਜਾ ਕੇ ਕਹਾਂ।੧।ਰਹਾਉ। (ਮੈਂ) ਆਪਣੇ ਸੁਆਮੀ (ਪ੍ਰਭੂ) ਨੂੰ ਸਿਮਰਦਾ ਹਾਂ, (ਕਿਸੇ) ਹੋਰ ਪਾਸੋਂ ਕੋਈ ਯਾਚਨਾ ਨਹੀਂ ਕਰਦਾ। ਨਾਨਕ (ਦਾ ਕਥਨ ਹੈ ਕਿ ਮੈਂ) ਉਸ (ਪ੍ਰਭੂ) ਦਾ ਦਾਸ ਹੈ, (ਉਸ ਤੋਂ) ਹਰ ਛਿਣ ਵਾਰਨੇ ਜਾਂਦਾ ਹਾਂ, ਸਦਕੇ ਹੁੰਦਾ ਹਾਂ।੪। ਹੇ ਸੁਆਮੀ! ਤੇਰੇ ਨਾਮ ਤੋਂ ਛਿਣ ਛਿਣ ਕੁਰਬਾਨ ਜਾਂਦਾ ਹਾਂ, ਨਿਛਾਵਰ ਹੁੰਦਾ ਹਾਂ।੧।ਰਹਾਉ।੪।੧।

#### ਧਨਾਸਰੀ ਮਹਲਾ ੧

ਅਸੀਂ ਇਕ ਦਮ ਜੀਉਣ ਵਾਲੇ ਆਦਮੀ ਹਾਂ, (ਪਰ ਜੀਉਣ ਦੀ) ਮਿਆਦ ਅਤੇ ਵਕਤ (*ਮੁਹਤੁ*) ਨਹੀਂ ਜਾਣਦੇ। ਨਾਨਕ ਬੇਨਤੀ ਕਰਦਾ ਹੈ ਕਿ ਉਸ (ਪ੍ਰਭੂ) ਨੂੰ ਸਿਮਰੋ, ਜਿਸ ਦੇ ਜਿੰਦ ਅਤੇ ਪ੍ਰਾਣ (ਦਿੱਤੇ ਹੋਏ ਹਨ)।੧। ਹੇ ਅਗਿਆਨੀ (ਮਨੁੱਖ)! ਵਿਚਾਰ ਪੂਰਵਕ ਵੇਖ ਕਿ (ਇਸ ਸੰਸਾਰ ਵਿਚ) ਕਿਤਨੇ ਕੁ ਦਿਨ ਜੀਉਣਾ ਹੈ।੧।ਰਹਾਉ। ਹੇ ਸੱਚੇ ਪਾਲਣਹਾਰੇ (ਪ੍ਰਭੂ)! ਨਾਨਕ ਕਵੀ ਇਸ ਤਰ੍ਹਾਂ ਕਹਿੰਦਾ ਹੈ ਕਿ ਤੂੰ ਮੈਨੂੰ ਬਹੁਤ ਪਿਆਰਾ ਹੈਂ। ਸੁਆਸ, ਮਾਸ (ਦੇਹ) ਅਤੇ ਜਿੰਦ ਸਭ ਤੇਰੇ ਹਨ।੨। ਹੇ ਮੇਰੇ ਸਾਹਿਬ! ਜੇ ਤੂੰ ਕਿਸੇ ਨੂੰ (ਦਾਤ) ਨ ਦੇਵੇਂ, (ਤਾਂ) ਕੀ ਕੋਈ (ਤੇਰੇ ਪਾਸ) ਗਹਿਣਾ ਧਰ ਕੇ (ਕੁਝ) ਲੈ ਸਕਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਉਹ ਕੁਝ ਪਾਈਦਾ ਹੈ, (ਜੋ) ਪੂਰਬਲੇ (ਕਰਮਾਂ) ਅਨੁਸਾਰ ਲੈਣਾ ਲਿਖਿਆ ਹੋਵੇ।੩। (ਹੇ ਜਿਗਿਆਸੂ!) ਕਪਟੀ (ਮਨੁੱਖ) ਨੇ ਕਦੇ ਮਾਲਕ ਦਾ ਨਾਮ ਚੇਤੇ ਨਹੀਂ ਕੀਤਾ ਅਤੇ ਕਪਟ ਕਮਾਉਂਦਾ ਰਿਹਾ। (ਅੰਤ ਵੇਲੇ) ਜਦ ਪਕੜ ਕੇ ਜਮ ਦੇ ਦੁਆਰ ਵਲ ਤੋਰਿਆ ਗਿਆ, ਤਦ ਚਲਦਾ ਹੋਇਆ ਪਛਤਾਉਣ ਲਗਾ।੪। ਹੇ ਨਾਨਕ! ਜਦ ਤਕ (ਇਸ) ਸੰਸਾਰ ਵਿਚ (ਜੀਉਂਦੇ) ਰਹੀਏ, (ਤਦ ਤਕ ਪ੍ਰਭੂ ਦੇ ਗੁਣਾਂ ਸੰਬੰਧੀ) ਕੁਝ ਸੁਣੀਏ ਅਤੇ ਕੁਝ ਕਹੀਏ। ਅਸੀਂ (ਬਹੁਤ) ਲਭ ਚੁਕੇ ਹਾਂ, (ਪਰ ਕਿਤੇ) (ਪੱਕੀ ਤਰ੍ਹਾਂ) ਰਹਿਣਾ ਨਸੀਬ ਨਹੀਂ ਹੋਇਆ। (ਇਸ ਲਈ) ਜੀਉਂਦੇ ਜੀ (ਵਿਕਾਰਾਂ ਦੇ ਪ੍ਰਭਾਵ ਤੋਂ) ਮਰ ਕੇ ਰਹਿਣਾ ਚਾਹੀਦਾ ਹੈ।੫।੨।

#### ਧਨਾਸਰੀ ਮਹਲਾ ੧ ਘਰੁ ਦੂਜਾ

(ਹੇ ਮੇਰੀ ਮਾਂ! ਮੈਂ ਪ੍ਰਭੂ ਦੇ ਨਾਮ ਨੂੰ) ਕਿਵੇਂ ਸਿਮਰਾਂ? (ਮੇਰੇ ਪਾਸੋਂ) ਸਿਮਰਿਆ ਨਹੀਂ ਜਾਂਦਾ। (ਬਿਨਾ ਸਿਮਰਨ ਮੇਰਾ) ਹਿਰਦਾ ਸੜਦਾ ਹੈ ਅਤੇ ਜਿੰਦ ਵਿਲਕਦੀ ਹੈ। ਉਹ ਸੱਚਾ (ਪ੍ਰਭੂ ਜੀਵ ਨੂੰ) ਸਿਰਜਦਾ ਅਤੇ ਸਵਾਰਦਾ ਹੈ। ਉਸ ਨੂੰ ਵਿਸਰਨ ਨਾਲ ਚੰਗਾ ਕਿਵੇਂ ਹੋ ਸਕਦਾ ਹੈ?।੧। ਹੇ ਮੇਰੀ ਮਾਂ! ਚਾਲਾਕੀ (*ਹਿਕਮਤਿ*) ਜਾਂ ਹੁਕਮ ਨਾਲ (ਪ੍ਰਭੂ) ਪ੍ਰਾਪਤ ਨਹੀਂ ਹੋ ਸਕਦਾ। (ਫਿਰ ਮੈਂ ਕਿਵੇਂ) ਸਤਿਸਰੂਪ

ਵਖਰੁ ਨਾਮੁ ਦੇਖਣ ਕੋਈ ਜਾਇ ॥ ਨਾ ਕੋ ਚਾਖੈ ਨਾ ਕੋ ਖਾਇ ॥
ਲੋਕਿ ਪਤੀਣੈ ਨਾ ਪਤਿ ਹੋਇ ॥ ਤਾ ਪਤਿ ਰਹੈ ਰਾਖੈ ਜਾ ਸੋਇ ॥੨॥
ਜਹ ਦੇਖਾ ਤਹ ਰਹਿਆ ਸਮਾਇ ॥ ਤੁਧੁ ਬਿਨੁ ਦੂਜੀ ਨਾਹੀ ਜਾਇ ॥
ਜੇ ਕੋ ਕਰੇ ਕੀਤੈ ਕਿਆ ਹੋਇ ॥ ਜਿਸ ਨੋ ਬਖਸੇ ਸਾਚਾ ਸੋਇ ॥੩॥
ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥ ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥
ਜੈਸੀ ਨਦਰਿ ਕਰੇ ਤੈਸਾ ਹੋਇ ॥ ਵਿਣੁ ਨਦਰੀ ਨਾਨਕ ਨਹੀ ਕੋਇ ॥੪॥੧॥੩॥

ਧਨਾਸਰੀ ਮਹਲਾ ੧ ॥
ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ ॥
ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥
ਗੁਰ ਪਰਸਾਦੀ ਪਾਇਆ ਜਾਇ ॥
ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥੧॥ ਰਹਾਉ ॥
ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥
ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥
ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ ਤਿਸੁ ਆਗੈ ਧਰੈ ॥
ਸਾਹਿਬ ਭਾਵੈ ਸੋ ਪਰਵਾਣੁ ॥ ਸੋ ਸੇਵਕੁ ਦਰਗਹ ਪਾਵੈ ਮਾਣੁ ॥੩॥
ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥
ਸਾਚਾ ਸਾਹਿਬੁ ਕਿਰਪਾ ਕਰੈ ॥ ਸੋ ਸੇਵਕੁ ਜਮ ਤੇ ਕੈਸਾ ਡਰੈ ॥੪॥
ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥
ਤਾ ਕੋ ਪਾਵੈ ਮੋਖ ਦੁਆਰੁ ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥

ਧਨਾਸਰੀ ਮਹਲਾ ੧ ॥
ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥
ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥
ਬਹੁਤਾ ਬੋਲਣੁ ਝਖਣੁ ਹੋਇ ॥ ਵਿਣੁ ਬੋਲੇ ਜਾਣੈ ਸਭੁ ਸੋਇ ॥੧॥ ਰਹਾਉ ॥
ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥
ਜਿਨਿ ਮਨੁ ਰਾਖਿਆ ਅਗਨੀ ਪਾਇ ॥ ਵਾਜੈ ਪਵਣੁ ਆਖੈ ਸਭ ਜਾਇ ॥੨॥
ਜੇਤਾ ਮੋਹੁ ਪਰੀਤਿ ਸੁਆਦ ॥ ਸਭਾ ਕਾਲਖ ਦਾਗਾ ਦਾਗ ॥
ਦਾਗ ਦੋਸ ਮੁਹਿ ਚਲਿਆ ਲਾਇ ॥ ਦਰਗਹ ਬੈਸਣ ਨਾਹੀ ਜਾਇ ॥੩॥

ਨੂੰ ਮਿਲਾਂ।੧ ਰਹਾਉ। ਨਾਮ ਰੂਪ ਸੌਦਾ ਵੇਖਣ ਲਈ ਕੋਈ (ਵਿਰਲਾ ਗੁਰੂ ਦੇ ਦੁਆਰ ਉਪਰ) ਜਾਂਦਾ ਹੈ। ਨ ਕੋਈ (ਨਾਮ ਰੂਪ ਅੰਮ੍ਰਿਤ ਨੂੰ) ਚਖਦਾ ਹੈ, ਨ ਕੋਈ ਖਾਂਦਾ ਹੈ। (ਨਿਰੇ) ਲੋਕਾਂ ਦੇ ਪਤੀਜਣ ਨਾਲ (ਪ੍ਰਭੂ ਦੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਨਹੀਂ ਹੁੰਦੀ। ਤਾਂ ਹੀ ਪ੍ਰਤਿਸ਼ਠਾ ਰਹਿੰਦੀ ਹੈ, ਜੇ ਉਹ (ਪ੍ਰਭੂ ਆਪ) ਰਖਦਾ ਹੈ।੨। (ਹੇ ਪਰਮਾਤਮਾ! ਮੈਂ) ਜਿਥੇ ਵੇਖਦਾ ਹਾਂ, ਉਥੇ (ਹੀ ਤੂੰ) ਸਮਾ ਰਿਹਾ ਹੈਂ। ਤੇਰੇ ਬਿਨਾ ਦੂਜੀ (ਕੋਈ) ਥਾਂ ਨਹੀਂ ਹੈ। ਜੇ ਕੋਈ (ਮਨੁੱਖ) ਯਤਨ ਕਰੇ, (ਉਸ ਦੇ) ਕੀਤਿਆਂ ਕੀ ਹੋ ਸਕਦਾ ਹੈ। ਜਿਸ ਨੂੰ ਉਹ ਸੱਚਾ ਪ੍ਰਭੂ ਬਖ਼ਸ਼ਦਾ ਹੈ, (ਉਹੀ ਉਸ ਨੂੰ ਪ੍ਰਾਪਤ ਕਰ ਸਕਦਾ ਹੈ)।੩। ਹੁਣੇ ਹੀ ਪਲ ਭਰ ਵਿਚ ਜਾਂ ਤਾੜੀ ਮਾਰਨ ਜਿੰਨੇ ਸਮੇਂ ਵਿਚ (ਇਸ ਸੰਸਾਰ ਤੋਂ) ਉਠ ਕੇ ਚਲੇ ਜਾਣਾ ਹੈ। (ਉਥੇ ਜਾ ਕੇ) ਕੀ ਮੂੰਹ ਵਿਖਾਵਾਂਗਾ, ਜਦੋਂ (ਮੇਰੇ ਪਲੇ) ਗੁਣ ਨਹੀਂ ਹੋਣਗੇ। ਜਿਹੋ ਜਿਹੀ ਪ੍ਰਭੂ ਮਿਹਰ ਕਰਦਾ ਹੈ, ਉਹੋ ਜਿਹਾ (ਮਨੁੱਖ) ਬਣ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਕ੍ਰਿਪਾ ਦ੍ਰਿਸ਼ਟੀ ਦੇ ਬਿਨਾ ਕੋਈ ਵੀ (ਵਾਂਝਿਆ) ਨਹੀਂ ਹੈ।੪।੧।੩।

**ਧਨਾਸਰੀ ਮਹਲਾ ੧**

(ਜੇ ਪ੍ਰਭੂ) ਕ੍ਰਿਪਾ ਕਰੇ ਤਾਂ (ਹੀ ਉਸ ਦਾ ਨਾਮ) ਸਿਮਰਿਆ ਜਾਂਦਾ ਹੈ। ਜਿਸ (ਵਿਅਕਤੀ) ਦੀ ਆਤਮਾ ਦ੍ਰਵਿਤ ਹੋ ਜਾਂਦੀ ਹੈ, (ਉਹ ਪ੍ਰਭੂ ਵਿਚ) ਲਿਵ ਲਗਾਈ ਰਖਦਾ ਹੈ। (ਉਹ) ਆਤਮਾ ਅਤੇ ਪਰਮਾਤਮਾ ਨੂੰ ਇਕ ਕਰ ਦਿੰਦਾ ਹੈ। (ਉਸ ਦੇ ਮਨ) ਅੰਦਰ ਦੀ ਦੁਬਿਧਾ ਅੰਦਰ ਹੀ ਮਰ ਜਾਂਦੀ ਹੈ।੧। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਦੇ ਨਾਮ ਦਾ ਸਿਮਰਨ) ਪ੍ਰਾਪਤ ਹੁੰਦਾ ਹੈ। (ਜਿਸ ਵਿਅਕਤੀ ਦਾ) ਪ੍ਰਭੂ ਨਾਲ ਚਿਤ ਜੁੜ ਜਾਂਦਾ ਹੈ, (ਉਸ ਨੂੰ) ਫਿਰ ਕਾਲ ਨਹੀਂ ਖਾਂਦਾ।੧ ਰਹਾਉ। ਸੱਚੇ (ਪ੍ਰਭੂ) ਨੂੰ ਸਿਮਰਨ ਨਾਲ (ਮਨ ਵਿਚ ਬ੍ਰਹਮ-ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ। ਇਸ ਕਰਕੇ (ਮਨੁੱਖ) ਮਾਇਆ ਵਿਚ ਹੀ ਨਿਰਲਿਪਤ ਰਹਿੰਦਾ ਹੈ। ਸਤਿਗੁਰੂ ਦੀ ਅਜਿਹੀ ਵਡਿਆਈ ਹੈ ਕਿ ਪੁੱਤਰ, ਇਸਤਰੀ ਵਿਚ (ਅਰਥਾਤ ਗ੍ਰਿਹਸਥ ਵਿਚ) ਹੀ ਗਤਿ ਪ੍ਰਾਪਤ ਹੋ ਜਾਂਦੀ ਹੈ।੨। ਸੇਵਕ ਇਸ ਤਰ੍ਹਾਂ ਦੀ ਸੇਵਾ ਕਰੇ ਕਿ ਜਿਸ (ਪ੍ਰਭੂ) ਦੀ ਜਿੰਦ ਹੈ, ਉਸ ਨੂੰ ਅਰਪਿਤ ਕਰ ਦੇਵੇ। (ਜੋ) ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਪ੍ਰਵਾਨ (ਚੜ੍ਹਦਾ ਹੈ)। ਉਹ ਸੇਵਕ ਦਰਗਾਹ ਵਿਚ ਮਾਣ ਪ੍ਰਾਪਤ ਕਰਦਾ ਹੈ।੩। (ਜੇ ਉਹ ਸੇਵਕ) ਸਤਿਗੁਰੂ ਦੇ ਸਰੂਪ ਨੂੰ ਹਿਰਦੇ ਵਿਚ ਵਸਾ ਲਵੇਂ, (ਫਿਰ) ਜੋ ਚਾਹੇਗਾ, ਉਹੀ ਫਲ ਪਾ ਲਏਗਾ। (ਜਿਸ ਸੇਵਕ ਉਪਰ) ਸੱਚਾ ਪ੍ਰਭੂ ਕ੍ਰਿਪਾ ਕਰਦਾ ਹੈ, ਉਹ ਸੇਵਕ ਜਮ ਤੋਂ ਕਿਵੇਂ ਡਰ ਸਕਦਾ ਹੈ।੪। ਨਾਨਕ ਦਾ ਕਥਨ ਹੈ ਕਿ ਕੋਈ ਵਿਚਾਰ ਕਰ ਕੇ (ਵੇਖ) ਲਵੇ, (ਜੋ) ਸੱਚੀ ਬਾਣੀ ਨਾਲ ਪਿਆਰ ਕਰਦਾ ਹੈ, ਤਾਂ ਹੀ ਕੋਈ ਮੋਖ ਦੁਆਰਾ ਪ੍ਰਾਪਤ ਕਰਦਾ ਹੈ। ਇਹ ਸ਼ਬਦ ਹੀ ਸਭ ਜਪ, ਤਪ ਦਾ ਸਾਰ ਹੈ (ਅਰਥਾਤ ਇਸ ਵਿਚ ਸਭ ਦਾ ਮਹਾਤਮ ਸਮੋਇਆ ਹੋਇਆ ਹੈ)।੫।੨।੪।

**ਧਨਾਸਰੀ ਮਹਲਾ ੧**

(ਹੇ ਜਿਗਿਆਸੂ!) ਜੀਵ ਬਾਰ ਬਾਰ ਦੁਖੀ ਹੁੰਦਾ ਹੈ। ਤਪ ਤਪ ਕੇ (ਅਰਥਾਤ ਦੁਖੀ ਹੋ ਹੋ ਕੇ) ਖਪਦਾ ਹੈ ਅਤੇ ਬਹੁਤ ਵਿਕਾਰਾਂ (ਵਿਚ ਪੈਂਦਾ ਹੈ)। ਜਿਸ ਤਨ ਵਿਚੋਂ ਬਾਣੀ ਵਿਸਰ ਜਾਂਦੀ ਹੈ, (ਉਹ) ਪੁਰਾਣੇ ਰੋਗੀ ਵਾਂਗ ਵਿਲਕਦਾ ਹੈ।੧। ਬਹੁਤਾ ਬੋਲਣ ਝਖਣ ਦੇ ਸਮਾਨ ਹੁੰਦਾ ਹੈ। ਬਿਨਾ ਬੋਲੇ ਹੀ ਉਹ (ਪ੍ਰਭੂ) ਸਭ ਕੁਝ ਜਾਣਦਾ ਹੈ।੧। ਰਹਾਉ। ਜਿਸ (ਪਰਮਾਤਮਾ) ਨੇ ਕੰਨ, ਅੱਖਾਂ ਅਤੇ ਨਕ ਬਣਾਏ ਹਨ, ਜਿਸ ਨੇ ਛੇਤੀ ਛੇਤੀ ਬੋਲਣ ਲਈ ਜੀਭ ਦਿੱਤੀ ਹੈ, ਜਿਸ ਨੇ ਮਨ ਨੂੰ (ਜਠਰ) ਅਗਨੀ ਵਿਚ ਪਾ ਕੇ ਰਖਿਆ ਕੀਤੀ ਹੈ। (ਸ਼ਰੀਰ ਵਿਚ) ਸੁਆਸ ਚਲਣ ਦੀ (ਜੋ) ਧੁਨੀ ਹੁੰਦੀ ਹੈ (ਉਹ) ਸਭ ਨੂੰ ਜਾ ਕੇ (ਇਕ ਪ੍ਰਕਾਰ ਦਾ ਉਪਦੇਸ਼) ਦਿੰਦੀ ਹੈ।੨। ਜਿਤਨਾ (ਮਾਇਆ ਦਾ) ਮੋਹ, ਪ੍ਰੀਤ ਅਤੇ ਸੁਆਦ ਹੈ, ਸਭ ਕਾਲਖ ਹੀ ਹੈ, (ਵਿਕਾਰਾਂ ਦੇ) ਦਾਗ਼ ਹੀ ਦਾਗ਼ ਹਨ। (ਮਨੁੱਖ ਸੰਸਾਰ ਤੋਂ) ਦੋਸ਼ਾਂ ਦੇ ਦਾਗ਼ ਮੂੰਹ ਉਤੇ ਲਗਾ ਕੇ ਚਲਾ ਜਾਂਦਾ ਹੈ। (ਪਰ) ਦਰਗਾਹ ਵਿਚ ਬੈਠਣ ਲਈ ਥਾਂ ਨਹੀਂ ਮਿਲਦੀ।੩।

ਕਰਮਿ ਮਿਲੈ ਆਖਣੁ ਤੇਰਾ ਨਾਉ ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥
ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥

ਧਨਾਸਰੀ ਮਹਲਾ ੧ ॥
ਚੋਰੁ ਸਲਾਹੇ ਚੀਤੁ ਨ ਭੀਜੈ ॥ ਜੇ ਬਦੀ ਕਰੇ ਤਾ ਤਸੂ ਨ ਛੀਜੈ ॥
ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧॥
ਸੁਣਿ ਮਨ ਅੰਧੇ ਕੁਤੇ ਕੂੜਿਆਰ ॥ ਬਿਨੁ ਬੋਲੇ ਬੂਝੀਐ ਸਚਿਆਰ ॥੧॥ ਰਹਾਉ ॥
ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥
ਜੇ ਸਾਥਿ ਰਖੀਐ ਦੀਜੈ ਰਲਾਇ ॥ ਜਾ ਪਰਖੀਐ ਖੋਟਾ ਹੋਇ ਜਾਇ ॥੨॥
ਜੈਸਾ ਕਰੇ ਸੁ ਤੈਸਾ ਪਾਵੈ ॥ ਆਪਿ ਬੀਜਿ ਆਪੇ ਹੀ ਖਾਵੈ ॥
ਜੇ ਵਡਿਆਈਆ ਆਪੇ ਖਾਇ ॥ ਜੇਹੀ ਸੁਰਤਿ ਤੇਹੈ ਰਾਹਿ ਜਾਇ ॥੩॥
ਜੇ ਸਉ ਕੂੜੀਆ ਕੂੜੁ ਕਬਾੜੁ ॥ ਭਾਵੈ ਸਭੁ ਆਖਉ ਸੰਸਾਰੁ ॥
ਤੁਧੁ ਭਾਵੈ ਅਧੀ ਪਰਵਾਣੁ ॥ ਨਾਨਕ ਜਾਣੈ ਜਾਣੁ ਸੁਜਾਣੁ ॥੪॥੪॥੬॥

ਧਨਾਸਰੀ ਮਹਲਾ ੧ ॥
ਕਾਇਆ ਕਾਗਦੁ ਮਨੁ ਪਰਵਾਣਾ ॥ ਸਿਰ ਕੇ ਲੇਖ ਨ ਪੜੈ ਇਆਣਾ ॥
ਦਰਗਹ ਘੜੀਅਹਿ ਤੀਨੇ ਲੇਖ ॥ ਖੋਟਾ ਕਾਮਿ ਨ ਆਵੈ ਵੇਖੁ ॥੧॥
ਨਾਨਕ ਜੇ ਵਿਚਿ ਰੁਪਾ ਹੋਇ ॥ ਖਰਾ ਖਰਾ ਆਖੈ ਸਭੁ ਕੋਇ ॥੧॥ ਰਹਾਉ ॥
ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥੨॥
ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪਰਸਾਦੀ ਏਕੋ ਜਾਣੈ ॥
ਕਾਜੀ ਸੋ ਜੋ ਉਲਟੀ ਕਰੈ ॥ ਗੁਰ ਪਰਸਾਦੀ ਜੀਵਤੁ ਮਰੈ ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥ ਆਪਿ ਤਰੈ ਸਗਲੇ ਕੁਲ ਤਾਰੈ ॥੩॥
ਦਾਨਸਬੰਦੁ ਸੋਈ ਦਿਲਿ ਧੋਵੈ ॥ ਮੁਸਲਮਾਣੁ ਸੋਈ ਮਲੁ ਖੋਵੈ ॥
ਪੜਿਆ ਬੂਝੈ ਸੋ ਪਰਵਾਣੁ ॥ ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥੫॥੭॥

ਧਨਾਸਰੀ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥

ਤੇਰੇ ਨਾਮ ਦਾ ਸਿਮਰਨ (ਤੇਰੀ) ਮਿਹਰ ਨਾਲ ਹੀ ਪ੍ਰਾਪਤ ਹੁੰਦਾ ਹੈ, ਜਿਸ ਨਾਲ ਜੁੜ ਕੇ (ਭਵ-ਸਾਗਰ ਤੋਂ) ਤਰਨਾ ਹੁੰਦਾ ਹੈ, (ਇਸ ਤੋਂ ਬਿਨਾ) ਹੋਰ ਕੋਈ ਥਾਂ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਜੇ ਕੋਈ (ਮਨੁੱਖ) ਡੁਬ ਰਿਹਾ ਹੋਵੇ, ਫਿਰ ਉਸ ਦੀ ਵੀ ਸਾਰ-ਸੰਭਾਲ ਹੁੰਦੀ ਹੈ। ਸੱਚਾ (ਪ੍ਰਭੂ) ਸਭ ਦਾ ਦਾਤਾ ਹੈ।੪।੩।੫।

**ਧਨਾਸਰੀ ਮਹਲਾ ੧**

(ਜੇ ਕੋਈ) ਚੋਰ (ਕਿਸੇ ਆਦਮੀ ਦੀ) ਸ਼ਲਾਘਾ ਕਰੇ, (ਤਾਂ ਉਸ ਦਾ) ਚਿਤ ਨਹੀਂ ਭਿਜਦਾ। ਜੇ (ਕਿਸੇ ਦੀ) ਬਦਖੋਹੀ ਕਰੇ, ਤਾਂ ਵੀ ਕੁਝ ਨਹੀਂ ਘਟਦਾ। ਚੋਰ ਦੀ ਜ਼ਾਮਨੀ ਕੋਈ ਨਹੀਂ ਭਰਦਾ। ਚੋਰ ਦਾ ਕੀਤਾ ਹੋਇਆ (ਕੰਮ) ਭਲਾ ਚੰਗਾ ਕਿਵੇਂ ਹੋ ਸਕਦਾ ਹੈ।੧। ਹੇ ਅੰਨ੍ਹੇ, ਕੁੱਤੇ ਅਤੇ ਝੂਠੇ ਮਨ! ਸੁਣ। (ਜੋ ਮਨੁੱਖ) ਸਚਿਆਰ ਹੁੰਦਾ ਹੈ, (ਉਹ) ਬਿਨਾ ਬੋਲੇ ਹੀ ਸਮਝ ਲਿਆ ਜਾਂਦਾ ਹੈ।੧।ਰਹਾਉ। ਚੋਰ ਸੋਹਣਾ ਹੋਵੇ, ਭਾਵੇਂ ਸਿਆਣਾ ਹੋਵੇ, (ਪਰ) ਖੋਟੇ (ਵਿਅਕਤੀ) ਦਾ ਮੁੱਲ ਇਕ ਦਮੜੀ (*ਦੁਗਾਣਾ*) ਹੈ। ਜੇ (ਖੋਟੇ ਸਿੱਕੇ ਨੂੰ ਖਰਿਆਂ) ਨਾਲ ਰਖੀਏ ਅਤੇ ਰਲਾ ਦੇਈਏ, (ਪਰ) ਜਦੋਂ ਪਰਖੀਏ, (ਤਾਂ) ਖੋਟਾ (ਪ੍ਰਗਟ) ਹੋ ਜਾਂਦਾ ਹੈ।੨। ਜਿਹੋ ਜਿਹਾ (ਕਰਮ ਕੋਈ) ਕਰਦਾ ਹੈ, ਉਹ (ਉਸੇ ਅਨੁਰੂਪ ਫਲ) ਪਾਉਂਦਾ ਹੈ। (ਮਨੁੱਖ) ਆਪ ਹੀ (ਕਰਮ ਰੂਪ ਬੀਜ) ਬੀਜਦਾ ਹੈ ਅਤੇ ਆਪ ਹੀ (ਉਸ ਦੀ ਉਪਜ ਨੂੰ) ਖਾਉਂਦਾ ਹੈ। ਜੇ (ਕੋਈ) ਆਪਣੀਆਂ ਵਡਿਆਈਆਂ ਦੀਆਂ (ਕਸਮਾਂ) ਖਾਏ (ਤਾਂ ਵੀ ਵੱਡਾ ਨਹੀਂ ਹੋ ਜਾਂਦਾ)। ਜਿਹੋ ਜਿਹੀ (ਉਸ ਦੀ) ਸੋਚ ਹੈ, ਉਸੇ ਰਾਹ (ਉਹ) ਜਾਂਦਾ ਹੈ।੩। ਜੇ (ਕੋਈ ਖੋਟਾ ਵਿਅਕਤੀ) ਸੈਂਕੜੇ ਕੂੜੀਆਂ (ਗੱਲਾਂ) ਕਰੇ (ਅਤੇ ਹੋਰ) ਕੂੜਾ ਕਰਕਟ ਅਥਵਾ ਮਾੜਾ-ਚੰਗਾ (ਬੋਲਦਾ ਰਹੇ) ਅਤੇ ਭਾਵੇਂ ਸਾਰਾ ਸੰਸਾਰ (ਉਸ ਨੂੰ ਚੰਗਾ) ਕਹਿੰਦਾ ਰਹੇ। (ਹੇ ਪ੍ਰਭੂ!) ਜੇ ਤੈਨੂੰ ਚੰਗਾ ਲਗੇ, (ਤਾਂ) ਮੂਰਖ ਵੀ ਪ੍ਰਵਾਨ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੁਝਵਾਨ (ਪ੍ਰਭੂ) ਸਭ ਕੁਝ ਜਾਣਦਾ ਹੈ।੪।੪।੬।

**ਧਨਾਸਰੀ ਮਹਲਾ ੧**

(ਹੇ ਭਾਈ! ਮਨੁੱਖ ਦਾ) ਸ਼ਰੀਰ ਕਾਗ਼ਜ਼ ਹੈ ਅਤੇ ਮਨ (ਉਸ ਕਾਗ਼ਜ਼ ਉਪਰ ਲਿਖਿਆ) ਪ੍ਰਵਾਨਾ ਹੈ। ਮੂਰਖ (ਮਨੁੱਖ ਆਪਣੇ) ਮੱਥੇ ਦੇ ਲੇਖ ਨਹੀਂ ਪੜ੍ਹਦਾ। (ਪ੍ਰਭੂ ਦੀ) ਦਰਗਾਹ ਵਿਚ ਤਿੰਨੋ ਤਰ੍ਹਾਂ (ਸਾਤਵਿਕ, ਰਾਜਸਿਕ ਅਤੇ ਤਾਮਸਿਕ) ਲੇਖ ਲਿਖੇ ਜਾਂਦੇ ਹਨ। (ਹੇ ਭਾਈ!) ਵੇਖ, (ਉਥੇ) ਖੋਟਾ (ਸਿੱਕਾ) ਕੰਮ ਨਹੀਂ ਆਉਂਦਾ।੧। ਨਾਨਕ (ਦਾ ਕਥਨ ਹੈ ਕਿ ਸਿੱਕੇ ਵਿਚ) ਜੇ ਚਾਂਦੀ (*ਰੁਪਾ*) ਹੋਵੇ, (ਤਾਂ) ਸਭ ਕੋਈ (ਉਸ ਨੂੰ) ਖਰਾ ਖਰਾ ਕਹਿੰਦੇ ਹਨ।੧।ਰਹਾਉ। ਕਾਜ਼ੀ ਝੂਠ ਬੋਲ ਬੋਲ ਕੇ ਹਰਾਮ ਦੀ ਕਮਾਈ (*ਮਲੁ*) ਖਾਂਦਾ ਹੈ। ਬ੍ਰਾਹਮਣ ਜੀਵਾਂ ਨੂੰ ਮਾਰ ਮਾਰ ਕੇ ਇਸ਼ਨਾਨ ਕਰਦਾ ਹੈ। ਅਗਿਆਨੀ ਯੋਗੀ (ਪ੍ਰਭੂ ਨੂੰ ਮਿਲਣ ਦੀ) ਜੁਗਤ ਨਹੀਂ ਜਾਣਦਾ। ਇਹ ਤਿੰਨੋਂ ਉਜਾੜੇ ਦੀ ਵਿਵਸਥਾ ਹਨ।੨। ਜੋਗੀ ਉਹ ਹੈ ਜੋ (ਪ੍ਰਭੂ ਨਾਲ ਮਿਲਣ ਦੀ) ਜੁਗਤ ਨੂੰ ਪਛਾਣਦਾ ਹੋਵੇ। ਗੁਰੂ ਦੀ ਕ੍ਰਿਪਾ ਨਾਲ ਇਕੋ (ਪ੍ਰਭੂ) ਨੂੰ ਜਾਣਦਾ ਹੋਵੇ। ਕਾਜ਼ੀ ਉਹ ਹੈ ਜੋ (ਆਪਣੀ ਸੁਰਤਿ ਨੂੰ ਮਾਇਆ ਵਲੋਂ) ਉਲਟਾ ਲੈਂਦਾ ਹੋਵੇ। ਗੁਰੂ ਦੀ ਕ੍ਰਿਪਾ ਨਾਲ ਜੀਵਿਤ ਅਵਸਥਾ ਵਿਚ ਹੀ (ਮਾਇਆਵੀ ਪ੍ਰਲੋਭਨਾਂ ਦੀ ਦ੍ਰਿਸ਼ਟੀ ਤੋਂ) ਮਰਿਆ ਹੋਵੇ। ਬ੍ਰਾਹਮਣ ਉਹ ਹੈ, ਜੋ ਬ੍ਰਹਮ ਸੰਬੰਧੀ ਵਿਚਾਰ ਕਰਦਾ ਹੋਵੇ, (ਉਹ) ਆਪ ਤਰ ਜਾਂਦਾ ਹੈ ਅਤੇ ਸਾਰੇ ਖ਼ਾਨਦਾਨ ਨੂੰ ਤਾਰ ਲੈਂਦਾ ਹੈ।੩। ਸੂਝਵਾਨ (*ਦਾਨਸਬੰਦੁ*) ਉਹ ਹੈ (ਜੋ ਆਪਣੇ) ਦਿਲ ਨੂੰ ਧੋਂਦਾ ਹੈ। ਮੁਸਲਮਾਨ ਉਹ ਹੈ, (ਜੋ ਵਿਕਾਰਾਂ ਦੀ) ਮੈਲ ਖ਼ਤਮ ਕਰਦਾ ਹੈ। ਪੜ੍ਹਿਆ ਹੋਇਆ ਉਹ ਪ੍ਰਵਾਨ ਹੈ (ਜੋ ਤੱਤ੍ਵ ਨੂੰ) ਸਮਝੇ ਅਤੇ ਜਿਸ ਦੇ ਸਿਰ/ਮੱਥੇ ਉਤੇ (ਪ੍ਰਭੂ ਦੀ) ਦਰਗਾਹ ਦਾ ਚਿੰਨ੍ਹ ਪਿਆ ਹੋਵੇ।੪।੫।੭।

**ਧਨਾਸਰੀ ਮਹਲਾ ੧ ਘਰੁ ੩**

(ਅਜ ਕਲ੍ਹ ਉਚਿਤ) ਸਮਾਂ ਨਹੀਂ ਹੈ, ਨ (ਵਾਸਤਵਿਕ) ਯੋਗ ਹੈ ਅਤੇ ਨ ਹੀ ਸੱਚ (ਆਧਾਰਿਤ

ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥
ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥
ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥੧॥੬॥੮॥

ਧਨਾਸਰੀ ਮਹਲਾ ੧ ਆਰਤੀ ੴ ਸਤਿਗੁਰ ਪ੍ਰਸਾਦਿ ॥
ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥*

ਧਨਾਸਰੀ ਮਹਲਾ ੩ ਘਰੁ ੨ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥ ਪੂਰੈ ਸਤਿਗੁਰਿ ਦੀਆ ਦਿਖਾਇ ॥
ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ॥ ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥੧॥
ਸੇ ਧਨਵੰਤ ਹਰਿ ਨਾਮਿ ਲਿਵ ਲਾਇ ॥
ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ ॥ ਰਹਾਉ ॥
ਅਵਗੁਣ ਕਾਟਿ ਗੁਣ ਰਿਦੈ ਸਮਾਇ ॥ ਪੂਰੇ ਗੁਰ ਕੈ ਸਹਜਿ ਸੁਭਾਇ ॥
ਪੂਰੇ ਗੁਰ ਕੀ ਸਾਚੀ ਬਾਣੀ ॥ ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥

* ਇਹ ਸ਼ਬਦ ਗੁ.ਗ੍ਰੰ. ਪੰਨਾ 13 ਉਤੇ ਵੀ ਅੰਕਿਤ ਹੈ।

ਜੀਵਨ ਦਾ) ਢੰਗ ਰਿਹਾ ਹੈ। ਜਗਤ ਦੇ ਇਸ਼ਟ-ਸਥਾਨ ਭ੍ਰਸ਼ਟ ਹੋ ਗਏ ਹਨ। ਇਸ ਤਰ੍ਹਾਂ ਜਗਤ ਡੁਬ ਰਿਹਾ ਹੈ ।੧। ਕਲਿਯੁਗ ਵਿਚ ਰਾਮ-ਨਾਮ ਹੀ ਸ੍ਰੇਸ਼ਠ ਹੈ। (ਪਰ ਪਾਖੰਡੀ ਲੋਕ) ਅੱਖਾਂ ਬੰਦ ਕਰਦੇ ਹਨ, ਨਕ ਪਕੜਦੇ ਹਨ। (ਭਾਵ—ਸਮਾਧੀ ਲਗਾਉਂਦੇ ਹਨ)—(ਪਰ ਇਹ ਸਭ) ਸੰਸਾਰ ਨੂੰ ਠਗਣ ਦਾ (ਯਤਨ) ਹੈ ।੧। ਰਹਾਉ। (ਹੱਥ ਦੇ) ਅੰਗੂਠੇ ਅਤੇ ਨਾਲ ਦੀਆਂ ਦੋ ਉਂਗਲਾਂ (*ਆਂਟ*) ਸਹਿਤ ਨਕ ਪਕੜਦੇ ਹਨ (ਅਤੇ ਦਾਵਾ ਕਰਦੇ ਹਨ ਕਿ ਉਨ੍ਹਾਂ ਨੂੰ) ਤਿੰਨ ਲੋਕ ਸੁਝਦੇ ਹਨ। (ਪਰ ਵਾਸਤਵਿਕਤਾ ਇਹ ਹੈ ਕਿ ਉਨ੍ਹਾਂ ਨੂੰ) ਪਿਛੇ ਪਈ ਹੋਈ ਚੀਜ਼ ਦਾ ਵੀ ਪਤਾ ਨਹੀਂ ਲਗਦਾ। ਇਹ ਪਦਮ (ਆਸਣ ਬੜਾ) ਅਨੋਖਾ ਹੈ ।੨। ਖਤ੍ਰੀਆਂ ਨੇ ਆਪਣਾ ਧਰਮ ਛਡ ਦਿੱਤਾ ਹੈ ਅਤੇ ਮੁਸਲਮਾਨਾਂ (*ਮਲੇਛ*) ਦੀ ਭਾਸ਼ਾ (ਫ਼ਾਰਸੀ) ਗ੍ਰਹਿਣ ਕਰ ਲਈ ਹੈ। ਸਾਰੀ ਸ੍ਰਿਸ਼ਟੀ ਇਕ ਵਰਣ ਵਾਲੀ ਹੋ ਗਈ ਹੈ, ਧਰਮ ਦੀ ਮਰਯਾਦਾ ਖ਼ਤਮ ਹੋ ਗਈ ਹੈ ।੩। (ਪੰਡਿਤ ਲੋਕ ਵਿਆਕਰਣ ਦੇ) ਅੱਠ ਅੰਗਾਂ ਅਨੁਸਾਰ ਪੁਰਾਣਾਂ ਨੂੰ ਸੋਧਦੇ ਅਥਵਾ ਵਿਚਾਰਦੇ ਹਨ ਅਤੇ ਵੇਦ (ਦੇ ਅਧਿਐਨ) ਦਾ ਅਭਿਆਸ ਕਰਦੇ ਹਨ। ਦਾਸ ਨਾਨਕ ਦਾ ਕਥਨ ਹੈ ਕਿ ਹਰਿ ਦੇ ਨਾਮ ਤੋਂ ਬਿਨਾ ਮੁਕਤੀ (ਸੰਭਵ) ਨਹੀਂ ਹੈ ।੪।੧।੬।੮।

**ਧਨਾਸਰੀ ਮਹਲਾ ੧ ਆਰਤੀ**

ਆਕਾਸ਼ ਰੂਪ ਥਾਲ ਵਿਚ ਸੂਰਜ (*ਰਵਿ*) ਅਤੇ ਚੰਦ੍ਰਮਾ (*ਚੰਦੁ*) ਦੀਪਕ ਦੇ ਸਮਾਨ ਹਨ ਅਤੇ ਤਾਰਿਆਂ ਦੇ ਸਮੂਹ (*ਮੰਡਲ*) ਮਾਨੋ ਮੋਤੀ ਹਨ। ਮਲਯ ਪਰਬਤ ਤੋਂ ਵਗਣ ਵਾਲੀ ਪਵਣ (*ਮਲਆਨਲੋ*) ਧੂਪ ਹੈ ਅਤੇ ਹਵਾ ਚੌਰ ਕਰ ਰਹੀ ਹੈ। ਸਾਰੀ ਬਨਸਪਤੀ ਦੇ ਖਿੜੇ ਹੋਏ ਫੁਲ ਮਾਨੋ (ਗਿਆਨ ਦਾ) ਪ੍ਰਕਾਸ਼ (*ਜੋਤੀ*) ਹਨ ।੧। ਕਿਹੋ ਜਿਹੀ ਆਰਤੀ ਹੋ ਰਹੀ ਹੈ। ਹੇ ਸੰਸਾਰ ਦੇ ਭੈ ਨੂੰ ਨਸ਼ਟ ਕਰਨ ਵਾਲੇ ! (ਤੇਰੀ ਕਿਸ ਪ੍ਰਕਾਰ ਦੀ) ਆਰਤੀ ਹੋ ਰਹੀ ਹੈ। ਅਨਹਦ ਸ਼ਬਦ ਦੀ ਮਾਨੋ ਭੇਰੀ ਵਜ ਰਹੀ ਹੈ ।੧। ਰਹਾਉ। (ਹੇ ਪ੍ਰਭੂ !) ਤੇਰੀਆਂ ਹਜ਼ਾਰਾਂ (*ਸਹਸ*) ਅੱਖਾਂ ਹਨ, ਪਰ ਤੇਰੀ ਕੋਈ ਵੀ ਅੱਖ ਨਹੀਂ ਹੈ, (ਤੇਰੀਆਂ) ਹਜ਼ਾਰਾਂ ਸ਼ਕਲਾਂ (*ਮੂਰਤਿ*) ਹਨ, (ਪਰ ਤੇਰੀ) ਕੋਈ ਵੀ ਸ਼ਕਲ ਨਹੀਂ ਹੈ। (ਤੇਰੇ ਵਿਆਪਕ ਰੂਪ ਵਿਚ) ਹਜ਼ਾਰਾਂ ਪਵਿਤਰ ਚਰਣ (*ਪਦ ਬਿਮਲ*) ਹਨ, (ਪਰ ਅਸਲੋਂ) ਇਕ ਵੀ ਚਰਣ ਨਹੀਂ ਹੈ। ਨਕ ਤੋਂ ਬਿਨਾ ਹੋਣ 'ਤੇ ਵੀ ਤੇਰੇ ਹਜ਼ਾਰਾਂ ਨਕ (ਗੰਧ ਲੈਣ ਵਾਲੀ ਇੰਦ੍ਰੀ) ਹਨ। ਇਸ ਪ੍ਰਕਾਰ (ਦੇ ਚਰਿਤ੍ਰ ਨੂੰ ਵੇਖ ਕੇ ਮੈਂ) ਮੋਹੀ ਗਈ ਹਾਂ ।੨। ਸਾਰੀਆਂ ਜੋਤਾਂ ਵਿਚ ਉਸ ਪਰਮਾਤਮਾ ਦੀ ਜੋਤਿ ਵਿਦਮਾਨ ਹੈ। ਉਸ ਦੇ ਚਾਨਣ ਕਰਕੇ ਸਭ ਪ੍ਰਕਾਸ਼ਮਾਨ ਹਨ। ਗੁਰੂ ਦੀ ਸਿਖਿਆ (*ਸਾਖੀ*) ਤੋਂ ਈਸ਼ਵਰੀ ਜੋਤਿ ਪ੍ਰਗਟ ਹੁੰਦੀ ਹੈ। ਉਸ ਪ੍ਰਭੂ ਨੂੰ ਜੋ ਚੰਗੀ ਲਗਦੀ ਹੈ, ਉਹੀ (ਸਹੀ ਅਰਥਾਂ ਵਿਚ) ਆਰਤੀ ਹੁੰਦੀ ਹੈ ।੩। ਹਰਿ ਦੇ ਚਰਣ-ਕਮਲ ਦੇ ਰਸ (*ਮਕਰੰਦ*) ਦਾ (ਮੇਰਾ) ਮਨ ਲਾਲਚੀ ਹੋ ਗਿਆ ਹੈ। ਮੈਨੂੰ ਹਰ ਰੋਜ਼ (*ਅਨਦਿਨੋ*) ਉਸੇ ਦੀ ਪਿਆਸ ਲਗੀ ਰਹਿੰਦੀ ਹੈ। (ਹੇ ਪ੍ਰਭੂ !) ਨਾਨਕ ਰੂਪ ਪਪੀਹੇ (*ਸਾਰਿੰਗ*) ਨੂੰ (ਸ੍ਵਾਤੀ ਬੂੰਦ ਵਾਲਾ) ਜਲ ਪ੍ਰਦਾਨ ਕਰ ਤਾਂ ਜੋ (ਮੇਰਾ) ਤੇਰੇ ਨਾਮ ਵਿਚ (ਪੂਰੀ ਤਰ੍ਹਾਂ) ਵਾਸਾ ਹੋ ਜਾਵੇ ।੪।੧।੭।੯।

**ਧਨਾਸਰੀ ਮਹਲਾ ੩ ਘਰੁ ੨ ਚਉਪਦੇ**

(ਹੇ ਜਿਗਿਆਸੂ ! ਨਾਮ ਰੂਪ) ਇਹ ਧਨ ਅਮੁਕ ਹੈ, ਨ ਮੁਕਦਾ ਹੈ, ਨ (ਜ਼ਾਇਆ) ਜਾਂਦਾ ਹੈ। ਪੂਰੇ ਸਤਿਗੁਰੂ ਨੇ (ਮੈਨੂੰ) ਵਿਖਾ ਦਿੱਤਾ ਹੈ। (ਮੈਂ) ਆਪਣੇ ਸਤਿਗੁਰੂ ਤੋਂ ਹਮੇਸ਼ਾ ਸਦਕੇ ਜਾਂਦਾ ਹਾਂ। ਗੁਰੂ ਦੀ ਕ੍ਰਿਪਾ ਨਾਲ ਹਰਿ-ਨਾਮ ਨੂੰ ਮਨ ਵਿਚ ਵਸਾਉਂਦਾ ਹਾਂ ।੧। ਉਹ (ਲੋਕ) ਧਨਵਾਨ ਹਨ, (ਜੋ) ਹਰਿ-ਨਾਮ ਵਿਚ ਲਿਵ ਲਗਾਉਂਦੇ ਹਨ। ਪੂਰੇ ਗੁਰੂ ਨੇ ਹਰਿ-ਧਨ ਪ੍ਰਗਟ ਕਰ ਦਿੱਤਾ ਹੈ, ਪ੍ਰਭੂ ਦੀ ਕ੍ਰਿਪਾ ਨਾਲ (ਉਹ) ਮਨ ਵਿਚ ਆ ਕੇ ਵਸ ਜਾਂਦਾ ਹੈ ।ਰਹਾਉ। ਪੂਰੇ ਗੁਰੂ ਦੇ ਸਹਿਜ ਸੁਭਾ ਕਾਰਣ ਔਗੁਣ ਕਟੇ ਗਏ ਹਨ ਅਤੇ ਗੁਣ ਹਿਰਦੇ ਵਿਚ ਸਮਾ ਗਏ ਹਨ। ਪੂਰੇ ਗੁਰੂ ਦੀ ਬਾਣੀ ਸੱਚੀ ਹੈ। (ਇਸ ਨਾਲ) ਮਨ ਵਿਚ ਸੁਖ ਹੁੰਦਾ ਹੈ (ਅਤੇ ਬਿਰਤੀ) ਸਹਿਜ ਅਵਸਥਾ ਵਿਚ ਸਮਾ ਜਾਂਦੀ ਹੈ ।੨।

ਏਕੁ ਅਚਰਜੁ ਜਨ ਦੇਖਹੁ ਭਾਈ ॥ ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥
ਨਾਮੁ ਅਮੋਲਕੁ ਨ ਪਾਇਆ ਜਾਇ ॥ ਗੁਰ ਪਰਸਾਦਿ ਵਸੈ ਮਨਿ ਆਇ ॥੩॥
ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥ ਗੁਰਮਤੀ ਘਟਿ ਪਰਗਟੁ ਹੋਇ ॥
ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥ ਨਾਨਕ ਨਾਮੁ ਮਿਲੈ ਮਨੁ ਮਾਨਿਆ ॥੪॥੧॥

ਧਨਾਸਰੀ ਮਹਲਾ ੩ ॥
ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥ ਗੁਰ ਕੈ ਸਬਦਿ ਭਰੇ ਭੰਡਾਰਾ ॥
ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥ ਮਾਇਆ ਮੋਹਿ ਜਲੈ ਅਭਿਮਾਨੁ ॥੧॥
ਗੁਰਮੁਖਿ ਹਰਿ ਰਸੁ ਚਾਖੈ ਕੋਇ ॥
ਤਿਸੁ ਸਦਾ ਅਨੰਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ ਰਹਾਉ ॥
ਸਬਦੁ ਦੀਪਕੁ ਵਰਤੈ ਤਿਹੁ ਲੋਇ ॥ ਜੋ ਚਾਖੈ ਸੋ ਨਿਰਮਲੁ ਹੋਇ ॥
ਨਿਰਮਲ ਨਾਮਿ ਹਉਮੈ ਮਲੁ ਧੋਇ ॥ ਸਾਚੀ ਭਗਤਿ ਸਦਾ ਸੁਖੁ ਹੋਇ ॥੨॥
ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥ ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥
ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥ ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥੩॥
ਬਿਨੁ ਸਤਿਗੁਰ ਸਭ ਮੁਈ ਬਿਲਲਾਇ ॥ ਅਨਦਿਨੁ ਦਾਝਹਿ ਸਾਤਿ ਨ ਪਾਇ ॥
ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥ ਨਾਨਕ ਨਾਮਿ ਸਾਂਤਿ ਸੁਖੁ ਪਾਏ ॥੪॥੨॥

ਧਨਾਸਰੀ ਮਹਲਾ ੩ ॥
ਸਦਾ ਧਨੁ ਅੰਤਰਿ ਨਾਮੁ ਸਮਾਲੇ ॥ ਜੀਅ ਜੰਤ ਜਿਨਹਿ ਪ੍ਰਤਿਪਾਲੇ ॥
ਮੁਕਤਿ ਪਦਾਰਥੁ ਤਿਨ ਕਉ ਪਾਏ ॥ ਹਰਿ ਕੈ ਨਾਮਿ ਰਤੇ ਲਿਵ ਲਾਏ ॥੧॥
ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥ ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ ਰਹਾਉ॥
ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥
ਹਉਮੈ ਵਿਚਿ ਪ੍ਰਭੁ ਕੋਇ ਨ ਪਾਏ ॥ ਮੂਲਹੁ ਭੁਲਾ ਜਨਮੁ ਗਵਾਏ ॥੨॥
ਗੁਰ ਤੇ ਸਾਤਿ ਸਹਜ ਸੁਖੁ ਬਾਣੀ॥ ਸੇਵਾ ਸਾਚੀ ਨਾਮਿ ਸਮਾਣੀ ॥
ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ ॥ ਸਾਚ ਨਾਮਿ ਵਡਿਆਈ ਪਾਏ ॥੩॥
ਆਪੇ ਕਰਤਾ ਜੁਗਿ ਜੁਗਿ ਸੋਇ ॥ ਨਦਰਿ ਕਰੇ ਮੇਲਾਵਾ ਹੋਇ ॥
ਗੁਰਬਾਣੀ ਤੇ ਹਰਿ ਮੰਨਿ ਵਸਾਏ ॥ ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥੪॥੩॥

ਹੇ ਭਾਈ ਸਾਧਕ! ਇਕ ਅਚੰਭਾ ਵੇਖੋ। ਦੁਬਿਧਾ ਨੂੰ ਖ਼ਤਮ ਕਰਕੇ ਪ੍ਰਭੂ ਨੇ (ਸੱਚੀ ਬਾਣੀ) ਮਨ ਵਿਚ ਵਸਾ ਦਿੱਤੀ ਹੈ। ਨਾਮ ਅਮੋਲਕ (ਪਦਾਰਥ) ਹੈ, (ਆਪਣੇ ਯਤਨ ਨਾਲ ਇਹ) ਪਾਇਆ ਨਹੀਂ ਜਾ ਸਕਦਾ। ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਆ ਵਸਦਾ ਹੈ।੩। ਉਹ ਇਕੋ ਪ੍ਰਭੂ ਸਭ ਵਿਚ ਵਸਦਾ ਹੈ। ਗੁਰੂ ਦੀ ਮਤਿ ਦੁਆਰਾ ਹਿਰਦੇ (*ਘਟਿ*) ਵਿਚ ਪ੍ਰਗਟ ਹੋ ਜਾਂਦਾ ਹੈ। ਜਿਨ੍ਹਾਂ ਨੇ ਸਹਿਜ ਅਵਸਥਾ ਵਿਚ ਪ੍ਰਭੂ ਨੂੰ ਜਾਣਿਆ ਪਛਾਣਿਆ ਹੈ, ਨਾਨਕ (ਦਾ ਕਥਨ ਹੈ ਕਿ ਉਸ ਨੂੰ) ਨਾਮ ਪ੍ਰਾਪਤ ਹੁੰਦਾ ਹੈ (ਅਤੇ ਉਸ ਦਾ) ਮਨ ਪਤੀਜ ਜਾਂਦਾ ਹੈ।੪।੧।

**ਧਨਾਸਰੀ ਮਹਲਾ ੩**

ਹਰਿ ਦਾ ਨਾਮ ਰੂਪ ਧਨ ਬਹੁਤ ਪਵਿਤਰ ਅਤੇ ਅਪਾਰ ਹੈ। ਗੁਰੂ ਦੇ ਸ਼ਬਦ (ਵਿਚ ਲੀਨ ਹੋਇਆਂ ਇਸ ਧਨ ਨਾਲ) ਖ਼ਜ਼ਾਨੇ ਭਰੇ ਜਾਂਦੇ ਹਨ। ਨਾਮ ਰੂਪ ਧਨ ਤੋਂ ਬਿਨਾ ਹੋਰ ਸਭ ਕੁਝ ਵਿਸ਼ ਦੇ ਸਮਾਨ ਸਮਝ। ਅਭਿਮਾਨ (ਵਾਲਾ ਮਨੁੱਖ) ਮਾਇਆ ਦੇ ਮੋਹ ਵਿਚ ਸੜਦਾ ਹੈ।੧। ਕੋਈ (ਵਿਰਲਾ) ਹੀ ਗੁਰੂ ਦੁਆਰਾ ਹਰਿ-ਰਸ ਨੂੰ ਚਖਦਾ ਹੈ। ਉਸ ਨੂੰ ਦਿਨ ਰਾਤ ਸਦਾ ਆਨੰਦ (ਪ੍ਰਾਪਤ) ਹੁੰਦਾ ਹੈ। (ਇਹ) ਪੂਰੇ ਭਾਗਾਂ ਨਾਲ ਹੀ ਮਿਲਦਾ ਹੈ।ਰਹਾਉ। ਸ਼ਬਦ ਰੂਪ ਦੀਪਕ ਤਿੰਨ ਲੋਕਾਂ ਵਿਚ (ਪ੍ਰਕਾਸ਼ ਕਰਦਾ ਹੈ)। ਜੋ ਇਸ (ਸ਼ਬਦ ਦੇ ਰਸ) ਨੂੰ ਚਖਦਾ ਹੈ, ਉਹ ਨਿਰਮਲ ਹੋ ਜਾਂਦਾ ਹੈ। (ਉਹ) ਨਿਰਮਲ ਨਾਮ ਨਾਲ ਹਉਮੈ ਦੇ ਮੈਲ ਨੂੰ ਧੋ ਦਿੰਦਾ ਹੈ। ਸੱਚੀ ਭਗਤੀ ਨਾਲ ਸਦਾ ਸੁਖ (ਹਾਸਲ) ਹੁੰਦਾ ਹੈ।੨। ਜਿਨ੍ਹਾਂ ਨੇ ਹਰਿ-ਰਸ ਨੂੰ ਚਖਿਆ ਹੈ, ਉਹ ਵਿਅਕਤੀ ਹਰਿ ਦੇ ਦਾਸ (ਹੋ ਗਏ) ਹਨ। ਉਨ੍ਹਾਂ ਨੂੰ ਸਦਾ ਆਨੰਦ ਰਹਿੰਦਾ ਹੈ, ਕਦੇ ਗ਼ਮੀ ਨਹੀਂ ਹੁੰਦੀ। (ਉਹ) ਆਪ (ਮਾਇਆਵੀ ਪ੍ਰਪੰਚ ਤੋਂ) ਮੁਕਤ ਹੁੰਦੇ ਹਨ ਅਤੇ ਹੋਰਾਂ ਨੂੰ ਵੀ ਮੁਕਤ ਕਰਾ ਦਿੰਦੇ ਹਨ। ਉਹ ਹਰਿ-ਨਾਮ ਜਪਦੇ ਹਨ ਅਤੇ ਹਰਿ ਤੋਂ ਸੁਖ ਪ੍ਰਾਪਤ ਕਰਦੇ ਹਨ।੩। ਸਤਿਗੁਰੂ ਤੋਂ ਬਿਨਾ ਸਾਰੀ (ਲੋਕਾਈ) ਵਿਲਕਦੀ ਹੋਈ ਮਰ ਰਹੀ ਹੈ। ਹਰ ਰੋਜ਼ ਸੜਦੀ ਹੈ, (ਉਸ ਨੂੰ) ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਸਤਿਗੁਰੂ ਦੇ ਮਿਲਣ 'ਤੇ (ਉਹ) ਸਾਰੀ ਤ੍ਰਿਸ਼ਨਾ ਬੁਝਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਮਨੁੱਖ) ਨਾਮ (ਵਿਚ ਲਗ ਕੇ) ਮਾਨਸਿਕ ਸ਼ਾਂਤੀ ਅਤੇ ਸੁਖ ਪ੍ਰਾਪਤ ਕਰ ਲੈਂਦਾ ਹੈ।੪।੨।

**ਧਨਾਸਰੀ ਮਹਲਾ ੩**

ਜਿਸ (ਪ੍ਰਭੂ) ਨੇ ਜੀਵ-ਜੰਤੂਆਂ ਦੀ ਪਾਲਣਾ ਕੀਤੀ ਹੈ, (ਉਸ ਦੇ) ਨਾਮ ਰੂਪ ਧਨ ਨੂੰ (ਮਨੁੱਖ) ਸਦਾ ਹਿਰਦੇ ਵਿਚ ਸੰਭਾਲ ਕੇ ਰਖੇ। (ਪ੍ਰਭੂ) ਮੁਕਤੀ ਰੂਪ ਪਦਾਰਥ ਉਨ੍ਹਾਂ ਨੂੰ ਹੀ ਪ੍ਰਦਾਨ ਕਰਦਾ ਹੈ, (ਜੋ) ਹਰਿ ਦੇ ਨਾਮ ਵਿਚ ਲਿਵ ਲਗਾ ਕੇ ਰੰਗੇ ਰਹਿੰਦੇ ਹਨ।੧। ਗੁਰੂ ਦੀ ਸੇਵਾ ਨਾਲ (ਮਨੁੱਖ) ਹਰਿ-ਨਾਮ ਰੂਪ ਧਨ ਪ੍ਰਾਪਤ ਕਰਦਾ ਹੈ। ਹਰਿ-ਨਾਮ ਨੂੰ ਆਰਾਧਣ ਨਾਲ (ਹਿਰਦੇ) ਅੰਦਰ ਪ੍ਰਕਾਸ਼ ਹੋ ਜਾਂਦਾ ਹੈ।ਰਹਾਉ। ਇਹ ਹਰਿ ਦਾ (ਪ੍ਰੇਮ-)ਰੰਗ ਗੂੜ੍ਹਾ ਹੁੰਦਾ ਹੈ, (ਜਿਵੇਂ) ਇਸਤਰੀ ਅਤੇ ਪੁਰਸ਼ ਦਾ ਹੁੰਦਾ ਹੈ। (ਜੋ ਜੀਵ-ਇਸਤਰੀ) ਸ਼ਾਂਤੀ ਦਾ ਸ਼ਿੰਗਾਰ ਕਰਦੀ ਹੈ, ਉਹ ਪ੍ਰਭੂ ਨਾਲ ਰਮਣ ਕਰਦੀ ਹੈ। ਹਉਮੈ ਕਰਨ ਨਾਲ ਪ੍ਰਭੂ ਨੂੰ ਕੋਈ ਪ੍ਰਾਪਤ ਨਹੀਂ ਕਰ ਸਕਦਾ। (ਅਜਿਹਾ ਵਿਅਕਤੀ) ਮੂਲੋਂ ਭੁਲਿਆ ਹੁੰਦਾ ਹੈ ਅਤੇ ਵਿਅਰਥ ਵਿਚ ਜਨਮ ਗਵਾਉਂਦਾ ਹੈ।੨। ਗੁਰੂ ਤੋਂ ਸ਼ਾਂਤੀ, ਸਹਿਜ ਸੁਖ ਅਤੇ ਬਾਣੀ (ਦੀ ਪ੍ਰਾਪਤ ਹੁੰਦੀ) ਹੈ। ਸੱਚੀ ਸੇਵਾ ਨਾਲ ਨਾਮ ਵਿਚ ਸਮਾਈ ਹੋ ਜਾਂਦੀ ਹੈ। (ਜੋ ਵਿਅਕਤੀ) ਸ਼ਬਦ ਨਾਲ ਜੁੜਦਾ ਹੈ, (ਉਹ) ਪ੍ਰੀਤਮ ਨੂੰ ਸਦਾ ਧਿਆਉਂਦਾ ਹੈ। (ਉਹ) ਸੱਚੇ ਨਾਮ ਦੇ ਸਦਕੇ ਵਡਿਆਈ ਪ੍ਰਾਪਤ ਕਰਦਾ ਹੈ।੩। ਉਹ (ਪ੍ਰਭੂ ਹੀ) ਹਰ ਇਕ ਯੁਗ ਵਿਚ ਆਪ ਕਰਤਾ ਹੈ। (ਜਿਸ ਉਪਰ ਪ੍ਰਭੂ) ਮਿਹਰ ਕਰਦਾ ਹੈ, (ਉਸ ਦਾ) ਮਿਲਾਪ ਹੋ ਜਾਂਦਾ ਹੈ। ਗੁਰਬਾਣੀ ਦੁਆਰਾ (ਉਹ) ਹਰਿ-ਨਾਮ ਨੂੰ ਮਨ ਵਿਚ ਵਸਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸੱਚੇ (ਪ੍ਰਭੂ ਦੇ ਰੰਗ ਵਿਚ) ਰੰਗੇ ਗਏ ਹਨ, (ਉਨ੍ਹਾਂ ਨੂੰ) ਪ੍ਰਭੂ ਆਪ ਹੀ ਨਾਲ ਮਿਲਾ ਲੈਂਦਾ ਹੈ।੪।੩।

ਧਨਾਸਰੀ ਮਹਲਾ ੩ ਤੀਜਾ ॥
ਜਗੁ ਮੈਲਾ ਮੈਲੋ ਹੋਇ ਜਾਇ ॥ ਆਵੈ ਜਾਇ ਦੂਜੈ ਲੋਭਾਇ ॥
ਦੂਜੈ ਭਾਇ ਸਭ ਪਰਜ ਵਿਗੋਈ ॥ ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ ॥੧॥
ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥ ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ ਰਹਾਉ॥
ਗੁਰਮੁਖਿ ਉਬਰੇ ਹਰਿ ਸਰਣਾਈ ॥ ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ ॥
ਭਗਤਿ ਕਰੇ ਜਨੁ ਵਡਿਆਈ ਪਾਏ ॥ ਸਾਚਿ ਰਤੇ ਸੁਖ ਸਹਜਿ ਸਮਾਏ ॥੨॥
ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥ ਗੁਰ ਕੈ ਸਬਦਿ ਆਪੁ ਪਛਾਣੁ ॥
ਸਾਚੀ ਰਾਸਿ ਸਾਚਾ ਵਾਪਾਰੁ ॥ ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ ॥੩॥
ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ ॥ ਊਤਮ ਬਾਣੀ ਸਬਦੁ ਸੁਣਾਏ ॥
ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ ਨਾਮਿ ਸਵਾਰਣਹਾਰ ॥੪॥੪॥

ਧਨਾਸਰੀ ਮਹਲਾ ੩ ॥
ਜੋ ਹਰਿ ਸੇਵਹਿ ਤਿਨ ਬਲਿ ਜਾਉ ॥ ਤਿਨ ਹਿਰਦੈ ਸਾਚੁ ਸਚਾ ਮੁਖਿ ਨਾਉ ॥
ਸਾਚੋ ਸਾਚੁ ਸਮਾਲਿਹੁ ਦੁਖੁ ਜਾਇ ॥ ਸਾਚੈ ਸਬਦਿ ਵਸੈ ਮਨਿ ਆਇ ॥੧॥
ਗੁਰਬਾਣੀ ਸੁਣਿ ਮੈਲੁ ਗਵਾਏ ॥ ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ ਰਹਾਉ ॥
ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ ॥
ਗੁਰ ਕੈ ਭਾਣੈ ਚਲੈ ਤਾ ਆਪੁ ਜਾਇ ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ ॥੨॥
ਨ ਸਬਦੁ ਬੂਝੈ ਨ ਜਾਣੈ ਬਾਣੀ ॥ ਮਨਮੁਖਿ ਅੰਧੇ ਦੁਖਿ ਵਿਹਾਣੀ ॥
ਸਤਿਗੁਰੁ ਭੇਟੇ ਤਾ ਸੁਖੁ ਪਾਏ ॥ ਹਉਮੈ ਵਿਚਹੁ ਠਾਕਿ ਰਹਾਏ ॥੩॥
ਕਿਸ ਨੋ ਕਹੀਐ ਦਾਤਾ ਇਕੁ ਸੋਇ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਇ ॥
ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ ਸਾਚੇ ਸਾਚਾ ਭਾਵਾ ॥੪॥੫॥

ਧਨਾਸਰੀ ਮਹਲਾ ੩ ॥
ਮਨੁ ਮਰੈ ਧਾਤੁ ਮਰਿ ਜਾਇ ॥ ਬਿਨੁ ਮਨ ਮੂਏ ਕੈਸੇ ਹਰਿ ਪਾਇ ॥
ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
ਜਿਸ ਨੋ ਬਖਸੇ ਹਰਿ ਦੇ ਵਡਿਆਈ ॥

**ਧਨਾਸਰੀ ਮਹਲਾ ੩ ਤੀਜਾ**

(ਇਹ) ਜਗਤ (ਵਿਕਾਰਾਂ ਕਰਕੇ) ਮੈਲਾ ਹੈ, (ਇਸ ਵਿਚ ਜੋ ਵੀ ਮਨੁੱਖ ਆਉਂਦਾ ਹੈ, ਉਹ) ਮੈਲਾ ਹੋ ਜਾਂਦਾ ਹੈ। ਦ੍ਵੈਤ-ਭਾਵ ਵਿਚ ਲੋਭਾਇਆ ਹੋਇਆ ਆਉਂਦਾ ਜਾਂਦਾ ਹੈ (ਅਰਥਾਤ ਜੰਮਦਾ ਮਰਦਾ ਰਹਿੰਦਾ ਹੈ)। ਦ੍ਵੈਤ-ਭਾਵ ਕਰਕੇ ਸਾਰੀ ਲੋਕਾਈ ਖੁਆਰ ਹੋ ਰਹੀ ਹੈ। ਮਨਮੁਖ (ਵਿਅਕਤੀ ਨੇ ਮਾਇਆਵੀ) ਚੋਟਾਂ ਖਾ ਕੇ ਆਪਣੀ ਪ੍ਰਤਿਸ਼ਠਾ ਖੋਹ ਲਈ ਹੈ।੧। ਗੁਰੂ ਦੀ ਸੇਵਾ ਨਾਲ ਸੇਵਕ ਨਿਰਮਲ ਹੁੰਦਾ ਹੈ। (ਉਸ ਦੇ ਹਿਰਦੇ) ਵਿਚ ਨਾਮ ਵਸਦਾ ਹੈ (ਅਤੇ ਉਸ ਦੀ) ਪ੍ਰਤਿਸ਼ਠਾ ਉਤਮ ਹੁੰਦੀ ਹੈ।ਰਹਾਉ। ਗੁਰਮੁਖ (ਸਾਧਕ) ਹਰਿ ਦੀ ਸ਼ਰਣ ਵਿਚ ਪੈ ਕੇ ਬਚ ਜਾਂਦੇ ਹਨ। (ਉਹ) ਰਾਮ-ਨਾਮ ਵਿਚ ਰੰਗੇ ਜਾਂਦੇ ਹਨ (ਅਤੇ ਉਨ੍ਹਾਂ ਨੂੰ ਗੁਰੂ) ਭਗਤੀ ਦ੍ਰਿੜ੍ਹ ਕਰਾ ਦਿੰਦਾ ਹੈ। (ਜੋ) ਭਗਤੀ ਕਰਦਾ ਹੈ, (ਉਹ) ਸੇਵਕ ਵਡਿਆਈ ਪ੍ਰਾਪਤ ਕਰਦਾ ਹੈ। (ਜੋ) ਸਤਿਸਰੂਪ (ਪ੍ਰਭੂ ਦੇ ਪ੍ਰੇਮ ਰੰਗ ਵਿਚ) ਰੰਗੇ ਗਏ ਹਨ, (ਉਹ) ਸੁਖ ਪੂਰਵਕ ਸਹਿਜ ਅਵਸਥਾ ਵਿਚ ਸਮਾਏ (ਰਹਿੰਦੇ ਹਨ)।੨। (ਹੇ ਭਾਈ ! ਇਸ ਸੰਸਾਰ ਵਿਚ) ਸੱਚੇ (ਨਾਮ ਦਾ) ਗਾਹਕ ਕੋਈ ਵਿਰਲਾ ਹੀ ਸਮਝ। ਗੁਰੂ ਦੇ ਸ਼ਬਦ ਰਾਹੀਂ ਆਪਣੇ ਆਪ ਨੂੰ ਪਛਾਣ। (ਹਰਿ-ਭਗਤੀ ਦਾ) ਵਪਾਰ ਸੱਚਾ ਹੈ (ਅਤੇ ਇਸ ਵਿਚ ਲਗੀ) ਪੂੰਜੀ ਵੀ ਸੱਚੀ ਹੈ। ਉਹ ਪੁਰਸ਼ ਧੰਨ ਹੈ ਜਿਸ ਦਾ ਨਾਮ ਨਾਲ ਪ੍ਰੇਮ ਹੈ।੩। ਉਸ ਸੱਚੇ ਪ੍ਰਭੂ ਨੇ ਕਈਆਂ ਨੂੰ ਸੱਚ ਵਿਚ ਲਗਾਇਆ ਹੈ। (ਉਨ੍ਹਾਂ ਨੂੰ ਉਹ ਆਪਣੀ) ਉੱਤਮ ਬਾਣੀ ਅਤੇ ਸ਼ਬਦ ਸੁਣਾਉਂਦਾ ਹੈ। ਸੱਚੇ ਪ੍ਰਭੂ ਦੀ ਕਾਰ ਵੀ ਸੱਚੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਹਰ ਇਕ ਨੂੰ) ਨਾਮ ਦੁਆਰਾ ਸਵਾਰਨ ਵਾਲਾ ਹੈ।੪।੪।

**ਧਨਾਸਰੀ ਮਹਲਾ ੩**

ਜੋ (ਵਿਅਕਤੀ) ਹਰਿ ਦੀ ਸੇਵਾ ਕਰਦੇ ਹਨ, ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਉਨ੍ਹਾਂ ਦੇ ਹਿਰਦੇ ਵਿਚ ਸੁੱਚਾ ਪ੍ਰਭੂ ਰਹਿੰਦਾ ਹੈ ਅਤੇ ਮੁਖ ਵਿਚ ਸੱਚਾ ਨਾਮ ਹੁੰਦਾ ਹੈ। (ਜੇ) ਸਤਿਸਰੂਪ ਸੱਚੇ (ਪ੍ਰਭੂ ਨੂੰ) ਯਾਦ ਕਰਦੇ ਰਹੋ, (ਤਾਂ ਹਰ ਪ੍ਰਕਾਰ ਦਾ) ਦੁਖ ਚਲਾ ਜਾਂਦਾ ਹੈ। ਸੱਚੇ ਸ਼ਬਦ ਦੁਆਰਾ (ਸੱਚਾ ਪ੍ਰਭੂ) ਮਨ ਵਿਚ ਆ ਕੇ ਵਸ ਜਾਂਦਾ ਹੈ।੧। (ਹੇ ਭਾਈ !) ਗੁਰਬਾਣੀ ਨੂੰ ਸੁਣ, (ਇਹ ਮਨ ਦੀ) ਮੈਲ ਦੂਰ ਕਰ ਦਿੰਦੀ ਹੈ ਅਤੇ ਸੁਤੇ-ਸਿਧ ਹਰਿ-ਨਾਮ ਨੂੰ ਮਨ ਵਿਚ ਵਸਾ ਦਿੰਦੀ ਹੈ।੧।ਰਹਾਉ। (ਗੁਰੂ ਦੀ ਬਾਣੀ) ਝੂਠ, ਫ਼ਰੇਬ, ਤ੍ਰਿਸ਼ਨਾ ਦੀ ਅੱਗ ਨੂੰ ਬੁਝਾ ਦਿੰਦੀ ਹੈ। (ਇਸ ਨਾਲ ਹਿਰਦੇ) ਅੰਦਰ ਸ਼ਾਂਤੀ ਅਤੇ (ਆਤਮਿਕ) ਸਹਿਜ ਸੁਖ ਪ੍ਰਾਪਤ ਹੋ ਜਾਂਦਾ ਹੈ। ਜੋ (ਵਿਅਕਤੀ) ਗੁਰੂ ਦੇ ਭਾਣੇ ਅਨੁਸਾਰ ਚਲਦਾ ਹੈ, ਤਾਂ (ਉਸ ਦਾ) ਆਪਾ-ਭਾਵ ਚਲਾ ਜਾਂਦਾ ਹੈ। (ਉਹ) ਹਰਿ ਦੇ ਗੁਣਾਂ ਦਾ ਗਾਇਨ ਕਰਕੇ ਸੱਚਾ ਠਿਕਾਣਾ ਪ੍ਰਾਪਤ ਕਰ ਲੈਂਦਾ ਹੈ।੨। (ਜੋ ਵਿਅਕਤੀ) ਸ਼ਬਦ ਨੂੰ ਨਹੀਂ ਸਮਝਦਾ ਅਤੇ ਨ ਬਾਣੀ ਨੂੰ ਜਾਣਦਾ ਹੈ, (ਉਸ) ਅਗਿਆਨੀ ਮਨਮੁਖ (ਵਿਅਕਤੀ ਦੀ ਉਮਰ) ਦੁਖ ਵਿਚ ਬਤੀਤ ਹੁੰਦੀ ਹੈ। ਸਤਿਗੁਰੂ ਨੂੰ ਮਿਲਣ ਨਾਲ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। (ਸਤਿਗੁਰੂ ਮਨ) ਵਿਚੋਂ ਹਉਮੈ ਨੂੰ ਰੋਕ ਕੇ ਰਖਦਾ ਹੈ।੩। ਉਹ ਇਕੋ ਹੀ ਦਾਤਾ ਹੈ, (ਉਸ ਤੋਂ ਭਿੰਨ ਹੋਰ) ਕਿਸ ਨੂੰ (ਬੇਨਤੀ) ਕਰੀਏ। (ਜੇ ਉਹ) ਕ੍ਰਿਪਾ ਕਰੇ, ਤਾਂ (ਗੁਰੂ ਦੇ) ਸ਼ਬਦ ਰਾਹੀਂ (ਉਸ ਨਾਲ) ਮੇਲ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਗੁਰੂ ਰੂਪ) ਪ੍ਰੀਤਮ ਨੂੰ ਮਿਲ ਕੇ ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹਾਂ। (ਇਸ ਤਰ੍ਹਾਂ) ਸੱਚੇ ਪ੍ਰਭੂ ਨੂੰ ਸੱਚਾ ਹੋ ਕੇ ਪਿਆਰਾ ਲਗਦਾ ਹਾਂ।੪।੫।

**ਧਨਾਸਰੀ ਮਹਲਾ ੩**

(ਜੇ ਮਨੁੱਖ ਦਾ) ਮਨ ਮਰ ਜਾਏ (ਅਰਥਾਤ ਕਾਬੂ ਵਿਚ ਆ ਜਾਏ), ਤਾਂ ਦੌੜ-ਭਜ (*ਧਾਤੁ*) ਖ਼ਤਮ ਹੋ ਜਾਂਦੀ ਹੈ। ਬਿਨਾ ਮਨ ਦੇ ਮਰੇ, ਕਿਵੇਂ ਪ੍ਰਭੂ ਪ੍ਰਾਪਤ ਹੋ ਸਕਦਾ ਹੈ। ਇਸ ਮਨ ਦੇ ਮਰਨ ਦੀ ਦਵਾਈ ਕੋਈ (ਵਿਰਲਾ) ਹੀ ਜਾਣਦਾ ਹੈ। ਮਨ ਸ਼ਬਦ ਦੁਆਰਾ ਮਰਦਾ ਹੈ, (ਇਹ ਭੇਦ) ਉਹ ਸਾਧਕ ਸਮਝਦਾ ਹੈ।੧। ਜਿਸ ਨੂੰ ਪ੍ਰਭੂ ਬਖ਼ਸ਼ਦਾ ਹੈ, ਉਸ ਨੂੰ ਵਡਿਆਈ ਦਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ

ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ॥
ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥
ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥
ਮਨੁ ਅਸਾਧੁ ਸਾਧੈ ਜਨੁ ਕੋਈ ॥ ਅਚਰੁ ਚਰੈ ਤਾ ਨਿਰਮਲੁ ਹੋਈ ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੈ ਵਿਕਾਰ ॥੩॥
ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥
ਆਪਣੀ ਕਲਾ ਆਪੇ ਪ੍ਰਭੁ ਜਾਣੈ ॥ ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੬॥*

ਧਨਾਸਰੀ ਮਹਲਾ ੩ ॥
ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥ ਮਨਮੁਖ ਭੂਲੇ ਅੰਧ ਗਾਵਾਰ ॥
ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥ ਨਾ ਸਾਥਿ ਜਾਇ ਨ ਪਰਾਪਤਿ ਹੋਇ ॥੧॥
ਸਾਚਾ ਧਨੁ ਗੁਰਮਤੀ ਪਾਏ ॥ ਕਾਚਾ ਧਨੁ ਫੁਨਿ ਆਵੈ ਜਾਏ ॥ ਰਹਾਉ ॥
ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥ ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥
ਸਤਿਗੁਰੁ ਭੇਟੇ ਪੂਰੈ ਭਾਗਿ ॥ ਸਾਚਿ ਰਤੇ ਅਹਿਨਿਸਿ ਬੈਰਾਗਿ ॥੨॥
ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥ ਪੂਰੈ ਭਾਗਿ ਹਰਿ ਨਾਮਿ ਸਮਾਣੀ ॥
ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥
ਸਭੁ ਕਿਛੁ ਸਾਚਾ ਸਾਚਾ ਹੈ ਸੋਇ ॥ ਊਤਮ ਬ੍ਰਹਮੁ ਪਛਾਣੈ ਕੋਇ ॥
ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥ ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥੪॥੭॥

ਧਨਾਸਰੀ ਮਹਲਾ ੩ ॥
ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥
ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥
ਗੁਰਮਤਿ ਸਾਚੀ ਸਾਚਾ ਵੀਚਾਰੁ ॥ ਆਪੇ ਬਖਸੇ ਦੇ ਵੀਚਾਰੁ ॥੧॥
ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥
ਕਲੀ ਕਾਲ ਵਿਚਿ ਗੁਰਮੁਖਿ ਪਾਏ ॥੧॥ ਰਹਾਉ ॥
ਹਮ ਮੂਰਖ ਮੂਰਖ ਮਨ ਮਾਹਿ ॥ ਹਉਮੈ ਵਿਚਿ ਸਭ ਕਾਰ ਕਮਾਹਿ ॥
ਗੁਰ ਪਰਸਾਦੀ ਹੰਉਮੈ ਜਾਇ ॥ ਆਪੇ ਬਖਸੇ ਲਏ ਮਿਲਾਇ ॥੨॥
ਬਿਖਿਆ ਕਾ ਧਨੁ ਬਹੁਤੁ ਅਭਿਮਾਨੁ ॥ ਅਹੰਕਾਰਿ ਡੂਬੈ ਨ ਪਾਵੈ ਮਾਨੁ ॥
ਆਪੁ ਛੋਡਿ ਸਦਾ ਸੁਖੁ ਹੋਈ ॥ ਗੁਰਮਤਿ ਸਾਲਾਹੀ ਸਚੁ ਸੋਈ ॥੩॥
ਆਪੇ ਸਾਜੇ ਕਰਤਾ ਸੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥

* ਇਹ ਸ਼ਬਦ ਕੁਝ ਪਾਠਾਂਤਰ ਸਹਿਤ ਗੁ.ਗ੍ਰੰ. ਪੰਨਾ 159 ਉਤੇ ਵੀ ਆਇਆ ਹੈ।

(ਹਰਿ–ਨਾਮ) ਮਨ ਵਿਚ ਆ ਕੇ ਵਸ ਜਾਂਦਾ ਹੈ।ਰਹਾਉ। (ਜੋ) ਗੁਰੂ ਦੇ (ਹੁਕਮ ਅਨੁਸਾਰ) ਕਾਰ ਕਮਾਉਂਦਾ ਹੈ, ਤਾਂ (ਉਹ) ਇਸ ਮਨ ਦੀ ਸੋਝੀ ਪਾਉਂਦਾ ਹੈ। ਮਨ ਸ਼ਰਾਬ ਵਿਚ ਮਸਤ ਹਾਥੀ ਵਾਂਗ (*ਮਿਕਦਾਰਾ*) । ਗੁਰੂ (ਆਪਣੇ ਉਪਦੇਸ਼ ਦੇ) ਕੁੰਡੇ ਨਾਲ ਮਾਰ ਕੇ ਜੀਵਿਤ ਕਰਨ ਵਾਲਾ ਹੈ।੨। ਮਨ ਨ ਸਾਧੇ ਜਾ ਸਕਣ ਵਾਲਾ ਹੈ, ਕੋਈ (ਵਿਰਲਾ) ਸੇਵਕ ਹੀ (ਇਸ ਨੂੰ) ਕਾਬੂ ਕਰਦਾ ਹੈ। (ਜੇ ਕੋਈ) ਨ ਖਾਧੇ ਜਾ ਵਾਲੀ ਵਸਤੂ ਨੂੰ ਖਾ ਲਵੇ (ਅਰਥਾਤ ਪੰਜ ਵਿਕਾਰਾਂ ਉਪਰ) ਕਾਬੂ ਪਾ ਲਵੇ, ਤਾਂ ਨਿਰਮਲ ਹੁੰਦਾ ਹੈ। ਗੁਰਮੁਖ (ਸਾਧਕ) ਇਸ ਮਨ ਨੂੰ ਸਵਾਰ ਲੈਂਦਾ ਹੈ, ਉਹ ਆਪਣੇ ਅੰਦਰੋਂ ਹਉਮੈ ਅਤੇ ਵਿਕਾਰ ਤਿਆਗ ਦਿੰਦਾ ਹੈ।੩। ਜਿਨ੍ਹਾਂ ਨੂੰ (ਪ੍ਰਭੂ ਨੇ ਗੁਰੂ ਨਾਲ) ਮੇਲ ਕਰਾ ਕੇ (ਆਪਣੇ ਨਾਲ) ਮਿਲਾਇਆ ਹੋਇਆ ਹੈ ਅਤੇ ਧੁਰ ਦਰਗਾਹ ਤੋਂ ਰਖ ਲਿਆ ਹੈ, (ਉਹ) ਕਦੇ ਵੀ ਵਿਛੜਦੇ ਨਹੀਂ ਹਨ, ਸ਼ਬਦ ਵਿਚ ਹੀ ਲੀਨ ਹੋਏ ਰਹਿੰਦੇ ਹਨ। ਆਪਣੀ ਸ਼ਕਤੀ (*ਕਲਾ*) ਨੂੰ ਪ੍ਰਭੂ ਆਪ ਹੀ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਨਾਮ ਨੂੰ ਪਛਾਣਦਾ ਹੈ।੪।੬।

**ਧਨਾਸਰੀ ਮਹਲਾ ੩**

ਮੂਰਖ ਗਵਾਰ ਲੋਕ ਕੱਚਾ (ਅਰਥਾਤ ਨਾਸ਼ਮਾਨ) ਧਨ ਇਕੱਠਾ ਕਰਦੇ ਹਨ। (ਉਹ) ਮਨਮੁਖ ਭੁਲੇ ਹੋਏ ਅੰਧਕਾਰ ਵਿਚ ਹੀ (ਫਿਰਦੇ ਰਹਿੰਦੇ ਹਨ)। ਮਾਇਆਵੀ ਧਨ ਨਾਲ ਸਦਾ ਦੁਖ ਹੁੰਦਾ ਹੈ। (ਇਹ ਧਨ ਈਸ਼ਵਰੀ ਦਰਗਾਹ ਵਿਚ) ਨ ਨਾਲ ਜਾਂਦਾ ਹੈ ਅਤੇ ਨ ਹ (ਇਸ ਤੋਂ ਕੁਝ) ਪ੍ਰਾਪਤ ਹੁੰਦਾ ਹੈ।੧। ਸੱਚਾ ਧਨ ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੁੰਦਾ ਹੈ। ਕੱਚਾ ਧਨ ਆਉਂਦਾ ਜਾਂਦਾ ਰਹਿੰਦਾ ਹੈ।ਰਹਾਉ। ਮਨਮੁਖ ਭੁਲੇ ਹੋਏ ਹਨ, (ਉਹ) ਸਭ ਮੂਰਖ (ਮਾਇਆ ਪਿਛੇ) ਮਰਦੇ ਹਨ। (ਉਹ) ਭਵ–ਜਲ ਵਿਚ ਡੁਬੇ ਹੋਏ ਹਨ, (ਉਹ) ਨ ਇਸ ਪਾਰ ਹਨ, ਨ ਉਸ ਪਾਰ ਹਨ। (ਜਿਨ੍ਹਾਂ ਦੇ) ਪੂਰੇ ਭਾਗ ਹਨ, (ਉਹ) ਸਤਿਗੁਰੂ ਨੂੰ ਮਿਲ ਪੈਂਦੇ ਹਨ। (ਉਹ) ਸੱਚੇ (ਨਾਮ ਵਿਚ) ਰੰਗੇ ਹੋਏ ਦਿਨ ਰਾਤ ਵੈਰਾਗਵਾਨ ਰਹਿੰਦੇ ਹਨ।੨। ਚੌਹਾਂ ਯੁਗਾਂ ਵਿਚ ਸੱਚੀ ਬਾਣੀ ਅੰਮ੍ਰਿਤ ਰੂਪ ਹੈ। ਪੂਰੇ ਭਾਗਾਂ ਨਾਲ (ਇਹ) ਹਰਿ–ਨਾਮ ਵਿਚ ਸਮਾ ਦਿੰਦੀ ਹੈ। (ਇਸ ਬਾਣੀ ਲਈ) ਸਿੱਧ ਸਾਧਕ ਸਭ ਲੋਕ ਤਰਸਦੇ ਹਨ। (ਪਰ ਇਹ ਬਾਣੀ) ਪੂਰੇ ਭਾਗਾਂ ਕਰਕੇ ਮਿਲਦੀ ਹੈ।੩। (ਜੋ) ਕੋਈ ਉਤਮ ਬ੍ਰਹਮ ਨੂੰ ਪਛਾਣ ਲੈਂਦਾ ਹੈ, ਉਸ ਲਈ ਸਭ ਕੁਝ ਸੱਚਾ ਹੈ, ਉਸ (ਦਾ ਨਾਮ ਵੀ) ਸੱਚਾ ਹੈ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ) ਸੱਚਾ ਹੈ (ਅਤੇ ਆਪ ਹੀ) ਸੱਚੇ (ਨਾਮ) ਨੂੰ ਦ੍ਰਿੜ੍ਹ ਕਰਾਉਂਦਾ ਹੈ। (ਉਹ) ਆਪ ਹੀ ਸਭ ਦਾ ਧਿਆਨ ਰਖਦਾ ਹੈ (ਅਤੇ ਆਪ ਹੀ ਉਨ੍ਹਾਂ ਨੂੰ) ਸੱਚੇ (ਨਾਮ) ਵਲ ਰੁਚਿਤ ਕਰਦਾ ਹੈ।੪।੭।

**ਧਨਾਸਰੀ ਮਹਲਾ ੩**

(ਪਰਮਾਤਮਾ ਦੇ) ਨਾਮ ਦੀ ਕੀਮਤ ਅਤੇ ਸੀਮਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ ਹੈ। ਉਹ ਸੇਵਕ ਧੰਨ ਹਨ ਜਿਨ੍ਹਾਂ ਨੇ ਇਕ ਨਾਮ ਨਾਲ ਲਿਵ ਲਗਾਈ ਹੋਈ ਹੈ। ਗੁਰੂ ਦੀ ਮਤਿ ਸੱਚੀ ਹੈ ਅਤੇ (ਉਸ ਦਾ) ਵਿਚਾਰ ਵੀ ਸੱਚਾ ਹੈ। (ਪਰਮਾਤਮਾ) ਆਪ ਹੀ (ਇਹ) ਵਿਚਾਰ ਬਖ਼ਸ਼ਦਾ ਹੈ।੧। ਹਰਿ–ਨਾਮ ਅਸਚਰਜ (ਪਦਾਰਥ) ਹੈ। ਪ੍ਰਭੂ ਆਪ ਹੀ (ਇਹ) ਸੁਣਾਉਂਦਾ ਹੈ। ਕਲਿਯੁਗ ਵਿਚ (ਕੋਈ) ਗੁਰਮੁਖ ਹੀ ਪ੍ਰਾਪਤ ਕਰਦਾ ਹੈ।੧।ਰਹਾਉ। ਅਸੀਂ ਮੂਰਖ ਹਾਂ ਅਤੇ ਮਨ ਵਿਚ ਵੀ ਮੂਰਖ ਬਣੇ ਹੋਏ ਹਾਂ। (ਅਸੀਂ) ਹਉਮੈ ਵਿਚ ਹੀ ਸਾਰੀ ਕਾਰ ਕਮਾਉਂਦੇ ਹਾਂ। ਗੁਰੂ ਦੀ ਕ੍ਰਿਪਾ ਨਾਲ ਹਉਮੈ ਜਾਂਦੀ ਹੈ। (ਫਿਰ ਪ੍ਰਭੂ) ਆਪ ਹੀ ਬਖ਼ਸ਼ ਕੇ ਨਾਲ ਮਿਲਾ ਲੈਂਦਾ ਹੈ।੨। ਵਿਸ਼ਿਆਂ ਵਾਲਾ ਧਨ (ਮਨੁੱਖ ਦੇ ਮਨ ਵਿਚ) ਬਹੁਤ ਹੰਕਾਰ ਪੈਦਾ ਕਰਦਾ ਹੈ। (ਜੋ ਵਿਅਕਤੀ) ਹੰਕਾਰ ਵਿਚ ਡੁਬਿਆ ਹੁੰਦਾ ਹੈ, (ਉਹ ਪ੍ਰਭੂ ਦੀ ਦਰਗਾਹ ਵਿਚ) ਮਾਣ ਪ੍ਰਾਪਤ ਨਹੀਂ ਕਰਦਾ। ਆਪਾ–ਭਾਵ ਛਡਣ ਨਾਲ ਸਦਾ ਸੁਖ ਹੁੰਦਾ ਹੈ। ਗੁਰੂ ਦੀ ਮਤਿ ਰਾਹੀਂ (ਮੈਂ) ਉਸ ਸੱਚੇ ਦੀ ਸਰਾਹਨਾ ਕਰਦਾ ਰਹਿੰਦਾ ਹਾਂ।੩। ਉਹ ਕਰਤਾ (ਪ੍ਰਭੂ) ਆਪ ਹੀ (ਸ੍ਰਿਸ਼ਟੀ ਨੂੰ) ਸਾਜਦਾ ਹੈ। ਉਸ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਜਿਸ ਨੂੰ (ਪ੍ਰਭੂ) ਸੱਚੇ

ਜਿਸੁ ਸਚਿ ਲਾਏ ਸੋਈ ਲਾਗੈ ॥ ਨਾਨਕ ਨਾਮਿ ਸਦਾ ਸੁਖੁ ਆਗੈ ॥੪॥੮॥

ਰਾਗੁ ਧਨਾਸਿਰੀ ਮਹਲਾ ੩ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥
ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥
ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥੧॥ ਰਹਾਉ ॥
ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥੨॥
ਭਨਤਿ ਨਾਨਕ ਭਰਮ ਪਟ ਖੂਲ੍ਹੇ ਗੁਰ ਪਰਸਾਦੀ ਜਾਨਿਆ ॥
ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥

ਧਨਾਸਰੀ ਮਹਲਾ ੪ ਘਰੁ ੧ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ ॥
ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ ॥੧॥
ਹਰਿ ਗੁਣ ਕਹਿ ਨ ਸਕਉ ਬਨਵਾਰੀ ॥
ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ ॥ ਰਹਾਉ ॥
ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥੨॥
ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ ॥
ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ ॥੩॥
ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ ॥
ਜਨ ਕਉ ਕ੍ਰਿਪਾ ਕਰਹੁ ਜਗਜੀਵਨ ਜਨ ਨਾਨਕ ਪੈਜ ਸਵਾਰੀ ॥੪॥੧॥

ਧਨਾਸਰੀ ਮਹਲਾ ੪ ॥
ਹਰਿ ਕੇ ਸੰਤ ਜਨਾ ਹਰਿ ਜਪਿਓ ਤਿਨ ਕਾ ਦੂਖੁ ਭਰਮੁ ਭਉ ਭਾਗੀ ॥
ਅਪਨੀ ਸੇਵਾ ਆਪਿ ਕਰਾਈ ਗੁਰਮਤਿ ਅੰਤਰਿ ਜਾਗੀ ॥੧॥
ਹਰਿ ਕੈ ਨਾਮਿ ਰਤਾ ਬੈਰਾਗੀ ॥
ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵ ਲਾਗੀ ॥੧॥ ਰਹਾਉ ॥
ਸੰਤ ਜਨਾ ਕੀ ਜਾਤਿ ਹਰਿ ਸੁਆਮੀ ਤੁਮ੍ ਠਾਕੁਰ ਹਮ ਸਾਂਗੀ ॥
ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ ਤੈਸੇ ਬੁਲਗ ਬੁਲਾਗੀ ॥੨॥
ਕਿਆ ਹਮ ਕਿਰਮ ਨਾਨ੍ਹਿਕ ਕੀਰੇ ਤੁਮ੍ ਵਡ ਪੁਰਖ ਵਡਾਗੀ ॥
ਤੁਮ੍ਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ ॥੩॥
ਹਰਿ ਪ੍ਰਭ ਸੁਆਮੀ ਕਿਰਪਾ ਧਾਰਹੁ ਹਮ ਹਰਿ ਹਰਿ ਸੇਵਾ ਲਾਗੀ ॥

ਨਾਮ ਵਿਚ ਲਗਾਉਂਦਾ ਹੈ, ਉਹੀ ਲਗਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਅਗੇ (ਪ੍ਰਭੂ ਦੀ ਦਰਗਾਹ) ਵਿਚ ਸਦਾ ਸੁਖ ਮਿਲਦਾ ਹੈ ।੪।੮।

**ਰਾਗੁ ਧਨਾਸਿਰੀ ਮਹਲਾ ੩ ਘਰੁ ੪**

(ਹੇ ਪਰਮਾਤਮਾ!) ਅਸੀਂ ਤੇਰੇ (ਦਰ ਦੇ) ਭਿਖਾਰੀ ਹਾਂ ਅਤੇ ਤੂੰ ਆਪਣੇ ਆਪ ਦਾ ਸੁਆਮੀ ਅਤੇ ਦਾਤਾ ਹੈਂ। (ਮੇਰੇ ਉਤੇ) ਦਿਆਲ ਹੋਵੋ ਅਤੇ (ਮੈਂ) ਮੰਗਤੇ ਦਾਸ ਨੂੰ ਨਾਮ ਦਾ ਦਾਨ ਦਿਓ, (ਤਾਂ ਜੋ ਮੈਂ) ਸਦਾ (ਤੇਰੇ ਨਾਮ ਦੇ ਪ੍ਰੇਮ-)ਰੰਗ ਵਿਚ ਰੰਗਿਆ ਰਹਾਂ।੧। ਹੇ ਸੱਚੇ ਪ੍ਰਭੂ! ਮੈਂ ਤੇਰੇ ਨਾਮ ਤੋਂ ਸਦਕੇ ਜਾਂਦਾ ਹਾਂ। (ਤੂੰ) ਇਕੋ ਸਭ ਕਾਰਣਾਂ ਦਾ ਕਰਨ ਵਾਲਾ ਹੈਂ, (ਤੇਰੇ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਹੈ।੧।ਰਹਾਉ। (ਹੇ ਪ੍ਰਭੂ! ਮੈਂ) ਕੰਜੂਸ (*ਕਿਰਪਨ*) ਨੂੰ (ਆਵਾਗਵਣ ਦੇ) ਬਹੁਤ ਗੇੜ ਪੈ ਚੁਕੇ ਹਨ, ਹੁਣ ਕੁਝ ਕ੍ਰਿਪਾ ਕਰੋ। (ਮੇਰੇ ਉਤੇ) ਕ੍ਰਿਪਾਲ ਹੋਵੋ ਅਤੇ ਆਪਣਾ ਦਰਸ਼ਨ ਦਿਓ, ਅਜਿਹੀ ਬਖ਼ਸ਼ਿਸ਼ ਕਰੋ।੨। ਨਾਨਕ ਦਾ ਕਥਨ ਹੈ ਕਿ (ਹੁਣ) ਭਰਮ ਦੇ ਪਰਦੇ ਖੁਲ੍ਹ ਗਏ ਹਨ ਅਤੇ ਗੁਰੂ ਦੀ ਕ੍ਰਿਪਾ ਨਾਲ (ਮੈਂ ਵਾਸਤਵਿਕਤਾ ਨੂੰ) ਜਾਣ ਲਿਆ ਹੈ। (ਮੇਰੇ ਹਿਰਦੇ) ਅੰਦਰ ਸੱਚੀ ਪ੍ਰੀਤ ਲਗ ਗਈ ਹੈ ਅਤੇ ਸਤਿਗੁਰੂ ਨੂੰ ਮਿਲ ਕੇ ਮੇਰਾ ਮਨ ਵਿਸ਼ਵਸਤ ਹੋ ਗਿਆ ਹੈ।੩।੧।੯।

**ਧਨਾਸਰੀ ਮਹਲਾ ੪ ਘਰੁ ੧ ਚਉਪਦੇ**

ਹੇ ਹਰਿ! ਜੋ ਸੰਤ ਭਗਤ (ਤੇਰੀ) ਸੇਵਾ ਕਰਦੇ ਹਨ, (ਉਨ੍ਹਾਂ ਦੇ ਤੂੰ) ਸਾਰੇ ਪਾਪ ਖ਼ਤਮ ਕਰ ਦਿੰਦਾ ਹੈਂ। ਹੇ ਸੁਆਮੀ! ਸਾਡੇ ਉਪਰ ਵੀ ਕ੍ਰਿਪਾ ਕਰ ਅਤੇ ਉਸ (ਸਾਧ-)ਸੰਗਤ ਵਿਚ ਰਖ ਜੋ ਤੈਨੂੰ ਪਿਆਰੀ ਹੈ।੧। ਹੇ ਬਨਵਾਰੀ! (ਮੈਂ) ਹਰਿ ਦੇ ਗੁਣਾਂ ਦਾ ਬਿਆਨ ਨਹੀਂ ਕਰ ਸਕਦਾ। ਅਸੀਂ ਪਾਪੀ ਪੱਥਰ ਵਰਗੇ ਪਾਣੀ ਵਿਚ ਡੁਬ ਰਹੇ ਹਾਂ, ਕ੍ਰਿਪਾ ਕਰਕੇ ਅਸਾਂ ਪੱਥਰਾਂ (ਜਿਹੇ ਪਾਪੀਆਂ ਨੂੰ ਭਵ-ਸਾਗਰ ਵਿਚੋਂ) ਤਾਰ ਦੇ।ਰਹਾਉ। ਜਨਮ ਜਨਮਾਂਤਰਾਂ ਦੇ (ਪਾਪਾਂ ਦੀ) ਵਿਸ਼-ਵਤ ਜ਼ੰਗਾਲ (*ਮੋਰਚਾ*) ਲਗੀ ਹੋਈ ਸੀ, ਸਾਧ-ਸੰਗਤ ਨਾਲ ਲਗ ਕੇ (ਤੁਸੀਂ) ਸਵਾਰ ਦਿੱਤੀ ਹੈ, ਜਿਵੇਂ ਸੋਨੇ ਨੂੰ ਅੱਗ ਵਿਚ ਤਪਾਇਆਂ (ਉਸ ਦੀ) ਮੈਲ ਕਟੀ ਜਾਂਦੀ ਹੈ, ਉਤਾਰ ਦਿੱਤੀ ਜਾਂਦੀ ਹੈ।੨। (ਮੈਂ) ਹਰਿ ਹਰਿ (ਦਾ ਨਾਮ) ਦਿਨ ਰਾਤ ਜਪਦਾ ਹਾਂ ਅਤੇ ਹਰਿ ਨੂੰ ਜਪ ਕੇ ਹਿਰਦੇ ਵਿਚ ਧਾਰਣ ਕਰੀ ਰਖਦਾ ਹਾਂ। ਹਰਿ ਹਰਿ (ਦਾ ਨਾਮ) ਜਗਤ ਵਿਚ ਪੂਰੀ (ਉਤਮ) ਦਵਾਈ ਹੈ। (ਮੈਂ) ਹਰਿ ਹਰਿ (ਦਾ ਨਾਮ) ਜਪ ਕੇ ਹਉਮੈ ਨੂੰ ਮਾਰ ਦਿੱਤਾ ਹੈ।੩। ਹਰਿ ਅਗਮ, ਅਗਾਧ ਬੋਧ ਵਾਲਾ, ਅਪਰ-ਅਪਾਰ, ਪੁਰਖ ਰੂਪ ਅਤੇ ਬੇਅੰਤ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਜਗ-ਜੀਵਨ ਸਰੂਪ (ਪ੍ਰਭੂ)! ਸੇਵਕ ਉਪਰ ਕ੍ਰਿਪਾ ਕਰਕੇ (ਸਾਡੀ) ਪੈਜ ਸਵਾਰ ਦਿਓ।੪।੧।

**ਧਨਾਸਰੀ ਮਹਲਾ ੪**

ਹਰਿ ਦੇ ਸੰਤ-ਜਨਾਂ ਨੇ ਹਰਿ (ਦਾ ਨਾਮ) ਜਪਿਆ ਹੈ, ਉਨ੍ਹਾਂ ਦਾ ਦੁਖ, ਭਰਮ ਅਤੇ ਡਰ ਦੂਰ ਹੋ ਗਿਆ ਹੈ। (ਉਨ੍ਹਾਂ ਪਾਸੋਂ ਪ੍ਰਭੂ ਨੇ) ਆਪਣੀ ਸੇਵਾ ਆਪ ਕਰਾਈ ਹੈ ਅਤੇ (ਉਨ੍ਹਾਂ ਦੇ ਹਿਰਦੇ) ਅੰਦਰ ਗੁਰਮਤਿ ਦਾ ਚਾਨਣਾ ਹੋ ਗਿਆ ਹੈ।੧। (ਜੋ ਵਿਅਕਤੀ) ਹਰਿ ਹਰਿ ਦੇ ਨਾਮ ਵਿਚ ਲੀਨ ਹੈ, (ਉਹ ਸਹੀ) ਵੈਰਾਗੀ ਹੈ। (ਉਸ ਨੇ ਹਰਿ-ਜਨਾਂ ਤੋਂ) ਹਰਿ ਹਰਿ ਦੀ ਕਥਾ ਸੁਣੀ (ਜੋ) ਮਨ ਨੂੰ ਚੰਗੀ ਲਗੀ ਅਤੇ ਗੁਰੂ ਦੀ ਮਤਿ ਦੁਆਰਾ ਹਰਿ ਨਾਲ ਲਿਵ ਲਗ ਗਈ।੧।ਰਹਾਉ। ਹੇ ਹਰਿ ਸੁਆਮੀ! (ਤੂੰ) ਸੰਤ-ਜਨਾਂ ਦੀ ਜਾਤਿ ਹੈਂ। ਤੂੰ ਸੁਆਮੀ ਹੈ ਅਤੇ ਅਸੀਂ ਸੁਆਂਗ ਉਤਾਰਨ ਵਾਲੇ ਹਾਂ (ਅਰਥਾਤ ਤੇਰੇ ਅਨੁਸਾਰ ਚਲਣ ਵਾਲੇ ਹਾਂ)। ਜਿਹੋ ਜਿਹੀ ਮਤਿ ਤੁਸੀਂ ਦਿੰਦੇ ਹੋ, ਅਸੀਂ ਉਹੋ ਜਿਹੇ ਬੋਲ ਬੋਲਦੇ ਹਾਂ।੨। (ਹੇ ਪਰਮਾਤਮਾ!) ਅਸੀਂ ਕੀੜੇ, ਨਿਕੇ ਜਿਹੇ ਜੀਵ ਹਾਂ ਅਤੇ ਤੁਸੀਂ ਵੱਡੇ ਤੋਂ ਵੱਡੇ ਪੁਰਖ ਹੋ। (ਅਸੀਂ) ਤੇਰੀ ਗਤਿ ਅਤੇ ਸੀਮਾ ਬਾਰੇ (ਕੁਝ) ਕਹਿ ਨਹੀਂ ਸਕਦੇ, (ਇਸ ਲਈ) ਹੇ ਪ੍ਰਭੂ! ਦਸੋ, ਅਸੀਂ ਭਾਗਹੀਣ ਕਿਵੇਂ (ਤੁਹਾਨੂੰ) ਮਿਲੀਏ।੩। ਹੇ ਹਰਿ ਪ੍ਰਭੂ! ਹੇ ਸੁਆਮੀ! (ਸਾਡੇ ਉਤੇ) ਕ੍ਰਿਪਾ ਕਰੋ, (ਤਾਂ

ਨਾਨਕ ਦਾਸਨਿ ਦਾਸੁ ਕਰਹੁ ਪ੍ਰਭ ਹਮ ਹਰਿ ਕਥਾ ਕਥਾਗੀ ॥੪॥੨॥

ਧਨਾਸਰੀ ਮਹਲਾ ੪ ॥
ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ ॥੧॥
ਹਰਿ ਕੇ ਸੰਤ ਸੁਨਹੁ ਜਸੁ ਕਾਨੀ ॥
ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ ਸਭਿ ਕਿਲਵਿਖ ਪਾਪ ਲਹਿ ਜਾਨੀ ॥੧॥ਰਹਾਉ॥
ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡ ਪੁਰਖ ਵਡਾਨੀ ॥
ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ ॥੨॥
ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ ਜਿਨ ਜਪਿਓ ਸੇ ਤ੍ਰਿਪਤਾਨੀ ॥
ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ ਸਭ ਲਾਥੀ ਭੂਖ ਭੁਖਾਨੀ ॥੩॥
ਜਿਨ ਕੇ ਵਡੇ ਭਾਗ ਵਡ ਊਚੇ ਤਿਨ ਹਰਿ ਜਪਿਓ ਜਪਾਨੀ ॥
ਤਿਨ ਹਰਿ ਸੰਗਤਿ ਮੇਲਿ ਪ੍ਰਭ ਸੁਆਮੀ ਜਨ ਨਾਨਕ ਦਾਸ ਦਸਾਨੀ ॥੪॥੩॥

ਧਨਾਸਰੀ ਮਹਲਾ ੪ ॥
ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥
ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥੧॥
ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥ ਰਹਾਉ ॥
ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ ॥
ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ ॥੨॥
ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ ॥
ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥੩॥
ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ ॥
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ ॥੪॥੪॥

ਧਨਾਸਰੀ ਮਹਲਾ ੪ ॥
ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ ॥
ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਮੁਖਿ ਦੇਵਹੁ ਹਰਿ ਨਿਮਖਾਤੀ ॥੧॥
ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥
ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ ॥ਰਹਾਉ ॥
ਤੁਮ ਹਰਿ ਸਰਵਰ ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥
ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ ਗਾਤੀ ॥੨॥
ਹਰਿ ਕੇ ਸੰਤ ਜਨਾ ਹਰਿ ਜਪਿਓ ਗੁਰ ਰੰਗਿ ਚਲੂਲੈ ਰਾਤੀ ॥
ਹਰਿ ਹਰਿ ਭਗਤਿ ਬਨੀ ਅਤਿ ਸੋਭਾ ਹਰਿ ਜਪਿਓ ਊਤਮ ਪਾਤੀ ॥੩॥

ਜੋ) ਅਸੀਂ ਹਰਿ ਹਰਿ ਦੀ ਸੇਵਾ ਵਿਚ ਲਗੇ ਰਹੀਏ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਸਾਨੂੰ ਆਪਣੇ) ਦਾਸਾਂ ਦਾ ਦਾਸ ਬਣਾ ਦਿਓ, (ਤਾਂ ਜੋ) ਅਸੀਂ ਹਰਿ ਦੀ ਕਥਾ ਦਾ ਕਥਨ ਕਰੀਏ।੪।੨।

**ਧਨਾਸਰੀ ਮਹਲਾ ੪**

ਹਰਿ ਦਾ ਸੰਤ ਸਤਿਗੁਰੂ ਅਤੇ ਸਤਿ-ਪੁਰਖ ਹੈ, ਜੋ ਹਰਿ ਹਰਿ ਦੀ ਬਾਣੀ ਬੋਲਦਾ ਹੈ। (ਹਰਿ ਦੀ ਬਾਣੀ) ਜੋ ਜੋ ਕਹਿੰਦਾ ਹੈ, ਸੁਣਦਾ ਹੈ, ਉਹ ਮੁਕਤ ਹੈ, ਅਸੀਂ ਉਸ ਤੋਂ ਸਦਾ ਕੁਰਬਾਨ ਜਾਂਦੇ ਹਾਂ।੧। ਹੇ ਹਰਿ ਦੇ ਸੰਤ-ਜਨੋ! (ਤੁਸੀਂ) ਹਰਿ ਦਾ ਜਸ ਕੰਨਾਂ ਨਾਲ ਸੁਣੋ। (ਜੋ) ਹਰਿ ਦੀ ਕਥਾ ਇਕ ਛਿਣ ਜਾਂ ਪਲ ਲਈ ਸੁਣੇਗਾ, (ਉਸ ਦੇ) ਸਾਰੇ ਦੁਖ ਅਤੇ ਪਾਪ ਦੂਰ ਹੋ ਜਾਣਗੇ।੧।ਰਹਾਉ। (ਹੇ ਜਿਗਿਆਸੂ!) ਜਿਨ੍ਹਾਂ ਨੇ ਅਜਿਹਾ ਸੰਤ/ਸਾਧ/ਗੁਰੂ ਪ੍ਰਾਪਤ ਕਰ ਲਿਆ ਹੈ, ਉਹ ਵੱਡੇ ਤੋਂ ਵੱਡੇ ਪੁਰਖ ਹਨ। ਹੇ ਪ੍ਰਭੂ ਸੁਆਮੀ! (ਮੈਂ) ਉਨ੍ਹਾਂ ਦੀ ਚਰਣ ਧੂੜ ਮੰਗਦਾ ਹਾਂ। ਹੇ ਹਰਿ! ਇਹ ਮੇਰੀ ਤੀਬਰ ਚਾਹ ਹੈ।੨। ਹੇ ਹਰਿ! ਹੇ ਸੁਆਮੀ! (ਤੂੰ) ਫਲ-ਦਾਇਕ ਬ੍ਰਿਛ ਹੈਂ, ਜਿਨ੍ਹਾਂ ਨੇ (ਤੈਨੂੰ) ਜਪਿਆ ਹੈਂ, ਉਹ ਤ੍ਰਿਪਤ ਹੋ ਗਏ ਹਨ। (ਉਹ) ਹਰਿ ਹਰਿ ਨਾਮ ਰੂਪ ਅੰਮ੍ਰਿਤ ਪੀ ਕੇ ਰਜ ਗਏ ਹਨ, (ਉਨ੍ਹਾਂ ਦੀ) ਸਾਰੀ ਭੁਖ ਲੱਥ ਗਈ ਹੈ।੩। ਜਿਨ੍ਹਾਂ (ਵਿਅਕਤੀਆਂ) ਦੇ ਵੱਡੇ ਅਤੇ ਉੱਚੇ ਭਾਗ ਹਨ, ਉਨ੍ਹਾਂ ਨੇ ਹਰਿ ਦਾ ਜਪ ਜਪਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ਸੁਆਮੀ! (ਮੈਨੂੰ) ਉਨ੍ਹਾਂ (ਧਰਮ-ਸਾਧਕਾਂ) ਦਾ ਸੰਪਰਕ ਪ੍ਰਦਾਨ ਕਰ, (ਮੈਂ ਉਨ੍ਹਾਂ ਦੇ) ਦਾਸਾਂ ਦਾ ਦਾਸ ਹਾਂ।੪।੩।

**ਧਨਾਸਰੀ ਮਹਲਾ ੪**

(ਹੇ ਭਾਈ!) ਅਸੀਂ ਅੰਨ੍ਹੇ ਅਤੇ ਅਗਿਆਨੀ ਹਾਂ ਅਤੇ ਵਿਸ਼ਿਆਂ ਦੀ ਵਿਸ਼ ਵਿਚ ਮਸਤੇ ਹੋਏ ਹਾਂ, (ਅਸੀਂ) ਗੁਰੂ ਦੀ ਮਰਯਾਦਾ ਅਨੁਸਾਰ ਕਿਵੇਂ ਚਲੀਏ। (ਜੇ) ਸੁਖ ਦਾ ਦਾਤਾ ਸਤਿਗੁਰੂ ਮਿਹਰ ਕਰੇ, (ਤਾਂ) ਸਾਨੂੰ ਆਪਣੇ ਲੜ ਲਗਾ ਲਵੇ।੧। ਹੇ ਗੁਰ ਸਿੱਖ ਮਿਤਰੋ! ਗੁਰੂ ਦੀ ਦਸੀ ਹੋਈ ਜੀਵਨ-ਜਾਚ ਨੂੰ ਅਪਣਾਓ। ਜੋ ਗੁਰੂ ਕਹੇ, ਉਸ ਨੂੰ ਭਲਾ ਕਰ ਕੇ ਮੰਨੋ, ਹਰਿ ਹਰਿ ਦੀ ਕਥਾ ਵਿਲਖਣ ਹੈ।੧।ਰਹਾਉ। ਹੇ ਹਰਿ ਦੇ ਸੰਤ-ਜਨੋ, ਹੇ ਭਾਈਓ! ਸੁਣੋ, ਗੁਰੂ ਦੀ ਸੇਵਾ ਜਲਦੀ (*ਬੇਗਿ*) ਤੋਂ ਜਲਦੀ ਕਰੋ। ਸਤਿਗੁਰੂ ਦੀ ਸੇਵਾ ਕਰਕੇ ਹਰਿ (-ਨਾਮ ਰੂਪ) ਖ਼ਰਚਾ ਪੱਲੇ ਬੰਨ੍ਹ ਲਵੋ, ਮਤਾਂ ਅਜ ਕਲ੍ਹ ਕਹਿ ਕੇ ਟਲ ਜਾਓ।੨। ਹੇ ਹਰਿ ਦੇ ਸੰਤੋ! ਜਪਣ-ਯੋਗ ਹਰਿ ਨੂੰ ਜਪੋ (ਕਿਉਂਕਿ ਅੰਤ ਕਾਲ ਨੂੰ) ਹਰਿ ਆਪਣੇ ਸੰਤ ਦੇ ਨਾਲ ਚਲਦਾ ਹੈ। ਜਿਨ੍ਹਾਂ ਨੇ ਹਰਿ-(ਨਾਮ) ਨੂੰ ਜਪਿਆ ਹੈ, ਉਹ (ਖ਼ੁਦ) ਹਰਿ ਦਾ ਹੀ ਰੂਪ ਹੋ ਗਏ ਹਨ, (ਉਨ੍ਹਾਂ ਨੂੰ) ਚੋਜੀ ਪ੍ਰਭੂ ਮਿਲ ਪਿਆ ਹੈ।੩। ਹਰਿ ਹਰਿ ਦਾ ਜਪ ਜਪਣ ਨਾਲ (ਹਰਿ-ਸਿਮਰਨ ਦੀ) ਅਤਿਅਧਿਕ ਚਾਹ ਪੈਦਾ ਹੋ ਗਈ ਹੈ। ਹੇ ਹਰਿ! ਹੇ ਬਨਵਾਲੀ! (ਮੇਰੇ ਉਪਰ) ਕ੍ਰਿਪਾ ਕਰ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਦੇ ਸੰਤਾਂ ਦੀ ਸੰਗਤ ਵਿਚ ਮਿਲਾਓ (ਤਾਂ ਜੋ) ਅਸੀਂ ਸਾਧ-ਜਨਾਂ ਦੀ ਚਰਣ-ਧੂੜ (*ਪਗ ਰਾਲੀ*) ਬਣੇ ਰਹੀਏ।੪।੪।

**ਧਨਾਸਰੀ ਮਹਲਾ ੪**

ਹੇ ਹਰਿ! ਹੇ ਸੁਆਮੀ! (ਤੁਸੀਂ ਸ੍ਵਾਤੀ) ਬੂੰਦ ਹੋ ਅਤੇ ਅਸੀਂ ਵਿਲਕਦੇ ਹੋਏ ਪਪੀਹੇ ਹਾਂ। ਹੇ ਹਰਿ! ਹੇ ਪ੍ਰਭੂ! ਆਪਣੀ ਕ੍ਰਿਪਾ ਕਰੋ, (ਮੇਰੇ) ਮੂੰਹ ਵਿਚ ਛਿਣ ਭਰ ਲਈ (ਨਾਮ ਰੂਪ ਬੂੰਦ ਪਾ) ਦਿਓ।੧। (ਮੈਂ) ਹਰਿ ਤੋਂ ਬਿਨਾ ਇਕ ਰਾਤ ਵੀ ਰਹਿ ਨਹੀਂ ਸਕਦਾ। ਜਿਵੇਂ ਅਮਲ ਤੋਂ ਬਿਨਾ ਅਮਲੀ ਮਰ ਜਾਂਦਾ ਹੈ, ਤਿਵੇਂ ਹਰਿ (ਦੇ ਨਾਮ ਤੋਂ) ਬਿਨਾ ਮੈਂ ਮਰ ਜਾਂਦਾ ਹਾਂ।ਰਹਾਉ। ਹੇ ਪ੍ਰਭੂ! ਤੂੰ ਅਤਿਅੰਤ ਡੂੰਘਾ ਸਮੁੰਦਰ ਹੈਂ, ਅਸੀਂ (ਤੇਰਾ) ਤੁਛ ਮਾਤ੍ਰ ਅੰਤ ਵੀ ਪ੍ਰਾਪਤ ਨਹੀਂ ਕਰ ਸਕਦੇ। ਹੇ ਸੁਆਮੀ! ਤੂੰ ਪਰੇ ਤੋਂ ਪਰੇ ਹੈਂ, (ਤੂੰ) ਆਪਣੀ ਗਤਿ ਦਾ ਅਨੁਮਾਨ (ਆਪ ਹੀ) ਲਗਾ ਸਕਦਾ ਹੈਂ।੨। ਹਰਿ ਦੇ (ਜਿਨ੍ਹਾਂ) ਸੰਤ-ਜਨਾਂ ਨੇ ਹਰਿ(-ਨਾਮ) ਨੂੰ ਜਪਿਆ ਹੈ, (ਉਹ) ਗੁਰੂ ਦੇ ਗੂੜ੍ਹੇ (ਪ੍ਰੇਮ-)ਰੰਗ ਵਿਚ ਰਤੇ ਗਏ ਹਨ। ਹਰਿ ਹਰਿ ਭਗਤੀ (ਉਨ੍ਹਾਂ ਲਈ) ਅਤਿ ਸ਼ੋਭਾ ਬਣੀ ਹੋਈ ਹੈ, (ਉਨ੍ਹਾਂ ਨੇ) ਹਰਿ ਦਾ ਨਾਮ

ਆਪੇ ਠਾਕੁਰੁ ਆਪੇ ਸੇਵਕੁ ਆਪਿ ਬਨਾਵੈ ਭਾਤੀ ॥
ਨਾਨਕੁ ਜਨੁ ਤੁਮਰੀ ਸਰਣਾਈ ਹਰਿ ਰਾਖਹੁ ਲਾਜ ਭਗਾਤੀ ॥੪॥੫॥

ਧਨਾਸਰੀ ਮਹਲਾ ੪ ॥
ਕਲਿਜੁਗ ਕਾ ਧਰਮੁ ਕਹਹੁ ਤੁਮ ਭਾਈ ਕਿਵ ਛੂਟਹ ਹਮ ਛੁਟਕਾਕੀ ॥
ਹਰਿ ਹਰਿ ਜਪੁ ਬੇੜੀ ਹਰਿ ਤੁਲਹਾ ਹਰਿ ਜਪਿਓ ਤਰੈ ਤਰਾਕੀ ॥੧॥
ਹਰਿ ਜੀ ਲਾਜ ਰਖਹੁ ਹਰਿ ਜਨ ਕੀ ॥
ਹਰਿ ਹਰਿ ਜਪਨੁ ਜਪਾਵਹੁ ਅਪਨਾ ਹਮ ਮਾਗੀ ਭਗਤਿ ਇਕਾਕੀ ॥ ਰਹਾਉ ॥
ਹਰਿ ਕੇ ਸੇਵਕ ਸੇ ਹਰਿ ਪਿਆਰੇ ਜਿਨ ਜਪਿਓ ਹਰਿ ਬਚਨਾਕੀ ॥
ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ ॥੨॥
ਹਰਿ ਕੇ ਸੰਤ ਜਪਿਓ ਮਨਿ ਹਰਿ ਹਰਿ ਲਗਿ ਸੰਗਤਿ ਸਾਧ ਜਨਾ ਕੀ ॥
ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ ਸਿਵ ਚਰਿਓ ਚੰਦੁ ਚੰਦਾਕੀ ॥੩॥
ਤੁਮ ਵਡ ਪੁਰਖ ਵਡ ਅਗਮ ਅਗੋਚਰ ਤੁਮ ਆਪੇ ਆਪਿ ਅਪਾਕੀ ॥
ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ ਕਰਿ ਦਾਸਨਿ ਦਾਸ ਦਸਾਕੀ ॥੪॥੬॥

ਧਨਾਸਰੀ ਮਹਲਾ ੪ ਘਰੁ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ ਮਨਮੋਹਨ ਨਾਮੁ ਜਪੀਨੇ ॥
ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥੧॥
ਰਾਮ ਪਾਰਸ ਚੰਦਨ ਹਮ ਕਾਸਟ ਲੋਸਟ ॥
ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ ਚੰਦਨੁ ਕੀਨੇ ॥੧॥ ਰਹਾਉ ॥
ਨਵ ਛਿਅ ਖਟੁ ਬੋਲਹਿ ਮੁਖ ਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ ॥੨॥੧॥੭॥

ਧਨਾਸਰੀ ਮਹਲਾ ੪ ॥
ਗੁਨ ਕਹੁ ਹਰਿ ਲਹੁ ਕਰਿ ਸੇਵਾ ਸਤਿਗੁਰ ਇਵ ਹਰਿ ਹਰਿ ਨਾਮੁ ਧਿਆਈ ॥
ਹਰਿ ਦਰਗਹ ਭਾਵਹਿ ਫਿਰਿ ਜਨਮਿ ਨ ਆਵਹਿ ਹਰਿ ਹਰਿ ਹਰਿ ਜੋਤਿ ਸਮਾਈ ॥੧॥
ਜਪਿ ਮਨ ਨਾਮੁ ਹਰੀ ਹੋਹਿ ਸਰਬ ਸੁਖੀ ॥
ਹਰਿ ਜਸੁ ਊਚ ਸਭਨਾ ਤੇ ਊਪਰਿ ਹਰਿ ਹਰਿ ਹਰਿ ਸੇਵਿ ਛਡਾਈ ॥ ਰਹਾਉ ॥
ਹਰਿ ਕ੍ਰਿਪਾ ਨਿਧਿ ਕੀਨੀ ਗੁਰਿ ਭਗਤਿ ਹਰਿ ਦੀਨੀ ਤਬ ਹਰਿ ਸਿਉ ਪ੍ਰੀਤਿ ਬਨਿ ਆਈ॥
ਬਹੁ ਚਿੰਤ ਵਿਸਾਰੀ ਹਰਿ ਨਾਮੁ ਉਰਿ ਧਾਰੀ ਨਾਨਕ ਹਰਿ ਭਏ ਹੈ ਸਖਾਈ ॥੨॥੨॥੮॥

ਧਨਾਸਰੀ ਮਹਲਾ ੪ ॥
ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ ਪਾਰਿ ਉਤਾਰੀ ॥

ਜਪਿਆ ਹੈ ਅਤੇ ਉੱਤਮ ਪ੍ਰਤਿਸ਼ਠਾ (ਪ੍ਰਾਪਤ ਕੀਤੀ ਹੈ)।੩। ਪ੍ਰਭੂ ਆਪ ਹੀ ਸੇਵਕ ਹੈ, ਆਪ ਹੀ ਸੁਆਮੀ ਹੈ ਅਤੇ ਆਪ ਹੀ ਸਾਰੀ ਵਿਵਸਥਾ ਕਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਤੇਰੀ ਸ਼ਰਣ ਵਿਚ ਹਾਂ, (ਤੁਸੀਂ ਆਪਣੇ) ਭਗਤਾਂ ਦੀ ਪੈਜ ਰਖੋ।੪।੫।

**ਧਨਾਸਰੀ ਮਹਲਾ ੪**

ਹੇ ਭਾਈ! ਤੁਸੀਂ (ਮੈਨੂੰ) ਕਲਿਯੁਗ ਦਾ (ਉਹ) ਧਰਮ-(ਸਿੱਧਾਂਤ) ਦਸੋ ਕਿ ਅਸੀਂ ਛੁਟਕਾਰੇ ਦੀ ਚਾਹ ਰਖਣ ਵਾਲੇ (*ਛੁਟਕਾਕੀ*) (ਇਸ ਤੋਂ) ਕਿਵੇਂ ਛੁਟੀਏ? (ਉੱਤਰ ਹੈ)— (ਜਿਸ ਨੇ) ਹਰਿ ਹਰਿ (ਦੇ ਨਾਮ-ਜਪ ਨੂੰ) ਬੇੜੀ ਅਤੇ ਤੁਲਹਾ ਬਣਾਇਆ ਹੈ, (ਉਹ) ਹਰਿ-(ਨਾਮ) ਜਪ ਕੇ (ਭਵ-ਸਾਗਰ) ਤਰ ਜਾਂਦਾ ਹੈ।੧। ਹੇ ਹਰਿ ਜੀ! (ਆਪਣੇ) ਸੇਵਕ ਦੀ ਲਾਜ ਰਖ ਲਵੋ। ਹੇ ਹਰਿ! (ਮੈਨੂੰ) ਆਪਣਾ ਜਾਪ ਜਪਾਓ, ਮੈਂ ਕੇਵਲ ਇਕ ਭਗਤੀ (ਦੀ ਦਾਤ) ਮੰਗੀ ਹੈ।ਰਹਾਉ। ਹਰਿ ਦੇ ਸੇਵਕ ਹਰਿ ਦੇ ਪਿਆਰੇ ਹਨ, ਜਿਨ੍ਹਾਂ ਨੇ (ਗੁਰੂ ਦੇ) ਬਚਨਾਂ ਦੁਆਰਾ ਹਰਿ ਨੂੰ ਜਪਿਆ ਹੈ। (ਉਨ੍ਹਾਂ ਦਾ) ਚਿਤਰ-ਗੁਪਤ ਨੇ ਜੋ ਲੇਖਾ ਲਿਖਿਆ ਹੈ, ਜਮ ਦੀ (ਉਹ) ਸਾਰੀ ਬਾਕੀ ਖ਼ਤਮ ਹੋ ਗਈ ਹੈ।੨। ਜਿਨ੍ਹਾਂ ਹਰਿ ਦੇ ਸੰਤਾਂ ਨੇ ਸਾਧ-ਜਨਾਂ ਦੀ ਸੰਗਤ ਵਿਚ ਜੁੜ ਕੇ ਹਰਿ ਹਰਿ ਦਾ ਨਾਮ ਮਨ ਵਿਚ ਜਪਿਆ ਹੈ, ਉਨ੍ਹਾਂ ਦੇ (ਹਿਰਦੇ ਵਿਚ) ਕਲਿਆਣ ਦਾ ਚੰਦ੍ਰਮਾ (ਅਰਥਾਤ ਪਰਮਾਤਮਾ) ਪ੍ਰਗਟ ਹੋ ਗਿਆ ਹੈ, (ਜਿਸ ਕਰਕੇ) ਤ੍ਰਿਸ਼ਨਾ ਦੇ ਸੂਰਜ (*ਸੂਰੁ*) ਦੀ ਅਗਨੀ ਬੁਝ ਗਈ ਹੈ।੩। (ਹੇ ਪਰਮਾਤਮਾ!) ਤੁਸੀਂ ਵੱਡੇ ਪੁਰਖ, ਅਗਮ, ਅਗੋਚਰ ਹੋ, ਤੁਸੀਂ ਆਪ ਹੀ ਆਪ ਵਰਤ ਰਹੇ ਹੋ। ਹੇ ਪ੍ਰਭੂ! ਦਾਸ ਨਾਨਕ ਉਪਰ ਕ੍ਰਿਪਾ ਕਰੋ ਅਤੇ ਆਪਣੇ ਦਾਸਾਂ ਦਾ ਦਾਸ ਬਣਾ ਲਵੋ।੪।੬।

**ਧਨਾਸਰੀ ਮਹਲਾ ੪ ਘਰੁ ੫ ਦੁਪਦੇ**

ਹੇ ਜਿਗਿਆਸੂ! ਹਿਰਦੇ ਵਿਚ ਧਾਰ ਕੇ ਵਿਚਾਰ-ਪੂਰਵਕ ਮੁਰਾਰੀ ਰਾਮ (*ਰਮੁ*) ਨੂੰ ਸਿਮਰੋ (*ਰਮੋ*) ਅਤੇ ਮਨ ਨੂੰ ਮੋਹਣ ਵਾਲੇ (ਪ੍ਰਭੂ) ਦਾ ਨਾਮ ਜਪੋ। ਅਦ੍ਰਿਸ਼ਟ, ਅਗੋਚਰ, ਅਪਰ-ਅਪਾਰ (ਜੋ) ਸੁਆਮੀ ਹੈ, ਪੂਰੇ ਗੁਰੂ ਨੇ (ਉਸ ਨੂੰ) ਹਿਰਦੇ ਵਿਚ ਪ੍ਰਗਟ ਕਰ ਦਿੱਤਾ ਹੈ।੧। ਪ੍ਰਭੂ ਪਾਰਸ ਅਤੇ ਚੰਦਨ ਵਰਗਾ ਹੈ, ਅਸੀਂ ਕਾਠ ਅਤੇ ਲੋਹੇ (*ਲੋਸਟ*) ਦੇ ਸਮਾਨ ਹਾਂ। (ਜਦੋਂ) ਹਰਿ ਨਾਲ ਸਤਸੰਗੀ ਹੋ ਗਏ, (ਤਾਂ) ਹਰਿ ਨੇ (ਸਾਨੂੰ) ਸੋਨਾ ਅਤੇ ਚੰਦਨ ਬਣਾ ਦਿੱਤਾ।੧।ਰਹਾਉ। (ਭਾਵੇਂ ਕੋਈ) ਨੌਂ (ਵਿਆਕਰਣ) ਅਤੇ ਛੇ (ਸ਼ਾਸਤ੍ਰ) ਮੂੰਹ-ਜ਼ਬਾਨੀ (*ਮੁਖ ਆਗਰ*) ਬੋਲਦਾ ਹੋਵੇ, (ਪਰ) ਮੇਰਾ ਹਰਿ ਪ੍ਰਭੂ ਇਸ ਤਰ੍ਹਾਂ ਪਤੀਜਦਾ ਨਹੀਂ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਨੂੰ ਸਦਾ ਹਿਰਦੇ ਵਿਚ ਆਰਾਧੋ, ਇਸ ਤਰ੍ਹਾਂ ਮੇਰਾ ਹਰਿ ਪ੍ਰਭੂ ਭਿਜਦਾ ਹੈ (ਅਰਥਾਤ ਪ੍ਰਸੰਨ ਹੁੰਦਾ ਹੈ)।੨।੧।੭।

**ਧਨਾਸਰੀ ਮਹਲਾ ੪**

(ਹੇ ਮਨ! ਤੂੰ ਪ੍ਰਭੂ ਦੇ) ਗੁਣਾਂ ਦਾ ਕਥਨ ਕਰ, ਪ੍ਰਭੂ ਨੂੰ ਹਾਸਲ ਕਰ ਅਤੇ ਸਤਿਗੁਰੂ ਦੀ ਸੇਵਾ ਕਰ, ਇਸ ਤਰ੍ਹਾਂ ਹਰਿ-ਨਾਮ ਆਰਾਧਦਾ ਰਹਿ। (ਅਜਿਹਾ ਕਰਨ ਨਾਲ) ਹਰਿ ਦੀ ਦਰਗਾਹ ਵਿਚ ਚੰਗਾ ਲਗੇਂਗਾ, ਫਿਰ ਜਨਮ (ਮਰਨ) ਵਿਚ ਨਹੀਂ ਆਵੇਂਗਾ ਅਤੇ ਹਰਿ ਹਰਿ ਦੀ ਜੋਤਿ ਵਿਚ ਸਮਾ ਜਾਏਂਗਾ।੧। ਹੇ ਮਨ! ਹਰਿ ਦਾ ਨਾਮ ਜਪ, ਸਭ ਤਰ੍ਹਾਂ ਨਾਲ ਸੁਖੀ ਹੋ ਜਾਵੇਂਗਾ। ਹਰਿ ਦਾ ਜਸ ਉੱਚਾ ਹੈ, ਸਭ ਤੋਂ ਸ੍ਰੇਸ਼ਠ ਹੈ। ਹਰਿ ਹਰਿ ਦੀ ਸੇਵਾ ਕਰ, (ਇਹ ਤੈਨੂੰ ਜਮ ਤੋਂ) ਛੁੜਵਾ ਲਵੇਗੀ।ਰਹਾਉ। ਕ੍ਰਿਪਾ ਦੇ ਖ਼ਜ਼ਾਨੇ ਹਰਿ ਨੇ (ਮੇਰੇ ਉਪਰ) ਮਿਹਰ ਕੀਤੀ, ਗੁਰੂ ਨੇ (ਮੈਨੂੰ) ਹਰਿ-ਭਗਤੀ ਪ੍ਰਦਾਨ ਕੀਤੀ, ਤਦ ਹੀ ਹਰਿ ਨਾਲ ਮੇਰੀ ਪ੍ਰੀਤ ਲਗ ਗਈ। ਨਾਨਕ (ਦਾ ਕਥਨ ਹੈ ਕਿ) ਹਰਿ ਦਾ ਨਾਮ ਹਿਰਦੇ ਵਿਚ ਧਾਰਣ ਕਰਨ ਨਾਲ ਬਹੁਤ (ਤਰ੍ਹਾਂ ਦੀ) ਚਿੰਤਾ ਦੂਰ ਹੋ ਗਈ ਅਤੇ ਹਰਿ (ਮੇਰੇ) ਸਾਥੀ ਬਣ ਗਏ।੨।੨।੮।

**ਧਨਾਸਰੀ ਮਹਲਾ ੪**

(ਹੇ ਜਿਗਿਆਸੂ!) ਹਰਿ (ਦਾ ਨਾਮ) ਪੜ੍ਹ, ਹਰਿ (ਦਾ ਨਾਮ) ਲਿਖ, ਹਰਿ (ਦਾ ਨਾਮ) ਜਪ,

ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ ਇਵ ਭਣੁ ਹਰਿ ਨਾਮੁ ਮੁਰਾਰੀ॥੧॥
ਮਨਿ ਜਪੀਐ ਹਰਿ ਜਗਦੀਸ ॥ ਮਿਲਿ ਸੰਗਤਿ ਸਾਧੂ ਮੀਤ ॥
ਸਦਾ ਅਨੰਦੁ ਹੋਵੈ ਦਿਨੁ ਰਾਤੀ ਹਰਿ ਕੀਰਤਿ ਕਰਿ ਬਨਵਾਰੀ ॥ ਰਹਾਉ ॥
ਹਰਿ ਹਰਿ ਕਰੀ ਦ੍ਰਿਸਟਿ ਤਬ ਭਇਓ ਮਨਿ ਉਦਮੁ
ਹਰਿ ਹਰਿ ਨਾਮੁ ਜਪਿਓ ਗਤਿ ਭਈ ਹਮਾਰੀ ॥
ਜਨ ਨਾਨਕ ਕੀ ਪਤਿ ਰਾਖੁ ਮੇਰੇ ਸੁਆਮੀ ਹਰਿ ਆਇ ਪਰਿਓ ਹੈ ਸਰਣਿ ਤੁਮਾਰੀ॥੨॥੩॥੯॥

ਧਨਾਸਰੀ ਮਹਲਾ ੪ ॥
ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ॥
ਗੁਰ ਪ੍ਰਸਾਦਿ ਕੋ ਵਿਰਲਾ ਪਾਵੈ ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥੧॥
ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥
ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਹਉ ਤਿਨ ਕੈ ਸਦ ਬਲਿਹਾਰੈ ਜਾਉ ॥ ਰਹਾਉ॥
ਸਰਣਾਗਤਿ ਪ੍ਰਤਿਪਾਲਕ ਹਰਿ ਸੁਆਮੀ ਜੋ ਤੁਮ ਦੇਹੁ ਸੋਈ ਹਉ ਪਾਉ ॥
ਦੀਨ ਦਇਆਲ ਕ੍ਰਿਪਾ ਕਰਿ ਦੀਜੈ ਨਾਨਕ ਹਰਿ ਸਿਮਰਣ ਕਾ ਹੈ ਚਾਉ ॥੨॥੪॥੧੦॥

ਧਨਾਸਰੀ ਮਹਲਾ ੪ ॥
ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ
ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥
ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ ॥
ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ ॥ ਰਹਾਉ॥
ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ ॥
ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ
ਅਵਰ ਸਭ ਤਿਆਗਿ ਓਹਾ ਹਰਿ ਭਾਨੀ ॥੨॥੫॥੧੧॥

ਧਨਾਸਰੀ ਮਹਲਾ ੪ ॥
ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥੧॥
ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥
ਹਲਤਿ ਪਲਤਿ ਮੁਖ ਊਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ਰਹਾਉ॥
ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥
ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ ॥੨॥੬॥੧੨॥

ਹਰਿ (ਦੇ ਗੁਣਾਂ ਦਾ) ਗਾਇਨ ਕਰ, ਹਰਿ ਭਵ-ਸਾਗਰ ਤੋਂ ਪਾਰ ਉਤਾਰ ਦੇਵੇਗਾ। ਮਨ ਵਿਚ, ਬੋਲਾਂ ਨਾਲ ਅਤੇ ਹਿਰਦੇ ਵਿਚ ਪ੍ਰਭੂ ਦੀ ਆਰਾਧਨਾ ਕਰ, (ਇਸ ਨਾਲ ਹਰਿ) ਸੰਤੁਸ਼ਟ ਹੋਏਗਾ। ਇਸ ਵਿਧੀ ਨਾਲ ਤੂੰ ਪ੍ਰਭੂ ਮੁਰਾਰੀ ਦਾ ਨਾਮ ਜਪ (ਭਣੁ)।੧। ਹੇ ਮਿਤਰ! ਸਾਧੂ/ਗੁਰੂ ਦੀ ਸੰਗਤ ਵਿਚ ਜੁੜ ਕੇ ਹਰਿ ਜਗਦੀਸ਼ (ਦਾ ਨਾਮ) ਮਨ ਵਿਚ ਜਪਣਾ ਚਾਹੀਦਾ ਹੈ। (ਤੂੰ) ਹਰਿ ਬਨਵਾਰੀ ਦਾ ਜਸ ਗਾ, (ਫਿਰ) ਹਮੇਸ਼ਾ ਦਿਨ ਰਾਤ ਆਨੰਦ ਬਣਿਆ ਰਹਿੰਦਾ ਹੈ।ਰਹਾਉ। ਜਦੋਂ ਹਰਿ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ, ਤਾਂ ਮਨ ਵਿਚ ਉਤਸਾਹ ਪੈਦਾ ਹੋਇਆ ਅਤੇ ਹਰਿ ਹਰਿ ਦਾ ਨਾਮ ਜਪਿਆ। (ਇਸ ਨਾਲ) ਸਾਡੀ ਗਤਿ ਹੋ ਗਈ। ਹੇ ਮੇਰੇ ਸੁਆਮੀ! ਦਾਸ ਨਾਨਕ ਦੀ ਪਤਿ ਰਖ। ਹੇ ਹਰਿ! ਮੈਂ ਤੇਰੀ ਸ਼ਰਣ ਵਿਚ ਆ ਪਿਆ ਹਾਂ।੨।੩।੯।

**ਧਨਾਸਰੀ ਮਹਲਾ ੪**

ਹੇ ਪ੍ਰਭੂ! ਚੌਰਾਸੀ ਸਿੱਧ, ਪ੍ਰਬੁੱਧ (ਸਾਧਕ), ਤੇਤੀ ਕਰੋੜ (ਦੇਵਤੇ), ਮੁਨੀ-ਜਨ— (ਇਹ) ਸਭ ਤੇਰਾ ਨਾਮ (ਹਾਸਲ ਕਰਨਾ) ਚਾਹੁੰਦੇ ਹਨ। (ਪਰ) ਕੋਈ ਵਿਰਲਾ ਹੀ ਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਕਰਦਾ ਹੈ, ਜਿਨ੍ਹਾਂ ਦੇ ਮਸਤਕ ਉਪਰ ਧੁਰ ਦਰਗਾਹੋਂ ਭਾਗਾਂ ਵਿਚ ਲਿਖਿਆ ਹੁੰਦਾ ਹੈ।੧। ਹੇ ਮਨ! ਰਾਮ ਦਾ ਨਾਮ ਜਪ। ਹਰਿ ਦਾ ਜਸ ਸ੍ਰੇਸ਼ਠ ਕਰਨੀ ਹੈ। ਹੇ ਸੁਆਮੀ! ਜੋ ਤੇਰਾ ਜਸ ਸੁਣਦੇ ਅਤੇ ਗਾਉਂਦੇ ਹਨ, ਮੈਂ ਉਨ੍ਹਾਂ ਤੋਂ ਸਦਾ ਬਲਿਹਾਰੇ ਜਾਂਦਾ ਹਾਂ।ਰਹਾਉ। ਹੇ ਸ਼ਰਣਾਗਤ ਦੀ ਪਾਲਨਾ ਕਰਨ ਵਾਲੇ ਸੁਆਮੀ! ਜੋ (ਪਦਾਰਥ) ਤੁਸੀਂ ਦਿੰਦੇ ਹੋ, ਉਹੀ ਮੈਂ ਪ੍ਰਾਪਤ ਕਰਦਾ ਹਾਂ। ਹੇ ਦੀਨ ਦਿਆਲ! ਕ੍ਰਿਪਾ ਪੂਰਵਕ (ਮੈਨੂੰ ਆਪਣਾ ਨਾਮ) ਦਿਓ, (ਕਿਉਂਕਿ) ਨਾਨਕ ਨੂੰ ਹਰਿ ਸਿਮਰਨ ਦਾ ਚਾਉ ਹੈ।੨।੪।੧੦।

**ਧਨਾਸਰੀ ਮਹਲਾ ੪**

ਸਾਰੇ ਸਿੱਖ ਅਤੇ ਸੇਵਕ (ਪ੍ਰਭੂ ਨੂੰ) ਪੂਜਣ ਲਈ (ਗੁਰੂ ਦੇ ਦੁਆਰ ਉਪਰ) ਆਉਂਦੇ ਹਨ ਅਤੇ ਸਾਰੇ ਹਰਿ ਹਰਿ ਦੀ ਉਤਮ ਬਾਣੀ ਗਾਉਂਦੇ ਹਨ। ਉਨ੍ਹਾਂ ਦਾ ਗਾਇਆ ਸੁਣਿਆ ਪ੍ਰਭੂ ਥਾਂ ਪਾਉਂਦਾ ਹੈ, ਜਿਨ੍ਹਾਂ ਨੇ ਸਤਿਗੁਰੂ ਦੀ ਆਗਿਆ ਸਤਿ ਕਰਕੇ ਮੰਨੀ ਹੈ।੧। ਹੇ ਭਾਈ! ਹਰਿ ਦੇ ਭਵ-ਸਾਗਰ ਰੂਪ ਤੀਰਥ (ਉਤੇ ਬੈਠ ਕੇ) ਹਰਿ ਦਾ ਕੀਰਤਨ ਕਰੋ। ਹੇ ਸੰਤੋ! ਹਰਿ ਦੇ ਦੁਆਰ ਉਪਰ ਉਨ੍ਹਾਂ ਦੀ ਚੰਗੀ ਮਾਨਤਾ ਹੈ, ਜਿਨ੍ਹਾਂ ਨੇ ਹਰਿ ਦੀ ਕਥਾ ਸਮਝੀ ਹੈ।ਰਹਾਉ। (ਪ੍ਰਭੂ) ਆਪ ਹੀ ਗੁਰੂ ਅਤੇ ਆਪ ਹੀ ਚੇਲਾ ਹੈ, ਅਤੇ ਆਪ ਹੀ ਹਰਿ ਪ੍ਰਭੂ ਅਦਭੁਤ ਚੋਜ ਕਰਨ ਵਾਲਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੂੰ ਹਰਿ) ਆਪ ਮਿਲਾਉਂਦਾ ਹੈ, ਉਹੀ ਹਰਿ ਨੂੰ ਮਿਲਦਾ ਹੈ। ਹੋਰ ਸਾਰਿਆਂ ਨੂੰ ਛਡ ਕੇ, ਉਹੀ (ਸਾਧਕ) ਹਰਿ ਨੂੰ ਚੰਗਾ ਲਗਦਾ ਹੈ।੨।੫।੧੧।

**ਧਨਾਸਰੀ ਮਹਲਾ ੪**

ਪ੍ਰਭੂ (ਮਨੁੱਖ ਦੀਆਂ) ਸਾਰੀਆਂ ਇੱਛਾਵਾਂ ਪੂਰੀਆਂ ਕਰਨ ਵਾਲਾ ਅਤੇ ਸਾਰੇ ਸੁਖ ਪ੍ਰਦਾਨ ਕਰਨ ਵਾਲਾ ਹੈ, ਜਿਸ ਦੇ ਵਸ ਵਿਚ (ਕਾਮਨਾਵਾਂ ਪੂਰੀਆਂ ਕਰਨ ਵਾਲੀ) ਕਾਮਧੇਨ ਗਊ ਹੈ। ਇਸ ਵਾਸਤੇ ਹੇ ਮੇਰੀ ਜਿੰਦੇ! ਅਜਿਹਾ ਹਰਿ ਧਿਆਉਣਾ ਚਾਹੀਦਾ ਹੈ; ਹੇ ਮੇਰੇ ਮਨ! ਤਾਂ (ਤੂੰ) ਸਾਰੇ ਸੁਖ ਪ੍ਰਾਪਤ ਕਰ ਲਵੇਂਗਾ।੧। ਹੇ ਮਨ! ਨਾਮ ਜਪ, ਸਦਾ ਸਤਿਨਾਮ ਜਪ। (ਨਾਮ ਜਪਣ ਨਾਲ) ਲੋਕ ਪਰਲੋਕ ਵਿਚ ਮੁਖ ਉਜਲਾ ਹੁੰਦਾ ਹੈ। (ਇਸ ਕਰਕੇ) ਨਿਤ ਹਰਿ ਪੁਰਖ ਨਿਰੰਜਨ ਨੂੰ ਧਿਆਉਣਾ ਚਾਹੀਦਾ ਹੈ।ਰਹਾਉ। ਜਿਥੇ ਹਰਿ (ਦੇ ਨਾਮ) ਦਾ ਸਿਮਰਨ ਹੁੰਦਾ ਹੈ, ਉਥੋਂ ਦੁਖ-ਕਲੇਸ਼ ਚਲੇ ਜਾਂਦੇ ਹਨ, ਵੱਡੇ ਭਾਗਾਂ ਨਾਲ ਹੀ ਹਰਿ ਜਪਿਆ ਜਾਂਦਾ ਹੈ। ਦਾਸ ਨਾਨਕ ਨੂੰ ਗੁਰੂ ਨੇ ਇਹ ਮਤਿ ਦਿੱਤੀ ਹੈ ਕਿ ਹਰਿ ਦਾ ਨਾਮ ਜਪ ਕੇ ਭਵਜਲ ਤਰ ਜਾਈਦਾ ਹੈ।੨।੬।੧੨।

ਧਨਾਸਰੀ ਮਹਲਾ ੪ ॥
ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ ॥
ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥ ਰਹਾਉ ॥
ਸਾਚਾ ਸਾਹਿਬੁ ਸਚੁ ਤੂ ਮੇਰੇ ਸਾਹਾ ਤੇਰਾ ਕੀਆ ਸਚੁ ਸਭੁ ਹੋਇ ॥
ਝੂਠਾ ਕਿਸ ਕਉ ਆਖੀਐ ਸਾਹਾ ਦੂਜਾ ਨਾਹੀ ਕੋਇ ॥੧॥
ਸਭਨਾ ਵਿਚਿ ਤੂ ਵਰਤਦਾ ਸਾਹਾ ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥
ਸਭਿ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ ਤੂ ਸਭਨਾ ਕਰਹਿ ਇਕ ਦਾਤਿ ॥੨॥
ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ॥
ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ ਸਭਿ ਤੁਝ ਹੀ ਮਾਹਿ ਸਮਾਹਿ ॥੩॥
ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥
ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ ਸਚੁ ਨਾਨਕ ਕੇ ਪਾਤਿਸਾਹ ॥੪॥੭॥੧੩॥

ਧਨਾਸਰੀ ਮਹਲਾ ੫ ਘਰੁ ੧ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਭਵ ਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥
ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥੧॥
ਮੇਰਾ ਮਨੁ ਲਾਗਾ ਹੈ ਰਾਮ ਪਿਆਰੇ ॥
ਦੀਨ ਦਇਆਲਿ ਕਰੀ ਪ੍ਰਭਿ ਕਿਰਪਾ ਵਸਿ ਕੀਨੇ ਪੰਚ ਦੂਤਾਰੇ ॥੧॥ ਰਹਾਉ ॥
ਤੇਰਾ ਥਾਨੁ ਸੁਹਾਵਾ ਰੂਪੁ ਸੁਹਾਵਾ ਤੇਰੇ ਭਗਤ ਸੋਹਹਿ ਦਰਬਾਰੇ ॥
ਸਰਬ ਜੀਆ ਕੇ ਦਾਤੇ ਸੁਆਮੀ ਕਰਿ ਕਿਰਪਾ ਲੇਹੁ ਉਬਾਰੇ ॥੨॥
ਤੇਰਾ ਵਰਨੁ ਨ ਜਾਪੈ ਰੂਪੁ ਨ ਲਖੀਐ ਤੇਰੀ ਕੁਦਰਤਿ ਕਉਨੁ ਬੀਚਾਰੇ ॥
ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ ਅਗਮ ਰੂਪ ਗਿਰਧਾਰੇ ॥੩॥
ਕੀਰਤਿ ਕਰਹਿ ਸਗਲ ਜਨ ਤੇਰੀ ਤੂ ਅਬਿਨਾਸੀ ਪੁਰਖੁ ਮੁਰਾਰੇ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਨਿ ਦੁਆਰੇ ॥੪॥੧॥

ਧਨਾਸਰੀ ਮਹਲਾ ੫ ॥
ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥
ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ ॥੧॥
ਅਬ ਮਨ ਏਕਸ ਸਿਉ ਮੋਹੁ ਕੀਨਾ ॥
ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥੧॥ ਰਹਾਉ ॥
ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ ॥
ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ ॥੨॥
ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ ॥
ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥੩॥
ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥
ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥੪॥੨॥

**ਧਨਾਸਰੀ ਮਹਲਾ ੪**

ਹੇ ਮੇਰੇ ਮਾਲਕ! ਮੈਨੂੰ ਹਰਿ ਦੇ ਦਰਸ਼ਨ ਨਾਲ ਸੁਖ ਪ੍ਰਾਪਤ ਹੁੰਦਾ ਹੈ। ਹੇ ਸੁਆਮੀ! ਸਾਡੀ ਪੀੜ ਤੂੰ ਹੀ ਜਾਣਦਾ ਹੈਂ, ਹੋਰ ਕੋਈ ਕੀ ਜਾਣ ਸਕਦਾ ਹੈ?ਰਹਾਉ। ਹੇ ਮੇਰੇ ਸ਼ਾਹ! ਤੂੰ ਮੇਰਾ ਸੱਚਾ ਸਾਹਿਬ ਹੈਂ। ਤੇਰਾ ਕੀਤਾ ਹੋਇਆ ਸਭ ਸੱਚ ਹੁੰਦਾ ਹੈ। ਹੇ ਸ਼ਾਹ! ਝੂਠਾ ਕਿਸ ਨੂੰ ਕਹੀਏ, ਹੋਰ ਦੂਜਾ ਕੋਈ ਨਹੀਂ ਹੈ।੧। ਹੇ ਸ਼ਾਹ! ਤੂੰ ਸਭ ਵਿਚ ਵਰਤ ਰਿਹਾ ਹੈਂ, ਸਭ ਤੈਨੂੰ ਦਿਨ ਰਾਤ ਆਰਾਧਦੇ ਹਨ। ਹੇ ਮੇਰੇ ਸ਼ਾਹ! ਸਭ ਤੇਰੇ ਪਾਸੋਂ ਹੀ ਮੰਗਦੇ ਹਨ ਅਤੇ ਇਕ ਤੂੰ ਹੀ ਦਾਤ ਦਿੰਦਾ ਹੈ।੨। ਹੇ ਮੇਰੇ ਸ਼ਾਹ! ਸਭ ਕੁਝ ਤੇਰੇ ਹੀ ਵਿਚ ਹੈ, ਤੇਰੇ ਤੋਂ ਬਾਹਰ ਕੁਝ ਨਹੀਂ ਹੈ। ਹੇ ਮੇਰੇ ਸ਼ਾਹ! ਸਾਰੇ ਜੀਵ ਤੇਰੇ ਹਨ, ਤੂੰ ਸਾਰਿਆਂ ਦਾ ਹੈਂ। ਸਭ ਤੇਰੇ ਵਿਚ ਹੀ ਸਮਾ ਜਾਂਦੇ ਹਨ।੩। ਹੇ ਮੇਰੇ ਪਿਆਰੇ! ਸਾਰਿਆਂ ਦੀ ਤੂੰ ਆਸ-ਉਮੀਦ ਹੈਂ। ਹੇ ਮੇਰੇ ਸ਼ਾਹ! ਸਭ ਤੈਨੂੰ ਧਿਆਉਂਦੇ ਹਨ। ਹੇ ਮੇਰੇ ਪਿਆਰੇ! ਹੇ ਨਾਨਕ ਦੇ ਸੱਚੇ ਪਾਤਿਸ਼ਾਹ! ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ ਤੂੰ ਮੈਨੂੰ ਰਖ।੪।੭।੧੩।

**ਧਨਾਸਰੀ ਮਹਲਾ ੫ ਘਰੁ ੧ ਚਉਪਦੇ**

ਹੇ ਜਨਮ-ਮਰਨ ਦੇ ਚੱਕਰ ਨੂੰ ਖ਼ਤਮ ਕਰਨ ਵਾਲੇ! ਹੇ ਦੁਖ ਨੂੰ ਨਸ਼ਟ ਕਰਨ ਵਾਲੇ ਸੁਆਮੀ! ਹੇ ਭਗਤ/ਭਗਤੀ ਨੂੰ ਪਿਆਰਨ ਵਾਲੇ! ਹੇ ਨਿਰਾਕਾਰ! (ਉਸ ਦੇ) ਕਰੋੜਾਂ ਅਪਰਾਧ ਛਿਣ ਭਰ ਵਿਚ ਮਿਟ ਜਾਂਦੇ ਹਨ, ਜੋ ਗੁਰੂ ਦੁਆਰਾ (ਤੇਰਾ) ਨਾਮ ਚੇਤੇ ਕਰਦਾ ਹੈ।੧। ਹੇ ਪਿਆਰੇ ਰਾਮ! ਮੇਰਾ ਮਨ (ਤੇਰੇ ਨਾਲ) ਜੁੜ ਗਿਆ ਹੈ। ਹੇ ਦੀਨ ਦਿਆਲ ਪ੍ਰਭੂ! (ਤੂੰ) ਕ੍ਰਿਪਾ ਕੀਤੀ ਅਤੇ ਪੰਜ ਵਿਕਾਰ (*ਪੰਚ ਦੂਤਾਰੇ*) (ਮੇਰੇ) ਵਸ ਵਿਚ ਕਰ ਦਿੱਤੇ ਹਨ।੧ ਰਹਾਉ। (ਹੇ ਪਰਮਾਤਮਾ!) ਤੇਰਾ ਸਥਾਨ ਸੁੰਦਰ ਹੈ, (ਤੇਰਾ) ਰੂਪ ਸੋਹਣਾ ਹੈ ਅਤੇ ਤੇਰੇ ਭਗਤ (ਤੇਰੇ) ਦਰਬਾਰ ਵਿਚ ਸ਼ੋਭਦੇ ਹਨ। ਹੇ ਸਾਰਿਆਂ ਜੀਵਾਂ ਦੇ ਦਾਤੇ ਸੁਆਮੀ! ਕ੍ਰਿਪ ਕਰਕੇ (ਮੈਨੂੰ ਭਵ ਸਾਗਰ ਤੋਂ) ਬਚਾ ਲਵੋ।੨। ਤੇਰਾ ਰੰਗ ਦਿਸਦਾ ਨਹੀਂ, (ਤੇਰਾ) ਰੂਪ ਵੀ ਵੇਖਿਆ ਨਹੀਂ ਜਾ ਸਕਦਾ, ਤੇਰੀ ਕੁਦਰਤ ਦਾ ਕੌਣ ਵਿਚਾਰ ਕਰ ਸਕਦਾ ਹੈ? ਹੇ ਅਗਮ ਸਰੂਪ ਵਾਲੇ ਪ੍ਰਭੂ! ਜਲ, ਥਲ, ਪੁਲਾੜ ਸਭ ਥਾਵਾਂ ਵਿਚ ਤੂੰ ਵਰਤ ਰਿਹਾ ਹੈਂ।੩। ਸਾਰੇ ਲੋਕ ਤੇਰਾ ਜਸ-ਗਾਨ ਕਰਦੇ ਹਨ, ਤੂੰ ਅਵਿਨਾਸ਼ੀ ਪੁਰਖ ਮੁਰਾਰੀ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ ਤੇਰੇ) ਦੁਆਰ ਤੇ ਸ਼ਰਣ ਆਇਆ ਹੈ, ਹੇ ਸੁਆਮੀ! ਜਿਵੇਂ ਚੰਗਾ ਲਗੇ, ਤਿਵੇਂ ਰਖ ਲਵੋ।੪।੧।

**ਧਨਾਸਰੀ ਮਹਲਾ ੫**

(ਹੇ ਜਿਗਿਆਸੂ!) ਬਿਨਾ ਜਲ ਦੇ ਮੱਛੀ ਪ੍ਰਾਣ ਤਿਆਗ ਦਿੰਦੀ ਹੈ, ਜਿਸ ਨੇ ਪਾਣੀ ਨਾਲ ਪ੍ਰੇਮ ਵਧਾਇਆ ਹੋਇਆ ਹੁੰਦਾ ਹੈ। ਕਮਲ (ਦੇ ਫੁਲ) ਦੇ ਪਿਆਰ ਕਾਰਣ ਭੌਰਾ ਨਸ਼ਟ ਹੋ ਜਾਂਦਾ ਹੈ, (ਕਿਉਂਕਿ) ਉਸ ਨੂੰ (ਫੁਲ ਵਿਚੋਂ) ਨਿਕਲਣ ਦਾ ਰਸਤਾ ਨਹੀਂ ਮਿਲਦਾ।੧। ਹੇ ਮਨ! ਹੁਣ ਮੈਂ ਇਕ (ਪ੍ਰਭੂ) ਨਾਲ ਪ੍ਰੇਮ ਕੀਤਾ ਹੈ। ਉਹ (ਪ੍ਰਭੂ) ਨ ਮਰਦਾ ਹੈ, ਨ ਜਾਂਦਾ ਹੈ, ਹਮੇਸ਼ਾ ਅੰਗ-ਸੰਗ ਰਹਿੰਦਾ ਹੈ। ਸਤਿਗੁਰੂ ਦੇ ਸ਼ਬਦ ਰਾਹੀਂ (ਉਸ ਨੂੰ ਮੈਂ) ਪਛਾਣ ਲਿਆ ਹੈ।੧ ਰਹਾਉ। ਕਾਮ ਦੀ ਖਿਚ ਨੇ ਹਾਥੀ ਨੂੰ ਫਸਾ ਲਿਆ, ਉਹ ਵਿਚਾਰਾ ਪਰਵਸ ਹੋ ਗਿਆ। (ਘੰਡਾਹੇੜੇ ਦੇ) ਨਾਦ ਦੇ ਪ੍ਰੇਮ ਕਰਕੇ ਹਿਰਨ (*ਕੁਰੰਕ*) ਨੇ ਸਿਰ ਵਾਰ ਦਿੱਤਾ ਅਤੇ ਉਸ ਕਰਕੇ ਨਸ਼ਟ ਹੋ ਗਿਆ।੨। ਪਰਿਵਾਰ ਨੂੰ ਵੇਖ ਕੇ (ਉਸ ਦੇ) ਲੋਭ ਵਿਚ ਮੋਹਿਆ ਹੋਇਆ ਪ੍ਰਾਣੀ ਮਾਇਆ ਵਿਚ ਲਿਪਟ ਰਿਹਾ ਹੈ। (ਉਸ ਮਾਇਆਵੀ ਪ੍ਰਪੰਚ ਵਿਚ) ਅਧਿਕ ਰੁਚਿਤ ਹੋ ਕੇ (ਉਸ ਨੂੰ) ਆਪਣਾ ਬਣਾ ਲਿਆ ਹੈ, (ਪਰ ਇਹ ਨਹੀਂ ਸੋਚਿਆ ਕਿ) ਉਸ ਨੂੰ ਛਡ ਕੇ ਅਵਸ਼ ਹੀ ਜਾਣਾ ਹੈ।੩। (ਜੋ) ਪ੍ਰਭੂ ਤੋਂ ਬਿਨਾ ਹੋਰ ਕਿਸੇ ਨਾਲ ਪ੍ਰੇਮ ਕਰਦਾ ਹੈ। (ਇਹ) ਜਾਣ ਲਵੋ (ਕਿ ਉਹ) ਸਦਾ ਦੁਖੀ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਨੇ ਇਹ ਹੀ ਸਮਝਾਇਆ ਹੈ ਕਿ ਪ੍ਰਭੂ ਦੀ ਪ੍ਰੀਤ ਵਿਚ ਹੀ ਹਮੇਸ਼ਾ ਆਨੰਦ (*ਕੇਲਾ*) (ਮਿਲਦਾ ਹੈ)।੪।੨।

ਧਨਾਸਰੀ ਮਃ ੫ ॥
ਕਰਿ ਕਿਰਪਾ ਦੀਓ ਮੋਹਿ ਨਾਮਾ ਬੰਧਨ ਤੇ ਛੁਟਕਾਏ ॥
ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥੧॥
ਸਾਧਸੰਗਿ ਚਿੰਤ ਬਿਰਾਨੀ ਛਾਡੀ ॥
ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ ॥੧॥ ਰਹਾਉ ॥
ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥
ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ ॥੨॥
ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥੩॥
ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥
ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥੪॥੩॥

ਧਨਾਸਰੀ ਮਃ ੫ ॥
ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ ॥
ਮਹਾ ਅਨੰਦੁ ਸਦਾ ਕਰਿ ਕੀਰਤਨੁ ਪੁਰਖ ਬਿਧਾਤਾ ਪਾਏ ॥੧॥
ਅਬ ਮੋਹਿ ਰਾਮ ਜਸੋ ਮਨਿ ਗਾਇਓ ॥
ਭਇਓ ਪ੍ਰਗਾਸੁ ਸਦਾ ਸੁਖੁ ਮਨ ਮਹਿ ਸਤਿਗੁਰੁ ਪੂਰਾ ਪਾਇਓ ॥੧॥ ਰਹਾਉ ॥
ਗੁਣ ਨਿਧਾਨੁ ਰਿਦ ਭੀਤਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ ॥
ਭਈ ਪਰਾਪਤਿ ਵਸਤੁ ਅਗੋਚਰ ਰਾਮ ਨਾਮਿ ਰੰਗੁ ਲਾਗਾ ॥੨॥
ਚਿੰਤ ਅਚਿੰਤਾ ਸੋਚ ਅਸੋਚਾ ਸੋਗੁ ਲੋਭੁ ਮੋਹੁ ਥਾਕਾ ॥
ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ ॥੩॥
ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥
ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥੪॥੪॥

ਧਨਾਸਰੀ ਮਹਲਾ ੫ ॥
ਜਿਸ ਕਾ ਤਨੁ ਮਨੁ ਧਨੁ ਸਭੁ ਤਿਸ ਕਾ ਸੋਈ ਸੁਘੜੁ ਸੁਜਾਨੀ ॥
ਤਿਨ ਹੀ ਸੁਣਿਆ ਦੁਖੁ ਸੁਖੁ ਮੇਰਾ ਤਉ ਬਿਧਿ ਨੀਕੀ ਖਟਾਨੀ ॥੧॥
ਜੀਅ ਕੀ ਏਕੈ ਹੀ ਪਹਿ ਮਾਨੀ ॥
ਅਵਰਿ ਜਤਨ ਕਰਿ ਰਹੇ ਬਹੁਤੇਰੇ ਤਿਨ ਤਿਲੁ ਨਹੀ ਕੀਮਤਿ ਜਾਨੀ ॥ਰਹਾਉ ॥
ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ ॥
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ ॥੨॥
ਓਇ ਜੁ ਬੀਚ ਹਮ ਤੁਮ ਕਛੁ ਹੋਤੇ ਤਿਨ ਕੀ ਬਾਤ ਬਿਲਾਨੀ ॥
ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥੩॥
ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥
ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥੪॥੫॥

**ਧਨਾਸਰੀ ਮ.੫**

(ਪ੍ਰਭੂ ਨੇ) ਕ੍ਰਿਪਾ ਕਰਕੇ ਮੈਨੂੰ ਨਾਮ ਪ੍ਰਦਾਨ ਕੀਤਾ ਹੈ, ਬੰਧਨਾਂ ਤੋਂ ਛੁੜਵਾ ਲਿਆ ਹੈ ਅਤੇ ਗੁਰੂ ਦੀ ਚਰਣੀ ਲਗਾ ਕੇ ਮਨ ਤੋਂ ਸਾਰਾ ਧੰਧਾ/ਝਮੇਲਾ ਦੂਰ ਕਰ ਦਿੱਤਾ ਹੈ।੧। ਸਾਧ-ਸੰਗ (ਨਾਲ ਜੁੜ ਕੇ ਮੈਂ) ਪਰਾਈ ਚਿੰਤਾ ਛਡ ਦਿੱਤੀ ਹੈ। ਹੰਕਾਰ ਵਾਲੀ ਬੁੱਧੀ, ਮੋਹ ਅਤੇ ਮਨ ਦੀ ਵਾਸਨਾ ਨੂੰ ਟੁਆ ਪੁਟ ਕੇ ਗਡ ਦਿੱਤਾ ਹੈ।੧।ਰਹਾਉ। (ਹੁਣ) ਨ ਕੋਈ ਮੇਰਾ ਦੁਸ਼ਮਨ ਰਿਹਾ ਹੈ ਅਤੇ ਨ ਹੀ ਅਸੀਂ ਕਿਸੇ ਦੇ ਵੈਰੀ ਰਹੇ ਹਾਂ। ਸਤਿਗੁਰੂ ਤੋਂ ਇਹ ਸੋਝੀ ਪ੍ਰਾਪਤ ਕੀਤੀ ਹੈ ਕਿ (ਸਭ) ਬ੍ਰਹਮ ਦਾ ਪਸਾਰਾ ਹੈ, (ਉਸ) ਵਿਚ (ਬ੍ਰਹਮ ਆਪ ਵਿਦਮਾਨ ਹੈ)।੨। ਅਸੀਂ ਸਭ ਨੂੰ ਆਪਣਾ ਮਿਤਰ ਬਣਾਇਆ ਹੈ ਅਤੇ ਅਸੀਂ ਸਭ ਦੇ ਮਿਤਰ ਹਾਂ। (ਜਦੋਂ ਪ੍ਰਭੂ ਨਾਲੋਂ) ਮੇਰੇ ਮਨ ਦਾ ਵਿਛੋੜਾ ਦੂਰ ਹੋ ਗਿਆ, ਤਦੋਂ ਮੇਰੇ ਨਾਲ ਪ੍ਰਭੂ-ਰਾਜੇ ਨੇ ਮਿਲਾਪ ਕਰ ਲਿਆ।੩। (ਜਦੋਂ ਮਨ ਦੀ) ਢੀਠਤਾ ਦੂਰ ਹੋ ਗਈ ਅਤੇ (ਨਾਮ ਰੂਪ) ਅੰਮ੍ਰਿਤ (ਮਨ ਵਿਚ ਆ) ਵਸਿਆ, ਤਦੋਂ ਗੁਰੂ ਦਾ ਸ਼ਬਦ ਮਿਠਾ ਲਗਣ ਲਗ ਗਿਆ। ਨਾਨਕ (ਦਾ ਕਥਨ ਹੈ ਕਿ) ਜਲ, ਥਲ, ਪੁਲਾੜ ਅਤੇ ਸਾਰੇ (ਜੀਵਾਂ ਵਿਚ) ਨਿਵਾਸ ਕਰਨ ਵਾਲਾ ਪ੍ਰਭੂ ਵੇਖ ਲਿਆ।੪।੩।

**ਧਨਾਸਰੀ ਮ. ੫**

ਜਦ ਤੋਂ (ਮੈਂ) ਸਾਧੂ/ਗੁਰੂ ਦੇ ਦਰਸ਼ਨ ਕੀਤੇ, ਤਦ ਉਹ ਭਲੇ ਦਿਨ ਆ ਗਏ। (ਪ੍ਰਭੂ ਦਾ) ਸਦਾ ਕੀਰਤਨ ਕਰਕੇ (ਮੇਰੇ ਮਨ ਵਿਚ) ਮਹਾ ਆਨੰਦ (ਦੀ ਸਥਿਤੀ ਹੋ ਗਈ ਹੈ, ਕਿਉਂਕਿ ਮੈਂ) ਵਿਧਾਤਾ ਪ੍ਰਭੂ ਨੂੰ ਪਾ ਲਿਆ।੧। ਹੁਣ ਮੈਂ ਰਾਮ ਦਾ ਜਸ ਮਨ ਵਿਚ ਗਾਇਆ ਹੈ। ਮਨ ਵਿਚ (ਬ੍ਰਹਮ ਜੋਤਿ ਦਾ) ਪ੍ਰਕਾਸ਼ ਹੋ ਗਿਆ ਹੈ, ਸਦਾ ਸੁਖ ਦਾ ਮਾਹੌਲ ਬਣ ਗਿਆ ਹੈ ਅਤੇ ਪੂਰਾ ਸਤਿਗੁਰੂ ਪਾ ਲਿਆ ਹੈ।੧।ਰਹਾਉ। (ਜਦ) ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਹਿਰਦੇ ਅੰਦਰ ਵਸ ਗਿਆ ਹੈ, ਤਦ ਦੁਖ ਅਤੇ ਭਰਮ ਚਲਾ ਗਿਆ ਹੈ। ਅਗੋਚਰ ਵਸਤੂ (ਅਰਥਾਤ ਹਰਿ-ਨਾਮ) ਪ੍ਰਾਪਤ ਹੋ ਗਈ ਹੈ ਅਤੇ ਰਾਮ ਨਾਮ ਨਾਲ ਪ੍ਰੇਮ ਪੈ ਗਿਆ ਹੈ।੨। ਚਿੰਤਾ ਅਤੇ ਅਚਿੰਤਾ, ਸੋਚ ਅਤੇ ਅਸੋਚ, ਗ਼ਮ, ਲੋਭ, ਮੋਹ ਸਭ ਥਕ ਗਏ ਹਨ (ਅਰਥਾਤ ਦੂਰ ਹੋ ਗਏ ਹਨ)। (ਪ੍ਰਭੂ ਦੀ) ਕ੍ਰਿਪਾ ਨਾਲ ਹਉਮੈ ਦਾ ਰੋਗ ਮਿਟ ਗਿਆ ਹੈ ਅਤੇ ਜਮ ਤੋਂ ਬੇਬਾਕ ਹੋ ਗਿਆ ਹਾਂ (ਅਰਥਾਤ ਲੇਖਾ ਮੁਕ ਚੁਕ ਗਿਆ ਹੈ)।੩। ਗੁਰੂ ਦੀ ਟਹਿਲ, ਗੁਰੂ ਦੀ ਸੇਵਾ ਅਤੇ ਗੁਰੂ ਦੀ ਆਗਿਆ ਚੰਗੀ ਲਗਣ ਲਗ ਗਈ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਉਸ ਗੁਰੂ ਤੋਂ ਕੁਰਬਾਨ ਹਾਂ ਜਿਸ ਨੇ (ਮੈਨੂੰ) ਜਮ ਤੋਂ ਬਚਾ ਲਿਆ ਹੈ।੪।੪।

**ਧਨਾਸਰੀ ਮਹਲਾ ੫**

ਜਿਸ ਪ੍ਰਭੂ ਦਾ ਤਨ ਮਨ (ਦਿੱਤਾ ਹੋਇਆ ਹੈ), ਸਾਰਾ ਧਨ ਵੀ ਉਸੇ ਦਾ ਹੈ। ਉਹੀ ਸਿਆਣਾ ਅਤੇ ਸੁਜਾਨ ਹੈ। (ਜਦੋਂ) ਉਸ ਨੇ ਮੇਰਾ ਦੁਖ ਸੁਖ ਸੁਣਿਆ, ਤਦੋਂ (ਮੈਨੂੰ ਉਹ) ਚੰਗੀ ਵਿਧੀ ਪਸੰਦ ਆ ਗਈ (*ਖਟਾਨੀ*)।੧। ਮੇਰੇ ਮਨ ਦੀ ਤਸੱਲੀ ਇਕੋ (ਪ੍ਰਭੂ) ਪਾਸੋਂ ਹੋ ਗਈ ਹੈ। ਹੋਰ ਬਹੁਤ (ਲੋਕ) ਯਤਨ ਕਰਕੇ ਥਕ ਗਏ ਹਨ, (ਪਰ) ਉਨ੍ਹਾਂ ਨੇ (ਪ੍ਰਭੂ ਦੀ) ਤਿਲ ਮਾਤ੍ਰ ਕੀਮਤ ਨੂੰ ਵੀ ਨਹੀਂ ਜਾਣਿਆ।ਰਹਾਉ। ਨਾਮ ਰੂਪ ਅੰਮ੍ਰਿਤ (ਇਕ) ਅਮੋਲਕ ਹੀਰਾ ਹੈ, ਗੁਰੂ ਨੇ ਮੰਤ੍ਰ ਵਜੋਂ ਦਿੱਤਾ ਹੈ। (ਇਹ) ਨ ਡਿਗਦਾ ਹੈ, ਨ ਡੋਲਦਾ ਹੈ, ਦ੍ਰਿੜ੍ਹ ਹੋ ਕੇ ਰਹਿੰਦਾ ਹੈ, (ਸਭ ਪਖੋਂ) ਪੂਰਣ ਹੋਣ ਕਰਕੇ (ਮੇਰੀ) ਤ੍ਰਿਪਤੀ ਹੋ ਗਈ ਹੈ।੨। ਉਹ ਜੋ (ਵਿਕਾਰ) ਮੇਰ-ਤੇਰ ਦਾ ਤਨਾਉ ਪੈਦਾ ਕਰਦੇ ਸਨ, ਉਨ੍ਹਾਂ ਦੀ ਗੱਲ (ਹੁਣ) ਜਾਂਦੀ ਰਹੀ ਹੈ। (ਵਖ ਵਖ ਤਰ੍ਹਾਂ ਦੇ) ਗਹਿਣੇ (*ਅਲੰਕਾਰ*) ਮਿਲ ਕੇ (ਸੋਨੇ ਦੀ) ਡਲੀ ਬਣ ਜਾਂਦੇ ਹਨ, ਇਸ ਕਰਕੇ (ਉਨ੍ਹਾਂ ਨੂੰ) ਸੋਨਾ (*ਕਨਿਕ*) ਕਿਹਾ ਜਾਂਦਾ ਹੈ।੩। (ਹੁਣ ਈਸ਼ਵਰੀ) ਜੋਤਿ ਪ੍ਰਗਟ ਹੋ ਗਈ ਹੈ, ਸਹਿਜ ਸੁਖ ਅਤੇ ਸ਼ੋਭਾ (ਪਸਰ ਗਈ ਹੈ) ਅਤੇ ਅਨਹਦ ਬਾਣੀ ਦੇ ਵਾਜੇ ਵਜ ਰਹੇ ਹਨ। ਨਾਨਕ ਦਾ ਕਥਨ ਹੈ ਕਿ (ਪ੍ਰਭੂ ਨੇ) ਸਥਾਈ ਠਿਕਾਣਾ ਉਸਾਰ ਦਿੱਤਾ ਹੈ ਅਤੇ ਗੁਰੂ ਨੇ ਇਸ ਦੀ ਵਿਵਸਥਾ ਕੀਤੀ ਹੈ।੪।੫।

ਧਨਾਸਰੀ ਮਹਲਾ ੫ ॥
ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥੧॥
ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ ਰਹਾਉ ॥
ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ ॥
ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ ॥੨॥
ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ॥
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥੩॥
ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥
ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥੪॥੬॥

ਧਨਾਸਰੀ ਮਃ ੫ ॥
ਲਵੈ ਨ ਲਾਗਨ ਕਉ ਹੈ ਕਛੂਐ ਜਾ ਕਉ ਫਿਰਿ ਇਹੁ ਧਾਵੈ ॥
ਜਾ ਕਉ ਗੁਰਿ ਦੀਨੋ ਇਹੁ ਅੰਮ੍ਰਿਤੁ ਤਿਸ ਹੀ ਕਉ ਬਨਿ ਆਵੈ ॥੧॥
ਜਾ ਕਉ ਆਇਓ ਏਕੁ ਰਸਾ ॥
ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ ॥ ਰਹਾਉ ॥
ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ ॥
ਬਰਨਿ ਨ ਸਾਕਉ ਉਸਤਤਿ ਤਾ ਕੀ ਕੀਮਤਿ ਕਹਣੁ ਨ ਜਾਈ ॥੨॥
ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥
ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥੩॥
ਦੀਨ ਦੈਆਲ ਸਦਾ ਕਿਰਪਾਲਾ ਸਰਬ ਜੀਆ ਪ੍ਰਤਿਪਾਲਾ ॥
ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੋੁਪਾਲਾ ॥੪॥੭॥

ਧਨਾਸਰੀ ਮਹਲਾ ੫ ॥
ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜ੍ਹਾਯਾ ॥
ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ ॥੧॥
ਹਮਰੇ ਪ੍ਰਾਨ ਗੁਪਾਲ ਗੋਬਿੰਦ ॥
ਈਹਾ ਊਹਾ ਸਰਬ ਥੋਕ ਕੀ ਜਿਸਹਿ ਹਮਾਰੀ ਚਿੰਦ ॥੧॥ ਰਹਾਉ ॥
ਜਾ ਕੈ ਸਿਮਰਨਿ ਸਰਬ ਨਿਧਾਨਾ ਮਾਨੁ ਮਹਤੁ ਪਤਿ ਪੂਰੀ ॥
ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ॥੨॥
ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥
ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥੩॥
ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤਸੰਗਿ ਰਹਿਓ ਓਲ੍ਹਾ ॥

**ਧਨਾਸਰੀ ਮਹਲਾ ੫**

(ਜੋ) ਵੱਡੇ ਵੱਡੇ ਰਾਜੇ ਅਤੇ ਜ਼ਮੀਨਾਂ ਵਾਲੇ ਹਨ, ਉਨ੍ਹਾਂ ਦੀ (ਦੁਨਿਆਵੀ ਪਦਾਰਥਾਂ ਲਈ) ਤ੍ਰਿਸ਼ਨਾ ਖ਼ਤਮ ਨਹੀਂ ਹੁੰਦੀ ਹੈ। (ਉਹ) ਮਾਇਆ ਨਾਲ ਲਿਪਟੇ ਹੋਏ (ਉਸ ਦੇ) ਪ੍ਰੇਮ ਵਿਚ ਮਸਤ ਰਹਿੰਦੇ ਹਨ। (ਉਨ੍ਹਾਂ ਨੂੰ) ਅੱਖਾਂ ਤੋਂ ਕੁਝ ਨਹੀਂ ਸੁਝਦਾ।੧। ਮਾਇਆ (*ਬਿਖਿਆ*) ਵਿਚ ਕਿਸੇ ਨੇ ਵੀ ਤ੍ਰਿਪਤੀ ਪ੍ਰਾਪਤ ਨਹੀਂ ਕੀਤੀ। ਜਿਵੇਂ ਅਗਨੀ ਬਾਲਨ (ਪੈਂਦੇ ਰਹਿਣ ਨਾਲ) ਨਹੀਂ ਰਜਦੀ, ਹਰਿ ਤੋਂ ਬਿਨਾ (ਮਨੁੱਖ ਦੀ) ਤ੍ਰਿਪਤੀ ਕਿਵੇਂ ਹੋ ਸਕਦੀ ਹੈ? ।ਰਹਾਉ। (ਜੋ ਮਨੁੱਖ) ਦਿਨ ਵਿਚ ਬਹੁਤ ਸੁਆਦੀ ਖਾਣਿਆਂ ਦਾ ਭੋਜਨ ਕਰਦਾ ਹੈ, ਉਸ ਦੀ ਭੁਖ (ਤਾਂ ਵੀ) ਮਿਟਦੀ ਨਹੀਂ ਹੈ। (ਉਹ) ਕੁੱਤੇ ਵਾਂਗ ਚੌਹਾਂ ਗੁਠਾਂ ਨੂੰ ਘੋਖਦਾ ਫਿਰਦਾ ਹੈ।੨। ਕਾਮ ਵਾਸਨਾ ਵਾਲੇ ਕਾਮੀ (ਵਿਅਕਤੀ) ਦੀਆਂ (ਭਾਵੇਂ) ਬਹੁਤ ਸਾਰੀਆਂ ਇਸਤਰੀਆਂ ਪਈਆਂ ਹੋਣ, (ਪਰ ਉਸ ਦੀ) ਪਰਾਏ ਘਰ ਵਲ ਝਾਕਣ (ਵਾਲੀ ਬਿਰਤੀ) ਖ਼ਤਮ ਨਹੀਂ ਹੁੰਦੀ। (ਉਹ) ਨਿਤ ਪ੍ਰਤਿ (ਭੋਗ ਵਿਲਾਸ) ਕਰਦਾ ਹੈ, ਕਰ ਕੇ ਪਛਤਾਉਂਦਾ ਹੈ (ਪਰ ਫਿਰ ਵੀ ਤਿਆਗਦਾ ਨਹੀਂ, ਉਹ) ਸੋਗ ਅਤੇ ਲੋਭ ਵਿਚ ਹੀ ਸੁਕ ਜਾਂਦਾ ਹੈ।੩। ਹਰਿ ਹਰਿ ਨਾਮ ਅਪਾਰ ਅਤੇ ਅਮੋਲਕ ਹੈ ਅਤੇ ਅੰਮ੍ਰਿਤ ਦਾ ਇਕ ਖ਼ਜ਼ਾਨਾ ਹੈ। ਨਾਨਕ (ਦਾ ਕਥਨ ਹੈ ਕਿ ਇਹ ਖ਼ਜ਼ਾਨਾ) ਸੰਤਾਂ ਨੂੰ ਸੁਖ, ਸਹਿਜ ਆਨੰਦ ਬਖ਼ਸ਼ਦਾ ਹੈ। (ਇਹ ਤੱਥ) ਗੁਰੂ ਦੁਆਰਾ ਜਾਣਿਆ ਹੈ।੪।੬।

**ਧਨਾਸਰੀ ਮ. ੫**

ਜਿਸ (ਪਦਾਰਥ ਨੂੰ ਪ੍ਰਾਪਤ ਕਰਨ ਲਈ) ਇਹ (ਮਨੁੱਖ) ਫਿਰ ਫਿਰ ਦੌੜਦਾ ਹੈ, (ਉਹ ਪਦਾਰਥ ਹਰਿ-ਨਾਮ ਰੂਪ ਅੰਮ੍ਰਿਤ ਦੀ) ਸਮਾਨਤਾ ਕਰਨ ਲਈ ਕੁਝ ਵੀ ਨਹੀਂ ਹੈ। ਗੁਰੂ ਨੇ ਜਿਸ ਨੂੰ ਇਹ ਅੰਮ੍ਰਿਤ ਦਿੱਤਾ ਹੈ, ਉਸੇ ਨੂੰ ਹੀ (ਇਹ) ਸ਼ੋਭਦਾ ਹੈ।੧। (ਹੇ ਜਿਗਿਆਸੂ!) ਜਿਸ ਕੋਲ (ਇਹ) ਇਕ ਰਸ (ਅੰਮ੍ਰਿਤ) ਆ ਗਿਆ ਹੈ, (ਫਿਰ) ਉਸ ਦੇ ਚਿਤ ਵਿਚ ਖਾਣ ਪੀਣ ਦੀ ਹੋਰ ਭੁਖ ਨਹੀਂ ਰਹਿੰਦੀ।ਰਹਾਉ। ਜਿਸ ਨੇ (ਨਾਮ-ਅੰਮ੍ਰਿਤ ਦੀ) ਇਕ ਬੂੰਦ ਵੀ ਪਾ ਲਈ ਹੈ, (ਉਸ ਦਾ) ਮਨ ਖਿੜ ਜਾਂਦਾ ਹੈ ਅਤੇ ਤਨ ਹਰਾ ਹੋ ਜਾਂਦਾ ਹੈ। ਉਸ (ਸਾਧਕ) ਦੀ ਮਹਾਨਤਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ ਅਤੇ ਨ ਹੀ ਕੀਮਤ ਕਹੀ ਜਾ ਸਕਦੀ ਹੈ।੨। (ਪ੍ਰਭੂ ਦਾ ਨਾਮ-ਰਸ) ਨ ਘਾਲਣਾ ਨਾਲ ਮਿਲਦਾ ਹੈ ਅਤੇ ਨ ਹੀ ਸੇਵਾ ਨਾਲ, (ਇਹ) ਸਹਿਜ ਸੁਭਾ ਆ ਮਿਲਦਾ ਹੈ। ਜਿਸ 'ਤੇ ਮੇਰਾ ਸੁਆਮੀ ਮਿਹਰ ਕਰਦਾ ਹੈ, ਉਹ ਗੁਰੂ ਦੇ ਮੰਤ੍ਰ (ਉਪਦੇਸ਼) ਨੂੰ ਕਮਾਉਂਦਾ ਹੈ।੩। (ਪ੍ਰਭੂ) ਦੀਨਾਂ ਉਪਰ ਦਇਆ ਕਰਨ ਵਾਲਾ, ਸਦਾ ਕ੍ਰਿਪਾਲੂ ਅਤੇ ਸਾਰਿਆਂ ਜੀਵਾਂ ਦੀ ਪਾਲਨਾ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਸਾਧਕਾਂ ਨਾਲ) ਪ੍ਰਭੂ (ਇਸ ਤਰ੍ਹਾਂ) ਮਿਲਿਆ ਹੋਇਆ ਹੈ ਜਿਵੇਂ ਤਾਣਾ ਪੇਟਾ (ਹੁੰਦਾ ਹੈ) ਜਾਂ ਮਾਤਾ ਅਤੇ ਬਾਲਕ (ਦਾ ਸੰਬੰਧ ਹੁੰਦਾ ਹੈ)।੪।੭।

**ਧਨਾਸਰੀ ਮਹਲਾ ੫**

ਮੈਂ ਆਪਣੇ ਗੁਰੂ ਤੋਂ ਵਾਰਨੇ ਜਾਂਦਾ ਹਾਂ, ਜਿਸ ਨੇ ਹਰਿ ਹਰਿ ਨਾਮ ਦ੍ਰਿੜ੍ਹ ਕਰਾਇਆ ਹੈ। ਜਿਸ ਨੇ ਬਹੁਤ ਵੱਡੇ ਹਨੇਰੇ ਬਿਆਬਾਨ (ਅਰਥਾਤ ਸੰਸਾਰ) ਵਿਚ ਸਿੱਧਾ ਰਸਤਾ (ਅਰਥਾਤ ਜੀਵਨ-ਜਾਚ) ਵਿਖਾਇਆ ਹੈ।੧। ਗੋਪਾਲ, ਗੋਬਿੰਦ (ਪ੍ਰਭੂ) ਸਾਡੇ ਪ੍ਰਾਣਾਂ (ਦਾ ਆਧਾਰ ਹੈ), ਜਿਸ ਨੂੰ ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਸਭ ਚੀਜ਼ਾਂ (ਪਹੁੰਚਾਉਣ ਦੀ) ਸਾਡੀ ਚਿੰਤਾ ਹੈ।੧।ਰਹਾਉ। ਜਿਸ (ਪ੍ਰਭੂ) ਦੇ ਸਿਮਰਨ ਨਾਲ ਸਾਰੇ ਖ਼ਜ਼ਾਨੇ, ਮਾਣ, ਮਹੱਤਵ ਅਤੇ ਪੂਰੀ ਪ੍ਰਤਿਸ਼ਠਾ (ਪ੍ਰਾਪਤ ਹੁੰਦੀ ਹੈ, ਉਸ ਦੇ) ਨਾਮ ਲੈਣ ਨਾਲ ਹੀ ਕਰੋੜਾਂ ਪਾਪ ਨਸ਼ਟ ਹੋ ਜਾਂਦੇ ਹਨ। ਸਭ ਭਗਤ (ਉਸ ਦੀ ਚਰਣ) ਧੂੜ ਦੀ ਇੱਛਾ ਕਰਦੇ ਹਨ।੨। ਜੇ ਕੋਈ (ਵਿਅਕਤੀ) ਸਾਰੇ ਮਨੋਰਥ (ਪੂਰੇ) ਕਰਨਾ ਚਾਹੇ, (ਤਾਂ ਉਹ ਸਾਰਿਆਂ ਦੇ) ਖ਼ਜ਼ਾਨੇ ਇਕ (ਪ੍ਰਭੂ) ਦੀ ਸੇਵਾ ਕਰੇ। ਪਰਮਾਤਮਾ ਅਪਰ-ਅਪਾਰ ਸੁਆਮੀ ਹੈ, (ਉਸ ਨੂੰ) ਸਿਮਰਨ ਨਾਲ (ਭਵ-ਸਾਗਰ ਤੋਂ) ਪਾਰ ਹੋ ਜਾਈਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਸੰਤਾਂ

ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ ॥੪॥੮॥

ਧਨਾਸਰੀ ਮਹਲਾ ੫ ॥
ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥
ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜ੍ਹੀ ਬਿਪਰੀਤਿ ॥੧॥
ਮਾਇਆ ਮੋਹ ਭੂਲੋ ਅਵਰੈ ਹੀਤ ॥
ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ ॥੧॥ ਰਹਾਉ ॥
ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ ॥
ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ ॥੨॥
ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ ॥
ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ ॥੩॥
ਜਨਮ ਜਨਮ ਕੇ ਕਿਲਵਿਖ ਦੁਖ ਭਾਗੇ ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥
ਸਾਧਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥੪॥੯॥

ਧਨਾਸਰੀ ਮਹਲਾ ੫ ॥
ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ ॥
ਸਾਸਿ ਸਾਸਿ ਮਨੁ ਨਾਮੁ ਸਮ੍ਹਾਰੈ ਇਹੁ ਬਿਸ੍ਰਾਮ ਨਿਧਿ ਪਾਈ ॥੧॥
ਤੁਮ੍ਹ ਕਰਹੁ ਦਇਆ ਮੇਰੇ ਸਾਈ ॥
ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ ॥੧॥ ਰਹਾਉ ॥
ਤੁਮ੍ਹਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ ॥
ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ ॥੨॥
ਤੁਮ੍ਹ ਦਇਆਲ ਕਿਰਪਾਲ ਕ੍ਰਿਪਾ ਨਿਧਿ ਪਤਿਤ ਪਾਵਨ ਗੋਸਾਈ ॥
ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ ॥੩॥
ਜਾਪ ਤਾਪ ਭਗਤਿ ਸਾ ਪੂਰੀ ਜੋ ਪ੍ਰਭ ਕੈ ਮਨਿ ਭਾਈ ॥
ਨਾਮੁ ਜਪਤ ਤ੍ਰਿਸਨਾ ਸਭ ਬੁਝੀ ਹੈ ਨਾਨਕ ਤ੍ਰਿਪਤਿ ਅਘਾਈ ॥੪॥੧੦॥

ਧਨਾਸਰੀ ਮਹਲਾ ੫ ॥
ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ ॥
ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ ॥੧॥
ਪ੍ਰਭ ਕੀ ਓਟ ਗਹੀ ਤਉ ਛੂਟੋ ॥
ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ ਹੂਟੋ ॥੧॥ ਰਹਾਉ ॥

ਦੀ ਸੰਗਤ ਦੇ ਓਹਲੇ ਵਿਚ ਰਹਿ ਕੇ (ਮੈਂ) ਸ਼ੀਤਲ ਅਤੇ ਸ਼ਾਂਤ ਹੋ ਗਿਆ ਹਾਂ ਅਤੇ ਵੱਡਾ ਸੁਖ ਪਾ ਲਿਆ ਹੈ। ਹਰਿ ਦਾ ਨਾਮ-ਧਨ ਇਕੱਠਾ ਕਰਕੇ ਅਤੇ ਹਰਿ-ਨਾਮ ਦਾ ਭੋਜਨ ਬਣਾ ਕੇ (ਮੈਂ) ਇਹ ਰਸ-ਦਾਇਕ ਖਾਣਾ (*ਚੋਲ੍ਹਾ*) ਤਿਆਰ ਕੀਤਾ ਹੈ।੪।੮।

**ਧਨਾਸਰੀ ਮਹਲਾ ੫**

(ਹੇ ਭਾਈ!) ਜਿਸ ਕਰਣੀ ਕਰਕੇ (ਤੂੰ ਪ੍ਰਭੂ ਦੀ ਦਰਗਾਹ ਵਿਚ) ਸ਼ਰਮਸਾਰ ਹੋਣਾ ਹੈ, (ਤੂੰ) ਇਹੀ ਰੀਤ ਫੜ ਲਈ ਹੈ। ਸੰਤਾਂ ਦੀ ਨਿੰਦਿਆ ਅਤੇ ਸਾਕਤਾਂ ਦੀ ਪੂਜਾ, ਅਜਿਹੀ ਉਲਟੀ (ਰੀਤ ਨੂੰ) ਅਪਨਾ ਲਿਆ ਹੈ।੧। (ਤੂੰ) ਮਾਇਆ ਦੇ ਮੋਹ ਦਾ ਭੁਲਿਆ ਹੋਇਆ, ਹੋਰਨਾਂ ਨਾਲ ਹਿਤ ਕਰਦਾ ਹੈਂ। ਜਿਵੇਂ ਆਕਾਸ਼ ਵਿਚ ਕਾਲਪਨਿਕ ਨਗਰੀ (*ਹਰਿਚੰਦਉਰੀ*) ਅਤੇ ਬਨ ਵਿਚਲੇ ਹਰੇ ਪੱਤਿਆਂ (ਦੀ ਸਥਿਤੀ ਹੁੰਦੀ ਹੈ), ਇਹੋ ਜਿਹੀ ਤੇਰੇ ਨਾਲ ਬੀਤੇਗੀ।੧।ਰਹਾਉ। ਜੇ ਖੋਤੇ ਦੇ ਸ਼ਰੀਰ ਉਤੇ ਚੰਦਨ ਦਾ ਲੇਪ ਕਰ ਦਿਓ, (ਪਰ) ਉਸ ਨੂੰ ਸੁਆਹ (ਵਿਚ ਲੇਟਣ) ਨਾਲ ਹੀ ਸੁਖ ਮਿਲਦਾ ਹੈ। (ਇਸੇ ਤਰ੍ਹਾਂ ਤੇਰੀ ਨਾਮ ਰੂਪ) ਅੰਮ੍ਰਿਤ ਨਾਲ ਰੁਚੀ ਨਹੀਂ ਬਣਦੀ ਅਤੇ ਵਿਸ਼-ਭਰੀ ਠਗ-ਬੂਟੀ (ਅਰਥਾਤ ਮਾਇਆ) ਨਾਲ ਪ੍ਰੀਤ (ਬਣਦੀ ਹੈ)।੨। ਸ੍ਰੇਸ਼ਠ ਸੰਤਾਂ ਨਾਲ, ਜੋ ਇਸ (ਕਲਿ-) ਯੁਗ ਵਿਚ ਵੀ ਬਹੁਤ ਪਵਿਤਰ ਅਤੇ ਨਿਰਲਿਪਤ ਰਹਿੰਦੇ ਹਨ, ਚੰਗੇ ਭਾਗਾਂ ਨਾਲ ਮੇਲ (ਪ੍ਰਾਪਤ ਹੁੰਦਾ ਹੈ)। (ਮਨੁੱਖ) ਜਨਮ ਰੂਪ ਪਦਾਰਥ ਵਿਅਰਥ ਜਾ ਰਿਹਾ ਹੈ ਅਤੇ ਕਚ ਦੇ ਬਦਲੇ ਜਿਤਿਆ ਜਾ ਰਿਹਾ ਹੈ।੩। (ਜਿਨ੍ਹਾਂ ਦੀਆਂ) ਅੱਖਾਂ ਵਿਚ ਗੁਰੂ ਨੇ ਗਿਆਨ ਦਾ ਸੁਰਮਾ ਪਾ ਦਿੱਤਾ, (ਉਨ੍ਹਾਂ ਦੇ) ਜਨਮ ਜਨਮਾਂਤਰਾਂ ਦੇ ਪਾਪ (*ਕਿਲਵਿਖ*) ਅਤੇ ਦੁਖ ਦੂਰ ਹੋ ਗਏ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ ਦੁਆਰਾ ਇਕ (ਪ੍ਰਭੂ) ਨਾਲ ਪ੍ਰੀਤ ਹੋ ਜਾਣ 'ਤੇ ਇਨ੍ਹਾਂ (ਸੰਸਾਰਿਕ) ਦੁਖਾਂ ਨੂੰ ਬਚ ਗਿਆ ਹਾਂ।੪।੯।

**ਧਨਾਸਰੀ ਮਹਲਾ ੫**

(ਹੇ ਮੇਰੇ ਸਾਈਂ! ਕ੍ਰਿਪਾ ਕਰ ਕਿ ਮੈਂ) ਸੰਤਾਂ ਪਾਸ ਪਾਣੀ (ਭਰਾਂ), ਪੱਖਾ (ਝਲਾਂ ਅਤੇ ਆਟਾ) ਪੀਸਾਂ ਅਤੇ ਗੋਬਿੰਦ ਦੇ ਗੁਣਾਂ ਦਾ ਜਸ ਗਾਉਂਦਾ ਰਹਾਂ। ਸੁਆਸ ਸੁਆਸ ਮੇਰਾ ਮਨ ਨਾਮ ਸਿਮਰਦਾ ਰਹੇ (ਅਤੇ ਮੈਂ) ਸੁਖ ਦਾ ਇਹ ਖ਼ਜ਼ਾਨਾ ਪ੍ਰਾਪਤ ਕਰ ਲਵਾਂ।੧। ਹੇ ਮੇਰੇ ਸਾਈਂ! ਤੁਸੀਂ (ਮੇਰੇ ਉਤੇ) ਮਿਹਰ ਕਰੋ। ਹੇ ਮੇਰੇ ਠਾਕੁਰ! (ਮੈਨੂੰ) ਅਜਿਹੀ ਮਤਿ ਦਿਓ ਕਿ ਹਮੇਸ਼ਾ ਹਮੇਸ਼ਾ ਤੈਨੂੰ ਧਿਆਉਂਦਾ ਰਹਾਂ।੧।ਰਹਾਉ। ਤੇਰੀ ਕ੍ਰਿਪਾ ਨਾਲ (ਮੇਰੇ ਅੰਦਰੋਂ) ਮੋਹ ਅਤੇ ਹੰਕਾਰ ਦੂਰ ਹੋ ਜਾਏ ਅਤੇ ਭਟਕਣਾ ਖ਼ਤਮ ਹੋ ਜਾਏ। (ਮੈਂ) ਜਿਥੇ ਕਿਥੇ ਜਾ ਕੇ ਵੇਖਾਂ, (ਤੂੰ) ਸਭ ਵਿਚ ਆਨੰਦ ਰੂਪ ਵਿਚ ਵਰਤਦਾ ਦਿਸੇਂ।੨। ਹੇ ਗੋਸਾਈਂ! ਤੁਸੀਂ ਦਇਆਲੂ, ਕ੍ਰਿਪਾਲੂ, ਕ੍ਰਿਪਾ ਦੇ ਖ਼ਜ਼ਾਨੇ ਅਤੇ ਪਤਿਤਾਂ ਨੂੰ ਪਵਿਤਰ ਕਰਨ ਵਾਲੇ ਹੋ। (ਹੇ ਹਰਿ! ਜੇ ਤੂੰ ਮੇਰੇ) ਮੁਖ ਤੋਂ ਛਿਣ ਭਰ ਲਈ ਵੀ (ਆਪਣਾਂ ਨਾਮ) ਬੁਲਵਾਏਂ, (ਤਾਂ ਮੈਨੂੰ ਲਗਦਾ ਹੈ ਜਿਵੇਂ ਮੈਂ) ਰਾਜ-ਭਾਗ ਦੇ ਕਰੋੜਾਂ ਸੁਖ ਆਨੰਦ ਪਾ ਲਏ ਹੋਣ।੩। ਜਪ, ਤਪ, ਭਗਤੀ ਉਹੀ ਪੂਰੀ (ਸਮਝੋ), ਜੋ ਪ੍ਰਭੂ ਦੇ ਮਨ ਨੂੰ ਚੰਗੀ ਲਗੇ। ਨਾਨਕ (ਦਾ ਕਥਨ ਹੈ ਕਿ) ਨਾਮ ਜਪਦਿਆਂ ਮੇਰੀ ਸਾਰੀ ਤ੍ਰਿਸ਼ਨਾ ਬੁਝ ਗਈ ਹੈ ਅਤੇ (ਮਾਇਕ ਪਦਾਰਥਾਂ ਵਲੋਂ) ਤ੍ਰਿਪਤੀ ਪੂਰਵਕ ਰਜ ਗਿਆ ਹਾਂ।੪।੧੦।

**ਧਨਾਸਰੀ ਮਹਲਾ ੫**

ਜਿਸ (ਮਾਇਆ) ਨੇ ਆਪਣੇ ਵਸ ਵਿਚ ਤਿੰਨ ਗੁਣਾਂ (ਰਜੋ, ਸਤੋ, ਤਮੋ) ਵਾਲੀ ਸ੍ਰਿਸ਼ਟੀ ਅਤੇ ਚਾਰ (ਕੁੰਟਾਂ ਵਾਲਾ) ਸੰਸਾਰ ਕੀਤਾ ਹੋਇਆ ਹੈ (ਅਤੇ ਜਿਸ ਨੇ) ਯੱਗ, (ਤੀਰਥ-)ਇਸ਼ਨਾਨ ਅਤੇ ਤਪ ਕਰਨ ਵਾਲੇ ਸਥਾਨ ਖੰਡਿਤ ਕਰ ਦਿੱਤੇ ਹੋਣ, (ਉਸ ਲਈ) ਇਹ ਵਿਚਾਰਾ ਜੀਵ ਕੀ ਹੈ?੧। (ਹੇ ਭਾਈ! ਜਦੋਂ) ਪ੍ਰਭੂ ਦੀ ਓਟ ਪਕੜੀ, ਤਾਂ (ਮਾਇਆ ਦੇ ਬੰਧਨ ਤੋਂ) ਖ਼ਲਾਸ ਹੋ ਗਏ। ਸਾਧ/ ਗੁਰੂ ਦੀ ਕ੍ਰਿਪਾ ਨਾਲ (ਜਦੋਂ) ਹਰਿ ਹਰਿ (ਦੇ ਗੁਣਾਂ ਦਾ) ਗਾਇਨ ਕੀਤਾ, ਤਦੋਂ ਵਿਸ਼ੇ ਅਤੇ ਰੋਗ ਦੂਰ

ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ ॥
ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ ॥੨॥
ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥
ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥੩॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ ॥
ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ ॥੪॥
ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥
ਹਰਿ ਹਰਿ ਨਾਮੁ ਨਾਨਕ ਧਨੁ ਪਾਇਆ ਅਪੁਨੈ ਘਰਿ ਲੈ ਆਇਆ ਖਾਟੇ ॥੫॥੧੧॥

ਧਨਾਸਰੀ ਮਹਲਾ ੫ ॥
ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥
ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥੧॥ ਰਹਾਉ ॥
ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥੨॥
ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥
ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥੧੨॥

ਧਨਾਸਰੀ ਮਹਲਾ ੫ ॥
ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ ॥੧॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ ॥੧॥ ਰਹਾਉ ॥
ਜਾਪ ਤਾਪ ਭ੍ਰਮਨ ਬਸੁਧਾ ਕਰਿ ਉਰਧ ਤਾਪ ਲੈ ਗੈਨ ॥
ਇਹ ਬਿਧਿ ਨਹ ਪਤੀਆਨੋ ਠਾਕੁਰ ਜੋਗ ਜੁਗਤਿ ਕਰਿ ਜੈਨ ॥੨॥
ਅੰਮ੍ਰਿਤ ਨਾਮੁ ਨਿਰਮੋਲਕੁ ਹਰਿ ਜਸੁ ਤਿਨਿ ਪਾਇਓ ਜਿਸੁ ਕਿਰਪੈਨ ॥
ਸਾਧਸੰਗਿ ਰੰਗਿ ਪ੍ਰਭ ਭੇਟੇ ਨਾਨਕ ਸੁਖਿ ਜਨ ਰੈਨ ॥੩॥੧੩॥

ਧਨਾਸਰੀ ਮਹਲਾ ੫ ॥
ਬੰਧਨ ਤੇ ਛੁਟਕਾਵੈ ਪ੍ਰਭੂ ਮਿਲਾਵੈ ਹਰਿ ਹਰਿ ਨਾਮੁ ਸੁਨਾਵੈ ॥
ਅਸਥਿਰੁ ਕਰੇ ਨਿਹਚਲੁ ਇਹੁ ਮਨੂਆ ਬਹੁਰਿ ਨ ਕਤਹੂ ਧਾਵੈ ॥੧॥
ਹੈ ਕੋਊ ਐਸੋ ਹਮਰਾ ਮੀਤੁ ॥
ਸਗਲ ਸਮਗ੍ਰੀ ਜੀਉ ਹੀਉ ਦੇਉ ਅਰਪਉ ਅਪਨੋ ਚੀਤੁ ॥੧॥ ਰਹਾਉ ॥
ਪਰ ਧਨ ਪਰ ਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥
ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ ॥੨॥

ਹੋ ਗਏ।੧।ਰਹਾਉ। (ਜਦੋਂ ਮਾਇਆ ਆਉਂਦੀ ਹੈ, ਤਾਂ) ਨ ਉਹ ਸੁਣੀਦੀ ਹੈ, ਨ ਮੂੰਹੋਂ ਬੋਲਦੀ ਹੈ, ਨ ਉਹ ਮੋਹੰਦੀ ਦਿਸਦੀ ਹੈ। (ਉਹ) ਅਜਿਹੀ ਠਗ-ਬੂਟੀ ਪਾ ਕੇ ਭੁਲਾਉਂਦੀ ਹੈ ਕਿ ਸਭ ਦੇ ਮਨ ਨੂੰ ਮਿਠੀ ਲਗਦੀ ਹੈ।੨। ਮਾਤਾ, ਪਿਤਾ, ਪੁੱਤਰ, ਹਿਤੂ, ਭਰਾ (ਸਭਨਾਂ ਦੇ) ਘਰਾਂ ਵਿਚ ਦੁਅੰਦ ਦਾ ਵਿਸਤਾਰ ਕਰ ਦਿੱਤਾ ਹੈ। ਕਿਸੇ ਕੋਲ ਵਧ ਹੈ, ਕਿਸੇ ਪਾਸ ਘਟ ਹੈ, ਸਾਰੇ ਆਪਸ ਵਿਚ ਲੜ ਲੜ ਕੇ ਮਰ ਰਹੇ ਹਨ।੩। ਮੈਂ ਆਪਣੇ ਸਤਿਗੁਰੂ ਤੋਂ ਬਲਿਹਾਰ ਹਾਂ, ਜਿਸ ਨੇ (ਮਾਇਆ ਦਾ) ਇਹ ਚਰਿਤ੍ (ਮੈਨੂੰ) ਦਿਖਾ ਦਿੱਤਾ ਹੈ। (ਇਸ) ਗੁਝੀ ਅੱਗ ਵਿਚ (ਸਾਰਾ) ਸੰਸਾਰ ਸੜ ਰਿਹਾ ਹੈ, (ਪਰ) ਭਗਤਾਂ ਨੂੰ ਮਾਇਆ ਪ੍ਰਭਾਵਿਤ ਨਹੀਂ ਕਰ ਸਕਦੀ।੪। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਸੰਤ/ਗੁਰੂ ਦੀ ਕ੍ਰਿਪਾ ਨਾਲ ਹਰਿ ਹਰਿ ਨਾਮ ਰੂਪ ਧਨ ਖਟ ਕੇ ਆਪਣੇ ਘਰ ਲੈ ਆਉਂਦਾ ਹੈ, ਉਹ ਬਹੁਤ ਆਨੰਦ ਮਾਣਦਾ ਹੈ ਅਤੇ ਉਸ ਦੇ ਸਾਰੇ ਬੰਧਨ ਕਟ ਜਾਂਦੇ ਹਨ।੫।੧੧।

**ਧਨਾਸਰੀ ਮਹਲਾ ੫**

(ਹੇ ਪ੍ਰਭੂ!) ਤੁਸੀਂ ਸਾਡੇ ਦਾਤੇ, ਪਾਲਣ ਵਾਲੇ, ਆਗੂ ਅਤੇ ਸੁਆਮੀ ਹੋ। ਛਿਣ ਛਿਣ ਵਿਚ ਤੁਸੀਂ ਹੀ ਪਾਲਦੇ ਹੋ, ਅਸੀਂ ਬਾਲਕ ਤੁਹਾਡੇ ਹੀ ਥਾਪੇ ਹੋਏ ਹਾਂ।੧। (ਸਾਡੀ) ਇਕ ਜੀਭ ਹੈ, (ਉਸ ਨਾਲ ਤੇਰੇ) ਕਿਹੜੇ ਕਿਹੜੇ ਗੁਣਾਂ ਦਾ ਕਥਨ ਕਰੀਏ? ਹੇ ਬੇਸ਼ੁਮਾਰ, ਬੇਅੰਤ ਪ੍ਰਭੂ! ਤੇਰਾ ਅੰਤ ਕਿਸੇ ਨੇ ਨਹੀਂ ਪਾਇਆ।੧।ਰਹਾਉ। (ਤੁਸੀਂ) ਸਾਡੇ ਕਰੋੜਾਂ ਪਾਪ ਨਸ਼ਟ ਕਰਦੇ ਹੋ, ਅਨੇਕ ਤਰ੍ਹਾਂ ਨਾਲ ਸਮਝਾਉਂਦੇ ਹੋ। ਅਸੀਂ ਅਗਿਆਨੀ ਹਾਂ, (ਸਾਡੀ) ਮਤਿ ਬਹੁਤ ਘਟ ਹੈ, ਤੁਸੀਂ (ਸਦਾ) ਆਪਣੀ ਮਰਯਾਦਾ ਦਾ ਪਾਲਨ ਕਰਦੇ ਹੋ।੨। (ਹੇ ਪ੍ਰਭੂ!) ਤੁਹਾਡੀ ਸ਼ਰਣ ਵਿਚ ਹਾਂ, ਤੁਹਾਡੀ ਹੀ ਆਸ ਹੈ, ਤੁਸੀਂ ਹੀ ਸੁਖ ਦੇਣ ਵਾਲੇ ਸੱਜਣ ਹੋ। ਨਾਨਕ (ਦਾ ਕਥਨ ਹੈ ਕਿ) ਹੇ ਰਖਣਹਾਰੇ! ਹੇ ਦਇਆਲੂ! (ਸਾਡੀ) ਰਖਿਆ ਕਰੋ, (ਅਸੀਂ ਤੁਹਾਡੇ) ਘਰ ਦੇ ਗ਼ੁਲਾਮ ਹਾਂ।੩।੧੨।

**ਧਨਾਸਰੀ ਮਹਲਾ ੫**

(ਕਈ ਵਿਅਕਤੀ) ਪੂਜਾ (ਕਰਦੇ ਹਨ), ਵਰਤ (ਰਖਦੇ ਹਨ), ਤਿਲਕ (ਲਗਾਉਂਦੇ ਹਨ), ਇਸ਼ਨਾਨ (ਕਰਦੇ ਹਨ), ਬਹੁਤ ਪੁੰਨ ਦਾਨ ਦਿੰਦੇ ਹਨ ਅਤੇ ਮਿਠੇ ਬੋਲ ਬੋਲਦੇ ਹਨ, (ਪਰ) ਕਿਸੇ ਵੀ ਸੰਜਮ ਜਾਂ ਵਿਧੀ ਨਾਲ ਪ੍ਰਭੂ ਪ੍ਰਭਾਵਿਤ ਨਹੀਂ ਹੁੰਦੇ।੧। ਪ੍ਰਭੂ ਦਾ ਨਾਮ ਜਪਣ ਨਾਲ ਮਨ ਨੂੰ ਚੈਨ (ਪ੍ਰਾਪਤ ਹੁੰਦਾ ਹੈ)। ਉਸ ਨੂੰ ਸਭ ਬਹੁਤ ਤਰੀਕਿਆਂ ਨਾਲ ਖੋਜਦੇ ਫਿਰਦੇ ਹਨ, (ਪਰ ਉਸ ਨੂੰ ਲਭਣਾ) ਔਖਾ ਹੈ, ਪ੍ਰਾਪਤ ਨਹੀਂ ਹੋ ਸਕਦਾ।੧।ਰਹਾਉ। (ਬੇਸ਼ਕ ਕੋਈ) ਜਪ ਤਪ (ਕਰੇ, ਸਾਰੀ) ਧਰਤੀ ਉਤੇ ਘੁੰਮੇ, ਉਰਧ ਤਪ ਕਰੇ ਅਤੇ ਦਸਮ ਦੁਆਰ (*ਗੈਨ*) ਵਿਚ ਪ੍ਰਾਣ ਚੜ੍ਹਾਏ, ਯੋਗ ਅਤੇ ਜੈਨ ਮਤ ਵਾਲਿਆਂ ਦੀਆਂ ਜੁਗਤਾਂ ਕਰੇ, (ਪਰ)ਇਨ੍ਹਾਂ ਵਿਧੀਆਂ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ।੨। (ਹਰਿ ਦਾ) ਨਾਮ ਅੰਮ੍ਰਿਤ ਰੂਪ ਹੈ, ਹਰਿ ਦਾ ਜਸ ਅਮੋਲਕ (ਪਦਾਰਥ) ਹੈ, ਉਹੀ ਪ੍ਰਾਪਤ ਕਰਦਾ ਹੈ ਜਿਸ ਉਪਰ ਕ੍ਰਿਪਾ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਸਾਧ ਸੰਗਤ ਦੇ ਪ੍ਰੇਮ ਕਰਕੇ ਪ੍ਰਭੂ ਮਿਲ ਪਏ, (ਉਸ) ਸੇਵਕ ਦੀ (ਜੀਵਨ ਰੂਪ) ਰਾਤ ਸੁਖ ਨਾਲ (ਬੀਤਦੀ ਹੈ)।੩।੧੩।

**ਧਨਾਸਰੀ ਮਹਲਾ ੫**

(ਹੇ ਭਾਈ! ਕੋਈ ਅਜਿਹਾ ਸੱਜਣ ਹੈ ਜੋ ਮੈਨੂੰ ਸੰਸਾਰਿਕ) ਬੰਧਨਾਂ ਤੋਂ ਮੁਕਤ ਕਰਾਵੇ, ਪ੍ਰਭੂ ਨਾਲ ਮਿਲਾਵੇ ਅਤੇ ਹਰਿ ਹਰਿ ਦਾ ਨਾਮ ਸੁਣਾਵੇ, ਇਸ ਮਨ ਨੂੰ ਸਥਿਰ ਅਤੇ ਅਚਲ ਕਰੇ, (ਤਾਂ ਜੋ) ਫਿਰ ਕਿਸੇ ਪਾਸੇ ਨ ਦੌੜੇ।੧। ਹੈ ਕੋਈ ਸਾਡਾ ਅਜਿਹਾ ਮਿਤਰ? (ਜਿਸ ਨੂੰ ਮੈਂ) ਸਾਰੀ ਸਾਮਗ੍ਰੀ, ਜਿੰਦ, ਹਿਰਦਾ ਦੇ ਦਿਆਂ ਅਤੇ ਆਪਣਾ ਚਿਤ ਵੀ ਅਰਪਿਤ ਕਰ ਦਿਆਂ।੧।ਰਹਾਉ। ਪਰਾਏ ਧਨ, ਪਰਾਏ ਸ਼ਰੀਰ (ਅਰਥਾਤ ਗ਼ੈਰ-ਔਰਤ), ਪਰਾਈ ਨਿੰਦਿਆ—ਇਨ੍ਹਾਂ ਨਾਲ (ਮੇਰੀ) ਪ੍ਰੀਤ ਨ ਲਗੇ। ਸੰਤਾਂ ਦਾ ਸੰਗ, ਸੰਤਾਂ ਨਾਲ ਸੰਵਾਦ ਅਤੇ ਹਰਿ-ਕੀਰਤਨ ਵਿਚ (ਮੇਰਾ) ਮਨ ਜਾਗਦਾ ਰਹੇ।੨। ਹੇ ਗੁਣਾਂ ਦੇ

ਗੁਣ ਨਿਧਾਨ ਦਇਆਲ ਪੁਰਖ ਪ੍ਰਭ ਸਰਬ ਸੁਖ ਦਇਆਲਾ ॥
ਮਾਗੈ ਦਾਨੁ ਨਾਮੁ ਤੇਰੋ ਨਾਨਕੁ ਜਿਉ ਮਾਤਾ ਬਾਲ ਗੁਪਾਲਾ ॥੩॥੧੪॥

ਧਨਾਸਰੀ ਮਹਲਾ ੫ ॥
ਹਰਿ ਹਰਿ ਲੀਨੇ ਸੰਤ ਉਬਾਰਿ ॥
ਹਰਿ ਕੇ ਦਾਸ ਕੀ ਚਿਤਵੈ ਬੁਰਿਆਈ ਤਿਸ ਹੀ ਕਉ ਫਿਰਿ ਮਾਰਿ ॥੧॥ ਰਹਾਉ ॥
ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ ॥
ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ ॥੧॥
ਨਾਨਕ ਸਰਣਿ ਪਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ ॥
ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ ॥੨॥੧੫॥

ਧਨਾਸਿਰੀ ਮਹਲਾ ੫ ॥
ਅਬ ਹਰਿ ਰਾਖਨਹਾਰੁ ਚਿਤਾਰਿਆ ॥
ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ ਬਿਦਾਰਿਆ ॥੧॥ ਰਹਾਉ ॥
ਗੋਸਟਿ ਭਈ ਸਾਧ ਕੈ ਸੰਗਮਿ ਕਾਮ ਕ੍ਰੋਧੁ ਲੋਭੁ ਮਾਰਿਆ ॥
ਸਿਮਰਿ ਸਿਮਰਿ ਪੂਰਨ ਨਾਰਾਇਨ ਸੰਗੀ ਸਗਲੇ ਤਾਰਿਆ ॥੧॥
ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ ॥
ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ ॥੨॥੧੬॥

ਧਨਾਸਰੀ ਮਹਲਾ ੫ ॥
ਮੇਰਾ ਲਾਗੋ ਰਾਮ ਸਿਉ ਹੇਤੁ ॥
ਸਤਿਗੁਰੁ ਮੇਰਾ ਸਦਾ ਸਹਾਈ ਜਿਨਿ ਦੁਖ ਕਾ ਕਾਟਿਆ ਕੇਤੁ ॥੧॥ ਰਹਾਉ ॥
ਹਾਥ ਦੇਇ ਰਾਖਿਓ ਅਪੁਨਾ ਕਰਿ ਬਿਰਥਾ ਸਗਲ ਮਿਟਾਈ ॥
ਨਿੰਦਕ ਕੇ ਮੁਖ ਕਾਲੇ ਕੀਨੇ ਜਨ ਕਾ ਆਪਿ ਸਹਾਈ ॥੧॥
ਸਾਚਾ ਸਾਹਿਬੁ ਹੋਆ ਰਖਵਾਲਾ ਰਾਖਿ ਲੀਏ ਕੰਠਿ ਲਾਇ ॥
ਨਿਰਭਉ ਭਏ ਸਦਾ ਸੁਖ ਮਾਣੇ ਨਾਨਕ ਹਰਿ ਗੁਣ ਗਾਇ ॥੨॥੧੭॥

ਧਨਾਸਿਰੀ ਮਹਲਾ ੫ ॥
ਅਉਖਧੁ ਤੇਰੋ ਨਾਮੁ ਦਇਆਲ ॥
ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ ਤੂੰ ਆਪਿ ਕਰਹਿ ਪ੍ਰਤਿਪਾਲ ॥੧॥ ਰਹਾਉ ॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥
ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥੧॥
ਤੇਰੀ ਸਰਨਿ ਪਇਆ ਹਉ ਜੀਵਾਂ ਤੂੰ ਸੰਮ੍ਰਥੁ ਪੁਰਖੁ ਮਿਹਰਵਾਨੁ ॥
ਆਠ ਪਹਰ ਪ੍ਰਭ ਕਉ ਆਰਾਧੀ ਨਾਨਕ ਸਦ ਕੁਰਬਾਨੁ ॥੨॥੧੮॥

ਰਾਗੁ ਧਨਾਸਰੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਹਾ ਹਾ ਪ੍ਰਭ ਰਾਖਿ ਲੇਹੁ ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ ॥੧॥ ਰਹਾਉ॥
ਅਗਨਿ ਕੁਟੰਬ ਸਾਗਰ ਸੰਸਾਰ ॥ ਭਰਮ ਮੋਹ ਅਗਿਆਨ ਅੰਧਾਰ ॥੧॥

ਖ਼ਜ਼ਾਨੇ! ਹੇ ਦਇਆਲੂ ਪੁਰਖ! ਹੇ ਪ੍ਰਭੂ! ਹੇ ਸਭ ਸੁਖ ਦੇਣ ਵਾਲੇ ਮਿਹਰਬਾਨ! ਹੇ ਗੋਪਾਲ! ਨਾਨਕ ਤੇਰੇ ਪਾਸੋਂ ਨਾਮ ਦਾ ਦਾਨ ਮੰਗਦਾ ਹੈ, ਜਿਵੇਂ ਮਾਤਾ ਪਾਸੋਂ ਬਾਲਕ (ਮੰਗਦਾ ਹੈ)।੩।੧੪।

**ਧਨਾਸਰੀ ਮਹਲਾ ੫**

ਹਰਿ ਹਰਿ ਨੇ (ਆਪਣੇ) ਸੰਤਾਂ ਨੂੰ (ਸੰਕਟਾਂ ਤੋਂ) ਬਚਾ ਲਿਆ ਹੈ। (ਜੋ) ਹਰਿ ਦੇ ਦਾਸ ਦੀ ਬੁਰਿਆਈ ਸੋਚਦਾ ਹੈ, ਉਸ ਨੂੰ ਹੀ ਫਿਰ (ਉਲਟੀ) ਮਾਰ ਪੈਂਦੀ ਹੈ।੧।ਰਹਾਉ। (ਪ੍ਰਭੂ) ਦਾਸ ਦਾ ਆਪ ਹੀ ਸਹਾਇਕ ਹੋਇਆ, ਨਿੰਦਕ ਹਾਰ ਕੇ ਭਜ ਗਏ। ਭੌਂਦੇ ਭੌਂਦੇ ਉਥੇ ਹੀ ਮਰ ਗਏ, ਮੁੜ ਕੇ ਘਰ ਵਿਚ ਨਹੀਂ ਆਏ।੧। ਨਾਨਕ ਦੁਖਾਂ ਨੂੰ ਨਸ਼ਟ ਕਰਨ ਵਾਲੇ ਦੀ ਸ਼ਰਣ ਵਿਚ ਪਿਆ ਹੈ ਅਤੇ ਅਪਾਰ (ਪ੍ਰਭੂ) ਦੇ ਸਦਾ ਗੁਣ ਗਾਉਂਦਾ ਹੈ। ਨਿੰਦਕ ਦਾ ਮੁਖ ਦੀਨ ਅਤੇ ਦੁਨੀਆ (ਅਰਥਾਤ ਲੋਕ-ਪਰਲੋਕ) ਦੇ ਦਰਬਾਰ ਵਿਚ ਕਾਲਾ ਹੋਇਆ ਹੈ (ਭਾਵ—ਅਪਮਾਨਿਤ ਹੋਇਆ ਹੈ)।੨।੧੫।

**ਧਨਾਸਰੀ ਮਹਲਾ ੫**

ਇਸ ਜਨਮ ਵਿਚ (ਅਸੀਂ) ਰਖਿਆ ਕਰਨ ਵਾਲੇ ਨੂੰ ਯਾਦ ਕੀਤਾ ਹੈ। (ਪ੍ਰਭੂ ਨੇ) ਛਿਣ ਭਰ ਵਿਚ ਪਤਿਤਾਂ ਨੂੰ ਪਵਿਤਰ ਕਰ ਦਿੱਤਾ ਅਤੇ ਸਾਰਾ ਦੁਖ ਨਸ਼ਟ ਕਰ ਦਿੱਤਾ।੧।ਰਹਾਉ। ਸਾਧਾਂ ਨਾਲ (ਮੇਰੀ ਵਿਚਾਰ-) ਗੋਸਟਿ ਹੋਈ, (ਜਿਸ ਨਾਲ) ਕਾਮ, ਕ੍ਰੋਧ ਅਤੇ ਲੋਭ ਮਾਰੇ ਗਏ। ਪੂਰਣ ਪ੍ਰਭੂ ਨੂੰ ਸਿਮਰ ਸਿਮਰ ਕੇ ਸਾਰੇ ਸੰਗੀਆਂ ਨੂੰ (ਭਵ-ਸਾਗਰ ਤੋਂ) ਪਾਰ ਲੰਘਾ ਲਿਆ।੧। ਮਨ ਦਾ ਦਾਰੂ ਇਕ ਮੂਲ ਮੰਤ੍ਰ ਹੀ ਹੈ, (ਜਿਸ ਵਿਅਕਤੀ ਨੇ) ਮਨ ਵਿਚ ਪ੍ਰਭੂ ਦਾ ਵਿਸ਼ਵਾਸ ਧਾਰਣ ਕਰ ਲਿਆ ਹੈ, ਨਾਨਕ ਨਿਤ (ਉਸ ਦੇ) ਚਰਣਾਂ ਦੀ ਧੂੜ ਦੀ ਇੱਛਾ ਕਰਦਾ ਹੈ, ਬਾਰ ਬਾਰ (ਉਸ ਤੋਂ) ਬਲਿਹਾਰੇ ਜਾਂਦਾ ਹਾਂ।੨।੧੬।

**ਧਨਾਸਰੀ ਮਹਲਾ ੫**

ਮੇਰਾ ਪ੍ਰਭੂ ਨਾਲ ਪ੍ਰੇਮ ਲਗ ਗਿਆ ਹੈ। ਸਤਿਗੁਰੂ ਮੇਰਾ ਸਦਾ ਸਹਾਇਕ ਰਿਹਾ ਹੈ, ਜਿਸ ਨੇ ਦੁਖ ਦਾ ਝੰਡਾ (*ਕੇਤੁ*) ਕਟ ਦਿੱਤਾ ਹੈ।੧।ਰਹਾਉ। (ਪ੍ਰਭੂ ਨੇ) ਆਪਣਾ ਬਣਾ ਕੇ ਹੱਥ ਦੇ ਕੇ ਰਖ ਲਿਆ ਹੈ ਅਤੇ ਸਾਰੀ ਬਿਪਤਾ ਦੂਰ ਕਰ ਦਿੱਤੀ ਹੈ। ਨਿੰਦਕਾਂ ਦੇ ਮੁਖ ਕਾਲੇ ਕਰ ਦਿੱਤੇ ਹਨ ਅਤੇ ਦਾਸ ਦਾ ਆਪ ਸਹਾਇਕ ਹੋਇਆ ਹੈ।੧। ਸੱਚਾ ਪ੍ਰਭੂ (ਆਪ ਸੇਵਕਾਂ ਦਾ) ਰਖਵਾਲਾ ਬਣਦਾ ਹੈ ਅਤੇ ਗਲ ਨਾਲ ਲਗਾ ਕੇ ਬਚਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਗੁਣ ਗਾ ਕੇ (ਉਹ) ਨਿਰਭੈ ਹੋ ਕੇ ਸਦਾ ਸੁਖ ਮਾਣਦੇ ਹਨ।੨।੧੭।

**ਧਨਾਸਰੀ ਮਹਲਾ ੫**

ਹੇ ਦਇਆਲੂ (ਪ੍ਰਭੂ)! ਤੇਰਾ ਨਾਮ ਹੀ (ਮੇਰੇ ਰੋਗਾਂ ਦੀ) ਦਵਾਈ ਹੈ। ਮੈਂ ਦੁਖਿਆਰੇ ਨੇ ਤੇਰੀ (ਮਹਾਨ) ਸਥਿਤੀ ਨੂੰ ਨਹੀਂ ਸਮਝਿਆ, ਤੂੰ ਆਪ ਹੀ (ਮੇਰੀ) ਪਾਲਨਾ ਕਰਦਾ ਹੈਂ।੧।ਰਹਾਉ। ਹੇ ਮੇਰੇ ਸੁਆਮੀ! ਕ੍ਰਿਪਾ (*ਅਨੁਗ੍ਰਹੁ*) ਕਰਕੇ (ਮੇਰੇ ਅੰਦਰੋਂ) ਦ੍ਵੈਤ-ਭਾਵ ਦੂਰ ਕਰ ਦਿਓ। (ਮੈਨੂੰ) ਆਪਣਾ ਬਣਾ ਕੇ ਬੰਧਨ ਕਟ ਦਿਓ (ਤਾਂ ਜੋ ਮੈਨੂੰ ਜੀਵਨ ਵਿਚ) ਕਦੇ ਵੀ ਹਾਰ ਨ ਆਵੇ।੧। (ਮੈਂ) ਤੇਰੀ ਸ਼ਰਣ ਵਿਚ ਪਿਆ ਹੋਇਆ ਜੀਉਂਦਾ ਹਾਂ, ਤੂੰ ਸਮਰਥ ਪਰਖ ਮਿਹਰਬਾਨ ਹੈਂ। (ਮੈਂ) ਅੱਠੇ ਪਹਿਰ ਪ੍ਰਭੂ ਨੂੰ ਆਰਾਧਦਾ ਹਾਂ। ਨਾਨਕ ਸਦਾ (ਤੇਰੇ ਤੋਂ) ਕੁਰਬਾਨ ਜਾਂਦਾ ਹੈ।੨।੧੮।

**ਰਾਗੁ ਧਨਾਸਰੀ ਮਹਲਾ ੫**

ਹਾਏ ਹਾਏ (ਤੋਬਾ ਤੋਬਾ) ਹੇ ਪ੍ਰਭੂ! (ਮੈਨੂੰ) ਬਚਾ ਲੈ। ਹੇ ਮੇਰੇ ਸੁਆਮੀ! ਸਾਡੇ ਤੋਂ (ਆਪਣੇ ਆਪ) ਕੁਝ ਨਹੀਂ ਹੁੰਦਾ, ਕ੍ਰਿਪਾ ਕਰਕੇ ਆਪਣਾ ਨਾਮ ਬਖ਼ਸ਼।੧। ਰਹਾਉ। ਸੰਸਾਰ ਅਤੇ ਪਰਿਵਾਰ ਅਗਨੀ ਦਾ ਸਮੁੰਦਰ ਹੈ। (ਇਸ ਵਿਚ) ਭਰਮ, ਮੋਹ, ਅਗਿਆਨ ਦਾ ਹਨੇਰਾ (ਪਸਰਿਆ ਹੋਇਆ

ਊਚ ਨੀਚ ਸੁਖ ਦੂਖ ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ ॥੨॥
ਮਨਿ ਬਾਸਨਾ ਰਚਿ ਬਿਖੈ ਬਿਆਧਿ ॥ ਪੰਚ ਦੂਤ ਸੰਗਿ ਮਹਾ ਅਸਾਧ ॥੩॥
ਜੀਅ ਜਹਾਨੁ ਪ੍ਰਾਨ ਧਨੁ ਤੇਰਾ ॥ ਨਾਨਕ ਜਾਨੁ ਸਦਾ ਹਰਿ ਨੇਰਾ ॥੪॥੧॥੧੯॥

ਧਨਾਸਰੀ ਮਹਲਾ ੫ ॥
ਦੀਨ ਦਰਦ ਨਿਵਾਰਿ ਠਾਕੁਰ ਰਾਖੈ ਜਨ ਕੀ ਆਪਿ ॥
ਤਰਣ ਤਾਰਣ ਹਰਿ ਨਿਧਿ ਦੂਖੁ ਨ ਸਕੈ ਬਿਆਪਿ ॥੧॥
ਸਾਧੂ ਸੰਗਿ ਭਜਹੁ ਗੁਪਾਲ ॥
ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ ॥ ਰਹਾਉ ॥
ਆਦਿ ਅੰਤਿ ਦਇਆਲ ਪੂਰਨ ਤਿਸੁ ਬਿਨਾ ਨਹੀ ਕੋਇ ॥
ਜਨਮ ਮਰਣ ਨਿਵਾਰਿ ਹਰਿ ਜਪਿ ਸਿਮਰਿ ਸੁਆਮੀ ਸੋਇ ॥੨॥
ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ ॥
ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ ॥੩॥
ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥
ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ ॥੪॥੨॥੨੦॥

ਧਨਾਸਰੀ ਮਹਲਾ ੫ ॥
ਫਿਰਤ ਫਿਰਤ ਭੇਟੇ ਜਨ ਸਾਧੂ ਪੂਰੈ ਗੁਰਿ ਸਮਝਾਇਆ ॥
ਆਨ ਸਗਲ ਬਿਧਿ ਕਾਂਮਿ ਨ ਆਵੈ ਹਰਿ ਹਰਿ ਨਾਮੁ ਧਿਆਇਆ ॥੧॥
ਤਾ ਤੇ ਮੋਹਿ ਧਾਰੀ ਓਟ ਗੋਪਾਲ ॥
ਸਰਨਿ ਪਰਿਓ ਪੂਰਨ ਪਰਮੇਸੁਰ ਬਿਨਸੇ ਸਗਲ ਜੰਜਾਲ ॥ ਰਹਾਉ ॥
ਸੁਰਗ ਮਿਰਤ ਪਇਆਲ ਭੂ ਮੰਡਲ ਸਗਲ ਬਿਆਪੇ ਮਾਇ ॥
ਜੀਅ ਉਧਾਰਨ ਸਭ ਕੁਲ ਤਾਰਨ ਹਰਿ ਹਰਿ ਨਾਮੁ ਧਿਆਇ ॥੨॥
ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ ॥
ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ ॥੩॥੩॥੨੧॥

ਧਨਾਸਰੀ ਮਹਲਾ ੫ ਘਰੁ ੨ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਛੋਡਿ ਜਾਹਿ ਸੇ ਕਰਹਿ ਪਰਾਲ ॥ ਕਾਮਿ ਨ ਆਵਹਿ ਸੇ ਜੰਜਾਲ ॥
ਸੰਗਿ ਨ ਚਾਲਹਿ ਤਿਨ ਸਿਉ ਹੀਤ ॥ ਜੋ ਬੈਰਾਈ ਸੇਈ ਮੀਤ ॥੧॥
ਐਸੇ ਭਰਮਿ ਭੁਲੇ ਸੰਸਾਰਾ ॥ ਜਨਮੁ ਪਦਾਰਥੁ ਖੋਇ ਗਵਾਰਾ ॥ ਰਹਾਉ ॥
ਸਾਚੁ ਧਰਮੁ ਨਹੀ ਭਾਵੈ ਡੀਠਾ ॥ ਝੂਠ ਧੋਹ ਸਿਉ ਰਚਿਓ ਮੀਠਾ ॥
ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥
ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾ ਈ ਖੋਵੈ ॥

ਹੈ)।੧। ਸੰਸਾਰ ਵਿਚ ਉਚੇ ਨੀਵੇਂ (ਵਿਚਾਰ) ਅਤੇ ਸੁਖ ਦੁਖ (ਬਣੇ ਰਹਿੰਦੇ ਹਨ)।(ਮਨੁੱਖ ਮਾਇਆਵੀ ਪਦਾਰਥਾਂ ਦੀ) ਤ੍ਰਿਸ਼ਨਾ ਅਤੇ ਭੁਖ ਵਲੋਂ ਕਦੇ ਰਜਦਾ ਨਹੀਂ ਹੈ।੨। ਮਨ ਵਿਚ ਵਾਸਨਾਵਾਂ ਪੈਦਾ ਕਰਕੇ (ਜੀਵ) ਵਿਸ਼ੇ ਵਿਕਾਰਾਂ ਵਿਚ ਪੈ ਕੇ ਰੋਗ ਸਹੇੜ ਲੈਂਦਾ ਹੈ। ਨ ਸਾਧੇ ਜਾ ਸਕਣ ਵਾਲੇ ਪੰਜ ਦੂਤ (ਪੰਜ ਵਿਕਾਰ ਮਨ) ਨਾਲ ਲਗੇ ਹੋਏ ਹਨ।੩। ਹੇ ਨਾਨਕ! (ਤੂੰ) ਹਰਿ ਨੂੰ ਸਦਾ (ਆਪਣੇ) ਅੰਗ-ਸੰਗ ਸਮਝ। (ਹੇ ਪ੍ਰਭੂ!) ਜੀਵ, ਦੁਨੀਆ, ਪ੍ਰਾਣ ਅਤੇ ਧਨ ਸਭ ਕੁਝ ਤੇਰਾ ਹੀ ਹੈ।੪।੧।੧੯।

**ਧਨਾਸਰੀ ਮਹਲਾ ੫**

ਨਿਮਾਣਿਆਂ ਦਾ ਦਰਦ ਦੂਰ ਕਰਕੇ ਪ੍ਰਭੂ ਆਪ ਦਾਸਾਂ ਦੀ (ਪੈਜ) ਰਖਦਾ ਹੈ। ਪ੍ਰਭੂ ਭਵ-ਸਾਗਰ ਤੋਂ ਤਾਰਨ ਵਾਲਾ ਜਹਾਜ਼ (*ਤਾਰਣ*) ਹੈ, (ਗੁਣਾਂ ਦਾ) ਖ਼ਜ਼ਾਨਾ ਹੈ, (ਇਸ ਲਈ ਦਾਸਾਂ ਨੂੰ ਕੋਈ) ਦੁਖ ਨਹੀਂ ਲਗ ਸਕਦਾ।੧। (ਹੇ ਜਿਗਿਆਸੂ!) ਸਾਧੂ/ਗੁਰੂ ਦੇ ਸੰਗ ਵਿਚ ਪ੍ਰਭੂ ਦਾ ਸਿਮਰਨ ਕਰੋ। (ਇਸ ਤੋਂ) ਭਿੰਨ ਹੋਰ ਕੋਈ ਸੰਜਮ ਨਹੀਂ ਸੁਝਦਾ। ਇਸ ਉਪਾ ਨਾਲ ਕਲਿਯੁਗ ਦਾ ਸਮਾਂ ਕਟ ਲੈ ।ਰਹਾਉ। (ਪਰਮਾਤਮਾ) ਆਦਿ ਤੋਂ ਅੰਤ (ਕਾਲ) ਤਕ ਪੂਰੀ ਤਰ੍ਹਾਂ ਦਇਆਲੂ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। (ਤੂੰ) ਜਨਮ ਮਰਨ (ਦੇ ਦੁਖ ਨੂੰ) ਨਿਵਾਰਨ ਲਈ ਹਰਿ ਦਾ ਜਪ ਕਰ ਅਤੇ ਉਸ ਸੁਆਮੀ (ਦੇ ਨਾਮ ਦਾ) ਸਿਮਰਨ ਕਰ।੨। ਵੇਦ, ਸਮ੍ਰਿਤੀਆਂ, ਸ਼ਾਸਤ੍ਰ (ਪਰਮਾਤਮਾ ਸੰਬੰਧੀ) ਕਥਨ ਕਰਦੇ ਹਨ, ਭਗਤ (ਸਾਧਕ ਵੀ ਉਸੇ ਦੇ ਗੁਣਾਂ ਦਾ) ਵਿਚਾਰ ਕਰਦੇ ਹਨ ਕਿ ਸਾਧ ਸੰਗਤ ਦੁਆਰਾ ਮੁਕਤੀ ਪਾਈਦੀ ਹੈ ਅਤੇ (ਅਗਿਆਨਤਾ ਦਾ) ਹਨੇਰਾ ਖ਼ਤਮ ਹੋ ਜਾਂਦਾ ਹੈ।੩। ਦਾਸ ਦਾ ਆਧਾਰ ਕੇਵਲ (ਪ੍ਰਭੂ ਦੇ) ਚਰਣ ਕਮਲ ਹਨ, (ਉਹੀ) ਇਕੋ ਰਾਸ-ਪੂੰਜੀ ਹੈ। ਸੱਚਾ ਪ੍ਰਭੂ ਹੀ ਤਾਣ, ਮਾਣ ਅਤੇ ਹਾਕਮ (*ਦੀਬਾਣੁ*) ਹੈ (ਅਤੇ ਉਹੀ) ਪ੍ਰਭੂ ਨਾਨਕ ਦਾ ਆਸਰਾ ਹੈ।੪।੨।੨੦।

**ਧਨਾਸਰੀ ਮਹਲਾ ੫**

ਫਿਰਦਿਆਂ ਫਿਰਦਿਆਂ (ਜਦੋਂ ਮੈਂ) ਸਾਧੂ ਜਨ/ਸਤਿਗੁਰੂ ਨੂੰ ਮਿਲਿਆ, ਤਾਂ ਪੂਰੇ ਗੁਰੂ ਨੇ ਮੈਨੂੰ ਸਮਝਾ ਦਿੱਤਾ ਕਿ ਹੋਰ ਸਾਰੀਆਂ ਵਿਧੀਆਂ/ਜੁਗਤਾਂ ਕੰਮ ਨਹੀਂ ਆਉਂਦੀਆਂ, ਹਰਿ ਹਰਿ ਦਾ ਧਿਆਇਆ ਹੋਇਆ ਨਾਮ ਹੀ (ਕੰਮ ਆਉਂਦਾ ਹੈ)।੧। ਤਾਂ ਹੀ ਮੈਂ ਗੋਪਾਲ ਦੀ ਓਟ ਧਾਰਣ ਕੀਤੀ ਹੈ। (ਜਦੋਂ ਮੈਂ) ਪੂਰਣ ਪਰਮੇਸ਼ਵਰ ਦੀ ਸ਼ਰਣੀ ਪੈ ਗਿਆ ਹਾਂ, (ਤਾਂ) ਸਾਰੇ ਜੰਜਾਲ ਨਸ਼ਟ ਹੋ ਗਏ ਹਨ।ਰਹਾਉ। ਸਵਰਗ, ਮਾਤ ਲੋਕ, ਪਾਤਾਲ, ਭੂਮੀ ਦੇ ਮੰਡਲਾਂ ਵਿਚ, ਸਭ ਪਾਸੇ ਮਾਇਆ ਵਰਤ ਰਹੀ ਹੈ। ਸਾਰਿਆਂ ਜੀਵਾਂ ਨੂੰ ਉਧਾਰਨ ਵਾਲਾ ਅਤੇ ਸਭ ਕੁਲਾਂ ਨੂੰ ਤਾਰਨ ਵਾਲਾ ਹਰਿ ਹਰਿ ਨਾਮ ਧਿਆਉਣਾ ਚਾਹੀਦਾ ਹੈ।੨। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਨਾਮ ਨੂੰ ਗਾਉਣਾ ਚਾਹੀਦਾ ਹੈ, ਜਿਸ (ਕਰਕੇ) ਸਭ ਖ਼ਜ਼ਾਨੇ ਪਾ ਲਈਦੇ ਹਨ। ਜਿਸ ਨੂੰ ਕ੍ਰਿਪਾ ਕਰਕੇ (ਪ੍ਰਭੂ ਨਾਮ ਦਾ ਖ਼ਜ਼ਾਨਾ) ਦਿੰਦਾ ਹੈ, (ਉਸ ਭੇਦ ਨੂੰ) ਕੋਈ ਵਿਰਲਾ ਹੀ ਜਾਣਦਾ ਹੈ।੩।੩।੨੧।

**ਧਨਾਸਰੀ ਮਹਲਾ ੫ ਘਰੁ ੨ ਚਉਪਦੇ**

(ਮਨੁੱਖ ਉਹ ਵਿਅਰਥ ਕੰਮ ਕਰਦੇ ਹਨ, ਜਿਨ੍ਹਾਂ ਨੂੰ) ਪਰਾਲੀ ਵਾਂਗ ਇਥੇ ਹੀ ਛਡ ਕੇ ਚਲੇ ਜਾਣਾ ਹੈ। ਉਹ ਜੰਜਾਲ (ਕਿਸੇ) ਕੰਮ ਨਹੀਂ ਆਉਂਦੇ। (ਜਿਨ੍ਹਾਂ ਨੇ) ਨਾਲ ਨਹੀਂ ਚਲਣਾ, ਉਨ੍ਹਾਂ ਨਾਲ ਹਿਤ ਕਰਦੇ ਹਨ। ਜੋ (ਪੰਜ ਵਿਕਾਰ) ਵੈਰੀ ਹਨ, ਉਹੀ ਮਿਤਰ (ਬਣਾਏ ਹੋਏ) ਹਨ।੧। (ਹੇ ਭਾਈ!) ਅਜਿਹੇ ਭਰਮ ਵਿਚ ਸੰਸਾਰ ਭੁਲਿਆ ਹੋਇਆ ਹੈ। (ਮਾਨਵ) ਜਨਮ ਰੂਪ ਪਦਾਰਥ ਮੂਰਖ ਵਿਅਰਥ ਵਿਚ ਖੋਹ ਦਿੰਦਾ ਹੈ।ਰਹਾਉ। (ਮੂਰਖ ਮਨੁੱਖ) ਸੱਚੇ ਧਰਮ ਨੂੰ ਵੇਖਣਾ ਵੀ ਪਸੰਦ ਨਹੀਂ ਕਰਦਾ। ਝੂਠ ਅਤੇ ਧੋਖੇ ਨੂੰ ਮਿਠਾ ਸਮਝ ਕੇ (ਉਨ੍ਹਾਂ ਵਲ) ਰੁਚਿਤ ਹੁੰਦਾ ਹੈ। (ਉਸ ਨੂੰ) ਦਾਤ ਪਿਆਰੀ ਲਗਦੀ ਹੈ ਅਤੇ ਦਾਤਾਰ ਵਿਸਰਿਆ ਪਿਆ ਹੈ। ਉਹ ਵਿਚਾਰਾ ਮੌਤ ਨੂੰ ਨਹੀਂ ਜਾਣਦਾ।੨। ਪਰਾਈ ਵਸਤੂ ਨੂੰ ਲੈਣ ਲਈ ਉਠ ਕੇ ਤਰਲੇ ਕਢਦਾ ਹੈ। ਸਾਰਾ ਕਰਮ ਧਰਮ ਖੋਹ ਲੈਂਦਾ ਹੈ। (ਪ੍ਰਭੂ ਦੇ) ਹੁਕਮ

ਹੁਕਮੁ ਨ ਬੂਝੈ ਆਵਣ ਜਾਣੇ ॥ ਪਾਪ ਕਰੈ ਤਾ ਪਛੋਤਾਣੇ ॥੩॥
ਜੋ ਤੁਧੁ ਭਾਵੈ ਸੋ ਪਰਵਾਣੁ ॥ ਤੇਰੇ ਭਾਣੇ ਨੋ ਕੁਰਬਾਣੁ ॥
ਨਾਨਕੁ ਗਰੀਬੁ ਬੰਦਾ ਜਨੁ ਤੇਰਾ ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ ॥੪॥੧॥੨੨॥

ਧਨਾਸਰੀ ਮਹਲਾ ੫ ॥
ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ ॥ ਖਾਟਣ ਕਉ ਹਰਿ ਹਰਿ ਰੋਜਗਾਰੁ ॥
ਸੰਚਣ ਕਉ ਹਰਿ ਏਕੋ ਨਾਮੁ ॥ ਹਲਤਿ ਪਲਤਿ ਤਾ ਕੈ ਆਵੈ ਕਾਮ ॥੧॥
ਨਾਮਿ ਰਤੇ ਪ੍ਰਭ ਰੰਗਿ ਅਪਾਰ ॥ ਸਾਧ ਗਾਵਹਿ ਗੁਣ ਏਕ ਨਿਰੰਕਾਰ ॥ ਰਹਾਉ ॥
ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥
ਅਨਦੁ ਸੰਤਨ ਕੈ ਭਗਤਿ ਗੋਵਿੰਦ ॥ ਸੂਖੁ ਸੰਤਨ ਕੈ ਬਿਨਸੀ ਚਿੰਦ ॥੨॥
ਜਹ ਸਾਧ ਸੰਤਨ ਹੋਵਹਿ ਇਕਤ੍ਰ ॥ ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥
ਸਾਧ ਸਭਾ ਮਹਿ ਅਨਦ ਬਿਸ੍ਰਾਮ ॥ ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥੩॥
ਦੁਇ ਕਰ ਜੋੜਿ ਕਰੀ ਅਰਦਾਸਿ ॥ ਚਰਨ ਪਖਾਰਿ ਕਹਾਂ ਗੁਣਤਾਸ ॥
ਪ੍ਰਭ ਦਇਆਲ ਕਿਰਪਾਲ ਹਜੂਰਿ ॥ ਨਾਨਕੁ ਜੀਵੈ ਸੰਤਾ ਧੂਰਿ ॥੪॥੨॥੨੩॥

ਧਨਾਸਰੀ ਮਃ ੫ ॥
ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥ ਡਰਿ ਡਰਿ ਪਚੇ ਮਨਮੁਖ ਵੇਚਾਰੇ ॥੧॥ ਰਹਾਉ॥
ਸਿਰ ਊਪਰਿ ਮਾਤ ਪਿਤਾ ਗੁਰਦੇਵ ॥ ਸਫਲ ਮੂਰਤਿ ਜਾ ਕੀ ਨਿਰਮਲ ਸੇਵ ॥
ਏਕੁ ਨਿਰੰਜਨੁ ਜਾ ਕੀ ਰਾਸਿ ॥ ਮਿਲਿ ਸਾਧਸੰਗਤਿ ਹੋਵਤ ਪਰਗਾਸ ॥੧॥
ਜੀਅਨ ਕਾ ਦਾਤਾ ਪੂਰਨ ਸਭ ਠਾਇ ॥ ਕੋਟਿ ਕਲੇਸ ਮਿਟਹਿ ਹਰਿ ਨਾਇ ॥
ਜਨਮ ਮਰਨ ਸਗਲਾ ਦੁਖੁ ਨਾਸੈ ॥ ਗੁਰਮੁਖਿ ਜਾ ਕੈ ਮਨਿ ਤਨਿ ਬਾਸੈ ॥੨॥
ਜਿਸ ਨੋ ਆਪਿ ਲਏ ਲੜਿ ਲਾਇ ॥ ਦਰਗਹ ਮਿਲੈ ਤਿਸੈ ਹੀ ਜਾਇ ॥
ਸੇਈ ਭਗਤ ਜਿ ਸਾਚੇ ਭਾਣੇ ॥ ਜਮਕਾਲ ਤੇ ਭਏ ਨਿਕਾਣੇ ॥੩॥
ਸਾਚਾ ਸਾਹਿਬੁ ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥
ਘਟਿ ਘਟਿ ਅੰਤਰਿ ਸਗਲ ਅਧਾਰੁ ॥ ਨਾਨਕੁ ਜਾਚੈ ਸੰਤ ਰੇਣਾਰੁ ॥੪॥੩॥੨੪॥

ਧਨਾਸਰੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ ॥
ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ ॥੧॥
ਜਨ ਕਉ ਪ੍ਰਭ ਅਪਨੇ ਕਾ ਤਾਣੁ ॥
ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ ॥ ਰਹਾਉ ॥
ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ ॥

ਨੂੰ ਨਹੀਂ ਸਮਝਦਾ, (ਜਿਸ ਕਰਕੇ) ਆਉਣਾ ਜਾਣਾ (ਅਰਥਾਤ ਜਨਮ ਮਰਨ) (ਬਣਿਆ ਰਹਿੰਦਾ ਹੈ)। ਪਾਪ ਕਰਦਾ ਹੈ, (ਪਰ ਜਦ ਫਲ ਭੋਗਦਾ ਹੈ) ਤਾਂ ਪਛਤਾਉਂਦਾ ਹੈ।੩। (ਹੇ ਪ੍ਰਭੂ !) ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਪ੍ਰਵਾਨ ਚੜ੍ਹਦਾ ਹੈ। ਤੇਰੇ ਭਾਣੇ ਤੋਂ ਕੁਰਬਾਨ (ਜਾਂਦਾ ਹਾਂ)। ਦਾਸ ਨਾਨਕ ਗ਼ਰੀਬ ਤੇਰਾ ਬੰਦਾ ਹੈ। ਹੇ ਮੇਰੇ ਪ੍ਰਭੂ ! (ਤੂੰ) ਮੇਰਾ ਸੁਆਮੀ ਹੈਂ, (ਇਸ ਲਈ) ਬਚਾ ਲੈ।੪।੧।੨੨।

**ਧਨਾਸਰੀ ਮਹਲਾ ੫**

ਪ੍ਰਭੂ ਦਾ ਨਾਮ ਮੈਂ ਨਿਮਾਣੇ ਦਾ ਆਧਾਰ ਹੈ। ਖਟਣ ਲਈ ਹਰਿ ਹਰਿ ਹੀ (ਮੇਰਾ) ਰੋਜ਼ਗਾਰ ਹੈ। ਇਕੱਠਾ ਕਰਨ ਲਈ ਵੀ ਇਕੋ ਹਰਿ ਦਾ ਨਾਮ ਹੈ (ਜੋ) ਲੋਕ ਪਰਲੋਕ (*ਹਲਤਿ ਪਲਤਿ*) ਵਿਚ ਉਸ ਦੇ ਕੰਮ ਆਉਂਦਾ ਹੈ।੧। ਸਾਧੂ-ਜਨ ਪ੍ਰਭੂ ਦੇ ਨਾਮ ਦੇ ਅਥਾਹ ਪ੍ਰੇਮ (*ਰੰਗਿ*) ਵਿਚ ਰਤੇ ਹੋਏ ਹਨ, ਉਹ ਇਕ ਨਿਰਾਕਾਰ ਦੇ ਗੁਣ ਗਾਉਂਦੇ ਹਨ।ਰਹਾਉ। ਸਾਧ ਦੀ ਸ਼ੋਭਾ (ਇਹੀ ਹੈ ਕਿ ਉਨ੍ਹਾਂ ਵਿਚ) ਅਤਿ ਨਿਮਰਤਾ ਹੈ। ਸੰਤ ਦੀ ਵਡਿਆਈ ਹਰਿ-ਜਸ ਨੂੰ ਸਮਝਣ ਵਿਚ ਹੈ। ਸੰਤਾਂ ਦਾ ਆਨੰਦ ਗੋਬਿੰਦ ਦੀ ਭਗਤੀ ਵਿਚ ਹੈ। ਸੰਤਾਂ ਦਾ ਸੁਖ (ਇਹ ਹੈ ਕਿ ਉਨ੍ਹਾਂ ਦੇ ਅੰਦਰੋਂ) ਚਿੰਤਾ ਨਸ਼ਟ ਹੋ ਗਈ ਹੈ।੨। ਜਿਥੇ ਸੰਤ-ਜਨ ਇਕੱਠੇ ਹੁੰਦੇ ਹਨ, ਉਥੇ ਨਾਦ ਅਤੇ ਕਵਿਤਾ ਰਾਹੀਂ ਹਰਿ-ਜਸ ਗਾਉਂਦੇ ਹਨ। ਸਾਧਾਂ ਦੀ ਸਭਾ ਵਿਚ ਆਨੰਦ ਅਤੇ ਸੁਖ (ਦੀ ਸਥਿਤੀ ਬਣੀ ਰਹਿੰਦੀ ਹੈ)। ਉਨ੍ਹਾਂ ਦਾ ਸੰਗ ਉਹ ਪ੍ਰਾਪਤ ਕਰਦਾ ਹੈ, ਜਿਸ ਦੇ ਮੱਥੇ ਉਪਰ ਭਾਗ (ਲਿਖੇ ਹੁੰਦੇ ਹਨ)।੩। (ਮੈਂ) ਦੋਵੇਂ ਹੱਥ ਜੋੜ ਕੇ ਅਰਦਾਸ ਕਰਦਾ ਹਾਂ ਅਤੇ ਚਰਣ ਧੋ ਕੇ ਗੁਣਾਂ ਦੇ ਖ਼ਜ਼ਾਨੇ (ਹਰਿ) ਨੂੰ ਕਹਿੰਦਾ ਹਾਂ—ਨਾਨਕ (ਉਨ੍ਹਾਂ) ਸੰਤਾਂ ਦੀ ਚਰਣ-ਧੂੜ ਤੋਂ ਜੀਵਨ ਪ੍ਰਾਪਤ ਕਰਦਾ ਹੈ, ਜੋ ਦਇਆਲੂ, ਕ੍ਰਿਪਾਲੂ ਪ੍ਰਭੂ ਦੀ ਹਜ਼ੂਰੀ (ਵਿਚ ਸਥਿਤ ਹਨ)।੪।੨।੨੩।

**ਧਨਾਸਰੀ ਮਹਲਾ ੫**

ਉਹ (ਮਨੁੱਖ ਕਿਸੇ ਤੋਂ) ਕਿਉਂ ਡਰੇ, ਜੋ ਪ੍ਰਭੂ ਨੂੰ ਯਾਦ ਕਰਦਾ ਹੈ। ਮਨਮੁਖ ਵਿਚਾਰੇ ਡਰ ਡਰ ਕੇ ਖੁਆਰ ਹੁੰਦੇ ਰਹਿੰਦੇ ਹਨ।੧।ਰਹਾਉ। (ਹੇ ਜਿਗਿਆਸੂ ! ਜਿਸ ਦੇ) ਸਿਰ ਉਪਰ ਮਾਤਾ ਪਿਤਾ ਵਾਂਗ ਗੁਰੂਦੇਵ ਹੈ, ਜਿਸ ਦੇ ਸਰੂਪ (ਦਾ ਦਰਸ਼ਨ) ਮਨੋਰਥ ਸਫਲ ਕਰਨ ਵਾਲਾ ਹੈ, ਜਿਸ ਦੀ ਸੇਵਾ ਪਵਿਤਰ ਹੈ, ਜਿਸ ਦੀ ਪੂੰਜੀ ਇਕ ਪ੍ਰਭੂ ਹੀ ਹੈ, ਅਜਿਹੇ ਸਾਧਾਂ ਦੀ ਸੰਗਤ ਵਿਚ ਮਿਲ ਕੇ (ਮਨ ਅੰਦਰ ਬ੍ਰਹਮ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ।੧। ਜੀਵਾਂ ਦਾ ਦਾਤਾ (ਪ੍ਰਭੂ) ਸਭ ਥਾਵਾਂ ਵਿਚ ਪੂਰਿਆ ਹੋਇਆਂ ਹੈ। ਹਰਿ ਦੇ ਨਾਮ ਨਾਲ ਕਰੋੜਾਂ ਕਲੇਸ਼ ਮਿਟ ਜਾਂਦੇ ਹਨ। ਜਿਸ ਦੇ ਮਨ ਅਤੇ ਤਨ ਵਿਚ ਗੁਰੂ ਦੁਆਰਾ (ਪ੍ਰਭੂ ਦਾ ਨਾਮ) ਵਸ ਜਾਂਦਾ ਹੈ, (ਉਸ ਦੇ) ਜਨਮ-ਮਰਨ ਦਾ ਸਾਰਾ ਦੁਖ ਨਸ਼ਟ ਹੋ ਜਾਂਦਾ ਹੈ।੨। ਜਿਸ ਨੂੰ (ਪ੍ਰਭੂ) ਆਪਣੇ ਲੜ ਨਾਲ ਲਗਾ ਲੈਂਦਾ ਹੈ, ਉਸੇ ਨੂੰ (ਈਸ਼ਵਰੀ) ਦਰਗਾਹ ਵਿਚ ਠਿਕਾਣਾ ਮਿਲਦਾ ਹੈ। ਉਹੀ (ਸੱਚੇ) ਭਗਤ ਹਨ, ਜੋ ਸੱਚੇ (ਪ੍ਰਭੂ ਨੂੰ) ਚੰਗੇ ਲਗਦੇ ਹਨ, (ਉਹ) ਜਮ-ਕਾਲ ਤੋਂ ਬੇਮੁਥਾਜ (*ਨਿਕਾਣੇ*) ਹੋ ਜਾਂਦੇ ਹਨ।੩। ਪ੍ਰਭੂ ਸੱਚਾ ਹੈ, (ਉਸ ਦਾ) ਦਰਬਾਰ ਵੀ ਸੱਚਾ ਹੈ। (ਉਸ ਦੀ) ਕੀਮਤ ਦਾ ਕੌਣ ਵਿਚਾਰ ਕਰ ਸਕਦਾ ਹੈ। (ਪ੍ਰਭੂ) ਹਰ ਇਕ ਸ਼ਰੀਰ ਅੰਦਰ ਹੈ ਅਤੇ ਸਭ ਦਾ ਆਧਾਰ ਹੈ। ਨਾਨਕ ਸੰਤਾਂ ਦੀ ਚਰਣ-ਧੂੜ ਦੀ ਯਾਚਨਾ ਕਰਦਾ ਹੈ।੪।੩।੨੪।

**ਧਨਾਸਰੀ ਮਹਲਾ ੫**

(ਹੇ ਪ੍ਰਭੂ !) ਘਰ ਅਤੇ ਬਾਹਰ ਤੇਰਾ ਹੀ ਭਰੋਸਾ ਹੈ, ਤੂੰ (ਆਪਣੇ) ਦਾਸ ਦੇ ਅੰਗ-ਸੰਗ ਹੈਂ। ਹੇ (ਮੇਰੇ) ਆਪਣੇ ਪ੍ਰੀਤਮ ਪ੍ਰਭੂ ! ਕ੍ਰਿਪਾ ਕਰ, (ਤਾਂ ਜੋ ਮੈਂ) ਪ੍ਰੇਮ ਸਹਿਤ ਹਰਿ-ਨਾਮ ਜਪਦਾ ਰਹਾਂ।੧। ਦਾਸ ਨੂੰ ਆਪਣੇ ਪ੍ਰਭੂ ਦਾ ਬਲ ਹੈ। ਹੇ ਪ੍ਰਭੂ ! ਜੋ ਤੂੰ ਕਰਦਾ ਹੈਂ, ਕਰਾਉਂਦਾ ਹੈਂ, ਉਹ ਸਲਾਹ (*ਮੁਸਲਤਿ*) ਪ੍ਰਵਾਨ ਹੈ।ਰਹਾਉ। ਪ੍ਰਭੂ ਹੀ (ਦਾਸਾਂ ਲਈ) ਇਜ਼ਤ ਹੈ, ਹਰਿ ਹੀ ਮੁਕਤੀ ਹੈ। ਗੋਪਾਲ ਦੇ

ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ ॥੨॥੧॥੨੫॥

ਧਨਾਸਰੀ ਮਹਲਾ ੫ ॥
ਸਗਲ ਮਨੋਰਥ ਪ੍ਰਭ ਤੇ ਪਾਏ ਕੰਠਿ ਲਾਇ ਗੁਰਿ ਰਾਖੇ ॥
ਸੰਸਾਰ ਸਾਗਰ ਮਹਿ ਜਲਨਿ ਨ ਦੀਨੇ ਕਿਨੈ ਨ ਦੁਤਰੁ ਭਾਖੇ ॥੧॥
ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥
ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥ ਰਹਾਉ ॥
ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥
ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ ॥੨॥੨॥੨੬॥

ਧਨਾਸਰੀ ਮਹਲਾ ੫ ॥
ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥
ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥
ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥
ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ ਰਹਾਉ ॥
ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥
ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥੨॥
ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥
ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥੩॥
ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ ॥
ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ ॥੪॥੩॥੨੭॥

ਧਨਾਸਰੀ ਮਹਲਾ ੫ ॥
ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥
ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥੧॥
ਤੁਮ ਘਰਿ ਆਵਹੁ ਮੇਰੇ ਮੀਤ ॥
ਤੁਮਰੇ ਦੋਖੀ ਹਰਿ ਆਪਿ ਨਿਵਾਰੇ ਅਪਦਾ ਭਈ ਬਿਤੀਤ ॥ ਰਹਾਉ ॥
ਪ੍ਰਗਟ ਕੀਨੇ ਪ੍ਰਭ ਕਰਨੇਹਾਰੇ ਨਾਸਨ ਭਾਜਨ ਥਾਕੇ ॥
ਘਰਿ ਮੰਗਲ ਵਾਜਹਿ ਨਿਤ ਵਾਜੇ ਅਪੁਨੈ ਖਸਮਿ ਨਿਵਾਜੇ ॥੨॥
ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥
ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥੩॥
ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥
ਅਚਰਜੁ ਕੀਆ ਕਰਨੈਹਾਰੈ ਨਾਨਕ ਸਚੁ ਵਡਿਆਈ ॥੪॥੪॥੨੮॥

ਧਨਾਸਰੀ ਮਹਲਾ ੫ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਸੁਨਹੁ ਸੰਤ ਪਿਆਰੇ ਬਿਨਉ ਹਮਾਰੇ ਜੀਉ ॥ਹਰਿ ਬਿਨੁ ਮੁਕਤਿ ਨ ਕਾਹੂ ਜੀਉ ॥ ਰਹਾਉ॥

ਗੁਣਾਂ ਦੀਆਂ ਸਾਖੀਆਂ ਧੰਨ ਹਨ। ਨਾਨਕ (ਦਾ ਕਥਨ ਹੈ ਕਿ) ਦਾਸ ਹਰਿ ਹਰਿ ਦੇ ਚਰਨਾਂ ਦੀ ਸ਼ਰਣ ਵਿਚ ਪਏ ਰਹਿੰਦੇ ਹਨ, ਸੰਤਾਂ ਨੇ ਇਹੀ (ਜੀਵਨ-)ਜੁਗਤ ਸਮਝੀ ਹੈ।੨।੧।੨੫।

**ਧਨਾਸਰੀ ਮਹਲਾ ੫**

(ਉਨ੍ਹਾਂ ਵਿਅਕਤੀਆਂ) ਨੇ ਸਾਰੇ ਮਨੋਰਥ ਪ੍ਰਭੂ ਤੋਂ ਪ੍ਰਾਪਤ ਕਰ ਲਏ ਹਨ ਅਤੇ ਗੁਰੂ ਨੇ (ਉਨ੍ਹਾਂ ਨੂੰ) ਆਪਣੇ ਗਲ ਨਾਲ ਲਗ ਕੇ ਰਖਿਆ ਹੈ। (ਉਨ੍ਹਾਂ ਨੂੰ ਪ੍ਰਭੂ ਨੇ) ਸੰਸਾਰ ਸਾਗਰ ਵਿਚ ਸੜਨ ਨਹੀਂ ਦਿੱਤਾ (ਅਤੇ ਉਨ੍ਹਾਂ ਨੂੰ) ਕਿਸੇ ਨੇ ਔਖੇ (ਬੋਲ ਵੀ) ਨਹੀਂ ਬੋਲੇ।੧। ਜਿਨ੍ਹਾਂ ਦੇ ਮਨ ਵਿਚ ਸੱਚਾ ਵਿਸ਼ਵਾਸ ਹੈ, ਸੁਆਮੀ ਦੀ ਸ਼ੋਭਾ ਨੂੰ ਵੇਖ ਵੇਖ ਕੇ (ਉਨ੍ਹਾਂ ਦੇ ਮਨ ਵਿਚ) ਸਦਾ ਆਨੰਦ ਤੇ ਖ਼ੁਸ਼ੀ (ਬਣੀ ਰਹਿੰਦੀ ਹੈ)।ਰਹਾਉ। (ਉਹ) ਪੂਰਣ ਪ੍ਰਭੂ ਦੀ ਚਰਣ-ਸ਼ਰਣ (ਵਿਚ ਰਹਿੰਦੇ ਹਨ) ਅਤੇ ਅੰਤਰਯਾਮੀ (ਪ੍ਰਭੂ ਉਨ੍ਹਾਂ ਦਾ) ਸਾਖੀ ਰੂਪ ਹੈ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਨੇ) ਵੇਖ ਚਾਖ ਕੇ (ਉਨ੍ਹਾਂ ਨੂੰ) ਆਪਣਾ ਬਣਾ ਲਿਆ ਹੈ ਅਤੇ ਭਗਤਾਂ (ਦੇ ਅੰਦਰ ਫੁਟਿਆ ਭਗਤੀ ਦਾ) ਅੰਗੂਰ (*ਅੰਕੁਰ*) ਬਚਾ ਲਿਆ ਹੈ।੨।੨।੨੬।

**ਧਨਾਸਰੀ ਮਹਲਾ ੫**

(ਮੈਂ) ਜਿਥੇ ਜਿਥੇ ਵੇਖਦਾ ਹਾਂ, ਉਥੇ ਹੀ (ਪ੍ਰਭੂ) ਮੌਜੂਦ ਹੈ, ਉਹ ਕਿਸੇ ਸਥਾਨ ਤੋਂ ਦੂਰ ਨਹੀਂ ਹੈ। ਉਹ ਸਭ ਵਿਚ ਵਰਤ ਰਿਹਾ ਹੈ। ਹੇ ਮਨ! (ਤੂੰ) ਸਦਾ (ਉਸ ਦੀ) ਆਰਾਧਨਾ ਕਰ।੧। ਜੋ ਇਥੇ ਅਤੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਵਿਛੜਦਾ ਨਹੀਂ ਹੈ, ਉਸ ਨੂੰ (ਸਹੀ) ਸਾਥੀ ਸਮਝਣਾ ਚਾਹੀਦਾ ਹੈ। ਜੋ ਛਿਣ ਭਰ ਵਿਚ ਖ਼ਤਮ ਹੋ ਜਾਏ, ਉਸ ਨੂੰ ਤੁੱਛ ਸੁਖ ਕਹਿਣਾ ਚਾਹੀਦਾ ਹੈ।ਰਹਾਉ। ਜੋ (ਪ੍ਰਭੂ) ਖ਼ੁਰਾਕ (*ਅਪਿਆਉ*) ਦੇ ਕੇ ਪਾਲਦਾ ਹੈ (ਅਤੇ ਅਜਿਹਾ ਕਰਨ ਵਿਚ) ਕੁਝ ਵੀ ਘਾਟ ਨਹੀਂ ਹੁੰਦੀ। ਉਹ ਮੇਰਾ ਪ੍ਰਭੂ (ਸਭ ਦੀ) ਸੁਆਸ ਸੁਆਸ ਸੰਭਾਲ ਕਰਦਾ ਹੈ।੨। (ਉਹ) ਪ੍ਰਭੂ ਅਛਲ, ਅਛੇਦ ਅਤੇ ਅਪਾਰ ਹੈ, ਉਸ ਦਾ ਸਰੂਪ ਸ੍ਰੇਸ਼ਠ ਹੈ। (ਉਸ ਦੇ) ਸੇਵਕ ਜਪ ਜਪ ਕੇ ਆਨੰਦ ਮਾਣਦੇ ਹਨ, ਉਹ ਅਸਚਰਜ ਅਤੇ ਅਨੂਪ ਹੈ।੩। ਹੇ ਦਇਆਲੂ ਪ੍ਰਭੂ! ਉਹ ਮਤਿ ਦਿਓ, ਜਿਸ (ਨਾਲ ਮੈਂ) ਤੇਰੀ ਉਪਾਸਨਾ ਕਰਾਂ। ਹੇ ਪ੍ਰਭੂ! ਨਾਨਕ (ਤੁਹਾਡੇ ਤੋਂ) ਸਾਧ-ਜਨਾਂ ਦੀ ਚਰਣ-ਧੂੜ ਦਾ ਦਾਨ ਮੰਗਦਾ ਹੈ।੪।੩।੨੭।

**ਧਨਾਸਰੀ ਮਹਲਾ ੫**

ਜਿਸ (ਪ੍ਰਭੂ) ਨੇ ਤੁਹਾਨੂੰ (ਬਾਹਰ) ਭੇਜਿਆ ਸੀ, ਉਸੇ ਨੇ (ਵਾਪਸ) ਬੁਲਾਇਆ ਹੈ, (ਇਸ ਲਈ) ਸਹਿਜ ਸੁਖ ਨਾਲ ਘਰ ਆ ਜਾਓ। ਆਨੰਦ ਅਤੇ ਖ਼ੁਸ਼ੀ (ਦੇਣ ਵਾਲੇ ਹਰਿ ਦੇ) ਗੁਣ ਸਹਿਜ ਧੁਨੀ (ਅਰਥਾਤ ਮੱਧਮ ਸੁਰ) ਨਾਲ ਗਾਓ ਅਤੇ ਸਥਾਈ ਰਾਜ ਕਮਾਓ।੧। ਹੇ ਮੇਰੇ ਮਿਤਰ! ਤੁਸੀਂ ਘਰ ਆ ਜਾਓ। ਹਰਿ ਪ੍ਰਭੂ ਨੇ ਤੁਹਾਡੇ ਵੈਰੀ ਆਪ ਪਰੇ ਹਟਾ ਦਿੱਤੇ ਹਨ ਅਤੇ ਬਪਤਾ ਟਲ ਗਈ ਹੈ।ਰਹਾਉ। ਪ੍ਰਭੂ ਕਰਨਹਾਰ ਨੇ (ਹੁਣ) ਪ੍ਰਗਟ ਕਰ ਦਿੱਤਾ ਹੈ, (ਜਿਸ ਕਰਕੇ) ਨਸਣਾ ਭਜਣਾ ਖ਼ਤਮ ਹੋ ਗਿਆ ਹੈ। (ਹਿਰਦੇ ਰੂਪ) ਘਰ ਵਿਚ ਨਿਤ ਆਨੰਦ ਦੇ ਵਾਜੇ ਵਜਦੇ ਹਨ, ਆਪਣੇ ਸੁਆਮੀ ਨੇ ਹੀ ਨਿਵਾਜਿਆ ਹੈ।੨। (ਤੁਸੀਂ) ਗੁਰੂ ਦੇ ਬਚਨਾਂ ਦੇ ਆਧਾਰ ਉਪਰ ਦ੍ਰਿੜ੍ਹ ਰਹੋ, ਕਦੇ ਵੀ ਨ ਡੋਲੋ। ਸਾਰੀ ਧਰਤੀ ਉਤੇ (ਤੁਹਾਡੀ) ਜੈ ਜੈਕਾਰ ਹੋ ਰਹੀ ਹੈ (ਅਤੇ ਤੁਹਾਡਾ) ਮੁਖ (ਪ੍ਰਭੂ ਦੇ) ਦਰਬਾਰ ਵਿਚ ਉਜਲਾ ਹੋਵੇਗਾ।੩। ਜਿਸ (ਪ੍ਰਭੂ) ਦੇ ਜੀਵ ਸਨ, ਉਸ ਨੇ ਹੀ (ਸਥਿਤੀ) ਬਦਲੀ ਹੈ, (ਉਹ) ਆਪ ਹੀ ਸਹਾਇਕ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਕਰਨਹਾਰ (ਪਰਮਾਤਮਾ) ਨੇ ਅਸਚਰਜ (ਭਰਿਆ ਕੌਤਕ) ਕੀਤਾ ਹੈ, (ਜੋ ਉਸ ਦੀ) ਸੱਚੀ ਵਡਿਆਈ ਹੈ।੪।੪।੨੮।

**ਧਨਾਸਰੀ ਮਹਲਾ ੫ ਘਰੁ ੬**

ਹੇ ਪਿਆਰੇ ਸੰਤ-ਜਨੋ! ਸਾਡੀ ਬੇਨਤੀ ਸੁਣੋ ਜੀ। ਹਰਿ (ਦੇ ਨਾਮ) ਤੋਂ ਬਿਨਾ ਕਿਸੇ ਨੂੰ

ਮਨ ਨਿਰਮਲ ਕਰਮ ਕਰਿ ਤਾਰਨ ਤਰਨ ਹਰਿ ਅਵਰਿ ਜੰਜਾਲ ਤੇਰੈ ਕਾਹੂ ਨ ਕਾਮ ਜੀਉ॥
ਜੀਵਨ ਦੇਵਾ ਪਾਰਬ੍ਰਹਮ ਸੇਵਾ ਇਹੁ ਉਪਦੇਸੁ ਮੋ ਕਉ ਗੁਰਿ ਦੀਨਾ ਜੀਉ ॥੧॥
ਤਿਸੁ ਸਿਉ ਨ ਲਾਈਐ ਹੀਤੁ ਜਾ ਕੋ ਕਿਛੁ ਨਾਹੀ ਬੀਤੁ ਅੰਤ ਕੀ ਬਾਰ ਓਹੁ ਸੰਗਿ ਨ ਚਾਲੈ॥
ਮਨਿ ਤਨਿ ਤੂ ਆਰਾਧ ਹਰਿ ਕੇ ਪ੍ਰੀਤਮ ਸਾਧ ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥੨॥
ਗਹੁ ਪਾਰਬ੍ਰਹਮ ਸਰਨ ਹਿਰਦੈ ਕਮਲ ਚਰਨ ਅਵਰ ਆਸ ਕਛੁ ਪਟਲੁ ਨ ਕੀਜੈ ॥
ਸੋਈ ਭਗਤੁ ਗਿਆਨੀ ਧਿਆਨੀ ਤਪਾ ਸੋਈ ਨਾਨਕ ਜਾ ਕਉ ਕਿਰਪਾ ਕੀਜੈ॥੩॥੧॥੨੯॥

ਧਨਾਸਰੀ ਮਹਲਾ ੫ ॥
ਮੇਰੇ ਲਾਲ ਭਲੋ ਰੇ ਭਲੋ ਰੇ ਭਲੋ ਹਰਿ ਮੰਗਨਾ ॥
ਦੇਖਹੁ ਪਸਾਰਿ ਨੈਨ ਸੁਨਹੁ ਸਾਧੂ ਕੇ ਬੈਨ ਪ੍ਰਾਨਪਤਿ ਚਿਤਿ ਰਾਖੁ ਸਗਲ ਹੈ ਮਰਨਾ॥ ਰਹਾਉ॥
ਚੰਦਨ ਚੋਆ ਰਸ ਭੋਗ ਕਰਤ ਅਨੇਕੈ ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ
ਏਕੈ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ ॥
ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ
ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥੧॥
ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ
ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥
ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ
ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥੨॥੩੦॥

ਧਨਾਸਰੀ ਮਹਲਾ ੫ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥
ਕਲਿ ਕਲੇਸ ਲੋਭ ਮੋਹ ਮਹਾ ਭਉਜਲੁ ਤਾਰੇ ॥ ਰਹਾਉ ॥
ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ ॥
ਸਾਧਸੰਗ ਜਪਿ ਨਿਸੰਗ ਮਨਿ ਨਿਧਾਨੁ ਧਾਰੇ ॥੧॥
ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥
ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥੨॥੧॥੩੧॥

ਧਨਾਸਰੀ ਮਹਲਾ ੫ ਘਰੁ ੮ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥
ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ ॥੧॥
ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੧॥ ਰਹਾਉ ॥
ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ ॥

ਮੁਕਤੀ ਨਹੀਂ ਮਿਲ ਸਕਦੀ ਜੀ।ਰਹਾਉ। ਹੇ ਮਨ! (ਤੂੰ) ਪਵਿਤਰ ਕਰਮ ਕਰ। ਹਰਿ (ਦਾ ਨਾਮ ਭਵ-ਸਾਗਰ ਤੋਂ) ਪਾਰ ਲੰਘਣ ਲਈ ਜਹਾਜ਼ (*ਤਰਨ*) ਹੈ। ਹੋਰ ਜੰਜਾਲ ਤੇਰੇ ਕਿਸੇ ਕੰਮ ਦੇ ਨਹੀਂ ਹਨ ਜੀ। (ਅਸਲ) ਜੀਵਨ (-ਜੁਗਤ) ਦੇਵ ਸਰੂਪ ਪ੍ਰਭੂ ਦੀ ਸੇਵਾ ਹੈ। ਇਹ ਉਪਦੇਸ਼ ਮੈਨੂੰ ਗੁਰੂ ਨੇ ਦਿੱਤਾ ਹੈ ਜੀ।੧। (ਹੇ ਭਾਈ!) ਉਸ ਨਾਲ ਪ੍ਰੇਮ ਨ ਪਾਓ, ਜਿਸ ਦੀ ਕੋਈ ਹੈਸੀਅਤ (*ਬੀਤੁ*) ਨਹੀਂ ਹੈ (ਕਿਉਂਕਿ) ਅੰਤ ਕਾਲ ਨੂੰ ਉਹ ਤੇਰੇ ਨਾਲ ਨਹੀਂ ਚਲਦਾ। ਤੂੰ ਮਨ ਅਤੇ ਤਨ ਵਿਚ (ਹਰਿ ਦੀ) ਆਰਾਧਨਾ ਕਰ, ਹਰਿ ਦੇ ਪਿਆਰੇ ਸਾਧਾਂ ਦੀ ਸੰਗਤ ਕਰ, ਜਿਸ ਕਰਕੇ ਤੇਰੇ ਬੰਧਨ ਟੁਟ ਜਾਣ।੨।(ਹੇ ਜਿਗਿਆਸੂ!) ਪਾਰਬ੍ਰਹਮ ਦੀ ਸ਼ਰਣ ਗ੍ਰਹਿਣ ਕਰ, (ਉਸ ਦੇ) ਚਰਣ-ਕਮਲ ਹਿਰਦੇ ਵਿਚ (ਠਹਿਰਾ), ਕਿਸੇ ਹੋਰ ਦੀ ਆਸ ਦਾ ਪਰਦਾ ਨ ਰਖ। ਨਾਨਕ (ਦਾ ਕਥਨ ਹੈ ਕਿ) ਉਹੀ ਭਗਤ ਹੈ, ਉਹੀ ਗਿਆਨੀ, ਧਿਆਨੀ ਅਤੇ ਤਪਸਵੀ ਹੈ, ਜਿਸ ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ।੩।੧।੨੯।

**ਧਨਾਸਰੀ ਮਹਲਾ ੫**

ਹੇ ਮੇਰੇ (ਪਿਆਰੇ) ਲਾਲ! ਚੰਗਾ ਹੈ, ਚੰਗਾ ਹੈ, ਹਰਿ (ਦਾ ਨਾਮ) ਮੰਗਣਾ ਚੰਗਾ ਹੈ। ਅੱਖਾਂ ਖੋਲ੍ਹ ਕੇ ਵੇਖੋ, ਸਾਧੂ ਦੇ ਬੋਲ ਸੁਣੋ, ਪ੍ਰਾਣ-ਪਤਿ (ਪ੍ਰਭੂ) ਨੂੰ ਚਿਤ ਵਿਚ ਰਖੋ, (ਕਿਉਂਕਿ ਹੋਰ) ਸਭ ਨੇ ਮਰਨਾ ਹੀ ਹੈ।ਰਹਾਉ। (ਹੇ ਭਾਈ! ਤੂੰ) ਚੰਦਨ, ਅੱਤਰ (ਮਲਦਾ ਹੈ), ਅਨੇਕ ਪ੍ਰਕਾਰ ਦੇ ਰਸ ਭੋਗ ਕਰਦਾ ਹੈਂ। ਸਾਧ-ਜਨ ਕਹਿੰਦੇ ਹਨ ਕਿ ਸਿਰਫ਼ ਗੋਬਿੰਦ ਦਾ ਨਾਮ ਉਤਮ ਹੈ ਅਤੇ ਵੇਖ ਲੈ, ਹੋਰ ਸਾਰੇ ਵਿਸ਼ੇ ਵਿਕਾਰ ਫਿਕੇ ਹਨ। (ਤੂੰ) ਤਨ ਧਨ ਨੂੰ ਆਪਣਾ ਮੰਨਿਆ ਹੋਇਆ ਹੈ, ਹਰਿ ਦਾ ਨਾਮ ਇਕ ਛਿਣ ਲਈ ਵੀ ਨਹੀਂ ਜਪਿਆ, (ਤੂੰ) ਵੇਖ ਲੈ, ਧਨ, ਦੌਲਤ (ਆਦਿ) ਤੇਰੇ ਨਾਲ ਕੁਝ ਵੀ ਨਹੀਂ ਚਲੇਗਾ।੧। (ਹੇ ਜਿਗਿਆਸੂ!) ਜਿਸ ਦਾ ਭਾਗ ਚੰਗਾ ਹੈ, ਉਸ ਨੇ ਸੰਤ ਦਾ ਪੱਲਾ ਪਕੜ ਕੇ ਓਟ ਲਈ ਹੈ, ਉਨ੍ਹਾਂ ਨੂੰ ਸਾਧੂ ਦੀ ਸੰਗਤ ਕਰਕੇ ਜਮ ਨਹੀਂ ਸਤਾਉਂਦਾ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ (ਨਾਮ ਰੂਪ) ਸ੍ਰੇਸ਼ਠ ਖ਼ਜ਼ਾਨਾ ਪਾ ਲਿਆ ਹੈ, (ਉਨ੍ਹਾਂ ਦਾ) ਹੰਕਾਰ ਮਿਟ ਗਿਆ ਹੈ (ਅਤੇ ਉਨ੍ਹਾਂ ਦਾ) ਮਨ ਇਕ ਨਿਰਾਕਾਰ ਨਾਲ ਲਗ ਗਿਆ ਹੈ।੨।੨।੩੦।

**ਧਨਾਸਰੀ ਮਹਲਾ ੫ ਘਰੁ ੭**

ਹੇ ਪਿਆਰੇ! ਇਕ ਹਰਿ ਨੂੰ ਸਿਮਰ, ਇਕ (ਹਰਿ) ਨੂੰ ਸਿਮਰ, ਇਕ (ਹਰਿ) ਨੂੰ ਸਿਮਰ। (ਇਹ ਸਿਮਰਨ ਤੈਨੂੰ ਸੰਸਾਰਿਕ) ਕਲਹ ਕਲੇਸ਼, ਲੋਭ, ਮੋਹ (ਦੇ ਭਰੇ ਹੋਏ) ਵੱਡੇ ਭਵ-ਸਾਗਰ ਤੋਂ ਤਾਰ ਲਏਗਾ।ਰਹਾਉ। (ਉਸ ਪ੍ਰਭੂ ਨੂੰ) ਸੁਆਸ ਸੁਆਸ, ਛਿਣ ਛਿਣ, ਦਿਨ ਰਾਤ ਚੇਤੇ ਕਰ। ਨਿਸੰਗ ਹੋ ਕੇ ਸਾਧ-ਸੰਗ ਵਿਚ (ਹਰਿ-ਨਾਮ) ਜਪ ਅਤੇ ਮਨ ਵਿਚ (ਹਰਿ ਨਾਮ ਰੂਪ) ਖ਼ਜ਼ਾਨੇ ਨੂੰ ਧਾਰਣ ਕਰ।੧। (ਤੂੰ ਪ੍ਰਭੂ ਦੇ) ਚਰਣ ਕਮਲਾਂ ਨੂੰ ਨਮਸਕਾਰ ਕਰ ਅਤੇ ਗੋਬਿੰਦ ਦੇ ਗੁਣਾਂ ਦਾ ਵਿਚਾਰ ਕਰ। ਨਾਨਕ (ਦਾ ਕਥਨ ਹੈ ਕਿ) ਸਾਧ-ਜਨਾਂ ਦੀ (ਚਰਣ-)ਧੂੜ (ਪ੍ਰਾਪਤ ਕਰ, ਜੋ) ਖ਼ੁਸ਼ੀਆਂ ਅਤੇ ਸੁਖਾਂ ਦਾ ਆਧਾਰ ਹੈ।੨।੧।੩੧।

**ਧਨਾਸਰੀ ਮਹਲਾ ੫ ਘਰੁ ੮ ਦੁਪਦੇ**

(ਹੇ ਜਿਗਿਆਸੂ! ਮੈਂ ਪ੍ਰਭੂ ਦਾ ਨਾਮ) ਸਿਮਰਦਾ ਹਾਂ, ਸਿਮਰ ਸਿਮਰ ਕੇ ਸੁਖ ਪਾਂਦਾ ਹੈ ਅਤੇ ਸੁਆਸ ਸੁਆਸ ਯਾਦ ਕਰਦਾ ਹਾਂ। ਇਹ (ਨਾਮ-ਸਿਮਰਨ) ਲੋਕ ਪਰਲੋਕ ਵਿਚ (ਮੇਰਾ) ਸੰਗੀ-ਸਾਥੀ ਹੈ ਅਤੇ ਜਿਥੇ ਕਿਥੇ ਮੇਰੀ ਰਖਿਆ ਕਰਨ ਵਾਲਾ ਹੈ।੧। ਗੁਰੂ ਦਾ ਸ਼ਬਦ ਮੇਰੇ ਹਿਰਦੇ ਨਾਲ ਵਸਦਾ ਹੈ। (ਉਹ ਸ਼ਬਦ) ਜਲ ਵਿਚ ਡੁਬਦਾ ਨਹੀਂ ਹੈ, ਚੋਰ (ਉਸ ਨੂੰ) ਲੈ ਜਾ ਨਹੀਂ ਸਕਦਾ, ਅੱਗ ਸਾੜ ਨਹੀਂ ਸਕਦੀ।੧ ।ਰਹਾਉ। (ਇਹ ਨਾਮ-ਸਿਮਰਨ) ਨਿਰਧਨ ਲਈ ਧਨ ਹੈ, ਅੰਨ੍ਹੇ ਲਈ ਸਹਾਰਾ ਹੈ ਅਤੇ ਬੱਚੇ

ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ ॥੨॥੧॥੩੨॥

ਧਨਾਸਰੀ ਮਹਲਾ ੫ ॥
ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ ॥
ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥੧॥
ਸੰਤਨ ਕਉ ਅਨਦੁ ਸਗਲ ਹੀ ਜਾਈ ॥
ਗ੍ਰਿਹਿ ਬਾਹਰਿ ਠਾਕੁਰੁ ਭਗਤਨ ਕਾ ਰਵਿ ਰਹਿਆ ਸ੍ਰਬ ਠਾਈ ॥੧॥ ਰਹਾਉ ॥
ਤਾ ਕਉ ਕੋਇ ਨ ਪਹੁਚਨਹਾਰਾ ਜਾ ਕੈ ਅੰਗਿ ਗੁਸਾਈ ॥
ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ ॥੨॥੨॥੩੩॥

ਧਨਾਸਰੀ ਮਹਲਾ ੫ ॥
ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥
ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ ॥੧॥
ਜੇ ਕੋਊ ਅਪੁਨੀ ਓਟ ਸਮਾਰੈ ॥
ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥੧॥ ਰਹਾਉ ॥
ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥
ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥੨॥੩॥੩੪॥

ਧਨਾਸਰੀ ਮਹਲਾ ੫ ॥
ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥
ਠਾਕੁਰੁ ਗਾਈਐ ਆਤਮ ਰੰਗਿ ॥
ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ ਰਹਾਉ ॥
ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥੨॥੪॥੩੫॥

ਧਨਾਸਰੀ ਮਹਲਾ ੫ ॥
ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ ॥
ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ ॥੧॥
ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥
ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਰਹਾਉ ॥
ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ ॥
ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ ॥੨॥੫॥੩੬॥

ਵਾਸਤੇ ਮਾਂ ਦੇ ਦੁੱਧ ਦੇ ਸਮਾਨ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਕ੍ਰਿਪਾਲੂ ਨੇ ਕ੍ਰਿਪਾ ਕੀਤੀ ਅਤੇ (ਨਾਮ ਰੂਪ) ਹਜਾਜ਼ (ਮੈਨੂੰ ਭਵ-)ਸਾਗਰ ਵਿਚ ਹਾਸਲ ਹੋ ਗਿਆ।੨।੧।੩੨।

**ਧਨਾਸਰੀ ਮਹਲਾ ੫**

(ਜਿਨ੍ਹਾਂ ਉਪਰ) ਪ੍ਰਭੂ ਕ੍ਰਿਪਾਲ ਅਤੇ ਦਿਆਲ ਹੋਏ, (ਉਨ੍ਹਾਂ ਦੇ) ਹਿਰਦੇ ਵਿਚ (ਨਾਮ) ਸਿੰਚਿਆ ਜਾਂਦਾ ਹੈ। ਨੌਂ ਨਿਧੀਆਂ, ਰਿਧੀਆਂ ਅਤੇ ਸਿਧੀਆਂ ਹਰਿ-ਜਨਾਂ ਦੇ ਚਰਣੀ ਲਗੀਆਂ ਰਹਿੰਦੀਆਂ ਹਨ।੧। ਸੰਤਾਂ ਨੂੰ ਸਭ ਥਾਵਾਂ 'ਤੇ ਆਨੰਦ (ਪ੍ਰਾਪਤ ਰਹਿੰਦਾ ਹੈ)। ਘਰ ਬਾਹਰ ਸਭ ਥਾਵਾਂ 'ਤੇ ਵਿਆਪਤ ਹੋ ਰਿਹਾ ਪ੍ਰਭੂ ਭਗਤਾਂ ਦਾ (ਸਰਪ੍ਰਸਤ) ਹੈ।੧।ਰਹਾਉ। (ਹੇ ਭਾਈ!) ਜਿਸ ਦੇ ਨਾਲ ਪ੍ਰਭੂ (*ਗੁਸਾਈ*) ਹੈ ਉਸ ਨੂੰ ਕੋਈ ਪਹੁੰਚ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਸਿਮਰਨ ਨਾਲ ਜਮ ਦਾ ਡਰ ਮਿਟ ਜਾਂਦਾ ਹੈ, (ਤੂੰ ਉਸ) ਨਾਮ ਦੀ ਆਰਾਧਨਾ ਕਰ।੨।੨।੩੩।

**ਧਨਾਸਰੀ ਮਹਲਾ ੫**

ਧਨਵਾਨ (*ਦਰਬਵੰਤੁ*) ਧਨ ਨੂੰ ਵੇਖ ਕੇ ਹੰਕਾਰ ਕਰਦਾ ਹੈ ਅਤੇ ਭੂਮੀ ਵਾਲਾ (ਜ਼ਮੀਨ ਕਰਕੇ) ਅਭਿਮਾਨੀ ਹੁੰਦਾ ਹੈ। (ਜਿਵੇਂ) ਰਾਜਾ ਸਮਝਦਾ ਹੈ ਕਿ ਸਾਰਾ ਰਾਜ ਮੇਰਾ ਹੈ, ਤਿਵੇਂ ਹਰਿ-ਜਨ ਨੂੰ (ਆਪਣੇ) ਸੁਆਮੀ ਦਾ ਆਸਰਾ ਹੈ।੧। (ਹੇ ਭਾਈ!) ਜੇ ਕੋਈ ਆਪਣੀ ਓਟ (ਪ੍ਰਭੂ) ਨੂੰ ਚੇਤੇ ਕਰਦਾ ਹੈ, (ਫਿਰ) ਜਿਤਨੀ (ਉਸ ਦੀ) ਵਿਤ (ਹੁੰਦੀ ਹੈ), ਉਸ ਤਰ੍ਹਾਂ ਦਾ ਹੋ ਕੇ ਵਰਤਦਾ ਹੈ, ਉਹ ਆਪਣਾ ਬਲ ਹਾਰਦਾ ਨਹੀਂ ਹੈ (ਭਾਵ—ਆਪਣਾ ਸਾਰਾ ਬਲ ਲਗਾ ਦਿੰਦਾ ਹੈ)।੧।ਰਹਾਉ। (ਜੋ ਵਿਅਕਤੀ) ਹੋਰ (ਆਸਰੇ) ਛਡ ਕੇ (ਤੇਰੀ) ਸ਼ਰਣ, (ਤੇਰੀ) ਸ਼ਰਣ ਕਰਦੇ ਹੋਏ ਇਕ (ਪ੍ਰਭੂ) ਦੇ ਆਸਰੇ ਵਿਚ ਆ ਗਏ, ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਉਤੇ) ਸੰਤਾਂ ਦੀ ਕ੍ਰਿਪਾ (*ਅਨੁਗ੍ਰਹ*) ਹੋ ਗਈ, ਹਰਿ ਦੇ ਗੁਣਾਂ ਦਾ ਗਾਇਨ ਕਰਕੇ (ਉਨ੍ਹਾਂ ਦਾ) ਮਨ ਨਿਰਮਲ ਹੋ ਗਿਆ।੨।੩।੩੪।

**ਧਨਾਸਰੀ ਮਹਲਾ ੫**

ਜਿਸ (ਵਿਅਕਤੀ) ਨੂੰ ਇਸ (ਕਲਿ) ਜੁਗ/ਜਗਤ ਵਿਚ ਹਰਿ ਦਾ ਪ੍ਰੇਮ (*ਰੰਗੁ*) ਲਗ ਜਾਂਦਾ ਹੈ, ਉਸ ਨੂੰ ਸੂਰਮਾ ਕਿਹਾ ਜਾਂਦਾ ਹੈ। ਜਿਸ ਦਾ ਸਤਿਗੁਰੂ ਪੂਰਾ ਹੈ, (ਉਹ) ਆਪਣੇ ਆਪ ਨੂੰ ਜਿਤ ਲੈਂਦਾ ਹੈ ਅਤੇ ਸਭ ਕੁਝ ਉਸ ਦੇ ਵਸ (ਹੋ ਜਾਂਦਾ ਹੈ)।੧। (ਹੇ ਭਾਈ!) ਪ੍ਰਭੂ ਦੇ ਜਸ ਨੂੰ ਆਤਮ-ਪ੍ਰੇਮ ਨਾਲ ਗਾਉਣਾ ਚਾਹੀਦਾ ਹੈ। (ਉਸ ਦੀ) ਸ਼ਰਣ ਵਿਚ ਪੈਣ ਅਤੇ ਨਾਮ ਨੂੰ ਧਿਆਉਣ ਨਾਲ ਸਹਿਜ ਸੁਭਾ (ਪ੍ਰਭੂ ਵਿਚ) ਲੀਨ ਹੋ ਜਾਈਦਾ ਹੈ।੧।ਰਹਾਉ। ਨਾਨਕ (ਦਾ ਕਥਨ ਹੈ ਕਿ) ਹੇ ਕ੍ਰਿਪਾ-ਨਿਧਾਨ! (ਜੇ ਤੇਰੇ) ਸੇਵਕਾਂ ਦੇ ਚਰਣ ਮੇਰੇ ਹਿਰਦੇ ਵਿਚ ਵਸ ਜਾਣ, (ਤਾਂ ਉਨ੍ਹਾਂ ਦੇ) ਸੰਗ ਨਾਲ ਮੇਰਾ ਸ਼ਰੀਰ ਪਵਿਤਰ ਹੋ ਜਾਏ। (ਆਪਣੇ) ਸੇਵਕਾਂ ਦੀ (ਚਰਣ-)ਧੂੜ ਪ੍ਰਦਾਨ ਕਰ, (ਮੇਰੇ ਲਈ) ਇਹੋ ਵੱਡਾ ਸੁਖ ਹੈ।੨।੪।੩੫।

**ਧਨਾਸਰੀ ਮਹਲਾ ੫**

ਮਨੁੱਖ ਯਤਨ ਕਰਦਾ ਹੈ, (ਹੋਰਨਾਂ ਨੂੰ) ਧੋਖਾ ਦਿੰਦਾ ਹੈ, ਪਾਪ ਕਰਦਾ ਹੈ, ਕਰਕੇ ਮੁਕਰ ਜਾਂਦਾ ਹੈ ਅਤੇ ਵਿਰਕਤਾਂ (*ਨਿਰਬਾਨੈ*) ਵਾਲਾ ਭੇਖ ਕਰਦਾ ਹੈ, (ਪਰ) ਉਹ ਅੰਤਰਯਾਮੀ (ਸਭ ਕੁਝ) ਜਾਣਦਾ ਹੈ।੧। ਹੇ ਪ੍ਰਭੂ! (ਅਜਿਹਾ ਮਨੁੱਖ) ਤੈਨੂੰ ਦੂਰ ਸਮਝਦਾ ਹੈ, (ਪਰ ਤੂੰ) ਨੇੜੇ ਹੈਂ। (ਉਹ) ਲੋਭੀ ਇਧਰ ਵੇਖਦਾ ਹੈ, ਉਧਰ ਤਕਦਾ ਹੈ ਅਤੇ ਫਿਰ ਫਿਰਾ ਕੇ (ਮਾਇਆ ਵਲ ਹੀ) ਆ ਜਾਂਦਾ ਹੈ।ਰਹਾਉ। ਜਦ ਤਕ ਮਨ ਦਾ ਭਰਮ ਨਹੀਂ ਟੁਟਦਾ, ਤਦ ਤਕ (ਮਾਇਆ ਤੋਂ) ਕੋਈ ਖ਼ਲਾਸ ਨਹੀਂ ਹੋ ਸਕਦਾ। ਨਾਨਕ ਦਾ ਕਥਨ ਹੈ ਕਿ (ਜਿਸ ਉਪਰ) ਸੁਆਮੀ ਦਿਆਲ ਹੁੰਦਾ ਹੈ, ਉਹੀ ਸੇਵਕ ਸੰਤ ਜਾਂ ਭਗਤ (ਬਣਦਾ ਹੈ)।੨।੫।੩੬।

ਧਨਾਸਰੀ ਮਹਲਾ ੫ ॥
ਨਾਮੁ ਗੁਰਿ ਦੀਓ ਹੈ ਅਪੁਨੈ ਜਾ ਕੈ ਮਸਤਕਿ ਕਰਮਾ ॥
ਨਾਮੁ ਦ੍ਰਿੜਾਵੈ ਨਾਮੁ ਜਪਾਵੈ ਤਾ ਕਾ ਜੁਗ ਮਹਿ ਧਰਮਾ ॥੧॥
ਜਨ ਕਉ ਨਾਮੁ ਵਡਾਈ ਸੋਭ ॥
ਨਾਮੋ ਗਤਿ ਨਾਮੋ ਪਤਿ ਜਨ ਕੀ ਮਾਨੈ ਜੋ ਜੋ ਹੋਗ ॥੧॥ ਰਹਾਉ ॥
ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥
ਨਾਮੁ ਬਿਉਹਾਰਾ ਨਾਨਕ ਆਧਾਰਾ ਨਾਮੁ ਪਰਾਪਤਿ ਲਾਹਾ ॥੨॥੬॥੩੭॥

ਧਨਾਸਰੀ ਮਹਲਾ ੫ ॥
ਨੇਤ੍ਰ ਪੁਨੀਤ ਭਏ ਦਰਸੁ ਪੇਖੇ ਮਾਥੈ ਪਰਉ ਰਵਾਲ ॥
ਰਸਿ ਰਸਿ ਗੁਣ ਗਾਵਉ ਠਾਕੁਰ ਕੇ ਮੋਰੈ ਹਿਰਦੈ ਬਸਹੁ ਗੋਪਾਲ ॥੧॥
ਤੁਮ ਤਉ ਰਾਖਨਹਾਰ ਦਇਆਲ ॥
ਸੁੰਦਰ ਸੁਘਰ ਬੇਅੰਤ ਪਿਤਾ ਪ੍ਰਭ ਹੋਹੁ ਪ੍ਰਭੂ ਕਿਰਪਾਲ ॥੧॥ ਰਹਾਉ ॥
ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥
ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ ॥੨॥੭॥੩੮॥

ਧਨਾਸਰੀ ਮਹਲਾ ੫ ॥
ਅਪਨੀ ਉਕਤਿ ਖਲਾਵੈ ਭੋਜਨ ਅਪਨੀ ਉਕਤਿ ਖੇਲਾਵੈ ॥
ਸਰਬ ਸੂਖ ਭੋਗ ਰਸ ਦੇਵੈ ਮਨ ਹੀ ਨਾਲਿ ਸਮਾਵੈ ॥੧॥
ਹਮਰੇ ਪਿਤਾ ਗੋਪਾਲ ਦਇਆਲ ॥
ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ ॥੧॥ ਰਹਾਉ ॥
ਮੀਤ ਸਾਜਨ ਸਰਬ ਗੁਣ ਨਾਇਕ ਸਦਾ ਸਲਾਮਤਿ ਦੇਵਾ ॥
ਈਤ ਊਤ ਜਤ ਕਤ ਤਤ ਤੁਮ ਹੀ ਮਿਲੈ ਨਾਨਕ ਸੰਤ ਸੇਵਾ ॥੨॥੮॥੩੯॥

ਧਨਾਸਰੀ ਮਹਲਾ ੫ ॥
ਸੰਤ ਕ੍ਰਿਪਾਲ ਦਇਆਲ ਦਮੋਦਰ ਕਾਮ ਕ੍ਰੋਧ ਬਿਖੁ ਜਾਰੇ ॥
ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥੧॥
ਮਨਿ ਤਨਿ ਰਾਮ ਨਾਮ ਹਿਤਕਾਰੇ ॥
ਸੂਖ ਸਹਜ ਆਨੰਦ ਮੰਗਲ ਸਹਿਤ ਭਵ ਨਿਧਿ ਪਾਰਿ ਉਤਾਰੇ ॥ ਰਹਾਉ ॥
ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥
ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ ॥੨॥੯॥੪੦॥

ਧਨਾਸਰੀ ਮਹਲਾ ੫ ॥
ਛਡਾਇ ਲੀਓ ਮਹਾ ਬਲੀ ਤੇ ਅਪਨੇ ਚਰਨ ਪਰਾਤਿ ॥
ਏਕੁ ਨਾਮੁ ਦੀਓ ਮਨ ਮੰਤਾ ਬਿਨਸਿ ਨ ਕਤਹੂ ਜਾਤਿ ॥੧॥
ਸਤਿਗੁਰਿ ਪੂਰੈ ਕੀਨੀ ਦਾਤਿ ॥

**ਧਨਾਸਰੀ ਮਹਲਾ ੫**

ਜਿਸ (ਸਾਧਕ) ਦੇ ਮੱਥੇ ਉੱਤੇ ਭਾਗ (ਲਿਖਿਆ) ਹੈ, (ਉਸ ਨੂੰ) ਆਪਣੇ ਗੁਰੂ ਨੇ (ਹਰਿ-) ਨਾਮ ਦਿੱਤਾ ਹੈ। (ਉਹ ਅਗੋਂ) ਨਾਮ ਦ੍ਰਿੜ੍ਹ ਕਰਾਉਂਦਾ ਹੈ, ਨਾਮ ਜਪਾਉਂਦਾ ਹੈ, ਉਸ ਦਾ (ਇਹ) ਜੁਗ/ਜਗਤ ਵਿਚ ਧਰਮ (ਬਣ ਜਾਂਦਾ ਹੈ)।੧। (ਪ੍ਰਭੂ ਦੇ) ਸੇਵਕ ਲਈ ਨਾਮ ਹੀ ਵਡਿਆਈ ਹੈ, ਸ਼ੋਭਾ ਹੈ। (ਉਸ) ਸੇਵਕ ਦੀ ਨਾਮ ਹੀ ਗਤਿ ਹੈ, ਨਾਮ ਹੀ ਪ੍ਰਤਿਸ਼ਠਾ ਹੈ ਅਤੇ ਜੋ ਜੋ ਹੁੰਦਾ ਹੈ, (ਉਸ ਨੂੰ ਸਿਰ ਮੱਥੇ) ਮੰਨਦਾ ਹੈ।੧।ਰਹਾਉ। ਜਿਸ ਸੇਵਕ ਦੇ ਪੱਲੇ ਨਾਮ ਰੂਪ ਧਨ ਹੈ, ਉਹੀ ਪੂਰਾ ਸ਼ਾਹ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਉਸ ਦਾ) ਵਪਾਰ ਹੈ, (ਨਾਮ ਹੀ) ਆਸਰਾ ਹੈ ਅਤੇ ਪ੍ਰਾਪਤ ਹੋਣ ਵਾਲਾ ਲਾਭ ਵੀ ਨਾਮ ਹੀ ਹੈ।੨।੬।੩੭।

**ਧਨਾਸਰੀ ਮਹਲਾ ੫**

ਹੇ ਗੋਪਾਲ! ਮੇਰੇ ਹਿਰਦੇ ਵਿਚ ਵਸ ਜਾਓ, (ਕਿਉਂਕਿ ਤੇਰਾ) ਦਰਸ਼ਨ ਵੇਖਣ ਨਾਲ (ਮੇਰੀਆਂ) ਅੱਖਾਂ ਪਵਿਤਰ ਹੋ ਗਈਆਂ ਹਨ। (ਹੇ ਪ੍ਰਭੂ! ਹੁਣ ਤੇਰੀ ਚਰਣ-)ਧੂੜ (ਮੇਰੇ) ਮੱਥੇ ਉੱਤੇ ਪੈ ਜਾਵੇ ਅਤੇ (ਮੈਂ) ਸੁਆਮੀ ਦੇ ਗੁਣ ਰੁਚੀ ਪੂਰਵਕ ਗਾਉਂਦਾ ਰਹਾਂ।੧। ਹੇ ਦਇਆਲੂ (ਪ੍ਰਭੂ)! ਤੁਸੀਂ ਤਾਂ ਸਾਨੂੰ ਰਖਣ ਵਾਲੇ ਹੋ। ਹੇ ਸੁੰਦਰ, ਸਿਆਣੇ, ਬੇਅੰਤ ਪਿਤਾ ਪ੍ਰਭੂ! ਕ੍ਰਿਪਾ ਕਰੋ।੧।ਰਹਾਉ। (ਹੇ ਪਰਮਾਤਮਾ! ਤੂੰ) ਮਹਾ ਆਨੰਦ ਸਰੂਪ ਹੈਂ, ਮੰਗਲ ਰੂਪ ਹੈਂ, ਤੁਹਾਡੇ ਬਚਨ ਅਨੂਪ ਅਤੇ ਰਸੀਲੇ ਹਨ। ਨਾਨਕ (ਦਾ ਕਥਨ ਹੈ ਕਿ ਜਿਸ ਨੇ ਆਪਣੇ) ਹਿਰਦੇ ਵਿਚ (ਪ੍ਰਭੂ ਦੇ) ਚਰਣ (ਵਸਾ ਲਏ ਹਨ, ਉਸ ਨੇ) ਸਤਿਗੁਰੂ ਦਾ ਸ਼ਬਦ ਪੱਲੇ ਬੰਨ੍ਹ ਲਿਆ ਹੈ।੨।੭।੩੮।

**ਧਨਾਸਰੀ ਮਹਲਾ ੫**

(ਹੇ ਜਿਗਿਆਸੂ! ਪਰਮਾਤਮਾ) ਆਪਣੀ ਜੁਗਤ ਨਾਲ ਹੀ (ਪ੍ਰਾਣੀਆਂ ਨੂੰ) ਭੋਜਨ ਖੁਆਉਂਦਾ ਹੈ ਅਤੇ ਆਪਣੀ ਜੁਗਤ ਅਨੁਸਾਰ ਹੀ ਖਿਡਾਉਂਦਾ ਹੈ। ਸਾਰੇ ਸੁਖ ਅਤੇ ਰਸ ਭੋਗਣ ਲਈ ਦਿੰਦਾ ਹੈ (ਅਤੇ ਸਾਰਿਆਂ ਦੇ) ਮਨ ਨਾਲ ਸਮਾਉਂਦਾ ਹੈ।੧। ਸਾਡੇ ਪਿਤਾ ਗੋਪਾਲ ਦਇਆਲੂ ਹਨ। ਜਿਵੇਂ ਮਾਤਾ ਬਾਲਕ ਨੂੰ ਰਖਦੀ ਹੈ, ਤਿਵੇਂ ਹੀ ਪ੍ਰਭੂ (ਸਾਨੂੰ) ਪਾਲਦਾ ਹੈ।੧।ਰਹਾਉ। (ਪ੍ਰਭੂ ਸਾਡਾ) ਮਿਤਰ, ਸੱਜਣ, ਸਾਰੇ ਗੁਣਾਂ ਨਾਲ ਭਰਪੂਰ ਨਾਇਕ ਅਤੇ ਸਦਾ ਸਲਾਮਤ ਰਹਿਣ ਵਾਲਾ (ਇਸ਼ਟ-)ਦੇਵ ਹੈ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ!) ਇਥੇ ਉਥੇ, ਜਿਥੇ ਕਿਥੇ ਤੂੰ ਹੀ ਹੈਂ, (ਪਰ) ਸੰਤਾਂ ਦੀ ਸੇਵਾ ਨਾਲ ਪ੍ਰਾਪਤ ਹੁੰਦਾ ਹੈਂ।੨।੮।੩੯।

**ਧਨਾਸਰੀ ਮਹਲਾ ੫**

ਸੰਤ (ਸਾਧਕ) ਕ੍ਰਿਪਾ ਕਰਨ ਵਾਲੇ ਅਤੇ ਦਇਆ ਕਰਨ ਵਾਲੇ ਪ੍ਰਭੂ ਰੂਪ ਹੀ ਹਨ, (ਉਨ੍ਹਾਂ ਨੇ) ਕਾਮ, ਕ੍ਰੋਧ ਆਦਿ ਵਿਸ਼ੇ ਸਾੜ ਦਿੱਤੇ ਹਨ। ਅਜਿਹੇ (ਸੰਤਾਂ) ਉਪਰੋਂ ਰਾਜ, ਮਾਲ, ਜੋਬਨ, ਤਨ, ਜਿੰਦ ਕੁਰਬਾਨ ਕਰ ਦੇਣੇ ਚਾਹੀਦੇ ਹਨ।੧। (ਜਿਨ੍ਹਾਂ ਦੇ) ਮਨ ਤਨ ਵਿਚ ਰਾਮ-ਨਾਮ ਦਾ ਪਿਆਰ (ਰਹਿੰਦਾ ਹੈ, ਉਹ) ਸਹਿਜ ਸੁਖ, ਆਨੰਦ ਅਤੇ ਖ਼ੁਸ਼ੀਆਂ ਸਹਿਤ (ਜੀਵਨ ਬਤੀਤ ਕਰਦੇ ਹਨ, ਅਤੇ ਅਨੇਕਾਂ ਨੂੰ) ਭਵ-ਸਾਗਰ ਤੋਂ ਪਾਰ ਲੰਘਾ ਦਿੰਦੇ ਹਨ।ਰਹਾਉ। ਉਹ ਸਥਾਨ ਧੰਨ ਹੈ, ਉਹ ਮਕਾਨ ਧੰਨ ਹੈ, ਜਿਨ੍ਹਾਂ ਵਿਚ ਸੰਤ ਵਸਦੇ ਹਨ। ਹੇ ਸੁਆਮੀ! ਦਾਸ ਨਾਨਕ ਦੀ ਮੁਰਾਦ ਪੂਰੀ ਕਰੋ, (ਤਾਂ ਜੋ) ਤੇਰੇ ਭਗਤਾਂ ਨੂੰ ਨਮਸਕਾਰ ਕਰਦਾ ਰਹੇ।੨।੯।੪੦।

**ਧਨਾਸਰੀ ਮਹਲਾ ੫**

(ਪ੍ਰਭੂ ਨੇ) ਆਪਣੇ ਚਰਣਾਂ ਨਾਲ ਜੋੜ ਕੇ ਮਹਾ ਬਲਵਾਨ ਸ਼ਕਤੀ (ਮਾਇਆ) ਤੋਂ ਛੁੜਵਾ ਲਿਆ ਹੈ। (ਪ੍ਰਭੂ ਨੇ) ਮਨ ਲਈ ਨਾਮ ਰੂਪ ਇਕ ਮੰਤ੍ਰ ਦਿੱਤਾ ਹੈ, (ਜੋ) ਨ ਨਸ਼ਟ ਹੁੰਦਾ ਹੈ ਅਤੇ ਨ ਹੀ ਕਿਤੇ ਜਾਂਦਾ ਹੈ।੧। ਪੂਰੇ ਸਤਿਗੁਰੂ ਨੇ (ਇਹ) ਦਾਤ ਬਖ਼ਸ਼ੀ ਹੈ। ਹਰਿ ਹਰਿ ਨਾਮ ਕੀਰਤਨ ਲਈ ਦਿੱਤਾ

ਹਰਿ ਹਰਿ ਨਾਮੁ ਦੀਓ ਕੀਰਤਨ ਕਉ ਭਈ ਹਮਾਰੀ ਗਾਤਿ ॥ ਰਹਾਉ ॥
ਅੰਗੀਕਾਰੁ ਕੀਓ ਪ੍ਰਭਿ ਅਪੁਨੈ ਭਗਤਨ ਕੀ ਰਾਖੀ ਪਾਤਿ ॥
ਨਾਨਕ ਚਰਨ ਗਹੇ ਪ੍ਰਭ ਅਪਨੇ ਸੁਖੁ ਪਾਇਓ ਦਿਨ ਰਾਤਿ ॥੨॥੧੦॥੪੧॥

ਧਨਾਸਰੀ ਮਹਲਾ ੫ ॥
ਪਰ ਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ ॥
ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ ॥੧॥
ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥
ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥ ਰਹਾਉ ॥
ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ ॥
ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥੨॥੧੧॥੪੨॥

ਧਨਾਸਰੀ ਮਹਲਾ ੫ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸੀਤਲ ਤਨੁ ਮਨੁ ਛਾਤੀ ॥
ਰੂਪ ਰੰਗ ਸੁਖ ਧਨੁ ਜੀਅ ਕਾ ਪਾਰਬ੍ਰਹਮ ਮੋਰੈ ਜਾਤੀ ॥੧॥
ਰਸਨਾ ਰਾਮ ਰਸਾਇਨਿ ਮਾਤੀ ॥
ਰੰਗ ਰੰਗੀ ਰਾਮ ਅਪਨੇ ਕੈ ਚਰਨ ਕਮਲ ਨਿਧਿ ਥਾਤੀ ॥ ਰਹਾਉ ॥
ਜਿਸ ਕਾ ਸਾ ਤਿਨ ਹੀ ਰਖਿ ਲੀਆ ਪੂਰਨ ਪ੍ਰਭ ਕੀ ਭਾਤੀ ॥
ਮੇਲਿ ਲੀਓ ਆਪੇ ਸੁਖਦਾਤੈ ਨਾਨਕ ਹਰਿ ਰਾਖੀ ਪਾਤੀ ॥੨॥੧੨॥੪੩॥

ਧਨਾਸਰੀ ਮਹਲਾ ੫ ॥
ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ ॥
ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ ॥੧॥
ਨਿਰਖਉ ਤੁਮਰੀ ਓਰਿ ਹਰਿ ਨੀਤ ॥
ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥ ਰਹਾਉ ॥
ਸੁਣੀ ਬੇਨਤੀ ਠਾਕੁਰਿ ਮੇਰੈ ਖਸਮਾਨਾ ਕਰਿ ਆਪਿ ॥
ਨਾਨਕ ਅਨਦ ਭਏ ਦੁਖ ਭਾਗੇ ਸਦਾ ਸਦਾ ਹਰਿ ਜਾਪਿ ॥੨॥੧੩॥੪੪॥

ਧਨਾਸਰੀ ਮਹਲਾ ੫ ॥
ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥
ਕ੍ਰਿਪਾ ਕਟਾਖ੍ਯ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧॥
ਹਰਿ ਜਨ ਰਾਖੇ ਗੁਰ ਗੋਵਿੰਦ ॥
ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ ਰਹਾਉ ॥
ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥

ਧਨਾਸਰੀ ਮਹਲਾ ੫ ॥
ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥
ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥੧॥

ਹੈ, (ਜਿਸ ਨਾਲ) ਸਾਡੀ ਗਤਿ ਹੋ ਗਈ ਹੈ ।ਰਹਾਉ। ਭਗਤਾਂ ਨੂੰ ਆਪਣੇ ਪ੍ਰਭੂ ਨੇ ਸਵੀਕਾਰ ਕੀਤਾ ਹੈ ਅਤੇ (ਉਨ੍ਹਾਂ ਦੀ) ਪਤਿ ਰਖੀ ਹੈ। ਨਾਨਕ (ਦਾ ਕਥਨ ਹੈ ਕਿ ਭਗਤਾਂ ਨੇ) ਆਪਣੇ ਪ੍ਰਭੂ ਦੇ ਚਰਣ ਪਕੜੇ ਹਨ, (ਜਿਸ ਕਰਕੇ ਉਨ੍ਹਾਂ ਨੇ) ਦਿਨ ਰਾਤ ਸੁਖ ਪਾਇਆ ਹੈ ।੨।੧੦।੪੧।

ਧਨਾਸਰੀ ਮਹਲਾ ੫

ਪਰਾਇਆ (ਧਨ) ਚੁਰਾਉਣਾ, ਲਾਲਚ, ਝੂਠ, ਨਿੰਦਿਆ ਆਦਿ ਇਹੋ ਜਿਹੇ (ਕੰਮ) ਕਰਦਿਆਂ (ਸਾਕਤ ਵਿਅਕਤੀ ਨੇ ਉਮਰ) ਗੁਜ਼ਾਰ ਦਿੱਤੀ। (ਉਸ ਨੇ) ਮ੍ਰਿਗ-ਤ੍ਰਿਸ਼ਨਾ ਵਾਂਗ ਝੂਠੀ ਆਸ ਨੂੰ ਮਿਠੀ ਮੰਨ ਕੇ, ਇਹ ਟੇਕ ਮਨ ਵਿਚ ਟਿਕਾਈ ਰਖੀ।੧। ਸਾਕਤ ਦੀ ਉਮਰ (*ਆਵਰਦਾ*) ਵਿਅਰਥ ਜਾਂਦੀ ਹੈ। ਜਿਵੇਂ ਚੂਹਾ ਕਾਗ਼ਜ਼ਾਂ ਦੇ ਢੇਰ ਨੂੰ ਟੁਕ ਟੁਕ ਕੇ ਜ਼ਾਇਆ ਕਰ ਦਿੰਦਾ ਹੈ, (ਪਰ ਉਹ ਉਸ) ਮੂਰਖ ਦੇ ਕੰਮ ਨਹੀਂ ਆਉਂਦੇ ।ਰਹਾਉ। ਹੇ ਪਾਰਬ੍ਰਹਮ ਸੁਆਮੀ! ਕ੍ਰਿਪਾ ਕਰਕੇ ਇਨ੍ਹਾਂ ਬੰਧਨਾਂ ਤੋਂ ਛੁਡਵਾ ਲਵੋ। ਨਾਨਕ (ਦਾ ਕਥਨ ਹੈ ਕਿ ਮਾਇਆ ਦੇ ਮੋਹ ਵਿਚ) ਅੰਨ੍ਹੇ ਹੋ ਕੇ ਡੁਬਦੇ (ਵਿਅਕਤੀਆਂ ਨੂੰ) ਸਾਧ ਜਨਾਂ ਦੇ ਸੰਪਰਕ ਵਿਚ ਲਿਆ ਕੇ ਪ੍ਰਭੂ (ਬਾਹਰ) ਕਢ ਲੈਂਦਾ ਹੈ ।੨।੧੧।੪੨।

ਧਨਾਸਰੀ ਮਹਲਾ ੫

ਆਪਣੇ ਪ੍ਰਭੂ ਨੂੰ ਸਿਮਰ ਸਿਮਰ ਕੇ ਮਨ, ਤਨ ਅਤੇ ਛਾਤੀ ਠੰਢੀ ਹੋ ਗਈ ਹੈ। ਮੇਰੇ ਮਨ ਲਈ ਪ੍ਰਭੂ ਹੀ ਰੂਪ, ਰੰਗ, ਸੁਖ, ਧਨ ਅਤੇ ਜਾਤਿ ਹੈ।੧। (ਜਿਸ ਦੀ) ਜੀਭ ਰਾਮ (-ਨਾਮ) ਰੂਪ ਰਸਾਇਣ ਵਿਚ ਲੀਨ ਰਹਿੰਦੀ ਹੈ, ਉਹ ਆਪਣੇ ਰਾਮ ਦੇ (ਪ੍ਰੇਮ-) ਰੰਗ ਵਿਚ ਰੰਗੀ ਰਹਿੰਦੀ ਹੈ ਅਤੇ (ਪ੍ਰਭੂ ਦੇ) ਚਰਣ ਕਮਲ ਹੀ (ਉਸ ਲਈ) ਧਨ ਦੀ ਥੈਲੀ ਹਨ ।ਰਹਾਉ। (ਇਹ ਜੀਵ) ਜਿਸ ਦਾ ਸੀ, ਉਸ (ਪ੍ਰਭੂ) ਨੇ ਹੀ ਇਸ ਨੂੰ ਬਚਾ ਲਿਆ ਹੈ। ਪ੍ਰਭੂ ਦੇ ਬਚਾਉਣ ਦੀ ਜੁਗਤ ਉਤਮ ਹੈ। ਨਾਨਕ (ਦਾ ਕਥਨ ਹੈ ਕਿ) ਸੁਖਾਂ ਦੇ ਦਾਤੇ ਨੇ ਆਪ ਹੀ (ਆਪਣੇ ਨਾਲ) ਮੇਲ ਕੇ (ਸਾਡੀ) ਇਜ਼ਤ ਰਖ ਲਈ ਹੈ ।੨।੧੨।੪੩।

ਧਨਾਸਰੀ ਮਹਲਾ ੫

(ਹੇ ਪ੍ਰਭੂ !) ਤੇਰਾ ਤੇਜ-ਪ੍ਰਤਾਪ ਪ੍ਰਤਖ ਹੈ। ਸਭ ਜਮ-ਦੂਤ ਅਤੇ ਵੈਰੀ ਤੇਰੇ ਕਰਕੇ ਦੂਰ ਹੁੰਦੇ ਹਨ। ਜਿਸ ਜਿਸ ਨੇ ਤੇਰੇ ਭਗਤਾਂ ਨੂੰ ਦੁਖੀ ਕੀਤਾ ਹੈ, ਉਨ੍ਹਾਂ ਨੂੰ ਤੂੰ ਤੁਰਤ ਮਾਰ ਮੁਕਾਇਆ ਹੈ।੧। ਹੇ ਹਰਿ! (ਮੈਂ) ਨਿਤ ਤੇਰੇ ਵਲ ਤਕਦਾ ਰਹਿੰਦਾ ਹਾਂ। ਹੇ ਪ੍ਰਭੂ ! ਦਾਸ ਨੂੰ ਸਹਾਈ ਹੋਵੋ। ਹੇ ਮਿਤਰ! (ਮੇਰਾ) ਹੱਥ ਪਕੜ ਕੇ (ਦੁਖਾਂ ਤੋਂ) ਬਚਾ ਲਵੋ ।ਰਹਾਉ। ਮੇਰੇ ਮਾਲਕ ਨੇ ਮੇਰੀ ਬੇਨਤੀ ਸੁਣ ਲਈ ਅਤੇ ਆਪ ਹੀ ਰਖਵਾਲੀ ਕੀਤੀ। ਨਾਨਕ (ਦਾ ਕਥਨ ਹੈ ਕਿ) ਸਦਾ ਹਰਿ ਹਰਿ ਨੂੰ ਜਪਣ ਨਾਲ ਆਨੰਦ ਪਸਰ ਗਿਆ ਅਤੇ ਦੁਖ ਚਲੇ ਗਏ ।੨।੧੩।੪੪।

ਧਨਾਸਰੀ ਮਹਲਾ ੫

(ਹੇ ਜਿਗਿਆਸੂ! ਪ੍ਰਭੂ) ਨੇ ਚੌਹਾਂ ਪਾਸੇ ਆਪਣਾ ਬਲ ਸਥਾਪਿਤ ਕਰਕੇ, (ਸਾਡੇ) ਸਿਰ ਉਪਰ ਹੱਥ ਧਰਿਆ। (ਜਦੋਂ) ਮਿਹਰ ਦੀ ਨਜ਼ਰ ਨਾਲ ਵੇਖਿਆ, (ਤਾਂ) ਦਾਸ ਦਾ ਦੁਖ ਦੂਰ ਕਰ ਦਿੱਤਾ।੧। ਗੁਰੂ ਗੋਬਿੰਦ ਨੇ ਹਰਿ-ਜਨਾਂ ਨੂੰ ਬਚਾ ਲਿਆ। ਬਖ਼ਸ਼ਣਹਾਰ ਕਿਰਪਾਲੂ ਪੁਰਖ ਨੇ ਗਲ ਨਾਲ ਲਗਾ ਕੇ ਸਾਰੇ ਔਗੁਣ ਖ਼ਤਮ ਕਰ ਦਿੱਤੇ ।ਰਹਾਉ। ਆਪਣੇ ਪ੍ਰਭੂ ਤੋਂ ਜੋ ਕੋਈ ਮੰਗਦਾ ਹੈ, (ਉਸ ਨੂੰ) ਉਹੀ ਕੁਝ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਦਾਸ ਮੁਖ ਤੋਂ ਜੋ ਬੋਲਦਾ ਹੈ, ਇਥੇ ਉਥੇ (ਲੋਕ ਪਰਲੋਕ ਵਿਚ) ਸੱਚ ਹੁੰਦਾ ਹੈ ।੨।੧੪।੪੫।

ਧਨਾਸਰੀ ਮਹਲਾ ੫

(ਪ੍ਰਭੂ ਆਪਣੇ ਦਾਸਾਂ ਨੂੰ) ਔਖੀ ਘੜੀ ਵੇਖਣ ਨਹੀਂ ਦਿੰਦਾ ਅਤੇ ਆਪਣੀ ਪਰੰਪਰਾਗਤ ਮਰਯਾਦਾ ਨੂੰ ਚੇਤੇ ਰਖਦਾ ਹੈ। (ਉਹ) ਆਪਣੇ (ਦਾਸ ਨੂੰ) ਹੱਥ ਦੇ ਕੇ ਰਖਦਾ ਹੈ ਅਤੇ ਸੁਆਸ ਸੁਆਸ

ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥
ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥ ਰਹਾਉ ॥
ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥
ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥੨॥੧੫॥੪੬॥

ਧਨਾਸਰੀ ਮਹਲਾ ੫ ॥
ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ ॥
ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥੧॥
ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥
ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥ ਰਹਾਉ ॥
ਜਹ ਜਹ ਪੇਖਉ ਤਹ ਨਾਰਾਇਣ ਸਗਲ ਘਟਾ ਮਹਿ ਤਾਗਾ ॥
ਨਾਮ ਉਦਕੁ ਪੀਵਤ ਜਨ ਨਾਨਕ ਤਿਆਗੇ ਸਭਿ ਅਨੁਰਾਗਾ ॥੨॥੧੬॥੪੭॥

ਧਨਾਸਰੀ ਮਹਲਾ ੫ ॥
ਜਨ ਕੇ ਪੂਰਨ ਹੋਏ ਕਾਮ ॥
ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥੧॥ ਰਹਾਉ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ ॥
ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥੧॥
ਚਰਨ ਕਮਲ ਹਰਿ ਜਨ ਕੀ ਥਾਤੀ ਕੋਟਿ ਸੂਖ ਬਿਸ੍ਰਾਮ ॥
ਗੋਬਿੰਦੁ ਦਮੋਦਰ ਸਿਮਰਉ ਦਿਨ ਰੈਨਿ ਨਾਨਕ ਸਦ ਕੁਰਬਾਨ ॥੨॥੧੭॥੪੮॥

ਧਨਾਸਰੀ ਮਹਲਾ ੫ ॥
ਮਾਂਗਉ ਰਾਮ ਤੇ ਇਕੁ ਦਾਨੁ ॥
ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ ॥੧॥ ਰਹਾਉ ॥
ਚਰਨ ਤੁਮ੍ਹਾਰੇ ਹਿਰਦੈ ਵਾਸਹਿ ਸੰਤਨ ਕਾ ਸੰਗੁ ਪਾਵਉ ॥
ਸੋਗ ਅਗਨਿ ਮਹਿ ਮਨੁ ਨ ਵਿਆਪੈ ਆਠ ਪਹਰ ਗੁਣ ਗਾਵਉ ॥੧॥
ਸ੍ਵਸਤਿ ਬਿਵਸਥਾ ਹਰਿ ਕੀ ਸੇਵਾ ਮਧ੍ਯੰਤ ਪ੍ਰਭ ਜਾਪਣ ॥
ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ ॥੨॥੧੮॥੪੯॥

ਧਨਾਸਰੀ ਮਹਲਾ ੫ ॥
ਮਾਂਗਉ ਰਾਮ ਤੇ ਸਭਿ ਥੋਕ ॥
ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧॥ ਰਹਾਉ ॥
ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ ॥
ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥੧॥
ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ ॥
ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ ॥੨॥੧੯॥੫੦॥

(ਉਸ ਨੂੰ) ਪਾਲਦਾ ਹੈ ।੧। (ਹੇ ਭਾਈ !) ਪ੍ਰਭੂ ਨਾਲ ਮੇਰਾ ਚਿਤ ਜੁੜਿਆ ਹੋਇਆ ਹੈ। ਪ੍ਰਭੂ ਆਦਿ ਤੋਂ ਅੰਤ ਤਕ ਸਦਾ ਮਦਦਗਾਰ ਹੈ, (ਉਹ) ਸਾਡਾ ਮਿਤਰ ਧੰਨ ਹੈ ।ਰਹਾਉ। ਪ੍ਰਭੂ ਦੀ ਅਸਚਰਜ ਭਰੀ ਵਡਿਆਈ ਵੇਖ ਕੇ ਮਨ ਆਨੰਦਿਤ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਹਰਿ ਦਾ ਸਿਮਰਨ ਕਰਕੇ ਆਨੰਦਿਤ ਹੋ ਰਹੇ ਹਾਂ, ਪੂਰਣ ਪ੍ਰਭੂ ਨੇ (ਸਾਡੀ) ਪੈਜ ਰਖ ਲਈ ਹੈ ।੨।੧੫।੪੬।

**ਧਨਾਸਰੀ ਮਹਲਾ ੫**

ਜਿਸ (ਮਨੁੱਖ) ਨੂੰ ਪ੍ਰਾਣਾਂ ਦਾ ਸੁਆਮੀ, ਦਾਤਾ (ਪ੍ਰਭੂ) ਵਿਸਰ ਜਾਂਦਾ ਹੈ, ਉਸ ਨੂੰ ਭਾਗਾਂ ਤੋਂ ਸਖਣਾ ਸਮਝੋ। ਜਿਸ ਦਾ ਮਨ (ਪ੍ਰਭੂ ਦੇ) ਚਰਣ-ਕਮਲਾਂ (ਦੇ ਪ੍ਰੇਮ ਰੰਗ ਵਿਚ) ਰੰਗਿਆ ਗਿਆ ਹੈ, (ਉਹ) ਅੰਮ੍ਰਿਤ ਦੇ ਸਰੋਵਰ ਵਿਚ ਮਗਨ ਹੋ ਗਿਆ ਹੈ ।੧। (ਹੇ ਪ੍ਰਭੂ !) ਤੇਰਾ ਦਾਸ ਰਾਮ-ਨਾਮ ਦੇ ਪ੍ਰੇਮ ਕਰਕੇ ਜਾਗ ਪਿਆ ਹੈ, ਸਾਰੇ ਸ਼ਰੀਰ ਤੋਂ ਆਲਸ ਦੂਰ ਹੋ ਗਿਆ ਹੈ ਅਤੇ ਪ੍ਰੀਤਮ ਨਾਲ ਮਨ ਲਗ ਗਿਆ ਹੈ ।ਰਹਾਉ। ਜਿਥੇ ਜਿਥੇ ਵੇਖਦਾ ਹਾਂ, ਉਥੇ ਹਰਿ ਵਰਤਦਾ (ਦਿਸਦਾ ਹੈ) ਅਤੇ ਸਾਰਿਆਂ ਹਿਰਦਿਆਂ ਨੂੰ ਧਾਗੇ ਵਾਂਗ (ਆਪਣੇ ਨਾਲ ਪਰੋਇਆ ਹੋਇਆ ਹੈ)। ਦਾਸ ਨਾਨਕ (ਦਾ ਕਥਨ ਹੈ ਕਿ) ਨਾਮ ਰੂਪ ਅੰਮ੍ਰਿਤ (*ਉਦਕੁ*) ਪਾਨ ਕਰਦਿਆਂ ਹੀ (ਹੋਰ) ਸਾਰੇ ਪ੍ਰੇਮ ਛਡ ਦਿੱਤੇ ਹਨ ।੨।੧੬।੪੭।

**ਧਨਾਸਰੀ ਮਹਲਾ ੫**

ਦਾਸ ਦੇ ਸਾਰੇ ਕੰਮ ਪੂਰੇ ਹੋ ਗਏ ਹਨ। ਕਲਿਯੁਗ ਦੇ ਵਿਸ਼ਿਆਂ ਨਾਲ ਭਰੇ ਮਾਹੌਲ ਵਿਚ ਪ੍ਰਭੂ ਨੇ ਇਜ਼ਤ ਰਖ ਲਈ ਹੈ ।੧ ।ਰਹਾਉ। ਆਪਣੇ ਸੁਆਮੀ ਪ੍ਰਭੂ ਦੇ ਨਾਮ ਦਾ ਸਿਮਰਨ ਕਰਨ ਨਾਲ ਜਮ ਨੇੜੇ ਨਹੀਂ ਆਉਂਦਾ। ਸਾਧ ਦੀ ਸੰਗਤ ਹੀ ਮੁਕਤੀ (ਪ੍ਰਾਪਤ ਕਰਨ ਦਾ) ਬੈਕੁੰਠ ਹੈ। ਇਥੇ ਹੀ ਦਾਸਾਂ ਨੇ ਹਰਿ ਦਾ ਠਿਕਾਣਾ ਪਾ ਲਿਆ ਹੈ ।੧। (ਪ੍ਰਭੂ ਦੇ) ਚਰਣ ਕਮਲ ਹਰਿ ਦੇ ਸੇਵਕ ਲਈ ਧਨ ਦੀ ਥੈਲੀ (*ਥਾਤੀ*) ਹਨ। ਇਸ ਵਿਚ ਕਰੋੜਾਂ ਸੁਖ ਅਤੇ ਆਰਾਮ (ਲੁਪਤ ਹਨ)। ਨਾਨਕ (ਦਾ ਕਥਨ ਹੈ ਕਿ ਮੈਂ) ਗੋਬਿੰਦ, ਦਾਮੋਦਰ ਨੂੰ ਦਿਨ-ਰਾਤ ਸਿਮਰਦਾ ਹਾਂ ਅਤੇ ਸਦਾ ਕੁਰਬਾਨ ਜਾਂਦਾ ਹਾਂ ।੨।੧੭।੪੮।

**ਧਨਾਸਰੀ ਮਹਲਾ ੫**

ਮੈਂ ਰਾਮ ਤੋਂ ਇਕ ਦਾਨ ਮੰਗਦਾ ਹਾਂ ਕਿ (ਮੇਰੇ) ਸਾਰੇ ਮਨੋਰਥ ਪੂਰੇ ਹੋ ਜਾਣ (ਅਤੇ ਮੈਂ) ਤੇਰਾ ਨਾਮ ਸਿਮਰਦਾ ਰਹਾਂ ।੧ ।ਰਹਾਉ। ਤੇਰੇ ਚਰਣ ਮੇਰੇ ਹਿਰਦੇ ਵਿਚ ਵਸ ਜਾਣ (ਅਤੇ ਮੈਂ) ਸੰਤਾਂ ਦਾ ਸੰਗ ਪ੍ਰਾਪਤ ਕਰਾਂ। ਗ਼ਮ ਦੀ ਅੱਗ ਵਿਚ ਮੇਰਾ ਮਨ ਨ ਪਏ ਅਤੇ ਅੱਠੇ ਪਹਿਰ (ਤੇਰੇ) ਗੁਣ ਗਾਉਂਦਾ ਰਹਾਂ ।੧। ਨਾਨਕ (ਦਾ ਕਥਨ ਹੈ ਕਿ) ਬੇਫ਼ਿਕਰੀ ਦੀ ਅਵਸਥਾ (*ਸੁਸਤਿ ਬਿਵਸਥਾ*) (ਅਰਥਾਤ ਬਚਪਨ ਵਿਚ) ਹਰਿ ਦੀ ਸੇਵਾ ਕਰਾਂ ਅਤੇ ਵਿਚਕਾਰਲੀ (ਅਵਸਥਾ ਵਿਚ) ਹਰਿ ਦਾ ਸਿਮਰਨ ਕਰਦਾ ਰਹਾਂ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! (ਮੈਨੂੰ ਆਪਣੇ ਪ੍ਰੇਮ ਦਾ) ਰੰਗ ਚੜ੍ਹਾ ਦੇ, (ਤਾਂ ਜੋ ਫਿਰ) ਜਨਮ ਦਾ ਠੱਪਾ ਨ ਲਗੇ ।੨।੧੮।੪੯।

**ਧਨਾਸਰੀ ਮਹਲਾ ੫**

ਮੈਂ ਪ੍ਰਭੂ ਤੋਂ ਸਭ (ਪ੍ਰਕਾਰ ਦੇ) ਪਦਾਰਥ (*ਥੋਕ*) ਮੰਗਦਾ ਹਾਂ। ਮਨੁੱਖ ਤੋਂ ਮੰਗਦਿਆਂ ਸ਼ਰਮ/ਲੱਜਾ ਪਾਈਦੀ ਹੈ, (ਪਰ) ਪ੍ਰਭੂ ਦੇ ਸਿਮਰਨ ਰਾਹੀਂ ਮੋਖ ਪ੍ਰਾਪਤ ਹੁੰਦਾ ਹੈ ।੧ ।ਰਹਾਉ। ਮੁਨੀ ਲੋਕਾਂ ਨੇ ਸਮ੍ਰਿਤੀਆਂ ਅਤੇ ਪੁਰਾਣਾਂ ਨੂੰ ਘੋਖ ਲਿਆ ਹੈ ਅਤੇ ਵੇਦਾਂ ਨੂੰ ਵਿਚਾਰ ਕੇ ਉੱਚਾ ਉੱਚਾ ਕਹਿੰਦੇ ਹਨ ਕਿ ਕ੍ਰਿਪਾ ਦੇ ਸਮੁੰਦਰ (ਪ੍ਰਭੂ) ਦੀ ਸੇਵਾ ਨਾਲ ਹੀ ਸੱਚਾ (ਨਾਮ) ਪਾਈਦਾ ਹੈ, ਜਿਸ ਕਰਕੇ ਦੋਵੇਂ ਲੋਕ ਪਰਲੋਕ ਸੁਖੀ ਹੋ ਜਾਂਦੇ ਹਨ ।੧। ਹੋਰ ਜਿਤਨੇ ਆਚਾਰ ਵਿਵਹਾਰ ਹਨ, ਸਿਮਰਨ ਤੋਂ ਬਿਨਾ ਵਿਅਰਥ ਹਨ। ਨਾਨਕ (ਦਾ ਕਥਨ ਹੈ ਕਿ ਸਿਮਰਨ ਨਾਲ) ਜਨਮ-ਮਰਨ ਦਾ ਭੈ ਕਟਿਆ ਜਾਂਦਾ ਹੈ ਅਤੇ ਸਾਧੂ/ਗੁਰੂ ਨੂੰ ਮਿਲਣ ਨਾਲ ਸਾਰੇ ਗ਼ਮ ਖ਼ਤਮ ਹੋ ਜਾਂਦੇ ਹਨ ।੨।੧੯।੫੦।

ਧਨਾਸਰੀ ਮਹਲਾ ੫ ॥
ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥
ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥ ਰਹਾਉ ॥
ਮਹਾ ਕਲੋਲ ਬੁਝਹਿ ਮਾਇਆ ਕੇ ਕਰਿ ਕਿਰਪਾ ਮੇਰੇ ਦੀਨ ਦਇਆਲ ॥
ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥੧॥
ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥
ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥੨॥੨੦॥੫੧॥

ਧਨਾਸਰੀ ਮਃ ੫ ॥
ਜਨ ਕੀ ਕੀਨੀ ਪਾਰਬ੍ਰਹਮਿ ਸਾਰ ॥
ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ ॥੧॥ ਰਹਾਉ ॥
ਜਹ ਜਹ ਦੇਖਉ ਤਹ ਤਹ ਸੁਆਮੀ ਕੋਇ ਨ ਪਹੁਚਨਹਾਰ ॥
ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ ॥੧॥
ਕਰਨਹਾਰੁ ਰਖਵਾਲਾ ਹੋਆ ਜਾ ਕਾ ਅੰਤੁ ਨ ਪਾਰਾਵਾਰ ॥
ਨਾਨਕ ਦਾਸ ਰਖੇ ਪ੍ਰਭਿ ਅਪੁਨੈ ਨਿੰਦਕ ਕਾਢੇ ਮਾਰਿ ॥੨॥੨੧॥੫੨॥

ਧਨਾਸਰੀ ਮਹਲਾ ੫ ਘਰੁ ੯ ਪੜਤਾਲ ੴ ਸਤਿਗੁਰ ਪ੍ਰਸਾਦਿ ॥
ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ ਦਾਸ ਅਪੁਨੇ ਕਉ ਨਾਮੁ ਦੇਵਹੁ ॥
ਦ੍ਰਿਸਟਿ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ॥ ਰਹਾਉ॥
ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ ਛਾਦਿ ਪੂਰੇ ॥
ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥੧॥
ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ ॥
ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ ਭਗਤਿ ਵਛਲੁ ਨਾਨਕ ਗਾਇਓ ॥੨॥੧॥੫੩॥

ਧਨਾਸਰੀ ਮਹਲਾ ੫ ॥
ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥
ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ ॥੧॥ ਰਹਾਉ ॥
ਰਾਜ ਜੋਬਨ ਬਿਸਰੰਤ ਹਰਿ ਮਾਇਆ ਮਹਾ ਦੁਖੁ ਏਹੁ ਮਹਾਂਤ ਕਹੈ ॥
ਆਸ ਪਿਆਸ ਰਮਣ ਹਰਿ ਕੀਰਤਨ ਏਹੁ ਪਦਾਰਥੁ ਭਾਗਵੰਤੁ ਲਹੈ ॥੧॥
ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥
ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥੨॥੨॥੫੪॥

**ਧਨਾਸਰੀ ਮਹਲਾ ੧**

ਹਰਿ ਦੇ ਨਾਮ (ਨੂੰ ਸਿਮਰਨ ਨਾਲ) ਤ੍ਰਿਸ਼ਨਾ ਬੁਝ ਜਾਂਦੀ ਹੈ। ਗੁਰੂ ਦੇ ਬੋਲਾਂ/ਬਾਣੀ (ਅਨੁਸਾਰ ਜੀਵਨ ਬਤੀਤ ਕਰਨ ਨਾਲ) ਬਹੁਤ ਸੰਤੋਖ ਹੁੰਦਾ ਹੈ ਅਤੇ ਪ੍ਰਭੂ ਨਾਲ ਪੂਰੀ ਤਰ੍ਹਾਂ ਧਿਆਨ ਜੁੜ ਜਾਂਦਾ ਹੈ।੧।ਰਹਾਉ। ਹੇ ਮੇਰੇ ਦੀਨ ਦਿਆਲ! ਕ੍ਰਿਪਾ ਕਰ, (ਤਾਂ ਜੋ) ਮਾਇਆ ਦੇ ਕੁਚੱਕਰ ਖ਼ਤਮ ਹੋ ਜਾਣ। (ਮੈਨੂੰ) ਆਪਣਾ ਨਾਮ ਬਖ਼ਸ਼ੋ, (ਜਿਸ ਨੂੰ) ਜਪ ਕੇ (ਮੈਂ) ਜੀਵਾਂ ਅਤੇ ਦਾਸ ਦੀ ਘਾਲ ਪੂਰੀ ਹੋ ਜਾਏ।੧। ਨਾਮ ਨੂੰ ਜਪਣ ਨਾਲ, ਕੀਰਤਨ ਕਰਨ ਨਾਲ ਸਾਰੇ ਮਨੋਰਥ (ਪੂਰੇ ਹੋ ਜਾਂਦੇ ਹਨ) ਅਤੇ ਰਾਜ, ਸੁਖ, ਰਸ ਅਤੇ ਹਮੇਸ਼ਾ ਖ਼ੁਸ਼ੀਆਂ (ਮਿਲ ਜਾਂਦੀਆਂ ਹਨ)। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਭਾਗਾਂ ਵਿਚ (ਪ੍ਰਭੂ ਨੇ) ਧੁਰ ਦਰਗਾਹੋਂ ਲਿਖ ਦਿੱਤਾ ਹੈ, (ਉਸ) ਸੇਵਕ ਦੇ ਸਾਰੇ ਕੰਮ ਪੂਰੇ ਹੋ ਜਾਂਦੇ ਹਨ।੨।੨੦।੫੧।

**ਧਨਾਸਰੀ ਮ. ੫**

ਪ੍ਰਭੂ ਨੇ (ਆਪ ਹੀ) ਦਾਸ ਦੀ ਸਾਂਭ ਸੰਭਾਲ ਕੀਤੀ ਹੈ। (ਹੁਣ) ਨਿੰਦਕ (ਲੋਕ) ਖਿਲਕਿਲ (ਸਾਹਮਣੇ) ਡਟ ਨਹੀਂ ਸਕਦੇ, (ਉਹ) ਨਿਕੰਮੇ ਜਿਹੇ ਉਡ-ਪੁਡ ਗਏ ਹਨ।੧।ਰਹਾਉ। ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਹੀ ਸੁਆਮੀ (ਸਥਿਤ) ਹੈ, (ਉਸ ਦੇ) ਬਰਾਬਰ ਕੋਈ ਨਹੀਂ ਹੈ। ਜੋ ਜੋ ਕੋਈ (ਪ੍ਰਭੂ ਦੇ) ਸੇਵਕ ਦੀ ਨਿਰਾਦਰੀ ਕਰਦਾ ਹੈ, (ਉਹ) ਤੁਰਤ ਭਸਮ ਹੋ ਜਾਂਦਾ ਹੈ।੧। (ਸਾਰੀ ਸ੍ਰਿਸ਼ਟੀ ਦਾ) ਕਰਨ ਵਾਲਾ (ਪ੍ਰਭੂ ਸੇਵਕ ਦਾ) ਰਖਵਾਲਾ ਬਣਿਆ ਹੈ ਜਿਸ ਦਾ ਕੋਈ ਅੰਤ ਅਤੇ ਆਰ-ਪਾਰ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ ਆਪਣੇ ਦਾਸ ਨੂੰ (ਬਿਪਤਾ ਤੋਂ) ਬਚਾ ਲਿਆ ਹੈ ਅਤੇ ਨਿੰਦਕਾਂ ਨੂੰ ਮਾਰ ਕੇ ਖਦੇੜ ਦਿੱਤਾ ਹੈ।੨।੨੧।੫੨।

**ਧਨਾਸਰੀ ਮਹਲਾ ੫ ਘਰੁ ੯ ਪੜਤਾਲ**

ਹੇ ਗੋਬਿੰਦ! ਹੇ ਦੁਖ ਭੰਜਨ ਵਾਲੇ ਪ੍ਰਭੂ! (ਮੈਂ ਤੇਰੇ) ਚਰਣਾਂ ਦੀ ਸ਼ਰਣ ਵਿਚ ਆਇਆ ਹਾਂ, (ਕ੍ਰਿਪਾ ਕਰਕੇ) ਆਪਣੇ ਦਾਸ ਨੂੰ ਨਾਮ ਪ੍ਰਦਾਨ ਕਰੋ। ਹੇ ਪ੍ਰਭੂ! (ਕ੍ਰਿਪਾ ਦੀ) ਦ੍ਰਿਸ਼ਟੀ ਕਰੋ, ਮਿਹਰ ਕਰਕੇ ਤਾਰ ਲਵੋ, ਬਾਂਹ ਪਕੜ ਕੇ (ਮਾਇਆਵੀ) ਖੂਹ ਵਿਚੋਂ ਕਢ ਲਵੋ।ਰਹਾਉ। ਕਾਮ, ਕ੍ਰੋਧ (ਆਦਿ ਵਿਕਾਰਾਂ) ਕਰਕੇ (ਜੀਵ) ਅੰਨ੍ਹੇ (ਹੋ ਗਏ ਹਨ), ਮਾਇਆ ਦੇ ਬੰਧਨਾਂ (ਵਿਚ ਜਕੜੇ ਪਏ ਹਨ), ਸ਼ਰੀਰ ਵਿਚ ਅਨੇਕ ਦੋਸ਼ ਢਕੇ ਹੋਏ ਭਰੇ ਪਏ ਹਨ। ਪ੍ਰਭੂ ਤੋਂ ਬਿਨਾ ਹੋਰ ਕੋਈ ਰਖਣ ਵਾਲਾ ਨਹੀਂ ਹੈ। ਹੇ ਸ਼ਰਣ ਦੇਣ ਵਾਲੇ ਸੂਰਮੇ! (ਮੇਰੇ ਪਾਸੋਂ) ਨਾਮ ਦਾ ਸਿਮਰਨ ਕਰਵਾਓ।੧। ਹੇ ਪਤਿਤਾਂ ਦਾ ਉੱਧਾਰ ਕਰਨ ਵਾਲੇ! ਹੇ ਜੀਵ ਜੰਤੂਆਂ ਨੂੰ ਤਾਰਨ ਵਾਲੇ! ਵੇਦਾਂ ਨੂੰ ਉਚਾਰਨ ਵਾਲਿਆਂ ਨੇ ਵੀ (ਤੇਰਾ) ਅੰਤ ਨਹੀਂ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਗੁਣਾਂ ਅਤੇ ਸੁਖਾਂ ਦੇ ਸਮੁੰਦਰ! ਹੇ ਰਤਨਾਂ ਦੀ ਖਾਣ ਪ੍ਰਭੂ! (ਮੈਂ ਤੈਨੂੰ) ਭਗਤੀ ਦਾ ਪਿਆਰਾ ਹੋਣ ਕਰਕੇ ਗਾਇਆ ਹੈ।੨।੧।੫੩।

**ਧਨਾਸਰੀ ਮਹਲਾ ੫**

ਸਦਾ ਗੋਬਿੰਦ ਦਾ ਨਾਮ ਲੈਣਾ ਚਾਹੀਦਾ ਹੈ। ਨਿਤ ਸਿਮਰਨ ਨਾਲ ਲੋਕ-ਪਰਲੋਕ ਵਿਚ ਸੁਖ ਪ੍ਰਾਪਤ ਹੁੰਦਾ ਹੈ। ਸਾਧ ਸੰਗਤ (ਵਿਚ ਜੁੜ ਕੇ ਨਾਮ ਸਿਮਰਨ ਨਾਲ) ਚਿਰਾਂ ਦੇ ਕੀਤੇ ਹੋਏ ਪਾਪ ਮਿਟ ਜਾਂਦੇ ਹਨ ਅਤੇ (ਆਤਮਿਕ ਤੌਰ 'ਤੇ) ਮੋਇਆ ਹੋਇਆ (ਵਿਅਕਤੀ) ਜੀ ਪੈਂਦਾ ਹੈ।੧।ਰਹਾਉ। ਮਹਾਪੁਰਸ਼ ਕਹਿੰਦੇ ਹਨ ਕਿ ਰਾਜ ਅਤੇ ਜੋਬਨ ਹਰਿ ਨੂੰ ਭੁਲਾ ਦਿੰਦੇ ਹਨ ਅਤੇ ਮਾਇਆ ਵੀ ਵੱਡਾ ਦੁਖ ਹੈ। ਹਰਿ-ਕੀਰਤਨ ਦੀ ਇੱਛਾ (ਅਤੇ ਨਾਮ-)ਸਿਮਰਨ ਦੀ ਤਾਂਘ, ਇਹ ਪਦਾਰਥ (ਕੋਈ) ਭਾਗਾਂ ਵਾਲਾ ਹੀ ਪ੍ਰਾਪਤ ਕਰਦਾ ਹੈ।੧। ਹੇ ਸ਼ਰਣ ਦੇਣ ਦੇ ਸਮਰਥ! ਹੇ ਅਕਥ! ਹੇ ਅਗੋਚਰ (ਪਰਮਾਤਮਾ)! ਤੇਰਾ ਨਾਮ ਪਤਿਤਾਂ ਨੂੰ ਉਧਾਰਨ ਵਾਲਾ ਹੈ। ਹੇ ਨਾਨਕ ਦੇ ਸੁਆਮੀ! ਹੇ ਅੰਤਰਯਾਮੀ! (ਤੂੰ) ਮੇਰਾ ਸਾਹਿਬ ਸਭ ਥਾਵਾਂ ਵਿਚ ਪੂਰਿਆ ਹੋਇਆ ਹੈਂ।੨।੨।੫੪।

ਧਨਾਸਰੀ ਮਹਲਾ ੫ ਘਰੁ ੧੨ ੧ੴ ਸਤਿਗੁਰ ਪ੍ਰਸਾਦਿ ॥
ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ ॥ ਰਹਾਉ ॥
ਵਡੈ ਭਾਗਿ ਭੇਟੇ ਗੁਰਦੇਵਾ ॥ ਕੋਟਿ ਪਰਾਧ ਮਿਟੇ ਹਰਿ ਸੇਵਾ ॥੧॥
ਚਰਨ ਕਮਲ ਜਾ ਕਾ ਮਨੁ ਰਾਪੈ ॥ ਸੋਗ ਅਗਨਿ ਤਿਸੁ ਜਨ ਨ ਬਿਆਪੈ ॥੨॥
ਸਾਗਰੁ ਤਰਿਆ ਸਾਧੂ ਸੰਗੇ ॥ ਨਿਰਭਉ ਨਾਮੁ ਜਪਹੁ ਹਰਿ ਰੰਗੇ ॥੩॥
ਪਰ ਧਨ ਦੋਖ ਕਿਛੁ ਪਾਪ ਨ ਫੇੜੇ ॥ ਜਮ ਜੰਦਾਰੁ ਨ ਆਵੈ ਨੇੜੇ ॥੪॥
ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥੫॥੧॥੫੫॥

ਧਨਾਸਰੀ ਮਹਲਾ ੫ ॥
ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥ ਮਨਿ ਤਨਿ ਰਸਨਾ ਨਾਮੁ ਧਿਆਇਆ ॥੧॥
ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧਸੰਗਿ ॥੧॥ ਰਹਾਉ ॥
ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥ ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥੨॥
ਹਸਤੀ ਰਥ ਅਸੁ ਅਸਵਾਰੀ ॥ ਹਰਿ ਕਾ ਮਾਰਗੁ ਰਿਦੈ ਨਿਹਾਰੀ ॥੩॥
ਮਨ ਤਨ ਅੰਤਰਿ ਚਰਨ ਧਿਆਇਆ ॥
ਹਰਿ ਸੁਖ ਨਿਧਾਨ ਨਾਨਕ ਦਾਸਿ ਪਾਇਆ ॥੪॥੨॥੫੬॥

ਧਨਾਸਰੀ ਮਹਲਾ ੫ ॥
ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥੧॥ ਰਹਾਉ॥
ਕੋਈ ਹੋਆ ਕ੍ਰਮ ਰਤੁ ਕੋਈ ਤੀਰਥ ਨਾਇਆ॥ ਦਾਸੀਂ ਹਰਿ ਕਾ ਨਾਮੁ ਧਿਆਇਆ॥੧॥
ਬੰਧਨ ਕਾਟਨਹਾਰੁ ਸੁਆਮੀ ॥ਜਨ ਨਾਨਕੁ ਸਿਮਰੈ ਅੰਤਰਜਾਮੀ ॥੨॥੩॥੫੭॥

ਧਨਾਸਰੀ ਮਹਲਾ ੫ ॥
ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ ॥ ਦਾਸ ਤੇਰੇ ਕੀ ਨਿਰਮਲ ਰੀਤਿ ॥੧॥ ਰਹਾਉ ॥
ਜੀਅ ਪ੍ਰਾਨ ਮਨ ਧਨ ਤੇ ਪਿਆਰਾ ॥ ਹਉਮੈ ਬੰਧੁ ਹਰਿ ਦੇਵਣਹਾਰਾ ॥੧॥
ਚਰਨ ਕਮਲ ਸਿਉ ਲਾਗਉ ਨੇਹੁ ॥ ਨਾਨਕ ਕੀ ਬੇਨੰਤੀ ਏਹ ॥੨॥੪॥੫੮॥

ੴ ਸਤਿਗੁਰ ਪ੍ਰਸਾਦਿ ॥ ਧਨਾਸਰੀ ਮਹਲਾ ੯ ॥
ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥

**ਧਨਾਸਰੀ ਮਹਲਾ ੫ ਘਰੁ ੧੨**

ਨਮਸਕਾਰ ਹੈ ਪ੍ਰਭੂ ਨੂੰ ਨਮਸਕਾਰ ਹੈ। ਗੋਪਾਲ ਰਾਜੇ ਦੇ (ਸਦਾ) ਗੁਣ ਗਾਓ ।ਰਹਾਉ। ਵੱਡੇ ਭਾਗਾਂ ਨਾਲ ਗੁਰੂ-ਦੇਵ ਮਿਲ ਪੈਂਦਾ ਹੈ। ਹਰਿ ਦੀ ਸੇਵਾ ਨਾਲ ਕਰੋੜਾਂ ਪਾਪ ਮਿਟ ਜਾਂਦੇ ਹਨ।੧। ਜਿਸ (ਵਿਅਕਤੀ) ਦਾ ਮਨ (ਪ੍ਰਭੂ ਦੇ) ਚਰਣ ਕਮਲਾਂ ਵਿਚ ਰੰਗਿਆ ਜਾਏ, ਉਸ ਸੇਵਕ ਨੂੰ ਗ਼ਮ ਦੀ ਅਗਨੀ ਨਹੀਂ ਲਗਦੀ।੨। ਸਾਧੂ/ਗੁਰੂ ਦੀ ਸੰਗਤ ਨਾਲ (ਭਵ-)ਸਾਗਰ ਤਰ ਜਾਈਦਾ ਹੈ। (ਇਸ ਲਈ) ਨਿਰਭੈ ਹਰਿ ਦਾ ਨਾਮ ਪ੍ਰੇਮ ਸਹਿਤ ਜਪਿਆ ਕਰੋ।੩। (ਫਿਰ) ਪਰਾਏ ਧਨ ਦਾ ਦੋਸ਼ ਅਤੇ ਕੋਈ ਪਾਪ ਕਰਮ (ਵਰਤੋਂ) ਨਹੀਂ ਹੁੰਦਾ। ਜ਼ਾਲਮ ਜਮ ਵੀ ਨੇੜੇ ਨਹੀਂ ਆਉਂਦਾ।੪। ਪ੍ਰਭੂ ਨੇ ਤ੍ਰਿਸ਼ਨਾ ਦੀ ਅਗਨੀ ਆਪ ਬੁਝਾ ਦਿੱਤੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਸ਼ਰਣ ਵਿਚ ਪੈਣ ਨਾਲ (ਅਨੇਕਾਂ ਸੇਵਕ) ਬਚ ਜਾਂਦੇ ਹਨ।੫।੧।੫੫।

**ਧਨਾਸਰੀ ਮਹਲਾ ੫**

ਜਿਸ (ਵਿਅਕਤੀ) ਨੇ ਮਨ, ਤਨ ਅਤੇ ਜੀਭ ਦੁਆਰਾ ਨਾਮ ਦੀ ਆਰਾਧਨਾ ਕੀਤੀ ਹੈ, (ਉਸ ਨੇ ਮਾਨੋ) ਸੱਚ ਰੂਪ ਭੋਜਨ ਖਾਇਆ ਹੈ ਅਤੇ (ਉਸ ਦੀ) ਤ੍ਰਿਪਤੀ ਹੋ ਗਈ ਹੈ।੧। ਸਾਧ ਸੰਗਤ ਵਿਚ (ਜੁੜ ਕੇ) ਹਰਿ (ਦੇ ਨਾਮ ਦਾ) ਸਿਮਰਨ ਕਰਨਾ ਹੀ ਸਹੀ ਜੀਵਨ-ਜਾਚ ਹੈ ।ਰਹਾਉ। (ਜਿਸ ਵਿਅਕਤੀ ਨੇ) ਦਿਨ ਰਾਤ ਕੀਰਤਨ ਕਰਕੇ ਹਰਿ-ਗੁਣਾਂ ਦਾ ਗਾਇਨ ਕੀਤਾ ਹੈ, (ਉਸ ਨੇ ਮਾਨੋ) ਅਨੇਕ ਪ੍ਰਕਾਰ ਦੇ ਬਸਤ੍ਰ ਧਾਰਣ ਕੀਤੇ ਹਨ।੨। ਜੋ (ਮਨੁੱਖ) ਹਰਿ ਦੇ ਮਾਰਗ ਨੂੰ ਹਿਰਦੇ ਵਿਚ ਵੇਖੇ, (ਜਾਣੋ ਉਸ ਨੇ) ਹਾਥੀ, ਰਥ, ਘੋੜੇ ਦੀ ਸਵਾਰੀ ਮਾਣ ਲਈ ਹੈ।੩। ਜਿਸ ਨੇ ਮਨ ਤਨ ਵਿਚ (ਹਰਿ ਦੇ) ਚਰਣਾਂ ਨੂੰ ਧਿਆਇਆ ਹੈ, ਦਾਸ ਨਾਨਕ (ਦਾ ਕਥਨ ਹੈ ਕਿ) ਉਸ ਨੇ ਸੁਖਾਂ ਦਾ ਖ਼ਜ਼ਾਨਾ ਹਰਿ ਪਾ ਲਿਆ ਹੈ।੪।੨।੫੬।

**ਧਨਾਸਰੀ ਮਹਲਾ ੫**

(ਉਸ) ਗੁਰੂ ਦੇ ਚਰਣ ਜੀਵ ਲਈ ਮੁਕਤੀ (ਦਾ ਕਾਰਣ) ਹਨ, ਜਿਸ (ਗੁਰੂ) ਨੇ ਛਿਣ ਭਰ ਵਿਚ ਸੰਸਾਰ ਰੂਪ ਸਾਗਰ ਤੋਂ ਪਾਰ ਕਰ ਦਿੱਤਾ ਹੈ।੧ ।ਰਹਾਉ। ਕੋਈ (ਸਾਧਕ) ਕਰਮ-ਕਾਂਡਾਂ ਵਿਚ ਰੁਚਿਤ ਹੋ ਗਿਆ ਅਤੇ ਕੋਈ ਤੀਰਥ-ਇਸ਼ਨਾਨ ਕਰਦਾ ਫਿਰਿਆ। ਦਾਸਾਂ ਨੇ ਕੇਵਲ ਹਰਿ ਦਾ ਨਾਮ ਆਰਾਧਿਆ ਹੈ।੧। ਦਾਸ ਨਾਨਕ ਅੰਤਰਯਾਮੀ ਪ੍ਰਭੂ ਨੂੰ ਸਿਮਰਦਾ ਹੈ, ਸੁਆਮੀ ਬੰਧਨ ਨੂੰ ਕਟਣ ਵਾਲਾ ਹੈ।੨।੩।੫੭।

**ਧਨਾਸਰੀ ਮਹਲਾ ੫**

(ਹੇ ਪ੍ਰਭੂ !) ਕਿਸੇ ਤਰ੍ਹਾਂ ਵੀ (ਮੇਰੀ ਤੇਰੇ ਨਾਲੋਂ) ਪ੍ਰੀਤ ਨ ਟੁਟੇ। ਇਹ ਤੇਰੇ ਦਾਸ ਦੀ ਨਿਰਮਲ ਜੀਵਨ-ਜੁਗਤ ਹੈ।੧ ।ਰਹਾਉ। (ਪ੍ਰਭੂ ਮੈਨੂੰ) ਜਿੰਦ, ਪ੍ਰਾਣ, ਮਨ, ਧਨ ਨਾਲੋਂ ਵੀ ਪਿਆਰਾ ਹੈ, (ਕਿਉਂਕਿ) ਹਰਿ ਹਉਮੈ (ਦੇ ਮਾਰਗ) ਵਿਚ ਰੋਕ ਪਾਣ ਵਾਲਾ ਹੈ।੧। ਨਾਨਕ ਦੀ ਇਹ ਬੇਨਤੀ ਹੈ ਕਿ (ਪ੍ਰਭੂ ਦੇ) ਚਰਣ ਕਮਲਾਂ ਨਾਲ ਪ੍ਰੇਮ ਲਗਿਆ ਰਹੇ।੨।੪।੫੮।

**ਧਨਾਸਰੀ ਮਹਲਾ ੯**

(ਹੇ ਜਿਗਿਆਸੂ ! ਤੂੰ) ਕਿਸ ਲਈ ਬਨ ਵਿਚ (ਪ੍ਰਭੂ ਨੂੰ) ਖੋਜਣ ਜਾਂਦਾ ਹੈਂ? ਸਰਬਤ੍ਰ ਨਿਵਾਸ ਕਰਨ ਵਾਲਾ ਅਤੇ ਸਦਾ ਨਿਰਲੇਪ (ਰਹਿਣ ਵਾਲਾ) ਤੇਰੇ ਨਾਲ ਹੀ ਮੌਜੂਦ ਰਹਿੰਦਾ ਹੈ।੧ ।ਰਹਾਉ। ਫੁਲ ਵਿਚ ਜਿਵੇਂ ਖ਼ੁਸ਼ਬੂ ਵਸਦੀ ਹੈ ਅਤੇ ਦਰਪਣ (*ਮੁਕਰ*) ਵਿਚ ਜਿਵੇਂ ਪਰਛਾਈ ਰਹਿੰਦੀ ਹੈ, ਉਸੇ ਤਰ੍ਹਾਂ ਹਰਿ ਨਿਰੰਤਰ (ਸਾਡੇ ਅੰਦਰ) ਵਸ ਰਿਹਾ ਹੈ, (ਉਸ ਨੂੰ) ਹੇ ਭਾਈ ! ਸ਼ਰੀਰ ਵਿਚੋਂ ਹੀ ਲਭੋ।੧। ਬਾਹਰ ਅਤੇ ਅੰਦਰ ਇਕੋ (ਪ੍ਰਭੂ) ਨੂੰ ਹੀ ਸਮਝੋ, ਇਹ (ਭੇਦ) ਗੁਰੂ ਦੇ ਗਿਆਨ ਨੇ ਦਸਿਆ ਹੈ। ਨਾਨਕ (ਦਾ ਕਥਨ ਹੈ ਕਿ) ਆਪਣੇ ਆਪ ਨੂੰ ਸਮਝੇ ਬਿਨਾ, (ਮਨ ਤੋਂ) ਭਰਮ ਦੀ ਕਾਈ ਨਹੀਂ ਮਿਟਦੀ।੨।੧।

ਧਨਾਸਰੀ ਮਹਲਾ ੯ ॥
ਸਾਧੋ ਇਹੁ ਜਗੁ ਭਰਮ ਭੁਲਾਨਾ ॥
ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ ਰਹਾਉ ॥
ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥੧॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ ॥
ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥੨॥੨॥

ਧਨਾਸਰੀ ਮਹਲਾ ੯ ॥
ਤਿਹ ਜੋਗੀ ਕਉ ਜੁਗਤਿ ਨ ਜਾਨਉ ॥
ਲੋਭ ਮੋਹ ਮਾਇਆ ਮਮਤਾ ਫੁਨਿ ਜਿਹ ਘਟਿ ਮਾਹਿ ਪਛਾਨਉ ॥੧॥ ਰਹਾਉ ॥
ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥੧॥
ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੨॥੩॥

ਧਨਾਸਰੀ ਮਹਲਾ ੯ ॥
ਅਬ ਮੈ ਕਉਨੁ ਉਪਾਉ ਕਰਉ ॥
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ ਰਹਾਉ ॥
ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥੧॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥੨॥੪॥੯॥੯॥੧੩॥੫੮॥੪॥੯੩॥

ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਗੁਰੁ ਸਾਗਰੁ ਰਤਨੀ ਭਰਪੂਰੇ ॥ ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥
ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥ ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥
ਕਿਆ ਬਗੁ ਬਪੁੜਾ ਛਪੜੀ ਨਾਇ ॥ ਕੀਚੜਿ ਡੂਬੈ ਮੈਲੁ ਨ ਜਾਇ ॥੧॥ ਰਹਾਉ ॥
ਰਖਿ ਰਖਿ ਚਰਨ ਧਰੇ ਵੀਚਾਰੀ ॥ ਦੁਬਿਧਾ ਛੋਡਿ ਭਏ ਨਿਰੰਕਾਰੀ ॥
ਮੁਕਤਿ ਪਦਾਰਥੁ ਹਰਿ ਰਸ ਚਾਖੇ ॥ ਆਵਣ ਜਾਣ ਰਹੇ ਗੁਰਿ ਰਾਖੇ ॥੨॥
ਸਰਵਰ ਹੰਸਾ ਛੋਡਿ ਨ ਜਾਇ ॥ ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥
ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥ ਅਕਥ ਕਥਾ ਗੁਰ ਬਚਨੀ ਆਦਰੁ ॥੩॥

**ਧਨਾਸਰੀ ਮਹਲਾ ੯**

ਹੇ ਸਾਧ-ਪੁਰਸ਼ੋ! ਇਹ ਜਗਤ (ਮਾਇਆ ਦੇ) ਭਰਮ ਵਿਚ ਭੁਲਿਆ ਹੋਇਆ ਹੈ। (ਇਸ ਕਰਕੇ ਇਸ ਨੇ) ਰਾਮ ਦੇ ਨਾਮ ਦਾ ਸਿਮਰਨ ਛਡ ਦਿੱਤਾ ਹੈ ਅਤੇ ਮਾਇਆ ਦੇ ਹੱਥ ਵਿਕ ਗਿਆ ਹੈ।੧।ਰਹਾਉ। (ਇਹ ਜਗਤ) ਮਾਤਾ, ਪਿਤਾ, ਭਰਾ, ਪੁੱਤਰ ਅਤੇ ਇਸਤਰੀ ਦੇ (ਮੋਹ-) ਰਸ ਵਿਚ ਲਿਪਟਿਆ ਹੋਇਆ ਹੈ। ਜੋਬਨ, ਧਨ, ਐਸ਼ਵਰਜ ਦੇ ਨਸ਼ੇ ਵਿਚ ਦਿਨ ਰਾਤ ਦੀਵਾਨਾ ਹੋਇਆ ਰਹਿੰਦਾ ਹੈ।੧। ਦੀਨਾਂ ਉਪਰ ਦਇਆ ਕਰਨ ਵਾਲੇ ਅਤੇ ਦੁਖਾਂ ਨੂੰ ਖ਼ਤਮ ਕਰਨ ਵਾਲੇ ਉਸ (ਪ੍ਰਭੂ) ਨਾਲ (ਇਸ ਜਗਤ ਨੇ) ਮਨ ਨਹੀਂ ਲਗਾਇਆ। ਦਾਸ ਨਾਨਕ (ਦਾ ਕਥਨ ਹੈ ਕਿ) ਕਰੋੜਾਂ ਵਿਚੋਂ ਕਿਸੇ (ਵਿਰਲੇ) ਨੇ ਗੁਰੂ ਦੇ ਉਪਦੇਸ਼ ਰਾਹੀਂ (ਇਸ ਪ੍ਰਭੂ ਨੂੰ) ਪਛਾਣਿਆ ਹੈ।੨।੨।

**ਧਨਾਸਰੀ ਮਹਲਾ ੯**

ਜਿਸ (ਜੋਗੀ) ਦੇ ਹਿਰਦੇ ਵਿਚ ਲੋਭ, ਮਾਇਆ ਦਾ ਮੋਹ ਅਤੇ ਮਮਤਾ ਵੇਖਦੇ ਹੋ, ਉਸ ਯੋਗੀ ਨੂੰ ਸਮਝੋ ਕਿ ਜੀਵਨ ਦੀ (ਸਹੀ) ਜੁਗਤ ਦਾ ਬੋਧ ਨਹੀਂ ਹੈ।੧।ਰਹਾਉ। ਜਿਸ ਦੇ (ਹਿਰਦੇ ਵਿਚ) ਪਰਾਈ ਨਿੰਦਿਆ ਅਤੇ ਉਸਤਤ ਨਹੀਂ ਹੈ ਅਤੇ ਜੋ ਸੋਨੇ ਤੇ ਲੋਹੇ ਨੂੰ ਸਮਾਨ ਸਮਝਦਾ ਹੈ, ਖ਼ੁਸ਼ੀ ਅਤੇ ਗ਼ਮੀ ਤੋਂ ਦੂਰ ਰਹਿੰਦਾ ਹੈ, ਉਸੇ ਨੂੰ ਹੀ (ਸਹੀ) ਜੋਗੀ ਆਖੋ।੧। ਚੰਚਲ ਮਨ ਦਸਾਂ ਦਿਸ਼ਾਵਾਂ ਨੂੰ ਦੌੜਦਾ ਹੈ। ਜਿਸ ਨੇ (ਇਸ ਨੂੰ) ਸਥਿਰ ਕਰਕੇ ਟਿਕਾ ਲਿਆ ਹੈ, ਨਾਨਕ ਦਾ ਕਥਨ ਹੈ ਕਿ ਇਸ ਢੰਗ ਦਾ ਜੋ ਮਨੁੱਖ ਹੈ, ਉਸ ਨੂੰ ਤੁਸੀਂ ਮੁਕਤ ਹੋਇਆ ਸਮਝੋ।੨।੩।

**ਧਨਾਸਰੀ ਮਹਲਾ ੯**

(ਹੇ ਪਿਆਰਿਓ!) ਹੁਣ ਮੈਂ ਕਿਹੜਾ ਉਪਾ ਕਰਾਂ ਜਿਸ ਢੰਗ ਨਾਲ ਮਨ ਦਾ ਸੰਸ਼ਾ ਦੂਰ ਹੋ ਜਾਏ ਅਤੇ ਭਵ-ਸਾਗਰ ਤੋਂ ਪਾਰ ਹੋ ਜਾਵਾਂ।੧।ਰਹਾਉ। (ਮੈਂ ਮਨੁੱਖ) ਜਨਮ ਪ੍ਰਾਪਤ ਕਰਕੇ ਕੋਈ ਭਲਾ (ਕੰਮ) ਨਹੀਂ ਕੀਤਾ, ਇਸ ਕਰਕੇ ਬਹੁਤ ਡਰਦਾ ਹਾਂ। (ਮੈਂ) ਮਨ, ਬਚਨ ਅਤੇ ਕਰਮ ਦੁਆਰਾ ਹਰਿ ਦੇ ਗੁਣਾਂ ਦਾ ਗਾਇਨ ਨਹੀਂ ਕੀਤਾ, ਇਹ ਸੋਚ ਮੇਰੇ ਹਿਰਦੇ ਵਿਚ ਪਈ ਹੋਈ ਹੈ।੧। ਗੁਰੂ ਦੀ ਮਤਿ ਸੁਣ ਕੇ (ਮੇਰੇ ਮਨ ਵਿਚ) ਕੁਝ ਗਿਆਨ ਪੈਦਾ ਨਹੀਂ ਹੋਇਆ, (ਮੈਂ) ਪਸ਼ੂ ਵਾਂਗ ਪੇਟ ਭਰਦਾ ਰਿਹਾ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! (ਤੁਸੀਂ ਆਪਣੀ) ਪਰੰਪਰਾਗਤ ਮਰਯਾਦਾ ਪਛਾਣੋ, ਤਾਂ ਮੈਂ ਪਤਿਤ ਤਰ ਸਕਦਾ ਹਾਂ।੨।੪।੯।੯।੧੩।੫੮।੪।੯੩।

**ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆਂ**

ਗੁਰੂ ਸਾਗਰ (ਦੇ ਸਮਾਨ) ਹੈ ਜੋ (ਸ਼ਬਦ ਰੂਪ) ਰਤਨਾਂ ਨਾਲ ਭਰਿਆ ਹੋਇਆ ਹੈ। (ਉਸ ਵਿਚੋਂ) ਸੰਤ-ਜਨ ਅੰਮ੍ਰਿਤ (ਰੂਪ ਮੋਤੀ) ਜੁਗਦੇ ਹਨ ਅਤੇ (ਉਸ ਤੋਂ) ਦੂਰ ਨਹੀਂ ਜਾਂਦੇ। (ਉਹ) ਹਰਿ (ਦੇ ਨਾਮ) ਰਸ ਦਾ ਚੋਗਾ ਚੁਗਦੇ ਹਨ ਅਤੇ ਪ੍ਰਭੂ ਨੂੰ ਚੰਗੇ ਲਗਦੇ ਹਨ। (ਗੁਰੂ ਰੂਪ) ਸਰੋਵਰ ਵਿਚ (ਸਿੱਖ ਰੂਪ) ਹੰਸ ਪ੍ਰਾਣਪਤਿ (ਪ੍ਰਭੂ) ਨੂੰ ਪ੍ਰਾਪਤ ਕਰ ਲੈਂਦੇ ਹਨ।੧। ਬਗਲਾ ਵਿਚਾਰਾ ਛਪੜੀ ਵਿਚ ਕੀ ਨਹਾਉਂਦਾ ਹੈ। (ਉਹ) ਚਿਕੜ ਵਿਚ ਡੁਬਦਾ ਹੈ (ਅਤੇ ਉਸ ਦੀ) ਮੈਲ ਨਹੀਂ ਉਤਰਦੀ।੧। ਰਹਾਉ। ਜਿਨ੍ਹਾਂ ਨੇ ਵਿਚਾਰ ਪੂਰਵਕ (ਆਪਣੇ) ਪੈਰ ਜੀਵਨ ਮਾਰਗ ਉਪਰ ਰਖੇ ਹਨ, ਉਹ ਦੁਬਿਧਾ ਨੂੰ ਤਿਆਗ ਕੇ ਨਿਰਾਕਾਰ (ਦਾ ਰੂਪ ਹੀ) ਬਣ ਗਏ ਹਾਂ। (ਉਨ੍ਹਾਂ ਨੇ) ਮੁਕਤੀ (ਪ੍ਰਾਪਤ ਕਰਾਉਣ ਵਾਲੇ) ਪਦਾਰਥ ਹਰਿ ਦੇ (ਨਾਮ ਦਾ) ਰਸ ਚਖ ਲਿਆ ਹੈ ਅਤੇ ਜਨਮ-ਮਰਨ (ਦਾ ਚੱਕਰ) ਮੁਕ ਗਿਆ ਹੈ, (ਉਨ੍ਹਾਂ ਨੂੰ) ਗੁਰੂ ਨੇ ਬਚਾ ਲਿਆ ਹੈ।੨। ਹੰਸ (ਰੂਪ ਸਾਧਕ) ਸਰੋਵਰ (ਰੂਪ ਗੁਰੂ) ਨੂੰ ਛਡ ਕੇ ਨਹੀਂ ਜਾਂਦਾ। ਪ੍ਰੇਮ-ਭਗਤੀ ਕਰਕੇ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ। ਸਰੋਵਰ (ਗੁਰੂ) ਵਿਚ ਹੰਸ (ਗੁਰਸਿੱਖ) ਅਤੇ ਹੰਸ ਵਿਚ ਸਰੋਵਰ (ਸਮਾਇਆ ਰਹਿੰਦਾ ਹੈ)। ਇਹ ਕਥਾ ਅਕਥ ਹੈ। ਗੁਰੂ ਦੇ ਬਚਨਾਂ (ਉਪਰ ਤੁਰ ਕੇ ਸਿੱਖ ਸਾਧਕ) ਆਦਰ ਪਾਉਂਦਾ ਹੈ।੩। ਅਫੁਰ ਅਵਸਥਾ (*ਸੁੰਨ ਮੰਡਲ*) ਵਿਚ ਇਕ

ਸੁੰਨ ਮੰਡਲ ਇਕੁ ਜੋਗੀ ਬੈਸੇ ॥ ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥
ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥ ਸੁਰਿ ਨਰ ਨਾਥ ਸਚੇ ਸਰਣਾਈ ॥੪॥

ਆਨੰਦ ਮੂਲੁ ਅਨਾਥ ਅਧਾਰੀ ॥ ਗੁਰਮੁਖਿ ਭਗਤਿ ਸਹਜਿ ਬੀਚਾਰੀ ॥
ਭਗਤਿ ਵਛਲ ਭੈ ਕਾਟਣਹਾਰੇ ॥ ਹਉਮੈ ਮਾਰਿ ਮਿਲੇ ਪਗੁ ਧਾਰੇ ॥੫॥
ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥
ਜਨਮੁ ਪਦਾਰਥੁ ਦੁਬਿਧਾ ਖੋਵੈ ॥ ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥੬॥
ਕਹਤਉ ਪੜਤਉ ਸੁਣਤਉ ਏਕ ॥ ਧੀਰਜ ਧਰਮੁ ਧਰਣੀਧਰ ਟੇਕ ॥
ਜਤੁ ਸਤੁ ਸੰਜਮੁ ਰਿਦੈ ਸਮਾਏ ॥ ਚਉਥੇ ਪਦ ਕਉ ਜੇ ਮਨੁ ਪਤੀਆਏ ॥੭॥
ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥
ਸੂਰਤਿ ਮੂਰਤਿ ਆਦਿ ਅਨੂਪੁ ॥ ਨਾਨਕੁ ਜਾਚੈ ਸਾਚੁ ਸਰੂਪੁ ॥੮॥੧॥

ਧਨਾਸਰੀ ਮਹਲਾ ੧ ॥
ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥
ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥ ਜਹ ਦੇਖਾ ਤਹ ਅਵਰੁ ਨ ਕੋਇ ॥੧॥
ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥
ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ ਰਹਾਉ ॥
ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥ ਅਕਥੁ ਕਥਾਵੈ ਸਬਦਿ ਮਿਲਾਵੈ ॥
ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ ॥੨॥
ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥
ਸੇਵਕੁ ਪ੍ਰਭ ਕੈ ਲਾਗੈ ਪਾਇ ॥ ਸਤਿਗੁਰੁ ਪੂਰਾ ਮਿਲੈ ਮਿਲਾਇ ॥੩॥
ਆਪਿ ਦਿਖਾਵੈ ਆਪੇ ਦੇਖੈ ॥ ਹਠਿ ਨ ਪਤੀਜੈ ਨਾ ਬਹੁ ਭੇਖੈ ॥
ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥੪॥

ਪੜਿ ਪੜਿ ਭੂਲਹਿ ਚੋਟਾ ਖਾਹਿ ॥ ਬਹੁਤੁ ਸਿਆਣਪ ਆਵਹਿ ਜਾਹਿ ॥
ਨਾਮੁ ਜਪੈ ਭਉ ਭੋਜਨੁ ਖਾਇ ॥ ਗੁਰਮੁਖਿ ਸੇਵਕ ਰਹੇ ਸਮਾਇ ॥੫॥
ਪੂਜਿ ਸਿਲਾ ਤੀਰਥ ਬਨ ਵਾਸਾ ॥ ਭਰਮਤ ਡੋਲਤ ਭਏ ਉਦਾਸਾ ॥
ਮਨਿ ਮੈਲੈ ਸੂਚਾ ਕਿਉ ਹੋਇ ॥ ਸਾਚਿ ਮਿਲੈ ਪਾਵੈ ਪਤਿ ਸੋਇ ॥੬॥
ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥

ਜੋਗੀ (ਪ੍ਰਭੂ) ਬੈਠਦਾ ਹੈ। (ਉਹ) ਨ ਨਾਰੀ ਹੈ, ਨ ਪੁਰਸ਼ ਹੈ, ਕੋਈ (ਉਸ ਦਾ ਬਿਆਨ) ਕਿਵੇਂ ਕਰੇ ਕਿ (ਉਹ) ਕਿਹੋ ਜਿਹਾ ਹੈ। (ਉਸ ਦੀ) ਜੋਤਿ ਵਿਚ ਤਿੰਨੇ ਲੋਕ (ਅਰਥਾਤ ਸਾਰੀ ਸ੍ਰਿਸ਼ਟੀ) ਲਿਵ ਲਗਾਈ ਰਖਦੀ ਹੈ। ਦੇਵਤੇ, ਮਨੁੱਖ ਅਤੇ ਨਾਥ (ਜੋਗੀ) ਸੱਚੇ ਪ੍ਰਭੂ ਦੀ ਸ਼ਰਣ ਵਿਚ ਪਏ ਰਹਿੰਦੇ ਹਨ।੪।

(ਪ੍ਰਭੂ) ਆਨੰਦ ਦਾ ਮੂਲ ਹੈ, ਅਨਾਥਾਂ ਦਾ ਆਸਰਾ ਹੈ। ਗੁਰਮੁਖ (ਸਾਧਕ) ਭਗਤੀ ਅਤੇ ਸੁਭਾਵਿਕ ਗਿਆਨ ਰਾਹੀਂ (ਉਸ ਦਾ) ਵਿਚਾਰ ਕਰਦੇ ਹਨ। (ਪ੍ਰਭੂ) ਭਗਤੀ ਨੂੰ ਪਿਆਰ ਕਰਨ ਵਾਲਾ ਅਤੇ ਭੈ ਨੂੰ ਕਟਣ ਵਾਲਾ ਹੈ। (ਮਨੁੱਖ) ਹਉਮੈ ਨੂੰ ਮਾਰ ਕੇ (ਉਸ ਨੂੰ) ਮਿਲਦਾ ਹੈ ਅਤੇ (ਉਸ ਦੇ ਭਗਤੀ-ਮਾਰਗ ਉਪਰ) ਪੈਰ ਧਰਦਾ ਹੈ।੫। ਅਨੇਕ ਯਤਨ ਕਰੀਏ, ਤਾਂ ਵੀ ਮੌਤ ਸਤਾਉਂਦੀ ਹੈ, (ਕਿਉਂਕਿ ਅਸੀਂ ਭਾਗਾਂ ਵਿਚ) ਮ੍ਰਿਤੂ ਲਿਖਵਾ ਕੇ ਜਗਤ ਵਿਚ ਆਏ ਹਾਂ। (ਮਨੁੱਖ) ਦੁਬਿਧਾ ਦੀ ਸਥਿਤੀ ਵਿਚ (ਆਪਣਾ) ਜਨਮ ਰੂਪ ਪਦਾਰਥ ਖੋਹ ਲੈਂਦਾ ਹੈ। (ਉਹ) ਆਪਣੇ ਆਪ ਨੂੰ ਨਹੀਂ ਪਛਾਣਦਾ ਅਤੇ ਭਟਕ ਭਟਕ ਕੇ ਰੋਂਦਾ ਹੈ।੬। (ਗੁਰਮੁਖ ਵਿਅਕਤੀ) ਇਕ (ਪ੍ਰਭੂ ਦਾ ਨਾਮ) ਕਹਿੰਦਾ, ਪੜ੍ਹਦਾ ਅਤੇ ਸੁਣਦਾ ਹੈ। (ਉਹ) ਧਰਤੀ ਨੂੰ ਆਸਰਾ ਦੇਣ ਵਾਲੇ (ਪ੍ਰਭੂ) ਦੀ ਟੇਕ ਨਾਲ ਧੀਰਜ ਅਤੇ ਧਰਮ (ਆਦਿ ਗੁਣ ਪ੍ਰਾਪਤ ਕਰ ਲੈਂਦਾ ਹੈ)। ਜਤ, ਸਤ ਅਤੇ ਸੰਜਮ (ਉਸ ਦੇ) ਹਿਰਦੇ ਵਿਚ ਸਮਾਏ ਰਹਿੰਦੇ ਹਨ, ਜੇ (ਉਸ ਦਾ) ਮਨ ਚੌਥੇ ਪਦ ਵਿਚ ਪਤੀਜ ਜਾਏ।੭। (ਜੋ) ਸੱਚੇ (ਪ੍ਰਭੂ) ਦੁਆਰਾ ਨਿਰਮਲ (ਹੋ ਗਏ ਹਨ, ਉਨ੍ਹਾਂ ਨੂੰ ਫਿਰ) ਮੈਲ ਨਹੀਂ ਲਗਦੀ। ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਦੇ) ਭਰਮ ਅਤੇ ਭੈ ਦੂਰ ਹੋ ਜਾਂਦੇ ਹਨ। ਨਾਨਕ (ਉਸ) ਸੱਚੇ ਸਰੂਪ ਵਾਲੇ (ਪ੍ਰਭੂ) ਦੀ ਯਾਚਨਾ ਕਰਦਾ ਹੈ, (ਜੋ) ਸੁੰਦਰ, ਆਦਿ ਸਰੂਪ ਵਾਲਾ ਅਤੇ ਅਨੂਪਮ ਹੈ।੮।੧।

**ਧਨਾਸਰੀ ਮਹਲਾ ੧**

(ਜੋ ਸਾਧਕ) ਸਹਿਜ ਢੰਗ ਨਾਲ (ਪ੍ਰਭੂ ਨੂੰ) ਮਿਲਦਾ ਹੈ, (ਉਹੀ) ਮਿਲਿਆ ਪ੍ਰਵਾਨ ਚੜ੍ਹਦਾ ਹੈ। (ਉਸ ਦਾ) ਨ ਮਰਨ ਹੁੰਦਾ ਹੈ ਅਤੇ ਨ ਹੀ ਆਉਣ ਜਾਣ/ਜਨਮ ਮਰਨ (ਦਾ ਗੇੜ ਪੈਂਦਾ ਹੈ)। ਪ੍ਰਭੂ ਵਿਚ ਸੇਵਕ ਅਤੇ ਸੇਵਕ ਵਿਚ ਪ੍ਰਭੂ (ਸਮਾਇਆ ਹੋਇਆ ਹੈ)। ਜਿਥੇ ਵੇਖਦਾ ਹਾਂ, ਉਥੇ (ਪ੍ਰਭੂ ਤੋਂ ਭਿੰਨ) ਹੋਰ ਕੋਈ ਨਹੀਂ (ਦਿਸਦਾ) ਹੈ।੧। ਗੁਰੂ ਦੁਆਰਾ ਭਗਤੀ ਕਰਕੇ ਅਡੋਲ ਠਿਕਾਣਾ ਪਾਈਦਾ ਹੈ। ਬਿਨਾ ਗੁਰੂ ਦੇ ਮਿਲਿਆਂ ਮਰਨ ਦਾ ਅਤੇ ਆਉਣ ਜਾਣ ਦਾ ਗੇੜ (ਚਲਦਾ ਰਹਿੰਦਾ ਹੈ)।੧।ਰਹਾਉ। (ਹੇ ਭਾਈ!) ਉਹ ਗੁਰੂ ਧਾਰਣ ਕਰੋ ਜੋ ਸੱਚ ਨੂੰ ਦ੍ਰਿੜ੍ਹ ਕਰਾਏ, ਅਕਥ (ਪ੍ਰਭੂ) ਬਾਰੇ ਸਮਝਾ ਦੇਵੇ ਅਤੇ ਸ਼ਬਦ ਦੁਆਰਾ (ਪ੍ਰਭੂ ਨਾਲ) ਮਿਲਾ ਦੇਵੇ। ਹਰਿ ਦੇ ਸੇਵਕ ਨੂੰ ਹੋਰ ਕੋਈ ਕੰਮ ਨਹੀਂ। (ਉਸ ਨੂੰ) ਸੱਚਾ ਪ੍ਰਭੂ ਅਤੇ ਸੱਚਾ (ਨਾਮ) ਪਿਆਰਾ ਲਗਦਾ ਹੈ।੨। ਉਹ (ਸਾਧਕ) ਸੱਚਾ ਹੈ (ਜੋ) ਸੱਚੇ (ਪ੍ਰਭੂ) ਨੂੰ ਮਿਲ ਕੇ (ਉਸ ਵਿਚ) ਮਸਤ ਹੋ ਜਾਂਦਾ ਹੈ। (ਉਸ ਦੇ) ਸ਼ਰੀਰ ਵਿਚਲੇ ਮਨ ਵਿਚ ਸੱਚਾ (ਪ੍ਰਭੂ) ਵਸ ਜਾਂਦਾ ਹੈ। ਅਜਿਹਾ ਸੇਵਕ ਪ੍ਰਭੂ ਦੇ ਚਰਣੀ ਲਗਦਾ ਹੈ। (ਉਸ ਨੂੰ) ਪੂਰਾ ਸਤਿਗੁਰੂ ਮਿਲਦਾ ਹੈ (ਅਤੇ ਉਹ ਅਗੋਂ ਪ੍ਰਭੂ ਨਾਲ) ਮਿਲਾ ਦਿੰਦਾ ਹੈ।੩। (ਪ੍ਰਭੂ ਮਨੁੱਖ ਨੂੰ) ਆਪ ਹੀ ਵਿਖਾਉਂਦਾ ਹੈ ਅਤੇ ਆਪ ਹੀ ਵੇਖਦਾ ਹੈ। ਉਹ ਨ ਹਠ ਨਾਲ ਅਤੇ ਨ ਬਹੁਤ ਭੇਖਾਂ ਨਾਲ ਪਤੀਜਦਾ ਹੈ। ਜਿਸ (ਪ੍ਰਭੂ) ਨੇ (ਮਨੁੱਖ ਸ਼ਰੀਰ ਰੂਪ) ਭਾਂਡੇ ਘੜ ਕੇ (ਹਿਰਦੇ ਵਿਚ ਨਾਮ ਰੂਪ) ਅੰਮ੍ਰਿਤ ਪਾਇਆ ਹੈ, (ਉਸ ਦਾ) ਮਨ ਪ੍ਰੇਮ-ਭਗਤੀ ਰਾਹੀਂ ਪਤੀਜਦਾ ਹੈ।੪।

(ਜੋ ਵਿਅਕਤੀ) ਪੜ੍ਹ ਪੜ੍ਹ ਕੇ ਵੀ (ਪ੍ਰਭੂ ਨੂੰ) ਭੁਲ ਜਾਂਦੇ ਹਨ, (ਉਹ ਈਸ਼ਵਰੀ ਦਰਗਾਹ ਵਿਚ) ਚੋਟਾਂ ਖਾਂਦੇ ਹਨ। ਬਹੁਤ ਸਿਆਣਪ ਕਾਰਣ ਆਉਂਦੇ ਜਾਂਦੇ (ਅਰਥਾਤ ਜੰਮਦੇ ਮਰਦੇ) ਰਹਿੰਦੇ ਹਨ। (ਜੋ ਵਿਅਕਤੀ) ਨਾਮ ਜਪਦਾ ਹੈ ਅਤੇ (ਪ੍ਰਭੂ ਦੇ) ਭੈ ਦਾ ਭੋਜਨ ਖਾਂਦਾ ਹੈ, (ਉਹ) ਗੁਰਮੁਖ ਸੇਵਕ (ਪ੍ਰਭੂ ਵਿਚ) ਸਮਾਇਆ ਰਹਿੰਦਾ ਹੈ।੫। (ਜਿਨ੍ਹਾਂ ਨੇ) ਪੱਥਰ (ਦੀ ਮੂਰਤੀ) ਨੂੰ ਪੂਜ ਕੇ ਤੀਰਥਾਂ ਅਤੇ ਜੰਗਲਾਂ ਵਿਚ ਵਾਸਾ ਕੀਤਾ ਹੈ, (ਉਹ) ਉਦਾਸੀਨ ਹੋ ਕੇ ਭਟਕਦੇ ਅਤੇ ਡੋਲਦੇ ਹੀ ਰਹੇ ਹਨ। ਮੈਲੇ ਮਨ ਵਾਲਾ (ਭਲਾ) ਸੁੱਚਾ ਕਿਵੇਂ ਹੋ ਸਕਦਾ ਹੈ। (ਜਿਸ ਨੂੰ) ਸੱਚਾ (ਪ੍ਰਭੂ) ਮਿਲਦਾ ਹੈ, ਉਹੀ (ਪ੍ਰਭੂ ਦੇ ਦਰਬਾਰ ਵਿਚ) ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ।੬। ਜਿਸ ਦਾ ਸ਼ਰੀਰ (ਚੰਗੇ) ਆਚਾਰ ਵਾਲਾ ਅਤੇ

ਪਲ ਪੰਕਜ ਮਹਿ ਕੋਟਿ ਉਧਾਰੇ ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥੭॥
ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥ ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥
ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥ ਨਾਨਕ ਸਹਜਿ ਭਾਇ ਗੁਣ ਗਾਇ ॥੮॥੨॥

ਧਨਾਸਰੀ ਮਃ ੫ ਘਰੁ ੬ ਅਸਟਪਦੀ ੴ ਸਤਿਗੁਰ ਪ੍ਰਸਾਦਿ ॥
ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ ॥
ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ ਮੇਲਹੁ ਹਰਿ ਰਾਇਆ ॥੧॥
ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥
ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ਰਹਾਉ॥
ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ॥
ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥
ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ॥
ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ॥੩॥
ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥
ਕਦਿ ਪਾਵਉ ਸਾਧਸੰਗੁ ਹਰਿ ਹਰਿ ਸਦਾ ਆਨੰਦੁ
ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥

ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ ॥
ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ
ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥੫॥
ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ ॥
ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ॥੬॥
ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ॥
ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ ਹੋਇ ਹਮਾਰੀ॥੭॥
ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥
ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ॥੮॥
ਸਫਲ ਸਫਲ ਭਈ ਸਫਲ ਜਾਤ੍ਰਾ ॥
ਆਵਣ ਜਾਣ ਰਹੇ ਮਿਲੇ ਸਾਧਾ ॥੧॥ ਰਹਾਉ ਦੂਜਾ ॥੧॥੩॥

ਧਨਾਸਰੀ ਮਹਲਾ ੧ ਛੰਤ ੴ ਸਤਿਗੁਰ ਪ੍ਰਸਾਦਿ ॥
ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥

(ਗੰਭੀਰ) ਵਿਚਾਰ ਵਾਲਾ ਹੈ ਅਤੇ (ਜਿਸ ਦਾ) ਮਨ ਹਮੇਸ਼ਾ ਅਡੋਲਤਾ ਅਤੇ ਧੀਰਜ ਵਿਚ (ਟਿਕਿਆ ਰਹਿੰਦਾ ਹੈ), ਜੋ ਅੱਖ ਦੇ ਪਲਕਾਰੇ ਵਿਚ ਕਰੋੜਾਂ ਨੂੰ ਤਾਰ ਦਿੰਦਾ ਹੈ, ਹੇ ਪਿਆਰੇ (ਪ੍ਰਭੂ)! ਕ੍ਰਿਪਾ ਕਰਕੇ (ਮੈਨੂੰ ਅਜਿਹਾ) ਗੁਰੂ ਮਿਲਾ ਦੇ।੭। ਹੇ ਪ੍ਰਭੂ! (ਮੈਂ) ਕਿਸ ਅਗੇ ਤੇਰੀ ਸਿਫ਼ਤ ਕਰਾਂ, (ਜਦ ਕਿ) ਤੇਰੇ ਬਿਨਾ ਮੈਨੂੰ ਕੋਈ ਦੂਜਾ ਨਹੀਂ (ਦਿਸਦਾ)। (ਹੇ ਪ੍ਰਭੂ!) ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ ਆਪਣੀ ਰਜ਼ਾ ਵਿਚ ਰਖ, (ਤਾਂ ਜੋ) ਨਾਨਕ ਸਹਿਜ ਭਾਵ ਨਾਲ ਤੇਰੇ ਗੁਣ ਗਾ ਸਕੇ।੮।੨।

**ਧਨਾਸਰੀ ਮਹਲਾ ੫ ਘਰੁ ੬ ਅਸਟਪਦੀ**

ਜੋ ਜੋ (ਜੀਵ ਜਿਸ) ਜੂਨ ਵਿਚ ਆਇਆ ਹੈ, ਉਸ ਉਸ (ਜੂਨ ਵਿਚ) ਉਲਝਿਆ ਰਿਹਾ ਹੈ। ਮਾਨਸ ਜਨਮ ਸੰਜੋਗ ਨਾਲ ਹੀ ਪਾਈਦਾ ਹੈ। ਹੇ ਸਾਧ/ਗੁਰੂ! (ਮੈਂ ਤਾਂ ਤੇਰੀ ਹੀ) ਓਟ ਤਕੀ ਹੈ, (ਮੈਨੂੰ ਆਪਣਾ) ਹੱਥ ਦੇ ਕੇ ਰਖੋ ਅਤੇ ਕ੍ਰਿਪਾ ਕਰਕੇ (ਮੈਨੂੰ) ਹਰਿ-ਰਾਜੇ ਨਾਲ ਮਿਲਾ ਦਿਓ।੧। (ਮੈਂ) ਅਨੇਕ ਜਨਮਾਂ ਵਿਚ ਭਰਮਦਾ ਰਿਹਾ, (ਪਰ ਕਿਤੇ) ਸਥਿਰਤਾ ਪ੍ਰਾਪਤ ਨਹੀਂ ਕੀਤੀ। ਹੇ ਗੁਰੂ! (ਮੈਂ ਤੇਰੇ) ਚਰਣੀ ਲਗਦਾ ਹਾਂ, ਸੇਵਾ ਕਰਦਾ ਹਾਂ, (ਮੈਨੂੰ) ਗੋਬਿੰਦ ਜੀ ਦਾ ਰਸਤਾ ਦਸ ਦਿਓ।੧।ਰਹਾਉ। (ਮੈਂ) ਮਾਇਆ ਨੂੰ ਚਿਤ ਵਿਚ ਧਰਦਾ ਹੋਇਆ ਅਨੇਕ ਉਪਾ ਕਰਦਾ ਹਾਂ ਅਤੇ ਸਦਾ ਮੇਰੀ ਮੇਰੀ ਕਰਦਿਆਂ (ਉਮਰ) ਬੀਤ ਰਹੀ ਹੈ। ਕੋਈ ਅਜਿਹਾ ਸੰਤ ਮਿਲ ਪਏ, (ਜੋ) ਮੇਰੀ ਸਾਰੀ ਚਿੰਤਾ ਦੂਰ ਕਰ ਦੇਵੇ ਅਤੇ ਪ੍ਰਭੂ ਨਾਲ ਮੇਰਾ ਪ੍ਰੇਮ ਲਗਾ ਦੇਵੇ।੨। (ਮੈਂ) ਸਾਰੇ ਵੇਦ ਪੜ੍ਹੇ, (ਪਰ) ਮਨ ਦੇ ਭੇਦ-ਭਾਵ ਖ਼ਤਮ ਨਹੀਂ ਹੋਏ। ਮੇਰੇ ਘਰ ਦੀਆਂ ਪੰਜ (ਗਿਆਨ ਇੰਦ੍ਰੀਆਂ) ਇਕ ਛਿਣ ਲਈ ਵੀ ਧੀਰਜ ਧਾਰਣ ਨਹੀਂ ਕਰਦੀਆਂ। ਹੇ (ਭਾਈ!) ਕੋਈ ਅਜਿਹਾ ਭਗਤ ਹੋਵੇ, ਜੋ ਮਾਇਆ ਤੋਂ ਰਹਿਤ ਹੋਵੇ ਅਤੇ ਮੇਰਾ ਹਿਰਦਾ ਇਕ ਅੰਮ੍ਰਿਤ ਨਾਮ ਨਾਲ ਸਿੰਜ ਦੇਵੇ।੩। ਹੇ ਜੀ! ਜਿਤਨੇ ਤੀਰਥ ਇਸ਼ਨਾਨ ਕੀਤੇ, (ਉਨ੍ਹਾਂ ਨਾਲ) ਹੰਕਾਰ ਦੀ ਮੈਲ ਹੀ ਲਗੀ, (ਇਨ੍ਹਾਂ ਨਾਲ) ਘਰ ਦਾ ਸੁਆਮੀ ਤਿਲ ਮਾਤ੍ਰ ਵੀ ਪ੍ਰਸੰਨ ਨਹੀਂ ਹੁੰਦਾ। (ਮੈਂ) ਕਦੋਂ ਸਤਿਸੰਗ ਪਾਵਾਂ, ਹਰਿ ਹਰਿ ਨਾਲ ਸਦਾ ਆਨੰਦ (ਮਾਣਾਂ) ਅਤੇ ਗਿਆਨ ਦੇ ਸੁਰਮੇ ਨਾਲ ਮੇਰਾ ਮਨ ਇਸ਼ਨਾਨ ਕਰ ਲਵੇ।੪।

(ਮੈਂ) ਸਾਰੇ ਆਸ਼੍ਰਮ ਕੀਤੇ, (ਪਰ) ਮਨ ਨ ਪਤੀਜਿਆ, ਵਿਵੇਕ ਬੁੱਧੀ ਤੋਂ ਵਿਛੁੰਨਾ ਸ਼ਰੀਰ (ਬੇਸ਼ਕ) ਧੋਈ ਜਾਈਏ (ਕੋਈ ਲਾਭ ਨਹੀਂ ਹੈ)। ਪਾਰਬ੍ਰਹਮ ਦੇ (ਪ੍ਰੇਮ) ਰੰਗ ਵਿਚ ਰੰਗਿਆ ਕੋਈ ਮਹਾਨ ਪੁਰਸ਼ ਮਿਲ ਪਏ, (ਤਾਂ ਜੋ) ਮੇਰੇ ਮਨ ਦੀ ਦੁਰਮਤਿ ਦੀ ਮੈਲ ਨੂੰ ਖੋਹ ਦੇਵੇ।੫। (ਜੋ ਵਿਅਕਤੀ) ਕਰਮ ਧਰਮ ਵਿਚ ਜੁੜਿਆ ਰਹਿੰਦਾ ਹੈ, ਛਿਣ ਭਰ ਲਈ ਵੀ (ਪ੍ਰਭੂ) ਨਾਲ ਪ੍ਰੇਮ ਨਹੀਂ ਕਰਦਾ, ਬਾਰ ਬਾਰ ਹੰਕਾਰ ਵਿਚ ਪੈਂਦਾ ਹੈ, (ਉਸ ਦਾ ਸਭ ਕੁਝ) ਕਿਸੇ ਲੇਖੇ ਵਿਚ ਨਹੀਂ ਹੈ। ਜਿਸ ਨੂੰ ਸਫਲ ਮੂਰਤ (ਗੁਰੂ) ਮਿਲਦਾ ਹੈ, (ਉਹ) ਸਦਾ ਪ੍ਰਭੂ ਦਾ ਜਸ-ਗਾਨ ਕਰਦਾ ਹੈ, (ਪਰ) ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਰਲਾ ਹੀ) ਅੱਖਾਂ ਨਾਲ (ਪ੍ਰਭੂ ਨੂੰ) ਵੇਖਦਾ ਹੈ।੬। ਜੋ ਮਨ ਦੇ ਹਠ ਨਾਲ ਕਰਮ ਕਰਦਾ ਹੈ, (ਉਸ ਦੀ ਘਾਲ) ਤਿਲ ਮਾਤ੍ਰ ਵੀ ਲੇਖੇ ਨਹੀਂ ਪੈਂਦੀ। (ਉਹ) ਬਗਲੇ ਵਾਂਗ ਧਿਆਨ ਲਗਾਉਂਦਾ ਹੈ, (ਪਰ ਉਹ) ਮਾਇਆ ਨੂੰ (ਹਿਰਦੇ ਵਿਚ) ਧਾਰੀ ਰਖਦਾ ਹੈ। ਕੋਈ ਅਜਿਹਾ ਸੁਖਦਾਇਕ ਹੈ, (ਜੋ) ਪ੍ਰਭੂ ਦੀ ਕਥਾ ਸੁਣਾਵੇ, ਉਸ ਨੂੰ ਮਿਲਣ ਨਾਲ ਹੀ ਸਾਡੀ ਗਤਿ ਹੋ ਸਕਦੀ ਹੈ।੭। (ਜਿਸ ਉਪਰ) ਗੋਪਾਲ ਰਾਜਾ ਪ੍ਰਸੰਨ ਹੁੰਦਾ ਹੈ, ਮਾਇਆ ਦੇ ਬੰਧਨ ਕਟ ਦਿੰਦਾ ਹੈ, (ਇਸ ਤਰ੍ਹਾਂ) ਮੇਰਾ ਮਨ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਿਰਭੈ ਗੋਬਿੰਦ ਮਿਲ ਪਿਆ ਹੈ, ਸਦਾ ਸਦਾ ਆਨੰਦ (ਬਣਿਆ ਰਹਿੰਦਾ ਹੈ)। ਹਰਿ ਦੇ ਚਰਣ ਛੋਹ ਕੇ ਸਾਰੇ ਸੁਖ ਮਿਲ ਗਏ ਹਨ।੮। (ਉਸ ਦੀ ਜੀਵਨ-)ਯਾਤ੍ਰਾ ਪੂਰੀ ਤਰ੍ਹਾਂ ਸਫਲ ਹੈ। (ਕਿਉਂਕਿ ਉਸ ਦਾ) ਸਾਧ/ਸਤਿਗੁਰੂ ਨੂੰ ਮਿਲ ਕੇ (ਸੰਸਾਰ ਵਿਚ) ਆਉਣ ਜਾਣ (ਦਾ ਗੇੜ) ਖ਼ਤਮ ਹੋ ਗਿਆ ਹੈ।੧।ਰਹਾਉ ਦੂਜਾ।੧।੩।

**ਧਨਾਸਰੀ ਮਹਲਾ ੧ ਛੰਤ**

ਮੈਂ ਤੀਰਥ ਉਤੇ ਇਸ਼ਨਾਨ ਕਰਨ ਜਾਂਦਾ ਹਾਂ, (ਮੇਰੇ ਲਈ) ਹਰਿ-ਨਾਮ ਹੀ ਤੀਰਥ ਹੈ।

ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥
ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥੧॥
ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥ ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ॥
ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥
ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥
ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥
ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥੨॥

ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥
ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥
ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥
ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥
ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥
ਗਤਿ ਸੰਗਿ ਮੀਤਾ ਸੰਤਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥੩॥
ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥
ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥
ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥
ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥
ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ॥
ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥੪॥੧॥

ਧਨਾਸਰੀ ਮਹਲਾ ੧ ॥
ਜੀਵਾ ਤੇਰੈ ਨਾਇ ਮਨਿ ਆਨੰਦੁ ਹੈ ਜੀਉ ॥
ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ ॥
ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ ॥
ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥
ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ ਆਪੇ ਸੁਰਤਿ ਬੁਝਾਈ ॥
ਨਾਨਕ ਸਾਹਿਬੁ ਅਗਮ ਅਗੋਚਰੁ ਜੀਵਾ ਸਚੀ ਨਾਈ ॥੧॥
ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ ॥
ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ ॥

ਸ਼ਬਦ ਦਾ ਵਿਚਾਰ ਰੂਪ ਗਿਆਨ—ਇਹ ਤੀਰਥ ਮੇਰੇ ਅੰਦਰ ਹੈ। ਗੁਰੂ ਦਾ ਗਿਆਨ ਸੱਚਾ ਤੀਰਥ-ਸਥਾਨ ਹੈ, (ਜਿਥੇ) ਦਸਾਂ ਪੁਰਬਾਂ ਦਾ 'ਦਸਾਹਰਾ' ਸਦਾ ਹੀ (ਲਗਾ ਰਹਿੰਦਾ ਹੈ)। ਹੇ ਧਰਤੀ ਨੂੰ ਧਾਰਣ ਕਰਨ ਵਾਲੇ! ਮੈਂ ਸਦਾ ਹਰਿ ਦਾ ਨਾਮ ਮੰਗਦਾ ਹਾਂ, ਹੇ ਪ੍ਰਭੂ! (ਕ੍ਰਿਪਾ ਕਰਕੇ) ਦੇ ਦਿਓ। ਸੰਸਾਰ (ਵਿਕਾਰਾਂ ਕਰਕੇ) ਰੋਗੀ ਬਣਿਆ ਹੋਇਆ ਹੈ, (ਇਸ ਦਾ) ਦਾਰੂ ਨਾਮ ਹੈ। (ਇਸ ਨੂੰ) ਸੱਚ ਤੋਂ ਬਿਨਾ ਮੈਲ ਲਗਦੀ ਹੈ। ਗੁਰੂ ਦਾ ਨਿਰਮਲ ਵਾਕ ਸਦਾ ਚਾਨਣ (ਦੇ ਸਮਾਨ ਹੈ)। ਇਹ ਨਿਤ ਹੀ ਸੱਚ ਰੂਪ ਤੀਰਥ ਦਾ ਇਸ਼ਨਾਨ ਹੈ।੧। ਸੱਚ ਨੂੰ ਮੈਲ ਨਹੀਂ ਲਗਦੀ, (ਫਿਰ ਤੀਰਥਾਂ 'ਤੇ ਜਾ ਕੇ) ਕਿਹੜੀ ਮੈਲ ਧੋਈਏ। (ਜੇ) ਗੁਣਾਂ ਦਾ ਹਾਰ ਪਰੋ ਲਈਏ, (ਤਾਂ ਫਿਰ) ਕਿਸ ਨੂੰ ਰੋਈਏ (ਭਾਵ—ਫਿਰ ਦੁਖੀ ਹੋਣ ਦੀ ਲੋੜ ਨਹੀਂ)। (ਜੋ) ਵਿਚਾਰ ਪੂਰਵਕ (ਮਨ ਨੂੰ ਵਿਕਾਰਾਂ ਤੋਂ) ਮਾਰਦਾ ਹੈ, (ਉਹ ਆਪ) ਤਰਦਾ ਹੈ (ਅਤੇ ਹੋਰਨਾਂ ਨੂੰ ਵੀ) ਤਾਰ ਲੈਂਦਾ ਹੈ, (ਫਿਰ ਉਹ) ਪਰਤ ਕੇ ਜੂਨਾਂ ਵਿਚ ਨਹੀਂ ਆਉਂਦਾ। (ਅਜਿਹਾ ਸਾਧਕ) ਆਪ ਪਾਰਸ ਅਤੇ ਪਰਮ ਧਿਆਨੀ (ਬਣ ਜਾਂਦਾ ਹੈ) ਅਤੇ ਸੱਚਾ (ਬਣ ਕੇ) ਸੱਚੇ (ਪ੍ਰਭੂ) ਨੂੰ ਚੰਗਾ ਲਗਦਾ ਹੈ। (ਉਸ ਨੂੰ) ਹਰ ਰੋਜ਼ ਆਨੰਦ ਅਤੇ ਸੱਚੀ ਖ਼ੁਸ਼ੀ (ਮਿਲੀ ਰਹਿੰਦੀ ਹੈ) ਅਤੇ ਦੁਖ ਤੇ ਪਾਪ ਹਟ ਜਾਂਦੇ ਹਨ। (ਜਿਸ ਨੇ) ਸੱਚਾ ਨਾਮ ਪ੍ਰਾਪਤ ਕਰ ਲਿਆ ਹੈ, (ਉਸ ਨੂੰ) ਗੁਰੂ ਨੇ (ਪ੍ਰਭੂ) ਵਿਖਾ ਦਿੱਤਾ ਹੈ, (ਉਸ ਦੇ) ਸੱਚੇ ਮਨ ਨੂੰ ਮੈਲ ਨਹੀਂ ਲਗਦੀ।੨।

(ਸਾਧ-) ਸੰਗਤ ਵਿਚ (ਪ੍ਰਭੂ) ਮਿਤਰ ਦਾ ਮੇਲ (ਹੋਣਾ) ਹੀ ਪੂਰਾ ਇਸ਼ਨਾਨ ਹੈ। (ਜੋ) ਗਾਉਣ ਯੋਗ (ਪ੍ਰਭੂ ਦੇ ਗੁਣ) ਗਾਉਂਦਾ ਹੈ, (ਉਹ) ਸ਼ਬਦ ਨਾਲ ਸ਼ੋਭਾਸ਼ਾਲੀ ਹੋ ਜਾਂਦਾ ਹੈ। ਸਤਿਗੁਰੂ ਨੂੰ ਮੰਨ ਕੇ ਸੱਚੇ ਪ੍ਰਭੂ ਨੂੰ ਸਲਾਹੁਣਾ ਇਹ ਪੁੰਨ, ਦਾਨ ਅਤੇ ਦਇਆ ਵਾਲੀ ਮਤਿ ਹੈ। (ਜਿਸ ਨੂੰ) ਪਤਿ (ਪ੍ਰਭੂ) ਦਾ ਸੰਗ ਚੰਗਾ ਲਗਦਾ ਹੈ, (ਉਹ) ਸਹਿਜ ਅਵਸਥਾ ਵਿਚ ਇਸ਼ਨਾਨ ਕਰਦਾ ਹੈ, ਤਾਂ ਤ੍ਰਿਬੇਣੀ ਦਾ ਸੱਚਾ ਸੰਗਮ (ਮਿਲ ਜਾਂਦਾ ਹੈ)। ਸੱਚੇ ਪ੍ਰਭੂ ਦੀ ਆਰਾਧਨਾ ਕਰਨ ਨਾਲ (ਉਹ) ਨਿਤ (ਸੂਰਜ) ਚੜ੍ਹਨ ਨਾਲ ਸਵਾਇਆ ਧਨ ਦਿੰਦਾ ਹੈ। (ਹਰਿ ਰੂਪ) ਮਿਤਰ ਦੀ ਸੰਗਤ ਅਤੇ ਸੰਤ/ਗੁਰੂ ਦੀ ਸੰਗਤ ਨਾਲ ਗਤਿ (ਹੋ ਜਾਂਦੀ ਹੈ), (ਪ੍ਰਭੂ ਮਿਹਰ ਦੀ ਨਜ਼ਰ ਕਰਕੇ) ਸਤਿਸੰਗਤ (ਅਥਵਾ ਗੁਰੂ) ਨਾਲ ਮਿਲਾ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੩। ਕਹਿਣ ਲਈ ਤਾਂ ਸਭ ਕੋਈ ਕਹਿੰਦਾ ਹੈ, (ਪਰ ਉਸ ਨੂੰ) ਕਿਤਨਾ ਕੁ ਵੱਡਾ ਕਹੀਏ? ਮੈਂ ਮੂਰਖ, ਨੀਚ ਅਤੇ ਨਾਸਮਝ ਹਾਂ, (ਪਰ ਗੁਰੂ ਦੇ) ਉਪਦੇਸ਼ (*ਸਾਖੀਐ*) ਨਾਲ ਸਮਝ ਸਕਦਾ ਹਾਂ। ਸਤਿਸਰੂਪ ਪ੍ਰਭੂ ਸੰਬੰਧੀ ਗੁਰੂ ਦੀ ਸਿਖਿਆ (*ਸਾਖੀ*) ਅੰਮ੍ਰਿਤ ਕਹੀ ਜਾਂਦੀ ਹੈ, ਉਸ ਨਾਲ ਮੇਰਾ ਮਨ ਮੰਨ ਗਿਆ ਹੈ। (ਜੋ) ਵਿਸ਼ ਦੇ ਲੱਦੇ ਹੋਏ (ਸੰਸਾਰ ਵਿਚ) ਆਉਂਦੇ ਹਨ, (ਉਹ ਉਸੇ ਤਰ੍ਹਾਂ ਹੀ) ਚਲੇ ਜਾਂਦੇ (*ਕੂਚੁ*) ਹਨ। ਸੱਚੇ ਸ਼ਬਦ ਦੁਆਰਾ ਹੀ ਮੇਰਾ ਗੁਰੂ (ਮਿਲਦਾ ਹੈ)। (ਪ੍ਰਭੂ ਦੇ ਗੁਣ) ਕਹਿਣ ਨਾਲ ਮੁਕਦੇ ਨਹੀਂ, (ਉਸ ਪਾਸ) ਭਗਤੀ ਦੇ ਭੰਡਾਰ ਭਰੇ ਪਏ ਹਨ, ਉਹ (ਹਰ ਥਾਂ) ਪੂਰੀ ਤਰ੍ਹਾਂ ਵਰਤ ਰਿਹਾ ਹੈ। ਨਾਨਕ ਸੱਚੀ ਬੇਨਤੀ ਕਰਦਾ ਹੈ ਕਿ ਜੋ ਮਨ ਨੂੰ ਮਾਂਜ ਲੈਂਦਾ ਹੈ (ਉਹ) ਸੱਚੇ (ਰੂਪ ਵਾਲਾ ਬਣ ਜਾਂਦਾ ਹੈ)।੪।੧।

**ਧਨਾਸਰੀ ਮਹਲਾ ੧**

(ਹੇ ਪਰਮਾਤਮਾ!) ਤੇਰੇ ਨਾਮ (ਦੇ ਆਸਰੇ ਮੈਂ) ਜੀਉਂਦਾ ਹਾਂ, (ਮੇਰੇ) ਮਨ ਵਿਚ ਆਨੰਦ (ਪੈਦਾ ਹੁੰਦਾ) ਹੈ ਜੀ। ਸੱਚੇ (ਪ੍ਰਭੂ) ਦਾ ਨਾਮ ਵੀ ਸੱਚਾ ਹੈ, (ਇਹ) ਗੋਬਿੰਦ ਦਾ ਗੁਣ ਹੈ ਜੀ। ਗੁਰੂ ਦਾ (ਦਿੱਤਾ ਹੋਇਆ) ਗਿਆਨ (ਦਸਦਾ ਹੈ ਕਿ) ਸਿਰਜਨਹਾਰ (ਪ੍ਰਭੂ) ਅਪਾਰ ਹੈ। ਜਿਸ ਨੇ (ਇਹ ਸ੍ਰਿਸ਼ਟੀ) ਸਿਰਜੀ ਹੈ, ਉਹੀ ਨਸ਼ਟ ਕਰਦਾ ਹੈ। (ਜਦੋਂ ਉਸ ਦੇ) ਹੁਕਮ ਨਾਲ ਭੇਜਿਆ (ਮੌਤ ਦਾ) ਪਰਵਾਨਾ ਆਉਂਦਾ ਹੈ, (ਤਾਂ ਉਸ ਨੂੰ) ਕੋਈ ਮੋੜ ਨਹੀਂ ਸਕਦਾ। (ਪ੍ਰਭੂ) ਆਪ ਹੀ (ਜੀਵ ਪੈਦਾ) ਕਰਦਾ ਹੈ, (ਆਪ ਹੀ) ਸਾਂਭ-ਸੰਭਾਲ ਕਰਦਾ ਹੈ, (ਆਪ ਹੀ) ਹਰ ਇਕ ਸਿਰ ਉਪਰ (ਕਰਮਾਂ ਦਾ ਲੇਖ) ਲਿਖਦਾ ਹੈ ਅਤੇ ਆਪ ਹੀ ਸੋਝੀ ਬਖ਼ਸ਼ਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਅਗਮ ਅਤੇ ਅਗੋਚਰ ਹੈ, (ਮੈਂ) ਸੱਚੇ ਨਾਮ (ਦੀ ਆਰਾਧਨਾ ਕਰਕੇ) ਜੀਵਨ (ਪ੍ਰਾਪਤ ਕਰਦਾ ਹਾਂ)।੧। (ਹੇ ਪ੍ਰਭੂ!) ਤੇਰੇ ਬਰਾਬਰ (ਇਸ ਸੰਸਾਰ ਵਿਚ) ਕੋਈ ਨਹੀਂ ਹੈ, (ਜੋ) ਆਇਆ ਹੈ, (ਉਹ) ਚਲਾ ਜਾਏਗਾ ਜੀ। (ਪ੍ਰਭੂ ਦੇ) ਹੁਕਮ

ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥
ਆਪਿ ਉਪਾਏ ਆਪਿ ਸਮਾਏ ਹੁਕਮੀ ਹੁਕਮੁ ਪਛਾਣਾ ॥
ਸਚੀ ਵਡਿਆਈ ਗੁਰ ਤੇ ਪਾਈ ਤੂ ਮਨਿ ਅੰਤਿ ਸਖਾਈ ॥
ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ ॥੨॥

ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ ॥
ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ॥
ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ॥
ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ ॥
ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥
ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ ॥੩॥
ਭਗਤ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ ॥
ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ ॥
ਰਸਨ ਰਸਾਏ ਨਾਮਿ ਤਿਸਾਏ ਗੁਰ ਕੈ ਸਬਦਿ ਵਿਕਾਣੇ ॥
ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ॥
ਅਮਰਾ ਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ ॥
ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ ॥੪॥

ਭੂਖ ਪਿਆਸੋ ਆਥਿ ਕਿਉ ਦਰਿ ਜਾਇਸਾ ਜੀਉ ॥
ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ ॥
ਸਚੁ ਨਾਮੁ ਧਿਆਈ ਸਾਚੁ ਚਵਾਈ ਗੁਰਮੁਖਿ ਸਾਚੁ ਪਛਾਣਾ ॥
ਦੀਨਾ ਨਾਥੁ ਦਇਆਲੁ ਨਿਰੰਜਨੁ ਅਨਦਿਨੁ ਨਾਮੁ ਵਖਾਣਾ ॥
ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ ॥
ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ ॥੫॥੨॥

ਧਨਾਸਰੀ ਛੰਤ ਮਹਲਾ ੧ ॥
ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥
ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥
ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥
ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥
ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥
ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥

ਅਨੁਸਾਰ ਹੀ ਨਿਬੇੜਾ ਹੁੰਦਾ ਹੈ ਅਤੇ (ਗੁਰੂ) ਭਰਮ ਦੂਰ ਕਰ ਦਿੰਦਾ ਹੈ। ਗੁਰੂ ਭਰਮ ਨੂੰ ਦੂਰ ਕਰਦਾ ਹੈ, ਨ ਕਥੇ ਜਾ ਸਕਣ ਵਾਲੇ (ਪ੍ਰਭੂ) ਦਾ ਕਥਨ ਕਰਵਾਉਂਦਾ ਹੈ ਅਤੇ ਸੱਚ ਵਿਚ ਸੱਚ ਸਮਾ ਜਾਂਦਾ ਹੈ। (ਪ੍ਰਭੂ) ਆਪ ਪੈਦਾ ਕਰਦਾ ਹੈ, ਆਪ ਹੀ (ਆਪਣੇ ਵਿਚ) ਲੀਨ ਕਰ ਲੈਂਦਾ ਹੈ (ਅਤੇ ਜੀਵ) ਹੁਕਮ ਕਰਨ ਵਾਲੇ (ਪ੍ਰਭੂ) ਦੇ ਹੁਕਮ ਨੂੰ ਪਛਾਣ ਲੈਂਦਾ ਹੈ। ਸੱਚੀ ਵਡਿਆਈ ਗੁਰੂ ਤੋਂ ਪਾਈਦੀ ਹੈ, (ਹੇ ਪ੍ਰਭੂ !) ਤੂੰ (ਮੇਰੇ) ਮਨ ਦਾ ਅੰਤ ਵੇਲੇ ਦਾ ਸਾਥੀ ਹੈਂ। ਨਾਨਕ (ਦਾ ਕਥਨ ਹੈ ਕਿ ਤੇਰੇ ਬਿਨਾ) ਹੋਰ ਕੋਈ ਦੂਜਾ ਸੁਆਮੀ ਨਹੀਂ ਹੈ। ਤੇਰੇ ਨਾਮ ਨਾਲ ਹੀ ਵਡਿਆਈ (ਮਿਲਦੀ ਹੈ)।੨।

(ਹੇ ਪ੍ਰਭੂ !) ਤੂੰ ਸੱਚਾ, ਸਿਰਜਨਹਾਰ, ਅਲੱਖ ਅਤੇ (ਜੀਵਾਂ ਨੂੰ) ਪੈਦਾ ਕਰਨ ਵਾਲਾ ਹੈਂ ਜੀ। (ਤੂੰ) ਇਕੋ ਮਾਲਕ ਹੈਂ, (ਮਨੁੱਖਾਂ ਲਈ) ਦੋ ਰਾਹ ਹਨ (ਇਕ ਭਗਤੀ ਦਾ ਅਤੇ ਦੂਜਾ ਮਾਇਆ ਦਾ)। (ਇਨ੍ਹਾਂ ਰਾਹਾਂ ਕਰਕੇ) ਵਾਦ-ਵਿਵਾਦ ਵਧਦੇ ਰਹਿੰਦੇ ਹਨ। (ਪ੍ਰਭੂ ਨੇ) ਦੋ ਰਾਹ ਚਲਾਏ ਹਨ, (ਸਾਰੇ ਜੀਵ ਉਸ ਦੇ) ਹੁਕਮ ਵਿਚ ਹਨ, (ਸਾਰਾ) ਸੰਸਾਰ ਜੰਮਦਾ ਅਤੇ ਮਰਦਾ ਹੈ। (ਇਸ ਸੰਸਾਰ ਵਿਚ) ਨਾਮ ਤੋਂ ਬਿਨਾ (ਹੋਰ) ਕੋਈ ਬੇਲੀ ਨਹੀਂ ਹੈ, (ਜੀਵ ਨੇ) ਸਿਰ ਉਪਰ ਵਿਸ਼ ਦਾ ਭਾਰ ਲਦ ਲਿਆ ਹੈ। (ਜੀਵ) ਹੁਕਮ ਅਧੀਨ (ਇਸ ਸੰਸਾਰ ਵਿਚ) ਆਇਆ ਹੈ, (ਪਰ ਉਹ) ਹੁਕਮ ਨੂੰ ਨਹੀਂ ਬੁਝਦਾ, ਹੁਕਮ ਹੀ ਉਸ ਨੂੰ ਸਵਾਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸੱਚਾ ਸਿਰਜਨਹਾਰ ਹੈ ਅਤੇ ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ।੩। (ਪ੍ਰਭੂ ਦੇ) ਭਗਤ (ਉਸ ਦੇ) ਦਰਬਾਰ ਵਿਚ ਸ਼ਬਦ ਦੁਆਰਾ ਸ਼ੋਭਾ ਪਾਉਂਦੇ ਹਨ। ਉਹ (ਭਗਤ) ਅੰਮ੍ਰਿਤਮਈ ਬਾਣੀ ਬੋਲਦੇ ਹਨ ਅਤੇ ਜੀਭ ਨੂੰ ਰਸ-ਯੁਕਤ ਕਰ ਲੈਂਦੇ ਹਨ। (ਉਨ੍ਹਾਂ ਨੇ) ਜੀਭ ਨੂੰ ਰਸਾਂ ਵਿਚ ਰਸਾ ਲਿਆ ਅਤੇ ਨਾਮ ਦੇ ਪਿਆਸੇ (ਬਣ ਗਏ), ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਪਾਸ) ਵਿਕ ਗਏ। ਜਦੋਂ (ਉਹ) ਤੇਰੇ ਮਨ ਨੂੰ ਚੰਗੇ ਲਗੇ ਤਾਂ (ਗੁਰੂ ਰੂਪ) ਪਾਰਸ ਨੂੰ ਛੋਹਣ ਨਾਲ ਪਾਰਸ ਹੋ ਗਏ। (ਉਨ੍ਹਾਂ ਨੇ) ਆਪਾ-ਭਾਵ ਖ਼ਤਮ ਕਰਕੇ ਅਮਰ ਪਦਵੀ ਪ੍ਰਾਪਤ ਕਰ ਲਈ, (ਪਰ) ਗਿਆਨ ਨੂੰ ਵਿਚਾਰਨ ਵਾਲਾ (ਅਜਿਹਾ ਕੋਈ) ਵਿਰਲਾ ਹੀ ਹੈ। ਨਾਨਕ (ਦਾ ਕਥਨ ਹੈ ਕਿ) ਭਗਤ (ਸਾਧਕ) ਸੱਚੇ ਪ੍ਰਭੂ ਦੇ ਦੁਆਰ ਉਪਰ ਸ਼ੋਭਾ ਪਾਉਂਦੇ ਹਨ (ਅਤੇ ਉਹ) ਸੱਚੇ (ਨਾਮ) ਦੇ ਵਪਾਰੀ ਹੁੰਦੇ ਹਨ।੪।

(ਮੈਂ) ਮਾਇਆ (*ਆਖਿ*) ਦਾ ਭੁਖਾ ਅਤੇ ਪਿਆਸਾ ਹਾਂ, (ਮੈਂ ਪਰਮਾਤਮਾ ਦੇ) ਦੁਆਰ ਉਤੇ ਕਿਵੇਂ ਜਾਵਾਂਗਾ ਜੀ? (ਮੈਂ) ਸਤਿਗੁਰੂ ਨੂੰ ਜਾ ਕੇ ਪੁਛਦਾ ਹਾਂ ਅਤੇ ਨਾਮ ਧਿਆਵਾਂਗਾ ਜੀ। (ਮੈਂ) ਸੱਚਾ ਨਾਮ ਧਿਆਉਂਦਾ ਹਾਂ, ਸੱਚ ਬੋਲਦਾ ਹਾਂ ਅਤੇ ਗੁਰੂ ਦੇ ਉਪਦੇਸ਼ ਰਾਹੀਂ ਸੱਚ ਨੂੰ ਪਛਾਣਦਾ ਹਾਂ। (ਪ੍ਰਭੂ) ਨਿਮਾਣਿਆਂ ਦਾ ਸੁਆਮੀ, ਦਇਆ ਕਰਨ ਵਾਲਾ ਅਤੇ ਮਾਇਆ ਤੋਂ ਰਹਿਤ ਹੈ, (ਮੈਂ) ਹਰ ਰੋਜ਼ (ਉਸ ਦਾ) ਨਾਮ ਸਿਮਰਦਾ ਹਾਂ। (ਨਾਮ ਸਿਮਰਨ ਦੀ) ਕਰਨੀ ਧੁਰ ਦਰਗਾਹੋਂ ਫ਼ਰਮਾਈ ਗਈ ਹੈ, (ਇਹ ਉਸ ਨੂੰ ਮਿਲਦੀ ਹੈ ਜੋ) ਆਪਾ ਭਾਵ ਮਾਰ ਕੇ ਮਨ ਨੂੰ ਮਾਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਬਹੁਤ ਮਹਾਨ ਮਿਠਾ ਰਸ ਹੈ। ਨਾਮ ਨੇ (ਮੇਰੀ) ਤ੍ਰਿਸ਼ਨਾ ਦੂਰ ਕਰ ਦਿੱਤੀ ਹੈ।੫।੨।

**ਧਨਾਸਰੀ ਛੰਤ ਮਹਲਾ ੧**

ਹੇ (ਵਿਸ਼ਿਆਂ ਦੁਆਰਾ) ਠੱਗੀ ਹੋਈਏ ! (ਪ੍ਰਭੂ ਰੂਪ) ਪਤੀ (ਤੇਰੇ) ਨਾਲ ਹੈ, (ਪਰ ਤੈਨੂੰ) ਪਤਾ ਹੀ ਨਹੀਂ ਹੈ ਜੀ। (ਤੇਰੇ) ਮੱਥੇ ਉਪਰ ਪਿਛਲੇ ਕਰਮਾਂ (ਅਨੁਸਾਰ ਅਜਿਹਾ) ਲੇਖ ਹੀ ਲਿਖਿਆ ਹੋਇਆ ਹੈ ਜੀ। ਪਿਛਲੇ (ਜਨਮਾਂ ਦਾ) ਕਮਾਇਆ ਹੋਇਆ ਲੇਖ ਨਹੀਂ ਮਿਟ ਸਕਦਾ, ਕੀ ਪਤਾ (ਅਗੋਂ) ਕੀ ਹੋਵੇਗਾ। (ਜੋ ਜੀਵ-ਇਸਤਰੀ) ਗੁਣਵਾਨ, ਆਚਾਰਵਾਨ ਨਹੀਂ ਹੈ (ਅਤੇ ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੀ ਹੋਈ ਨਹੀਂ ਹੈ, (ਉਹ) ਬੈਠ ਬੈਠ ਕੇ ਆਪਣੇ ਔਗੁਣਾਂ ਨੂੰ ਰੋਵੇਗੀ। ਧਨ ਅਤੇ ਜੋਬਨ ਅੱਕ (ਦੇ ਬੂਟੇ ਦੀ) ਛਾਂ ਵਰਗੇ (ਤੁਛ ਜਿਹੇ) ਹਨ, ਬਿਰਧ ਹੋਣ ਤੇ (ਆਯੂ ਦੇ) ਦਿਨ ਪੂਰੇ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਬਿਨਾ ਮੰਦ-ਭਾਗਣ (ਜੀਵ-ਇਸਤਰੀ) ਛੁਟੜ ਹੋ ਜਾਂਦੀ ਹੈ ਅਤੇ ਝੂਠੇ (ਮੋਹ ਕਾਰਣ ਪਤੀ ਤੋਂ) ਵਿਛੜ ਜਾਂਦੀ ਹੈ।੧। ਹੇ ਡੁਬੀ ਹੋਈਏ ! (ਤੂੰ ਆਪਣਾ) ਘਰ ਨਸ਼ਟ ਕਰ ਦਿੱਤਾ

ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥
ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥
ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥
ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥
ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥੨॥

ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥
ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥
ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥
ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥
ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥
ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥੩॥
ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥
ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥
ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥
ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥
ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾਧਨ ਮਹਲੁ ਨ ਪਾਏ ॥
ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥੪॥

ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥
ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥
ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ॥
ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ॥
ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥
ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥੫॥੩॥

ਧਨਾਸਰੀ ਛੰਤ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥
ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ ॥
ਗੁਣ ਗਾਇ ਵਿਗਸੈ ਸਦਾ ਅਨਦਿਨੁ ਜਾ ਆਪਿ ਸਾਚੇ ਭਾਵਏ ॥
ਅਹੰਕਾਰੁ ਹਉਮੈ ਤਜੈ ਮਾਇਆ ਸਹਜਿ ਨਾਮਿ ਸਮਾਵਏ ॥
ਆਪਿ ਕਰਤਾ ਕਰੇ ਸੋਈ ਆਪਿ ਦੇਇ ਤ ਪਾਈਐ ॥
ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥੧॥

ਹੈ। (ਤੂੰ) ਗੁਰੂ ਦੇ ਭਾਣੇ ਅਨੁਸਾਰ ਚਲ, ਸੱਚੇ ਨਾਮ ਦੀ ਆਰਾਧਨਾ ਕਰ, (ਫਿਰ ਤੂੰ ਪ੍ਰਭੂ ਦੇ) ਮਹਲ ਦਾ ਸੁਖ ਪਾ ਲਵੇਂਗੀ। (ਜੇ ਜੀਵ-ਇਸਤਰੀ) ਹਰਿ-ਨਾਮ ਨੂੰ ਧਿਆਏਗੀ, ਤਾਂ ਸੁਖ ਪ੍ਰਾਪਤ ਕਰੇਗੀ, (ਸੰਸਾਰ ਰੂਪ) ਪੇਕਾ ਘਰ (ਤਾਂ) ਚਾਰ ਦਿਨਾਂ ਦਾ ਹੈ। (ਨਾਮ-ਸਿਮਰਨ ਨਾਲ ਉਹ) ਆਪਣੇ ਘਰ ਜਾ ਬਹਿੰਦੀ ਹੈ, ਸੱਚੇ (ਪ੍ਰਭੂ) ਨੂੰ ਪ੍ਰਾਪਤ ਕਰਦੀ ਹੈ ਅਤੇ ਹਰ ਰੋਜ਼ ਪਿਆਰੇ (ਨਾਲ ਰਹਿੰਦੀ ਹੈ)। ਹੇ ਸਭ ਲੋਕੋ ! ਸੁਣ ਲਵੋ, ਭਗਤੀ ਤੋਂ ਬਿਨਾ (ਪਤੀ ਦੇ) ਘਰ ਵਿਚ ਵਾਸ ਨਹੀਂ ਹੋ ਸਕਦਾ। ਨਾਨਕ (ਦਾ ਕਥਨ ਹੈ ਕਿ ਜਦੋਂ ਜੀਵ-ਇਸਤਰੀ) ਸੱਚੇ ਨਾਮ ਵਿਚ (ਪੂਰੀ ਤਰ੍ਹਾਂ) ਲੀਨ ਹੋ ਜਾਂਦੀ ਹੈ, ਤਾਂ ਆਨੰਦਿਤ ਹੋ ਕੇ ਪ੍ਰਭੂ-ਪਤੀ ਨੂੰ ਪ੍ਰਾਪਤ ਕਰਦੀ ਹੈ।੨।

(ਜਦੋਂ ਜੀਵ-ਇਸਤਰੀ ਨੂੰ) ਪਤੀ ਚੰਗਾ ਲਗਣ ਲਗ ਜਾਂਦਾ ਹੈ, ਤਦੋਂ (ਉਹ) ਇਸਤਰੀ ਪਤੀ ਨੂੰ ਪਿਆਰੀ ਲਗਣ ਲਗਦੀ ਹੈ ਜੀ। ਪ੍ਰਭੂ-ਪ੍ਰੀਤਮ ਦੇ (ਪ੍ਰੇਮ-)ਰੰਗ ਵਿਚ ਰੰਗੀ ਹੋਈ, ਗੁਰੂ ਦੇ ਸ਼ਬਦ ਵਿਚ (ਲੀਨ ਹੋ ਕੇ) ਵਿਚਾਰ ਕਰਨ ਵਾਲੀ ਬਣ ਜਾਂਦੀ ਹੈ। ਗੁਰੂ ਦੇ ਸ਼ਬਦ ਨੂੰ ਵਿਚਾਰਨ ਵਾਲੀ ਪ੍ਰਭੂ-ਪਤੀ ਨੂੰ ਪਿਆਰੀ (ਲਗਣ ਲਗਦੀ ਹੈ) ਅਤੇ ਨਿਮਰਤਾ ਸਹਿਤ ਭਗਤੀ ਕਰਦੀ ਹੈ। ਪ੍ਰਭੂ-ਪਤੀ (ਉਸ ਦੇ ਅੰਦਰੋਂ) ਮਾਇਆ ਦਾ ਮੋਹ ਸਾੜ ਦਿੰਦਾ ਹੈ (ਅਤੇ ਉਹ ਪ੍ਰੀਤਮ ਦੇ) ਰਸ ਵਿਚ ਆਨੰਦ ਮਾਣਦੀ ਹੈ। (ਉਹ ਆਪਣੇ) ਮਨ ਨੂੰ ਮਾਰ ਕੇ ਸੱਚੇ ਪ੍ਰਭੂ ਦੇ (ਪ੍ਰੇਮ-) ਰੰਗ ਵਿਚ ਰੰਗੀ ਹੋਈ ਲਾਲ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਪ੍ਰਭੂ-ਪ੍ਰੀਤਮ ਨਾਲ ਵਸੀ ਹੋਈ ਸੋਹਾਗਣ ਪ੍ਰੀਤ ਕਰਨ ਕਰਕੇ ਪਿਆਰੀ ਹੋ ਜਾਂਦੀ ਹੈ।੩। ਪ੍ਰਭੂ-ਪ੍ਰੀਤਮ ਦੇ ਘਰ (ਜੀਵ-)ਇਸਤਰੀ (ਤਦ ਹੀ) ਸ਼ੋਭਦੀ ਹੈ, ਜੇ ਪਤੀ ਨੂੰ (ਉਹ) ਚੰਗੀ ਲਗੇ ਜੀ। (ਜੇ ਉਹ) ਝੂਠੇ ਬੋਲ ਬੋਲਦੀ ਹੈ, (ਤਾਂ ਉਹ) ਕਿਸੇ ਕੰਮ ਨਹੀਂ ਆਉਂਦੇ ਹਨ ਜੀ। (ਉਹ) ਝੂਠ ਬੋਲਦੀ ਹੈ, (ਪਤੀ ਦੇ ਕਿਸੇ) ਕੰਮ ਨਹੀਂ ਆਉਂਦੀ ਅਤੇ ਨ ਹੀ ਪਤੀ ਨੂੰ ਅੱਖੀਂ ਵੇਖਦੀ ਹੈ। (ਉਸ) ਔਗੁਣਾਂ ਨਾਲ ਭਰੀ ਹੋਈ ਨੂੰ ਪਤੀ ਭੁਲਾ ਦਿੰਦਾ ਹੈ, ਛੁਟੜ ਹੋ ਜਾਂਦੀ ਹੈ ਅਤੇ (ਉਸ ਦੀ ਜੀਵਨ-ਰੂਪ) ਰਾਤ ਦੁਖਾਂ ਭਰੀ (ਬੀਤਦੀ ਹੈ)। (ਉਹ) ਗੁਰੂ ਦੇ ਸ਼ਬਦ ਨੂੰ ਨਹੀਂ ਮੰਨਦੀ, (ਮੋਹ ਦੀ) ਫਾਹੀ ਵਿਚ ਫਸੀ ਹੋਈ ਹੈ, (ਉਹ) ਇਸਤਰੀ (ਪਤੀ ਦਾ) ਘਰ ਪ੍ਰਾਪਤ ਨਹੀਂ ਕਰ ਸਕਦੀ। ਨਾਨਕ (ਦਾ ਕਥਨ ਹੈ ਕਿ ਜੇ ਉਹ) ਆਪਣੇ ਆਪ ਨੂੰ ਪਛਾਣੇ, (ਤਾਂ) ਗੁਰੂ ਦੀ ਸਿਖਿਆ ਰਾਹੀਂ ਸਹਿਜ ਅਵਸਥਾ ਵਿਚ ਸਮਾ ਸਕਦੀ ਹੈ।੪।

(ਉਹ) ਸੋਹਾਗਣ ਇਸਤਰੀ ਧੰਨ ਹੈ, ਜਿਸ ਨੇ ਆਪਣਾ ਪ੍ਰਭੂ-ਪਤੀ ਪਛਾਣ ਲਿਆ ਹੈ। ਨਾਮ ਤੋਂ ਬਿਨਾ (ਇਸਤਰੀ) ਝੂਠੀ ਹੈ ਅਤੇ ਝੂਠ ਹੀ ਕਮਾਉਂਦੀ ਹੈ ਜੀ। (ਜੋ) ਹਰਿ ਭਗਤੀ (ਕਰਦੀ ਹੈ), (ਉਹ) ਸੋਹਣੀ ਹੈ, ਸੱਚੇ (ਪ੍ਰਭੂ) ਨੂੰ ਚੰਗੀ ਲਗਦੀ ਹੈ ਅਤੇ ਪ੍ਰੇਮ-ਭਗਤੀ ਕਰਕੇ ਪ੍ਰਭੂ ਵਿਚ ਮਗਨ ਰਹਿੰਦੀ ਹੈ। (ਜੋ) ਪ੍ਰਭੂ-ਪਤੀ ਰਸਿਕ ਅਤੇ ਨੌਜਵਾਨ ਹੈ, ਪ੍ਰੇਮ ਵਿਚ ਮਸਤ (ਇਸਤਰੀ) ਉਸ ਦਾ ਆਨੰਦ ਮਾਣਦੀ ਹੈ। (ਜੋ ਜੀਵ-ਇਸਤਰੀ) ਗੁਰੂ ਦੇ ਸ਼ਬਦ ਰਾਹੀਂ ਖਿੜ ਗਈ ਹੈ, (ਉਹ) ਪਤੀ ਨੂੰ ਮਾਣਦੀ ਹੈ (ਅਤੇ ਉਸ ਨੇ) ਗੁਣਕਾਰੀ (ਗਿਆਨ) ਫਲ ਪ੍ਰਾਪਤ ਕਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਉਸ ਨੂੰ) ਸੱਚੇ ਪ੍ਰਭੂ ਨੂੰ ਮਿਲਣ ਦੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ (ਅਤੇ ਉਹ) ਇਸਤਰੀ ਆਪਣੇ ਪਤੀ ਦੇ ਘਰ ਸ਼ੋਭਾ ਪਾਉਂਦੀ ਹੈ।੫।੩।

**ਧਨਾਸਰੀ ਛੰਤ ਮਹਲਾ ੪ ਘਰੁ ੧**

(ਜੇ) ਹਰਿ ਜੀ ਕ੍ਰਿਪਾ ਕਰਨ, ਤਾਂ ਹੀ (ਉਸ ਦਾ) ਨਾਮ ਧਿਆਇਆ ਜਾ ਸਕਦਾ ਹੈ ਜੀ। (ਜੇ) ਸੁਭਾਵਿਕ ਹੀ ਸਤਿਗੁਰੂ ਮਿਲ ਪਏ, (ਤਾਂ) ਸਹਿਜ ਅਵਸਥਾ ਵਿਚ ਗੁਣ-ਗਾਨ ਕਰਨਾ ਚਾਹੀਦਾ ਹੈ। ਜੇ ਪ੍ਰਭੂ ਨੂੰ ਆਪ ਚੰਗਾ ਲਗੇ, (ਤਾਂ) ਗੁਣ ਗਾਣ ਨਾਲ (ਸਾਧਕ) ਹਰ ਰੋਜ਼ ਖਿੜਿਆ ਰਹਿੰਦਾ ਹੈ। (ਉਹ) ਹੰਕਾਰ, ਹਉਮੈ ਅਤੇ ਮਾਇਆ ਨੂੰ ਤਿਆਗ ਦਿੰਦਾ ਹੈ ਅਤੇ ਸਹਿਜ ਢੰਗ ਨਾਲ ਨਾਮ ਵਿਚ ਟਿਕਿਆ ਰਹਿੰਦਾ ਹੈ। (ਜੋ) ਆਪ ਕਰਤਾ ਕਰਦਾ ਹੈ, ਉਹੀ (ਹੁੰਦਾ ਹੈ), (ਜਦੋਂ) ਆਪ ਦਿੰਦਾ ਹੈ ਤਾਂ ਹੀ (ਕੁਝ) ਪਾਈਦਾ ਹੈ। (ਜੇ) ਹਰਿ ਜੀ ਕ੍ਰਿਪਾ ਕਰੇ, ਤਾਂ ਹੀ ਨਾਮ ਸਿਮਰਿਆ ਜਾ ਸਕਦਾ ਹੈ।੧। (ਮੇਰੇ

ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ਜੀਉ ॥
ਹਉ ਤਿਸੁ ਸੇਵੀ ਦਿਨੁ ਰਾਤਿ ਮੈ ਕਦੇ ਨ ਵੀਸਰੈ ਜੀਉ ॥
ਕਦੇ ਨ ਵਿਸਾਰੀ ਅਨਦਿਨੁ ਸਮ੍ਾਰੀ ਜਾ ਨਾਮੁ ਲਈ ਤਾ ਜੀਵਾ ॥
ਸ੍ਰਵਣੀ ਸੁਣੀ ਤ ਇਹੁ ਮਨੁ ਤ੍ਰਿਪਤੈ ਗੁਰਮੁਖਿ ਅੰਮ੍ਰਿਤੁ ਪੀਵਾ ॥
ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ ॥
ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ॥੨॥

ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥
ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥
ਸਹਜਿ ਸਮਾਵੈ ਤਾ ਹਰਿ ਮਨਿ ਭਾਵੈ ਸਦਾ ਅਤੀਤੁ ਬੈਰਾਗੀ ॥
ਹਲਤਿ ਪਲਤਿ ਸੋਭਾ ਜਗ ਅੰਤਰਿ ਰਾਮ ਨਾਮਿ ਲਿਵ ਲਾਗੀ ॥
ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ ॥
ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥੩॥
ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥
ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥
ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ ॥
ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ ॥
ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ ॥
ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥੪॥

ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਇਆ ਜੀਉ ॥
ਸਦਾ ਰਹੈ ਕਰ ਜੋੜਿ ਪ੍ਰਭੁ ਮਨਿ ਭਾਇਆ ਜੀਉ ॥
ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ ਹੁਕਮੁ ਮੰਨਿ ਸੁਖੁ ਪਾਇਆ ॥
ਅਨਦਿਨੁ ਜਪਤ ਰਹੈ ਦਿਨੁ ਰਾਤੀ ਸਹਜੇ ਨਾਮੁ ਧਿਆਇਆ ॥
ਨਾਮੋ ਨਾਮੁ ਮਿਲੀ ਵਡਿਆਈ ਨਾਨਕ ਨਾਮੁ ਮਨਿ ਭਾਵਏ ॥
ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਵਏ ਜੀਉ ॥੫॥੧॥

ਧਨਾਸਰੀ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥
ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥
ਅੰਮ੍ਰਿਤੁ ਹਰਿ ਕਾ ਨਾਮੁ ਸਾਧਸੰਗਿ ਰਾਵੀਐ ਜੀਉ ॥
ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ ॥
ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ ॥
ਭੈ ਭਰਮ ਨਾਠੇ ਛੁਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ ॥
ਬਿਨਵੰਤਿ ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ ॥੧॥
ਨਿਧਰਿਆ ਧਰ ਏਕੁ ਨਾਮੁ ਨਿਰੰਜਨੋ ਜੀਉ ॥

ਹਿਰਦੇ) ਅੰਦਰ ਪੂਰੇ ਸਤਿਗੁਰੂ ਨੇ (ਪ੍ਰਭੂ ਦਾ) ਪ੍ਰੇਮ (ਪਾਇਆ ਹੈ) ਜੀ। ਮੈਂ ਉਸ (ਪ੍ਰਭੂ) ਨੂੰ ਦਿਨ ਰਾਤ ਸੇਵਦਾ ਹਾਂ, (ਉਹ) ਮੈਨੂੰ ਕਦੇ ਵੀ ਵਿਸਰਦਾ ਨਹੀਂ ਹੈ ਜੀ। (ਉਸ ਨੂੰ ਮੈਂ) ਕਦੇ ਵੀ ਨਹੀਂ ਵਿਸਾਰਦਾ, ਹਰ ਰੋਜ਼ ਚੇਤੇ ਕਰਦਾ ਹਾਂ, (ਜਦ) ਨਾਮ ਲੈਂਦਾ ਹਾਂ, ਤਦ ਹੀ ਜੀਉਂਦਾ ਹਾਂ। (ਜਦ ਪ੍ਰਭੂ ਦਾ ਨਾਮ) ਕੰਨਾਂ ਨਾਲ ਸੁਣਦਾ ਹਾਂ, ਤਾਂ ਇਹ ਮਨ ਸੰਤੁਸ਼ਟ ਹੋ ਜਾਂਦਾ ਹੈ, ਗੁਰੂ ਦੁਆਰਾ (ਨਾਮ ਰੂਪ) ਅੰਮ੍ਰਿਤ ਪੀਂਦਾ ਹਾਂ। (ਜੇ ਪ੍ਰਭੂ) ਮਿਹਰ ਦੀ ਨਜ਼ਰ ਕਰੇ ਤਾਂ ਸਤਿਗੁਰੂ ਮਿਲਾਉਂਦਾ ਹੈ ਅਤੇ ਹਰ ਰੋਜ਼ (ਚੰਗੇ ਮੰਦੇ ਦੀ ਪਰਖ ਕਰਨ ਵਾਲੀ) ਵਿਵੇਕ ਬੁੱਧੀ ਵਰਤਦੀ ਹੈ। ਪੂਰੇ ਸਤਿਗੁਰੂ ਨੇ (ਮੇਰੇ ਹਿਰਦੇ) ਅੰਦਰ ਸੱਚਾ ਪ੍ਰੇਮ (ਲਗਾਇਆ ਹੈ)।੨।

(ਜਿਸ ਨੂੰ) ਵਡਿਆਂ ਭਾਗਾਂ ਨਾਲ ਸਤਿਸੰਗਤਿ ਮਿਲਦੀ ਹੈ, ਤਾਂ (ਉਸ ਨੂੰ) ਹਰਿ-(ਨਾਮ ਦੇ) ਰਸ ਦਾ ਸੁਆਦ ਆਉਂਦਾ ਹੈ ਜੀ। ਹਰ ਰੋਜ਼ ਲਿਵ ਲਗਾਈ ਰਖਦਾ ਹੈ, ਤਾਂ ਸਹਿਜ ਅਵਸਥਾ ਵਿਚ ਸਮਾਉਂਦਾ ਹੈ ਜੀ। (ਜਦ) ਉਹ ਸਹਿਜ ਅਵਸਥਾ ਵਿਚ ਸਮਾਉਂਦਾ ਹੈ, ਤਾਂ ਹਰਿ ਮਨ ਵਿਚ ਚੰਗਾ ਲਗਣ ਲਗ ਜਾਂਦਾ ਹੈ ਅਤੇ ਸਦਾ ਨਿਰਮੋਹੀ ਅਤੇ ਵੈਰਾਗੀ ਹੋ ਜਾਂਦਾ ਹੈ। ਰਾਮ-ਨਾਮ ਵਿਚ ਲਿਵ ਲਗ ਜਾਣ ਨਾਲ ਲੋਕ-ਪਰਲੋਕ ਵਿਚ ਅਤੇ ਜਗਤ ਅੰਦਰ ਸ਼ੋਭਾ ਹੁੰਦੀ ਹੈ। (ਉਹ) ਖ਼ੁਸ਼ੀ ਅਤੇ ਗ਼ਮੀ ਤੋਂ ਮੁਕਤ ਹੋ ਜਾਂਦਾ ਹੈ, ਜੋ ਪ੍ਰਭੂ ਕਰਦਾ ਹੈ, ਉਹੀ ਚੰਗਾ ਲਗਦਾ ਹੈ। (ਜਿਸ ਨੂੰ) ਵਡਿਆਂ ਭਾਗਾਂ ਨਾਲ ਸਤਿਸੰਗਤ ਮਿਲਦੀ ਹੈ, ਤਾਂ ਹਰਿ-(ਨਾਮ ਦੇ) ਰਸ ਦਾ ਸੁਆਦ ਆਉਂਦਾ ਹੈ ਜੀ।੩। ਦ੍ਵੈਤ-ਭਾਵ ਕਾਰਣ ਦੁਖ ਹੁੰਦਾ ਹੈ, ਮਨਮੁਖਾਂ ਨੂੰ ਜਮ (ਆਪਣੀ) ਨਜ਼ਰ ਵਿਚ ਰਖਦਾ ਹੈ ਜੀ। ਮਾਇਆ (ਦੁਆਰਾ ਪੈਦਾ ਹੋਣ ਵਾਲੇ) ਦੁਖਾਂ ਵਿਚ ਮੋਹਿਆ ਹੋਇਆ (ਮਨੁੱਖ) ਦਿਨ ਰਾਤ ਹਾਏ ਹਾਏ ਕਰਦਾ ਰਹਿੰਦਾ ਹੈ ਜੀ। ਮਾਇਆ ਦੇ ਦੁਖ ਵਿਚ ਮੋਹਿਆ ਹੋਇਆ ਅਤੇ ਹਉਮੈ ਵਿਚ ਕ੍ਰੋਧਵਾਨ ਹੋਇਆ 'ਮੇਰੀ ਮੇਰੀ' ਕਰਦਿਆਂ (ਜੀਵਨ) ਗੁਜ਼ਾਰ ਦਿੰਦਾ ਹੈ। ਜੋ ਪ੍ਰਭੂ (ਸਭ ਨੂੰ) ਦਿੰਦਾ ਹੈ, ਉਸ ਨੂੰ ਯਾਦ ਨਹੀਂ ਕਰਦਾ ਹੈ ਅਤੇ ਅੰਤ ਸਮੇਂ ਪਛਤਾਉਂਦਾ ਹੋਇਆ ਜਾਂਦਾ ਹੈ। ਨਾਮ ਤੋਂ ਬਿਨਾ ਕੋਈ ਨਾਲ ਨਹੀਂ ਚਲਦਾ, ਪੁੱਤਰ ਅਤੇ ਇਸਤਰੀ (ਸਭ) ਮਾਇਆ ਦਾ ਧੋਖਾ ਹਨ। ਦ੍ਵੈਤ-ਭਾਵ ਕਾਰਣ ਦੁਖ ਹੁੰਦਾ ਹੈ, ਮਨਮੁਖਾਂ ਨੂੰ ਜਮ (ਆਪਣੀ) ਨਜ਼ਰ ਵਿਚ ਰਖਦਾ ਹੈ ਜੀ।੪।

(ਜਿਸ ਨੂੰ ਪ੍ਰਭੂ) ਕ੍ਰਿਪਾ ਕਰਕੇ ਮਿਲਾ ਲੈਂਦਾ ਹੈ, (ਉਹ) ਹਰਿ ਦਾ ਮਹਲ ਪ੍ਰਾਪਤ ਕਰ ਲੈਂਦਾ ਹੈ ਜੀ। (ਉਹ) ਸਦਾ ਹੱਥ ਜੋੜੇ ਖੜਾ ਰਹਿੰਦਾ ਹੈ ਅਤੇ ਪ੍ਰਭੂ (ਉਸ ਦੇ) ਮਨ ਨੂੰ ਚੰਗਾ ਲਗਦਾ ਹੈ। (ਜਦੋਂ ਮਨੁੱਖ ਦੇ) ਮਨ ਵਿਚ ਪ੍ਰਭੂ ਚੰਗਾ ਲਗ ਜਾਂਦਾ ਹੈ (ਤਾਂ ਉਹ) ਹੁਕਮ ਵਿਚ ਸਮਾ ਜਾਂਦਾ ਹੈ, (ਅਤੇ ਉਹ) ਹੁਕਮ ਮਨ ਕੇ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ। (ਉਹ) ਦਿਨ ਰਾਤ ਨਾਮ ਜਪਦਾ ਰਹਿੰਦਾ ਹੈ ਅਤੇ ਸਹਿਜ ਢੰਗ ਨਾਲ ਹਰ ਰੋਜ਼ ਨਾਮ ਦੀ ਆਰਾਧਨਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਸਾਧਕ ਨੂੰ) ਨਾਮ ਜਪਣ ਨਾਲ ਵਡਿਆਈ ਮਿਲਦੀ ਹੈ ਅਤੇ ਨਾਮ (ਉਸ ਦੇ) ਮਨ ਨੂੰ ਚੰਗਾ ਲਗਦਾ ਹੈ। (ਜਿਸ ਨੂੰ ਪ੍ਰਭੂ) ਕ੍ਰਿਪਾ ਕਰਕੇ ਮਿਲਾ ਲੈਂਦਾ ਹੈ, (ਉਹ) ਹਰਿ ਦਾ ਮਹਲ ਪ੍ਰਾਪਤ ਕਰ ਲੈਂਦਾ ਹੈ ਜੀ।੫।੧।

**ਧਨਾਸਰੀ ਮਹਲਾ ੫ ਛੰਤ**

ਸਤਿਗੁਰੂ ਨਿਮਾਣਿਆਂ ਉਤੇ ਦਇਆ ਕਰਨ ਵਾਲਾ ਹੈ ਜਿਸ ਦੇ ਸੰਗ ਵਿਚ ਹਰਿ ਦਾ ਜਸ-ਗਾਨ ਕੀਤਾ ਜਾਂਦਾ ਹੈ ਜੀ। ਹਰਿ ਦਾ ਅੰਮ੍ਰਿਤ ਰੂਪ ਨਾਮ ਸਾਧ-ਸੰਗ ਵਿਚ ਸਿਮਰਿਆ ਜਾਂਦਾ ਹੈ ਜੀ। (ਹੇ ਸਾਧਕ!) ਸਾਧੂ/ਗੁਰੂ ਦੀ ਸੰਗਤ ਵਿਚ ਇਕ ਪ੍ਰਭੂ ਨੂੰ ਸਿਮਰ, (ਇਸ ਤਰ੍ਹਾਂ) ਜਨਮ-ਮਰਨ ਦਾ ਦੁਖ ਖ਼ਤਮ ਹੋ ਜਾਂਦਾ ਹੈ। (ਜਿਸ ਦੇ) ਭਾਗਾਂ ਵਿਚ ਧੁਰ ਦਰਗਾਹੋਂ ਲਿਖਿਆ ਹੈ, (ਉਸ ਨੇ ਹੀ) ਸੱਚੇ (ਪ੍ਰਭੂ ਦਾ ਸਿਮਰਨ ਕਰਨਾ) ਸਿਖਿਆ ਹੈ (ਅਤੇ ਉਸ ਦੀ) ਜਮ ਦੀ ਫਾਹੀ ਕਟੀ ਗਈ ਹੈ। (ਉਸ ਦੇ) ਭੈ ਭਰਮ ਦੂਰ ਹੋ ਗਏ ਹਨ, (ਮਾਇਆ ਦੀ) ਗੰਢ ਖੁਲ੍ਹ ਗਈ ਹੈ, (ਫਿਰ ਉਹ) ਜਮ ਦੇ ਮਾਰਗ ਉਪਰ ਬਿਲਕੁਲ ਨਹੀਂ ਆਉਂਦਾ। ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ!) ਕ੍ਰਿਪਾ ਕਰ, (ਤਾਂ ਜੋ ਅਸੀਂ ਤੇਰੇ) ਸਦਾ ਗੁਣ ਗਾਉਂਦੇ ਰਹੀਏ।੧। ਹੇ ਪ੍ਰਭੂ! (ਤੇਰਾ) ਇਕ ਨਾਮ ਨਿਆਸਰਿਆਂ ਦਾ ਆਸਰਾ ਹੈ ਜੀ। ਤੂੰ

ਤੂ ਦਾਤਾ ਦਾਤਾਰੁ ਸਰਬ ਦੂਖ ਭੰਜਨੋ ਜੀਉ ॥
ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥
ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥
ਪੂਰਿ ਰਹਿਆ ਸਰਬ ਥਾਈ ਗੁਰ ਗਿਆਨੁ ਨੇਤ੍ਰੀ ਅੰਜਨੋ ॥
ਬਿਨਵੰਤਿ ਨਾਨਕ ਸਦਾ ਸਿਮਰੀ ਸਰਬ ਦੁਖ ਭੈ ਭੰਜਨੋ ॥੨॥

ਆਪਿ ਲੀਏ ਲੜਿ ਲਾਇ ਕਿਰਪਾ ਧਾਰੀਆ ਜੀਉ ॥
ਮੋਹਿ ਨਿਰਗੁਣੁ ਨੀਚੁ ਅਨਾਥੁ ਪ੍ਰਭ ਅਗਮ ਅਪਾਰੀਆ ਜੀਉ ॥
ਦਇਆਲ ਸਦਾ ਕ੍ਰਿਪਾਲ ਸੁਆਮੀ ਨੀਚ ਥਾਪਣਹਾਰਿਆ ॥
ਜੀਅ ਜੰਤ ਸਭਿ ਵਸਿ ਤੇਰੈ ਸਗਲ ਤੇਰੀ ਸਾਰਿਆ ॥
ਆਪਿ ਕਰਤਾ ਆਪਿ ਭੁਗਤਾ ਆਪਿ ਸਗਲ ਬੀਚਾਰੀਆ ॥
ਬਿਨਵੰਤ ਨਾਨਕ ਗੁਣ ਗਾਇ ਜੀਵਾ ਹਰਿ ਜਪੁ ਜਪਉ ਬਨਵਾਰੀਆ ॥੩॥
ਤੇਰਾ ਦਰਸੁ ਅਪਾਰੁ ਨਾਮੁ ਅਮੋਲਈ ਜੀਉ ॥
ਨਿਤਿ ਜਪਹਿ ਤੇਰੇ ਦਾਸ ਪੁਰਖ ਅਤੋਲਈ ਜੀਉ ॥
ਸੰਤ ਰਸਨ ਵੂਠਾ ਆਪਿ ਤੂਠਾ ਹਰਿ ਰਸਹਿ ਸੇਈ ਮਾਤਿਆ ॥
ਗੁਰ ਚਰਨ ਲਾਗੇ ਮਹਾ ਭਾਗੇ ਸਦਾ ਅਨਦਿਨੁ ਜਾਗਿਆ ॥
ਸਦ ਸਦਾ ਸਿੰਮ੍ਰਤਬ੍ਯ ਸੁਆਮੀ ਸਾਸਿ ਸਾਸਿ ਗੁਣ ਬੋਲਈ ॥
ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥੪॥੧॥

ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥੧॥
ਸੰਤਸੰਗਤਿ ਰਾਮੁ ਰਿਦੈ ਬਸਾਈ ॥੧॥ ਰਹਾਉ ॥
ਹਨੂਮਾਨ ਸਰਿ ਗਰੁੜ ਸਮਾਨਾਂ ॥ ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥
ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥ ਕਮਲਾਪਤਿ ਕਵਲਾ ਨਹੀ ਜਾਨਾਂ ॥੩॥
ਕਹਿ ਕਬੀਰ ਸੋ ਭਰਮੈ ਨਾਹੀ ॥ ਪਗ ਲਗਿ ਰਾਮ ਰਹੈ ਸਰਨਾਂਹੀ ॥੪॥੧॥

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥੧॥
ਸੋ ਦਿਨੁ ਆਵਨ ਲਾਗਾ ॥
ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ ਰਹਾਉ ॥
ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥੨॥
ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥੩॥੨॥

ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥

ਦਾਤਾਂ ਦੇਣ ਵਾਲਾ ਹੈਂ ਅਤੇ ਸਾਰਿਆਂ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈਂ। ਹੇ ਦੁਖ ਦੂਰ ਕਰਨ ਵਾਲੇ ਅਤੇ ਸੁਖ ਪ੍ਰਦਾਨ ਕਰਨ ਵਾਲੇ ਸੁਆਮੀ! (ਜੋ ਵਿਅਕਤੀ) ਸਾਧੂ ਦੀ ਸ਼ਰਣ ਵਿਚ ਆਇਆ ਹੈ, (ਉਸ ਨੂੰ) ਬਹੁਤ ਬਿਖੜੇ ਸੰਸਾਰ-ਸਾਗਰ ਤੋਂ ਇਕ ਪਲ ਵਿਚ ਪਾਰ ਲੰਘਾ ਦਿੱਤਾ ਹੈ। ਜਿਸ ਦੇ ਨੇਤ੍ਰਾਂ ਵਿਚ ਗੁਰੂ ਦਾ ਗਿਆਨ ਰੂਪ ਸੁਰਮਾ ਪੈ ਜਾਂਦਾ ਹੈ, (ਉਸ ਨੂੰ) ਸਰਬਤ੍ਰ (ਪ੍ਰਭੂ) ਵਿਆਪਕ ਹੋ ਰਿਹਾ (ਪ੍ਰਤੀਤ ਹੁੰਦਾ ਹੈ)। ਨਾਨਕ ਬੇਨਤੀ ਕਰਦਾ ਹੈ—ਹੇ ਸਾਰਿਆਂ ਦੁਖਾਂ ਦਾ ਨਾਸ਼ ਕਰਨ ਵਾਲੇ! (ਮੈਂ) ਸਦਾ (ਤੇਰੇ ਨਾਮ ਦੀ) ਆਰਾਧਨਾ ਕਰਦਾ ਹਾਂ।੨।

(ਹੇ ਪ੍ਰਭੂ! ਤੂੰ) ਆਪ ਹੀ ਕ੍ਰਿਪਾ ਕਰਕੇ (ਮੈਨੂੰ) ਲੜ ਨਾਲ ਲਗਾ ਲਿਆ ਹੈ ਜੀ। ਮੈਂ ਗੁਣਹੀਨ, ਨੀਚ ਅਤੇ ਅਨਾਥ ਹਾਂ ਅਤੇ ਪ੍ਰਭੂ ਅਗਮ ਅਪਾਰ ਹੈ ਜੀ। ਹੇ ਦਇਆਲੂ! ਹੇ ਸਦਾ ਕ੍ਰਿਪਾਲੂ ਸੁਆਮੀ! (ਤੂੰ) ਨੀਵਿਆਂ ਨੂੰ ਸਥਾਪਿਤ ਕਰਨ ਵਾਲਾ ਹੈਂ। ਜੀਵ ਜੰਤ ਸਭ ਤੇਰੇ ਵਸ ਵਿਚ ਹਨ, ਸਾਰੀ (ਸ੍ਰਿਸ਼ਟੀ) ਤੇਰੀ ਸੰਭਾਲ ਵਿਚ ਹੈ। (ਤੂੰ) ਆਪ ਕਰਤਾ ਹੈ, ਆਪ ਹੀ ਭੋਗਣ ਵਾਲਾ ਹੈ ਅਤੇ ਆਪ ਹੀ ਸਭ ਦਾ ਵਿਚਾਰ ਕਰਨ ਵਾਲਾ ਹੈਂ। ਨਾਨਕ ਬੇਨਤੀ ਕਰਦਾ ਹੈ—ਹੇ ਬਨਵਾਰੀ ਪ੍ਰਭੂ! (ਕ੍ਰਿਪਾ ਕਰ ਕਿ ਮੈਂ ਤੇਰੇ) ਗੁਣ ਗਾਉਂਦੇ ਹੋਏ ਜੀਵਾਂ ਅਤੇ (ਨਾਮ) ਜਪਦਾ ਰਹਾਂ।੩। (ਹੇ ਪਰਮਾਤਮਾ!) ਤੇਰਾ ਦਰਸ਼ਨ ਅਪਾਰ ਹੈ ਅਤੇ ਨਾਮ ਅਮੋਲਕ ਹੈ ਜੀ। ਹੇ ਅਤੋਲ ਪੁਰਖ! ਤੇਰੇ ਦਾਸ ਨਿਤ (ਤੇਰਾ ਨਾਮ) ਜਪਦੇ ਹਨ ਜੀ। (ਜਿਨ੍ਹਾਂ) ਸੰਤਾਂ ਦੀ ਜੀਭ ਉਤੇ (ਤੂੰ ਆਪ) ਵਸਿਆ (ਵੂਠਾ) ਹੈਂ, ਆਪ ਹੀ ਪ੍ਰਸੰਨ ਹੋਇਆ ਹੈਂ, ਉਹੀ ਹਰਿ ਦੇ ਰਸ ਨਾਲ ਮਸਤ ਹੋਏ ਹਨ। (ਜੋ ਸਾਧਕ) ਗੁਰੂ ਦੀ ਚਰਣੀ ਲਗੇ ਹਨ, (ਉਹ) ਮਹਾਨ ਭਾਗਾਂ ਵਾਲੇ ਹਨ ਅਤੇ ਹਰ ਰੋਜ਼ ਸਦਾ ਸਚੇਤ ਰਹਿੰਦੇ ਹਨ। (ਉਹ) ਸਿਮਰਨ ਯੋਗ (*ਸਿੰਮ੍ਰਤਬ੍ਯ*) ਪ੍ਰਭੂ ਦੇ ਸਦਾ ਸਦਾ, ਸੁਆਸ ਸੁਆਸ ਗੁਣ-ਗਾਨ ਕਰਦੇ ਰਹਿੰਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਸਾਧੂ/ਗੁਰੂ ਦੀ (ਚਰਣ-)ਧੂੜ ਅਤੇ ਪ੍ਰਭੂ ਦਾ ਨਾਮ ਅਮੋਲਕ ਹਨ।੪।੧।

**ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ**

(ਹੇ ਪਰਮਾਤਮਾ!) ਸਨਕ, ਸਨੰਦਨ (ਆਦਿਕ ਬ੍ਰਹਮਾ ਦੇ ਪੁੱਤਰਾਂ), ਸ਼ਿਵ ਅਤੇ ਸ਼ੇਸ਼-ਨਾਗ ਵਰਗਿਆਂ ਨੇ ਤੇਰੇ ਭੇਦ ਨੂੰ ਨਹੀਂ ਜਾਣਿਆ।੧। (ਹੇ ਜਿਗਿਆਸੂ!) ਸੰਤਾਂ ਦੀ ਸੰਗਤ ਰਾਹੀਂ ਰਾਮ (ਦੇ ਨਾਮ) ਨੂੰ ਹਿਰਦੇ ਵਿਚ ਵਸਾ।੧।ਰਹਾਉ। ਹਨੂਮਾਨ ਵਰਗਿਆ, ਗੁਰੜ ਜਿਹਾਂ, ਇੰਦ੍ਰ (*ਸੁਰਪਤਿ*) ਅਤੇ ਰਾਜਿਆਂ (*ਨਰਪਤਿ*) ਨੇ (ਤੇਰੇ) ਗੁਣਾਂ ਨੂੰ ਨਹੀਂ ਜਾਣਿਆ।੨। ਚਾਰ ਵੇਦਾਂ, ਸਮ੍ਰਿਤੀਆਂ ਅਤੇ ਪੁਰਾਣਾਂ, ਵਿਸ਼ਣੂ (*ਕਮਲਾਪਤਿ*) ਅਤੇ ਲੱਛਮੀ ਨੇ ਵੀ (ਤੇਰਾ ਭੇਦ) ਨਹੀਂ ਜਾਣਿਆ।੩। ਕਬੀਰ ਦਾ ਕਥਨ ਹੈ ਕਿ ਉਹ (ਸਾਧਕ ਕਦੇ) ਭਰਮਦਾ ਨਹੀਂ ਹੈ (ਜੋ) ਰਾਮ ਦੇ ਚਰਣੀ ਲਗ ਕੇ ਸ਼ਰਣ ਵਿਚ ਹੀ ਟਿਕਿਆ ਰਹਿੰਦਾ ਹੈ।੪।੧।

(ਹੇ ਜਿਗਿਆਸੂ!) ਦਿਨ ਤੋਂ ਪਹਿਰ ਅਤੇ ਪਹਿਰ ਤੋਂ ਘੜੀਆਂ (ਬੀਤ ਰਹੀਆਂ ਹਨ, ਜਿਸ ਕਰਕੇ ਤੇਰੀ) ਆਯੂ ਘਟਦੀ ਜਾ ਰਹੀ ਹੈ ਅਤੇ ਤਨ ਕਮਜ਼ੋਰ ਹੁੰਦਾ ਜਾ ਰਿਹਾ ਹੈ। ਮ੍ਰਿਤੂ ਰੂਪ ਸ਼ਿਕਾਰੀ ਕਸਾਈ ਵਾਂਗ ਫਿਰਦਾ ਹੈ, (ਇਸ ਤੋਂ ਬਚਣ ਲਈ) ਦਸੋ, ਕੀ ਢੰਗ ਵਰਤਿਆ ਜਾਏ?।੧। (ਹੇ ਭਾਈ! ਮੌਤ ਦਾ) ਉਹ ਦਿਨ ਆਉਣ ਵਾਲਾ ਹੈ। ਮਾਤਾ, ਪਿਤਾ, ਭਰਾ, ਪੁੱਤਰ, ਇਸਤਰੀ ਵਿਚੋਂ ਦਸੋ, ਕੌਣ ਕੋਈ ਕਿਸੇ ਦਾ ਹੈ?੧।ਰਹਾਉ। ਜਦੋਂ ਤਕ (ਬ੍ਰਹਮ-)ਜੋਤਿ ਸ਼ਰੀਰ ਵਿਚ ਵਰਤ ਰਹੀ ਹੈ, (ਉਦੋਂ ਤਕ) ਪਸ਼ੂ-ਤੁਲ (ਮਨੁੱਖ) ਆਪਣੇ ਅਸਲੇ ਨੂੰ ਨਹੀਂ ਸਮਝਦਾ। ਜੀਵਿਤ ਰਹਿਣ ਲਈ ਲਾਲਚ ਕਰਦਾ ਹੈ, (ਪਰ) ਅੱਖਾਂ ਤੋਂ ਕੁਝ ਨਹੀਂ ਸੁਝਦਾ (ਭਾਵ—ਅਗਿਆਨੀ ਹੋਇਆ ਫਿਰਦਾ ਹੈ)।੨। ਕਬੀਰ ਦਾ ਕਥਨ ਹੈ ਕਿ—ਹੇ ਪ੍ਰਾਣੀ! ਸੁਣੋ, ਮਨ ਦੇ ਭਰਮਾਂ ਨੂੰ ਛਡ ਦਿਓ। ਹੇ ਪ੍ਰਾਣੀ! ਕੇਵਲ (ਰਾਮ-) ਨਾਮ ਨੂੰ ਜਪੋ ਅਤੇ (ਉਸ) ਇਕ ਦੀ ਸ਼ਰਣ ਵਿਚ ਪਏ ਰਹੋ।੩।੨।

ਜੋ ਵਿਅਕਤੀ ਕੁਝ ਪ੍ਰੇਮ-ਭਗਤੀ ਜਾਣਦਾ ਹੈ, ਉਸ ਲਈ (ਪ੍ਰਭੂ ਨੂੰ ਮਿਲ ਪੈਣਾ) ਕਾਹਦੀ ਅਸਚਰਜ (ਵਾਲੀ ਗੱਲ) ਹੈ। ਜਿਵੇਂ ਜਲ ਵਿਚ ਜਲ ਪੈ ਕੇ (ਫਿਰ) ਵਖਰਾ ਨਹੀਂ ਹੁੰਦਾ, ਉਸ ਤਰ੍ਹਾਂ

ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ ॥
ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ ॥੧॥ ਰਹਾਉ ॥
ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥
ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥੨॥੩॥

ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥੧॥
ਕਿਆ ਮਾਂਗਉ ਕਿਛੁ ਥਿਰੁ ਨਾਹੀ ॥ ਰਾਮ ਨਾਮ ਰਖੁ ਮਨ ਮਾਹੀ ॥੧॥ ਰਹਾਉ ॥
ਸੋਭਾ ਰਾਜ ਬਿਭੈ ਬਡਿਆਈ ॥ ਅੰਤਿ ਨ ਕਾਹੂ ਸੰਗ ਸਹਾਈ ॥੨॥
ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ ਕਹੁ ਕਵਨੈ ਸੁਖੁ ਪਾਇਆ ॥੩॥
ਕਹਤ ਕਬੀਰ ਅਵਰ ਨਹੀ ਕਾਮਾ ॥ ਹਮਰੈ ਮਨ ਧਨ ਰਾਮ ਕੋ ਨਾਮਾ ॥੪॥੪॥

ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥
ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ ॥੧॥ ਰਹਾਉ ॥
ਬਨਿਤਾ ਸੁਤ ਦੇਹ ਗ੍ਰੇਹ ਸੰਪਤਿ ਸੁਖਦਾਈ ॥
ਇਨ੍ਹ੍ਹ ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ ॥੧॥
ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥
ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥੨॥
ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ ॥
ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ ॥੩॥
ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ ॥
ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ ॥੪॥੫॥

ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥
ਹਮਰੋ ਕਰਤਾ ਰਾਮੁ ਸਨੇਹੀ ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥੨॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥
ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥੪॥੧॥

ਦਸ ਬੈਰਾਗਨਿ ਮੋਹਿ ਬਸਿ ਕੀਨ੍ਹ੍ਹੀ ਪੰਚਹੁ ਕਾ ਮਿਟ ਨਾਵਉ ॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥੧॥
ਪਾਛੈ ਬਹੁਰਿ ਨ ਆਵਨੁ ਪਾਵਉ ॥

(ਕਬੀਰ) ਜੁਲਾਹਾ ਦ੍ਰਵਿਤ ਹੋ ਕੇ (ਪ੍ਰਭੂ ਨਾਲ) ਮਿਲ ਗਿਆ ਹੈ।੧। ਹੇ ਹਰਿ ਦੇ ਲੋਕੋ ! ਮੈਂ ਤੁਹਾਡੇ ਲਈ ਮਤਿ ਦਾ ਭੋਲਾ ਹੀ ਸਹੀ, (ਪਰ) ਜੇ ਕਬੀਰ ਕਾਸ਼ੀ ਵਿਚ ਸ਼ਰੀਰ ਤਿਆਗ ਦੇਵੇ (ਅਤੇ ਮੁਕਤ ਹੋ ਜਾਏ, ਇਸ ਵਿਚ) ਰਾਮ ਦਾ ਕੀ ਇਹਸਾਨ ਹੋਇਆ?।੧ ।ਰਹਾਉ। ਕਬੀਰ ਕਹਿੰਦਾ ਹੈ—ਹੇ ਲੋਕੋ ! ਸੁਣੋ, (ਐਵੇਂ) ਕੋਈ ਭਰਮ ਵਿਚ ਨ ਭੁਲੇ। ਜੇ ਰਾਮ ਹਿਰਦੇ ਵਿਚ ਹੈ ਤਾਂ ਕੀ ਕਾਸ਼ੀ ਅਤੇ ਕੀ ਮਗਹਰ ਦੀ ਕਲਰੀ ਧਰਤੀ (ਦੋਹਾਂ ਵਿਚ ਕੋਈ ਫ਼ਰਕ ਨਹੀਂ ਹੈ)।੨।੩।

(ਹੇ ਜਿਗਿਆਸੂ ! ਜੇਕਰ ਕੋਈ) ਨਿਕੰਮੇ ਤਪ ਕਰਕੇ ਇੰਦ੍ਰ ਲੋਕ ਅਤੇ ਸ਼ਿਵ-ਲੋਕ ਵਿਚ ਚਲਾ ਜਾਵੇ, (ਫਿਰ ਉਥੋਂ ਨਿਕਲ ਕੇ) ਬਾਹਰ ਆਏਗਾ (ਅਰਥਾਤ ਇਸ ਦੁਨੀਆ ਵਿਚ ਪਰਤ ਆਏਗਾ)।੧। (ਪ੍ਰਭੂ ਪਾਸੋਂ) ਕੀ ਮੰਗਾਂ, ਕੁਝ ਵੀ ਸਥਾਈ ਨਹੀਂ ਹੈ। (ਬਸ, ਮੇਰੇ) ਮਨ ਵਿਚ ਰਾਮ-ਨਾਮ ਟਿਕਾ ਦਿਓ।੧ ।ਰਹਾਉ। (ਹੇ ਭਾਈ ! ਜਗਤ ਦੀ) ਸ਼ੋਭਾ, ਰਾਜ-ਵੈਭਵ, ਵਡਿਆਈ (ਆਦਿ ਵਿਚੋਂ) ਅੰਤ ਸਮੇਂ ਕੋਈ ਵੀ ਸਹਾਇਕ ਨਹੀਂ ਹੁੰਦਾ।੨। ਪੁੱਤਰ, ਇਸਤਰੀ, ਲੱਛਮੀ, ਮਾਇਆ ਇਨ੍ਹਾਂ ਤੋਂ ਦਸੋ, ਕਿਸ ਨੇ ਸੁਖ ਪਾਇਆ ਹੈ।੩। ਕਬੀਰ ਕਹਿੰਦਾ ਹੈ ਕਿ (ਪ੍ਰਭੂ ਦੇ ਨਾਮ ਤੋਂ ਬਿਨਾ) ਹੋਰ (ਕੋਈ ਵਸਤੂ ਕਿਸੇ) ਕੰਮ ਦੀ ਨਹੀਂ ਹੈ। ਮੇਰੇ ਮਨ ਵਿਚ ਰਾਮ-ਨਾਮ ਦਾ ਧਨ ਹੈ।੪।੪।

ਹੇ ਭਾਈ ! (ਹਰ ਸਮੇਂ) ਰਾਮ ਸਿਮਰ, ਰਾਮ ਸਿਮਰ, ਰਾਮ ਸਿਮਰ, (ਕਿਉਂਕਿ) ਰਾਮ-ਨਾਮ ਦੇ ਸਿਮਰਨ ਤੋਂ ਬਿਨਾ ਬਹੁਤੇ (ਜੀਵ ਭਵ-ਸਾਗਰ ਵਿਚ) ਡੁਬ ਜਾਂਦੇ ਹਨ।੧ ।ਰਹਾਉ। ਮੌਤ ਦਾ ਸਮਾਂ ਆ ਪਹੁੰਚਣ 'ਤੇ ਇਸਤਰੀ, ਪੁੱਤਰ, ਸ਼ਰੀਰ, ਘਰ ਅਤੇ ਸੁਖਦਾਇਕ ਸੰਪੱਤੀ ਇਨ੍ਹਾਂ ਵਿਚੋਂ ਕੁਝ ਵੀ ਤੇਰਾ ਨਹੀਂ ਹੈ।੧। ਅਜਾਮਿਲ, ਹਾਥੀ ਅਤੇ ਵੇਸਵਾ (ਜਿਨ੍ਹਾਂ ਨੇ) ਪਤਿਤਾਂ ਵਾਲੇ ਕਰਮ ਕੀਤੇ ਸਨ, ਉਹ ਵੀ ਰਾਮ-ਨਾਮ ਲੈਣ ਨਾਲ (ਭਵ-ਸਾਗਰ ਤੋਂ) ਪਾਰ ਉਤਰ ਗਏ ਹਨ।੨। (ਹੇ ਜੀਵ !) ਸੂਰ, ਕੁੱਤੇ ਦੀਆਂ ਜੂਨਾਂ ਵਿਚ ਭੌਂਦੇ ਰਹਿਣ ਨਾਲ ਵੀ ਤੈਨੂੰ ਸ਼ਰਮ ਨਹੀਂ ਆਉਂਦੀ। ਰਾਮ-ਨਾਮ ਰੂਪ ਅੰਮ੍ਰਿਤ ਛਡ ਕੇ (ਤੂੰ) ਕਿਸ ਲਈ ਜ਼ਹਿਰ ਖਾ ਰਿਹਾ ਹੈਂ।੩। (ਸ਼ਾਸਤ੍ਰਾਂ ਵਿਚ ਦਸੇ) ਵਿਧੀ ਅਤੇ ਨਿਸ਼ੇਧ (ਅਪਣਾਉਣ ਅਤੇ ਨ ਅਪਣਾਉਣਯੋਗ) ਕਰਮਾਂ ਦੇ ਭਰਮ ਨੂੰ ਛਡ ਕੇ ਰਾਮ ਦਾ ਨਾਮ ਸਿਮਰ। ਦਾਸ ਕਬੀਰ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਰਾਮ ਨੂੰ ਆਪਣਾ ਸਨੇਹੀ ਬਣਾ।੪।੫।

**ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ**

(ਹੇ ਜਿਗਿਆਸੂ ! ਜਿਨ੍ਹਾਂ ਲੋਕਾਂ ਨੇ) ਡੂੰਘੀਆਂ ਨੀਹਾਂ ਪੁਟਵਾ ਕੇ ਉਪਰ ਮਹਲ/ਮੰਡਪ ਉਸਰਵਾਏ ਹਨ (ਉਨ੍ਹਾਂ ਦਾ ਸਭ ਕੁਝ ਇਥੇ ਹੀ ਰਹਿ ਗਿਆ ਹੈ)। ਮਾਰਕੰਡੇ (ਰਿਸ਼ੀ) ਤੋਂ ਅਧਿਕ (ਉਮਰ ਵਾਲਾ) ਕੌਣ ਹੈ? ਜਿਸ ਨੇ ਸਿਰ ਉਪਰ ਕੱਖ ਧਰ ਕੇ (ਦਿਨ) ਗੁਜ਼ਾਰੇ ਸਨ (ਰਹਿਣ ਲਈ ਛਪੀ ਵੀ ਨਹੀਂ ਬਣਵਾਈ ਸੀ)।੧। ਸਾਡਾ ਕਰਤਾ ਰਾਮ ਹੀ (ਸਾਡਾ) ਸਨੇਹੀ ਹੈ। ਹੇ ਮਨੁੱਖ ! ਕਿਸ ਲਈ ਹੰਕਾਰ ਕਰਦਾ ਹੈਂ? (ਤੇਰੀ) ਝੂਠੀ ਦੇਹ ਵੀ ਨਸ਼ਟ ਹੋ ਜਾਏਗੀ।੧। ਰਹਾਉ। 'ਮੇਰੀ ਮੇਰੀ' ਕੈਰੋਂ ਵੀ ਕਰਦੇ ਸਨ, (ਜਿਨ੍ਹਾਂ ਦੇ) ਦੁਰਯੋਧਨ ਵਰਗੇ ਭਰਾ ਸਨ। (ਉਨ੍ਹਾਂ ਦਾ) ਬਾਰ੍ਹਾਂ ਯੋਜਨਾ (48 ਕੋਹਾਂ) ਉਤੇ ਛੱਤਰ ਝੁਲਦਾ ਸੀ, (ਪਰ ਉਨ੍ਹਾਂ ਦੇ ਸ਼ਰੀਰ ਨੂੰ ਮਹਾਭਾਰਤ ਦੇ ਯੁੱਧ ਵਿਚ) ਗਿਰਝਾਂ ਨੇ ਖਾਇਆ ਸੀ।੨। ਰਾਵਣ ਵਰਗਾ ਵੱਡਾ ਰਾਜਾ (ਹੋਇਆ ਹੈ), ਜਿਸ ਦੀ ਸਾਰੀ ਲੰਕਾ ਸੋਨੇ ਦੀ ਬਣੀ ਹੋਈ ਸੀ। ਕੀ ਹੋਇਆ (ਜੇ ਉਸ ਦੇ) ਦੁਆਰ ਉਪਰ ਹਾਥੀ ਬੰਨ੍ਹੇ ਹੋਏ ਸਨ, (ਉਸ ਦੀ ਸਾਰੀ ਧਨ-ਸੰਪੱਤੀ) ਛਿਣ-ਭਰ ਵਿਚ ਪਰਾਈ ਹੋ ਗਈ।੩। ਦੁਰਬਾਸਾ (ਰਿਸ਼ੀ) ਨਾਲ ਮਸ਼ਕਰੀ ਕਰਦਿਆਂ ਯਾਦਵਾਂ ਨੇ (ਕੁਲ ਨਾਸ਼ ਕਰਵਾਉਣ ਦਾ) ਇਹ ਫਲ ਪਾਇਆ ਸੀ। ਪ੍ਰਭੂ ਨੇ ਆਪਣੇ ਦਾਸ ਉਪਰ ਕ੍ਰਿਪਾ ਕੀਤੀ ਅਤੇ ਨਾਮਦੇਵ ਹਰਿ ਦੇ ਗੁਣ ਗਾ ਰਿਹਾ ਹੈ।੪।੧।

ਮੈਂ ਦਸ ਇੰਦ੍ਰੀਆਂ (*ਬੈਰਾਗਨਿ*) ਵਸ ਵਿਚ ਕਰ ਲਈਆਂ ਹਨ, ਅਤੇ ਪੰਜਾਂ (ਵਿਕਾਰਾਂ) ਦਾ ਨਾਂ ਤਕ ਮਿਟਾ ਦਿੱਤਾ ਹੈ। 72 (ਪ੍ਰਧਾਨ ਨਾੜੀਆਂ) ਨੂੰ (ਨਾਮ-ਰੂਪ) ਅੰਮ੍ਰਿਤ ਦੇ ਸਰੋਵਰ ਤੋਂ ਭਰ ਲਿਆ ਹਨ (ਅਤੇ ਵਿਸ਼ੇ-ਵਾਸਨਾਵਾਂ ਦੀ) ਵਿਸ਼ ਨੂੰ ਮਾਰ ਕੇ ਕਢ ਦਿੱਤਾ ਹੈ।੧। (ਹੁਣ ਮੈਂ) ਫਿਰ

ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ ਰਹਾਉ ॥
ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥੨॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥੨॥

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ ਰਹਾਉ ॥
ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੪॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥

ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥
ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥
ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥
ਅਸਗਾ ਅਸ ਉਸਗਾ ॥
ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ ਰਹਾਉ ॥
ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ ॥
ਤਰਕੁ ਨ ਚਾ ॥ ਭ੍ਰਮੀਆ ਚਾ ॥
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥
ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥
ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥
ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥

ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥
ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥

ਪਿਛੇ ਵਲ ਨਹੀਂ ਪਰਤਣਾ (ਸਗੋਂ ਪਰਮਾਤਮਾ ਵਲ ਹੀ ਵਧਣਾ ਹੈ)। (ਇਸ ਲਈ ਮੈਂ) ਹਿਰਦੇ ਤੋਂ ਅੰਮ੍ਰਿਤ ਬਾਣੀ ਦਾ ਉਚਾਰਣ ਕਰਦਾ ਹਾਂ (ਅਤੇ ਆਪਣੀ) ਆਤਮਾ ਨੂੰ (ਜੀਵਨ-ਮਾਰਗ ਦੀ) ਸੋਝੀ ਕਰਾਉਂਦਾ ਹਾਂ।੧ ਰਹਾਉ। (ਗੁਰੂ ਦੇ) ਚਰਣੀ ਲਗ ਕੇ, ਮਿੰਨਤ ਕਰਕੇ ਮੈਂ (ਕਾਲ ਪਾਸੋਂ ਮੌਤ ਦਾ) ਕਠੋਰ ਕੁਹਾੜਾ ਖੋਹ ਲਿਆ ਹੈ। (ਹੁਣ ਮੈਂ ਕਾਲ ਤੋਂ ਡਰਨ ਦੀ ਥਾਂ) ਉਲਟਾ ਭਗਤਾਂ ਤੋਂ ਡਰਨ ਲਗ ਗਿਆ ਹਾਂ ਅਤੇ ਸੰਤਾਂ ਦਾ ਸੇਵਕ ਬਣ ਗਿਆ ਹਾਂ।੨। ਇਸ ਸੰਸਾਰ ਤੋਂ ਤਦ ਹੀ ਛੁਟ ਸਕਦਾ ਹਾਂ, ਜੇ ਮਾਇਆ (ਦੇ ਮੋਹ ਬੰਧਨ ਵਿਚ) ਨ ਫਸਾਂ। ਜੂਨਾਂ ਦੇ ਗਰਭ ਵਿਚ ਪੈਣਾ ਹੀ ਮਾਇਆ ਦਾ ਨਾਮ ਹੈ; ਉਸ ਨੂੰ ਛਡ ਕੇ (ਮੈਂ ਪ੍ਰਭੂ ਦੇ) ਦਰਸ਼ਨ ਪਾ ਸਕਦਾ ਹਾਂ।੩। ਇਸ ਤਰ੍ਹਾਂ ਜੋ ਵਿਅਕਤੀ ਭਗਤੀ ਕਰਦੇ ਹਨ, ਉਨ੍ਹਾਂ ਦਾ ਸਾਰਾ ਡਰ ਦੂਰ ਹੋ ਜਾਂਦਾ ਹੈ। ਨਾਮਦੇਵ ਕਹਿੰਦਾ ਹੈ ਕਿ ਬਾਹਰ ਕਿਸ ਲਈ ਭਟਕਦੇ ਫਿਰਦੇ ਹੋ? ਇਸ ਤਰ੍ਹਾਂ ਦੀ (ਅਰਥਾਤ ਉਪਰ ਦਸੀ) ਵਿਧੀ ਨਾਲ ਹਰਿ ਪਾਈਦਾ ਹੈ।੪।੨।

ਮਾਰਵਾੜ (ਵਰਗੇ ਖ਼ੁਸਕ ਇਲਾਕੇ ਵਿਚ) ਜਿਵੇਂ ਪਾਣੀ ਪਿਆਰਾ ਲਗਦਾ (*ਬਾਹਲਾ*) ਹੈ ਅਤੇ ਵੇਲਾਂ ਊਠ ਨੂੰ ਪਿਆਰੀਆਂ (ਮਨ ਭਾਉਂਦੀਆਂ) ਲਗਦੀਆਂ ਹਨ। ਜਿਵੇਂ ਹਿਰਨ ਨੂੰ ਰਾਤ ਵੇਲੇ (ਘੰਡੇਹੇੜੇ ਦੀ) ਆਵਾਜ਼ ਚੰਗੀ ਲਗਦੀ ਹੈ, ਉਸੇ ਤਰ੍ਹਾਂ ਮੇਰੇ ਮਨ ਨੂੰ ਰਾਮ (ਪਿਆਰਾ ਲਗਦਾ ਹੈ)।੧। ਹੇ ਮੇਰੇ ਰਾਮ! ਤੇਰਾ ਨਾਮ ਸੋਹਣਾ ਹੈ, (ਤੇਰਾ) ਰੂਪ ਸੁੰਦਰ ਹੈ ਅਤੇ ਰੰਗ ਬਹੁਤ ਖ਼ੂਬਸੂਰਤ ਹੈ।੧ ਰਹਾਉ। ਜਿਵੇਂ ਧਰਤੀ ਨੂੰ ਬਦਲ/ਮੀਂਹ ਪਿਆਰਾ ਲਗਦਾ ਹੈ ਅਤੇ ਜਿਵੇਂ ਭੌਰੇ ਨੂੰ ਫੁਲਾਂ ਦੀ ਖ਼ੁਸ਼ਬੂ (ਚੰਗੀ ਲਗਦੀ ਹੈ)। ਜਿਵੇਂ ਕੋਇਲ ਨੂੰ ਅੰਬ ਚੰਗਾ ਲਗਦਾ ਹੈ, ਉਸੇ ਤਰ੍ਹਾਂ ਮੇਰੇ ਮਨ ਨੂੰ ਰਾਮ (ਚੰਗਾ ਲਗਦਾ ਹੈ)। ਚਕਵੀ ਨੂੰ ਜਿਵੇਂ ਸੂਰਜ ਪਿਆਰਾ ਲਗਦਾ ਹੈ ਅਤੇ ਹੰਸਾਂ ਨੂੰ ਮਾਨ ਸਰੋਵਰ (ਝੀਲ) ਚੰਗੀ ਲਗਦੀ ਹੈ। ਜਿਵੇਂ ਜੋਬਨਵਤੀ ਨੂੰ ਪਤੀ ਪਿਆਰਾ ਲਗਦਾ ਹੈ, ਉਸੇ ਤਰ੍ਹਾਂ ਮੇਰੇ ਮਨ ਨੂੰ ਰਾਮ (ਪਿਆਰਾ ਲਗਦਾ ਹੈ)।੩। ਬਾਲਕ ਨੂੰ ਜਿਵੇਂ ਦੁੱਧ ਪਿਆਰਾ ਹੈ, ਪਪੀਹੇ ਦੇ ਮੂੰਹ ਵਿਚ ਜਿਵੇਂ (ਮੀਂਹ ਦੇ) ਜਲ ਦੀ ਧਾਰ ਅਤੇ ਮੱਛਲੀ ਨੂੰ ਜਿਵੇਂ ਪਾਣੀ ਪਿਆਰਾ ਲਗਦਾ ਹੈ, ਉਸੇ ਤਰ੍ਹਾਂ ਮੇਰੇ ਮਨ ਵਿਚ ਰਾਮ (ਪਿਆਰਾ ਲਗਦਾ ਹੈ)।੪। ਸਾਧਕ, ਸਿਧ, ਸਾਰੇ ਮੁਨੀ (ਪ੍ਰਭੂ ਨੂੰ ਵੇਖਣਾ) ਚਾਹੁੰਦੇ ਹਨ, (ਪਰ) ਕਿਸੇ ਵਿਰਲੇ ਨੇ ਹੀ (ਪ੍ਰਭੂ ਨੂੰ) ਵੇਖਿਆ ਹੈ। (ਜਿਵੇਂ) ਸਾਰੇ ਲੋਕਾਂ (ਭੁਵਨਾਂ) ਵਿਚ ਤੇਰਾ ਨਾਮ ਪਿਆਰਾ ਲਗਦਾ ਹੈ, ਉਸੇ ਤਰ੍ਹਾਂ ਨਾਮਦੇਵ ਦੇ ਮਨ ਵਿਚ 'ਬੀਠੁਲ' (ਸ਼ਬਦ ਚੰਗਾ ਲਗਦਾ ਹੈ)।੫।੩।

ਪਹਿਲਾਂ ਪਹਿਲ (ਸ੍ਰਿਸ਼ਟੀ) ਸਫ਼ੈਦ ਕਮਲ (*ਪੁੰਡਰਕ*) ਫੁਲਾਂ ਨਾਲ ਭਰਿਆ ਬਨ ਸੀ। ਉਸ ਵਿਚੋਂ ਸਾਰੇ ਜੀਵ-ਜੰਤ ਹੰਸ (ਰੂਪ) ਪੈਦਾ ਹੋਏ। (ਉਸ) ਪ੍ਰਭੂ (*ਕ੍ਰਿਸਨਾ*) ਤੋਂ ਜਾਣੋ ਕਿ ਨਚਣ ਵਾਲੀ ਹਰਿ ਦੀ ਪ੍ਰਕ੍ਰਿਤੀ (*ਨਾਚਨਾ*) ਨਚ ਰਹੀ ਹੈ।੧। (ਸਭ ਤੋਂ ਪਹਿਲਾਂ) ਹਰਿ ਪੁਰਸ਼ ਪੈਦਾ (*ਪੁਰਸਾਬਿਰਾ*) ਹੋਇਆ। ਉਸ ਪਿਛੋਂ (*ਅਥੋਨ*) ਹਰਿ ਪੁਰਸ਼ ਤੋਂ ਮਾਇਆ (*ਪੁਰਸਾਦਮਰਾ*) ਪੈਦਾ ਹੋਈ। (ਪਿਛੋਂ) ਇਸ (ਮਾਇਆ) ਦਾ ਮੇਲ ਉਸ (ਪ੍ਰਭੂ) ਨਾਲ ਹੋਇਆ। (ਉਸ ਮੇਲ ਤੋਂ) ਹਰਿ ਦਾ (ਸੰਸਾਰ ਰੂਪ) ਬਾਗ (ਉਤਪੰਨ ਹੋਇਆ) ਹੈ। (ਇਸ ਸਭ ਵਿਚ ਪ੍ਰਭੂ) ਨਚ ਰਿਹਾ ਹੈ ਜਿਵੇਂ ਟਿੰਡਾਂ (*ਪਿੰਧੀ*) ਵਿਚ ਪਾਣੀ (*ਸਾਗਰਾ*) (ਉਛਲਦਾ ਹੈ)।੧ ਰਹਾਉ। ਜੀਵ ਰੂਪ ਗੋਪੀਆਂ ਨਚਦੀਆਂ ਹਨ। (ਪਰ) ਸੁਆਮੀ (*ਨਈਆ*) ਤੋਂ ਭਿੰਨ (*ਬੈਰੇ*) ਕੋਈ ਨਹੀਂ ਨਚ ਰਿਹਾ। (ਇਸ ਗੱਲ 'ਤੇ) ਹੁਜਤ ਨ ਕਰ, ਭਰਮ ਨੂੰ ਦੂਰ ਕਰ। ਕੇਸਵ (ਪ੍ਰਭੂ) ਦੇ ਬਚਨ ਹਨ ਕਿ ਇਹ ਸੰਸਾਰ (*ਅਈਏ*) ਅਤੇ ਮੈਂ (*ਮਈਏ*) ਇਕੋ ਜਿਹੇ ਹਾਂ (ਅਰਥਾਤ ਇਕ-ਰੂਪ ਹਾਂ)।੨। (ਜਿਵੇਂ ਜੀਵ ਰੂਪ) ਟਿੰਡਾਂ ਸੰਸਾਰ (ਰੂਪ ਖੂਹ ਵਿਚ) ਉਪਰ ਹੇਠ ਹੁੰਦੀਆਂ ਰਹਿੰਦੀਆਂ ਹਨ, ਉਸੇ ਤਰ੍ਹਾਂ ਭੌਂ ਭੌਂ ਕੇ ਤੇਰੇ ਦੁਆਰ ਉਪਰ ਆਏ ਹਾਂ। (ਅਗੋਂ ਪੁਛ ਹੋਈ—) ਤੂੰ ਕੌਣ ਹੈਂ? (ਉਤਰ ਦਿੱਤਾ) ਮੈਂ ਜੀ ਨਾਮਾ ਹਾਂ। (ਕੀ ਚਾਹੁੰਦਾ ਹੈਂ?) ਹੇ (ਪ੍ਰਭੂ) ਜੀ! (ਮੈਨੂੰ) ਜਗਤ (*ਆਲਾ*) ਤੋਂ ਬਚਾ ਲੈ (ਜੋ) ਜਮ (ਦੇ ਡਰ ਦਾ) ਕਾਰਣ ਹੈ।੩।੪।

ਹੇ ਪ੍ਰਭੂ! ਪਤਿਤਾਂ ਨੂੰ ਪਵਿਤਰ ਕਰਨਾ ਤੇਰੀ ਪਰੰਪਰਿਕ ਮਰਯਾਦਾ ਹੈ। ਉਹ ਮੁਨੀ ਜਨ ਧੰਨ ਹਨ, ਜਿਨ੍ਹਾਂ ਨੇ ਮੇਰਾ ਹਰਿ ਪ੍ਰਭੂ ਆਰਾਧਿਆ ਹੈ।੧। (ਹੇ ਜਿਗਿਆਸੂ!) ਮੇਰੇ ਮੱਥੇ ਉਪਰ ਗੋਬਿੰਦ ਦੇ ਚਰਣਾਂ ਦੀ ਧੂੜ ਲਗੀ ਹੈ। (ਉਹ ਧੂੜ) ਦੇਵਤਿਆਂ, ਮਨੁੱਖਾਂ, ਮੁਨੀਜਨਾਂ ਤੋਂ ਵੀ ਦੂਰ ਰਹਿੰਦੀ

ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ ਰਹਾਉ ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥
ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥

ਧਨਾਸਰੀ ਭਗਤ ਰਵਿਦਾਸ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥
ਕਾਰਨ ਕਵਨ ਅਬੋਲ ॥ ਰਹਾਉ ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥
ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ ੴ ਸਤਿਗੁਰ ਪ੍ਰਸਾਦਿ ॥
ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ ਰਹਾਉ ॥
ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥
ਕੁਲ ਜਨ ਮਧੇ ਮਿਲ੍ਹਿੋ ਸਾਰਗ ਪਾਨ ਰੇ ॥
ਕਰਮ ਕਰਿ ਕਲੰਕੁ ਮਫੀਟਸਿ ਰੀ ॥੧॥

ਹੈ।੧।ਰਹਾਉ। ਹੇ ਮਾਧੋ! (ਤੂੰ) ਨਿਮਾਣਿਆਂ ਉਤੇ ਦਇਆ ਕਰਨ ਵਾਲਾ ਹੈਂ, (ਤੂੰ) ਹੰਕਾਰੀਆਂ ਦਾ ਹੰਕਾਰ ਖ਼ਤਮ ਕਰਨ ਵਾਲਾ ਹੈਂ। ਨਾਮ ਦੇਵ (ਤੁਹਾਡੀ) ਚਰਣ-ਸ਼ਰਣ ਵਿਚ ਹੈ, (ਮੈਂ ਤੇਰੇ ਤੋਂ) ਬਲਿਹਾਰ ਜਾਂਦਾ ਹਾਂ।੨।੫।

**ਧਨਾਸਰੀ ਭਗਤ ਰਵਿਦਾਸ ਜੀ ਕੀ**

(ਹੇ ਪਰਮਾਤਮਾ!) ਮੇਰੇ ਵਰਗਾ (ਕੋਈ) ਨਿਮਾਣਾ ਅਤੇ ਤੁਹਾਡੇ ਵਰਗਾ (ਕੋਈ) ਦਇਆਲੂ ਨਹੀਂ ਹੈ। ਹੁਣ (ਹੋਰ) ਕੀ ਆਜ਼ਮਾਈਏ? ਤੁਹਾਡੇ ਬਚਨਾਂ ਨੂੰ ਮੇਰਾ ਮਨ ਮੰਨਦਾ ਰਹੇ, ਦਾਸ ਨੂੰ ਇਹ ਪੂਰਣਤਾ ਦੇ ਦਿਓ।੧। ਹੇ ਰਾਮ ਜੀ! ਮੈਂ (ਤੁਹਾਡੇ) ਲਈ (*ਕਾਰਨੇ*) ਬਲਿ ਬਲਿ ਜਾਂਦਾ ਹਾਂ। (ਪਰ ਆਪ ਦਾ ਮੇਰੇ ਨਾਲ) ਨ ਬੋਲਣ ਦਾ ਕੀ ਕਾਰਣ ਹੈ?ਰਹਾਉ। ਹੇ ਮਾਧੋ! ਬਹੁਤ ਜਨਮਾਂ ਤੋਂ (ਤੇਰੇ ਨਾਲੋਂ) ਵਿਛੜੇ ਰਹੇ ਹਾਂ, (ਹੁਣ) ਇਹ ਜਨਮ ਤੁਹਾਡੇ ਹੀ ਲੇਖੇ ਲਗਾਇਆ ਹੈ। ਰਵਿਦਾਸ ਦਾ ਕਥਨ ਹੈ ਕਿ ਚਿਰ ਹੋ ਗਿਆ ਹੈ (ਤੁਹਾਡਾ) ਦਰਸ਼ਨ ਕੀਤਿਆਂ, (ਹੁਣ ਤੇਰੇ ਦਰਸ਼ਨ ਦੀ) ਆਸ ਲਗਾ ਕੇ ਜੀ ਰਿਹਾ ਹਾਂ।੨।੧।

(ਮੇਰਾ) ਚਿਤ ਕਰਦਾ ਹੈ ਕਿ (ਮੈਂ ਪ੍ਰਭੂ ਦੇ ਨਾਮ ਦਾ) ਸਿਮਰਨ ਕਰਾਂ, ਅੱਖਾਂ ਦੁਆਰਾ ਦਰਸ਼ਨ ਕਰਾਂ, ਕੰਨਾਂ ਵਿਚ ਉਤਮ ਜਸ ਵਾਲੀ ਬਾਣੀ ਨੂੰ ਭਰੀ ਰਖਾਂ। ਮਨ ਨੂੰ ਭੌਰਾ ਬਣਾਵਾਂ, ਚਰਣ-ਕਮਲਾਂ ਨੂੰ ਹਿਰਦੇ ਵਿਚ ਧਾਰਣ ਕਰਾਂ ਅਤੇ ਜੀਭ ਰਾਹੀਂ ਅੰਮ੍ਰਿਤ ਰੂਪ ਰਾਮ-ਨਾਮ ਉਚਾਰਦਾ ਰਹਾਂ।੧। ਮੇਰੀ ਪ੍ਰੀਤ ਗੋਬਿੰਦ ਨਾਲ ਮਤਾਂ ਘਟੇ, ਮੈਂ ਤਾਂ (ਇਹ ਪ੍ਰੀਤ) ਬੜੇ ਮਹਿੰਗੇ ਮੁਲ ਨਾਲ ਜਿੰਦ ਦੇ ਬਦਲੇ ਲਈ ਹੈ।੧।ਰਹਾਉ। ਸਾਧ-ਸੰਗਤ ਤੋਂ ਬਿਨਾ (ਪ੍ਰਭੂ ਨਾਲ) ਪ੍ਰੇਮ ਪੈਦਾ ਨਹੀਂ ਹੁੰਦਾ ਅਤੇ ਪ੍ਰੇਮ ਤੋਂ ਬਿਨਾ ਤੇਰੀ ਭਗਤੀ ਨਹੀਂ ਹੋ ਸਕਦੀ। ਰਵਿਦਾਸ ਹਰਿ ਪਾਸ ਇਕ ਬੇਨਤੀ ਕਰਦਾ ਹੈ—ਹੇ ਰਾਜਾ ਰਾਮ! ਮੇਰੀ ਪੈਜ ਰਖ ਲਵੋ।੨।੨।

ਹੇ ਮੁਰਾਰੀ (ਪ੍ਰਭੂ)! ਤੇਰਾ ਨਾਮ (ਹੀ ਮੇਰੇ ਲਈ) ਆਰਤੀ ਅਤੇ ਇਸ਼ਨਾਨ (*ਮਜਨੁ*) ਹੈ। ਹਰਿ ਦੇ ਨਾਮ ਤੋਂ ਬਿਨਾ (ਸੰਸਾਰ ਦੇ) ਸਾਰੇ ਪਸਾਰੇ ਝੂਠੇ ਹਨ।੧।ਰਹਾਉ। ਤੇਰਾ ਨਾਮ ਹੀ (ਮੇਰੇ ਲਈ) ਆਸਣ ਹੈ, ਤੇਰਾ ਨਾਮ ਹੀ ਚੰਦਨ ਰਗੜਨ ਵਾਲਾ ਪੱਥਰ (*ਉਰਸਾ*) ਹੈ, ਤੇਰਾ ਨਾਮ ਕੇਸਰ ਹੈ (ਜੋ) ਲੈ ਕੇ ਛਿੜਕਾਈਦਾ ਹੈ। ਤੇਰਾ ਨਾਮ ਜਲ (*ਅੰਭਲਾ*) ਹੈ, ਤੇਰਾ ਨਾਮ ਚੰਦਨ ਹੈ, ਤੇਰੇ ਨਾਮ ਜਪਣਾ ਮਾਨੋ ਚੰਦਨ ਨੂੰ ਘਸ ਕੇ ਤੈਨੂੰ ਚੜ੍ਹਾਉਣਾ ਹੈ।੧। ਤੇਰਾ ਨਾਮ ਹੀ ਦੀਵਾ ਹੈ, ਤੇਰਾ ਨਾਮ ਹੀ ਵਟੀ ਹੈ, ਤੇਰੇ ਨਾਮ ਦਾ ਤੇਲ ਲੈ ਕੇ (ਉਸ ਦੀਵੇ) ਵਿਚ ਪਾਇਆ ਹੈ। ਤੇਰੇ ਨਾਮ ਦੀ ਜੋਤ ਲੈ ਕੇ (ਉਸ ਨੂੰ) ਬਾਲਿਆ ਹੈ ਅਤੇ ਸਾਰਿਆਂ ਭੁਵਨਾਂ/ਲੋਕਾਂ ਵਿਚ ਚਾਨਣਾ ਹੋ ਗਿਆ ਹੈ।੨। ਤੇਰਾ ਨਾਮ ਹੀ ਧਾਗਾ ਹੈ, (ਤੇਰਾ) ਨਾਮ ਹੀ ਫੁਲਾਂ ਦੀ ਮਾਲਾ ਹੈ, (ਕਿਉਂਕਿ) ਬਨਸਪਤੀ ਦੇ ਅਠਾਰ੍ਹਾਂ ਭਾਰ ਸਭ ਜੂਠੇ ਹਨ। (ਹੇ ਪ੍ਰਭੂ! ਸਭ ਕੁਝ) ਤੇਰਾ ਹੀ ਕੀਤਾ ਹੋਇਆ ਹੈ, ਤੈਨੂੰ ਕੀ ਅਰਪਿਤ ਕਰਾਂ। ਤੇਰਾ ਨਾਮ ਚੰਵਰ ਹੈ ਅਤੇ ਚੰਵਰ ਕਰਨ ਵੀ ਤੂੰ ਹੀ ਹੈਂ।੩। ਅਠਾਰ੍ਹਾਂ (ਪੁਰਾਣ), ਅਠਾਹਠ (ਤੀਰਥ), ਚਾਰ ਖਾਣੀਆਂ ਇਹ ਸਭ ਸੰਸਾਰ ਦੀ ਵਰਤਣੀ ਹੈ। ਰਵਿਦਾਸ ਦਾ ਕਥਨ ਹੈ ਕਿ ਤੇਰਾ ਨਾਮ (ਮੇਰੇ ਲਈ) ਆਰਤੀ ਹੈ ਅਤੇ ਸਤਿਨਾਮ ਜਪਣਾ ਹੀ ਹੇ ਹਰਿ! ਤੇਰੇ ਲਈ ਭੋਗ ਹੈ।੪।੩।

**ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ**

ਹੇ ਭੁਲੀ ਹੋਈ ਗਵਾਰ ਇਸਤਰੀਏ! ਪ੍ਰਭੂ ਨੂੰ ਕਿਸ ਲਈ ਨਿੰਦਦੀ ਹੈ। (ਦੁਖ ਸੁਖ) ਤੇਰੇ ਚੰਗੇ ਮਾੜੇ ਕਰਮਾਂ (ਦਾ ਫਲ ਹੈ)।੧।ਰਹਾਉ। (ਚੰਦ੍ਰਮਾ) ਸ਼ਿਵ ਦੇ ਮਸਤਕ ਉਤੇ ਵਸਦਾ ਹੈ ਅਤੇ ਗੰਗਾ (*ਸੁਰਸਰੀ*) ਵਿਚ ਇਸ਼ਨਾਨ ਕਰਦਾ ਹੈ। (ਉਸ ਦੀ) ਕੁਲ ਦੇ ਲੋਕਾਂ ਵਿਚ ਵਿਸ਼ਣੂ (*ਸਾਰਗ ਪਾਨ*) (ਕ੍ਰਿਸ਼ਣ ਦੇ ਅਵਤਾਰ ਰੂਪ ਵਿਚ) ਆ ਮਿਲਿਆ। (ਉਸ ਨੂੰ) ਕਰਮ ਕਰਕੇ ਕਲੰਕ ਲਗਾ ਸੀ, (ਉਹ) ਮਿਟਦਾ ਨਹੀਂ ਹੈ।੧। (ਭਾਵੇਂ) ਵਿਸ਼ਵ ਦੇ ਦੀਪਕ (ਸੂਰਜ) ਦਾ ਉਹ (ਅਰੁਣ) ਰਥਵਾਨ ਹੈ ਅਤੇ

ਬਿਸ੍ਰੁ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥
ਕਰਮ ਕਰਿ ਅਰੁਣ ਪਿੰਗੁਲਾ ਰੀ ॥੨॥
ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ॥
ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥
ਕਰਮ ਕਰਿ ਕਪਾਲੁ ਮਫੀਟਸਿ ਰੀ ॥੩॥
ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥
ਕਰਮ ਕਰਿ ਖਾਰੁ ਮਫੀਟਸਿ ਰੀ ॥੪॥
ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ ॥
ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥
ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥
ਬਦਤਿ ਤ੍ਰਿਲੋਚਨ ਰਾਮ ਜੀ ॥੬॥੧॥

ਸ੍ਰੀ ਸੈਣੁ ॥
ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ॥੧॥
ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥
ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀਂ ਨਿਰੰਜਨੁ ਕਮਲਾ ਪਾਤੀ ॥੨॥
ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥੪॥੨॥

ਪੀਪਾ ॥
ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥
ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥

ਧੰਨਾ ॥
ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥੧॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥੨॥੪॥

ਪੰਛੀਆਂ ਦਾ ਰਾਜਾ ਗਰੁੜ ਉਸ ਦਾ ਭਰਾ ਹੈ। (ਪਰ) ਅਰੁਣ (ਕਰਮਾਂ ਦੇ ਫਲ ਕਰਕੇ) ਪਿੰਗਲਾ ਹੈ (ਉਸ ਦਾ ਪਿੰਗਲਾਪਨ ਦੂਰ ਨਹੀਂ ਕੀਤਾ ਜਾ ਸਕਿਆ)।੨। ਅਨੇਕਾਂ ਪਾਪਾਂ ਨੂੰ ਹਰਨ ਵਾਲਾ (ਸ਼ਿਵ) ਤਿੰਨਾਂ ਲੋਕਾਂ ਦਾ ਸੁਆਮੀ ਹੈ, (ਬ੍ਰਹਮਾ ਦੀ ਪੁੱਤਰੀ ਪ੍ਰਤਿ ਮੰਦੀ ਨਜ਼ਰ ਰਖਣ ਦੇ ਪਾਪ ਨੂੰ ਖ਼ਤਮ ਕਰਨ ਲਈ) ਤੀਰਥਾਂ ਉਪਰ ਫਿਰਦਾ ਰਿਹਾ, ਪਰ ਅੰਤ ਨ ਪਾ ਸਕਿਆ। ਕਰਮ ਕਰਕੇ (ਬ੍ਰਹਮ ਦੀ) ਖੋਪਰੀ ਵਾਲਾ ਕਲੰਕ ਮਿਟਿਆ ਨਹੀਂ ਹੈ।੩। ਸਾਰੀਆਂ ਨਦੀਆਂ ਦੇ ਸੁਆਮੀ (ਸਮੁੰਦਰ ਵਿਚ) ਅੰਮ੍ਰਿਤ, ਚੰਦ੍ਰਮਾ, ਕਾਮਧੇਨ, ਲੱਛਮੀ, ਕਲਪ ਬ੍ਰਿਛ, ਘੋੜਾ (*ਸਿਖਰਿ*), ਧਨੰਤਰਿ ਵੈਦ (*ਸੁਨਾਗਰ*) (ਨਿਕਲੇ ਸਨ, ਪਰ) ਕਰਮ ਕਰਕੇ (ਉਸ ਦਾ) ਖਾਰਾਪਨ ਦੂਰ ਨ ਹੋਇਆ।੪। (ਹਨੂੰਮਾਨ ਨੇ) ਭਾਵੇਂ ਲੰਕਾ ਦਾ ਕਿਲ੍ਹਾ ਸਾੜ ਦਿੱਤਾ, ਰਾਵਣ ਦੇ ਬਨ ਨੂੰ ਉਜਾੜ (*ਉਪਾੜੀਲੇ*) ਦਿੱਤਾ, ਪਹਾੜ ਤੋਂ (ਲੱਛਮਣ ਦਾ) ਦਰਦ (ਦੂਰ ਕਰਨ ਲਈ) ਸੰਜੀਵਨੀ ਬੂਟੀ (*ਬਿਸਲਿ*) ਲਿਆ ਕੇ ਪ੍ਰਭੂ (ਰਾਮ) ਨੂੰ ਪ੍ਰਸੰਨ (*ਤੋਖੀਲੇ*) ਕਰ ਲਿਆ। (ਪਰ) ਕਰਮ ਕਰਕੇ (ਉਸ ਨੂੰ) ਕਛੋਟੀ ਹੀ ਮਿਲੀ, (ਕਲੰਕ) ਨ ਮਿਟ ਸਕਿਆ।੫। ਤ੍ਰਿਲੋਚਨ ਕਹਿੰਦਾ ਹੈ--ਹੇ ਮੇਰੀ ਘਰ ਵਾਲੀਏ! ਪੂਰਬਲੇ (ਜਨਮਾਂ) ਵਿਚ ਕੀਤੇ ਕਰਮਾਂ (ਦਾ ਪ੍ਰਭਾਵ) ਖ਼ਤਮ ਨਹੀਂ ਹੁੰਦਾ। ਇਸ ਲਈ ਮੈਂ ਰਾਮ ਦਾ ਨਾਮ ਜਪਦਾ ਹਾਂ।੬।੧।

### ਸ੍ਰੀ ਸੈਣ

ਮੈਂ ਪ੍ਰਭੂ (*ਕਮਲਾਪਤਿ*) ਤੋਂ ਕਰਬਾਨ ਜਾਂਦਾ ਹਾਂ, (ਇਹੀ ਮੇਰੇ ਵਲੋਂ) ਧੂਪ, ਦੀਵੇ ਅਤੇ ਘਿਉ ਦੀ ਤਿਆਰ ਕੀਤੀ ਆਰਤੀ ਹੈ।੧। ਹੇ ਹਰਿ! ਆਨੰਦ ਹੀ ਆਨੰਦ ਹੈ। (ਮੇਰੇ ਹਿਰਦੇ ਵਿਚ) ਰਾਜ ਰਾਮ ਰਾਇ ਦਾ ਨਿਤ ਆਨੰਦਮਈ ਗੀਤ (ਹੋ ਰਿਹਾ ਹੈ)। ੧।ਰਹਾਉ।ਹੇ ਪ੍ਰਭੂ! ਹੇ ਨਿਰੰਜਨ! ਤੂੰ ਹੀ ਮੇਰੇ ਲਈ ਸ੍ਰੇਸ਼ਠ ਦੀਵਾ ਅਤੇ ਪਵਿਤਰ ਬਤੀ ਹੈਂ।੨। ਰਾਮ ਦੀ ਭਗਤੀ (ਦਾ ਮਹੱਤਵ ਮੇਰਾ ਗੁਰੂ) ਰਾਮਾਨੰਦ ਜਾਣਦਾ ਹੈ ਅਤੇ (ਪ੍ਰਭੂ ਨੂੰ) ਪੂਰਨ ਪਰਮ ਆਨੰਦ ਵਜੋਂ ਬਖਾਨ ਕਰਦਾ ਹੈ।੩। ਹੇ ਮਨਮੋਹਕ ਸਰੂਪ ਵਾਲੇ! ਹੇ ਭਵਸਾਗਰ ਤੋਂ ਤਾਰਨ ਵਾਲੇ ਪ੍ਰਭੂ! ਸੈਣ ਕਹਿੰਦਾ ਹੈ ਕਿ (ਹੇ ਮੇਰੇ ਮਨ!) ਪਰਮਾਨੰਦ ਦਾ ਭਜਨ ਕਰੋ।੪।੨।

### ਪੀਪਾ

(ਹੇ ਜਿਗਿਆਸੂ!) ਸ਼ਰੀਰ ਹੀ (ਮੇਰਾ) ਦੇਵਤਾ ਹੈ, ਸ਼ਰੀਰ ਹੀ ਦੇਵਾਲਾ ਹੈ, ਸ਼ਰੀਰ ਦੀ (ਖੋਜ ਮੇਰੇ ਲਈ) ਜੰਗਮ ਅਤੇ ਯਾਤ੍ਰੀ (ਦੀ ਕ੍ਰਿਆ ਹੈ)। ਸ਼ਰੀਰ ਦੀ (ਖੋਜ ਮੇਰੇ ਵਾਸਤੇ) ਧੂਪ, ਦੀਵਾ ਅਤੇ ਪ੍ਰਸ਼ਾਦ (*ਨਈਬੇਦਾ*) ਹੈ, ਸ਼ਰੀਰ ਦੀ (ਖੋਜ ਹੀ) ਪੂਜਣ ਲਈ (ਫੁਲ-)ਪਤੀ ਹੈ।੧। (ਸ੍ਰਿਸ਼ਟੀ ਦੇ) ਬਹੁਤ ਖੰਡ ਖੋਜਦੇ ਹੋਇਆਂ (ਆਖ਼ਰ ਮੈਂ ਨਾਮ ਰੂਪ) ਨੌਂ ਖ਼ਜ਼ਾਨੇ ਕਾਇਆ ਵਿਚ ਹੀ ਪ੍ਰਾਪਤ ਕਰ ਲਏ ਹਨ। (ਹੁਣ) ਨ ਕੁਝ ਆਉਂਦਾ ਹੈ, ਨ ਕੁਝ ਜਾਂਦਾ ਹੈ (ਅਰਥਾਤ ਜੰਮਣ ਮਰਨ ਦਾ ਗੇੜ ਮੁਕ ਗਿਆ ਹੈ), (ਮੈਂ) ਰਾਮ ਦੀ ਦੁਹਾਈ ਦੇ ਰਿਹਾ ਹਾਂ।੧ ।ਰਹਾਉ। ਜੋ (ਪਰਮ-ਸੱਤ) ਬ੍ਰਹਮੰਡ ਵਿਚ ਹੈ, ਉਹੀ ਸ਼ਰੀਰ ਵਿਚ ਹੈ, ਜੋ (ਸ਼ਰੀਰ ਵਿਚ) ਖੋਜਦਾ ਹੈ, ਉਹ ਪਾ ਲੈਂਦਾ ਹੈ। ਪੀਪਾ ਬੇਨਤੀ ਕਰਦਾ ਹੈ ਕਿ (ਉਹ) ਪਰਮ-ਤੱਤ੍ਰ ਹੀ (ਪਰਮ-ਸੱਤਾ) ਹੈ, (ਜੇ) ਸਤਿਗੁਰੂ (ਪ੍ਰਾਪਤ) ਹੋ ਜਾਏ, (ਤਾਂ ਅੰਦਰ ਹੀ) ਵਿਖਾ ਦਿੰਦਾ ਹੈ।੨।੩।

### ਧੰਨਾ

ਹੇ ਪ੍ਰਭੂ! (ਮੈਂ) ਤੇਰਾ ਦੁਖੀ (ਸੇਵਕ) ਹਾਂ। ਜੋ ਸੇਵਕ ਤੇਰੀ ਭਗਤੀ ਕਰਦੇ ਹਨ, (ਤੂੰ) ਉਨ੍ਹਾਂ ਦੇ ਕਾਰਜ ਸਵਾਰ ਦਿੰਦਾ ਹੈ।੧। ਰਹਾਉ। (ਮੈਂ ਤੇਰੇ ਪਾਸੋਂ) ਦਾਲ, ਆਟਾ ਅਤੇ ਘਿਉ ਮੰਗਦਾ ਹਾਂ, (ਜੋ) ਮੇਰੀ ਜਿੰਦ ਨੂੰ ਨਿਤ ਖ਼ੁਸ਼ ਰਖਣ। (ਮੈਂ) ਜੁਤੀ (*ਪਨੀਆ*), ਵਧੀਆ ਬਸਤ੍ਰ (*ਛਾਦਨੁ*) ਅਤੇ ਸੱਤ ਵਾਰ ਵਾਹੇ (ਖੇਤ ਵਿਚ ਪੈਦਾ ਹੋਇਆ) ਅਨਾਜ ਮੰਗਦਾ ਹਾਂ।੧। ਦੁੱਧ ਦੇਣ ਵਾਲੀ ਗਊ ਜਾਂ ਮਝ ਮੰਗਦਾ ਹਾਂ ਅਤੇ ਇਕ ਚੰਗੀ ਅਰਬੀ ਘੋੜੀ ਵੀ (ਮੰਗਦਾ ਹਾਂ)। ਘਰ ਦੀ ਇਸਤਰੀ ਵੀ ਚੰਗੀ ਹੋਵੇ, (ਇਹ ਵੀ) ਦਾਸ ਧੰਨਾ (ਪ੍ਰਭੂ ਤੋਂ) ਮੰਗ ਕੇ ਲੈਂਦਾ ਹੈ।੨।੪।

ਜੈਤਸਰੀ ਮਹਲਾ ੪ ਘਰੁ ੧ ਚਉਪਦੇ
ੴ ਸਤਿਗੁਰ ਪ੍ਰਸਾਦਿ ॥
ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥
ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥
ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥
ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥੨॥
ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥
ਮੋ ਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥੩॥
ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥੪॥੧॥

ਜੈਤਸਰੀ ਮਹਲਾ ੪ ॥
ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥
ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥੧॥
ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥
ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥ ਰਹਾਉ ॥
ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ ॥
ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ ॥੨॥
ਹਰਿ ਹਰਿ ਸਾਧ ਮੇਲਹੁ ਜਨ ਨੀਕੇ ਹਰਿ ਸਾਧੂ ਸਰਣਿ ਹਮ ਰਾਖਾ ॥
ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ ਹਮ ਪਰੇ ਭਾਗਿ ਤੁਮ ਪਾਖਾ ॥੩॥
ਜਿਹਵਾ ਕਿਆ ਗੁਣ ਆਖਿ ਵਖਾਣਹ ਤੁਮ ਵਡ ਅਗਮ ਵਡ ਪੁਰਖਾ ॥
ਜਨ ਨਾਨਕ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ ॥੪॥੨॥

ਜੈਤਸਰੀ ਮਃ ੪ ॥
ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ ॥
ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥੧॥
ਮੇਰਾ ਮਨੁ ਆਲਸੀਆ ਉਘਲਾਨਾ ॥
ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥
ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥
ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥੨॥
ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥
ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥੩॥

**ਜੈਤਸਰੀ ਮਹਲਾ ੪ ਘਰੁ ੧ ਚਉਪਦੇ**
**ੴ ਸਤਿਗੁਰ ਪ੍ਰਸਾਦਿ ॥**

(ਜਦੋਂ) ਗੁਰੂ ਨੇ ਮੇਰੇ ਮੱਥੇ ਉਪਰ (ਆਪਣਾ ਕ੍ਰਿਪਾ ਭਰਿਆ) ਹੱਥ ਰਖਿਆ, (ਤਦੋਂ) ਮੇਰੇ ਹਿਰਦੇ ਵਿਚ ਹਰਿ ਦਾ ਨਾਮ ਰੂਪ ਰਤਨ ਵਸ ਗਿਆ। (ਜਿਸ ਨੂੰ) ਗੁਰੂ ਨੇ ਨਾਮ ਦੀ ਬਖ਼ਸ਼ਿਸ਼ ਕੀਤੀ, (ਉਸ ਦੇ) ਜਨਮ ਜਨਮਾਂਤਰਾਂ ਦੇ ਪਾਪ (*ਕਿਲਬਿਖ*) ਅਤੇ ਦੁਖ ਖ਼ਤਮ ਹੋ ਗਏ ਅਤੇ (ਪੂਰਬਲੇ ਜਨਮਾਂ ਦੇ ਕਰਮ ਫਲ ਦਾ) ਕਰਜ਼ਾ ਉਤਰ ਗਿਆ।੧। ਹੇ ਮੇਰੇ ਮਨ! ਪ੍ਰਭੂ ਦਾ ਸਿਮਰਨ ਕਰ, (ਜੋ) ਸਭ ਪਦਾਰਥ (ਦੇਣ ਵਾਲਾ ਹੈ)। ਪੂਰੇ ਗੁਰੂ ਨੇ (ਮੈਨੂੰ) ਪ੍ਰਭੂ ਦਾ ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। ਨਾਮ ਤੋਂ ਬਿਨਾ ਜੀਵਨ ਵਿਅਰਥ ਹੈ।੧ ਰਹਾਉ। ਗੁਰੂ ਤੋਂ ਬਿਨਾ ਮਨਮੁਖ ਮੂਰਖ ਬਣੇ ਹੋਏ ਹਨ ਅਤੇ (ਉਹ) ਨਿਤ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ। ਉਨ੍ਹਾਂ ਨੇ ਕਦੇ ਵੀ ਸਾਧੂ/ਗੁਰੂ ਦੇ ਚਰਣਾਂ ਦੀ ਸੇਵਾ ਨਹੀਂ ਕੀਤੀ, ਉਨ੍ਹਾਂ ਦਾ ਸਾਰਾ ਜਨਮ ਵਿਅਰਥ ਹੈ।੨। ਜਿਨ੍ਹਾਂ ਨੇ ਸਾਧੂ/ਗੁਰੂ ਦੇ ਚਰਣਾਂ ਦੀ ਸੇਵਾ ਕੀਤੀ ਹੈ, ਉਨ੍ਹਾਂ ਦਾ ਜਨਮ ਸਫਲ (ਹੁੰਦਾ ਹੈ ਅਤੇ ਉਹ) ਸਰਪ੍ਰਸਤ (ਵਾਲੇ ਬਣਦੇ ਹਨ)। ਹੇ ਜਗਤ ਦੇ ਨਾਥ! ਹੇ ਹਰਿ! (ਮੇਰੇ ਉਤੇ) ਦਇਆ ਕਰੋ ਅਤੇ ਮੈਨੂੰ ਆਪਣੇ ਦਾਸਾਂ ਦਾ ਦਾਸ ਬਣਾ ਦਿਓ।੩। (ਹੇ ਗੁਰੂ!) ਅਸੀਂ ਅੰਨ੍ਹੇ ਗਿਆਨ ਤੋਂ ਵਹੂਣੇ ਅਤੇ ਅਗਿਆਨੀ ਹਾਂ, ਕਿਵੇਂ (ਤੇਰੇ ਦਸੇ ਹੋਏ) ਪੰਥਕ ਮਾਰਗ ਉਪਰ ਚਲੀਏ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਗੁਰੂ ਜੀ! ਅਸਾਂ ਅਗਿਆਨੀਆਂ ਨੂੰ ਆਪਣਾ ਪੱਲਾ ਪਕੜਾ ਦਿਓ, (ਤਾਂ ਜੋ ਸਤਿਸੰਗਤ ਨਾਲ) ਮਿਲ ਕੇ (ਅਸੀਂ ਤੇਰੇ ਦਰਸਾਏ) ਮਾਰਗ ਉਤੇ ਚਲ ਸਕੀਏ।੪।੧।

**ਜੈਤਸਰੀ ਮਹਲਾ ੪**

(ਹੇ ਜਿਗਿਆਸੂ! ਪਰਮਾਤਮਾ ਦਾ ਨਾਮ) ਬਹੁਤ ਕੀਮਤੀ ਹੀਰਾ ਅਤੇ ਲਾਲ ਹੈ, (ਪਰ) ਗਾਹਕ ਤੋਂ ਬਿਨਾ ਇਕ ਕੱਖ ਦਾ ਹੈ। ਜਦ ਰਤਨ ਦਾ ਗਾਹਕ ਗੁਰੂ/ਸਾਧੂ ਵੇਖਿਆ, ਤਦ (ਇਹ) ਰਤਨ ਲੱਖਾਂ ਦਾ ਹੋ ਕੇ ਵਿਕਿਆ।੧। ਹੇ ਮੇਰੇ ਮਨ! (ਤੇਰੇ ਵਿਚ) ਪ੍ਰਭੂ ਨੇ ਗੁਪਤ ਰੂਪ ਵਿਚ ਹੀਰਾ ਰਖਿਆ ਹੋਇਆ ਹੈ। ਦੀਨਾਂ ਉਪਰ ਦਇਆ ਕਰਨ ਵਾਲੇ (ਪ੍ਰਭੂ) ਨੇ ਸਾਧੂ/ਗੁਰੂ ਮਿਲਾ ਦਿੱਤਾ। ਗੁਰੂ ਦੇ ਮਿਲਣ ਨਾਲ (ਮੈਂ) ਹੀਰਾ ਪਰਖ ਲਿਆ ਰਹਾਉ। ਮਨਮੁਖਾਂ (ਦੀ ਹਿਰਦੇ ਰੂਪ) ਕੋਠੀ ਵਿਚ ਅਗਿਆਨ ਦਾ ਹਨੇਰਾ ਹੋਣ ਕਰਕੇ ਉਨ੍ਹਾਂ ਨੇ ਹਿਰਦੇ ਵਿਚ (ਮੌਜੂਦ) ਰਤਨ ਨੂੰ ਨਹੀਂ ਵੇਖਿਆ। ਉਹ ਮੂਰਖ ਉਜਾੜ ਵਿਚ ਫਿਰਦੇ ਮਰ ਗਏ, (ਕਿਉਂਕਿ ਉਨ੍ਹਾਂ ਨੇ) ਮਾਇਆ ਰੂਪ ਸੱਪਣੀ ਦਾ ਜ਼ਹਿਰ ਚਖ ਲਿਆ ਸੀ।੨। ਹੇ ਪ੍ਰਭੂ! (ਮੈਨੂੰ) ਚੰਗੇ ਸਾਧੂ-ਜਨ ਮਿਲਾਓ। ਹੇ ਹਰਿ! ਮੈਨੂੰ ਸਾਧੂ/ਗੁਰੂ ਦੀ ਸ਼ਰਣ ਵਿਚ ਰਖੋ। ਹੇ ਪ੍ਰਭੂ! ਹੇ ਸੁਆਮੀ! ਹੇ ਹਰਿ! (ਮੈਨੂੰ) ਪ੍ਰਵਾਨ ਕਰੋ, ਅਸੀਂ ਭਜ ਕੇ ਤੇਰੀ ਸ਼ਰਣ ਵਿਚ ਆ ਪਏ ਹਾਂ।੩। ਹੇ ਪ੍ਰਭੂ! ਤੁਸੀਂ ਵੱਡੇ ਪੁਰਖ ਹੋ, ਅਗਮ ਹੋ, (ਮੇਰੀ) ਜੀਭ (ਤੇਰੇ) ਕਿਹੜੇ ਗੁਣਾਂ ਦਾ ਬਖਾਨ ਕਰੇ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਨੇ ਕ੍ਰਿਪਾ ਕੀਤੀ ਅਤੇ (ਮੇਰੇ ਜਿਹੇ) ਪੱਥਰ ਨੂੰ ਡੁਬਣੋਂ ਬਚਾ ਲਿਆ।੪।੨।

**ਜੈਤਸਰੀ ਮ.੪**

ਅਸੀਂ ਤੇਰੇ ਬੱਚੇ ਮੂਰਖ, ਅਗਿਆਨੀ ਅਤੇ ਨਾਸਮਝ ਹੋਣ ਕਰਕੇ (ਤੇਰੀ) ਸਥਿਤੀ ਅਤੇ ਮਰਯਾਦਾ ਬਾਰੇ ਕੁਝ ਨਹੀਂ ਜਾਣਦੇ। ਹੇ ਪ੍ਰਭੂ! ਕ੍ਰਿਪਾ ਕਰਕੇ ਉਤਮ ਮਤਿ ਬਖ਼ਸ਼ੋ (ਅਤੇ ਸਾਨੂੰ) ਮੂਰਖਾਂ ਨੂੰ ਸਿਆਣਾ ਬਣਾ ਲਵੋ।੧। ਮੇਰਾ ਆਲਸੀ ਮਨ (ਮਾਇਆ ਦੇ ਮੋਹ ਕਾਰਣ) ਊਂਘ ਰਿਹਾ ਹੈ। ਹਰਿ ਹਰਿ ਨੇ ਲਿਆ ਕੇ ਸਾਧੂ/ਗੁਰੂ ਮਿਲਾ ਦਿੱਤਾ ਹੈ, ਸਾਧੂ/ਗੁਰੂ ਨੂੰ ਮਿਲ ਕੇ (ਮੇਰੇ) ਕਪਾਟ ਖੁਲ੍ਹ ਗਏ ਹਨ ਰਹਾਉ। ਹੇ ਗੁਰੂ! ਮੇਰੇ ਹਿਰਦੇ ਵਿਚ ਹਰ ਛਿਣ (ਪ੍ਰਭੂ ਦੀ) ਪ੍ਰੀਤ ਲਗਾ ਦਿਓ, (ਕਿਉਂਕਿ) ਪ੍ਰੀਤਮ ਦਾ ਨਾਮ ਮੇਰੇ ਲਈ ਪ੍ਰਾਣ ਵਰਗਾ ਹੈ। ਹੇ ਮੇਰੇ ਸੁਆਮੀ! ਜਿਵੇਂ ਅਮਲੀ ਨਸ਼ੇ ਵਿਚ ਲੋਭਾਇਮਾਨ ਹੁੰਦਾ ਹੈ, (ਉਸੇ ਤਰ੍ਹਾਂ) ਨਾਮ ਤੋਂ ਬਿਨਾ ਮਰਨ ਵਰਗਾ ਹੋ ਜਾਈਦਾ ਹੈ।੨। ਜਿਨ੍ਹਾਂ ਦੇ ਮਨ ਵਿਚ ਹਰਿ ਦੀ ਪ੍ਰੀਤ ਲਗੀ ਹੋਈ ਹੈ, ਉਨ੍ਹਾਂ ਦੇ ਧੁਰ ਦਰਗਾਹੋਂ ਪੁਰਾਣੇ ਭਾਗ (ਜਾਗ ਪਏ ਹਨ)। ਜਿਨ੍ਹਾਂ ਨੂੰ ਹਰਿ ਹਰਿ

ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਜਨੁ ਬਿਛੁਰਿਆ ਚਿਰੀ ਮਿਲਾਨਾ ॥
ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ ਜਨੁ ਨਾਨਕੁ ਤਿਸੁ ਕੁਰਬਾਨਾ ॥੪॥੩॥

ਜੈਤਸਰੀ ਮਹਲਾ ੪ ॥
ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਕਿ ਰਸਕਿ ਫਲ ਲਾਗਿਬਾ ॥
ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥੧॥
ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥
ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥ਰਹਾਉ॥
ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ ਮਿਲਿ ਸਾਧੂ ਲਿਵ ਉਨਮਨਿ ਲਾਗਿਬਾ ॥
ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥੨॥
ਤਿਨ ਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥
ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥
ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥
ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥

ਜੈਤਸਰੀ ਮਹਲਾ ੪ ॥
ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥
ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥
ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ॥
ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥
ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾਝਾ ॥
ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥੩॥
ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥
ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥

ਜੈਤਸਰੀ ਮਹਲਾ ੪ ॥
ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥੧॥
ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥

(ਦਾ ਨਾਮ) ਮਿਠਾ ਲਗਦਾ ਹੈ, ਉਨ੍ਹਾਂ ਦੇ ਅਸੀਂ ਹਰ ਛਿਣ ਚਰਣ ਪੂਜਦੇ ਹਾਂ।੩। ਹੇ ਮੇਰੇ ਸੁਆਮੀ! ਹਰਿ ਹਰਿ ਨੇ (ਮੇਰੇ ਉਪਰ) ਕ੍ਰਿਪਾ ਕੀਤੀ ਹੈ ਕਿ ਚਿਰਾਂ ਤੋਂ ਵਿਛੜੇ ਸੇਵਕ ਨੂੰ ਨਾਲ ਮਿਲਾ ਲਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਮੇਰਾ) ਸਤਿਗੁਰੂ ਧੰਨਤਾ ਯੋਗ ਹੈ ਜਿਸ ਨੇ (ਮੈਨੂੰ) ਨਾਮ ਦ੍ਰਿੜ੍ਹ ਕਰਾਇਆ ਹੈ। (ਮੈਂ) ਉਸ ਤੋਂ ਸਦਕੇ ਜਾਂਦਾ ਹਾਂ।੪।੩।

**ਜੈਤਸਰੀ ਮਹਲਾ ੪**

ਸਤਿਗੁਰੂ ਸੱਜਣ ਅਤੇ ਮਹਾਨ ਪੁਰਸ਼ ਹੈ, (ਜਿਸ ਨੇ ਉਸ ਨੂੰ) ਪਾ ਲਿਆ ਹੈ, (ਉਹ) ਹਰਿ-(ਨਾਮ ਰੂਪ) ਫਲ ਨੂੰ ਸੁਆਦ ਨਾਲ ਖਾਣ ਲਗ ਜਾਂਦਾ ਹੈ। ਪ੍ਰਾਣੀ ਮਾਇਆ ਰੂਪ ਸੱਪਣੀ ਦਾ ਗ੍ਰਸਿਆ ਹੋਇਆ ਹੈ, ਹਰਿ ਗੁਰੂ ਦੇ ਬਚਨ ਦੁਆਰਾ (ਉਸ ਸੱਪਣੀ ਦੀ) ਵਿਸ਼ ਕਢ ਦਿੰਦਾ ਹੈ।੧। ਮੇਰਾ ਮਨ ਰਾਮ-ਨਾਮ ਦੇ ਰਸ ਵਿਚ ਲਗ ਗਿਆ ਹੈ। ਹਰਿ ਨੇ ਸਾਧੂ/ਗੁਰੂ ਦੇ ਸੰਪਰਕ ਵਿਚ ਲਿਆ ਕੇ ਪਤਿਤਾਂ ਤੋਂ ਪਵਿਤਰ ਕਰ ਦਿੱਤਾ ਹੈ ਅਤੇ (ਮੈਂ) ਹਰਿ-ਨਾਮ ਰਾਹੀਂ ਹਰਿ-ਰਸ ਚਖ ਲਿਆ ਹੈ।ਰਹਾਉ। (ਜਿਸ ਨੂੰ) ਗੁਰੂ/ਸਾਧੂ ਮਿਲ ਪਿਆ ਹੈ, (ਉਹ) ਧੰਨ ਹੈ ਅਤੇ (ਉਸ ਦੇ) ਭਾਗ ਵੱਡੇ ਹਨ। ਸਾਧੂ/ਗੁਰੂ ਨੂੰ ਮਿਲ ਕੇ (ਉਸ ਦੀ) ਲਿਵ ਆਤਮਿਕ ਅਵਸਥਾ ਵਿਚ ਜੁੜ ਗਈ ਹੈ। (ਉਸ ਦੀ) ਤ੍ਰਿਸ਼ਨਾ ਦੀ ਅੱਗ ਬੁਝ ਗਈ ਹੈ, (ਉਸ ਨੇ) ਸ਼ਾਂਤੀ ਪ੍ਰਾਪਤ ਕਰ ਲਈ ਹੈ ਅਤੇ ਹਰਿ ਦੇ ਨਿਰਮਲ ਗੁਣਾਂ ਦਾ ਗਾਇਨ ਕੀਤਾ ਹੈ।੨। ਜਿਨ੍ਹਾਂ ਨੇ ਸਤਿਗੁਰੂ ਦਾ ਦਰਸ਼ਨ ਪ੍ਰਾਪਤ ਨਹੀਂ ਕੀਤਾ, ਉਨ੍ਹਾਂ ਨੇ ਧੁਰੋਂ ਤੁਛ ਭਾਗ ਪਾਏ ਹਨ। ਉਹ ਦ੍ਵੈਤ-ਭਾਵ ਕਰ ਕੇ ਗਰਭ-ਜੂਨਾਂ ਵਿਚ ਪੈਂਦੇ ਹਨ, ਉਨ੍ਹਾਂ ਦਾ ਸਾਰਾ ਜਨਮ ਵਿਅਰਥ ਚਲਾ ਜਾਂਦਾ ਹੈ।੩। ਹੇ ਪ੍ਰਭੂ! (ਮੈਨੂੰ) ਨਿਰਮਲ ਬੁੱਧੀ ਬਖ਼ਸ਼, (ਤਾਂ ਜੋ) ਸਾਧੂ ਦੇ ਚਰਣਾਂ ਦੀ ਸੇਵਾ ਕਰਾਂ, (ਜਿਸ ਨੇ) ਮੈਨੂੰ ਪਿਆਰੇ ਹਰਿ ਨਾਲ ਜੋੜਿਆ ਹੈ। ਦਾਸ ਨਾਨਕ ਸਾਧੂ/ਗੁਰੂ ਦੀ ਚਰਣ-ਧੂੜ ਮੰਗਦਾ ਹੈ। (ਜਿਸ ਉਤੇ) ਹਰਿ ਦਿਆਲ ਹੁੰਦਾ ਹੈ, (ਉਸ ਨੂੰ ਚਰਣ-ਧੂੜ) ਦਿਵਾਉਂਦਾ ਹੈ।੪।੪।

**ਜੈਤਸਰੀ ਮਹਲਾ ੪**

ਹੇ ਹਰਿ! ਜਿਨ੍ਹਾਂ ਦੇ ਹਿਰਦੇ ਵਿਚ ਹਰਿ-ਨਾਮ ਨਹੀਂ ਵਸਿਆ, ਉਨ੍ਹਾਂ ਦੀ ਮਾਤਾ ਨੂੰ ਬਾਂਝ ਕਰ ਦਿਓ। ਉਨ੍ਹਾਂ ਦੀ ਦੇਹ ਨਾਮ ਤੋਂ ਬਿਨਾ ਸਖਣੀ ਫਿਰਦੀ ਰਹਿੰਦੀ ਹੈ ਅਤੇ ਉਹ ਖਪ ਖਪ ਦੇ ਖਿਝਦੇ ਹੋਏ (*ਕਰਾਂਝਾ*) ਮਰ ਜਾਂਦੇ ਹਨ।੧। ਹੇ ਮੇਰੇ ਮਨ! ਰਾਮ ਦਾ ਨਾਮ ਜਪ, (ਜੋ ਤੇਰੇ ਹਿਰਦੇ ਵਿਚ ਵੀ) ਵਸਦਾ ਹੈ। ਹਰਿ ਹਰਿ ਕ੍ਰਿਪਾਲੂ ਪ੍ਰਭੂ ਨੇ ਕ੍ਰਿਪਾ ਕੀਤੀ ਹੈ ਅਤੇ ਗੁਰੂ ਨੇ ਹਰਿ ਦਾ ਗਿਆਨ ਕਰਾ ਕੇ ਮਨ ਨੂੰ ਸਮਝਾ ਦਿੱਤਾ ਹੈ।ਰਹਾਉ। ਹਰਿ ਦਾ ਜਸ-ਗਾਨ ਕਲਿਯੁਗ ਵਿਚ ਉਤਮ ਪਦਵੀ ਹੈ। ਇਹ ਹਰਿ ਸਤਿਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। ਮੈਂ ਆਪਣੇ ਸਤਿਗੁਰੂ ਤੋਂ ਬਲਿਹਾਰੀ ਹਾਂ, ਜਿਸ ਨੂੰ ਗੁਪਤ ਨਾਮ ਨੂੰ ਪ੍ਰਗਟ ਕਰ ਦਿੱਤਾ ਹੈ।੨। ਵਡਿਆਂ ਭਾਗਾਂ ਨਾਲ (ਮੈਨੂੰ) ਗੁਰੂ ਦਾ ਦਰਸ਼ਨ ਪ੍ਰਾਪਤ ਹੋਇਆ ਹੈ, (ਜਿਸ ਕਰਕੇ ਮੇਰੇ) ਸਾਰੇ ਪਾਪ (*ਕਿਲਬਿਖ*) ਖ਼ਤਮ ਹੋ ਗਏ ਹਨ। ਮੈਂ ਵੱਡਾ ਸਿਆਣਾ (*ਦਾਣਾ*) ਸਤਿਗੁਰੂ ਰੂਪ ਸ਼ਾਹ ਪ੍ਰਾਪਤ ਕਰ ਲਿਆ ਹੈ, (ਉਸ ਨੇ) ਹਰਿ ਦੇ ਬਹੁਤ ਗੁਣਾਂ ਨਾਲ (ਮੇਰੀ) ਸਾਂਝ ਸਥਾਪਿਤ ਕਰਾ ਦਿੱਤੀ ਹੈ।੩। ਜਿਨ੍ਹਾਂ ਉਪਰ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ (ਪ੍ਰਭੂ) ਨੇ ਕ੍ਰਿਪਾ ਕੀਤੀ ਹੈ, ਉਨ੍ਹਾਂ ਨੇ ਹਰਿ ਨੂੰ ਮਨ ਵਿਚ ਧਾਰਣ ਕਰ ਲਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਧਰਮ ਰਾਜ ਦੇ ਦੁਆਰ ਉਪਰ (ਉਨ੍ਹਾਂ ਦੇ ਕਰਮਾਂ ਦੇ) ਚਿੱਠੇ ਫਾੜ ਦਿੱਤੇ ਗਏ ਹਨ ਅਤੇ ਲੇਖਾ ਨਿਬੜ ਗਿਆ ਹੈ।੪।੫।

**ਜੈਤਸਰੀ ਮਹਲਾ ੪**

ਜਿਸ ਵਡਭਾਗੀ ਨੇ ਸਾਧੂ/ਗੁਰੂ ਦੀ ਸਤਿਸੰਗਤ ਪਾ ਲਈ ਹੈ, (ਉਸ ਦਾ ਚੰਚਲ) ਮਨ ਵਿਚਲਿਤ ਹੋਣੋ ਰੁਕ ਗਿਆ (*ਅਰੂੜਾ*) ਹੈ। (ਉਸ ਦੇ ਹਿਰਦੇ ਵਿਚ) ਨਿੱਤ ਅਨਹਦ ਧੁਨੀ ਦੇ ਵਾਜੇ ਵਜਦੇ ਹਨ, (ਜਿਸ ਨੇ) ਹਰਿ ਨਾਮ ਰੂਪ ਅੰਮ੍ਰਿਤ ਦੀ ਧਾਰ ਦਾ ਰਸ ਪ੍ਰਾਪਤ ਕਰ ਲਿਆ ਹੈ।੧। ਹੇ ਮੇਰੇ

ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ ॥ ਰਹਾਉ॥
ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥੨॥
ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥
ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥੩॥
ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥
ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥੪॥੬॥

ਜੈਤਸਰੀ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਹਰਿ ਹਰਿ ਸਿਮਰਹੁ ਅਗਮ ਅਪਾਰਾ ॥ ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥
ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥੧॥
ਹਰਿ ਗੁਣ ਗਾਵਹੁ ਮੀਤ ਹਮਾਰੇ ॥ ਹਰਿ ਹਰਿ ਨਾਮੁ ਰਖਹੁ ਉਰ ਧਾਰੇ ॥
ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ ਗੁਰ ਮਿਲਿਐ ਪਰਗਟੁ ਹੋਈ ਰਾਮ ॥੨॥
ਮਧੁਸੂਦਨ ਹਰਿ ਮਾਧੋ ਪ੍ਰਾਨਾ ॥ ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ ਸੋਈ ਰਾਮ ॥੩॥
ਹਰਿ ਹਰਿ ਨਾਮੁ ਸਦਾ ਸੁਖਦਾਤਾ ॥ ਹਰਿ ਕੈ ਰੰਗਿ ਮੇਰਾ ਮਨੁ ਰਾਤਾ ॥
ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥੪॥੧॥੭॥

ਜੈਤਸਰੀ ਮਃ ੪ ॥
ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥ ਗੁਰਮੁਖਿ ਨਾਮੁ ਸਦਾ ਲੈ ਲਾਹਾ ॥
ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ ਓੁਮਾਹਾ ਰਾਮ ॥੧॥
ਹਰਿ ਹਰਿ ਨਾਮੁ ਦਇਆਲੁ ਧਿਆਹਾ ॥ ਹਰਿ ਕੈ ਰੰਗਿ ਸਦਾ ਗੁਣ ਗਾਹਾ ॥
ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਓੁਮਾਹਾ ਰਾਮ ॥੨॥
ਆਉ ਸਖੀ ਹਰਿ ਮੇਲਿ ਮਿਲਾਹਾ ॥ ਸੁਣਿ ਹਰਿ ਕਥਾ ਨਾਮੁ ਲੈ ਲਾਹਾ ॥
ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ ਗੁਰਿ ਮਿਲਿਐ ਹਰਿ ਓੁਮਾਹਾ ਰਾਮ ॥੩॥
ਕਰਿ ਕੀਰਤਿ ਜਸੁ ਅਗਮ ਅਥਾਹਾ ॥ ਖਿਨੁ ਖਿਨੁ ਰਾਮ ਨਾਮੁ ਗਾਵਾਹਾ ॥
ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ ਹਰਿ ਨਾਨਕ ਭਗਤਿ ਓੁਮਾਹਾ ਰਾਮ ॥੪॥੨॥੮॥

ਜੈਤਸਰੀ ਮਃ ੪ ॥
ਰਸਿ ਰਸਿ ਰਾਮੁ ਰਸਾਲੁ ਸਲਾਹਾ ॥ ਮਨੁ ਰਾਮ ਨਾਮਿ ਭੀਨਾ ਲੈ ਲਾਹਾ ॥
ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ ਗੁਰਮਤਿ ਭਗਤਿ ਓੁਮਾਹਾ ਰਾਮ ॥੧॥
ਹਰਿ ਹਰਿ ਗੁਣ ਗੋਵਿੰਦ ਜਪਾਹਾ ॥ ਮਨੁ ਤਨੁ ਜੀਤਿ ਸਬਦੁ ਲੈ ਲਾਹਾ ॥

ਮਨ! (ਤੂੰ) ਹਰਿ ਦਾ ਸੁੰਦਰ ਨਾਮ ਜਪ। ਮੇਰੇ ਮਨ ਤਨ ਵਿਚ ਸਤਿਗੁਰੂ ਨੇ (ਰਾਮ-ਨਾਮ ਨਾਲ) ਪ੍ਰੀਤ ਲਗਾ ਦਿੱਤੀ ਹੈ, (ਹੁਣ) ਪ੍ਰਭੂ (ਮੈਨੂੰ) ਜਫੀ ਪਾ ਕੇ ਮਿਲ ਪਿਆ ਹੈ।ਰਹਾਉ। ਸਾਕਤਾਂ ਨੂੰ ਮਾਇਆ ਦੇ ਬੰਧਨ ਪਏ ਹੋਏ ਹਨ, (ਉਹ) ਪੂਰੀ ਲਗਨ (*ਜਕੀੜਾ*) ਨਾਲ ਵਿਸ਼ ਨੂੰ ਇਕੱਠਾ ਕਰਦੇ ਹਨ। (ਉਹ ਇਕੱਠੀ ਕੀਤੀ ਮਾਇਆ ਨੂੰ) ਹਰਿ ਲਈ ਖ਼ਰਚ ਨਹੀਂ ਸਕਦੇ, (ਜਿਸ ਕਰਕੇ) ਜਮ-ਕਾਲ (ਦੇ ਡੰਡੇ ਦੀ) ਪੀੜ ਸਿਰ ਉਪਰ ਸਹਿੰਦੇ ਹਨ।੨। ਜਿਨ੍ਹਾਂ ਨੇ ਆਪਣਾ ਸ਼ਰੀਰ ਹਰਿ ਦੀ ਖ਼ਾਤਿਰ ਲਗਾ ਦਿੱਤਾ ਹੈ ਅਤੇ ਬਹੁਤ ਸ਼ਰਧਾ ਨਾਲ ਗੁਰੂ/ਸਾਧੂ ਦੀ (ਚਰਣ-)ਧੂੜ ਮੱਥੇ ਉਪਰ ਲਗਾ ਲਈ ਹੈ, (ਉਹ) ਲੋਕ-ਪਰਲੋਕ (*ਹਲਤਿ ਪਲਤਿ*) ਵਿਚ ਸ਼ੋਭਾ ਖਟਦੇ ਹਨ (ਅਤੇ ਉਨ੍ਹਾਂ ਦੇ) ਮਨ ਵਿਚ ਹਰਿ ਦਾ ਗੂੜ੍ਹਾ ਪ੍ਰੇਮ ਲਗ ਜਾਂਦਾ ਹੈ।੩। ਹੇ ਹਰਿ ਹਰਿ! ਮੈਨੂੰ ਸਾਧੂ/ਗੁਰੂ ਜਨ ਨਾਲ ਮਿਲਾ ਦਿਓ, ਮੈਂ ਸਾਧੂ ਜਨਾਂ ਦਾ ਨਿਮਾਣਾ ਦਾਸ (*ਕੀੜਾ*) ਹਾਂ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਦੇ ਹਿਰਦੇ ਵਿਚ) ਸਾਧੂ/ਗੁਰੂ ਦੇ ਚਰਣਾਂ ਦੀ ਪ੍ਰੀਤ ਲਗ ਜਾਂਦੀ ਹੈ, ਗੁਰੂ/ਸਾਧੂ ਨੂੰ ਮਿਲ ਕੇ, (ਉਸ ਦਾ)ਪੱਥਰ ਵਰਗਾ ਮੂਰਖ ਮਨ ਹਰਾ ਭਰਾ ਹੋ ਜਾਂਦਾ ਹੈ (ਅਰਥਾਤ ਖਿੜ ਜਾਂਦਾ ਹੈ)।੪।੬।

**ਜੈਤਸਰੀ ਮਹਲਾ ੪ ਘਰੁ ੨**

(ਹੇ ਜਿਗਿਆਸੂ!) ਅਗਮ ਅਤੇ ਅਪਾਰ ਹਰਿ ਪ੍ਰਭੂ (ਦੇ ਨਾਮ) ਦਾ ਸਿਮਰਨ ਕਰੋ, ਜਿਸ ਦੇ ਸਿਮਰਨ ਨਾਲ ਸਾਡਾ ਦੁਖ ਮਿਟ ਜਾਏ। ਹੇ ਹਰਿ! (ਸਾਨੂੰ) ਸਤਿਗੁਰੂ ਪੁਰਖ ਮਿਲਾ ਦਿਓ, (ਕਿਉਂਕਿ) ਗੁਰੂ ਨੂੰ ਮਿਲਣ ਨਾਲ ਸੁਖ ਮਿਲਦਾ ਹੈ।੧। ਹੇ ਮੇਰੇ ਮਿਤਰ! ਹਰਿ ਦੇ ਗੁਣਾਂ ਦਾ ਗਾਇਨ ਕਰੋ, ਹਰਿ ਹਰਿ ਦਾ ਨਾਮ ਹਿਰਦੇ ਵਿਚ ਧਾਰਣ ਕਰਕੇ ਰਖੋ। ਹਰਿ ਹਰਿ ਦੇ ਅੰਮ੍ਰਿਤ ਤੁਲ ਬਚਨ (ਮੈਨੂੰ ਵੀ) ਸੁਣਾਓ, ਗੁਰੂ ਦੇ ਮਿਲਣ ਨਾਲ ਹਰਿ (ਹਿਰਦੇ ਵਿਚ) ਪ੍ਰਗਟ ਹੋ ਜਾਂਦਾ ਹੈ।੨। ਹੇ ਮਧਸੂਦਨ! ਹੇ ਹਰਿ! ਹੇ ਮਾਧੋ! ਹੇ ਪ੍ਰਾਣਾਂ ਦੇ (ਆਧਾਰ)! ਮੇਰੇ ਮਨ ਤਨ ਵਿਚ (ਨਾਮ ਰੂਪ) ਅੰਮ੍ਰਿਤ ਮਿਠਾ ਲਗਦਾ ਹੈ। ਹੇ ਹਰਿ ਹਰਿ! (ਮੇਰੇ ਉਪਰ) ਦਇਆ ਕਰੋ ਅਤੇ ਗੁਰੂ ਨਾਲ ਮਿਲਾ ਦਿਓ ਜੋ ਮਾਇਆ ਮੁਕਤ ਪੁਰਸ਼ ਹੈ।੩। ਹਰਿ ਹਰਿ ਦਾ ਨਾਮ ਸਦਾ ਸੁਖਦਾਇਕ ਹੈ, ਹਰਿ ਦੇ (ਪ੍ਰੇਮ-)ਰੰਗ ਵਿਚ ਮੇਰਾ ਮਨ ਰੰਗਿਆ ਹੋਇਆ ਹੈ। ਹੇ ਹਰਿ ਹਰਿ! (ਮੈਨੂੰ) ਮਹਾ ਪੁਰਖ ਗੁਰੂ ਮਿਲਾ ਦਿਓ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਨਾਮ (ਅਤੇ ਨਾਮ ਰਾਹੀਂ) ਸੁਖ ਦੀ ਪ੍ਰਾਪਤੀ ਹੁੰਦੀ ਹੈ।੪।੧।੭।

**ਜੈਤਸਰੀ ਮ. ੪**

(ਹੇ ਜਿਗਿਆਸੂ!) ਹਰ ਸਮੇਂ 'ਹਰਿ ਹਰਿ' ਦਾ ਨਾਮ ਜਪੋ। ਗੁਰੂ ਦੁਆਰਾ ਸਦਾ ਨਾਮ ਦਾ ਲਾਭ ਖਟਦੇ ਰਹੋ। ਹਰਿ ਹਰਿ ਭਗਤੀ ਨੂੰ ਦ੍ਰਿੜ੍ਹ ਕਰੋ, ਹਰਿ ਹਰਿ ਦਾ ਨਾਮ (ਹਿਰਦੇ ਵਿਚ) ਉਤਸਾਹ ਪੈਦਾ ਕਰਦਾ ਹੈ।੧। ਹਰਿ ਹਰਿ ਦਇਆਲੂ (ਪ੍ਰਭੂ) ਦੇ ਨਾਮ ਨੂੰ ਧਿਆਓ। ਹਰਿ ਦੇ (ਪ੍ਰੇਮ-)ਰੰਗ ਵਿਚ ਸਦਾ ਗੁਣ-ਗਾਨ ਕਰੋ। ਹਰਿ ਹਰਿ ਜਸ (ਗਾ ਕੇ) ਪ੍ਰਸੰਨਤਾ ਦਾ ਨਾਚ ਨਚੋ ਅਤੇ ਸਤਿਸੰਗਤ ਵਿਚ ਮਿਲ ਕੇ ਮੌਜ ਮਨਾਓ।੨। ਹੇ ਸਖੀ! ਆਓ, ਹਰਿ ਦੇ ਮੇਲ ਵਿਚ ਮਿਲੀਏ ਅਤੇ ਹਰਿ ਦੀ ਕਥਾ ਸੁਣ ਕੇ ਨਾਮ ਰੂਪ ਲਾਭ ਪ੍ਰਾਪਤ ਕਰੀਏ। ਹੇ ਹਰਿ ਹਰਿ! ਕ੍ਰਿਪਾ ਕਰਕੇ ਗੁਰੂ ਮਿਲਾ ਦਿਓ, ਗੁਰੂ ਦੇ ਮਿਲਣ ਨਾਲ ਹਰਿ (ਨੂੰ ਮਿਲਣ) ਲਈ ਉਤਸਾਹ ਪੈਦਾ ਹੋ ਜਾਂਦਾ ਹੈ।੩। ਅਗਮ ਅਤੇ ਅਥਾਹ ਹਰਿ ਦੇ ਜਸ ਦਾ ਗਾਇਨ ਕਰੋ। ਹਰ ਛਿਣ ਰਾਮ ਦਾ ਨਾਮ ਗਾਓ। ਨਾਨਕ (ਦਾ ਕਥਨ ਹੈ ਕਿ) ਹੇ ਗੁਰੂ ਦਾਤੇ! ਮੇਰੇ ਉਤੇ ਕ੍ਰਿਪਾ ਕਰਕੇ ਮਿਲੋ, (ਤਾਂ ਜੋ) ਹਰਿ-ਭਗਤੀ ਦਾ (ਮੇਰੇ ਮਨ ਵਿਚ) ਚਾਉ ਚੜ੍ਹ ਜਾਵੇ।੪।੨।੮।

**ਜੈਤਸਰੀ ਮ. ੪**

(ਅਸੀਂ) ਰਸਿਕ ਰਾਮ ਦੀ ਰਸ ਲੈ ਲੈ ਕੇ ਸਰਾਹਨਾ ਕਰਦੇ ਹਾਂ। ਮਨ ਰਾਮ-ਨਾਮ ਵਿਚ ਭਿਜ ਕੇ ਲਾਭ ਪ੍ਰਾਪਤ ਕਰ ਰਿਹਾ ਹੈ। (ਅਸੀਂ) ਹਰ ਛਿਣ ਦਿਨ ਰਾਤ ਭਗਤੀ ਕਰਦੇ ਹਾਂ, ਗੁਰੂ ਦੀ ਮਤਿ ਦੁਆਰਾ (ਮਨ ਵਿਚ) ਭਗਤੀ ਲਈ ਚਾਉ ਚੜ੍ਹਦਾ ਹੈ।੧। (ਹੇ ਭਾਈ!) ਹਰਿ ਹਰਿ ਗੋਬਿੰਦ ਦੇ ਗੁਣ

ਗੁਰਮਤਿ ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ ॥੨॥
ਨਾਮੁ ਰਤਨੁ ਹਰਿ ਨਾਮੁ ਜਪਾਹਾ ॥ ਹਰਿ ਗੁਣ ਗਾਇ ਸਦਾ ਲੈ ਲਾਹਾ ॥
ਦੀਨ ਦਇਆਲ ਕ੍ਰਿਪਾ ਕਰਿ ਮਾਧੋ ਹਰਿ ਹਰਿ ਨਾਮੁ ਉਮਾਹਾ ਰਾਮ ॥੩॥
ਜਪਿ ਜਗਦੀਸੁ ਜਪਉ ਮਨ ਮਾਹਾ ॥ ਹਰਿ ਹਰਿ ਜਗੰਨਾਥੁ ਜਗਿ ਲਾਹਾ ॥
ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ ਜਪਿ ਨਾਨਕ ਭਗਤਿ ਓਮਾਹਾ ਰਾਮ ॥੪॥੩॥੯॥

ਜੈਤਸਰੀ ਮਹਲਾ ੪ ॥
ਆਪੇ ਜੋਗੀ ਜੁਗਤਿ ਜੁਗਾਹਾ ॥ ਆਪੇ ਨਿਰਭਉ ਤਾੜੀ ਲਾਹਾ ॥
ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ ॥੧॥
ਆਪੇ ਦੀਪ ਲੋਅ ਦੀਪਾਹਾ ॥ ਆਪੇ ਸਤਿਗੁਰੁ ਸਮੁੰਦੁ ਮਥਾਹਾ ॥
ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥
ਸਖੀ ਮਿਲਹੁ ਮਿਲਿ ਗੁਣ ਗਾਵਾਹਾ ॥ ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥
ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਉਮਾਹਾ ਰਾਮ ॥੩॥
ਆਪੇ ਵਡ ਦਾਣਾ ਵਡ ਸਾਹਾ ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥
ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥੪॥੪॥੧੦॥

ਜੈਤਸਰੀ ਮਹਲਾ ੪ ॥
ਮਿਲਿ ਸਤਸੰਗਤਿ ਸੰਗਿ ਗੁਰਾਹਾ ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥
ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ ਮਿਲਿ ਸਤਸੰਗਿ ਉਮਾਹਾ ਰਾਮ ॥੧॥
ਹਰਿ ਗੁਣ ਬਾਣੀ ਸ੍ਰਵਣਿ ਸੁਣਾਹਾ ॥ ਕਰਿ ਕਿਰਪਾ ਸਤਿਗੁਰੂ ਮਿਲਾਹਾ ॥
ਗੁਣ ਗਾਵਹ ਗੁਣ ਬੋਲਹ ਬਾਣੀ ਹਰਿ ਗੁਣ ਜਪਿ ਉਮਾਹਾ ਰਾਮ ॥੨॥
ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥
ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਉਮਾਹਾ ਰਾਮ ॥੩॥
ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥ ਕਿਲਵਿਖ ਮੈਲੁ ਪਾਪ ਧੋਵਾਹਾ ॥
ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਓਮਾਹਾ ਰਾਮ ॥੪॥੫॥੧੧॥

ਜੈਤਸਰੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥
ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ ਰਹਾਉ ॥

ਜਪ ਰਹੇ ਹਾਂ, ਮਨ ਤਨ ਨੂੰ ਜਿਤ ਕੇ ਸ਼ਬਦ ਦਾ ਲਾਭ ਪ੍ਰਾਪਤ ਕਰ ਰਹੇ ਹਾਂ। ਗੁਰੂ ਦੀ ਮਤਿ ਰਾਹੀਂ (ਵਿਕਾਰਾਂ ਰੂਪ) ਪੰਜ ਦੂਤ ਵਸ ਵਿਚ ਆ ਜਾਂਦੇ ਹਨ ਅਤੇ ਮਨ ਤਨ ਵਿਚ ਹਰਿ (ਦੇ ਨਾਮ ਜਪਣ ਦਾ) ਚਾਉ ਚੜ੍ਹ ਜਾਂਦਾ ਹੈ।੨। ਹਰਿ-ਨਾਮ ਜਪੀਏ (ਕਿਉਂਕਿ) ਨਾਮ ਰਤਨ ਰੂਪ ਹੈ। ਹਰਿ ਗੁਣ ਗਾ ਕੇ ਸਦਾ ਲਾਭ ਪ੍ਰਾਪਤ ਕਰੀਏ। ਹੇ ਦੀਨਾਂ ਉਪਰ ਦਇਆ ਕਰਨ ਵਾਲੇ! ਹੇ ਮਾਧੋ! (ਮੇਰੇ ਉਪਰ) ਕ੍ਰਿਪਾ ਕਰੋ, ਹਰਿ ਹਰਿ ਨਾਮ (ਜਪਣ ਦਾ) ਉਤਸਾਹ (ਮੇਰੇ ਮਨ ਵਿਚ) ਪੈਦਾ ਹੋਇਆ ਹੈ।੩। ਜਗਦੀਸ਼ ਨੂੰ ਜਪ ਕੇ (ਫਿਰ ਬਾਰ ਬਾਰ) ਮਨ ਵਿਚ ਜਪਦਾ ਰਹਿ। (ਇਸ ਨਾਲ) ਹਰਿ ਹਰਿ ਜਗਤ ਦੇ ਨਾਥ ਦਾ ਲਾਭ ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਵੱਡੇ ਸੁਆਮੀ ਹਰਿ! (ਤੇਰਾ ਨਾਮ) ਜਪਣ ਨਾਲ ਮਨ ਵਿਚ ਭਗਤੀ ਲਈ ਉਤਸਾਹ ਬਣਿਆ ਰਹਿੰਦਾ ਹੈ।੪।੩।੯।

**ਜੈਤਸਰੀ ਮਹਲਾ ੪**

(ਪ੍ਰਭੂ) ਆਪ ਹੀ ਜੋਗੀ ਹੈ (ਅਤੇ ਆਪ ਹੀ ਸਾਰੇ) ਯੁਗਾਂ ਵਿਚ (ਜੋਗ ਦੀ) ਜੁਗਤ ਹੈ। ਆਪ ਹੀ ਨਿਰਭੈ ਹੋ ਕੇ ਸਮਾਧੀ ਲਗਾਉਂਦਾ ਹੈ। ਆਪ ਹੀ ਆਪ (ਸਾਰੀ ਸ੍ਰਿਸ਼ਟੀ ਵਿਚ) ਵਰਤ ਰਿਹਾ ਹੈ ਅਤੇ ਆਪ ਹੀ ਨਾਮ (ਸਿਮਰਨ ਲਈ ਮਨ ਵਿਚ) ਉਤਸਾਹ ਪੈਦਾ ਕਰਦਾ ਹੈ।੧। (ਪ੍ਰਭੂ)ਆਪ ਹੀ ਟਾਪੂ ਹੈ ਅਤੇ ਆਪ ਹੀ ਟਾਪੂਆਂ ਨੂੰ ਪ੍ਰਕਾਸ਼ਿਤ ਕਰਦਾ ਹੈ। (ਉਹ) ਆਪ ਹੀ ਸਤਿਗੁਰੂ ਹੋ ਕੇ ਸਮੁੰਦਰ ਰਿੜਕਦਾ ਹੈ। ਆਪ ਹੀ ਰਿੜਕ ਰਿੜਕ ਕੇ ਤੱਤੁ (ਅਰਥਾਤ ਮੱਖਣ) ਕਢਦਾ ਹੈ, (ਆਪ ਹੀ) ਨਾਮ ਰੂਪ ਰਤਨ ਜਪਣ ਦਾ (ਮਨ ਵਿਚ)ਚਾਉ (ਪੈਦਾ ਕਰਦਾ ਹੈ)।੨। ਹੇ ਸਖੀਓ! (ਆਓ) ਮਿਲੋ ਅਤੇ ਮਿਲ ਕੇ (ਹਰਿ ਦੇ) ਗੁਣ ਗਾਈਏ। ਗੁਰੂ ਦੁਆਰਾ ਹਰਿ ਦਾ ਨਾਮ ਜਪੋ, (ਇਹੀ ਇਸ ਜਨਮ ਦਾ) ਲਾਭ ਹੈ। (ਜਿਸ ਦੇ) ਮਨ ਵਿਚ ਹਰਿ ਹਰਿ ਭਗਤੀ ਦ੍ਰਿੜ੍ਹ ਹੋ ਕੇ ਚੰਗੀ ਲਗਣ ਲਗ ਗਈ ਹੈ, (ਉਸ ਦੇ ਹਿਰਦੇ ਵਿਚ) ਹਰਿ ਹਰਿ ਨਾਮ ਦਾ ਉਤਸਾਹ (ਕਾਇਮ ਰਹਿੰਦਾ ਹੈ)।੩। (ਪ੍ਰਭੂ) ਆਪ ਹੀ ਵੱਡਾ ਸਿਆਣਾ (ਦਾਣਾ) ਅਤੇ ਵੱਡਾ ਸ਼ਾਹ ਹੈ। ਗੁਰੂ ਦੀ ਉਪਦੇਸ਼ ਰੂਪ ਪੂੰਜੀ ਨਾਲ ਨਾਮ ਦਾ ਸੌਦਾ ਖ਼ਰੀਦਿਆ ਜਾਏ। ਨਾਨਕ (ਦਾ ਕਥਨ ਹੈ ਕਿ ਹੇ) ਪ੍ਰਭੂ! (ਜੇ) ਤੁਹਾਨੂੰ ਚੰਗਾ ਲਗੇ, (ਤਾਂ ਮੈਨੂੰ) ਹਰਿ ਹਰਿ (ਨਾਮ) ਦੀ ਦਾਤ ਬਖ਼ਸ਼ੋ। (ਇਸ ਨਾਲ ਮੇਰੇ ਮਨ ਵਿਚ) ਗੁਣ-ਗਾਨ ਕਰਨ ਅਤੇ ਨਾਮ-ਸਿਮਰਨ ਦਾ ਉਤਸਾਹ (ਬਣਿਆ ਰਹੇ)।੪।੪।੧੦।

**ਜੈਤਸਰੀ ਮਹਲਾ ੪**

ਸਤਿਸੰਗਤ ਵਿਚ ਮਿਲ ਕੇ ਗੁਰੂ ਦੇ ਸੰਗ ਵਿਚ (ਰਹਿਣਾ ਚਾਹੀਦਾ ਹੈ)। ਨਾਮ ਰੂਪ ਪੂੰਜੀ ਨਾਲ ਗੁਰੂ ਦੁਆਰਾ ਖ਼ਰੀਦ ਕਰਨੀ ਚਾਹੀਦੀ ਹੈ। ਹੇ ਮਧਸੂਦਨ! ਹੇ ਹਰਿ ਹਰਿ! ਕ੍ਰਿਪਾ ਕਰ ਕਿ ਸਤਿਸੰਗਤ ਵਿਚ ਮਿਲ ਕੇ (ਨਾਮ ਜਪਣ ਦਾ) ਉਤਸਾਹ ਬਣਿਆ ਰਹੇ।੧। ਹੇ ਹਰਿ! ਕ੍ਰਿਪਾ ਕਰਕੇ ਸਤਿਗੁਰ ਮਿਲਾ ਦੇ, (ਤਾਂ ਜੋ) ਹਰਿ ਦੇ ਗੁਣਾਂ ਵਾਲੀ ਬਾਣੀ ਕੰਨਾਂ ਨਾਲ ਸੁਣਦੇ ਰਹੀਏ। (ਅਸੀਂ) ਬਾਣੀ ਰਾਹੀਂ (ਤੇਰੇ) ਗੁਣ ਗਾਈਏ, ਗੁਣ ਬੋਲੀਏ, (ਤਾਂ ਜੋ) ਹਰਿ ਦੇ ਗੁਣ ਜਪਣ ਦਾ ਉਤਸਾਹ ਬਣਿਆ ਰਹੇ।੨। ਸਾਰੇ ਤੀਰਥਾਂ (ਉਤੇ ਕੀਤੇ ਇਸ਼ਨਾਨ), ਵਰਤ, ਯੱਗ, ਪੁੰਨ ਆਦਿ ਨੂੰ (ਇਕੱਠਾ ਕਰਕੇ) ਤੋਲੀਏ, (ਤਾਂ ਵੀ) ਹਰਿ-ਨਾਮ ਦੇ ਬਰਾਬਰ ਨਹੀਂ ਪੁਜ ਸਕਦੇ। ਹਰਿ ਦਾ ਅਤੁਲ (ਨਾਮ) ਤੋਲ ਵਿਚ ਬਹੁਤ ਭਾਰੀ ਹੈ, ਗੁਰਮਤਿ ਦੁਆਰਾ ਜਪ ਕੇ ਉਤਸਾਹ ਮਿਲਦਾ ਰਹੇ।੩। ਸਾਰੇ ਕਰਮ ਧਰਮ ਹਰਿ-ਸਿਮਰਨ ਦੇ ਅੰਤਰਗਤ ਆ ਜਾਂਦੇ ਹਨ ਅਤੇ ਸਾਰੇ ਪਾਪਾਂ ਦੀ ਮੈਲ ਧੋਈ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਨਿਮਾਣੇ ਦਾਸ ਉਪਰ ਦਇਆਵਾਨ ਹੋਵੋ ਅਤੇ ਨਾਮ (ਜਪਣ ਦਾ) ਚਾਉ ਪ੍ਰਦਾਨ ਕਰੋ।੪।੫।੧੧।

**ਜੈਤਸਰੀ ਮਹਲਾ ੫ ਘਰੁ ੩**

ਕੋਈ (ਵਿਰਲਾ ਵਿਅਕਤੀ ਹੀ) ਜਾਣਦਾ ਹੈ ਕਿ ਇਸ ਜਗਤ ਵਿਚ ਕੌਣ (ਸਹੀ) ਮਿਤਰ ਹੈ। ਜਿਸ ਉਪਰ (ਪ੍ਰਭੂ) ਕ੍ਰਿਪਾਲੂ ਹੁੰਦਾ ਹੈ, ਉਹੀ (ਇਸ) ਵਿਧੀ ਨੂੰ ਸਮਝਦਾ ਹੈ (ਕਿ ਪ੍ਰਭੂ ਹੀ ਸੱਚਾ

ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥
ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥
ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥੨॥
ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥
ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥
ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ ॥
ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥੪॥੧॥

ਜੈਤਸਰੀ ਮਹਲਾ ੫ ਘਰੁ ੩ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥
ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥੧॥ ਰਹਾਉ ॥
ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥
ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥
ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥੨॥੧॥੨॥

ਜੈਤਸਰੀ ਮਃ ੫ ॥
ਧੀਰਉ ਸੁਨਿ ਧੀਰਉ ਪ੍ਰਭ ਕਉ ॥੧॥ ਰਹਾਉ ॥
ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ ਨੀਰਉ ਪੇਖਿ ਪ੍ਰਭ ਕਉ ਨੀਰਉ ॥੧॥
ਬੇਸੁਮਾਰ ਬੇਅੰਤੁ ਬਡ ਦਾਤਾ ਮਨਹਿ ਗਹੀਰਉ ਪੇਖਿ ਪ੍ਰਭ ਕਉ ॥੨॥
ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ ॥੩॥
ਗੁਰ ਪ੍ਰਸਾਦਿ ਨਾਨਕ ਮਨਿ ਵਸਿਆ ਦੂਖਿ ਨ ਕਬਹੂ ਝੂਰਉ ਬੁਝਿ ਪ੍ਰਭ ਕਉ ॥੪॥੨॥੩॥

ਜੈਤਸਰੀ ਮਹਲਾ ੫ ॥
ਲੋੜੀਦੜਾ ਸਾਜਨੁ ਮੇਰਾ ॥
ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥੧॥ ਰਹਾਉ ॥
ਸੂਖਿ ਅਰਾਧਨੁ ਦੂਖਿ ਅਰਾਧਨੁ ਬਿਸਰੈ ਨ ਕਾਹੂ ਬੇਰਾ ॥
ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥੧॥
ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ ॥
ਸੰਤਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ ॥੨॥੩॥੪॥

ਮਿਤਰ ਹੈ), ਉਸ (ਵਿਅਕਤੀ ਦੀ) ਜੀਵਨ-ਜੁਗਤ ਪਵਿਤਰ ਹੁੰਦੀ ਹੈ।੧।ਰਹਾਉ। ਮਾਤਾ, ਪਿਤਾ, ਇਸਤਰੀ, ਪੁੱਤਰ, ਸੰਬੰਧੀ, ਪਿਆਰੇ (*ਇਸਟ*) ਮਿਤਰ ਅਤੇ ਭਰਾ, (ਇਹ ਸਭ) ਪੂਰਬਲੇ ਜਨਮਾਂ ਦੇ ਸੰਜੋਗ ਕਰਕੇ ਮਿਲਦੇ ਹਨ, (ਪਰ ਇਨ੍ਹਾਂ ਵਿਚੋਂ) ਅੰਤ-ਕਾਲ ਨੂੰ ਕੋਈ ਮਦਦਗਾਰ ਨਹੀਂ ਹੁੰਦਾ।੧। ਮੋਤੀਆਂ ਦੀ ਮਾਲਾ, ਸੋਨਾ, ਲਾਲ ਹੀਰੇ—(ਇਹ ਸਭ) ਮਨ ਨੂੰ ਪ੍ਰਸੰਨ ਕਰਨ ਵਾਲੀ ਮਾਇਆ ਹੀ ਹੈ। (ਇਨ੍ਹਾਂ ਨੂੰ ਪ੍ਰਾਪਤ ਕਰਨ ਲਈ) 'ਹਾਇ ਹਾਇ' ਕਰਦਿਆਂ ਉਮਰ ਬੀਤ ਜਾਂਦੀ ਹੈ। (ਪਰ) ਇਨ੍ਹਾਂ ਤੋਂ (ਕਿਸੇ ਨੂੰ ਵੀ) ਸੰਤੋਸ਼ ਨਹੀਂ ਮਿਲਿਆ ਹੈ।੨। ਹਾਥੀ, ਰਥ, ਹਵਾ ਵਾਂਗ ਤੇਜ਼ ਚਲਣ ਵਾਲੇ ਘੋੜੇ, ਧਨਵਾਨ, ਭੂਮੀਪਤਿ ਅਤੇ ਚਾਰ ਅੰਗਾਂ ਵਾਲੀ ਫ਼ੌਜ, ਇਨ੍ਹਾਂ ਵਿਚੋਂ ਕੋਈ ਵੀ ਨਾਲ ਨਹੀਂ ਚਲਦਾ, ਨੰਗਾ ਹੀ ਉਠ ਕੇ ਤੁਰ ਪੈਣਾ ਹੁੰਦਾ ਹੈ।੩। ਹਰਿ ਦੇ ਸੰਤ ਪ੍ਰੀਤਮ ਪ੍ਰਭੂ ਦੇ ਪਿਆਰੇ ਹਨ, ਉਨ੍ਹਾਂ ਦੇ ਸੰਪਕਰ ਵਿਚ ਹਰਿ ਹਰਿ ਜਸ ਗਾਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਇਥੇ ਸੁਖ ਮਿਲਦਾ ਹੈ ਅਗੇ (ਈਸ਼ਵਰੀ ਦਰਗਾਹ ਵਿਚ) ਮੁਖ ਉਜਲਾ ਹੁੰਦਾ ਹੈ। ਸੰਤਾਂ ਦੇ ਸੰਗਤ ਨਾਲ (ਇਹ ਫਲ) ਪਾ ਲਈਦਾ ਹੈ।੪।੧।

**ਜੈਤਸਰੀ ਮਹਲਾ ੫ ਘਰੁ ੩ ਦੁਪਦੇ**

ਹੇ ਸੋਹਾਗਣ ਸਹੇਲੀਓ! (ਮੈਨੂੰ ਪ੍ਰਭੂ-) ਪ੍ਰੀਤਮ ਦਾ ਸੁਨੇਹਾ ਦਿਓ, (ਜ਼ਰੂਰ) ਦਸੋ। (ਉਸ ਬਾਰੇ) ਬਹੁਤ ਤਰ੍ਹਾਂ (ਦੀਆਂ ਗੱਲਾਂ) ਸੁਣਦਿਆਂ ਹੈਰਾਨ ਹੋ ਰਹੀ ਹਾਂ, (ਮੈਨੂੰ ਕੁਝ) ਦਸ ਦਿਓ।੧।ਰਹਾਉ। ਕੋਈ ਕਹਿੰਦਾ ਹੈ (ਉਹ ਦਿਖਦੀਆਂ ਵਸਤੂਆਂ ਤੋਂ) ਬਾਹਰ ਬਾਹਰ ਹੈ, ਕੋਈ ਕਹਿੰਦਾ ਹੈ ਕਿ (ਉਹ) ਸਭ ਵਿਚ ਮੌਜੂਦ ਹੈ। (ਉਸ ਦਾ ਕੋਈ) ਰੰਗ ਨਹੀਂ ਦਿਸਦਾ, (ਕੋਈ) ਨਿਸ਼ਾਨ ਵੀ ਨਜ਼ਰ ਨਹੀਂ ਆਉਂਦਾ। ਹੇ ਸੋਹਾਗਣੋ! (ਮੈਨੂੰ) ਵਿਸ਼ਵਸਤ ਢੰਗ ਨਾਲ ਸਮਝਾਓ।੧। (ਉਹ ਪ੍ਰਭੂ) ਸਭ ਥਾਵਾਂ ਵਿਚ ਨਿਵਾਸ ਕਰਦਾ ਹੈ, ਹਰ ਇਕ ਹਿਰਦੇ/ਸ਼ਰੀਰ ਵਿਚ ਵਸਦਾ ਹੈ, (ਪਰ ਉਸ ਉਤੇ ਕਿਸੇ ਦਾ) ਰਤਾ ਜਿੰਨਾ ਵੀ ਲੇਪ ਨਹੀਂ ਹੈ। ਨਾਨਕ ਦਾ ਕਥਨ ਹੈ ਕਿ ਹੇ ਲੋਕੋ! ਸੁਣੋ, (ਉਹ ਪ੍ਰਭੂ) ਸੰਤਾਂ ਦੀ ਜੀਭ ਉਤੇ ਵਸਦਾ ਹੈ।੨।੧।੨।

**ਜੈਤਸਰੀ ਮ. ੫**

(ਹੇ ਜਿਗਿਆਸੂ! ਮੈਂ ਉਸ ਪ੍ਰਭੂ ਬਾਰੇ ਗੱਲਾਂ) ਸੁਣ ਕੇ ਧੀਰਜ, (ਪੂਰੀ ਤਰ੍ਹਾਂ) ਧੀਰਜ (ਹਾਸਲ ਕਰਦਾ ਹਾਂ)।੧।ਰਹਾਉ। ਪ੍ਰਭੂ ਨੂੰ ਨੇੜੇ ਤੋਂ ਨੇੜੇ (*ਨੀਰਉ*) ਵੇਖ ਕੇ ਜਿੰਦ, ਪ੍ਰਾਣ, ਮਨ, ਤਨ ਸਭ ਕੁਝ ਅਰਪਿਤ ਕਰ ਦਿੰਦਾ ਹਾਂ।੧। ਪ੍ਰਭੂ ਬੇਸ਼ੁਮਾਰ, ਬੇਅੰਤ ਅਤੇ ਵੱਡਾ ਦਾਤਾ ਹੈ, ਉਸ ਨੂੰ ਵੇਖ ਕੇ ਮਨ ਵਿਚ ਗ੍ਰਹਿਣ ਕਰੀ ਰਖਦਾ ਹਾਂ।੨। ਉਸ ਤੋਂ ਮੈਂ ਜੋ ਚਾਹਵਾਂ, ਉਹੀ ਉਹੀ ਪ੍ਰਾਪਤ ਕਰ ਲੈਂਦਾ ਹਾਂ। ਹਰਿ ਨੂੰ ਜਪ ਕੇ (ਮੈਂ) ਆਸਾਂ ਅਤੇ ਮਨੋ-ਇੱਛਾਵਾਂ ਪੂਰੀਆਂ ਕਰ ਲੈਂਦਾ ਹਾਂ।੩। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਉਹ ਪ੍ਰਭੂ ਮੇਰੇ) ਮਨ ਵਿਚ ਵਸ ਗਿਆ ਹੈ। ਪ੍ਰਭੂ ਨੂੰ ਸਮਝ ਕੇ (ਹੁਣ) ਦੁਖ ਨਾਲ ਕਦੇ ਵੀ ਝੂਰਦਾ ਨਹੀਂ ਹਾਂ।੪।੨।੩।

**ਜੈਤਸਰੀ ਮਹਲਾ ੫**

ਮੇਰਾ ਪ੍ਰਭੂ (*ਸਾਜਨੁ*) (ਹਰ ਕਿਸੇ ਨੂੰ) ਚਾਹੀਦਾ ਹੈ। (ਹੇ ਭਾਈ!) ਹਰ ਇਕ ਘਰ/ਹਿਰਦੇ ਵਿਚ ਸੁੰਦਰ ਮੰਗਲਮਈ (ਗੀਤ) ਗਾਓ (ਕਿਉਂਕਿ) ਉਸ ਦਾ ਹਰ ਇਕ ਸ਼ਰੀਰ ਵਿਚ ਨਿਵਾਸ ਹੈ।੧।ਰਹਾਉ। (ਉਸ ਪ੍ਰਭੂ ਨੂੰ) ਸੁਖ ਵਿਚ ਆਰਾਧਣਾ ਚਾਹੀਦਾ ਹੈ, ਦੁਖ ਵਿਚ ਚੇਤੇ ਕਰਨਾ ਚਾਹੀਦਾ ਹੈ, ਕਿਸੇ ਸਮੇਂ ਵੀ ਵਿਸਰਨਾ ਨਹੀਂ ਚਾਹੀਦਾ। ਨਾਮ ਜਪਣ ਨਾਲ (ਮਨ ਵਿਚ) ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਭਰਮ ਦਾ ਅੰਧਕਾਰ ਖ਼ਤਮ ਹੋ ਜਾਂਦਾ ਹੈ।੧। ਸਥਾਨਾਂ ਅਤੇ ਸਥਾਨਾਂਤਰਾਂ ਸਭ ਥਾਵਾਂ ਵਿਚ ਜੋ (ਜੀਵ ਜੰਤ) ਦਿਸਦੇ ਹਨ, ਉਹ ਤੇਰੇ (ਸਿਰਜੇ ਹੋਏ ਹਨ)। ਨਾਨਕ (ਦਾ ਕਥਨ ਹੈ ਕਿ) ਸੰਤਾਂ ਦੀ ਸੰਗਤ ਕਰਕੇ ਜੋ (ਵਿਅਕਤੀ ਪ੍ਰਭੂ ਨੂੰ) ਪ੍ਰਾਪਤ ਕਰ ਲੈਂਦਾ ਹੈ, ਉਸ ਦਾ ਫਿਰ (ਜਗਤ ਵਿਚ) ਫੇਰਾ ਨਹੀਂ ਪੈਂਦਾ (ਭਾਵ—ਆਵਾਗਵਣ ਦਾ ਚੱਕਰ ਸਮਾਪਤ ਹੋ ਜਾਂਦਾ ਹੈ)।੨।੩।੪।

ਜੈਤਸਰੀ ਮਹਲਾ ੫ ਘਰੁ ੪ ਦੁਪਦੇ ੧ਓ ਸਤਿਗੁਰ ਪ੍ਰਸਾਦਿ ॥
ਅਬ ਮੈ ਸੁਖੁ ਪਾਇਓ ਗੁਰ ਆਗਿ ॥
ਤਜੀ ਸਿਆਨਪ ਚਿੰਤ ਵਿਸਾਰੀ ਅਹੰ ਛੋਡਿਓ ਹੈ ਤਿਆਗਿ ॥੧॥ ਰਹਾਉ ॥
ਜਉ ਦੇਖਉ ਤਉ ਸਗਲ ਮੋਹਿ ਮੋਹੀਅਉ ਤਉ ਸਰਨਿ ਪਰਿਓ ਗੁਰ ਭਾਗਿ ॥
ਕਰਿ ਕਿਰਪਾ ਟਹਲ ਹਰਿ ਲਾਇਓ ਤਉ ਜਮਿ ਛੋਡੀ ਮੋਰੀ ਲਾਗਿ ॥੧॥
ਤਰਿਓ ਸਾਗਰੁ ਪਾਵਕ ਕੋ ਜਉ ਸੰਤ ਭੇਟੇ ਵਡ ਭਾਗਿ ॥
ਜਨ ਨਾਨਕ ਸਰਬ ਸੁਖ ਪਾਏ ਮੋਰੋ ਹਰਿ ਚਰਨੀ ਚਿਤੁ ਲਾਗਿ ॥੨॥੧॥੫॥

ਜੈਤਸਰੀ ਮਹਲਾ ੫ ॥
ਮਨ ਮਹਿ ਸਤਿਗੁਰ ਧਿਆਨੁ ਧਰਾ ॥
ਦ੍ਰਿੜਿਓ ਗਿਆਨੁ ਮੰਤ੍ਰੁ ਹਰਿ ਨਾਮਾ ਪ੍ਰਭ ਜੀਉ ਮਇਆ ਕਰਾ ॥੧॥ ਰਹਾਉ ॥
ਕਾਲ ਜਾਲ ਅਰੁ ਮਹਾ ਜੰਜਾਲਾ ਛੁਟਕੇ ਜਮਹਿ ਡਰਾ ॥
ਆਇਓ ਦੁਖ ਹਰਣ ਸਰਣ ਕਰੁਣਾਪਤਿ ਗਹਿਓ ਚਰਣ ਆਸਰਾ ॥੧॥
ਨਾਵ ਰੂਪ ਭਇਓ ਸਾਧਸੰਗੁ ਭਵ ਨਿਧਿ ਪਾਰਿ ਪਰਾ ॥
ਅਪਿਉ ਪੀਓ ਗਤੁ ਥੀਓ ਭਰਮਾ ਕਹੁ ਨਾਨਕ ਅਜਰੁ ਜਰਾ ॥੨॥੨॥੬॥

ਜੈਤਸਰੀ ਮਹਲਾ ੫ ॥
ਜਾ ਕਉ ਭਏ ਗੋਵਿੰਦ ਸਹਾਈ ॥
ਸੁਖ ਸਹਜ ਆਨੰਦ ਸਗਲ ਸਿਉ ਵਾ ਕਉ ਬਿਆਧਿ ਨ ਕਾਈ ॥੧॥ ਰਹਾਉ ॥
ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ ॥
ਏਕੈ ਰੰਗਿ ਤਤ ਕੇ ਬੇਤੇ ਸਤਿਗੁਰ ਤੇ ਬੁਧਿ ਪਾਈ ॥੧॥
ਦਇਆ ਮਇਆ ਕਿਰਪਾ ਠਾਕੁਰ ਕੀ ਸੇਈ ਸੰਤ ਸੁਭਾਈ ॥
ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ ॥੨॥੩॥੭॥

ਜੈਤਸਰੀ ਮਹਲਾ ੫ ॥
ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥
ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ ॥੧॥ ਰਹਾਉ ॥
ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥
ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥੧॥
ਹਾਰਿ ਪਰਿਓ ਤੁਮ੍ਰੈ ਪ੍ਰਭ ਦੁਆਰੈ ਦ੍ਰਿੜ੍ਹ ਕਰਿ ਗਹੀ ਤੁਮ੍ਾਰੀ ਲੂਕ ॥
ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ ॥੨॥੪॥੮॥

ਜੈਤਸਰੀ ਮਹਲਾ ੫ ॥
ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥
ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ ਰਹਾਉ ॥
ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥

**ਜੈਤਸਰੀ ਮਹਲਾ ੫ ਘਰੁ ੪ ਦੁਪਦੇ**

ਹੁਣ ਮੈਂ ਗੁਰੂ ਦੀ ਆਗਿਆ ਨਾਲ (ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ। (ਮੈਂ) ਸਿਆਣਪ ਨੂੰ ਛਡ ਦਿੱਤਾ ਹੈ, ਚਿੰਤਾ ਭੁਲਾ ਦਿੱਤੀ ਹੈ ਅਤੇ ਹੰਕਾਰ ਨੂੰ ਵੀ ਤਿਆਗ ਦਿੱਤਾ ਹੈ।੧।ਰਹਾਉ। (ਹੇ ਜਿਗਿਆਸੂ!) ਜਦੋਂ ਮੈਂ ਵੇਖਿਆ ਤਾਂ ਸਾਰੀ (ਸ੍ਰਿਸ਼ਟੀ ਮਾਇਆਵੀ) ਮੋਹ ਵਿਚ ਮੋਹਿਤ (ਦਿਸ ਪਈ), ਤਦੋਂ (ਮੈਂ) ਭਜ ਕੇ ਗੁਰੂ ਦੀ ਸ਼ਰਣ ਵਿਚ ਜਾ ਪਿਆ। (ਗੁਰੂ ਨੇ) ਕ੍ਰਿਪਾ ਕਰਕੇ (ਮੈਨੂੰ) ਹਰਿ ਦੀ ਟਹਿਲ-ਸੇਵਾ ਵਿਚ ਲਗਾ ਦਿੱਤਾ, ਤਾਂ ਜਮ ਨੇ ਮੇਰਾ ਪਿਛਾ ਛਡ ਦਿੱਤਾ।੧। ਜਦੋਂ ਵੱਡੇ ਭਾਗਾਂ ਕਰਕੇ (ਮੈਨੂੰ) ਸੰਤ/ਗੁਰੂ ਮਿਲ ਪਿਆ (ਤਦੋਂ ਮੈਂ ਤ੍ਰਿਸ਼ਨਾ ਦੀ) ਅੱਗ (*ਪਾਵਕ*) ਨਾਲ ਭਰੇ ਸਾਗਰ ਨੂੰ ਤਰ ਲਿਆ। ਦਾਸ ਨਾਨਕ (ਦਾ ਕਥਨ ਹੈ ਕਿ ਹੁਣ ਮੈਂ) ਸਾਰੇ ਸੁਖ ਪ੍ਰਾਪਤ ਕਰ ਲਏ ਹਨ (ਅਤੇ ਮੇਰਾ) ਚਿਤ ਹਰਿ ਦੇ ਚਰਣਾਂ ਨਾਲ ਲਗ ਗਿਆ ਹੈ।੨।੧।੫।

**ਜੈਤਸਰੀ ਮਹਲਾ ੫**

(ਜਦ ਮੈਂ) ਮਨ ਵਿਚ ਸਤਿਗੁਰੂ ਦਾ ਧਿਆਨ ਧਰਿਆ, (ਤਦ) ਪ੍ਰਭੂ ਨੇ ਮਿਹਰ ਕੀਤੀ (ਅਤੇ ਮੈਂ ਆਪਣੇ ਮਨ ਵਿਚ) ਹਰਿ-ਨਾਮ ਦਾ ਮੰਤ੍ਰ ਅਤੇ ਗਿਆਨ ਦ੍ਰਿੜ੍ਹ ਕਰ ਲਿਆ।੧।ਰਹਾਉ। ਕਾਲ ਦਾ ਜਾਲ, (ਮਾਇਆ ਦਾ) ਵੱਡਾ ਜੰਜਾਲ ਅਤੇ ਜਮ ਦਾ ਡਰ ਸਭ ਦੂਰ ਹੋ ਗਏ। (ਮੈਂ) ਦੁਖਾਂ ਨੂੰ ਦੂਰ ਕਰਨ ਵਾਲੇ ਅਤੇ ਦਇਆ ਦੇ ਸੁਆਮੀ ਦੀ ਸ਼ਰਣ ਵਿਚ ਆਇਆ ਅਤੇ ਚਰਣਾਂ ਦਾ ਆਸਰਾ ਗ੍ਰਹਿਣ ਕੀਤਾ।੧। ਸਾਧ-ਸੰਗ (ਮੇਰੇ ਲਈ) ਕਿਸ਼ਤੀ ਦਾ ਰੂਪ ਬਣ ਗਿਆ ਅਤੇ (ਮੈਂ) ਭਵ-ਸਾਗਰ ਤੋਂ ਪਾਰ ਹੋ ਗਿਆ। ਨਾਨਕ ਦਾ ਕਥਨ ਹੈ ਕਿ ਮੈਂ ਨ ਪੀਤੇ ਜਾ ਸਕਣ ਵਾਲੇ (ਅੰਮ੍ਰਿਤ) ਨੂੰ ਪੀ ਲਿਆ, ਭਰਮ ਨਸ਼ਟ ਹੋ ਗਿਆ ਅਤੇ ਨ ਜਰੇ ਜਾ ਸਕਣ ਵਾਲਾ (ਨਾਮ) ਜਰ ਲਿਆ।੨।੨।੬।

**ਜੈਤਸਰੀ ਮਹਲਾ ੫**

ਜਿਸ ਦਾ ਮਦਦਗਾਰ ਪ੍ਰਭੂ ਹੋ ਜਾਵੇ, (ਉਹ) ਸਹਿਜ ਸੁਖ ਅਤੇ ਆਨੰਦ ਸਹਿਤ ਹੋ ਜਾਂਦਾ ਹੈ, ਉਸ ਨੂੰ ਕੋਈ ਦੁਖ ਨਹੀਂ ਲਗਦਾ।੧।ਰਹਾਉ। (ਅਜਿਹੇ) ਸਾਧਕ ਸਭ ਨਾਲ ਮਿਲੇ ਹੋਏ ਦਿਸਦੇ ਹਨ, (ਪਰ) ਨਿਰਲੇਪ ਰਹਿੰਦੇ ਹਨ, ਉਨ੍ਹਾਂ ਨੂੰ ਮਾਇਆ ਪ੍ਰਭਾਵਿਤ ਨਹੀਂ ਕਰਦੀ। (ਉਹ) ਇਕੋ (ਪ੍ਰਭੂ ਦੇ ਪ੍ਰੇਮ-) ਰੰਗ (ਵਿਚ ਰਹਿੰਦੇ ਹਨ), ਵਾਸਤਵਿਕਤਾ ਨੂੰ ਜਾਣਨ ਵਾਲੇ ਹੁੰਦੇ ਹਨ ਅਤੇ ਵਿਵੇਕ ਬੁੱਧੀ ਸਤਿਗੁਰੂ ਤੋਂ ਪ੍ਰਾਪਤ ਕੀਤੀ ਹੁੰਦੀ ਹੈ।੧। (ਜਿਨ੍ਹਾਂ ਉਪਰ) ਸੁਆਮੀ ਦੀ ਦਇਆ ਅਤੇ ਕ੍ਰਿਪਾ ਹੁੰਦੀ ਹੈ ਉਹੀ ਸ੍ਰੇਸ਼ਠ ਭਾਵਨਾ ਵਾਲੇ ਸੰਤ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦੇ ਸੰਗ (ਵਿਚ ਜੁੜਨ ਨਾਲ ਭਵ-ਸਾਗਰ ਤੋਂ) ਤਰ ਜਾਈਦਾ ਹੈ, ਜਿਨ੍ਹਾਂ ਨੇ ਭਿਜ ਕੇ ਹਰਿ ਦੇ ਗੁਣ ਗਾਏ ਹੋਣ।੨।੩।੭।

**ਜੈਤਸਰੀ ਮਹਲਾ ੫**

ਹੇ ਗੋਬਿੰਦ! (ਤੁਸੀਂ ਸਭ ਪ੍ਰਾਣੀਆਂ ਦੀ) ਜਿੰਦ, ਧਨ ਅਤੇ ਰੂਪ ਹੋ। ਪ੍ਰਾਣੀ ਅਗਿਆਨ, ਮੋਹ ਵਿਚ ਬਹੁਤ ਮਸਤ ਹਨ, (ਤੁਸੀਂ ਉਨ੍ਹਾਂ ਲਈ) ਹਨੇਰੇ ਵਿਚ ਦੀਵੇ ਦੇ ਸਮਾਨ ਹੋ।੧।ਰਹਾਉ। ਹੇ ਪ੍ਰਭੂ ਪ੍ਰੀਤਮ! ਤੇਰਾ ਦਰਸ਼ਨ ਫਲਦਾਇਕ ਹੈ (ਅਤੇ ਤੇਰੇ) ਚਰਣ ਕਮਲ ਅਨੂਪਮ ਹਨ। (ਮੈਂ) ਉਨ੍ਹਾਂ (ਚਰਣਾਂ) ਦੀ ਅਨੇਕ ਵਾਰ ਬੰਦਨਾ ਕਰਦਾ ਹਾਂ ਅਤੇ ਮਨ ਦੀ ਧੂਪ ਚੜ੍ਹਾਉਂਦਾ ਹਾਂ।੧। ਹੇ ਪ੍ਰਭੂ! (ਮੈਂ) ਸਭ ਪਾਸਿਓਂ ਹਾਰ ਕੇ ਤੇਰੇ ਦੁਆਰ ਆ ਪਿਆ ਹਾਂ ਅਤੇ ਦ੍ਰਿੜ੍ਹਤਾ ਪੂਰਵਕ ਤੇਰੀ ਓਟ ਪਕੜ ਲਈ ਹੈ। ਆਪਣੇ ਨਾਨਕ ਨੂੰ ਅੱਗ ਦੇ ਖੂਹ ਰੂਪ ਸੰਸਾਰ ਵਿਚੋਂ ਕਢ ਲਵੋ।੨।੪।੮।

**ਜੈਤਸਰੀ ਮਹਲਾ ੫**

ਕੋਈ ਧਰਮ-ਸਾਧਕ (ਮੈਨੂੰ) ਹਰਿ ਨਾਲ ਜੋੜ ਦੇਵੇ। (ਮੈਂ ਉਸ ਦੇ) ਚਰਣ ਪਕੜ ਲਵਾਂ, ਜੀਭ ਤੋਂ ਸ਼ੁਭ ਬੋਲ ਬੋਲਾਂ ਅਤੇ ਪ੍ਰਾਣ ਅਰਪਿਤ (*ਅਕੋਰਿ*) ਕਰ ਦਿਆਂ।੧।ਰਹਾਉ। (ਕੋਈ ਵਿਰਲਾ ਵਿਅਕਤੀ ਹੀ) ਮਨ ਅਤੇ ਤਨ ਨੂੰ ਪਵਿਤਰ ਕਿਆਰਾ (ਖੇਤ) ਬਣਾਉਂਦਾ ਹੈ ਅਤੇ ਹਰਿ-(ਨਾਮ ਰੂਪ)

ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥
ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥

ਜੈਤਸਰੀ ਮਹਲਾ ੫ ॥
ਚਾਤ੍ਰਿਕ ਚਿਤਵਤ ਬਰਸਤ ਮੇਂਹ ॥
ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ ਰਹਾਉ ॥
ਅਨਿਕ ਸੁਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥
ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥੧॥
ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥
ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥

ਜੈਤਸਰੀ ਮਹਲਾ ੫ ॥
ਮਨਿ ਤਨਿ ਬਸਿ ਰਹੇ ਮੇਰੇ ਪ੍ਰਾਨ ॥
ਕਰਿ ਕਿਰਪਾ ਸਾਧੂ ਸੰਗਿ ਭੇਟੇ ਪੂਰਨ ਪੁਰਖ ਸੁਜਾਨ ॥੧॥ ਰਹਾਉ ॥
ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ ॥
ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਾਰੀ ॥੧॥
ਲਾਇ ਲਏ ਲੜਿ ਦਾਸ ਜਨ ਅਪੁਨੇ ਉਧਰੇ ਉਧਰਨਹਾਰੇ ॥
ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ ਨਾਨਕ ਸਰਣਿ ਦੁਆਰੇ ॥੨॥੭॥੧੧॥

ਜੈਤਸਰੀ ਮਹਲਾ ੫ ॥
ਆਏ ਅਨਿਕ ਜਨਮ ਭ੍ਰਮਿ ਸਰਣੀ ॥
ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥੧॥ ਰਹਾਉ ॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥
ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥੧॥
ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥
ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ ॥੨॥੮॥੧੨॥

ਜੈਤਸਰੀ ਮਹਲਾ ੫ ॥
ਹਰਿ ਜਨ ਸਿਮਰਹੁ ਹਿਰਦੈ ਰਾਮ ॥
ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥੧॥ ਰਹਾਉ ॥
ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿਦ ਧਾਮ ॥
ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥੧॥
ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ ॥
ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ ॥੨॥੯॥੧੩॥

ਅੰਮ੍ਰਿਤ ਇਕੱਠਾ ਕਰਕੇ (ਉਸ ਨੂੰ) ਸਿੰਜਦਾ ਹੈ। ਮਹਾ ਮਾਇਆ ਨਾਲੋਂ ਸੰਬੰਧ ਤੋੜ ਕੇ (ਪ੍ਰਭੂ ਦੀ) ਕ੍ਰਿਪਾ ਨਾਲ ਇਸ (ਨਾਮ-) ਰਸ ਵਿਚ ਮਗਨ ਹੁੰਦਾ ਹੈ।੧। ਹੇ ਦੀਨਾਂ ਦੇ ਦੁਖਾਂ ਨੂੰ ਦੂਰ ਕਰਨ ਵਾਲੇ ! ਤੇਰੀ ਸ਼ਰਣ ਵਿਚ ਆ ਗਿਆ ਹਾਂ ਅਤੇ ਤੇਰੇ ਵਲ ਹੀ ਵੇਖਦਾ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! (ਮੇਰੇ) ਬੰਧਨ ਤੋੜ ਦੇ ਅਤੇ ਸੁਆਮੀ ਦਾ ਸਿਮਰਨ ਤੇ ਅਭੈਅਤਾ ਦਾ ਦਾਨ ਬਖ਼ਸ਼।੨।੫।੯।

**ਜੈਤਸਰੀ ਮਹਲਾ ੫**

(ਜਿਵੇਂ) ਪਪੀਹਾ ਤਾਂਘਦਾ ਹੈ, (ਤਾਂ) ਮੀਂਹ ਵਸਦਾ ਹੈ, (ਤਿਵੇਂ) ਹੇ ਪ੍ਰਭੂ ! ਮੈਨੂੰ ਪ੍ਰੇਮ-ਭਗਤੀ ਦਾ ਚਾਉ ਹੈ, (ਇਸ ਲਈ) ਹੇ ਕ੍ਰਿਪਾ ਦੇ ਸਮੁੰਦਰ ! (ਮੇਰੇ ਉਤੇ) ਮਿਹਰ ਕਰੋ (ਅਤੇ ਇਸ ਦੀ ਬਖ਼ਸ਼ਿਸ਼ ਕਰੋ)।੧।ਰਹਾਉ। ਅਨੇਕ ਸੁਖਾਂ ਵਿਚੋਂ ਚਕਵੀ (ਕੋਈ ਸੁਖ) ਨਹੀਂ ਚਾਹੁੰਦੀ, (ਉਹ ਕੇਵਲ) ਸੂਰਜ ਨੂੰ ਵੇਖ ਕੇ ਪੂਰੀ ਤਰ੍ਹਾਂ ਆਨੰਦਿਤ ਹੁੰਦੀ ਹੈ। (ਇੰਜ ਹੀ) ਕਿਸੇ ਹੋਰ ਉਪਾ ਦੁਆਰਾ ਮੱਛਲੀ ਜੀਉਂਦੀ ਨਹੀਂ ਰਹਿੰਦੀ, ਉਸ ਦੀ ਜਲ ਤੋਂ ਬਿਨਾ ਮੌਤ ਹੋ ਜਾਂਦੀ ਹੈ।੧। ਹੇ ਨਾਥ ! ਅਸੀਂ ਅਨਾਥ ਹਰਿ ਦੀ ਸ਼ਰਣ ਵਿਚ ਹਾਂ, ਆਪਣੀ ਕ੍ਰਿਪਾ ਕਰੋ। ਨਾਨਕ (ਤੇਰੇ) ਚਰਣ-ਕਮਲਾਂ ਦੀ ਆਰਾਧਨਾ ਕਰਦਾ ਹੈ। ਇਸ (ਆਰਾਧਨਾ) ਤੋਂ ਬਿਨਾ ਹੋਰ ਕੁਝ ਨਹੀਂ (ਮੰਗਦਾ)।੨।੬।੧੦।

**ਜੈਤਸਰੀ ਮਹਲਾ ੫**

ਪ੍ਰਾਣਾਂ (ਵਰਗੇ ਪਿਆਰੇ ਹਰਿ) ਮੇਰੇ ਮਨ ਤਨ ਵਿਚ ਵਸ ਰਹੇ ਹਨ। (ਉਹ) ਪੂਰਣ ਪੁਰਖ ਸੁਜਾਨ (ਮੈਨੂੰ) ਕ੍ਰਿਪਾ ਕਰਕੇ ਸਾਧੂ ਦੀ ਸੰਗਤ ਵਿਚ ਮਿਲ ਪਏ।੧।ਰਹਾਉ। ਜਿਨ੍ਹਾਂ ਨੇ ਪ੍ਰੇਮ ਰੂਪ ਠੱਗ-ਬੂਟੀ (ਗੁਰੂ ਤੋਂ) ਪ੍ਰਾਪਤ ਕਰ ਲਈ, ਉਨ੍ਹਾਂ ਨੇ (ਨਾਮ-)ਰਸ ਬਹੁਤ ਮਾਤ੍ਰਾ ਵਿਚ ਪੀ ਲਿਆ। ਉਸ ਦੀ ਕੀਮਤ ਕਹੀ ਨਹੀਂ ਜਾ ਸਕਦੀ, ਸਾਡੀ ਕੀ ਸ਼ਕਤੀ ਹੈ (ਕਿ ਕੀਮਤ ਪਾ ਸਕੀਏ)।੧। (ਜਿਨ੍ਹਾਂ) ਦਾਸਾਂ ਨੂੰ ਪ੍ਰਭੂ ਨੇ ਆਪਣੇ ਲੜ ਲਗਾ ਲਿਆ, (ਉਹ) ਤਰਨਹਾਰੇ (ਸੰਸਾਰ ਸਾਗਰ) ਤਰ ਗਏ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੇ) ਪ੍ਰਭੂ ਦੇ ਦੁਆਰ ਉਤੇ ਸ਼ਰਣ ਵਿਚ ਪੈ ਕੇ ਅਤੇ ਹਰਿ ਦੇ ਨਾਮ ਦਾ ਸਿਮਰਨ ਕਰ ਕਰ ਕੇ (ਆਤਮਿਕ) ਸੁਖ ਪ੍ਰਾਪਤ ਕਰ ਲਿਆ।੨।੭।੧੧।

**ਜੈਤਸਰੀ ਮਹਲਾ ੫**

(ਹੇ ਪਰਮਾਤਮਾ !) ਅਨੇਕ ਜਨਮ ਘੁੰਮ ਘੁੰਮ ਕੇ (ਹੁਣ ਤੇਰੀ) ਸ਼ਰਣ ਵਿਚ ਆਏ ਹਾਂ। (ਵਿਸ਼ਿਆਂ ਦੇ) ਅੰਨ੍ਹੇ ਖੂਹ ਵਿਚੋਂ (ਮੇਰੇ) ਸ਼ਰੀਰ ਨੂੰ ਬਚਾ (*ਉਧਰੁ*) ਲਵੋ ਅਤੇ ਆਪਣੇ ਚਰਣਾਂ ਨਾਲ ਲਗਾ ਲਵੋ।੧।ਰਹਾਉ। (ਮੈਂ) ਗਿਆਨ, ਧਿਆਨ ਅਤੇ ਕੁਝ (ਹੋਰ) ਕਰਮ ਕਰਨਾ ਨਹੀਂ ਜਾਣਦਾ ਅਤੇ ਨ ਹੀ (ਮੇਰੀ) ਕਰਣੀ ਨਿਰਮਲ ਹੈ। (ਮੈਨੂੰ) ਸਾਧ ਸੰਗਤ ਦੇ ਲੜ ਲਗਾ ਦਿਓ, (ਤਾਂ ਜੋ ਸੰਸਾਰ ਰੂਪ) ਔਖੀ ਨਦੀ ਤਰੀ ਜਾ ਸਕੇ।੧। ਸੁਖ, ਸੰਪੱਤੀ, ਮਾਇਆ ਦੇ ਮਿਠੇ ਰਸਾਂ ਨੂੰ (ਤੇਰੇ ਦਾਸ) ਮਨ ਵਿਚ ਧਾਰਣ ਨਹੀਂ ਕਰਦੇ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਦਾਸਾਂ ਨੂੰ ਦਰਸ਼ਨ ਨਾਲ ਹੀ ਤ੍ਰਿਪਤੀ ਪ੍ਰਾਪਤ ਹੋ ਜਾਂਦੀ ਹੈ। ਹਰਿ ਦੇ ਨਾਮ ਦਾ ਪ੍ਰੇਮ (*ਰੰਗੁ*) ਹੀ ਉਨ੍ਹਾਂ ਦਾ ਗਹਿਣਾ (*ਆਭਰਣੋ*) ਹੈ।੨।੮।੧੨।

**ਜੈਤਸਰੀ ਮਹਲਾ ੫**

ਹੇ ਹਰਿ-ਜਨੋ ! (ਆਪਣੇ) ਹਿਰਦੇ ਵਿਚ ਹਰਿ (ਦੇ ਨਾਮ) ਦਾ ਸਿਮਰਨ ਕਰੋ। ਹਰਿ-ਜਨ ਦੇ ਨੇੜੇ ਬਿਪਤਾ (*ਅਪਦਾ*) ਨਹੀਂ ਆਉਂਦੀ ਅਤੇ ਦਾਸ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ।੧।ਰਹਾਉ। ਹਰਿ ਦੀ ਸੇਵਾ ਨਾਲ ਕਰੋੜਾਂ ਰੁਕਾਵਟਾਂ ਦੂਰ ਹੋ ਜਾਂਦੀਆਂ ਹਨ ਅਤੇ ਗੋਬਿੰਦ ਦਾ ਸਥਾਈ ਘਰ (ਮਿਲ ਜਾਂਦਾ ਹੈ)। ਪ੍ਰਭੂ ਦੇ ਭਗਤ ਨੂੰ ਕੋਈ ਡਰ ਨਹੀਂ ਹੈ, ਜਮਰਾਜ ਵੀ (ਉਸ ਨੂੰ) ਆਦਰ ਦਿੰਦਾ ਹੈ।੧। ਗੋਪਾਲ ਨੂੰ ਛਡ ਕੇ ਹੋਰ ਜਿਤਨੀ ਕਰਣੀ ਹੈ, ਉਹ ਸਾਰੀ ਕੱਚੀ (*ਖਾਮ*) ਹੋਣ ਕਰਕੇ ਨਸ਼ਟ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਆਪਣੇ) ਹਿਰਦੇ ਵਿਚ (ਪਰਮਾਤਮਾ ਦੇ) ਚਰਣ ਕਮਲ ਗ੍ਰਹਿਣ ਕਰ, (ਜੋ) ਸਾਰੇ ਸੁਖਾਂ ਦਾ ਠਿਕਾਣਾ ਹੈ।੨।੯।੧੩।

ਜੈਤਸਰੀ ਮਹਲਾ ੯ ੧ਓ ਸਤਿਗੁਰ ਪ੍ਰਸਾਦਿ ॥
ਭੂਲਿਓ ਮਨੁ ਮਾਇਆ ਉਰਝਾਇਓ ॥
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ ਰਹਾਉ ॥
ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥
ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥੧॥
ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥੨॥੧॥

ਜੈਤਸਰੀ ਮਹਲਾ ੯ ॥
ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ ॥੧॥ ਰਹਾਉ॥
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥
ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ ॥੧॥
ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥
ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥
ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥੩॥੨॥

ਜੈਤਸਰੀ ਮਹਲਾ ੯ ॥
ਮਨ ਰੇ ਸਾਚਾ ਗਹੋ ਬਿਚਾਰਾ ॥
ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥੧॥ ਰਹਾਉ ॥
ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ ॥
ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥੧॥
ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥
ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥੨॥੩॥

ਜੈਤਸਰੀ ਮਹਲਾ ੫ ਛੰਤ ਘਰੁ ੧ ੧ਓ ਸਤਿਗੁਰ ਪ੍ਰਸਾਦਿ ॥

ਸਲੋਕ ॥
ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥
ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥

ਛੰਤ ॥
ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥
ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥
ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥

**ਜੈਤਸਰੀ ਮਹਲਾ ੯**

ਭੁਲਿਆ ਹੋਇਆ ਮਨ ਮਾਇਆ ਵਿਚ ਫਸਿਆ ਪਿਆ ਹੈ। (ਇਸ ਨੇ) ਲਾਲਚ ਵਿਚ ਪੈ ਕੇ ਜੋ ਜੋ ਕੰਮ ਕੀਤੇ ਹਨ, ਉਨ੍ਹਾਂ ਨਾਲ (ਆਪਣੇ) ਆਪ ਨੂੰ ਹੋਰ ਬੰਨ੍ਹਵਾਇਆ ਹੈ।੧।ਰਹਾਉ। ਇਸ ਨੂੰ (ਵਾਸਤਵਿਕਤਾ ਦੀ) ਸਮਝ ਨਹੀਂ ਪਈ ਅਤੇ ਵਿਸ਼ਿਆਂ ਦੇ ਰਸ ਵਿਚ ਲਗਾ ਰਿਹਾ। (ਇਸ ਤਰ੍ਹਾਂ) ਹਰਿ ਦੇ ਜਸ ਨੂੰ ਭੁਲਾ ਦਿੱਤਾ। (ਆਪਣੇ) ਨਾਲ ਵਿਚਰ ਰਹੇ ਸੁਆਮੀ ਨੂੰ ਜਾਣਿਆ ਨਹੀਂ; (ਪ੍ਰਭੂ ਨੂੰ) ਲਭਣ ਲਈ ਜੰਗਲਾਂ ਵਿਚ ਭਜਦਾ ਫਿਰਿਆ।੧। ਰਾਮ (ਨਾਮ ਰੂਪ) ਰਤਨ (ਮਨੁੱਖ ਦੇ) ਹਿਰਦੇ/ਸ਼ਰੀਰ ਵਿਚ ਹੀ ਹੈ, ਉਸ ਦਾ ਗਿਆਨ ਪ੍ਰਾਪਤ ਨ ਕਰ ਸਕਿਆ। ਦਾਸ ਨਾਨਕ (ਦਾ ਕਥਨ ਹੈ ਕਿ) ਭਗਵਾਨ ਦੇ ਭਜਨ ਤੋਂ ਬਿਨਾ, ਵਿਅਰਥ ਵਿਚ ਜਨਮ ਗਵਾ ਦਿੱਤਾ।੨।੧।

**ਜੈਤਸਰੀ ਮਹਲਾ ੯**

ਹੇ ਹਰਿ ਜੀ! ਮੇਰੀ ਪ੍ਰਤਿਸ਼ਠਾ ਨੂੰ ਬਚਾ ਲਵੋ। ਜਮ ਦਾ ਡਰ (ਮੇਰੇ) ਹਿਰਦੇ ਵਿਚ ਵਰਤ ਰਿਹਾ ਹੈ, (ਉਸ ਤੋਂ ਬਚਣ ਲਈ) ਹੇ ਕ੍ਰਿਪਾ-ਨਿਧਾਨ ! (ਮੈਂ) ਤੇਰੀ ਸ਼ਰਣ ਗ੍ਰਹਿਣ ਕੀਤੀ ਹੈ।੧।ਰਹਾਉ। (ਮੈਂ) ਵੱਡਾ ਪਤਿਤ, ਮੂਰਖ ਅਤੇ ਲੋਭੀ ਹਾਂ। ਇਸ ਤੋਂ ਛੁਟ, ਪਾਪ ਕਰਦਿਆਂ ਕਰਦਿਆਂ ਹੁਣ ਹਾਰ ਗਿਆ ਹਾਂ। ਮਰਨ ਦਾ ਡਰ (ਮੇਰੇ ਮਨੋ) ਭੁਲਦਾ ਨਹੀਂ ਹੈ, ਉਸ ਦੀ ਚਿੰਤਾ ਨੇ (ਮੇਰਾ) ਸ਼ਰੀਰ ਸਾੜ ਦਿੱਤਾ ਹੈ।੧। ਮੁਕਤੀ (ਦੀ ਪ੍ਰਾਪਤੀ) ਲਈ (ਕਈ) ਉਪਾ ਕੀਤੇ ਅਤੇ ਦਸ ਦਿਸ਼ਾਵ ਵਲ ਉਠ ਕੇ ਭਜਿਆ। (ਪਰ) ਪ੍ਰਭੂ ਤਾਂ ਸ਼ਰੀਰ/ਹਿਰਦੇ ਵਿਚ ਹੀ ਵਸਦਾ ਹੈ, ਉਸ ਦਾ ਭੇਦ ਨਹੀਂ ਪਾ ਸਕਿਆ।੨। (ਮੇਰੇ ਵਿਚ) ਨ ਗੁਣ ਹਨ, ਨ ਹੀ ਕੁਝ ਜਪ ਤਪ ਹੈ, ਹੁਣ (ਮੈਤੋਂ ਬਚਣ ਲਈ) ਕਿਹੜਾ ਉਦਮ ਕੀਤਾ ਜਾਏ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ ! (ਮੈਂ) ਹਾਰ ਕੇ (ਤੇਰੀ) ਸ਼ਰਣ ਵਿਚ ਆ ਪਿਆ ਹਾਂ, (ਮੈਨੂੰ) ਨਿਰਭੈਤਾ ਦਾ ਦਾਨ ਬਖ਼ਸ਼ੋ।੩।੨।

**ਜੈਤਸਰੀ ਮਹਲਾ ੯**

ਹੇ ਮਨ! (ਇਹ) ਸੱਚਾ ਵਿਚਾਰ (ਮਨ ਵਿਚ) ਗ੍ਰਹਿਣ ਕਰ ਲਵੋ। ਰਾਮ-ਨਾਮ ਤੋਂ ਬਿਨਾ ਇਹ ਸਾਰਾ ਸੰਸਾਰ ਝੂਠਾ ਸਮਝੋ।੧।ਰਹਾਉ। ਜਿਸ (ਪ੍ਰਭੂ) ਨੂੰ ਜੋਗੀ ਖੋਜਦੇ ਖੋਜਦੇ ਹਾਰ ਗਏ, (ਪਰ) ਉਸ ਦਾ ਪਾਰ ਨਹੀਂ ਪਾ ਸਕੇ, ਉਸ ਸੁਆਮੀ ਨੂੰ ਤੁਸੀਂ ਨੇੜੇ ਸਮਝੋ, (ਜੋ) ਰੂਪ-ਰੇਖਾ ਤੋਂ ਅਲਗ ਹੈ।੧। ਜਗਤ ਵਿਚ ਹਰਿ ਦਾ ਨਾਮ ਪਵਿਤਰ ਹੈ, (ਉਸ ਨੂੰ ਤੂੰ) ਕਦੇ ਵੀ ਯਾਦ ਨਹੀਂ ਕੀਤਾ। ਹੇ ਜਗਤ ਦੁਆਰਾ ਨਮਸਕਾਰੇ (ਪ੍ਰਭੂ!) ਨਾਨਕ ਤੇਰੀ ਸ਼ਰਣ ਵਿਚ ਪਿਆ ਹੈ, (ਮੇਰੀ) ਰਖਿਆ ਕਰੋ, (ਇਹ ਤੁਹਾਡੀ) ਪਰੰਪਰਿਕ ਮਰਯਾਦਾ ਹੈ।੨।੩।

**ਜੈਤਸਰੀ ਮਹਲਾ ੫ ਛੰਤ ਘਰੁ ੧**

**ਸਲੋਕ** :(ਮੈਂ ਪ੍ਰਭੂ ਦੇ) ਦਰਸ਼ਨ ਦੀ ਪਿਆਸੀ ਹਾਂ, (ਮੈਂ) ਦਿਨ ਰਾਤ ਨਿਤ ਹਰ ਰੋਜ਼ (ਉਸ ਨੂੰ) ਯਾਦ ਕਰਦੀ ਰਹਿੰਦੀ ਹਾਂ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ (ਮੇਰੇ ਮਨ ਦੇ) ਦਰਵਾਜ਼ੇ ਖੋਲ੍ਹ ਕੇ ਹਰਿ ਰੂਪ ਮਿਤਰ ਨਾਲ ਮਿਲਾ ਦਿੱਤਾ ਹੈ।੧।

**ਛੰਤ** : ਹੇ ਮੇਰੇ ਮਿਤਰ! ਹੇ ਸੱਜਣ! (ਮੈਂ) ਇਕ ਬੇਨਤੀ ਕਰਦੀ ਹਾਂ, (ਧਿਆਨ ਨਾਲ) ਸੁਣ। ਮੈਂ ਉਸ ਮੋਹਨ ਲਾਲ ਪਿਆਰੇ (ਪ੍ਰਭੂ) ਨੂੰ ਲਭਦੀ ਫਿਰਦੀ ਹਾਂ। ਉਸ ਪਿਆਰੇ ਦਾ (ਮੈਨੂੰ ਠਿਕਾਣਾ) ਦਸ, (ਮੈਂ ਉਸ ਅਗੇ) ਸਿਰ ਉਤਾਰ ਕੇ ਰਖ ਦਿਆਂਗੀ (ਅਤੇ ਬੇਨਤੀ ਕਰਾਂਗੀ ਕਿ) ਰਤਾ ਜਿੰਨਾ ਦਰਸ਼ਨ ਦਿਓ। ਸਾਡੀਆਂ ਅੱਖਾਂ ਪ੍ਰੀਤਮ ਦੇ (ਪ੍ਰੇਮ-)ਰੰਗ ਵਿਚ ਰੰਗੀਆਂ ਹੋਈਆਂ ਹਨ, (ਇਨ੍ਹਾਂ ਨੂੰ) ਜ਼ੱਰਾ ਜਿੰਨਾ ਵੀ ਧੀਰਜ ਨਹੀਂ ਹੈ। ਮੇਰਾ ਮਨ ਪ੍ਰਭੂ ਨਾਲ (ਇੰਜ) ਲੀਨ ਹੋ ਗਿਆ ਹੈ, ਜਿਵੇਂ ਜਲ ਵਿਚ ਮੱਛਲੀ (ਲੀਨ ਹੁੰਦੀ ਹੈ) ਜਾਂ ਜਿਵੇਂ ਪਪੀਹਾ (ਸ੍ਵਾਤੀ ਬੂੰਦ ਲਈ) ਪਿਆਸਾ ਹੁੰਦਾ ਹੈ। ਦਾਸ ਨਾਨਕ (ਦਾ ਕਥਨ ਹੈ

ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥੧॥
ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥
ਯਾਰ ਵੇ ਹਿਕ ਡੂੰ ਹਿਕ ਚਾੜੈ ਹਉ ਕਿਸੁ ਚਿਤੇਹੀਆ ॥
ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥
ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥
ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥
ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥

ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ ॥
ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥
ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥
ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥
ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥
ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥੩॥
ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥
ਵਰੁ ਲੋੜੀਦਾ ਆਇਆ ਵਜੀ ਵਾਧਾਈ ॥
ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ ॥
ਵਡ ਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥
ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥
ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥੧॥

ਜੈਤਸਰੀ ਮਹਲਾ ੫ ਘਰੁ ੨ ਛੰਤ ੴ ਸਤਿਗੁਰ ਪ੍ਰਸਾਦਿ ॥
ਸਲੋਕੁ ॥
ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥
ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥੧॥
ਛੰਤੁ ॥
ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥
ਕੇਤੇ ਗਨਉ ਅਸੰਖ ਅਵਗਣ ਮੇਰਿਆ ॥
ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥੧॥
ਸਲੋਕੁ ॥
ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥
ਨਾਨਕ ਕੀ ਬੇਨੰਤੀਆ ਮਿਲੈ ਨਿਥਾਵੇ ਥਾਉ ॥੨॥

ਕਿ) ਪੂਰਾ ਗੁਰੂ ਪ੍ਰਾਪਤ ਹੋ ਗਿਆ ਹੈ, (ਜਿਸ ਕਰਕੇ) ਸਾਰੀ ਪਿਆਸ ਬੁਝ ਗਈ ਹੈ ।੧। ਹੇ ਮਿਤਰ! ਪ੍ਰਭੂ ਦੀਆਂ (ਜਿੰਨੀਆਂ) ਸਾਰੀਆਂ ਸਖੀਆਂ ਹਨ, (ਉਨ੍ਹਾਂ ਵਿਚੋਂ) ਮੈਂ ਕਿਸੇ ਵਰਗੀ ਵੀ ਨਹੀਂ ਹਾਂ। ਹੇ ਮਿਤਰ! ਉਹ ਇਕ ਤੋਂ ਇਕ ਵਧ (ਸੋਹਣੀਆਂ) ਹਨ, ਮੈਂ ਕਿਸ ਨੂੰ ਚੇਤੇ ਹਾਂ? (ਭਾਵ—ਕਿਸ ਗਿਣਤੀ ਵਿਚ ਹਾਂ)। (ਉਸ ਪ੍ਰਭੂ ਦੇ) ਇਕ ਤੋਂ ਇਕ ਵਧ ਕੇ ਅਨੇਕ ਪਿਆਰੇ ਹਨ ਅਤੇ ਨਿਤ (ਪ੍ਰਭੂ ਨਾਲ) ਆਤਮਿਕ ਆਨੰਦ ਮਾਣਦੇ ਹਨ। ਉਨ੍ਹਾਂ ਨੂੰ ਵੇਖ ਕੇ (ਮੇਰੇ) ਮਨ ਵਿਚ ਚਾਉ ਪੈਦਾ ਹੁੰਦਾ ਹੈ ਕਿ ਮੈਂ ਕਦ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ ਪ੍ਰਾਪਤ ਕਰਾਂਗੀ। ਜਿਨ੍ਹਾਂ ਨੇ ਮੇਰੇ ਪ੍ਰੀਤਮ ਨੂੰ ਪ੍ਰਸੰਨ ਕਰ ਲਿਆ ਹੈ, ਮੈਂ ਉਸ ਅਗੇ (ਆਪਣਾ) ਮਨ ਅਰਪਿਤ ਕਰਦੀ ਹਾਂ। ਨਾਨਕ ਦਾ ਕਥਨ ਹੈ ਕਿ ਹੇ ਸੋਹਾਗਣੇ! (ਮੇਰੀ) ਬੇਨਤੀ ਸੁਣ, ਮੈਨੂੰ ਦਸ ਅਤੇ ਵਿਖਾ ਕਿ ਪਿਆਰਾ ਪ੍ਰੀਤਮ ਕਿਹੋ ਜਿਹਾ ਹੈ ।੨।

ਹੇ ਮਿਤਰ! ਪ੍ਰੀਤਮ ਆਪਣਾ ਭਾਣਾ ਕਰਦਾ ਹੈ, (ਉਸ ਨੂੰ) ਕੋਈ ਮੁਥਾਜੀ (*ਛੰਦਾ*) ਨਹੀਂ ਹੈ। ਹੇ ਮਿਤਰ! ਤੂੰ ਪ੍ਰੀਤਮ ਨੂੰ ਮਾਣਿਆ ਹੈ, ਮੈਨੂੰ ਦਸ, (ਮੈਨੂੰ) ਦਰਸਾ ਦੇ। (ਉਤਰ—) ਪ੍ਰੀਤਮ ਉਸ ਨੇ ਪ੍ਰਾਪਤ ਕੀਤਾ ਹੈ, (ਜਿਸ ਨੇ) ਆਪਾ-ਭਾਵ ਤਿਆਗਿਆ ਹੈ ਅਤੇ ਜਿਸ ਦੇ ਮੱਥੇ ਉਤੇ ਚੰਗੇ ਭਾਗ (ਲਿਖੇ ਹਨ)। ਮੇਰੀ ਬਾਂਹ ਪ੍ਰਭੂ ਨੇ ਪਕੜ ਕੇ ਖਿਚ ਲਈ (*ਖਿਧੀ*) ਹੈ, ਮੇਰੇ ਗੁਣ ਅਤੇ ਔਗੁਣ ਪਛਾਣੇ ਨਹੀਂ ਹਨ। (ਹੇ ਪ੍ਰਭੂ!) ਜਿਸ ਨੂੰ ਤੂੰ ਗੁਣਾਂ ਦਾ ਹਾਰ ਪਾਇਆ ਹੈ, (ਅਤੇ ਉਸ ਦਾ) ਰੰਗ ਲਾਲ ਬਣਾ ਦਿੱਤਾ ਹੈ, ਉਸ ਨੂੰ ਸਭ ਕੁਝ ਸ਼ੋਭਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਉਹੀ ਸੋਹਾਗਣ ਧੰਨ ਹੈ ਜਿਸ ਨਾਲ (ਪ੍ਰਭੂ ਰੂਪ) ਪਤੀ ਵਸਦਾ ਹੈ ।੩। ਹੇ ਮਿਤਰ! (ਜਿਸ ਲਈ ਮੈਂ) ਨਿਤ ਸੁਖਣਾ ਸੁਖਦੀ ਸਾਂ, ਉਹ ਮੈਂ ਪਾ ਲਿਆ ਹੈ। ਮੇਰਾ ਇਛਿਤ ਵਰ ਆ ਗਿਆ ਹੈ ਅਤੇ ਵਧਾਈ ਦੇ ਵਾਜੇ ਵਜਣ ਲਗ ਪਏ ਹਨ। ਬਹੁਤ ਖ਼ੁਸ਼ੀ ਅਤੇ ਆਨੰਦ ਹੋਇਆ ਹੈ ਕਿਉਂਕਿ ਦਇਆਲੂ ਪਤੀ ਸਦਾ ਨਵੇਂ ਜੋਬਨ ਵਾਲਾ ਹੈ। ਵਡਿਆਂ ਭਾਗਾਂ ਨਾਲ (ਪ੍ਰਭੂ ਨੂੰ) ਪਾ ਲਿਆ ਹੈ, ਗੁਰੂ ਨੇ ਸਤਸੰਗੀਆਂ ਰਾਹੀਂ (ਮੈਨੂੰ) ਮਿਲਾਇਆ ਹੈ। ਸਾਰੀਆਂ ਆਸਾਂ ਅਤੇ ਇੱਛਾਵਾਂ ਪੂਰੀਆਂ ਹੋ ਗਈਆਂ ਹਨ, ਪ੍ਰੀਤਮ ਗਲਵਕੜੀ ਪਾ ਕੇ ਮਿਲਿਆ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਮੈਂ ਨਿਤ) ਸੁਖਣਾ ਸੁਖਦੀ ਸਾਂ, ਉਹ (ਸੁਖਣਾ) ਮੈਂ ਗੁਰੂ ਨੂੰ ਮਿਲ ਕੇ ਪ੍ਰਾਪਤ ਕਰ ਲਈ ਹੈ ।੪।੧।

**ਜੈਤਸਰੀ ਮਹਲਾ ੫ ਘਰੁ ੨ ਛੰਤ**

**ਸਲੋਕੁ** : ਪ੍ਰਭੂ ਸ੍ਰੇਸ਼ਠ, ਅਗਮ ਅਤੇ ਅਪਾਰ ਹੈ, (ਉਸ) ਅਕਥ ਦਾ ਕਥਨ ਨਹੀਂ ਕੀਤਾ ਜਾ ਸਕਦਾ। ਨਾਨਕ ਪ੍ਰਭੂ ਦੀ ਸ਼ਰਣ ਵਿਚ ਪਿਆ ਹੈ, (ਜੋ) ਰਖਣ ਲਈ ਸਮਰਥ ਹੈ ।੧।

**ਛੰਤ** : ਹੇ ਪ੍ਰਭੂ ਹਰਿ ! ਜਿਵੇਂ ਜਾਣੋਂ ਤਿਵੇਂ ਰਖ ਲਵੋ, (ਅਸੀਂ) ਤੇਰੇ ਹੀ ਹਾਂ। (ਮੈਂ ਆਪਣੇ) ਕਿਤਨੇ ਔਗੁਣ ਗਿਣਾਂ, (ਮੇਰੇ ਔਗੁਣ) ਅਸੰਖ ਹਨ। ਅਣਗਿਣਤ ਔਗੁਣ, ਗ਼ਲਤੀਆਂ (*ਖਤੇ*) ਅਤੇ ਭੁਲੇਖੇ (*ਫੇਰੇ*) ਹਨ, ਸਦਾ ਹਰ ਰੋਜ਼ ਭੁਲੇ ਫਿਰਦੇ ਹਾਂ। ਭਿਆਨਕ ਮਾਇਆ ਦੇ ਮੋਹ ਵਿਚ ਮਗਨ ਹਾਂ, ਤੇਰੀ ਕ੍ਰਿਪਾ ਨਾਲ ਹੀ ਬਚ ਸਕਦੇ (*ਘੁਲੀਐ*) ਹਾਂ। (ਅਸੀਂ) ਲੁਕ ਕੇ ਬਹੁਤ ਭੈੜੇ ਵਿਕਾਰ ਕਰਦੇ ਹਾਂ, (ਪਰ) ਪ੍ਰਭੂ ਨੇੜੇ ਤੋਂ ਨੇੜੇ (ਵਿਚਰ ਕੇ ਵੇਖ ਰਿਹਾ ਹੈ)। ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ!) ਦਇਆ ਕਰੋ, ਭਵ-ਸਾਗਰ ਦੇ ਗੇੜਿਆਂ ਵਿਚੋਂ (ਸਾਨੂੰ) ਕਢ ਲਵੋ ।੧।

**ਸਲੋਕੁ** : (ਪ੍ਰਭੂ ਦੇ) ਅਸੰਖ ਗੁਣਾਂ ਦਾ ਨਿਰਣਾ ਨਹੀਂ ਹੋ ਸਕਦਾ, ਪ੍ਰਭੂ ਦਾ ਨਾਮ ਉੱਚਾ ਹੈ। ਨਾਨਕ ਦੀ ਬੇਨਤੀ ਹੈ ਕਿ (ਮੈਂ) ਨਿਥਾਵੇਂ ਨੂੰ ਥਾਂ ਮਿਲੇ ।੨।

ਛੰਤੁ ॥
ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥ ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥
ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥
ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ ॥
ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ ॥
ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ ॥੨॥

ਸਲੋਕੁ ॥
ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥
ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥੩॥

ਛੰਤੁ ॥
ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥
ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ॥
ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥
ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ ॥
ਭਜੁ ਸਰਣਿ ਸੁਆਮੀ ਸੁਖਹ ਗਾਮੀ ਤਿਸੁ ਬਿਨਾ ਅਨ ਨਾਹਿ ਕੋਇ ॥
ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ ਨਾਮੁ ਹੋਇ ॥੩॥

ਸਲੋਕੁ ॥
ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥ਨਾਨਕ ਨਾਮੁ ਧਿਆਇ ਸੁਖ ਸਬਾਇਆ॥੪॥

ਛੰਤੁ ॥
ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ ॥
ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥
ਹਰਿ ਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ ਅਘਾਨਿਆ ॥
ਗਹਿ ਭੁਜਾ ਲੀਨੇ ਦਇਆ ਕੀਨੇ ਆਪਨੇ ਕਰਿ ਮਾਨਿਆ ॥
ਲੈ ਅੰਕਿ ਲਾਏ ਹਰਿ ਮਿਲਾਏ ਜਨਮ ਮਰਣਾ ਦੁਖ ਜਲੇ ॥
ਬਿਨਵੰਤਿ ਨਾਨਕ ਦਇਆ ਧਾਰੀ ਮੇਲਿ ਲੀਨੇ ਇਕ ਪਲੇ ॥੪॥੨॥

ਜੈਤਸਰੀ ਛੰਤ ਮਃ ੫ ॥
ਪਾਧਾਣੂ ਸੰਸਾਰੁ ਗਾਰਬਿ ਅਟਿਆ ॥
ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ ॥
ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ ॥
ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ ॥
ਪੁਜਿ ਦਿਵਸ ਆਏ ਲਿਖੇ ਮਾਏ ਦੁਖੁ ਧਰਮ ਦੂਤਹ ਡਿਠਿਆ ॥
ਕਿਰਤ ਕਰਮ ਨ ਮਿਟੈ ਨਾਨਕ ਹਰਿ ਨਾਮ ਧਨੁ ਨਹੀ ਖਟਿਆ ॥੧॥
ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥
ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥
ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ ॥
ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ ॥

**ਛੰਤ** : (ਹੇ ਪ੍ਰਭੂ ! ਸਾਡੇ ਲਈ ਕੋਈ) ਦੂਜੀ ਥਾਂ ਨਹੀਂ ਹੈ, (ਆਪਣਾ ਦੁਖੜਾ ਦਸਣ ਲਈ) ਕਿਸ ਕੋਲ ਜਾਈਏ। ਅੱਠੇ ਪਹਿਰ ਹੱਥ ਜੋੜ ਕੇ ਉਸ ਪ੍ਰਭੂ ਨੂੰ ਆਰਾਧਣਾ ਚਾਹੀਦਾ ਹੈ। ਉਸ ਆਪਣੇ ਪ੍ਰਭੂ ਨੂੰ ਸਦਾ ਆਰਾਧਣਾ ਚਾਹੀਦਾ ਹੈ, (ਜਿਸ ਕਰਕੇ) ਮਨ ਵਿਚ ਇਛਿਆ (ਫਲ) ਪਾ ਲਈਦਾ ਹੈ। ਹੰਕਾਰ, ਮੋਹ, ਵਿਕਾਰ, ਦ੍ਵੈਤ-ਭਾਵ ਨੂੰ ਛਡ ਕੇ ਇਕ (ਪ੍ਰਭੂ) ਨਾਲ ਲਿਵ ਲਗਾਣੀ ਚਾਹੀਦੀ ਹੈ। (ਆਪਣਾ) ਮਨ ਤਨ ਪ੍ਰਭੂ ਅਗੇ ਅਰਪਿਤ ਕਰਕੇ ਸਾਰਾ ਆਪਾ-ਭਾਵ ਮਿਟਾ ਦੇਣਾ ਚਾਹੀਦਾ ਹੈ। ਨਾਨਕ ਬੇਨਤੀ ਕਰਦਾ ਹੈ—ਹੇ ਪਰਮਾਤਮਾ! ਕ੍ਰਿਪਾ ਕਰ (ਕਿ ਅਸੀਂ) ਸੱਚੇ ਨਾਮ ਵਿਚ ਸਮਾ ਜਾਈਏ।੨।

**ਸਲੋਕੁ** : ਹੇ ਮਨ ! ਉਸ (ਪਰਮਾਤਮਾ) ਨੂੰ ਧਿਆਉਣਾ ਚਾਹੀਦਾ ਹੈ ਜਿਸ ਦੇ ਹੱਥ ਵਿਚ ਸਭ ਵਿਧੀ-ਵਿਧਾਨ ਹਨ। ਨਾਨਕ (ਦਾ ਕਥਨ ਹੈ ਕਿ) ਰਾਮ-ਨਾਮ ਰੂਪ ਧਨ ਇਕੱਠਾ ਕਰਨਾ ਚਾਹੀਦਾ ਹੈ, (ਜੋ ਜੀਵ ਦੇ) ਨਾਲ ਨਿਭਦਾ ਹੈ।੩।

**ਛੰਤ** : (ਸੱਚਾ) ਸਾਥੀ ਇਕ ਪ੍ਰਭੂ ਹੀ ਹੈ, (ਉਸ ਤੋਂ ਭਿੰਨ) ਹੋਰ ਕੋਈ ਨਹੀਂ ਹੈ। ਉਹ (ਪ੍ਰਭੂ) ਆਪ ਸਥਾਨਾਂ ਅਤੇ ਸਥਾਨਾਂਤਰਾਂ, ਜਲ ਥਲ ਵਿਚ ਪੂਰਿਆ ਹੋਇਆ ਹੈ। ਜਲ, ਥਲ ਅਤੇ ਪੁਲਾੜ ਵਿਚ ਸਭ ਦਾ ਦਾਤਾ ਪ੍ਰਭੂ ਸੁਆਮੀ ਵਰਤ ਰਿਹਾ ਹੈ। ਗੋਪਾਲ ਗੋਬਿੰਦ ਦਾ ਕੋਈ ਅੰਤ ਨਹੀਂ ਹੈ, ਉਸ ਦੇ ਬਅੰਤ ਗੁਣ ਹਨ, (ਉਨ੍ਹਾਂ ਵਿਚੋਂ ਕਿਸ ਦੀ) ਗਿਣਤੀ ਕਰਾਂ। ਸੁਖ ਪਹੁੰਚਾਉਣ ਵਾਲੇ ਸੁਆਮੀ ਦੀ ਸ਼ਰਣ ਵਿਚ ਭਜ (ਕੇ ਜਾ ਪਵੋ), ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ, (ਜਿਸ ਉਪਰ ਹੇ ਪ੍ਰਭੂ ! ਤੁਸੀਂ) ਕ੍ਰਿਪਾ ਕਰਦੇ ਹੋ, ਉਸ ਨੂੰ ਨਾਮ ਪ੍ਰਾਪਤ ਹੁੰਦਾ ਹੈ।੩।

**ਸਲੋਕੁ** : (ਮੈਂ) ਚਿਤ ਵਿਚ ਜੋ ਸੋਚਿਆ ਸੀ, ਉਹ ਮੈਂ ਪਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੀ ਆਰਾਧਨਾ ਕਰਕੇ ਮੈਂ ਸਾਰੇ ਸੁਖ ਪ੍ਰਾਪਤ ਕਰ ਲਏ ਹਨ।੪।

**ਛੰਤ** : ਸਾਧੂ ਦੀ ਸੰਗਤ ਮਿਲਣ ਨਾਲ, ਹੁਣ ਮੇਰਾ ਮਨ (ਮਾਇਆਵੀ ਬੰਧਨਾਂ ਤੋਂ) ਖ਼ਲਾਸ ਹੋ ਗਿਆ ਹੈ। ਗੁਰੂ ਦੁਆਰਾ ਨਾਮ ਜਪਣ ਨਾਲ, (ਜੀਵ-)ਜੋਤਿ (ਬ੍ਰਹਮ-) ਜੋਤਿ ਨਾਲ ਰਲ ਗਈ ਹੈ। ਹਰਿ ਦਾ ਨਾਮ ਸਿਮਰਨ ਨਾਲ ਪਾਪ (*ਕਿਲਬਿਖ*) ਮਿਟ ਗਏ ਹਨ, (ਤ੍ਰਿਸ਼ਨਾ ਦਾ) ਸਾੜ ਬੁਝ ਗਿਆ ਹੈ ਅਤੇ (ਮੈਂ ਪੂਰੀ ਤਰ੍ਹਾਂ) ਰਜ ਗਿਆ ਹੈ। (ਪ੍ਰਭੂ ਨੇ ਮੈਨੂੰ) ਬਾਹੋਂ ਪਕੜ ਲਿਆ, ਦਇਆ ਕਰਕੇ ਆਪਣਾ ਮੰਨ ਲਿਆ। (ਜਦੋਂ) ਹਰਿ ਨੇ ਗਲ ਨਾਲ ਲਗਾ ਕੇ ਆਪਣੇ ਨਾਲ ਮਿਲਾ ਲਿਆ, (ਤਾਂ) ਜਨਮ ਮਰਨ ਦੇ ਦੁਖ ਨਸ਼ਟ ਹੋ ਗਏ। ਨਾਨਕ ਦੀ ਬੇਨਤੀ ਹੈ ਕਿ ਪ੍ਰਭੂ ਨੇ ਮਿਹਰ ਕੀਤੀ ਹੈ ਅਤੇ ਇਕ ਛਿਣ ਵਿਚ (ਆਪਣੇ ਨਾਲ) ਮਿਲਾ ਲਿਆ ਹੈ।੪।੨।

**ਜੈਤਸਰੀ ਛੰਤ ਮ. ੫**

(ਹੇ ਜਿਗਿਆਸੂ !) ਸੰਸਾਰ (ਦੀ ਸਥਿਤੀ) ਪਾਂਧੀਆਂ/ਮੁਸਾਫ਼ਰਾਂ ਵਰਗੀ ਹੈ, (ਪਰ ਇਹ) ਹੰਕਾਰ ਨਾਲ ਭਰਿਆ ਹੋਇਆ ਹੈ। ਮਾਇਆ ਦੇ ਰੰਗ ਵਿਚ ਰੰਗੇ ਹੋਏ (ਲੋਕ) ਅਨੇਕ ਤਰ੍ਹਾਂ ਦੇ ਪਾਪ ਕਰਦੇ ਹਨ। ਲੋਭ, ਮੋਹ ਅਤੇ ਹੰਕਾਰ ਵਿਚ ਡੁਬੇ ਹੋਏ (ਲੋਕਾਂ ਨੂੰ) ਮੌਤ ਚਿਤ ਵਿਚ ਹੀ ਨਹੀਂ ਆਉਂਦੀ। ਪੁਤਰ, ਮਿਤਰ, ਇਸਤਰੀ ਦੇ (ਸੰਸਾਰਿਕ) ਮੇਲ-ਜੋਲ ਜਾਂ ਵਿਵਹਾਰ—ਇਹੀ ਕਰਦਿਆਂ (ਉਮਰ) ਬੀਤ ਜਾਂਦੀ ਹੈ। ਹੇ ਮਾਤਾ! (ਜਦ) ਲਿਖੇ ਹੋਏ ਦਿਨ ਪੂਰੇ ਹੋ ਗਏ, (ਤਦ) ਧਰਮ ਰਾਜ ਦੇ ਦੂਤਾਂ ਨੂੰ ਵੇਖ ਕੇ ਦੁਖ ਹੋਇਆ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਹਰਿ-ਨਾਮ ਰੂਪ ਧਨ ਨਹੀਂ ਖਟਿਆ, (ਉਨ੍ਹਾਂ ਦੇ) ਕੀਤੇ ਹੋਏ ਕਰਮਾਂ ਦੇ (ਲੇਖ) ਨਹੀਂ ਮਿਟਦੇ।੧। (ਲੋਕੀਂ) ਅਨੇਕ ਤਰ੍ਹਾਂ ਦੇ ਉਦਮ ਕਰਦੇ ਹਨ, ਪਰ ਹਰਿ-ਨਾਮ ਦਾ ਗਾਇਨ ਨਹੀਂ ਕਰਦੇ। (ਫਲਸਰੂਪ) ਅਸੰਖ ਜੂਨਾਂ ਵਿਚ ਭਰਮਦੇ ਹਨ ਅਤੇ ਮਰਦੇ ਜੰਮਦੇ, (ਮੁੜ ਮੁੜ ਕੇ ਸੰਸਾਰ ਵਿਚ) ਆਉਂਦੇ ਹਨ। ਪਸ਼ੂ, ਪੰਛੀ, ਪੱਥਰ, ਦਰਖ਼ਤ (ਆਦਿ ਜੂਨਾਂ) ਕੁਝ ਵੀ ਗਿਣਤੀ ਵਿਚ ਨਹੀਂ ਆਉਂਦੀਆਂ। (ਪ੍ਰਾਣੀ ਜਿਹੋ ਜਿਹਾ) ਬੀਜ ਬੀਜਦੇ ਹਨ (ਉਸੇ

ਰਤਨ ਜਨਮੁ ਹਾਰੰਤ ਜੁਐ ਪ੍ਰਭੂ ਆਪਿ ਨ ਭਾਵਹੀ ॥
ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ ॥੨॥

ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥
ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥
ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ ॥
ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ ॥
ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥
ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ ॥੩॥
ਚਰਨ ਕਮਲ ਸਰਣਾਇ ਨਾਨਕੁ ਆਇਆ ॥
ਦੁਤਰੁ ਭੈ ਸੰਸਾਰੁ ਪ੍ਰਭਿ ਆਪਿ ਤਰਾਇਆ ॥
ਮਿਲਿ ਸਾਧਸੰਗੇ ਭਜੇ ਸ੍ਰੀਧਰ ਕਰਿ ਅੰਗੁ ਪ੍ਰਭ ਜੀ ਤਾਰਿਆ ॥
ਹਰਿ ਮਾਨਿ ਲੀਏ ਨਾਮ ਦੀਏ ਅਵਰੁ ਕਛੁ ਨ ਬੀਚਾਰਿਆ ॥
ਗੁਣ ਨਿਧਾਨ ਅਪਾਰ ਠਾਕੁਰ ਮਨਿ ਲੋੜੀਦਾ ਪਾਇਆ ॥
ਬਿਨਵੰਤਿ ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ ॥੪॥੨॥੩॥

ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ ੴ ਸਤਿਗੁਰ ਪ੍ਰਸਾਦਿ ॥
ਸਲੋਕ ॥
ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥
ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥੧॥
ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥
ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥

ਪਉੜੀ ॥
ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥
ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥
ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥
ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥
ਸਲੋਕ ॥
ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ ॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ ॥੧॥
ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥

ਤਰ੍ਹਾਂ ਦਾ) ਫਲ ਭੋਗਦੇ ਹਨ ਅਤੇ ਆਪਣਾ ਹੀ ਕੀਤਾ ਪਾਉਂਦੇ ਹਨ। (ਉਹ) ਰਤਨ ਵਰਗਾ (ਆਪਣਾ) ਜਨਮ ਜੂਏ ਵਿਚ ਹਾਰ ਜਾਂਦੇ ਹਨ। (ਉਹ) ਆਪ ਪ੍ਰਭੂ ਨੂੰ ਚੰਗੇ ਨਹੀਂ ਲਗਦੇ। ਨਾਨਕ ਬੇਨਤੀ ਕਰਦਾ ਹੈ ਕਿ (ਜੀਵ) ਆਪਣੇ ਕਰਮਾਂ ਕਰਕੇ ਭਟਕਦੇ ਅਤੇ ਭਰਮਦੇ ਹਨ, (ਉਨ੍ਹਾਂ ਨੂੰ) ਇਕ ਛਿਣ ਲਈ ਕਿਤੇ ਟਿਕਣਾ ਨਸੀਬ ਨਹੀਂ ਹੁੰਦਾ।੨।

ਜੋਬਨ ਬੀਤ ਗਿਆ ਹੈ, ਬੁਢਾਪਾ (ਉਸ ਦੀ ਥਾਂ) ਮਲ ਕੇ ਬੈਠ ਗਿਆ ਹੈ। ਹੱਥ ਕੰਬਦੇ ਹਨ, ਸਿਰ ਡੋਲਦਾ ਹੈ, ਅੱਖਾਂ ਵਿਚ ਵੇਖ ਨਹੀਂ ਸਕਦੀਆਂ। ਅੱਖਾਂ ਤੋਂ ਕੁਝ ਨਹੀਂ ਦਿਸਦਾ, ਹਰਿ (*ਈਸੈ*) ਦੇ ਭਜਨ ਤੋਂ ਬਿਨਾ, ਮਾਇਆ ਨੂੰ ਛਡ ਕੇ (ਜੀਵ ਪਰਲੋਕ ਨੂੰ) ਚਲਾ ਜਾਂਦਾ ਹੈ। ਜਿਨ੍ਹਾਂ (ਸੰਤਾਨ ਤੇ ਸੰਬੰਧੀਆਂ) ਲਈ ਮਨ ਤਨ ਸਾੜਿਆ ਸੀ (ਅਰਥਾਤ ਚੰਗੇ ਮਾੜੇ ਕਰਮ ਕੀਤੇ ਸਨ), (ਉਹ ਹੁਣ) ਕਿਹਾ ਨਹੀਂ ਮੰਨਦੇ, ਸਗੋਂ ਸਿਰ ਵਿਚ ਮਿੱਟੀ (*ਖਾਕੁ*) ਪਾਉਂਦੇ ਹਨ। ਪ੍ਰਭੂ ਦਾ ਅਪਾਰ ਅਤੇ ਪੂਰਣ ਪ੍ਰੇਮ (*ਰੰਗ*) ਛਿਣ ਭਰ ਲਈ ਵੀ ਮਨ ਵਿਚ ਨਹੀਂ ਵਸਿਆ। ਨਾਨਕ ਦੀ ਬੇਨਤੀ ਹੈ ਕਿ ਕਾਗਜ਼ ਦੇ ਕਿਲ੍ਹੇ ਵਾਂਗ (ਨਾਸ਼ਮਾਨ ਸ਼ਰੀਰ) ਨੂੰ ਨਸ਼ਟ ਹੁੰਦਿਆ ਦੇਰ ਨਹੀਂ ਲਗਦੀ।੩। ਨਾਨਕ (ਪ੍ਰਭੂ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ ਆਇਆ ਹੈ। ਔਖਿਆਂ ਤਰੇ ਜਾ ਸਕਣ ਵਾਲੇ ਭਵ-ਸਾਗਰ ਤੋਂ ਪ੍ਰਭੂ ਨੇ ਆਪ ਤਰਾਇਆ ਹੈ। ਸਾਧ ਸੰਗ ਵਿਚ ਮਿਲ ਕੇ, ਪ੍ਰਭੂ ਦਾ ਭਜਨ ਕਰਦਿਆਂ ਪਰਮਾਤਮਾ ਨੇ ਆਪ ਸਹਾਇਤਾ ਕਰਕੇ (ਭਵ-ਸਾਗਰ ਤੋਂ) ਤਾਰ ਦਿੱਤਾ ਹੈ। ਹਰਿ ਨੇ (ਆਪਣਾ) ਮੰਨ ਕੇ ਨਾਮ ਦਿੱਤਾ ਹੈ ਅਤੇ (ਸਾਡੇ ਗੁਣਾਂ ਦੋਸ਼ਾਂ) ਬਾਰੇ ਹੋਰ ਕੁਝ ਵੀ ਨਹੀਂ ਵਿਚਾਰਿਆ ਹੈ। ਗੁਣਾਂ ਦੇ ਖ਼ਜ਼ਾਨੇ ਅਪਾਰ ਸੁਆਮੀ (ਤੋਂ ਜੋ) ਇਛਿਤ ਸੀ, ਮਨ ਵਿਚ ਹੀ ਪਾ ਲਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ ਨੇ ਹਰਿ-ਨਾਮ ਰੂਪ ਭੋਜਨ ਖਾਇਆ ਹੈ, (ਉਹ) ਸਦਾ ਲਈ ਤ੍ਰਿਪਤ ਹੋ ਗਏ ਹਨ।੪।੨।੩।

**ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ**

**ਸਲੋਕ** : (ਜੋ) ਪਰਮੇਸ਼ਵਰ (ਸ੍ਰਿਸ਼ਟੀ ਦੇ) ਆਦਿ ਕਾਲ ਵਿਚ ਵਿਆਪਕ ਸੀ, ਮੱਧ ਕਾਲ ਵਿਚ ਵਿਆਪਕ ਹੈ ਅਤੇ ਅੰਤ ਕਾਲ ਵਿਚ ਪੂਰੀ ਤਰ੍ਹਾਂ ਵਿਆਪਕ ਰਹੇਗਾ। (ਉਸ) ਸਰਬਤ੍ਰ ਰਮਣ ਕਰਨ ਵਾਲੇ ਨੂੰ ਸੰਤ (ਸਾਧਕ) ਸਿਮਰਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਪ੍ਰਭੂ ਪਾਪਾਂ ਦਾ ਨਾਸ਼ ਕਰਨ ਵਾਲਾ ਹੈ।੧। (ਪ੍ਰਭੂ ਨੂੰ) ਵੇਖਣ, ਸੁਣਨ ਅਤੇ ਸੁਣਾਉਣ ਲਈ (ਪਹਿਲਾਂ) ਮਨ ਵਿਚ (ਹਰਿ ਦਾ) ਸੱਚਾ ਨਾਮ ਦ੍ਰਿੜ੍ਹ ਕਰਨਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਪ੍ਰਭੂ) ਸਰਬਤ੍ਰ ਵਿਆਪਕ ਹੋ ਰਿਹਾ ਹੈ, (ਉਸ) ਹਰਿ ਦੇ ਪ੍ਰੇਮ (*ਰੰਗਿ*) ਵਿਚ ਮਗਨ ਹੋ ਜਾਣਾ ਚਾਹੀਦਾ ਹੈ।੨।

**ਪਉੜੀ** : ਇਕ ਹਰਿ ਨਿਰੰਜਨ ਨੂੰ ਗਾਉਣਾ ਚਾਹੀਦਾ ਹੈ, ਉਹੀ ਸਭ ਦੇ ਅੰਦਰ (ਵਰਤ ਰਿਹਾ ਹੈ))। (ਉਹ) ਪ੍ਰਭੂ ਕਰਣ ਕਾਰਣ ਸਮਰਥ ਹੈ, ਜੋ (ਉਹ) ਕਰਦਾ ਹੈ ਉਹੀ ਹੁੰਦਾ ਹੈ। (ਉਹ ਸ੍ਰਿਸ਼ਟੀ ਨੂੰ) ਛਿਣ ਭਰ ਵਿਚ ਸਥਾਪਿਤ ਅਤੇ ਵਿਸਥਾਪਿਤ ਕਰਦਾ ਹੈ, ਉਸ ਤੋਂ ਬਿਨਾ (ਹੋਰ) ਕੋਈ ਨਹੀਂ ਹੈ। (ਉਹ ਪ੍ਰਭੂ ਧਰਤੀ ਦੇ) ਖੰਡਾਂ ਵਿਚ, ਬ੍ਰਹਮੰਡ, ਪਾਤਾਲ, ਟਾਪੂਆਂ ਅਤੇ ਸਭ ਲੋਕਾਂ (ਭੁਵਨਾਂ) ਵਿਚ ਵਿਆਪਕ ਹੈ। ਜਿਸ ਨੂੰ (ਉਹ) ਆਪ ਸਮਝਾਉਂਦਾ ਹੈ, ਉਹੀ ਸਮਝਦਾ ਹੈ, (ਉਹੀ ਵਿਅਕਤੀ) ਨਿਰਮਲ ਸਾਧਕ ਹੈ।੧।

**ਸਲੋਕ** : ਜੀਵ ਦੀ ਰਚਨਾ (ਪ੍ਰਭੂ ਆਪ) ਰਚਦਾ ਹੈ ਅਤੇ ਮਾਤਾ ਦੇ ਗਰਭ ਵਿਚ ਸਥਾਪਿਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੁਆਸ ਸੁਆਸ (ਪ੍ਰਭੂ ਨੂੰ) ਸਿਮਰਨ ਕਰਕੇ (ਉਸ ਨੂੰ ਪੇਟ ਦੀ) ਵੱਡੀ ਅੱਗ ਵੀ ਨਸ਼ਟ ਨਹੀਂ ਕਰ ਸਕਦੀ।੧। (ਹੇ ਜੀਵ! ਮਾਤਾ ਦੇ ਗਰਭ ਵਿਚ ਤੇਰਾ) ਮੁਖ ਹੇਠਾਂ ਵਲ, ਪੈਰ ਉਪਰ ਨੂੰ ਸਨ ਅਤੇ ਗੰਦਗੀ ਵਾਲੀ ਥਾਂ ਵਿਚ ਵਸਦਾ ਹੁੰਦਾ ਸੀ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਨਾਮ ਲੈਣ ਨਾਲ (ਤੂੰ ਪਹਿਲਾਂ) ਉਧਰਿਆ ਸੀ, ਉਸ ਸੁਆਮੀ ਨੂੰ ਕਿਉਂ ਵਿਸਾਰਿਆ ਜਾਏ?।੨।

ਪਉੜੀ ॥
ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥
ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ ॥
ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥੨॥

ਸਲੋਕ ॥
ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥
ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥੧॥
ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ ॥
ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥੨॥

ਪਉੜੀ ॥
ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥
ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ ॥
ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥
ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ ॥
ਸਾਧਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ ॥੩॥

ਸਲੋਕ ॥
ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥
ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥੧॥
ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ ॥
ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ ॥੨॥

ਪਉੜੀ ॥
ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥
ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥
ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥
ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥

ਸਲੋਕ ॥
ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥
ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥੧॥
ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥
ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥੨॥

ਪਉੜੀ ॥
ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥

**ਪਉੜੀ** : (ਮਾਤਾ ਦੇ) ਲਹੂ ਅਤੇ (ਪਿਤਾ ਦੇ) ਵੀਰਜ ਨਾਲ (ਇਹ ਜੀਵ) ਮਾਤਾ ਦੇ ਪੇਟ ਦੀ ਅਗਨੀ ਵਿਚ ਉਸਰਿਆ। (ਉਦੋਂ) ਮੂੰਹ ਹੇਠਾਂ ਵਲ, ਮਲੀਨ ਅਤੇ ਡਰਾਉਣੀ (ਅਵਸਥਾ ਵਿਚ), ਨਰਕ ਵਰਗੇ ਘੁਪ ਹਨੇਰੇ (ਵਿਚ ਪਿਆ ਸੀ)। (ਉਥੇ) ਹਰਿ ਦਾ ਸਿਮਰਨ ਕਰਕੇ ਤੂੰ ਨਹੀਂ ਸੜਿਆ ਸੀ। (ਇਸ ਲਈ ਹੁਣ ਵੀ ਉਸ ਪ੍ਰਭੂ ਨੂੰ) ਮਨ, ਤਨ ਅਤੇ ਹਿਰਦੇ ਵਿਚ ਧਾਰਣ ਕਰ। ਜਿਸ (ਪ੍ਰਭੂ) ਨੇ ਔਖੀ ਥਾਂ ਵਿਚ ਬਚਾਇਆ ਹੈ, ਉਸ ਨੂੰ ਛਿਣ ਭਰ ਲਈ ਵੀ ਨ ਭੁਲਾ। ਪ੍ਰਭੂ ਨੂੰ ਵਿਸਾਰਨ ਨਾਲ ਸੁਖ ਕਦੇ ਵੀ (ਪ੍ਰਾਪਤ) ਨਹੀਂ ਹੁੰਦਾ, (ਜੇ ਭੁਲਾਏਂਗਾ, ਤਾਂ) ਜਨਮ ਦੀ ਬਾਜ਼ੀ ਹਾਰ ਜਾਏਂਗਾ।੨।

**ਸਲੋਕ** : (ਪ੍ਰਭੂ) ਮਨ ਇਛਿਤ ਦਾਨ ਕਰਦਾ ਹੈ ਅਤੇ ਸਭ ਦੀਆਂ ਆਸਾਂ ਪੂਰੀਆਂ ਕਰਦਾ ਹੈ। (ਉਹ) ਕਲਹ ਕਲੇਸ਼ ਨੂੰ ਨਸ਼ਟ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ ! ਉਸ) ਪ੍ਰਭੂ ਦਾ ਸਿਮਰਨ ਕਰ, (ਉਹ ਤੇਰੇ ਕੋਲੋਂ) ਦੂਰ ਨਹੀਂ ਹੈ।੧। ਜਿਸ (ਪ੍ਰਭੂ) ਨਾਲ (ਤੂੰ) ਸਭ ਤਰ੍ਹਾਂ ਦਾ ਆਨੰਦ ਮਾਣਦਾ ਹੈਂ, ਉਸ ਨਾਲ ਪ੍ਰੇਮ ਪਾਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ ਤੈਨੂੰ) ਉਹ ਪ੍ਰਭੂ ਛਿਣ ਭਰ ਲਈ ਵੀ ਨ ਵਿਸਰੇ, ਜਿਸ ਨੇ ਸੁੰਦਰ ਸ਼ਰੀਰ ਦੀ ਰਚਨਾ ਕੀਤੀ ਹੈ।੨।

**ਪਉੜੀ** : (ਜਿਸ ਪ੍ਰਭੂ ਨੇ) ਜਿੰਦ, ਪ੍ਰਾਣ, ਤਨ, ਧਨ ਦਿੱਤਾ ਹੈ (ਅਤੇ ਪਦਾਰਥਾਂ ਦੇ) ਰਸ ਭੋਗ ਪ੍ਰਦਾਨ ਕੀਤੇ ਹਨ। (ਤੇਰੇ) ਚੰਗੇ ਭਾਗ ਬਣਾ ਕੇ ਘਰ, ਮਕਾਨ, ਰਥ, ਘੋੜੇ ਆਦਿ ਦਿੱਤੇ ਹਨ। (ਉਸ) ਦੇਣ ਨੂੰ ਸਮਰਥ (ਪ੍ਰਭੂ ਨੇ) ਪੁੱਤਰ, ਇਸਤਰੀ, ਮਿਤਰ ਅਤੇ ਸੇਵਕ ਦਿੱਤੇ ਹਨ। ਹਰਿ ਦੇ ਸਿਮਰਨ ਨਾਲ ਤਨ ਮਨ ਖ਼ੁਸ਼ ਰਹਿੰਦਾ ਹੈ ਅਤੇ ਦੁਖ ਮਿਟ ਜਾਂਦੇ ਹਨ। ਸਾਧ-ਸੰਗਤ ਵਿਚ ਹਰਿ ਦੇ ਗੁਣਾਂ ਨੂੰ ਸਿਮਰਦੇ ਰਹੋ, ਸਾਰੇ ਰੋਗ ਨਸ਼ਟ ਹੋ ਜਾਣਗੇ।੩।

**ਸਲੋਕ** : (ਮਨੁੱਖ ਆਪਣੇ) ਪਰਿਵਾਰ ਲਈ (ਕਈ) ਯਤਨ ਕਰਦਾ ਹੈ ਅਤੇ ਮਾਇਆ (ਦੀ ਪ੍ਰਾਪਤੀ ਲਈ ਵੀ) ਅਨੇਕ ਉਦਮ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਹਰਿ-ਭਗਤੀ ਦੀ ਭਾਵਨਾ ਤੋਂ ਵਾਂਝੇ ਹਨ, (ਉਹ) ਪ੍ਰਭੂ ਦੇ ਵਿਸਰ ਜਾਣ ਕਰਕੇ ਪ੍ਰੇਤ ਵਰਗੇ ਹਨ।੧। ਉਹ ਪ੍ਰੀਤ ਟੁਟ ਜਾਣ ਵਾਲੀ ਹੈ ਜੋ (ਹਰਿ ਤੋਂ) ਭਿੰਨ ਕਿਸੇ ਨਾਲ ਲਗਾਈ ਹੋਵੇ। ਨਾਨਕ (ਦਾ ਕਥਨ ਹੈ ਕਿ) ਸੱਚੀ (ਪ੍ਰੀਤ ਦੀ) ਰੀਤ ਇਹੀ ਹੈ ਕਿ ਸੁਆਮੀ ਨਾਲ ਜੁੜੇ ਰਹੀਏ।੨।

**ਪਉੜੀ** : ਜਿਸ (ਪ੍ਰਭੂ) ਦੇ ਵਿਸਰਨ ਨਾਲ ਸ਼ਰੀਰ ਸੁਆਹ ਹੋ ਜਾਂਦਾ ਹੈ ਅਤੇ ਸਭ (ਲੋਕ) ਪ੍ਰੇਤ ਕਹਿਣ ਲਗ ਜਾਂਦੇ ਹਨ। ਜਿਨ੍ਹਾਂ ਨਾਲ ਉਸ (ਮਰਨ ਵਾਲੇ) ਦਾ (ਇਤਨਾ) ਹਿਤ ਹੁੰਦਾ ਸੀ, (ਉਹੀ) ਛਿਣ ਭਰ ਲਈ ਵੀ ਘਰ ਵਿਚ ਵਸਣ ਨਹੀਂ ਦਿੰਦੇ। (ਉਸ ਵਿਅਕਤੀ ਨੇ) ਅਨਰਥ ਕਰਕੇ (ਜੋ) ਧਨ ਇਕੱਠਾ ਕੀਤਾ ਸੀ, ਉਹ (ਦਸੋ) ਕਿਹੜੇ ਕੰਮ ਦਾ ਹੈ ? (ਮਨੁੱਖ) ਜਿਹੋ ਜਿਹਾ ਬੀਜਦਾ ਹੈ, ਉਹੋ ਜਿਹਾ ਵਢਦਾ ਹੈ, ਇਹ (ਜੀਵਨ) ਕਰਮਾਂ ਦਾ ਖੇਤ ਹੈ। ਨਾ-ਸ਼ੁਕਰਿਆਂ ਨੂੰ ਪ੍ਰਭੂ ਵਿਸਰ ਗਿਆ ਹੈ, (ਇਸ ਲਈ) ਜੂਨਾਂ ਵਿਚ ਭਰਮਦੇ ਫਿਰਦੇ ਹਨ।੪।

**ਸਲੋਕ** : (ਉਸ ਵਿਅਕਤੀ ਤੋਂ) ਕਰੋੜਾਂ ਦਾਨ, ਤੀਰਥ-ਇਸ਼ਨਾਨ, ਪਵਿਤਰਤਾ ਦੇ ਅਨੇਕ ਉਦਮ (ਸੁਤੇ ਸਿਧ ਹੋ ਗਏ), ਨਾਨਕ (ਦਾ ਕਥਨ ਹੈ ਕਿ ਜਿਸ ਨੇ) ਜੀਭ ਦੁਆਰਾ ਹਰਿ ਹਰਿ (ਦਾ ਨਾਮ) ਉਚਾਰਿਆ, (ਉਸ ਦੇ) ਸਾਰੇ ਪਾਪ ਕਟੇ ਗਏ।੧। (ਮੈਂ) ਬਹੁਤ ਸਾਰਾ ਬਾਲਣ ਇਕੱਠਾ ਕੀਤਾ ਅਤੇ ਥੋੜੀ ਜਿਹੀ ਅੱਗ ਲਗਾ ਦਿੱਤੀ, (ਸਭ ਸੜ ਗਿਆ)। ਨਾਨਕ (ਦਾ ਕਥਨ ਹੈ ਕਿ ਉਸੇ ਤਰ੍ਹਾਂ) ਜੇ ਸੱਚਾ ਪ੍ਰਭੂ ਮਨ ਵਿਚ ਵਸ ਜਾਏ ਤਾਂ ਸਾਰੇ ਦੁਖ ਦੂਰ ਹੋ ਜਾਂਦੇ ਹਨ।੨।

**ਪਉੜੀ** : ਪ੍ਰਭੂ ਦੇ ਨਾਮ ਸਿਮਰਨ ਨਾਲ ਕਰੋੜਾਂ ਪਾਪ (*ਅਘ*) ਸਭ ਨਸ਼ਟ ਹੋ ਜਾਂਦੇ ਹਨ। ਹਰਿ ਦੇ ਗੁਣਾਂ ਦਾ ਗਾਇਨ ਕਰਨ ਨਾਲ ਮਨ ਵਿਚ ਇੱਛੇ ਫਲ ਪ੍ਰਾਪਤ ਹੋ ਜਾਂਦੇ ਹਨ। ਜਨਮ ਮਰਨ ਦਾ ਭੈ

ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥
ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ ॥੫॥

ਸਲੋਕ ॥
ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥
ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥੧॥
ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ ॥
ਸੋ ਸਾਂਈ ਜੈਂ ਵਿਸਰੈ ਨਾਨਕ ਸੋ ਤਨੁ ਖੇਹ ॥੨॥

ਪਉੜੀ ॥
ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥
ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥੬॥

ਸਲੋਕ ॥
ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥
ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥੧॥
ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥
ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥੨॥॥

ਪਉੜੀ ॥
ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥੭॥

ਸਲੋਕ ॥
ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥
ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥੧॥
ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥
ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥੨॥

ਪਉੜੀ ॥
ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥ ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥
ਆਰਜਾ ਗਈ ਵਿਹਾਇ ਧੰਧੈ ਧਾਇਆ ॥ ਪੂਰਨ ਭਏ ਨ ਕਾਮ ਮੋਹਿਆ ਮਾਇਆ ॥
ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥੮॥

ਕਟਿਆ ਜਾਂਦਾ ਹੈ ਅਤੇ ਸਥਾਈ ਸੱਚਾ ਠਿਕਾਣਾ (ਮਿਲ ਜਾਂਦਾ ਹੈ)। (ਜਿਸ ਦੇ ਮੱਥੇ ਉਤੇ) ਪੂਰਬਲੇ (ਕਰਮਾਂ ਦਾ ਭਾਗਾਂ ਭਰਿਆ ਲੇਖ) ਲਿਖਿਆ ਹੁੰਦਾ ਹੈ, (ਉਹ) ਹਰਿ-ਚਰਣਾਂ ਵਿਚ ਸਮਾ ਜਾਂਦਾ ਹੈ। ਹੇ ਪ੍ਰਭੂ ! ਕ੍ਰਿਪਾ ਕਰਕੇ (ਮੈਨੂੰ) ਆਪਣੀ ਸ਼ਰਣ ਵਿਚ ਰਖ ਲੈ, ਨਾਨਕ (ਤੁਹਾਡੇ ਤੋਂ) ਕੁਰਬਾਨ ਜਾਂਦਾ ਹੈ।੫।

**ਸਲੋਕ** : (ਜੋ ਵਿਅਕਤੀ) ਘਰ ਦੀ ਬਹੁਤ ਸੁੰਦਰ ਰਚਨਾ, ਮਨ ਦੇ ਵਿਲਾਸਾਂ ਅਤੇ ਸੁਆਦਾਂ ਵਿਚ ਮਗਨ ਹਨ ਅਤੇ ਕਦੇ ਵੀ (ਪ੍ਰਭੂ ਨੂੰ) ਨਹੀਂ ਸਿਮਰਦੇ, ਨਾਨਕ (ਦਾ ਕਥਨ ਹੈ ਕਿ) ਉਹ ਗੰਦਗੀ ਦੇ ਕੀੜੇ ਹਨ।੧। (ਜਿਸ ਵਿਅਕਤੀ ਦੇ) ਵੱਡੇ (*ਮੁਚੁ*) ਖਿਲਾਰੇ ਹੋਣ ਅਤੇ ਸਭ ਵਿਚ (ਉਸ ਦੀ) ਪ੍ਰੀਤ ਅਤੇ ਸਨੇਹ ਹੋਵੇ, ਨਾਨਕ (ਦਾ ਕਥਨ ਹੈ ਕਿ) ਜੇ ਉਸ ਨੂੰ ਸੁਆਮੀ ਵਿਸਰ ਜਾਂਦਾ ਹੈ, (ਤਾਂ) ਉਸ ਦਾ ਸ਼ਰੀਰ ਸੁਆਹ ਦੇ ਸਮਾਨ ਹੈ।੨।

**ਪਉੜੀ** : (ਜਿਸ ਵਿਅਕਤੀ ਪਾਸ) ਸੁੰਦਰ ਸੇਜ, ਅਨੇਕ ਸੁਖ, ਰਸਾਂ ਨੂੰ ਭੋਗਣ ਦੇ ਪੂਰੇ (ਸਾਧਨ), ਹੀਰੇ ਮੋਤੀਆਂ ਨਾਲ ਜੜ੍ਹੇ ਹੋਏ ਸੋਨੇ ਦੇ ਘਰ, ਚੰਦਨ ਦੀ ਸੁਗੰਧ ਹੋਵੇ ਅਤੇ ਮਨ-ਇੱਛੇ ਸੁਖ ਮਾਣਦਾ ਹੋਵੇ, ਕੋਈ ਝੋਰਾ ਨ ਹੋਵੇ। (ਪਰ ਜੇ) ਉਸ ਨੂੰ ਪ੍ਰਭੂ ਚਿਤ ਵਿਚ ਨ ਆਵੇ, (ਤਾਂ) ਉਹ ਗੰਦਗੀ ਦੇ ਕੀੜੇ ਹਨ। ਹਰਿ ਦੇ ਨਾਮ ਤੋਂ ਬਿਨਾ ਸ਼ਾਂਤੀ ਨਹੀਂ ਹੁੰਦੀ, (ਦਸੋ), ਕਿਸੇ ਤਰ੍ਹਾਂ ਮਨ ਨੂੰ ਧੀਰਜ ਮਿਲੇ।੬।

**ਸਲੋਕ** : ਹਰਿ ਦੇ ਚਰਣ-ਕਮਲਾਂ ਦੇ ਵਿਯੋਗ (ਦੀ ਖਿਚ) ਵਿਚ ਵੈਰਾਗਵਾਨ ਪ੍ਰੇਮੀ ਦਸਾਂ ਦਿਸ਼ਾਵਾਂ ਵਿਚ (ਉਸ ਨੂੰ) ਖੋਜਦੇ ਫਿਰਦੇ ਹਨ, (ਪਰ ਲਭ ਨਹੀਂ ਸਕਦੇ)। ਨਾਨਕ (ਦਾ ਕਥਨ ਹੈ ਕਿ) ਛਲ ਰੂਪ ਮਾਇਆ ਨੂੰ ਤਿਆਗਣ ਨਾਲ (ਉਹ) ਆਨੰਦ ਪੂਰਵਕ ਸਾਧ-ਸੰਗਤ ਵਿਚ (ਵਸਦੇ ਹਨ)।੧। (ਮੈਂ ਆਪਣੇ) ਮਨ ਵਿਚ ਸੁਆਮੀ ਪ੍ਰਭੂ (ਦਾ ਨਾਮ ਧਾਰਣ ਕਰਾਂ) ਅਤੇ ਮੁਖ ਵਿਚੋਂ ਵੀ ਉਚਰਾਂ, (ਉਸ ਨੂੰ ਲਭਣ ਲਈ) ਸਾਰਿਆਂ ਲੋਕਾਂ (ਭੁਵਨਾਂ) ਵਿਚ ਫਿਰਦਾ ਰਹਾਂ। ਨਾਨਕ (ਦਾ ਕਥਨ ਹੈ ਕਿ) ਸਾਰੇ ਆਡੰਬਰ ਝੂਠੇ ਹਨ, (ਮੈਂ ਤਾਂ ਪ੍ਰਭੂ ਦੀ) ਸੱਚੀ ਖ਼ਬਰ-ਸਾਰ ਸੁਣ ਕੇ ਜੀਉਂਦਾ ਹਾਂ।੨।

**ਪਉੜੀ** : (ਜੋ ਵਿਅਕਤੀ) ਟੁਟੀ ਹੋਈ ਛਪਰੀ ਵਿਚ ਵਸਦਾ ਹੋਵੇ, ਸਾਰੇ ਬਸਤ੍ਰ ਫਟੇ ਹੋਏ ਹੋਣ, (ਉਸ ਦੀ) ਨ ਜਾਤਿ, ਨ ਪ੍ਰਤਿਸ਼ਠਾ ਅਤੇ ਨ ਹੀ ਆਦਰ ਮਿਲਦਾ ਹੋਵੇ, ਜੰਗਲ ਵਿਚ ਭਟਕਦਾ ਹੋਵੇ, (ਉਸ ਦਾ) ਨ ਮਿਤਰ ਹੋਵੇ, ਨ ਜਿਗਰੀ ਦੋਸਤ (*ਇਠ*) ਹੋਵੇ, ਧਨ ਅਤੇ ਰੂਪ ਵਜੋਂ ਹੀਣਾ ਹੋਵੇ, ਨ ਕੋਈ ਸਾਕ ਜਾਂ ਸੰਬੰਧੀ (*ਸਿੰਨਾ*) ਹੋਵੇ। (ਜੇ) ਉਸ ਦਾ ਮਨ ਹਰਿ-ਨਾਮ ਵਿਚ ਭਿਜਿਆ ਹੋਵੇ, (ਤਾਂ ਉਸ ਨੂੰ) ਸਾਰੀ ਸ੍ਰਿਸ਼ਟੀ ਦਾ ਰਾਜਾ (ਸਮਝੋ)। ਉਸ ਦੀ (ਚਰਣ-) ਧੂੜ ਨਾਲ ਮਨ ਦਾ ਉਧਾਰ ਹੋ ਜਾਂਦਾ ਹੈ ਅਤੇ ਪ੍ਰਭੂ ਪ੍ਰਸੰਨ ਹੁੰਦਾ ਹੈ।੭।

**ਸਲੋਕ** : (ਇਸ ਸੰਸਾਰ ਵਿਚ ਕਿਸੇ ਪਾਸ) ਅਨੇਕ ਤਰ੍ਹਾਂ ਦੀਆਂ ਲੀਲ੍ਹਾਵਾਂ/ਕੌਤਕ ਹੋਣ, ਰਾਜ-ਰਸ ਅਤੇ ਰੂਪ ਹੋਣ, ਛਤਰ, ਚੌਰ, ਤਖ਼ਤ ਅਤੇ ਆਸਣ ਹੋਣ, ਇਨ੍ਹਾਂ ਵਿਚ ਮੂਰਖ, ਅਗਿਆਨੀ, ਅੰਨ੍ਹੇ ਰੁਚਿਤ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਇਹ) ਮਾਇਆਵੀ ਮਨੋਰਥ ਸੁਪਨੇ ਵਾਂਗ (ਨਿਰਾਧਾਰ) ਹੁੰਦੇ ਹਨ।੧। (ਸੰਸਾਰਿਕਤਾ ਵਿਚ ਖੁਭੇ ਮਨੁੱਖ ਨੇ) ਸੁਪਨੇ ਵਿਚ (ਮਾਇਆ ਦਾ) ਸਭ ਆਨੰਦ ਮਾਣਿਆ ਹੈ (ਅਤੇ ਉਸ ਨੂੰ) ਮੋਹ ਮਿਠਾ ਲਗਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਤੋਂ ਵਾਂਝੇ (ਵਿਅਕਤੀ) ਲਈ ਸੁੰਦਰ ਮਾਇਆ ਕੇਵਲ ਧੋਖਾ ਹੈ।੨।

**ਪਉੜੀ** : ਮੂਰਖ (ਵਿਅਕਤੀ) ਨੇ ਸੁਪਨੇ ਨਾਲ ਚਿਤ ਲਗਾ ਲਿਆ। (ਉਸ ਨੂੰ) ਜਾਗਣ 'ਤੇ ਰਾਜ, ਰਸ-ਭੋਗ ਵਿਸਰ ਗਏ ਅਤੇ ਬਰਣਾਉਣ ਲਗ ਗਿਆ। (ਸੰਸਾਰਿਕ) ਧੰਧਿਆਂ ਵਿਚ ਦੌੜਦਿਆਂ ਹੀ ਉਮਰ ਬੀਤ ਗਈ। ਮਾਇਆ ਵਿਚ ਮੋਹੇ ਹੋਣ ਕਾਰਣ (ਉਸ ਦੇ) ਕੰਮ ਵੀ ਪੂਰੇ ਨ ਹੋਏ। (ਇਹ) ਜੀਵ ਵਿਚਾਰਾ ਕੀ ਹੈ, ਜਦ ਆਪ ਹੀ ਪ੍ਰਭੂ ਨੇ ਭੁਲਾਇਆ ਹੋਇਆ ਹੈ।੮।

ਸਲੋਕ ॥
ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥
ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥
ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥੨॥

ਪਉੜੀ ॥
ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥ ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ॥
ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ॥
ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥੯॥

ਸਲੋਕ ॥
ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥੧॥
ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥
ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥੨॥

ਪਉੜੀ ॥
ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥
ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥
ਹਰਿ ਬਿਸਰਿਐ ਕਿਉ ਤ੍ਰਿਪਤਾਵੈ ਨਾ ਮਨੁ ਰੰਜੀਐ ॥
ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ ॥
ਹੋਹੁ ਕ੍ਰਿਪਾਲ ਦਇਆਲ ਨਾਨਕ ਭਉ ਭੰਜੀਐ ॥੧੦॥

ਸਲੋਕ ॥
ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ ॥
ਮਿਸਟੰ ਸਾਧਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ ॥੧॥
ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ ॥
ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ ॥੨॥

ਪਉੜੀ ॥
ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥
ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ ॥
ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ ॥
ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੇ ਸਭਿ ਝੂਠਾ ॥੧੧॥

ਸਲੋਕ ॥
ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥
ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥

**ਸਲੋਕ** : (ਕੋਈ ਵਿਅਕਤੀ) ਸਵਰਗ ਵਰਗੇ ਦੇਸ਼ ਵਿਚ ਵਸਦੇ ਹੋਣ, ਨੌਂ ਖੰਡ ਪ੍ਰਿਥਵੀ ਨੂੰ ਜਿਤਣ ਵਾਲੇ ਹੋਣ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਗੋਪਾਲ ਨੂੰ ਭੁਲਾ ਦੇਣ ਨਾਲ ਉਹ ਵਿਅਕਤੀ ਜੰਗਲ ਵਿਚ ਭਟਕ ਰਹੇ ਸਮਝੋ।੧। (ਜਿਥੇ) ਕਰੋੜਾਂ ਕੌਤਕਾਂ, ਤਮਾਸ਼ਿਆਂ (ਦੇ ਹੋਣ ਕਾਰਣ) ਪ੍ਰਭੂ ਦਾ ਨਾਮ ਚਿਤ ਵਿਚ ਨਹੀਂ ਆਉਂਦਾ, ਨਾਨਕ (ਦਾ ਕਥਨ ਹੈ ਕਿ ਉਹ ਸਭ ਕੁਝ) ਕਰੋੜਾਂ ਨਰਕਾਂ ਦੇ ਬਰਾਬਰ ਹੈ ਅਤੇ ਉਹ ਥਾਂ ਉਜਾੜ ਹੈ।੨।

**ਪਉੜੀ** : (ਇਹ ਸੰਸਾਰ) ਮਹਾਨ ਭਿਆਨਕ ਜੰਗਲ ਦੇ ਸਮਾਨ ਹੈ, (ਪਰ ਮਨੁੱਖ ਨੇ ਉਸ ਨੂੰ) ਨਗਰ ਕਰਕੇ ਮੰਨ ਲਿਆ ਹੈ। ਝੂਠੀ ਸਾਮਗ੍ਰੀ ਨੂੰ ਵੇਖ ਕੇ ਸੱਚ ਸਮਝ ਲਿਆ ਹੈ। ਕਾਮ, ਕ੍ਰੋਧ, ਹੰਕਾਰ ਵਿਚ ਦੀਵਾਨਾ ਹੋਇਆ ਫਿਰ ਰਿਹਾ ਹੈ। (ਜਦ) ਸਿਰ ਵਿਚ ਜਮ ਦਾ ਡੰਡਾ ਵਜਦਾ ਹੈ, ਤਦ (ਜੀਵ) ਪਛਤਾਉਂਦਾ ਹੈ। ਪੂਰੇ ਗੁਰੂ ਤੋਂ ਬਿਨਾ (ਜੀਵ) ਸ਼ੈਤਾਨਾਂ ਵਾਂਗ ਭਟਕਦਾ ਰਹਿੰਦਾ ਹੈ।੯।

**ਸਲੋਕ** : ਰਾਜ, ਰੂਪ, ਧਨ ਅਤੇ ਕੁਲ ਦਾ ਗਰਬ ਸਭ ਕਪਟ ਦੇ ਸਮਾਨ ਹਨ। ਨਾਨਕ (ਦਾ ਕਥਨ ਹੈ ਕਿ ਮਨੁੱਖ) ਧੋਖੇ ਅਤੇ ਪਾਪਾਂ ਨਾਲ ਮਾਇਆ (*ਬਿਖਿਆ*) ਨੂੰ ਇਕੱਠਾ ਕਰਦੇ ਹਨ, (ਪਰ) ਹਰਿ (ਦੇ ਨਾਮ) ਤੋਂ ਬਿਨਾ (ਕੁਝ ਵੀ) ਨਾਲ ਨਹੀਂ ਜਾਂਦਾ।੧। (ਹੇ ਮੂਰਖ ਵਿਅਕਤੀ! ਤੈਨੂੰ ਤੁੰਮਾ) ਵੇਖਦਿਆਂ ਹੀ ਗ਼ਲਤੀ ਕਿਉਂ ਲਗੀ ਹੈ। ਤੁੰਮਾ ਵੇਖਣ ਵਿਚ ਸੋਹਣਾ ਹੈ, (ਪਰ) ਉਸ ਦਾ ਮੁੱਲ ਇਕ ਕੌਡੀ ਵੀ ਨਹੀਂ ਲਭਦਾ। ਨਾਨਕ (ਦਾ ਕਥਨ ਹੈ ਕਿ) ਮਾਇਆ ਵੀ (ਭੁਲਾਊ ਹੈ, ਮਨੁੱਖ) ਨਾਲ (ਪਰਲੋਕ ਵਿਚ) ਨਹੀਂ ਜਾਂਦੀ।੨।

**ਪਉੜੀ** : (ਜੋ ਮਾਇਆ ਮਰਨ ਉਪਰੰਤ) ਨਾਲ ਨਹੀਂ ਜਾਂਦੀ, ਉਸ ਨੂੰ ਕਿਉਂ ਇਕੱਠਾ ਕੀਤਾ ਜਾਏ। ਜਿਸ ਤੋਂ (ਅੰਤ ਵਿਚ) ਵੰਚਿਤ ਹੋ ਜਾਣਦਾ ਹੈ, ਦਸੋ, ਉਸ ਨੂੰ ਇਕੱਠਾ ਕਰਨ ਦਾ ਕੀ ਯਤਨ ਕਰਨਾ ਹੋਇਆ? ਹਰਿ ਦੇ ਵਿਸਰਨ ਨਾਲ ਮਨ ਕਿਵੇਂ ਤ੍ਰਿਪਤ ਹੋ ਸਕਦਾ ਹੈ? ਮਨ ਨੂੰ (ਇਵੇਂ) ਖ਼ੁਸ਼ ਨ ਕਰਦੇ ਰਹੀਏ। ਪ੍ਰਭੂ ਨੂੰ ਛਡ ਕੇ ਹੋਰ ਸੰਗ ਜੁੜਨ ਨਾਲ ਨਰਕਾਂ ਵਿਚ ਸਮਾਈਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਦਇਆਲੂ ਪ੍ਰਭੂ! ਕ੍ਰਿਪਾ ਕਰੋ (ਭਵ-ਸਾਗਰ ਦਾ) ਡਰ ਖ਼ਤਮ ਕਰ ਦਿਓ।੧੦।

**ਸਲੋਕ** : ਨ ਰਾਜ ਦੇ ਸੁਖ ਮਿਠੇ ਹਨ, ਨ ਹੀ (ਪਦਾਰਥ ਦੇ) ਰਸ-ਭੋਗ ਮਿਠੇ ਹਨ, ਨ ਹੀ ਮਾਇਆ ਦੇ ਸੁਖ ਮਿਠੇ ਹਨ। ਨਾਨਕ (ਦਾ ਕਥਨ ਹੈ ਕਿ) ਸਾਧ ਸੰਗ ਵਿਚ ਹਰਿ ਦਾ (ਨਾਮ) ਮਿਠਾ ਹੈ ਅਤੇ ਸਵੇਕ ਨੂੰ ਪ੍ਰਭੂ ਦਾ ਦਰਸ਼ਨ ਮਿਠਾ ਹੈ।੧। ਉਸ (ਪ੍ਰਭੂ ਨਾਲ ਜਿਸ ਦਾ) ਪ੍ਰੇਮ ਲਗ ਗਿਆ ਹੈ, (ਉਹ) ਮਨ ਅੰਦਰੋਂ ਰੰਗਿਆ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਵਿਅਕਤੀ ਦਾ ਮਨ) ਸੱਚੇ (ਨਾਮ ਰੂਪ) ਪਦਾਰਥ ਨਾਲ ਵਿੰਨ੍ਹਿਆ ਗਿਆ ਹੈ, (ਉਸ ਨੂੰ) ਉਹ ਪ੍ਰਭੂ ਮਿਠਾ ਲਗਣ ਲਗ ਗਿਆ ਹੈ।੨।

**ਪਉੜੀ** : ਹਰਿ ਤੋਂ ਬਿਨਾ ਭਗਤਾਂ ਨੂੰ ਹੋਰ ਕੋਈ (ਚੀਜ਼) ਮਿਠੀ ਨਹੀਂ ਲਗਦੀ। (ਉਨ੍ਹਾਂ ਨੇ) ਨਿਰਨਾ ਕਰਕੇ ਵੇਖ ਲਿਆ ਹੈ ਕਿ (ਹਰਿ ਦੇ ਨਾਮ ਤੋਂ ਬਿਨਾ) ਹੋਰ ਸਭ ਸੁਆਦ ਫਿਕੇ ਹਨ। (ਜਦੋਂ) ਗੁਰੂ ਵਿਚੋਲਾ (*ਬਸੀਠਾ*) ਬਣ ਜਾਂਦਾ ਹੈ, (ਤਾਂ ਉਨ੍ਹਾਂ ਦਾ) ਅਗਿਆਨ, ਭਰਮ ਅਤੇ ਦੁਖ ਕਟਿਆ ਜਾਂਦਾ ਹੈ। (ਉਨ੍ਹਾਂ ਦਾ) ਮਨ (ਪ੍ਰਭੂ ਦੇ) ਚਰਣ-ਕਮਲਾਂ ਨਾਲ ਵਿੰਨ੍ਹਿਆ ਜਾਂਦਾ ਹੈ, ਜਿਵੇਂ ਮਜੀਠ ਦਾ ਰੰਗ (ਚੜ੍ਹ ਗਿਆ ਹੋਵੇ)। (ਉਨ੍ਹਾਂ ਲਈ) ਜਿੰਦ, ਪ੍ਰਾਣ, ਸ਼ਰੀਰ, ਮਨ (ਸਭ) ਪ੍ਰਭੂ ਹੀ ਹੈ, (ਉਨ੍ਹਾਂ ਦੇ ਅੰਦਰੋਂ) ਸਾਰੇ ਝੂਠੇ (ਪਦਾਰਥ) ਨਸ਼ਟ ਹੋ ਜਾਂਦੇ ਹਨ।੧੧।

**ਸਲੋਕ** : ਜਲ ਨੂੰ ਤਿਆਗ (*ਤਿਅਕਤ*) ਕੇ ਮਛਲੀ ਜੀਉਂਦੀ ਨਹੀਂ ਰਹਿ ਸਕਦੀ। ਬਦਲਾਂ ਦੇ ਝੁੰਡ ਨੂੰ ਛਡ ਕੇ ਪਪੀਹਾ ਜੀਉਂਦਾ ਨਹੀਂ ਰਹਿ ਸਕਦਾ। ਹਿਰਨ ਰਾਗ/ਨਾਦ ਲਈ ਬਾਣ ਨਾਲ ਵਿੰਨ੍ਹਿਆ

ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥੧॥
ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ ॥
ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥੨॥

ਪਉੜੀ ॥
ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥

ਸਲੋਕ ॥
ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥
ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ ॥੧॥
ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ ॥
ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥੨॥

ਪਉੜੀ ॥
ਆਸਾਵੰਤੀ ਆਸ ਗੁਸਾਈ ਪੂਰੀਐ ॥ ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥
ਦੇਹੁ ਦਰਸੁ ਮਨਿ ਚਾਉ ਲਹਿ ਜਾਹਿ ਵਿਸੂਰੀਐ ॥ ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥
ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥੧੩॥

ਸਲੋਕ ॥
ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥
ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥੧॥
ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ ॥ਨਾਨਕ ਸੇਈ ਧੰਨੁ ਜਿਨਾ ਪਿਰਹੜੀ ਸਚ ਸਿਉ॥੨॥

ਪਉੜੀ ॥
ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥
ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥੧੪॥

ਸਲੋਕੁ ॥
ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥
ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥੧॥
ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ ॥
ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲੰਦੜੋ ਮਾ ਪਿਰੀ ॥੨॥

ਜਾਂਦਾ ਹੈ। ਭੌਰਾ ਫੁਲ (*ਕੁਸਮ*) ਦੀ ਸੁਗੰਧੀ ਨਾਲ ਬੰਨ੍ਹਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤ ਲੋਕ (ਹਰਿ ਦੇ) ਚਰਣ-ਕਮਲਾਂ ਵਿਚ ਮਗਨ ਹਨ, (ਉਹ ਕਿਤੇ) ਹੋਰ ਰੁਚਿਤ ਨਹੀਂ ਹੁੰਦੇ।੧। (ਹੇ ਪ੍ਰਭੂ ! ਜੇ ਮੈਂ) ਇਕ ਪਲਕ ਦੇ ਝਪਕਣ ਦੇ ਸਮੇਂ ਲਈ (ਤੇਰਾ) ਮੁਖ ਵੇਖ ਲਵਾਂ, (ਤਾਂ ਤੈਨੂੰ) ਛਡ ਕੇ ਹੋਰ ਕਿਤੇ (ਆਪਣਾ) ਚਿਤ ਨ ਜੋੜਾਂ। ਨਾਨਕ (ਦਾ ਕਥਨ ਹੈ ਕਿ) ਹਰਿ ਸੰਤਾਂ ਦਾ ਮਿਤਰ ਹੈ, ਉਸ ਮਾਲਕ ਨਾਲ ਹੀ (ਉਨ੍ਹਾਂ ਨੇ) ਜੀਉਣਾ ਹੈ।੨।

**ਪਉੜੀ :** ਜਿਵੇਂ ਮੱਛਲੀ ਪਾਣੀ ਤੋਂ ਬਿਨਾ ਕਿਵੇਂ ਜੀ ਸਕਦੀ ਹੈ ? (ਸ੍ਵਾਤੀ) ਬੂੰਦ ਤੋਂ ਵਾਂਝਿਆ ਪਪੀਹਾ ਕਿਸ ਤਰ੍ਹਾਂ ਤ੍ਰਿਪਤ ਹੋ ਸਕਦਾ ਹੈ। ਨਾਦ (ਰੂਪ ਬਾਣ ਨਾਲ) ਵਿੰਨ੍ਹਿਆ ਹੋਇਆ ਹਿਰਨ ਸਾਹਮਣੇ ਹੋ ਕੇ ਉਠ ਦੌੜਦਾ ਹੈ। ਭੌਰਾ ਫੁਲ ਦੀ ਸੁਗੰਧੀ ਦਾ ਲੋਭੀ ਹੈ, (ਉਸ ਨਾਲ) ਮਿਲ ਕੇ ਆਪਣੇ ਆਪ ਨੂੰ ਬੰਨ੍ਹਵਾ ਲੈਂਦਾ ਹੈ। ਉਸੇ ਤਰ੍ਹਾਂ ਸੰਤ-ਜਨਾਂ ਦੀ ਹਰਿ ਨਾਲ ਪ੍ਰੀਤ ਹੈ, (ਹਰਿ ਦਾ) ਦਰਸ਼ਨ ਵੇਖ ਕੇ ਤ੍ਰਿਪਤ ਹੋ ਜਾਂਦੇ ਹਨ।੧੨।

**ਸਲੋਕ :** (ਪ੍ਰਭੂ ਦੇ ਭਗਤ ਉਸ ਦੇ) ਚਰਣ-ਕਮਲਾਂ ਨੂੰ ਚਿਤਵਦੇ ਹਨ ਅਤੇ ਸੁਆਸ ਸੁਆਸ ਆਰਾਧਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਨਸ਼ਟ ਨ ਹੋਣ ਵਾਲੇ (*ਅਚੁਤ*) ਪ੍ਰਭੂ ਦੇ ਨਾਮ ਨੂੰ ਨਹੀਂ ਵਿਸਰਦੇ, ਪ੍ਰਭੂ (ਉਨ੍ਹਾਂ ਦੀਆਂ) ਆਸਾਂ ਪੂਰੀਆਂ ਕਰਦਾ ਹੈ।੧। (ਹਰਿ ਦਾ ਨਾਮ ਸੰਤਾਂ ਦੇ) ਮਨ ਵਿਚ ਸੀਤਾ ਹੋਇਆ ਹੈ, ਛਿਣ ਭਰ ਲਈ ਵੀ ਬਾਹਰ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਉਨ੍ਹਾਂ ਦੀਆਂ) ਆਸਾਂ ਪੂਰੀਆਂ ਕਰਦਾ ਹੈ ਅਤੇ ਸੱਚਾ ਸੁਆਮੀ ਸਦਾ (ਉਨ੍ਹਾਂ ਦੀ) ਦੇਖ-ਭਾਲ ਕਰਦਾ ਰਹਿੰਦਾ ਹੈ।੨।

**ਪਉੜੀ :** ਹੇ ਗੁਸਾਈ ! (ਮੈਂ) ਆਸਵੰਦ ਦੀਆਂ ਆਸਾਂ ਪੂਰੀਆਂ ਕਰੋ। ਹੇ ਗੋਬਿੰਦ ! ਹੇ ਗੋਪਾਲ ! (ਮੈਨੂੰ) ਮਿਲ, (ਤਾਂ ਜੋ ਮੈਂ) ਫਿਰ ਕਦੇ ਵੀ ਨ ਪਛਤਾਵਾਂ। (ਮੇਰੇ) ਮਨ ਵਿਚ ਚਾਉ ਹੈ, (ਮੈਨੂੰ) ਦਰਸ਼ਨ ਦਿਓ, (ਤਾਂ ਜੋ) (ਸਾਰੇ) ਦੁਖ ਖ਼ਤਮ ਹੋ ਜਾਣ। (ਤੁਹਾਡੇ) ਚਰਨਾਂ ਦੀ ਧੂੜ ਨਾਲ (ਮੇਰਾ) ਸ਼ਰੀਰ ਪਵਿਤਰ ਹੋ ਜਾਵੇ। ਹੇ ਪਾਰਬ੍ਰਹਮ ! ਹੇ ਗੁਰੂਦੇਵ ! (ਮਿਹਰ ਕਰੋ ਕਿ ਮੈਂ) ਸਦਾ (ਆਪ ਦੀ) ਹਜ਼ੂਰੀ ਵਿਚ (ਉਪਸਥਿਤ) ਰਹਾਂ।੧੩।

**ਸਲੋਕ :** (ਜੋ ਵਿਅਕਤੀ) ਜੀਭ ਨਾਲ (ਪ੍ਰਭੂ ਦਾ) ਨਾਮ ਉਚਾਰਦੇ ਹਨ ਅਤੇ ਕੰਨਾਂ ਨਾਲ ਅੰਮ੍ਰਿਤਮਈ (ਗੁਰੂ ਦੇ) ਸ਼ਬਦ ਸੁਣਦੇ ਹਨ। ਨਾਨਕ ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹੈ ਜਿਨ੍ਹਾਂ ਦਾ ਧਿਆਨ ਪਾਰਬ੍ਰਹਮ (ਵਿਚ ਲਗਾ ਰਹਿੰਦਾ ਹੈ)।੧। ਇਕ ਪ੍ਰਭੂ (ਦੇ ਨਾਮ ਸਿਮਰਨ ਤੋਂ) ਭਿੰਨ ਹੋਰ ਸਾਰੇ ਕੰਮ ਝੂਠੇ ਹਨ। ਨਾਨਕ (ਦਾ ਕਥਨ ਹੈ ਕਿ) ਉਹ (ਸਾਧਕ) ਧੰਨ ਹਨ ਜਿਨ੍ਹਾਂ ਦਾ ਪ੍ਰੇਮ ਸਤਿਸਰੂਪ ਨਾਲ ਹੈ।੨।

**ਪਉੜੀ :** (ਮੈਂ) ਉਨ੍ਹਾਂ ਤੋਂ ਸਦਾ ਕੁਰਬਾਨ ਹਾਂ, ਜੋ ਹਰਿ ਦੀ ਕਥਾ ਨੂੰ ਸੁਣਦੇ ਹਨ। (ਉਹ) ਪੂਰੇ (ਗੁਣਾਂ ਵਾਲੇ) ਅਤੇ ਪ੍ਰਧਾਨ ਹਨ (ਜੋ) ਪ੍ਰਭੂ ਅਗੇ ਸਿਰ ਨਿਵਾਉਂਦੇ ਹਨ। (ਜੋ) ਬੇਅੰਤ ਪ੍ਰਭੂ ਦਾ ਜਸ ਲਿਖਦੇ ਹਨ, ਉਹ ਹੱਥ ਸ਼ੋਭਾਸ਼ਾਲੀ ਹਨ। (ਉਨ੍ਹਾਂ ਦੇ) ਚਰਣ ਪਵਿਤਰ ਅਤੇ ਪੁਨੀਤ ਹਨ, (ਜੋ) ਪ੍ਰਭੂ ਦੇ ਮਾਰਗ (*ਪਥਾ*) ਉਪਰ ਚਲਦੇ ਹਨ। (ਅਜਿਹੇ) ਸੰਤਾਂ ਦੇ ਸੰਗ ਨਾਲ ਉੱਧਾਰ ਹੋ ਜਾਂਦਾ ਹੈ ਅਤੇ ਸਾਰਾ ਦੁਖ ਦੂਰ ਹੋ ਜਾਂਦਾ ਹੈ।੧੪।

**ਸਲੋਕ :** ਈਸ਼ਵਰੀ ਇੱਛਾ (*ਭਾਵੀ*) ਦਾ ਪ੍ਰਗਟ (*ਉਦੋਤ*) ਹੋਣਾ ਅਤੇ ਹਰਿ (ਦੇ ਨਾਮ ਦਾ) ਸਿਮਰਨ ਕਰਨਾ (*ਰਮਣੰ*) ਪੂਰੇ ਭਾਗਾਂ ਨਾਲ ਹੁੰਦਾ ਹੈ। ਹੇ ਨਾਨਕ ! ਉਹੀ ਮਹੂਰਤ/ਘੜੀ ਸਫਲ ਹੈ, (ਜਦੋਂ) ਪ੍ਰਭੂ ਦੇ ਦਰਸ਼ਨ ਪ੍ਰਾਪਤ ਹੋਣ।੧। ਨਾਨਕ (ਦਾ ਕਥਨ ਹੈ ਕਿ) ਉਹ ਘੜੀ ਪ੍ਰਵਾਨ ਹੈ, ਜਿਸ ਵਿਚ ਮੈਨੂੰ ਪਿਆਰਾ ਮਿਲਦਾ ਹੋਵੇ (ਕਿਉਂਕਿ ਉਦੋਂ) ਬੇਹਿਸਾਬਾ ਸੁਖ ਮਿਲਦਾ ਹੈ, (ਜਿਸ ਦੀ ਮੈਂ) ਕੀਮਤ ਨਹੀਂ ਪਾ ਸਕਦੀ।੨।

ਪਉੜੀ ॥
ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥
ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥
ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ ॥
ਵਡੈ ਭਾਗਿ ਸਤਸੰਗੁ ਹੋਇ ਨਿਵਿ ਲਾਗਾ ਪਾਈ ॥
ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ ॥੧੫॥
ਸਲੋਕ ॥
ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥
ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥੧॥
ਛਡਿਓ ਹਭੁ ਆਪੁ ਲਗੜੋ ਚਰਣਾ ਪਾਸਿ ॥
ਨਠੜੋ ਦੁਖ ਤਾਪੁ ਨਾਨਕ ਪ੍ਰਭੁ ਪੇਖੰਦਿਆ ॥੨॥

ਪਉੜੀ ॥
ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥੧੬॥

ਸਲੋਕ ॥
ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥
ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥੧॥
ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥

ਪਉੜੀ ॥
ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ॥
ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ ॥ ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ ॥
ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥੧੭॥

ਸਲੋਕ ॥
ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥
ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥
ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥
ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥

ਪਉੜੀ ॥
ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥
ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ॥
ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥

**ਪਉੜੀ :** ਦਸੋ, ਉਹ ਵੇਲਾ ਕਿਹੜਾ ਹੈ? ਜਿਸ ਵਿਚ (ਮੈਂ) ਪ੍ਰਭੂ ਨੂੰ ਪ੍ਰਾਪਤ ਕਰ ਲਵਾਂ। ਉਹ ਮਹੂਰਤ ਸੁਭਾਗਾ ਮੇਲ ਹੈ, ਜਿਸ ਵਿਚ ਪ੍ਰਭੂ ਮਿਲੇ। ਅੱਠੇ ਪਹਿਰ ਪ੍ਰਭੂ ਦੀ ਆਰਾਧਨਾ ਕਰਕੇ (ਮੈਂ ਆਪਣੇ) ਮਨ ਦੀ ਇੱਛਾ ਪੂਰੀ ਕਰਾਂ। ਵਡਿਆਂ ਭਾਗਾਂ ਕਰਕੇ (ਜੇ) ਸਤਿਸੰਗ (ਪ੍ਰਾਪਤ) ਹੋ ਜਾਏ, (ਤਾਂ ਮੈਂ ਸਤਿਸੰਗੀਆਂ ਦੇ) ਨਿਵ ਨਿਵ ਕੇ ਚਰਣੀ ਲਗਾਂ। ਨਾਨਕ (ਦਾ ਕਥਨ ਹੈ ਕਿ ਮੇਰੇ) ਮਨ ਵਿਚ (ਪ੍ਰਭੂ ਦੇ) ਦਰਸ਼ਨ ਦੀ ਪਿਆਸ ਹੈ, (ਉਸ ਪ੍ਰਭੂ ਤੋਂ ਮੈਂ) ਕੁਰਬਾਨ ਜਾਂਦਾ ਹਾਂ।੧੫।

**ਸਲੋਕ :** ਗੋਬਿੰਦ ਪਤਿਤਾਂ ਨੂੰ ਪਵਿਤਰ (ਕਰਦਾ ਹੈ), ਸਾਰਿਆਂ ਦੁਖਾਂ ਨੂੰ ਦੂਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਭਗਵਾਨ ਸ਼ਰਣ ਦੇਣ ਵਾਲਾ ਸੂਰਮਾ ਹੈ (ਅਰਥਾਤ ਸਮਰਥ ਹੈ), (ਮੈਂ ਉਸ) ਹਰਿ ਨੂੰ (ਸੁਆਸ ਸੁਆਸ) ਜਪਦਾ ਹਾਂ।੧। (ਜਿਸ ਨੇ) ਆਪਾ-ਭਾਵ ਛਡ ਦਿੱਤਾ ਹੈ ਅਤੇ (ਪ੍ਰਭੂ ਦੇ) ਚਰਣਾਂ ਨਾਲ ਜੁੜ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੂੰ ਵੇਖਦਿਆਂ ਹੀ ਪਾਪ ਅਤੇ ਦੁਖ ਚਲੇ ਗਏ ਹਨ।੨।

**ਪਉੜੀ :** ਹੇ ਦਇਆਲੂ (ਪ੍ਰਭੂ ! ਸਾਨੂੰ ਆਪਣੇ ਨਾਲ) ਮਿਲਾ ਲੈ, (ਅਸੀਂ ਤੇਰੇ) ਦੁਆਰ ਉਪਰ ਢਹਿ ਪਏ ਹਾਂ। ਹੇ ਦੀਨ ਦਿਆਲ ! (ਮੈਨੂੰ) ਬਚਾ ਲਵੋ, (ਜੂਨਾਂ ਦੇ ਚੱਕਰ ਵਿਚ) ਫਿਰ ਫਿਰ ਕੇ ਹਾਰ ਗਿਆ ਹਾਂ। ਹੇ ਪਤਿਤਾਂ ਨੂੰ ਉਧਾਰਨ ਵਾਲੇ (ਪ੍ਰਭੂ !) ਭਗਤਾਂ/ਭਗਤੀ ਨੂੰ ਪਿਆਰ ਕਰਨਾ ਤੇਰੀ ਪਰੰਪਰਿਕ ਮਰਯਾਦਾ ਹੈ। ਤੇਰੇ ਤੋਂ ਬਿਨਾ (ਮੇਰਾ ਹੋਰ) ਕੋਈ ਨਹੀਂ ਹੈ, (ਇਸ ਲਈ) ਮੈਂ (ਆਪਣੀ ਇਹ) ਬੇਨਤੀ ਉਚਾਰੀ ਹੈ (ਅਰਥਾਤ ਕੀਤੀ ਹੈ)। ਹੇ ਮਿਹਰਬਾਨ ! ਮੇਰਾ ਹੱਥ ਪਕੜ ਕੇ ਸੰਸਾਰ ਰੂਪ ਸਾਗਰ ਤੋਂ (ਪਾਰ ਕਰ ਦਿਓ)।੧੬।

**ਸਲੋਕ :** ਗੋਪਾਲ ਦਾ ਜਸ-ਗਾਉਣਾ (ਸਾਡਾ) ਆਸਰਾ ਹੈ, (ਉਹ) ਦਿਆਲ (ਪ੍ਰਭੂ) ਸੰਤਾਂ ਨੂੰ ਤਾਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦਾ ਸੰਗ ਨਿਰਮਲ ਕਰਨ ਵਾਲਾ ਹੈ (ਕਿਉਂਕਿ ਉਨ੍ਹਾਂ ਨੂੰ) ਪਰਮਾਤਮਾ ਦੀ ਓਟ ਹੈ।੧। ਚੰਦਨ, ਚੰਦ੍ਰਮਾ, ਠੰਡੀ ਰੁਤ ਨਾਲ (ਮਾਨਸਿਕ) ਤਾਪ ਬਿਲਕੁਲ ਨਹੀਂ ਮਿਟਦਾ। ਨਾਨਕ (ਦਾ ਕਥਨ ਹੈ ਕਿ ਉਸ ਵਿਅਕਤੀ ਦਾ ਮਨ) ਸ਼ੀਤਲ ਹੋ ਜਾਂਦਾ ਹੈ, (ਜੋ) ਹਰਿ-ਨਾਮ ਜਪਦਾ ਹੈ।੨।

**ਪਉੜੀ :** (ਪ੍ਰਭੂ ਦੇ) ਚਰਣ-ਕਮਲਾਂ ਦੀ ਓਟ ਕਰਕੇ ਸਾਰੇ ਸੇਵਕ (*ਜਨ*) ਤਰ ਗਏ ਹਨ। ਗੋਬਿੰਦ ਦੇ ਪ੍ਰਤਾਪ ਨੂੰ ਸੁਣ ਕੇ (ਉਨ੍ਹਾਂ ਦਾ) ਮਨ ਭੈ-ਰਹਿਤ ਹੋ ਗਿਆ ਹੈ। (ਉਨ੍ਹਾਂ ਨੂੰ) ਬਿਲਕੁਲ ਥੁੜ ਮਹਿਸੂਸ ਨਹੀਂ ਹੁੰਦੀ, ਜਿਨ੍ਹਾਂ ਨੇ ਨਾਮ ਧਨ ਇਕੱਠਾ ਕਰ ਲਿਆ ਹੋਵੇ। (ਅਜਿਹੇ) ਸੰਤ ਜਨਾਂ ਦੀ ਸੰਗਤ ਵੱਡੇ ਪੁੰਨਾਂ ਨਾਲ ਪਾਈਦੀ ਹੈ। (ਇਹ ਸੰਤ-ਜਨ) ਅੱਠੇ ਪਹਿਰ ਹਰਿ (ਦੇ ਨਾਮ) ਨੂੰ ਸਿਮਰਦੇ ਹਨ ਅਤੇ ਹਮੇਸ਼ਾ ਪ੍ਰਭੂ-ਜਸ ਸੁਣਦੇ ਹਨ।੧੭।

**ਸਲੋਕ :** (ਜਿਹੜਾ ਵਿਅਕਤੀ ਹਰਿ ਦਾ) ਨਾਮ ਉਚਾਰਦਾ ਹੈ, ਜਸ-ਗਾਨ ਕਰਦਾ ਹੈ, (ਉਸ ਉਪਰ ਪਰਮਾਤਮਾ) ਮਿਹਰ ਕਰਦਾ ਹੈ ਅਤੇ (ਉਸ ਦੇ) ਦੁਖ ਹਰਦਾ ਹੈ। ਨਾਨਕ (ਦਾ ਕਥਨ ਹੈ ਕਿ) ਭਗਵਾਨ ਉਸ ਉਤੇ ਮਿਹਰਵਾਨ ਹੁੰਦਾ ਹੈ (ਅਤੇ ਉਹ) ਮਾਇਆ ਵਿਚ ਫਸਦਾ ਨਹੀਂ ਹੈ।੧। (ਮਨ ਵਿਚ ਵਿਸ਼ਿਆਂ ਦੀ) ਬਲਦੀ ਅੱਗ ਬੁਝ ਗਈ, (ਜਦੋਂ) ਪ੍ਰਭੂ ਨੇ (ਆਪ) ਰਖਿਆ ਕੀਤੀ। ਹੇ ਨਾਨਕ ! ਜਿਸ (ਪ੍ਰਭੂ) ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਉਸ ਪ੍ਰਭੂ ਦਾ ਸਿਮਰਨ ਕਰਿਆ ਕਰ।੨।

**ਪਉੜੀ :** ਜਦੋਂ (ਜਿਸ ਉਪਰ) ਪ੍ਰਭੂ ਮਿਹਰਬਾਨ ਹੋ ਜਾਏ, (ਤਾਂ ਉਸ ਉਪਰ) ਮਾਇਆ ਪ੍ਰਭਾਵ ਨਹੀਂ ਪਾ ਸਕਦੀ। (ਜਿਸ ਨੇ) ਇਕ ਹਰਿ ਦਾ ਸਿਮਰਨ ਕੀਤਾ, ਉਸ ਦੇ ਗਰੋੜਾਂ ਪਾਪ ਨਸ਼ਟ ਹੋ ਗਏ। (ਉਸ ਦਾ) ਸ਼ਰੀਰ ਨਿਰਮਲ ਹੋ ਗਿਆ, (ਜਿਸ ਨੇ ਸੰਤ-)ਜਨਾਂ ਦੀ ਚਰਣ-ਧੂੜ ਵਿਚ ਇਸ਼ਨਾਨ ਕੀਤਾ।

ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ॥
ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥੧੮॥

ਸਲੋਕ ॥
ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥੧॥
ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ ॥
ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ ॥੨॥

ਪਉੜੀ ॥
ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ॥
ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥ ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ॥
ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥੧੯॥

ਸਲੋਕ ॥
ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥
ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ ॥੧॥
ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥
ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥੨॥

ਪਉੜੀ ॥
ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ ॥ ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ॥
ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ ॥ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ॥
ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥੨੦॥੧॥

ਜੈਤਸਰੀ ਬਾਣੀ ਭਗਤਾ ਕੀ ੴ ਸਤਿਗੁਰ ਪ੍ਰਸਾਦਿ ॥
ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥
ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥
ਜਤ ਦੇਖਉ ਤਤ ਦੁਖ ਕੀ ਰਾਸੀ ॥ ਅਜੌਂ ਨ ਪਤ੍ਯ੍ਯਾਇ ਨਿਗਮ ਭਏ ਸਾਖੀ ॥੩॥
ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥੪॥
ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥
ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥

(ਉਸ ਦੇ) ਮਨ ਤਨ ਨੂੰ ਸੰਤੋਸ਼ ਹੋ ਗਿਆ (ਅਤੇ ਉਸ ਨੇ) ਪੂਰਣ ਪ੍ਰਭੂ ਪਾ ਲਿਆ। (ਅਜਿਹੇ ਸੰਤਾਂ ਦੇ) ਸੰਗ ਕਾਰਣ ਪਰਿਵਾਰ ਦੇ ਲੋਕ ਅਤੇ ਸਾਰਾ ਖ਼ਾਨਦਾਨ ਤਰ ਗਿਆ।੧੮।

**ਸਲੋਕ :** ਗੁਰੂ ਗੋਬਿੰਦ ਹੈ, ਗੁਰੂ ਗੋਪਾਲ ਹੈ, ਗੁਰੂ (ਸਰਬਤ੍ਰ) ਪਰਿਪੂਰਣ ਨਾਰਾਇਣ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਮਿਹਰਬਾਨ ਹੈ, ਗੁਰੂ ਸਮਰਥ ਹੈ, ਗੁਰੂ ਪਤਿਤਾਂ ਨੂੰ ਉਧਾਰਨ ਵਾਲਾ ਹੈ।੧। ਸੰਸਾਰ ਰੂਪ ਸਮੁੰਦਰ ਭਿਆਨਕ ਅਤੇ ਅਥਾਹ ਹੈ, (ਪਰ) ਗੁਰੂ ਰੂਪ ਜਹਾਜ਼ ਨੇ ਤਾਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਦੇ) ਪੂਰੇ ਭਾਗ ਹਨ ਜੋ ਸਤਿਗੁਰੂ ਦੇ ਚਰਣਾਂ ਨਾਲ ਜੁੜਿਆ ਹੈ।੨।

**ਪਉੜੀ :** (ਉਹ) ਗੁਰੂ ਧੰਨ ਧੰਨ ਹੈ, ਜਿਸ ਦੇ ਸੰਗਤ ਕਾਰਣ (ਅਸੀਂ) ਹਰਿ ਦਾ ਜਾਪ ਕੀਤਾ ਹੈ। ਜਦੋਂ ਗੁਰੂ ਮਿਹਰਬਾਨ ਹੋ ਗਏ, ਤਦੋਂ ਸਾਰੇ ਔਗੁਣ ਲੁਪਤ ਹੋ ਗਏ। ਪਾਰਬ੍ਰਹਮ ਰੂਪ ਗੁਰੂਦੇਵ ਨੇ ਨੀਚਾਂ ਨੂੰ ਉੱਚਾ ਕਰ ਦਿੱਤਾ ਅਤੇ ਮਾਇਆ ਦੇ ਦੁਖਾਂ ਦੀ ਫਾਹੀ ਕਟ ਕੇ ਆਪਣਾ ਦਾਸ ਬਣਾ ਲਿਆ। (ਅਸਾਂ ਨੇ) ਜੀਭ ਨਾਲ (ਪ੍ਰਭੂ ਦੇ) ਬੇਅੰਤ ਗੁਣ ਗਾਏ ਹਨ ਅਤੇ ਹਰਿ-ਜਸ ਕੀਤਾ ਹੈ।੧੯।

**ਸਲੋਕ :** ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਦਿਆਲ ਪੁਰਖ (ਪ੍ਰਭੂ) ਕ੍ਰਿਪਾ ਕਰਦਾ ਹੈ, (ਉਹ) ਨਾਮ ਦੇ ਦਾਨ ਦੀ ਯਾਚਨਾ ਕਰਦਾ ਹੈ। (ਉਸ ਨੂੰ) ਇਕੋ (ਪ੍ਰਭੂ) ਦਿਖਦਾ ਹੈ, ਇਕੋ ਸੁਣੀਂਦਾ ਹੈ, ਇਕੋ ਨਰਹਰੀ (ਸਰਬਤ੍ਰ) ਵਰਤਦਾ (ਪ੍ਰਤੀਤ ਹੁੰਦਾ ਹੈ)।੧। ਨਾਨਕ (ਦਾ ਕਥਨ ਹੈ ਕਿ ਮੈਂ) ਇਕੋ (ਪ੍ਰਭੂ) ਦੀ ਸੇਵਾ ਕਰਾਂ, ਇਕੋ ਨੂੰ ਯਾਦ ਕਰਾਂ ਅਤੇ ਇਕੋ ਹਰਿ ਪਾਸ ਬੇਨਤੀ ਕਰਾਂ। (ਮੈਂ) ਨਾਮ ਦਾ ਸੌਦਾ ਅਤੇ ਧਨ ਇਕੱਠਾ ਕੀਤਾ ਹੈ, (ਜੋ) ਸੱਚੀ ਰਾਸ/ਪੂੜੀ ਹੈ।੨।

**ਪਉੜੀ :** ਇਕ ਇਹੋ ਪ੍ਰਭੂ ਮਿਹਰਬਾਨ, ਬੇਅੰਤ ਅਤੇ ਪਰਿਪੂਰਣ ਹੈ। (ਇਹ) ਸਭ ਕੁਝ ਆਪ ਹੀ ਆਪ ਹੈ, ਦੂਜਾ ਕਿਹੜਾ ਕਹਾਂ। ਆਪ ਹੀ ਪ੍ਰਭੂ ਦਾਨ ਕਰਨ ਵਾਲਾ ਹੈ ਅਤੇ ਆਪ ਹੀ ਲੈਣ ਵਾਲਾ ਹੈ। (ਇਸ ਸੰਸਾਰ ਵਿਚ) ਆਉਣਾ ਜਾਣਾ ਸਭ ਕੁਝ (ਤੇਰੇ) ਹੁਕਮ ਵਿਚ ਹੈ, (ਪਰ) ਤੇਰਾ ਠਿਕਾਣਾ ਸਥਿਰ ਹੈ। ਨਾਨਕ (ਤੇਰੇ ਪਾਸੋਂ) ਦਾਨ ਮੰਗਦਾ ਹੈ, ਕ੍ਰਿਪਾ ਕਰਕੇ ਆਪਣਾ ਨਾਮ ਬਖ਼ਸ਼।੨੦।੧।

**ਜੈਤਸਰੀ ਬਾਣੀ ਭਗਤਾ ਕੀ**

ਹੇ ਪ੍ਰਭੂ! (ਮੈਂ) ਕੁਝ ਨਹੀਂ ਜਾਣਦਾ। (ਮੇਰਾ) ਮਨ ਮਾਇਆ ਦੇ ਹੱਥ ਵਿਕ ਗਿਆ ਹੈ।੧।ਰਹਾਉ। (ਹੇ ਪ੍ਰਭੂ!) ਤੂੰ ਜਗਤ ਦਾ ਵੱਡਾ ਸੁਆਮੀ ਅਖਵਾਉਂਦਾ ਹੈ। ਅਸੀਂ ਕਲਿਯੁਗ ਦੇ ਕਾਮੀ (ਵਿਅਕਤੀ) ਸਦਾਉਂਦੇ ਹਾਂ।੧। ਇਨ੍ਹਾਂ ਪੰਜ (ਵਿਕਾਰਾਂ ਨੇ) ਮੇਰਾ ਜੁ ਮਨ ਵਿਗਾੜ ਦਿੱਤਾ ਹੈ, (ਇਸ ਕਰਕੇ) ਪਲ ਪਲ ਵਿਚ ਹਰਿ ਨਾਲ ਵਿਥ ਪਵਾ ਰਹੇ ਹਨ।੨। ਜਿਧਰ ਵੇਖਦਾ ਹਾਂ, ਉਧਰ ਦੁਖ ਦਾ ਸਾਮਾਨ (*ਰਾਸੀ*) ਹੈ। (ਇਸ ਤੱਥ ਬਾਰੇ) ਵੇਦ (*ਨਿਗਮ*) ਗਵਾਹੀ ਭਰ ਰਹੇ ਹਨ, (ਪਰ ਮੇਰਾ ਮਨ) ਅਜੇ ਵੀ ਪਤੀਜਿਆ (*ਪਤੀਆਇ*) ਨਹੀਂ ਹੈ।੩। (ਬ੍ਰਹਮਾ ਦਾ ਹੱਥ ਉਤੇ) ਸੀਸ ਧਾਰਣ ਕਰਨ ਵਾਲਾ (*ਸੀਸੁ ਧਰਨਿ*) ਪਾਰਬਤੀ (*ਉਮਾ*) ਦਾ ਸੁਆਮੀ (ਸ਼ਿਵ) ਅਤੇ ਗੌਤਮ (ਰਿਸ਼ੀ) ਦੀ ਪਤਨੀ ਨਾਲ (ਸੰਗ-ਕਰਤਾ) ਹਜ਼ਾਰ ਭਗ-ਚਿੰਨ੍ਹਾਂ ਵਾਲਾ (ਇੰਦ੍ਰ)—(ਇਹ ਸਭ ਪੰਜ ਵਿਕਾਰਾਂ ਦੁਆਰਾ ਖੁਆਰ ਹੋਏ ਹਨ)।੪। ਇਨ੍ਹਾਂ ਦੁਸ਼ਟ ਵਿਕਾਰਾਂ (*ਦੂਤਨ*) ਨੇ (ਮੇਰੇ ਮਨ ਨੂੰ) ਬੰਨ੍ਹ ਕੇ ਮਾਰਿਆ ਹੈ, (ਪਰ ਮੇਰਾ ਮਨ) ਬਹੁਤ ਨਿਰਲਜ ਹੈ, ਅਜੇ ਵੀ (ਵਿਕਾਰਾਂ ਤੋਂ) ਹਾਰਿਆ ਨਹੀਂ ਹੈ।੫। ਰਵਿਦਾਸ ਦਾ ਕਥਨ ਹੈ ਕਿ ਕਿਥੇ ਜਾਵਾਂ? ਕਿਸ ਤਰ੍ਹਾਂ ਕਰਾਂ ? ਪਰਮਾਤਮਾ ਤੋਂ ਬਿਨਾ ਕਿਸ ਦੀ ਸ਼ਰਣ ਲਵਾਂ।੬।੧।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਟੋਡੀ ਮਹਲਾ ੪ ਘਰੁ ੧ ॥

ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥
ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ ਬਹੁਰਿ ਨ ਭਵਜਲਿ ਫੇਰਾ ॥੧॥ ਰਹਾਉ ॥
ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭ ਹੇਰਾ ॥
ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ ਹਰਿ ਪਾਧਰੁ ਹਰਿ ਪ੍ਰਭ ਕੇਰਾ ॥੧॥
ਹਰਿ ਰੰਗੀ ਹਰਿ ਨਾਮੁ ਪ੍ਰਭ ਪਾਇਆ ਹਰਿ ਗੋਵਿੰਦ ਹਰਿ ਪ੍ਰਭ ਕੇਰਾ ॥
ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ ਚੰਗੇਰਾ ॥੨॥
ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ ॥
ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ ॥੩॥
ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥
ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ ॥੪॥੧॥

ਟੋਡੀ ਮਹਲਾ ੫ ਘਰੁ ੧ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਸੰਤਨ ਅਵਰ ਨ ਕਾਹੂ ਜਾਨੀ ॥
ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥ ਰਹਾਉ ॥
ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ ॥
ਐਸੋ ਅਮਰੁ ਮਿਲਿਓ ਭਗਤਨ ਕਉ ਰਾਚਿ ਰਹੇ ਰੰਗਿ ਗਿਆਨੀ ॥੧॥
ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ ॥
ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥੨॥੧॥

ਟੋਡੀ ਮਹਲਾ ੫ ॥
ਹਰਿ ਬਿਸਰਤ ਸਦਾ ਖੁਆਰੀ ॥
ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਰਹਾਉ ॥
ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥
ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥੧॥
ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥
ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥੨॥੨॥

ਟੋਡੀ ਮਹਲਾ ੫ ਘਰੁ ੨ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਧਾਇਓ ਰੇ ਮਨ ਦਹ ਦਿਸ ਧਾਇਓ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ
ਰਾਗੁ ਟੋਡੀ ਮਹਲਾ ੪ ਘਰੁ ੧

ਹਰਿ ਤੋਂ ਬਿਨਾ ਮੇਰਾ ਮਨ ਰਹਿ ਨਹੀਂ ਸਕਦਾ। (ਜੇ) ਗੁਰੂ (ਮੈਨੂੰ) ਮੇਰੇ ਪ੍ਰਾਣ-ਪਿਆਰੇ ਪ੍ਰੀਤਮ ਹਰਿ ਪ੍ਰਭੂ ਨਾਲ ਮਿਲਾ ਦੇਵੇ, (ਤਾਂ) ਫਿਰ ਸੰਸਾਰ-ਸਾਗਰ ਵਿਚ ਆਉਣਾ ਨਹੀਂ ਪੈਂਦਾ।੧ ਰਹਾਉ। ਮੇਰੇ ਹਿਰਦੇ ਵਿਚ ਪ੍ਰਭੂ (ਦੇ ਮਿਲਣ ਦੀ) ਲੋਚਾ ਲਗੀ ਹੋਈ ਸੀ (ਕਿ ਮੈਂ ਆਪਣੀਆਂ) ਅੱਖਾਂ ਨਾਲ ਹਰਿ-ਪ੍ਰਭੂ ਨੂੰ ਵੇਖ ਲਵਾਂ (*ਹੇਰਾ*)। ਮਿਹਰਬਾਨ ਸਤਿਗੁਰੂ ਨੇ ਹਰਿ ਦਾ ਨਾਮ (ਮੇਰੇ ਹਿਰਦੇ ਵਿਚ) ਦ੍ਰਿੜ੍ਹ ਕਰਾ ਦਿੱਤਾ—(ਇਹੀ) ਹਰਿ ਪ੍ਰਭੂ ਤਕ (ਪਹੁੰਚਣ ਦਾ) ਰਸਤਾ (*ਪਾਧਰੁ*) ਹੈ।੧। (ਮੈਂ) ਚੋਜੀ (*ਰੰਗੀ*) ਹਰਿ-ਪ੍ਰਭੂ, ਹਰਿ ਗੋਬਿੰਦ ਦਾ ਨਾਮ ਪ੍ਰਭੂ ਦੁਆਰਾ ਪ੍ਰਾਪਤ ਕਰ ਲਿਆ ਹੈ। (ਮੇਰੇ) ਹਿਰਦੇ, ਮਨ ਅਤੇ ਤਨ ਵਿਚ ਹਰਿ (ਦਾ ਨਾਮ) ਮਿਠਾ ਲਗਿਆ ਹੈ (ਕਿਉਂਕਿ ਮੇਰੇ) ਮੁਖ ਅਤੇ ਮਸਤਕ ਉਪਰ ਚੰਗਾ ਭਾਗ (ਲਿਖਿਆ ਹੋਇਆ ਸੀ)।੨। ਜਿਨ੍ਹਾਂ ਦਾ ਮਨ ਲੋਭ ਵਰਗੇ ਵਿਕਾਰਾਂ ਵਿਚ ਲਗਿਆ ਹੋਇਆ ਸੀ, (ਉਨ੍ਹਾਂ ਨੂੰ ਉਹ) ਸ੍ਰੇਸ਼ਠ ਪੁਰਸ਼ ਪਰਮਾਤਮਾ ਭੁਲ ਗਿਆ। ਉਹ ਮਨਮੁਖ (ਵਿਅਕਤੀ) ਮੂਰਖ, ਅਗਿਆਨੀ ਕਹੇ ਜਾਂਦੇ ਹਨ, ਉਨ੍ਹਾਂ ਦੇ ਮੱਥੇ ਉਤੇ ਮਾੜਾ ਭਾਗ (ਲਿਖਿਆ ਹੋਇਆ ਹੈ)।੩। (ਮੈਂ ਚੰਗਾ ਮੰਦਾ ਪਰਖਣ ਦੀ) ਵਿਵੇਕ ਬੁੱਧੀ ਸਤਿਗੁਰੂ ਤੋਂ ਪ੍ਰਾਪਤ ਕੀਤੀ ਹੈ ਅਤੇ ਗੁਰੂ ਦੇ ਗਿਆਨ ਦੁਆਰਾ ਪ੍ਰਭੂ ਦਾ ਸ੍ਰੇਸ਼ਠ ਗਿਆਨ ਪ੍ਰਾਪਤ ਹੋਇਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਗੁਰੂ ਪਾਸੋਂ ਨਾਮ ਪ੍ਰਾਪਤ ਕੀਤਾ ਹੈ, (ਕਿਉਂਕਿ ਮੇਰੇ) ਮਸਤਕ ਉਪਰ ਧੁਰੋਂ (ਚੰਗਾ) ਭਾਗ ਲਿਖਿਆ ਹੋਇਆ ਸੀ।੪।੧।

**ਟੋਡੀ ਮਹਲਾ ੫ ਘਰੁ ੧ ਦੁਪਦੇ**

ਸੰਤਾਂ ਨੇ (ਹਰਿ ਤੋਂ ਬਿਨਾ) ਹੋਰ ਕਿਸੇ (ਗੱਲ) ਨੂੰ ਨਹੀਂ ਜਾਣਿਆ। ਜਿਨ੍ਹਾਂ ਦੇ ਪੱਖ ਵਿਚ ਹਰਿ ਹੈ, (ਉਹ) ਹਰਿ ਦੇ ਪ੍ਰੇਮ (-ਰੰਗਿ) ਕਰਕੇ ਸਦਾ ਬੇਪਰਵਾਹ (ਰਹਿੰਦੇ ਹਨ)।ਰਹਾਉ। ਹੇ ਠਾਕੁਰ! ਤੇਰਾ (ਆਕਾਸ਼ ਰੂਪ) ਸ਼ਾਮਿਆਨਾ ਉੱਚਾ ਹੈ, (ਅਜਿਹਾ) ਕਿਸੇ ਹੋਰ ਦਾ ਤਣਿਆ ਹੋਇਆ ਨਹੀਂ ਹੈ (ਭਾਵ—ਪ੍ਰਭੂ ਦੇ ਬਰਾਬਰ ਕੋਈ ਨਹੀਂ ਹੈ)। ਭਗਤਾਂ ਨੂੰ ਅਜਿਹਾ ਹੁਕਮ/ਰਾਜ ਮਿਲਿਆ ਹੋਇਆ ਹੈ (ਕਿ ਉਹ) ਸੂਝਵਾਨ (ਪ੍ਰਭੂ ਦੇ ਪ੍ਰੇਮ) ਰੰਗ ਵਿਚ ਮਗਨ ਰਹਿੰਦੇ ਹਨ।੧। ਰੋਗ, ਗ਼ਮ, ਦੁਖ, ਬੁਢਾਪਾ, ਮੌਤ (ਇਹ ਸਭ) ਹਰਿ-ਜਨਾਂ ਦੇ ਨੇੜੇ ਨਹੀਂ ਆਉਂਦੇ। ਨਾਨਕ (ਦਾ ਕਥਨ ਹੈ ਕਿ ਉਹ) ਇਕ (ਪ੍ਰਭੂ) ਵਿਚ ਲਿਵ ਲਗਾ ਕੇ ਨਿਰਭੈ ਹੋਏ ਰਹਿੰਦੇ ਹਨ ਅਤੇ (ਉਨ੍ਹਾਂ ਦਾ) ਹਰਿ ਨਾਲ ਮਨ ਮੰਨ ਜਾਂਦਾ ਹੈ।੨।੧।

**ਟੋਡੀ ਮਹਲਾ ੫**

ਹਰਿ ਨੂੰ ਭੁਲਣ ਨਾਲ ਸਦਾ ਖੁਆਰੀ (ਹੀ ਹੁੰਦੀ ਹੈ)। (ਹੇ ਪ੍ਰਭੂ!) ਜਿਸ ਨੂੰ ਤੇਰੀ ਓਟ (ਪ੍ਰਾਪਤ) ਹੈ, ਉਸ ਨੂੰ ਕੋਈ ਧੋਖਾ ਨਹੀਂ ਲਗ ਸਕਦਾ।ਰਹਾਉ। (ਪ੍ਰਭੂ ਦੇ ਨਾਮ) ਸਿਮਰਨ ਤੋਂ ਬਿਨਾ ਜੋ ਜੀਵਨ ਬਤੀਤ ਕਰਨਾ (*ਬਲਨਾ*) ਹੈ, (ਉਹ) ਸੱਪ ਵਾਂਗ ਉਮਰ ਗੁਜ਼ਾਰਨੀ ਹੈ। (ਭਾਵੇਂ ਕੋਈ ਪ੍ਰਿਥਵੀ ਦੇ) ਨੌਂ ਖੰਡਾਂ ਦਾ ਰਾਜ ਮਾਣ ਲਏ, (ਪਰ) ਅੰਤ ਨੂੰ (ਜੀਵਨ ਦੀ ਖੇਡ) ਹਾਰ ਕੇ ਹੀ ਜਾਂਦਾ ਹੈ।੧। ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦੇ ਗੁਣ ਉਨ੍ਹਾਂ ਨੇ ਹੀ ਗਾਏ ਹਨ, ਜਿਨ੍ਹਾਂ ਉਪਰ (ਪਰਮਾਤਮਾ ਨੇ) ਮਿਹਰ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਉਹ (ਵਿਅਕਤੀ ਸਦਾ) ਸੁਖੀ ਹੈ, ਉਸ ਦਾ ਜਨਮ ਧੰਨ ਹੈ, (ਮੈਂ) ਉਸ ਤੋਂ ਨਿਛਾਵਰ ਹੁੰਦਾ ਹਾਂ।੨।੨।

**ਟੋਡੀ ਮਹਲਾ ੫ ਘਰੁ ੨ ਚਉਪਦੇ**

ਹੇ (ਭਾਈ)! ਮਨ ਦਸਾਂ ਦਿਸ਼ਾਵਾਂ ਵਲ ਦੌੜਦਾ ਹੈ, ਮਾਇਆ ਦੇ ਸੁਆਦ ਵਿਚ ਮਸਤ

ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ ॥ ਰਹਾਉ ॥
ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ ॥
ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ ਜੋਹਨਿ ਜਾਇਓ ॥੧॥
ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤ ਪੁਰਖੁ ਮਨਾਇਓ ॥
ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ ॥੨॥
ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ ॥
ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ ॥੩॥
ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ ॥
ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ ॥੪॥
ਕਰਉ ਬੇਨਤੀ ਸਾਧਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥੫॥੧॥੩॥

ਟੋਡੀ ਮਹਲਾ ੫ ॥
ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥
ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥
ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥
ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ ॥੧॥
ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥
ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥
ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ ॥
ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥੩॥
ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ ॥
ਸਾਧਸੰਗਤਿ ਕੈ ਪਾਛੈ ਪਰਿਅਉ ਜਨ ਨਾਨਕ ਹਰਿ ਰਸੁ ਪਾਇਆ ॥੪॥੨॥੪॥

ਟੋਡੀ ਮਹਲਾ ੫ ॥
ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ॥
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥
ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥੧॥
ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥੨॥
ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥੩॥

ਰਹਿੰਦਾ ਹੈ ਅਤੇ ਲੋਭ ਵਿਚ ਮੋਹਿਆ ਰਹਿੰਦਾ ਹੈ। ਉਸ ਨੂੰ ਪ੍ਰਭੂ ਨੇ ਆਪ ਹੀ ਭੁਲਾਇਆ ਹੋਇਆ ਹੈ ।ਰਹਾਉ। (ਹੇ ਜਿਗਿਆਸੂ ! ਤੂੰ) ਹਰਿ ਦੀ ਕਥਾ, ਹਰਿ ਦੇ ਜਸ ਅਤੇ ਸਾਧ-ਸੰਗਤ ਨਾਲ ਇਕ ਘੜੀ (ਜਿੰਨੇ ਸਮੇਂ) ਲਈ ਵੀ ਇਸ ਮਨ ਨੂੰ ਨਹੀਂ ਲਗਾਇਆ। ਇਸ (ਮਾਇਆਵੀ) ਕੱਚੇ ਰੰਗ (*ਰੰਗੁ ਕਸੁੰਭ*) ਨੂੰ ਵੇਖ ਕੇ ਖ਼ੁਸ਼ ਹੁੰਦਾ ਰਿਹਾ ਅਤੇ ਪਰਾਏ ਘਰ ਵਲ ਝਾਕਣ ਲਈ ਜਾਂਦਾ ਰਿਹਾ।੧। (ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੇਮ ਨਹੀਂ ਕੀਤਾ, ਨ ਹੀ ਸਤਿਪੁਰਖ (ਪ੍ਰਭੂ) ਨੂੰ ਪ੍ਰਸੰਨ ਕੀਤਾ। ਨਾਸ਼ਮਾਨ (ਪਦਾਰਥਾਂ) ਲਈ ਬਹੁਤ ਤਰ੍ਹਾਂ ਨਾਲ ਦੌੜਦਾ ਫਿਰਦਾ ਰਿਹਾ, ਜਿਵੇਂ ਤੇਲੀ ਦਾ ਬਲਦ (ਕੋਹਲੂ ਦੇ ਇਰਦ ਗਿਰਦ) ਫਿਰਦਾ ਰਹਿੰਦਾ ਹੈ।੨। (ਤੂੰ) ਨਾਮ, ਦਾਨ ਅਤੇ ਇਸ਼ਨਾਨ ਨਹੀਂ ਕੀਤਾ ਅਤੇ ਇਕ ਛਿਣ ਲਈ ਵੀ (ਪ੍ਰਭੂ ਦਾ) ਜਸ ਨਹੀਂ ਗਾਇਆ। ਅਨੇਕ ਤਰ੍ਹਾਂ ਦੇ ਝੂਠ ਵਿਚ ਲਗਾ ਕੇ ਆਪਣੇ ਮਨ ਨੂੰ ਪ੍ਰਸੰਨ ਰਖਿਆ, (ਪਰ) ਆਪਣਾ ਅਸਲਾ ਨ ਪਛਾਣਿਆ।੩। (ਤੂੰ) ਕਦੇ ਪਰਉਪਕਾਰ ਨਹੀਂ ਕੀਤੇ, ਨ ਸਤਿਗੁਰੂ ਦੀ ਸੇਵਾ ਕਰਕੇ (ਨਾਮ ਨੂੰ) ਧਿਆਇਆ ਹੈ। ਪੰਜ ਦੂਤਾਂ/ਵਿਕਾਰਾਂ ਦੀ ਸੰਗਤ ਅਤੇ ਚਰਚਾ ਵਿਚ ਲਗ ਕੇ ਮਾਇਆ ਦੇ ਮਦ ਵਿਚ ਮਤਵਾਲਾ ਹੋ ਗਿਆ ਹੈਂ।੪। (ਮੈਂ) ਸਾਧ ਸੰਗਤ ਵਿਚ ਬੇਨਤੀ ਕਰਦਾ ਹਾਂ ਕਿ ਹੇ ਹਰਿ! (ਮੈਂ ਇਹ) ਸੁਣ ਕੇ (ਤੇਰੀ ਸ਼ਰਣ ਵਿਚ) ਆਇਆ ਹਾਂ, ਕਿ ਹਰਿ ਭਗਤਾਂ/ਭਗਤੀ ਨਾਲ ਪ੍ਰੇਮ ਕਰਨ ਵਾਲਾ ਹੈਂ। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦੇ ਪਿਛੇ ਦੌੜ ਪਿਆ ਹਾਂ, ਆਪਣਾ ਜਾਣ ਕੇ (ਮੇਰੀ) ਲਾਜ ਰਖ ਲਵੋ।੫।੧।੩।

**ਟੋਡੀ ਮਹਲਾ ੫**

(ਪ੍ਰਭੂ ਦੀ ਵਾਸਤਵਿਕਤਾ ਨੂੰ) ਜਾਣੇ ਬਿਨਾ ਮਨੁੱਖ ਵਿਅਰਥ ਵਿਚ ਹੀ (ਸੰਸਾਰ ਵਿਚ) ਆਇਆ ਸਮਝੋ। (ਉਹ ਜੋ) ਅਨੇਕ ਪ੍ਰਕਾਰ ਦੀ ਸਾਜ-ਸਜਾਵਟ ਅਤੇ ਬਹੁਤ ਤਰ੍ਹਾਂ ਦਾ ਸ਼ਿੰਗਾਰ ਕਰਦਾ ਹੈ, (ਉਸ ਨੂੰ ਇਉਂ ਸਮਝੋ) ਜਿਵੇਂ ਮੁਰਦੇ ਨੂੰ (ਕਫ਼ਨ) ਪਾਇਆ ਗਿਆ ਹੋਵੇ ।ਰਹਾਉ। ਕੰਜੂਸ ਨੇ ਭਜ ਭਜ ਕੇ ਮਿਹਨਤ ਕੀਤੀ ਅਤੇ ਮਾਇਆ ਇਕੱਠੀ ਕੀਤੀ। (ਉਸ ਨੇ ਉਸ ਧਨ ਨਾਲ) ਨ ਪੁੰਨ ਦਾਨ ਕੀਤਾ, ਨ ਸੰਤਾਂ ਦੀ ਸੇਵਾ ਕੀਤੀ, (ਉਹ ਧਨ) ਕਿਸੇ ਵੀ ਕੰਮ ਨਹੀਂ ਆਇਆ।੧। ਇਸਤਰੀ ਨੇ ਗਹਿਣੇ (*ਆਭਰਣ*) ਪਾ ਕੇ ਸੇਜ ਸਵਾਰੀ ਅਤੇ ਸੁੰਦਰ ਠਾਠ-ਬਾਠ ਬਣਾਇਆ, (ਪਰ) ਆਪਣੇ ਪਤੀ ਦਾ ਸੰਗ ਪ੍ਰਾਪਤ ਨ ਹੋਇਆ, (ਸਾਰੀ ਸਜਾਵਟ ਨੂੰ) ਵੇਖ ਵੇਖ ਕੇ (ਉਸ ਨੂੰ) ਬਹੁਤ ਦੁਖ ਹੋਇਆ।੨। ਸਾਰਾ ਦਿਨ ਮਜ਼ਦੂਰੀ ਕਰਨ ਵਾਲਾ (ਕੋਈ ਵਿਅਕਤੀ) ਮਾਨੋ ਮੋਹਲੇ ਨਾਲ ਤੋਹ ਹੀ ਛਟਦਾ ਰਹਿੰਦਾ ਹੈ (ਕਿਉਂਕਿ) ਵੇਗਾਰੀ ਵਾਂਗ ਨਿਰਾ ਥਕੇਵਾਂ ਹੀ ਮਿਲਦਾ ਹੈ, (ਉਸ ਦੀ ਕੀਤੀ ਮਜ਼ਦੂਰੀ ਆਪਣੇ) ਘਰ ਦੇ ਕੰਮ ਨਹੀਂ ਆਉਂਦੀ।੩। ਜਿਸ (ਮਨੁੱਖ) ਉਪਰ ਪ੍ਰਭੂ ਦੀ ਕ੍ਰਿਪਾ (*ਅਨੁਗ੍ਰਹੁ*) ਹੁੰਦੀ ਹੈ, (ਉਸ ਨੇ) ਆਪਣੇ ਹਿਰਦੇ ਵਿਚ ਨਾਮ ਨੂੰ ਵਸਾਇਆ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਸਾਧ-ਸੰਗਤ ਦੇ ਮਗਰ ਲਗ ਜਾਂਦਾ ਹੈ, (ਉਹ) ਹਰਿ ਦਾ (ਪ੍ਰੇਮ) ਰਸ ਪ੍ਰਾਪਤ ਕਰ ਲੈਂਦਾ ਹੈ।੪।੨।੪।

**ਟੋਡੀ ਮਹਲਾ ੫**

ਹੇ ਕ੍ਰਿਪਾ-ਨਿਧਾਨ! ਹੇ ਹਰਿ! ਨਿਤ (ਮੇਰੇ) ਹਿਰਦੇ ਵਿਚ ਵਸੋ। (ਮੇਰੇ ਮਨ ਵਿਚ) ਉਹੋ ਜਿਹੀ ਬੁੱਧੀ ਦਾ ਪ੍ਰਕਾਸ਼ ਕਰੋ, (ਜਿਸ ਕਰਕੇ ਮੇਰੀ) ਪ੍ਰਭੂ ਨਾਲ ਪ੍ਰੀਤ ਬਣੀ ਰਹੇ ।ਰਹਾਉ। (ਹੇ ਪ੍ਰਭੂ! ਮੈਂ) ਤੇਰੇ ਦਾਸਾਂ ਦੀ ਚਰਣ-ਧੂੜ ਪ੍ਰਾਪਤ ਕਰਾਂ ਅਤੇ ਲੈ ਲੈ ਕੇ ਮੱਥੇ ਉਪਰ ਲਗਾਵਾਂ। ਵੱਡੇ ਪਾਪੀ ਤੋਂ ਪਵਿਤਰ ਹੋ ਜਾਵਾਂ ਅਤੇ ਹਰਿ ਦਾ ਗੁਣ-ਗਾਨ ਕਰਾਂ।੧। ਤੁਹਾਡੀ ਆਗਿਆ (ਮੈਨੂੰ) ਮਿਠੀ ਲਗੇ ਅਤੇ ਤੁਹਾਡਾ ਕੀਤਾ ਚੰਗਾ ਲਗੇ। ਜੋ ਤੂੰ ਦੇਵੇਂ, ਉਸੇ ਨਾਲ ਇਹ (ਮਨ) ਤ੍ਰਿਪਤ ਰਹੇ, ਕਿਸੇ ਹੋਰ ਪਾਸੇ ਵਲ ਦੌੜ ਕੇ ਨ ਜਾਏ।੨। ਹੇ ਪ੍ਰਭੂ ਸੁਆਮੀ! (ਮੈਂ ਤੈਨੂੰ) ਸਦਾ ਹੀ (ਆਪਣੇ) ਨੇੜੇ ਸਮਝਾਂ ਅਤੇ ਸਾਰਿਆਂ ਦੀ ਚਰਣ-ਧੂੜ ਬਣਿਆ ਰਹਾਂ। (ਜਦ) ਸਾਧ-ਸੰਗਤ ਪ੍ਰਾਪਤ ਹੋਏ, ਤਾਂ (ਉਸ ਵਿਚੋਂ)

ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥

ਟੋਡੀ ਮਹਲਾ ੫ ਘਰੁ ੨ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਮਾਗਉ ਦਾਨੁ ਠਾਕੁਰ ਨਾਮ ॥
ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥੧॥ ਰਹਾਉ ॥
ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ ॥
ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ ॥੧॥
ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ ਖਾਮ ॥
ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ ॥੨॥੧॥੬॥

ਟੋਡੀ ਮਹਲਾ ੫ ॥
ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥
ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥੧॥ ਰਹਾਉ ॥
ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥
ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋ ਕਉ ਨਿਸਤਾਰੈ ॥੧॥
ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੈ ॥
ਇਸਟੁ ਮੀਤੁ ਨਾਮੁ ਨਾਨਕ ਕੋ ਹਰਿ ਨਾਮੁ ਮੇਰੈ ਭੰਡਾਰੈ ॥੨॥੨॥੭॥

ਟੋਡੀ ਮਃ ੫ ॥
ਨੀਕੇ ਗੁਣ ਗਾਉ ਮਿਟਹੀ ਰੋਗ ॥
ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ ॥੧॥ ਰਹਾਉ ॥
ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ ॥
ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ ॥੧॥
ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ ॥
ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ ॥੨॥੩॥੮॥

ਟੋਡੀ ਮਹਲਾ ੫ ॥
ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ ਰਹਾਉ ॥
ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥੨॥੪॥੯॥

ਟੋਡੀ ਮਹਲਾ ੫ ॥
ਰਸਨਾ ਗੁਣ ਗੋਪਾਲ ਨਿਧਿ ਗਾਇਣ ॥

ਆਪਣਾ ਪ੍ਰਭੂ ਲਭ ਲਵਾਂ।੩। ਹੇ ਪ੍ਰਭੂ! ਅਸੀਂ ਸਦਾ ਸਦਾ ਤੇਰੇ ਛੋਟੇ ਬੱਚੇ ਹਾਂ ਅਤੇ ਤੂੰ ਸਾਡਾ ਬਾਦਸ਼ਾਹ ਹੈਂ। ਨਾਨਕ (ਦਾ ਕਥਨ ਹੈ ਕਿ ਅਸੀਂ ਤੇਰੇ) ਬਾਲਕ ਹਾਂ ਅਤੇ ਤੂੰ ਮਾਤਾ ਪਿਤਾ ਹੈਂ। ਤੇਰਾ ਨਾਮ (ਸਾਡੇ) ਮੂੰਹ ਵਿਚ ਦੁੱਧ ਦੇ ਸਮਾਨ ਹੈ।੪।੩।੫।

**ਟੋਡੀ ਮਹਲਾ ੫ ਘਰੁ ੨ ਦੁਪਦੇ**

ਹੇ ਸੁਆਮੀ! (ਮੈਂ ਤੇਰੇ ਕੋਲੋਂ) ਨਾਮ ਦਾ ਦਾਨ ਮੰਗਦਾ ਹਾਂ। (ਉਸ ਤੋਂ ਬਿਨਾ) ਕੁਝ ਵੀ ਹੋਰ ਮੇਰੇ ਨਾਲ ਚਲਣ ਵਾਲਾ ਨਹੀਂ ਹੈ। ਹੇ ਗੁਣ-ਸਮੁੱਚ (*ਗੁਣ ਗਾਮ*)! ਕ੍ਰਿਪਾ-ਪੂਰਵਕ (ਮੈਨੂੰ ਨਾਮ) ਮਿਲ ਜਾਏ।੧।ਰਹਾਉ। ਰਾਜ, ਮਾਲ ਅਤੇ ਅਨੇਕ ਤਰ੍ਹਾਂ ਦੇ ਭੋਗ-ਰਸ, ਸਭ ਬ੍ਰਿਛ ਦੀ ਛਾਂ ਵਾਂਗ (ਨਸ਼ਵਰ ਹਨ)। (ਇਨ੍ਹਾਂ ਲਈ ਮਨੁੱਖ) ਕਈ ਤਰ੍ਹਾਂ ਨਾਲ ਯਤਨ ਪੂਰਵਕ ਦੌੜਦਾ ਭਜਦਾ ਰਹਿੰਦਾ ਹੈ, (ਪਰ) ਇਹ ਸਾਰੇ ਕੰਮ ਨਿਰਰਥਕ ਹਨ।੧। ਪ੍ਰਭੂ ਦੇ ਨਾਮ ਤੋਂ ਬਿਨਾ ਜੇ ਹੋਰ ਕੁਝ (ਹਾਸਲ ਕਰਨਾ) ਚਾਹੋ, (ਤਾਂ) ਸਾਰੀ ਗੱਲ ਨਾਸ਼ਮਾਨ ਦਿਸਦੀ ਹੈ। ਨਾਨਕ ਦਾ ਕਥਨ ਹੈ ਕਿ ਮੈਂ ਸੰਤਾਂ ਦੀ ਚਰਣ-ਧੂੜ ਮੰਗਦਾ ਹਾਂ, (ਤਾਂ ਜੋ ਉਸ ਨਾਲ) ਮੇਰਾ ਮਨ ਸਥਿਰਤਾ ਪ੍ਰਾਪਤ ਕਰ ਸਕੇ।੨।੧।੬।

**ਟੋਡੀ ਮਹਲਾ ੫**

ਪ੍ਰਭੂ ਜੀ ਦਾ ਨਾਮ ਮਨ ਨੂੰ ਆਧਾਰ ਪ੍ਰਦਾਨ ਕਰਦਾ ਹੈ। ਇਸ ਮਨ ਲਈ (ਨਾਮ) ਜਿੰਦ, ਪ੍ਰਾਣ ਅਤੇ ਸੁਖ ਹੈ। ਇਹ ਸਾਡੇ (ਨਿਤ) ਵਰਤਣ (ਦੀ ਚੀਜ਼ ਹੈ)।੧।ਰਹਾਉ। (ਹੇ ਪਰਮਾਤਮਾ!) ਨਾਮ ਮੇਰੀ ਜਾਤਿ ਹੈ, ਨਾਮ ਮੇਰੀ ਪ੍ਰਤਿਸ਼ਠਾ ਹੈ ਅਤੇ ਨਾਮ ਹੀ ਮੇਰਾ ਪਰਿਵਾਰ ਹੈ। ਨਾਮ ਮੇਰਾ ਮਦਦਗਾਰ ਹੈ, ਸਦਾ ਮੇਰੇ ਸੰਗ-ਸਾਥ ਹੈ, ਹਰਿ ਨਾਮ ਹੀ ਮੈਨੂੰ (ਭਵ-ਸਾਗਰ ਤੋਂ) ਤਾਰਨ ਵਾਲਾ ਹੈ।੧। ਬਹੁਤ ਸਾਰੇ ਵਿਸ਼ੇ-ਵਿਲਾਸਾਂ ਬਾਰੇ ਦਸਿਆ ਜਾਂਦਾ ਹੈ, (ਪਰ ਇਨ੍ਹਾਂ ਵਿਚੋਂ) ਕੁਝ ਵੀ (ਜਾਣ ਵੇਲੇ) ਨਾਲ ਨਹੀਂ ਚਲਦਾ। ਨਾਨਕ ਲਈ ਨਾਮ ਜਿਗਰੀ ਮਿਤਰ ਹੈ ਅਤੇ ਹਰਿ-ਨਾਮ ਹੀ ਮੇਰੇ ਖ਼ਜ਼ਾਨੇ (ਵਿਚ ਪਿਆ ਧਨ ਹੈ)।੨।੨।੭।

**ਟੋਡੀ ਮ. ੫**

(ਹੇ ਜਿਗਿਆਸੂ! ਪ੍ਰਭੂ ਦੇ) ਉਤਮ ਗੁਣ ਗਾਓ, (ਜਿਸ ਕਰਕੇ) ਰੋਗ ਮਿਟ ਜਾਣਗੇ, ਮੁਖ ਉਜਲਾ ਅਤੇ ਮਨ ਨਿਰਮਲ ਹੋ ਜਾਏਗਾ ਅਤੇ ਤੇਰਾ ਲੋਕ ਤੇ ਪਰਲੋਕ ਸਵਰ ਜਾਏਗਾ।੧।ਰਹਾਉ। ਚਰਣ ਧੋਂਦੇ ਹੋਇਆਂ ਗੁਰੂ ਦੀ ਸੇਵਾ ਕਰੋ ਅਤੇ ਮਨ ਨੂੰ ਭੋਗ (ਲਗਾਉਣ ਲਈ ਭੇਂਟ ਵਜੋਂ) ਚੜ੍ਹਾਉ। ਆਪਾ-ਭਾਵ, ਝਗੜੇ, ਹੰਕਾਰ ਨੂੰ ਛਡ ਕੇ ਉਹੀ ਮੰਨੋ ਜੋ (ਪ੍ਰਭੂ ਵਲੋਂ) ਹੋਵੇ।੧। ਸੰਤ/ਗੁਰੂ ਦੀ ਸੇਵਾ ਵਿਚ ਉਹੀ (ਮਨੁੱਖ) ਲਗਦਾ ਹੈ, ਜਿਸ ਦੇ ਮਸਤਕ ਉਪਰ (ਕਿਸਮਤ ਦਾ) ਲੇਖ ਲਿਖਿਆ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ ਇਕ (ਪ੍ਰਭੂ) ਤੋਂ ਬਿਨਾ ਹੋਰ ਕੋਈ ਦੂਜਾ ਕਰਨ ਦੇ ਸਮਰਥ ਨਹੀਂ ਹੈ।੨।੩।੮।

**ਟੋਡੀ ਮਹਲਾ ੫**

ਹੇ ਸਤਿਗੁਰੂ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ। (ਮੈਨੂੰ ਆਤਮਿਕ) ਸੁਖ, ਹਰਿ-ਨਾਮ ਅਤੇ ਸ਼ੋਭਾ ਮਿਲ ਜਾਣ ਅਤੇ ਸਾਡੀ ਚਿੰਤਾ ਖ਼ਤਮ ਕਰ ਦਿਓ।੧।ਰਹਾਉ। (ਤੇਰੇ ਬਿਨਾ ਮੈਨੂੰ) ਹੋਰ ਕੋਈ ਦੂਜੀ ਓਟ ਨਹੀਂ ਸੁਝਦੀ, (ਮੈਂ) ਹਾਰ ਕੇ ਤੇਰੇ ਦੁਆਰ ਉਤੇ ਆ ਪਿਆ ਹਾਂ। (ਸਾਡੇ ਕਰਮਾਂ ਦਾ) ਲੇਖਾ ਕਰਨਾ ਛਡ ਦਿਓ, (ਕਿਉਂਕਿ ਅਸੀਂ) ਲੇਖਾ ਕੀਤੇ ਬਿਨਾ ਖ਼ਲਾਸ ਹੋਣਾ ਹੈ, ਅਸੀਂ ਗੁਣ-ਹੀਨ ਹਾਂ, (ਸਾਨੂੰ) ਬਚਾ ਲਵੋ।੧। (ਪ੍ਰਭੂ) ਸਦਾ ਬਖ਼ਸ਼ਣ ਵਾਲਾ ਹੈ, ਸਦਾ ਕ੍ਰਿਪਾ ਕਰਨ ਵਾਲਾ ਹੈ, ਸਭ (ਜੀਵਾਂ) ਨੂੰ ਆਧਾਰ ਪ੍ਰਦਾਨ ਕਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ! ਮੈਂ ਤੇਰੇ) ਸੰਤਾਂ ਦੇ ਮਗਰ ਲਗਿਆ ਹੋਇਆ ਹਾਂ, ਇਸ ਵਾਰ (ਅਰਥਾਤ ਮਨੁੱਖ ਜੂਨ ਵਿਚ) ਬਚਾ ਲਵੋ।੨।੪।੯।

**ਟੋਡੀ ਮਹਲਾ ੫**

ਜੀਭ ਰਾਹੀਂ (ਸੁਖਾਂ ਦੇ) ਖ਼ਜ਼ਾਨੇ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਨ ਨਾਲ ਮਨ ਵਿਚ ਸ਼ਾਂਤੀ

ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ ਰਹਾਉ ॥
ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥
ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ ॥੧॥
ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥੨॥੫॥੧੦॥

ਟੋਡੀ ਮਹਲਾ ੫ ॥
ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥
ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ ॥੧॥ ਰਹਾਉ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ ॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ ॥੧॥
ਭਸਮਾ ਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ ॥
ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ ॥੨॥੬॥੧੧॥

ਟੋਡੀ ਮਃ ੫ ॥
ਕਿਰਪਨ ਤਨ ਮਨ ਕਿਲਵਿਖ ਭਰੇ ॥
ਸਾਧਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ ॥੧॥ ਰਹਾਉ ॥
ਅਨਿਕ ਛਿਦ੍ਰ ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ ॥
ਜਿਸ ਕਾ ਬੋਹਿਥੁ ਤਿਸੁ ਆਰਾਧੇ ਖੋਟੇ ਸੰਗਿ ਖਰੇ ॥੧॥
ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ ॥
ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ ॥੨॥੭॥੧੨॥

ਟੋਡੀ ਮਹਲਾ ੫ ॥
ਹਰਿ ਕੇ ਚਰਨ ਕਮਲ ਮਨਿ ਧਿਆਉ ॥
ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥੧॥ ਰਹਾਉ ॥
ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥
ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ ॥
ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ ॥੨॥੮॥੧੩॥

ਟੋਡੀ ਮਹਲਾ ੫ ॥
ਹਰਿ ਹਰਿ ਨਾਮੁ ਸਦਾ ਸਦ ਜਾਪਿ ॥
ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ ਵਸਦੀ ਕੀਨੀ ਆਪਿ ॥੧॥ ਰਹਾਉ ॥

ਅਤੇ ਸਹਿਜ ਆਨੰਦ ਪੈਦਾ ਹੁੰਦੇ ਹਨ, ਸਾਰੇ ਦੁਖ ਖ਼ਤਮ ਹੋ ਜਾਂਦੇ ਹਨ।੧।ਰਹਾਉ। ਰਸਾਂ ਦੇ ਘਰ ਰੂਪ ਹਰਿ-ਚਰਣਾਂ ਦੇ ਸੇਵਨ ਨਾਲ (ਸਾਧਕ) ਜੋ ਜੋ ਮੰਗਦੇ ਹਨ ਉਹੀ ਉਹੀ ਪ੍ਰਾਪਤ ਕਰ ਲੈਂਦੇ ਹਨ। (ਉਹ) ਜਨਮ ਮਰਨ (ਦੇ ਚੱਕਰ) ਤੋਂ ਬਚ ਜਾਂਦੇ ਹਨ ਅਤੇ ਭਵ-ਸਾਗਰ ਤੋਂ ਤਰ ਜਾਂਦੇ ਹਨ।੧। ਖੋਜਦੇ ਖੋਜਦੇ ਇਹ ਤੱਤੁ ਵਿਚਾਰਿਆ ਹੈ ਕਿ ਸੇਵਕ ਗੋਬਿੰਦ ਦੇ ਆਸਰੇ (*ਪਰਾਇਣ*) ਰਹਿੰਦੇ ਹਨ। ਹੇ ਨਾਨਕ! ਜੇ (ਤੂੰ) ਸਦੀਵੀ ਸੁਖ ਚਾਹੁੰਦਾ ਹੈ, (ਤਾਂ) ਸਦਾ ਪ੍ਰਭੂ ਦਾ ਸਿਮਰਨ ਕਰ।੨।੫।੧੦।

**ਟੋਡੀ ਮਹਲਾ ੫**

ਗੁਰੂ ਦੀ ਕ੍ਰਿਪਾ ਨਾਲ ਨਿੰਦਕ (ਸਾਥੋਂ ਪਰੇ) ਹਟ ਗਿਆ ਹੈ। ਪਾਰਬ੍ਰਹਮ ਪ੍ਰਭੂ ਦਿਆਲ ਹੋਏ ਹਨ ਅਤੇ ਅਮੋਘ ਬਾਣ (*ਸਿਵ ਕੈ ਬਾਨਿ*) ਨਾਲ (ਨਿੰਦਕ ਦਾ) ਸਿਰ ਕਟ ਦਿੱਤਾ ਹੈ।੧।ਰਹਾਉ। ਕਾਲ ਦਾ ਜਾਲ ਅਤੇ ਜਮ (ਸਾਡੇ ਵਲ) ਤਕ ਨਹੀਂ ਸਕਦੇ, (ਕਿਉਂਕਿ ਅਸੀਂ) ਸੱਚ ਦੇ ਮਾਰਗ ਦੀ ਸਥਾਪਨਾ ਕੀਤੀ ਹੈ। (ਅਸੀਂ) ਰਤਨ ਵਰਗਾ ਰਾਮ-(ਨਾਮ ਰੂਪ) ਧਨ ਖਟ ਲਿਆ ਹੈ, (ਜੋ) ਖਾਂਦਿਆਂ ਖ਼ਰਚਦਿਆਂ ਕੁਝ ਵੀ ਘਟਦਾ ਨਹੀਂ ਹੈ।੧। (ਨਿੰਦਕ) ਛਿਣ ਭਰ ਵਿਚ ਭਸਮ ਹੋ ਗਿਆ, ਉਸ ਨੇ ਆਪਣਾ ਕੀਤਾ ਪਾ ਲਿਆ। ਦਾਸ ਨਾਨਕ (ਦਾ ਕਥਨ ਹੈ ਕਿ) ਸ਼ਾਸਤ੍ਰ (*ਆਗਮ*) ਅਤੇ ਵੇਦ (*ਨਿਗਮ*) ਕਹਿੰਦੇ ਹਨ ਅਤੇ ਸਾਰੇ ਲੋਕਾਂ ਨੇ ਵੀ ਵੇਖ ਲਿਆ (ਕਿ ਨਿੰਦਕਾਂ ਤੋਂ ਪ੍ਰਭੂ ਰਖਿਆ ਕਰਦਾ ਹੈ)।੨।੬।੧੧।

**ਟੋਡੀ ਮਹਲਾ ੫**

ਹੇ ਕੰਜੂਸ (ਵਿਅਕਤੀ! ਸੁਆਸਾਂ ਦੀ ਪੂੰਜੀ ਵਿਚੋਂ ਸਿਮਰਨ ਲਈ ਨ ਖ਼ਰਚ ਕਰਨ ਕਰਕੇ ਤੇਰੇ) ਤਨ ਮਨ ਪਾਪਾਂ ਨਾਲ ਭਰੇ ਪਏ ਹਨ। (ਤੂੰ) ਸਾਧ-ਸੰਗਤ ਵਿਚ ਸੁਆਮੀ ਦੀ ਭਗਤੀ ਕਰ, (ਤੇਰੇ ਪਾਪਾਂ ਨੂੰ) ਢਕਣ ਲਈ ਇਕੋ ਪ੍ਰਭੂ (ਸਮਰਥ) ਹੈ।੧।ਰਹਾਉ। (ਜੇ ਸ਼ਰੀਰ ਰੂਪ) ਜਹਾਜ਼ ਦੇ ਅਨੇਕ ਛੇਦ ਖੁਲ੍ਹ ਜਾਣ, (ਤਾਂ) ਹੱਥ ਨਾਲ ਬੰਦ ਨਹੀਂ ਕੀਤੇ ਜਾ ਸਕਦੇ। ਜਿਸ ਦਾ (ਇਹ ਸ਼ਰੀਰ ਰੂਪ) ਜਹਾਜ਼ ਹੈ, ਉਸ ਨੂੰ ਆਰਾਧਣ ਨਾਲ (ਛੇਦ ਬੰਦ ਹੋ ਜਾਂਦੇ ਹਨ ਅਤੇ) ਖਰਿਆਂ ਨਾਲ ਖੋਟੇ ਵੀ ਤਰ ਜਾਂਦੇ ਹਨ।੧। ਜੇ ਗੱਲਾਂ ਨਾਲ ਪਰਬਤ (*ਸੈਲ*) ਨੂੰ ਚੁਕਣਾ ਚਾਹੇਂ (ਤਾਂ ਨਹੀਂ ਚੁਕਿਆ ਜਾਂਦਾ), ਉਹ ਉਥੇ ਹੀ ਧਰਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਸਾਡੇ ਵਿਚ) ਕੁਝ ਵੀ ਬਲ ਜਾਂ ਸ਼ਕਤੀ ਨਹੀਂ ਹੈ, (ਇਸ ਲਈ) ਹੇ ਪ੍ਰਭੂ! ਸ਼ਰਣ ਪਏ ਨੂੰ ਬਚਾ ਲਵੋ।੨।੭।੧੨।

**ਟੋਡੀ ਮਹਲਾ ੫**

(ਹੇ ਜਿਗਿਆਸੂ!) ਹਰਿ ਦੇ ਚਰਣ-ਕਮਲਾਂ ਨੂੰ ਮਨ ਵਿਚ ਆਰਾਧੋ। (ਜਿਵੇਂ ਸ਼ਰੀਰ ਵਿਚੋਂ) ਗਰਮੀ ਅਤੇ ਵਾਈ (*ਪਿਤ ਬਾਤ*) ਨੂੰ ਕਾੜ੍ਹਾ (*ਕੁਠਾਰੁ*) ਕਢ ਕੇ ਦੂਰ ਕਰ ਦਿੰਦਾ ਹੈ, (ਤਿਵੇਂ ਮਨੁੱਖ ਦੇ ਵਿਕਾਰਾਂ ਨੂੰ ਦੂਰ ਕਰਨ ਲਈ) ਹਰਿ ਦਾ ਨਾਮ ਹੀ ਦਵਾਈ ਹੈ।੧।ਰਹਾਉ। (ਪਰਮਾਤਮਾ ਦਾ ਨਾਮ ਰੂਪ ਦਾਰੂ) ਤਿੰਨ ਰੋਗਾਂ (ਆਧਿ, ਵਿਆਧਿ ਅਤੇ ਉਪਾਧਿ) ਨੂੰ ਦੂਰ ਕਰਨ ਵਾਲਾ, ਦੁਖਾਂ ਨੂੰ ਕਟਣ ਵਾਲਾ ਅਤੇ ਸੁਖਾਂ ਦੀ ਪੂੰਜੀ (ਉਪਲਬਧ ਕਰਨ ਵਾਲਾ ਹੈ)। ਉਸ (ਵਿਅਕਤੀ) ਨੂੰ ਕੋਈ ਵਿਘਨ ਨਹੀਂ ਲਗਦਾ, ਜਿਸ ਦੀ ਪ੍ਰਭੂ ਅਗੇ ਅਰਦਾਸ ਹੁੰਦੀ ਰਹਿੰਦੀ ਹੈ।੧। ਸੰਤ/ਗੁਰੂ ਦੀ ਕ੍ਰਿਪਾ ਨਾਲ (ਪਤਾ ਲਗਦਾ ਹੈ ਕਿ ਸਭ ਦਾ) ਵੈਦ ਇਕ ਪ੍ਰਭੂ ਹੈ, (ਉਹੀ) ਪਰਮਾਤਮ ਕਰਣ ਕਾਰਣ ਸਮਰਥ ਹੈ। ਨਾਨਕ (ਦਾ ਕਥਨ ਹੈ ਕਿ ਅਸਾਂ) ਬਾਲ ਬੁੱਧੀ ਵਾਲਿਆਂ ਨੂੰ ਹਰਿ ਪੂਰਣ ਸੁਖ ਪ੍ਰਦਾਨ ਕਰਨ ਵਾਲਾ ਹੈ ਅਤੇ ਹਰਿ ਹੀ (ਉਨ੍ਹਾਂ ਦੀ) ਟੇਕ ਹੈ।੨।੮।੧੩।

**ਟੋਡੀ ਮਹਲਾ ੫**

(ਹੇ ਭਾਈ!) ਹਰਿ ਹਰਿ ਦਾ ਨਾਮ ਹਮੇਸ਼ਾ ਹਮੇਸ਼ਾ ਜਪਿਆ ਕਰ। ਪ੍ਰਭੂ ਸੁਆਮੀ ਨੇ ਮਿਹਰ (*ਅਨੁਗ੍ਰਹੁ*) ਕਰਕੇ (ਅੰਮ੍ਰਿਤਸਰ ਨਗਰੀ ਨੂੰ) ਵਸਦਾ ਰਸਦਾ ਕਰ ਦਿੱਤਾ ਹੈ।੧।ਰਹਾਉ। ਜਿਸ (ਪ੍ਰਭੂ)

ਜਿਸ ਕੇ ਸੇ ਫਿਰਿ ਤਿਨ ਹੀ ਸਮ੍ਹਾਲੇ ਬਿਨਸੇ ਸੋਗ ਸੰਤਾਪ ॥
ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥੧॥
ਜੀਅ ਜੰਤ ਹੋਏ ਮਿਹਰਵਾਨਾ ਦਯਾ ਧਾਰੀ ਹਰਿ ਨਾਥ ॥
ਨਾਨਕ ਸਰਨਿ ਪਰੇ ਦੁਖ ਭੰਜਨ ਜਾ ਕਾ ਬਡ ਪਰਤਾਪ ॥੨॥੯॥੧੪॥

ਟੋਡੀ ਮਹਲਾ ੫ ॥
ਸ੍ਵਾਮੀ ਸਰਨਿ ਪਰਿਓ ਦਰਬਾਰੇ ॥
ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ ॥੧॥ ਰਹਾਉ ॥
ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ ॥
ਸਾਧਸੰਗਿ ਪਰਮ ਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ ॥੧॥
ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿ ਜਨ ਮਿਲੇ ਪਿਆਰੇ ॥
ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥੨॥੧੦॥੧੫॥

ਟੋਡੀ ਮਹਲਾ ੫ ਘਰੁ ੩ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਹਾਂ ਹਾਂ ਲਪਟਿਓ ਰੇ ਮੂੜ੍ਹੇ ਕਛੂ ਨ ਥੋਰੀ ॥ ਤੇਰੋ ਨਹੀ ਸੁ ਜਾਨੀ ਮੋਰੀ ॥ ਰਹਾਉ ॥
ਆਪਨ ਰਾਮੁ ਨ ਚੀਨੋ ਖਿਨੂਆ ॥ ਜੋ ਪਰਾਈ ਸੁ ਅਪਨੀ ਮਨੂਆ ॥੧॥
ਨਾਮੁ ਸੰਗੀ ਸੋ ਮਨਿ ਨ ਬਸਾਇਓ ॥ ਛੋਡਿ ਜਾਹਿ ਵਾਹੂ ਚਿਤੁ ਲਾਇਓ ॥੨॥
ਸੋ ਸੰਚਿਓ ਜਿਤੁ ਭੂਖ ਤਿਸਾਇਓ ॥ ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ ॥੩॥
ਕਾਮ ਕ੍ਰੋਧਿ ਮੋਹ ਕੂਪਿ ਪਰਿਆ ॥ ਗੁਰ ਪ੍ਰਸਾਦਿ ਨਾਨਕ ਕੋ ਤਰਿਆ ॥੪॥੧॥੧੬॥

ਟੋਡੀ ਮਹਲਾ ੫ ॥
ਹਮਾਰੈ ਏਕੈ ਹਰੀ ਹਰੀ ॥ ਆਨ ਅਵਰ ਸਿਞਾਣਿ ਨ ਕਰੀ ॥ ਰਹਾਉ ॥
ਵਡੈ ਭਾਗਿ ਗੁਰੁ ਅਪੁਨਾ ਪਾਇਓ ॥ ਗੁਰਿ ਮੋ ਕਉ ਹਰਿ ਨਾਮੁ ਦ੍ਰਿੜਾਇਓ ॥੧॥
ਹਰਿ ਹਰਿ ਜਾਪ ਤਾਪ ਬ੍ਰਤ ਨੇਮਾ ॥ ਹਰਿ ਹਰਿ ਧਿਆਇ ਕੁਸਲ ਸਭਿ ਖੇਮਾ ॥੨॥
ਆਚਾਰ ਬਿਉਹਾਰ ਜਾਤਿ ਹਰਿ ਗੁਨੀਆ॥ ਮਹਾ ਅਨੰਦ ਕੀਰਤਨ ਹਰਿ ਸੁਨੀਆ ॥੩॥
ਕਹੁ ਨਾਨਕ ਜਿਨਿ ਠਾਕੁਰੁ ਪਾਇਆ ॥ ਸਭੁ ਕਿਛੁ ਤਿਸ ਕੇ ਗ੍ਰਿਹ ਮਹਿ ਆਇਆ॥੪॥੨॥੧੭॥

ਟੋਡੀ ਮਹਲਾ ੫ ਘਰੁ ੪ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਰੂੜੋ ਮਨੁ ਹਰਿ ਰੰਗੋ ਲੋੜੈ ॥ ਗਾਲੀ ਹਰਿ ਨੀਹੁ ਨ ਹੋਇ ॥ ਰਹਾਉ ॥
ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ ॥
ਗੁਰ ਮਿਲਿ ਭਰਮੁ ਗਵਾਇਆ ਹੇ ॥੧॥

ਦੇ (ਅਸੀਂ) ਸਾਂ, ਉਸ ਨੇ ਫਿਰ ਸੰਭਾਲਿਆ ਹੈ ਅਤੇ ਸਾਰੇ ਗ਼ਮ ਅਤੇ ਦੁਖ ਨਸ਼ਟ ਹੋ ਗਏ ਹਨ। (ਪ੍ਰਭੂ ਨੇ) ਆਪਣੇ ਸੇਵਕਾਂ ਨੂੰ ਹੱਥ ਦੇ ਕੇ ਰਖ ਲਿਆ ਹੈ, ਹਰਿ ਨੇ (ਆਪ ਹੀ) ਮਾਤਾ ਪਿਤਾ ਹੋ ਕੇ (ਸਰਪ੍ਰਸਤੀ ਪ੍ਰਦਾਨ ਕੀਤੀ ਹੈ)।੧। ਹਰਿ ਸੁਆਮੀ ਨੇ ਦਇਆ ਕੀਤੀ ਹੈ, (ਸਾਰੇ) ਜੀਵ ਜੰਤ (ਸਾਡੇ ਉਤੇ) ਮਿਹਰਬਾਨ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਅਸੀਂ) ਦੁਖਾਂ ਨੂੰ ਨਸ਼ਟ ਕਰਨ ਵਾਲੇ ਦੀ ਸ਼ਰਣ ਵਿਚ ਪੈ ਗਏ ਹਾਂ, ਜਿਸ ਦਾ ਵੱਡਾ ਪ੍ਰਤਾਪ ਹੈ।੨।੯।੧੪।

**ਟੋਡੀ ਮਹਲਾ ੫**

ਹੇ ਸੁਆਮੀ! (ਮੈਂ ਤੇਰੇ) ਦਰਬਾਰ ਵਿਚ ਸ਼ਰਣ ਆ ਪਿਆ ਹਾਂ। ਹੇ ਕਰੋੜਾਂ ਦੋਸ਼ਾਂ ਨੂੰ ਖ਼ਤਮ ਕਰਨ ਵਾਲੇ ਦਾਤੇ! ਤੇਰੇ ਬਿਨਾ (ਹੋਰ ਸਾਡਾ) ਉੱਧਾਰ ਕੌਣ ਕਰ ਸਕਦਾ ਹੈ?੧ ।ਰਹਾਉ। ਕਈ ਤਰ੍ਹਾਂ ਨਾਲ ਖੋਜਦਿਆਂ ਖੋਜਦਿਆਂ ਸਾਰੇ ਅਰਥ ਜਾਂ ਪੱਖ ਵਿਚਾਰੇ ਹਨ (ਅਤੇ ਇਸ ਨਤੀਜੇ 'ਤੇ ਪਹੁੰਚੇ ਹਾਂ ਕਿ) ਸਾਧ-ਸੰਗ ਦੁਆਰਾ ਹੀ ਪਰਮ-ਗਤਿ ਪਾਈਦੀ ਹੈ, ਮਾਇਆ ਵਿਚ ਲਗ ਕੇ ਬੰਨ੍ਹੇ ਹੋਏ ਹਾਰ ਜਾਈਦਾ ਹੈ।੧। (ਜਦੋਂ ਮੈਨੂੰ) ਪਿਆਰੇ ਸ੍ਰੇਸ਼ਠ ਸਾਧਕ ਮਿਲ ਪਏ, (ਤਾਂ ਮੇਰੇ) ਮਨ ਵਿਚ (ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੀਤ ਲਗ ਗਈ। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਹਰਿ ਨੂੰ ਜਪ ਜਪ ਕੇ ਆਨੰਦ ਪ੍ਰਾਪਤ ਕੀਤਾ ਹੈ ਅਤੇ ਸਾਰੇ ਰੋਗ ਖ਼ਤਮ ਹੋ ਗਏ ਹਨ।੨।੧੦।੧੫।

**ਟੋਡੀ ਮਹਲਾ ੫ ਘਰੁ ੩ ਚਉਪਦੇ**

ਹੇ ਮੂਰਖ! ਠੀਕ ਹੈ (ਤੂੰ) ਮਾਇਆ ਨਾਲ ਲਿਪਟਿਆ ਹੋਇਆ ਹੈਂ (ਅਤੇ ਤੇਰੀ ਪ੍ਰੀਤ ਵੀ ਉਸ ਨਾਲ) ਕੁਝ ਘਟ ਨਹੀਂ ਹੈ। (ਪਰ) ਜਿਸ ਨੂੰ (ਤੂੰ) ਆਪਣੀ ਸਮਝਦਾ ਹੈਂ, (ਉਹ) ਤੇਰੀ ਨਹੀਂ ਹੈ ।ਰਹਾਉ। ਆਪਣੇ ਪ੍ਰਭੂ ਨੂੰ (ਤੂੰ) ਛਿਣ ਭਰ ਲਈ ਵੀ ਨਹੀਂ ਪਛਾਣਿਆ। ਜੋ (ਮਾਇਆ) ਪਰਈ ਸੀ, ਉਸ ਨੂੰ ਆਪਣਾ ਸਮਝ ਲਿਆ।੧। (ਪ੍ਰਭੂ ਦਾ) ਨਾਮ (ਜੋ ਤੇਰਾ) ਸਾਥੀ ਹੈ, ਉਸ ਨੂੰ ਮਨ ਵਿਚ ਨਹੀਂ ਵਸਾਇਆ। (ਜਿਨ੍ਹਾਂ ਨੇ ਤੈਨੂੰ) ਛਡ ਜਾਣਾ ਹੈ, ਉਨ੍ਹਾਂ ਨਾਲ ਚਿਤ ਲਗਾਇਆ ਹੋਇਆ ਹੈ।੨। (ਤੂੰ) ਉਸ (ਪਦਾਰਥ) ਨੂੰ ਸੰਜਿਆ ਹੈ ਜਿਸ ਨਾਲ (ਮਾਇਆਵੀ) ਭੁਖ ਅਤੇ ਪਿਆਸ (ਬਣੀ ਰਹਿੰਦੀ ਹੈ)। ਨਾਮ ਰੂਪ ਅੰਮ੍ਰਿਤ ਨੂੰ (ਜੀਵਨ ਦੇ ਸਫ਼ਰ ਲਈ) ਖ਼ਰਚੇ ਵਜੋਂ ਪਲੇ ਨਹੀਂ ਬੰਨ੍ਹਿਆ।੨। (ਤੂੰ) ਕਾਮ, ਕ੍ਰੋਧ, ਮੋਹ ਦੇ ਖੂਹ ਵਿਚ ਪਿਆ ਹੋਇਆ ਹੈਂ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਰਲਾ ਹੀ ਇਸ ਖੂਹ/ਭਵ-ਸਾਗਰ ਵਿਚੋਂ) ਤਰਿਆ ਹੈ।੪।੧।੧੬।

**ਟੋਡੀ ਮਹਲਾ ੫**

ਸਾਡੇ ਕੋਲ ਇਕੋ ਹਰਿ ਹੀ ਹਰਿ ਹੈ। (ਉਸ ਤੋਂ ਭਿੰਨ) ਕਿਸੇ ਹੋਰ ਦੀ ਪਛਾਣ ਨਹੀਂ ਕੀਤੀ ।ਰਹਾਉ। ਵੱਡੇ ਭਾਗਾਂ ਕਰਕੇ (ਮੈਂ) ਆਪਣਾ ਗੁਰੂ ਪ੍ਰਾਪਤ ਕੀਤਾ ਹੈ। ਗੁਰੂ ਨੇ ਮੈਨੂੰ ਹਰਿ ਦਾ ਨਾਮ ਦ੍ਰਿੜ੍ਹ ਕਰਾਇਆ ਹੈ।੧। (ਮੇਰੇ ਲਈ) ਹਰਿ (ਦਾ ਨਾਮ ਹੀ) ਜਪ, ਤਪ, ਵਰਤ ਅਤੇ ਨੇਮ ਹੈ। ਹਰਿ ਹਰਿ (ਨਾਮ) ਦੀ ਆਰਾਧਨਾ ਨਾਲ ਹੀ (ਮੈਨੂੰ) ਸੁਖ ਸ਼ਾਂਤੀ (ਪ੍ਰਾਪਤ ਹੋਈ) ਹੈ।੨। ਹਰਿ ਦਾ ਗੁਣ-ਗਾਨ ਹੀ (ਮੇਰੇ ਲਈ) ਕਰਮ-ਧਰਮ, ਵਿਵਹਾਰ ਅਤੇ ਜਾਤਿ-ਪਾਤਿ ਹੈ। ਹਰਿ ਦਾ ਕੀਰਤਨ ਸੁਣਨ ਨਾਲ (ਮੈਨੂੰ) ਮਹਾ ਆਨੰਦ ਪ੍ਰਾਪਤ ਹੁੰਦਾ ਹੈ।੩। ਨਾਨਕ ਦਾ ਕਥਨ ਹੈ ਕਿ ਜਿਸ ਨੇ (ਆਪਣਾ) ਸੁਆਮੀ ਪ੍ਰਭੂ ਪਾ ਲਿਆ ਹੈ, (ਸਮਝੋ) ਸਭ ਕੁਝ ਉਸ ਦੇ (ਹਿਰਦੇ ਰੂਪ) ਘਰ ਵਿਚ ਆ ਗਿਆ ਹੈ।੪।੨।੧੭।

**ਟੋਡੀ ਮਹਲਾ ੫ ਘਰੁ ੪ ਦੁਪਦੇ**

(ਇਹ) ਮਨ ਸੁੰਦਰ ਹਰਿ ਦੇ ਪ੍ਰੇਮ (*ਰੰਗੋ*) ਦੀ ਇੱਛਾ ਕਰਦਾ ਹੈ। (ਪਰ) ਗੱਲਾਂ ਨਾਲ ਹਰਿ ਦਾ ਸਨੇਹ (ਪ੍ਰਾਪਤ) ਨਹੀਂ ਹੁੰਦਾ ।ਰਹਾਉ। ਮੈਂ (ਪ੍ਰਭੂ ਦੇ) ਦਰਸ਼ਨ ਕਰਨ ਲਈ ਲਭਦੀ ਫਿਰੀ ਹਾਂ ਅਤੇ ਗਲੀ ਗਲੀ (*ਬੀਥੀ*) ਵੇਖਿਆ ਹੈ (ਪਰ ਪ੍ਰਭੂ ਨਹੀਂ ਮਿਲਿਆ)। ਗੁਰੂ ਨੇ ਮਿਲ ਕੇ ਮੇਰਾ ਭਰਮ ਖ਼ਤਮ

ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ ॥
ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥੨॥੧॥੧੮॥

ਟੋਡੀ ਮਹਲਾ ੫ ॥
ਗਰਬਿ ਗਹਿਲੜੋ ਮੂੜੜੋ ਹੀਓ ਰੇ ॥ ਹੀਓ ਮਹਰਾਜ ਰੀ ਮਾਇਓ ॥
ਡੀਹਰ ਨਿਆਈ ਮੋਹਿ ਫਾਕਿਓ ਰੇ ॥ ਰਹਾਉ ॥
ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥
ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥
ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥
ਜਾ ਕੋ ਲਹਣੋ ਮਹਰਾਜ ਰੀ ਗਾਠੜੀਓ ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥

ਟੋਡੀ ਮਹਲਾ ੫ ਘਰੁ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥
ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ ਰਹਾਉ ॥
ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥
ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ ॥੧॥
ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥
ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥

ਟੋਡੀ ਮਹਲਾ ੫ ॥
ਮਾਈ ਮੇਰੇ ਮਨ ਕੀ ਪ੍ਰੀਤਿ ॥
ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ ਰਹਾਉ ॥
ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ ॥
ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥
ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ ॥
ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥

ਟੋਡੀ ਮਹਲਾ ੫ ॥
ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥
ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥
ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ ॥
ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥
ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ ॥

ਕੀਤਾ ਹੈ (ਕਿ ਪ੍ਰਭੂ ਬਾਹਰ ਨਹੀਂ, ਸਦਾ ਨਾਲ ਹੈ)।੧। ਇਹ ਬੁੱਧੀ ਮੈਂ ਸਾਧੂ/ਗੁਰੂ ਪਾਸੋਂ ਪ੍ਰਾਪਤ ਕੀਤੀ ਹੈ, (ਇਸ ਲਈ) ਧੁਰੋਂ (ਮੇਰੇ) ਮੱਥੇ ਉੱਤੇ ਲੇਖ ਲਿਖਿਆ ਹੋਇਆ ਸੀ। ਨਾਨਕ (ਦਾ ਕਥਨ ਹੈ ਕਿ) ਇਸ ਤਰ੍ਹਾਂ (ਮੈਂ) ਹਰਿ ਨੂੰ ਅੱਖਾਂ ਨਾਲ ਵੇਖਿਆ ਹੈ।੨।੧।੧੮।

**ਟੋਡੀ ਮਹਲਾ ੫**

(ਹੇ ਜਿਗਿਆਸੂ!) ਮੂਰਖ (ਮਨੁੱਖ) ਦਾ ਹਿਰਦਾ (*ਹੀਓ*) ਹੰਕਾਰ ਨੇ ਪਕੜਿਆ (*ਗਹਿਲੜੋ*) ਹੋਇਆ ਹੈ। (ਇਸ ਦਾ) ਹਿਰਦਾ ਪ੍ਰਭੂ ਦੀ ਮਾਇਆ ਨੇ ਡਾਇਣ (*ਡੀਹਰ*) ਵਾਂਗ ਮੋਹ ਵਿਚ ਫਸਾ ਲਿਆ ਹੈ।ਰਹਾਉ। (ਮੋਹ ਵਿਚ ਫਸਿਆ ਹਿਰਦਾ) ਹਮੇਸ਼ਾ ਵਧ ਤੋਂ ਵਧ (ਮਾਇਆ) ਮੰਗਦਾ ਹੈ, (ਪਰ) ਭਾਗਾਂ ਤੋਂ ਬਿਨਾ ਕਿਵੇਂ ਪ੍ਰਾਪਤ ਕਰ ਸਕਦਾ ਹੈ। ਪ੍ਰਭੂ ਨੇ (ਦਿੱਤੇ ਹੋਏ) ਧਨ (*ਗਾਥੁ*) ਨਾਲ ਲੁਭਿਤ ਹੋ ਗਿਆ ਹੈ, ਅਭਾਗੇ ਨੇ (ਹਿਰਦੇ ਨੂੰ ਮਾਇਆ ਦੀ) ਅੱਗ ਨਾਲ ਜੋੜ ਰਖਿਆ ਹੈ।੧। ਹੇ ਮਨ! (ਤੂੰ) ਸਾਰੇ ਸਾਧੂ ਜਨਾਂ ਦੀ ਸਿਖਿਆ ਸੁਣ, (ਇਸ ਨਾਲ) ਤੇਰੇ ਸਾਰੇ ਪਾਪ ਮਿਟ ਜਾਣਗੇ। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ ਦੇ (ਭਾਗਾਂ ਵਿਚ) ਪ੍ਰਭੂ ਦੇ ਖ਼ਜ਼ਾਨੇ (*ਗਾਠੜੀਓ*) ਵਿਚੋਂ ਲੈਣਾ (ਲਿਖਿਆ ਹੈ, ਉਹੀ ਪ੍ਰਾਪਤ ਕਰਦਾ ਹੈ ਅਤੇ ਉਹ ਫਿਰ) ਗਰਭ ਵਿਚ ਨਹੀਂ ਪੈਂਦਾ (ਭਾਵ—ਉਸ ਦਾ ਆਵਾਗਵਣ ਦਾ ਚੱਕਰ ਸਮਾਪਤ ਹੋ ਜਾਂਦਾ ਹੈ)।੨।੨।੧੯।

**ਟੋਡੀ ਮਹਲਾ ੫ ਘਰੁ ੫ ਦੁਪਦੇ**

ਮੇਰੇ ਪ੍ਰਭੂ ਜੀ ਨੇ ਇਹੋ ਜਿਹਾ ਉਪਕਾਰ (*ਗੁਨੁ*) ਕੀਤਾ ਹੈ ਕਿ ਪੰਜ (ਵਿਕਾਰਾਂ ਦੇ) ਦੋਸ਼ ਅਤੇ ਹੰਕਾਰ ਦਾ ਰੋਗ, ਇਹ ਸਾਰੇ ਸ਼ਰੀਰ ਵਿਚੋਂ ਦੂਰ ਕਰ ਦਿੱਤੇ ਹਨ।ਰਹਾਉ। (ਪ੍ਰਭੂ ਨੇ ਸੰਸਾਰਿਕ) ਬੰਧਨਾਂ ਨੂੰ ਤੋੜ ਕੇ ਅਤੇ ਮਾਇਆ (*ਬਿਖਿਆ*) ਤੋਂ ਛੁੜਾ ਕੇ ਗੁਰੂ ਦਾ ਸ਼ਬਦ ਮੇਰੇ ਹਿਰਦੇ ਵਿਚ (ਸਥਿਤ ਕਰ) ਦਿੱਤਾ ਹੈ। ਮੇਰੇ ਰੂਪ ਅਤੇ ਕੁਰੂਪ (ਅਰਥਾਤ ਗੁਣ-ਦੋਸ਼) ਨੂੰ ਕੁਝ ਵੀ ਨਹੀਂ ਵਿਚਾਰਿਆ ਅਤੇ ਮੈਂ ਪ੍ਰੇਮ ਦੇ ਬੰਨ੍ਹੇ ਹੋਏ ਨੂੰ ਹਰਿ ਦੇ (ਪ੍ਰੇਮ-)ਰੰਗ ਵਿਚ ਭਿਉਂ ਦਿੱਤਾ।੧। (ਜਦੋਂ ਮੇਰੇ ਤੇ ਹਰਿ) ਵਿਚਲਾ ਪਰਦਾ ਹਟ ਗਿਆ, (ਤਾਂ ਮੈਂ) ਪਿਅਰਾ ਪ੍ਰਭੂ ਵੇਖਿਆ ਅਤੇ ਚਿਤ ਆਨੰਦਿਤ ਹੋ ਗਿਆ, (ਮਨ) ਖ਼ੁਸ਼ ਹੋ ਕੇ ਪਤੀਜ ਗਿਆ। ਨਾਨਕ (ਦਾ ਕਥਨ ਹੈ ਕਿ) ਉਸ ਦਾ ਹੀ ਘਰ ਹੈ, ਉਹ ਪ੍ਰਭੂ ਸੁਆਮੀ ਹੈ, ਉਹੀ ਮਾਲਕ ਹੈ, (ਮੈਂ) ਉਸ ਦੇ ਹੀ ਅਧੀਨ (*ਧੀਨ*) ਹਾਂ।੨।੧।੨੦।

**ਟੋਡੀ ਮਹਲਾ ੫**

ਹੇ ਮਾਤਾ! (ਇਹ) ਮੇਰੇ ਮਨ ਦੀ ਸੱਚੀ ਪ੍ਰੀਤ ਹੈ। (ਮੇਰੇ ਲਈ) ਰਾਮ ਦਾ ਨਾਮ ਹੀ ਕਰਮ, ਧਰਮ ਅਤੇ ਜਪ ਹੈ ਅਤੇ ਇਹੀ (ਸਾਡੀ) ਨਿਰਮਲ ਮਰਯਾਦਾ ਹੈ।ਰਹਾਉ। ਪ੍ਰਭੂ ਦਾ ਨਿਤ ਦਰਸ਼ਨ ਕਰਨਾ—ਮੇਰੇ ਲਈ ਪ੍ਰਾਣਾਂ ਦਾ ਆਧਾਰ ਅਤੇ ਜੀਵਨ ਦਾ ਧਨ ਹੈ। (ਜੀਵਨ ਦੀ ਯਾਤ੍ਰਾ ਲਈ ਹਰਿ ਹੀ) ਰਸਤੇ ਅਤੇ ਪਤਣ ਦਾ ਖ਼ਰਚਾ ਹੈ, ਮੈਂ ਆਪਣੇ ਮਨ ਦਾ ਹਰਿ ਨੂੰ ਸਾਥੀ ਬਣਾਇਆ ਹੈ।੧। ਸੰਤ/ਗੁਰੂ ਦੀ ਕ੍ਰਿਪਾ ਨਾਲ (ਮੇਰਾ) ਮਨ ਨਿਰਮਲ ਹੋ ਗਿਆ ਹੈ, (ਪ੍ਰਭੂ ਨੇ) ਕ੍ਰਿਪਾ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਨਾਮ ਦਾ) ਸਿਮਰਨ ਕਰ ਕਰ ਕੇ ਸੁਖ ਪਾਇਆ ਹੈ। (ਪ੍ਰਭੂ) ਆਦਿ ਜੁਗਾਦ ਤੋਂ ਭਗਤਾਂ ਦਾ ਮਿਤਰ ਰਿਹਾ ਹੈ।੨।੨।੨੧।

**ਟੋਡੀ ਮਹਲਾ ੫**

ਹੇ ਮੇਰੇ ਪ੍ਰਾਣਾਂ (ਦੇ ਆਸਰਾ ਰੂਪ) ਪ੍ਰਭੂ! ਮੈਨੂੰ ਮਿਲ। ਛਿਣ ਭਰ ਲਈ ਵੀ ਮੇਰੇ ਹਿਰਦੇ ਤੋਂ ਨ ਵਿਸਰ, ਆਪਣੇ ਭਗਤ ਨੂੰ ਇਹ ਪੂਰਣ ਦਾਨ (ਬਖ਼ਸ਼)।ਰਹਾਉ। ਹੇ ਮੇਰੇ ਪ੍ਰੀਤਮ! ਹੇ ਅੰਤਰਯਾਮੀ! ਹੇ ਸੁਘੜ ਸੁਜਾਨ ਪ੍ਰਭੂ! ਭਰਮ ਨੂੰ ਨਾਸ਼ ਕਰਕੇ (ਮੈਨੂੰ) ਬਚਾ ਲਵੋ। ਮੇਰੇ ਲਈ ਨਾਮ ਰੂਪ ਧਨ ਕਰੋੜਾਂ ਰਾਜਾਂ (ਦੇ ਸਮਾਨ ਹੈ)। ਹੇ ਮੇਰੇ ਮਾਣ ਪ੍ਰਭੂ! (ਮੇਰੇ ਉਪਰ) ਕ੍ਰਿਪ ਦ੍ਰਿਸ਼ਟੀ ਕਰੋ।੧। (ਹੇ ਪ੍ਰਭੂ! ਮੇਰੀ) ਜੀਭ ਅੱਠੇ ਪਹਿਰ (ਤੇਰੇ) ਗੁਣ ਗਾਉਂਦੀ ਰਹੇ ਅਤੇ ਹੇ ਸਮਰਥ (ਪ੍ਰਭੂ!) ਤੇਰਾ ਜਸ ਸੁਣ ਕੇ

ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥੨॥੩॥੨੨॥

ਟੋਡੀ ਮਹਲਾ ੫ ॥
ਪ੍ਰਭ ਤੇਰੇ ਪਗ ਕੀ ਧੂਰਿ ॥
ਦੀਨ ਦਇਆਲ ਪ੍ਰੀਤਮ ਮਨਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ ਰਹਾਉ ॥
ਦਹ ਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ ॥
ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥੧॥
ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ॥
ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥੨॥੪॥੨੩॥

ਟੋਡੀ ਮਃ ੫ ॥
ਮਾਈ ਮੇਰੇ ਮਨ ਕੀ ਪਿਆਸ ॥
ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ਰਹਾਉ॥
ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥
ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ ॥੧॥
ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥
ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥

ਟੋਡੀ ਮਹਲਾ ੫ ॥
ਹਰਿ ਹਰਿ ਪਤਿਤ ਪਾਵਨ ॥
ਜੀਅ ਪ੍ਰਾਨ ਮਾਨ ਸੁਖਦਾਤਾ ਅੰਤਰਜਾਮੀ ਮਨ ਕੋ ਭਾਵਨ ॥ ਰਹਾਉ ॥
ਸੁੰਦਰੁ ਸੁਘੜੁ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥
ਨਿਰਮਲ ਰੂਪ ਅਨੂਪ ਸੁਆਮੀ ਕਰਮ ਭੂਮਿ ਬੀਜਨ ਸੋ ਖਾਵਨ ॥੧॥
ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ ॥
ਰਸਨਾ ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ ਬਲਿ ਜਾਵਨ ॥੨॥੬॥੨੫॥

ਟੋਡੀ ਮਹਲਾ ੫ ॥
ਮਾਈ ਮਾਇਆ ਛਲੁ ॥
ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ॥
ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥
ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥
ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ ॥
ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥

ਕੰਨ ਰਜ ਜਾਣ। ਨਾਨਕ (ਦਾ ਕਥਨ ਹੈ ਕਿ) ਹੇ ਜੀਵਾਂ ਦੇ ਦਾਤੇ ! ਤੇਰੀ ਸ਼ਰਣ ਵਿਚ ਹਾਂ, (ਮੈਂ) ਸਦਾ ਸਦਾ ਤੇਰੇ ਤੋਂ ਕੁਰਬਾਨ ਜਾਂਦਾ ਹਾਂ।੨।੩।੨੨।

**ਟੋਡੀ ਮਹਲਾ ੫**

ਹੇ ਪ੍ਰਭੂ ! (ਮੈਨੂੰ) ਤੇਰੇ ਚਰਣਾਂ ਦੀ ਧੂੜ (ਮਿਲ ਜਾਵੇ)। ਹੇ ਦੀਨ-ਦਿਆਲ ! ਹੇ ਪ੍ਰੀਤਮ ! ਹੇ ਮਨ ਨੂੰ ਮੋਹਣ ਵਾਲੇ ! ਕ੍ਰਿਪਾ ਕਰ ਕੇ ਮੇਰੀ (ਇਹ) ਚਾਹਨਾ ਪੂਰੀ (ਕਰ ਦਿਓ)।ਰਹਾਉ। ਤੇਰਾ ਜਸ ਦਸਾਂ ਦਿਸ਼ਾਵਾਂ ਵਿਚ ਵਿਆਪਕ ਹੋ ਰਿਹਾ ਹੈ। ਹੇ ਅੰਤਰਯਾਮੀ ! (ਤੂੰ) ਸਦਾ ਹੀ ਹਾਜ਼ਰ ਨਜ਼ਰ ਹੈਂ। ਹੇ ਕਰਤਾ ਪੁਰਖ ! ਜੋ ਸਾਧਕ ਤੇਰਾ ਜਸ ਗਾਉਂਦੇ ਹਨ, ਉਹ ਕਦੇ ਵੀ ਝੂਰ ਝੂਰ ਕੇ ਨਹੀਂ ਮਰਦੇ।੧। ਸਾਧੂ/ਗੁਰੂ ਦੀ ਸੰਗਤ ਨਾਲ ਮਾਇਆ ਦੇ ਧੰਧੇ, ਬੰਧਨ ਨਸ਼ਟ ਹੋ ਜਾਂਦੇ ਹਨ ਅਤੇ ਝੋਰੇ ਮਿਟ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਸੁਖ ਅਤੇ ਮਾਲ-ਧਨ ਇਸ ਜਿੰਦ ਦੇ ਭੋਗ ਲਈ ਹਨ, ਹਰਿ ਦੇ ਨਾਮ ਤੋਂ ਬਿਨਾ (ਇਨ੍ਹਾਂ ਨੂੰ) ਝੂਠਾ ਸਮਝੋ।੨।੪।੨੩।

**ਟੋਡੀ ਮ. ੫**

ਹੇ ਮਾਤਾ ! ਮੇਰੇ ਮਨ ਦੀ (ਇਕ) ਪਿਆਸ ਹੈ (ਕਿ ਮੈਂ) ਪ੍ਰੀਤਮ-ਪ੍ਰਭੂ ਤੋਂ ਬਿਨਾ ਇਕ ਛਿਣ ਲਈ ਵੀ ਨਹੀਂ ਰਹਿ ਸਕਦਾ। (ਉਸ ਦਾ) ਦਰਸ਼ਨ ਵੇਖਣ ਲਈ (ਮੈਂ) ਮਨ ਵਿਚ ਆਸ ਧਾਰੀ ਹੋਈ ਹੈ।ਰਹਾਉ। (ਮੈਂ ਚਾਹੁੰਦਾ ਹਾਂ ਕਿ) ਕਰਤਾ ਪੁਰਖ ਨਿਰੰਜਨ ਦਾ (ਸਦਾ) ਨਾਮ ਸਿਮਰਦਾ ਰਹਾਂ, (ਇਸ ਨਾਲ) ਮਨ ਅਤੇ ਤਨ ਤੋਂ ਸਭ ਪਾਪ (*ਕਿਲਬਿਖ*) ਨਸ਼ਟ ਹੋ ਜਾਂਦੇ ਹਨ। ਪ੍ਰਭੂ ਪੂਰਣ ਪਾਰਬ੍ਰਹਮ, ਸੁਖਾਂ ਦਾ ਦਾਤਾ, ਅਵਿਨਾਸ਼ੀ ਹੈ ਅਤੇ ਉਸ ਦਾ ਜਸ ਨਿਰਮਲ ਹੈ।੧। ਸੰਤ/ਗੁਰੂ ਦੀ ਕ੍ਰਿਪਾ ਨਾਲ ਮੇਰੇ ਮਨੋਰਥ ਪੂਰੇ ਹੋ ਗਏ ਹਨ। ਕ੍ਰਿਪਾ ਪੂਰਵਕ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਮਿਲ ਪਏ ਹਨ। ਨਾਨਕ (ਦਾ ਕਥਨ ਹੈ ਕਿ ਮੇਰੇ) ਮਨ ਵਿਚ ਸ਼ਾਂਤੀ ਅਤੇ ਸਹਿਜ ਸੁਖ ਪੈਦਾ ਹੋ ਗਏ ਹਨ ਅਤੇ ਮਾਨੋ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੋ ਗਿਆ ਹੈ।੨।੫।੨੪।

**ਟੋਡੀ ਮਹਲਾ ੫**

ਹਰਿ ਪ੍ਰਭੂ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। (ਉਹ) ਜਿੰਦ ਅਤੇ ਪ੍ਰਾਣ ਦਾ ਮਾਣ ਹੈ, ਸੁਖ ਦੇਣ ਵਾਲਾ ਹੈ, ਅੰਤਰਯਾਮੀ ਹੈ, ਮਨ ਨੂੰ ਚੰਗਾ ਲਗਣ ਵਾਲਾ ਹੈ।ਰਹਾਉ। (ਉਹ ਪ੍ਰਭੂ) ਸੁੰਦਰ, ਸਿਆਣਾ, ਸਮਝਦਾਰ ਅਤੇ ਸਭ ਕੁਝ ਜਾਣਨ ਵਾਲਾ ਹੈ, ਦਾਸਾਂ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ ਅਤੇ ਭਗਤ (ਉਸ ਦੇ) ਗੁਣ ਗਉਂਦੇ ਹਨ। (ਉਹ) ਸੁਆਮੀ ਨਿਰਮਲ ਰੂਪ ਵਾਲਾ ਅਤੇ ਉਪਮਾ ਤੋਂ ਪਰੇ ਹੈ। (ਇਹ ਸ਼ਰੀਰ) ਕਰਮ-ਭੂਮੀ ਹੈ (ਜੋ ਜੀਵ) ਬੀਜਦੇ ਹਨ, ਉਹੀ ਖਾਂਦੇ ਹਨ।੧। (ਪ੍ਰਭੂ ਦੀ ਵਡਿਆਈ ਨੂੰ ਵੇਖ ਕੇ) ਹੈਰਾਨਗੀ ਵਿਚ ਹੈਰਾਨ ਤੋਂ ਹੈਰਾਨ ਹੋ ਗਏ ਹਾਂ, (ਅਸੀਂ) ਹੋਰ ਕਿਸੇ ਦੂਜੇ ਨੂੰ (ਉਸ ਦੇ ਬਰਾਬਰ) ਨਹੀਂ ਸਮਝਦੇ। ਨਾਨਕ (ਦਾ ਕਥਨ ਹੈ ਕਿ ਭਗਤ) ਜੀਭ ਨਾਲ (ਪ੍ਰਭੂ ਦੇ ਨਾਮ ਦਾ ਜਸ) ਸਿਮਰ ਸਿਮਰ ਕੇ ਜੀਉਂਦੇ ਹਨ, (ਉਸ ਤੋਂ) ਦਾਸ ਸਦਾ ਬਲਿਹਾਰ ਜਾਂਦੇ ਹਨ।੨।੬।੨੫।

**ਟੋਡੀ ਮਹਲਾ ੫**

ਹੇ ਮਾਤਾ ! ਮਾਇਆ (ਨਿਰਾ) ਧੋਖਾ ਹੈ, ਗੋਬਿੰਦ ਦੇ ਭਜਨ ਬਿਨਾ (ਇਹ ਮਾਇਆ) ਕੱਖਾਂ ਦੀ ਅੱਗ, ਬਦਲ ਦੀ ਛਾਂ, ਹੜ ਦੇ ਪਾਣੀ ਵਾਂਗ (ਥੁੜ-ਚਿਰੀ) ਹੈ।ਰਹਾਉ। (ਹੇ ਜਿਗਿਆਸੂ !) ਬਹੁਤ ਸਿਆਣਪਾਂ ਅਤੇ ਚਾਲਾਕੀਆਂ ਛਡ ਕੇ ਅਤੇ ਦੋਵੇਂ ਹੱਥ ਜੋੜ ਕੇ ਸਾਧ/ਗੁਰੂ (ਦੇ ਦਸੇ ਹੋਏ) ਮਾਰਗ ਉਪਰ ਚਲ। ਅੰਤਰਯਾਮੀ ਪ੍ਰਭੂ (ਦਾ ਨਾਮ) ਸਿਮਰ, ਮਨੁੱਖ ਸ਼ਰੀਰ ਦਾ ਇਹ ਉਤਮ ਫਲ ਹੈ।੧। ਸਾਧੂ-ਜਨ ਵੇਦ ਦਾ ਵਿਖਿਆਨ ਕਰਦੇ ਹਨ (ਕਿ ਮਨੁੱਖ ਸਹੀ ਰਸਤੇ ਉਤੇ ਚਲੇ ਪਰ) ਭਾਗਹੀਨ ਮੂਰਖ (*ਖਲੁ*) (ਇਸ ਭੇਦ ਨੂੰ) ਸਮਝਦਾ ਨਹੀਂ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ ਪ੍ਰਭੂ ਦੀ) ਪ੍ਰੇਮ-ਭਗਤ ਵਿਚ ਲਗੇ ਹੋਏ ਹਨ, (ਉਨ੍ਹਾਂ ਦੇ) ਹਰਿ-ਸਿਮਰਨ ਦੁਆਰਾ ਪਾਪ (*ਮਲ*) ਸੜ ਗਏ ਹਨ।੨।੭।੨੬।

ਟੋਡੀ ਮਹਲਾ ੫ ॥
ਮਾਈ ਚਰਨ ਗੁਰ ਮੀਠੇ ॥
ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ਰਹਾਉ ॥
ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥
ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥
ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥
ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ ॥੨॥੮॥੨੭॥

ਟੋਡੀ ਮਹਲਾ ੫ ॥
ਸਾਧਸੰਗਿ ਹਰਿ ਹਰਿ ਨਾਮੁ ਚਿਤਾਰਾ ॥
ਸਹਜਿ ਅਨੰਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥ ਰਹਾਉ ॥
ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ ॥
ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥੧॥
ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ ॥
ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥੨॥੯॥੨੮॥

ਟੋਡੀ ਮਹਲਾ ੫ ॥
ਮਾਈ ਮੇਰੇ ਮਨ ਕੋ ਸੁਖੁ ॥
ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ ਰਹਾਉ ॥
ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥
ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥
ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥

ਟੋਡੀ ਮਹਲਾ ੫ ॥
ਹਰਿ ਹਰਿ ਚਰਨ ਰਿਦੈ ਉਰ ਧਾਰੇ ॥
ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ ਰਹਾਉ ॥
ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥
ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥
ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥
ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥

ਟੋਡੀ ਮਹਲਾ ੫

ਹੇ ਮਾਤਾ! ਗੁਰੂ ਦੇ ਚਰਣ ਮਿਠੇ ਹਨ। ਵੱਡੇ ਭਾਗਾਂ ਨਾਲ ਪ੍ਰਭੂ (ਇਨ੍ਹਾਂ ਦਾ ਪ੍ਰੇਮ) ਬਖ਼ਸ਼ਦਾ ਹੈ, ਗੁਰੂ ਦੇ ਦਰਸ਼ਨ ਵੇਖਣ ਨਾਲ ਕਰੋੜਾਂ ਫਲ ਪ੍ਰਾਪਤ ਹੋ ਜਾਂਦੇ ਹਨ।ਰਹਾਉ। ਅਵਿਨਾਸ਼ੀ ਅਤੇ ਅਟਲ (ਪ੍ਰਭੂ) ਦੇ ਗੁਣ ਗਾਉਂਦੇ ਹੋਇਆਂ ਕਾਮ, ਕ੍ਰੋਧ, ਹੰਕਾਰ ਆਦਿ ਢੀਠ (ਵਿਕਾਰ) ਨਸ਼ਟ ਹੋ ਜਾਂਦੇ ਹਨ। ਸੱਚੇ (ਪ੍ਰਭੂ) ਦੇ ਪ੍ਰੇਮ (ਰੰਗਿ) ਵਿਚ (ਜੋ) ਰੰਗੇ ਗਏ, ਉਹ ਸਥਿਰ ਹੋ ਜਾਂਦੇ ਹਨ (ਅਤੇ ਉਹ) ਜਨਮ ਮਰਨ (ਦੇ ਚੱਕਰ ਵਿਚ) ਫਿਰ ਨਹੀਂ ਪਿਸਦੇ।੧। ਹਰਿ ਦੇ ਭਜਨ ਤੋਂ ਬਿਨਾ ਜਿਤਨੇ ਰੰਗ-ਰਸ ਹਨ, ਸੰਤ/ਗੁਰੂ ਦੇ ਦਿਆਲ ਹੋ ਜਾਣ 'ਤੇ ਸਭ ਨੂੰ ਝੂਠਾ ਸਮਝੋ। ਦਾਸ ਨਾਨਕ (ਦਾ ਕਥਨ ਹੈ ਕਿ ਭਗਤ ਸਾਧਕਾਂ ਨੇ) ਨਾਮ ਰੂਪ ਰਤਨ ਪ੍ਰਾਪਤ ਕਰ ਲਿਆ ਹੈ, (ਪਰ) ਨਾਮ ਤੋਂ ਵਿਹੂਣੇ ਸਭ (ਵਿਅਕਤੀ) ਠੱਗੇ ਹੋਏ (ਇਸ ਸੰਸਾਰ ਤੋਂ) ਜਾਂਦੇ ਹਨ।੨।੮।੨੭।

ਟੋਡੀ ਮਹਲਾ ੫

(ਅਸੀਂ) ਸਾਧ-ਸੰਗਤ ਵਿਚ ਹਰਿ ਹਰਿ ਨਾਮ ਨੂੰ ਸਿਮਰਿਆ ਹੈ। (ਹੁਣ) ਦਿਨ ਰਾਤ ਸਹਿਜ ਅਵਸਥਾ ਵਿਚ ਆਨੰਦ ਪ੍ਰਾਪਤ ਹੋ ਰਿਹਾ ਹੈ। (ਪਿਛਲੇ ਕਰਮਾਂ ਦਾ) ਸਾਡਾ ਕੋਈ ਚੰਗਾ ਅੰਗੂਰ (ਫੁਟ ਪਿਆ ਹੈ)।ਰਹਾਉ। ਵਡਿਆਂ ਭਾਗਾਂ ਕਰਕੇ ਪੂਰਾ ਗੁਰੂ ਮਿਲਿਆ ਹੈ, ਜਿਸ ਦਾ ਅੰਤ ਅਤੇ ਪਾਰ-ਉਰਾਰ ਨਹੀਂ ਹੈ। (ਉਸ ਨੇ) ਆਪਣੇ ਦਾਸ ਨੂੰ ਵਿਸ਼ੈਲੇ ਭਵ-ਸਾਗਰ ਰੂਪ ਸੰਸਾਰ ਤੋਂ ਹੱਥ ਪਕੜ ਕੇ ਬਾਹਰ ਕਢ ਲਿਆ ਹੈ।੧। ਗੁਰੂ ਦੇ ਬਚਨ ਨਾਲ (ਸਾਡੇ) ਜਨਮ-ਮਰਨ (ਦੇ ਚੱਕਰ) ਕਟੇ ਗਏ ਹਨ ਅਤੇ ਫਿਰ ਸੰਕਟ ਦਾ ਦੁਆਰ ਨਹੀਂ (ਵੇਖਣਾ ਪਿਆ)। ਨਾਨਕ (ਦਾ ਕਥਨ ਹੈ ਕਿ ਅਸਾਂ) ਪ੍ਰਭੂ ਦੀ ਸ਼ਰਣ ਪਕੜੀ ਹੈ, (ਉਸ ਨੂੰ) ਬਾਰ ਬਾਰ ਨਮਸਕਾਰ ਹੈ।੨।੯।੨੮।

ਟੋਡੀ ਮਹਲਾ ੫

ਹੇ ਮਾਤਾ! ਮੇਰੇ ਮਨ ਨੂੰ ਸੁਖ (ਪ੍ਰਾਪਤ ਹੋ ਗਿਆ ਹੈ)। (ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਮੈਂ) ਕਰੋੜ ਰਾਜਾਂ ਦਾ ਆਨੰਦ ਅਤੇ ਸੁਖ ਭੋਗ ਰਿਹਾ ਹੋਵਾਂ। ਹਰਿ ਦੇ ਸਿਮਰਨ ਨਾਲ ਸਾਰੇ ਦੁਖ ਮਿਟ ਗਏ ਹਨ।੧।ਰਹਾਉ। (ਪ੍ਰਭੂ ਦਾ) ਪਵਿਤਰ (ਨਾਮ) ਸਿਮਰਦਿਆਂ ਕਰੋੜਾਂ ਜਨਮਾਂ ਦੇ ਪਾਪ (*ਕਿਲਬਿਖ*) ਨਸ਼ਟ ਹੋ ਜਾਂਦੇ ਹਨ ਅਤੇ ਤਨ ਮਨ ਨੂੰ ਸੁਖ ਮਿਲ ਜਾਂਦਾ ਹੈ। (ਪ੍ਰਭੂ ਦਾ) ਸਰੂਪ ਵੇਖ ਕੇ (ਮੇਰੀ) ਆਸ ਪੂਰੀ ਹੋ ਗਈ ਹੈ ਅਤੇ ਦਰਸ਼ਨ ਕਰਦਿਆਂ ਹੀ (ਮਨ ਦੀ) ਭੁਖ ਖ਼ਤਮ ਹੋ ਗਈ ਹੈ।੧। ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼), ਅੱਠ ਮਹਾ ਸਿੱਧੀਆਂ, ਕਾਮਧੇਨ (*ਸਵਰਗ ਦੀ ਗਊ*), ਪਾਰਜਾਤ ਬ੍ਰਿਛ (ਇੰਦ੍ਰਪੁਰੀ ਦਾ ਬ੍ਰਿਛ) ਹਰਿ ਆਪ ਹੀ ਹੈ। ਨਾਨਕ (ਦਾ ਕਥਨ ਹੈ ਕਿ) ਸੁਖ-ਸਾਗਰ (ਪ੍ਰਭੂ) ਦੀ ਸ਼ਰਣ ਗ੍ਰਹਿਣ ਕੀਤੀ ਹੈ, ਫਿਰ ਜਨਮ-ਮਰਨ (ਦਾ ਗੇੜ) ਅਤੇ ਗਰਭ ਦਾ ਤਾਪ ਜਾਂ ਫ਼ਿਕਰ ਨਹੀਂ ਹੁੰਦਾ।੨।੧੦।੨੯।

ਟੋਡੀ ਮਹਲਾ ੫

(ਅਸੀਂ) ਹਰਿ ਹਰਿ ਦੇ ਚਰਣ ਹਿਰਦੇ ਵਿਚ ਧਾਰਣ ਕੀਤੇ ਹਨ। ਆਪਣੇ ਸੁਆਮੀ ਸਤਿਗੁਰੂ ਨੂੰ ਸਿਮਰ ਕੇ ਸਾਡੇ ਕਾਰਜ ਸਫਲ ਹੋ ਗਏ ਹਨ।੧।ਰਹਾਉ। (ਸਾਰੇ) ਵਿਚਾਰ ਦਾ ਇਹ ਤੱਤ-ਸਾਰ ਹੈ ਕਿ ਪੁੰਨ-ਦਾਨ ਅਤੇ ਪਰਮੇਸ਼ਵਰ ਦੀ ਪੂਜਾ (ਆਦਿ ਸਭ ਕੁਝ) ਹਰਿ ਦੇ ਜਸ-ਗਾਨ (ਵਿਚ ਹੀ ਆ ਜਾਂਦਾ ਹੈ)। ਅਗਮ, ਅਪਾਰ ਪ੍ਰਭੂ ਦੇ ਗੁਣ ਗਾਉਣ ਨਾਲ ਬੇਹਿਸਾਬ ਸੁਖ ਪਾ ਲਈਦਾ ਹੈ।੧। ਜੋ ਵਿਅਕਤੀ ਪ੍ਰਭੂ ਨੇ ਆਪਣੇ ਬਣਾ ਲਏ ਹਨ, ਫਿਰ ਉਨ੍ਹਾਂ ਦਾ ਕੁਝ ਵੀ (ਕਰਮ) ਨਹੀਂ ਵਿਚਾਰਿਆ ਜਾਂਦਾ। ਨਾਨਕ (ਦਾ ਕਥਨ ਹੈ ਕਿ ਮੈਂ) (ਹਰਿ ਦਾ) ਰਤਨ ਰੂਪ ਨਾਮ ਜਪ ਜਪ ਕੇ ਅਤੇ ਸੁਣ ਸੁਣ ਕੇ ਜੀਉਂਦਾ ਹਾਂ ਅਤੇ ਹਰਿ-(ਨਾਮ) ਨੂੰ ਗਲੇ ਵਿਚ (ਪਰੋ ਲਿਆ ਹੈ)।੨।੧੧।੩੦।

ਟੋਡੀ ਮਹਲਾ ੯ ੧ੴ ਸਤਿਗੁਰ ਪ੍ਰਸਾਦਿ ॥
ਕਹਉ ਕਹਾ ਅਪਨੀ ਅਧਮਾਈ ॥
ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ ॥
ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥
ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥
ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ ॥
ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ॥੨॥੧॥੩੧॥

ਟੋਡੀ ਬਾਣੀ ਭਗਤਾਂ ਕੀ ੧ੴ ਸਤਿਗੁਰ ਪ੍ਰਸਾਦਿ ॥
ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ ਚਰੈ ਖਜੂਰਿ ॥੧॥
ਕਾਂਇ ਰੇ ਬਕਬਾਦੁ ਲਾਇਓ ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ ਰਹਾਉ ॥
ਪੰਡਿਤੁ ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ ਰਹਾਉ ॥
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈਂ ॥੧॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥

ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ ॥
ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥
ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥
ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥੨॥
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥
ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥੩॥
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥

**ਟੋਡੀ ਮਹਲਾ ੯**

ਮੈਂ ਆਪਣੀ ਤੁੱਛਤਾ ਬਾਰੇ ਕੀ ਕਹਾਂ ? (ਮੈਂ) ਸੋਨੇ ਅਤੇ ਇਸਤਰੀ ਦੇ ਸੁਆਦ ਵਿਚ ਹੀ ਫਸਿਆ ਰਿਹਾ ਅਤੇ ਪ੍ਰਭੂ ਦਾ ਜਸ ਗਾਇਨ ਨਹੀਂ ਕੀਤਾ।੧ ।ਰਹਾਉ। ਝੂਠੇ ਜਗਤ ਨੂੰ ਸੱਚਾ ਜਾਣ ਕੇ, ਉਸ ਪ੍ਰਤਿ ਰੁਚੀ ਪੈਦਾ ਕਰ ਲਈ। ਦੀਨਾਂ ਦੇ ਸਹਾਇਕ ਨੂੰ ਕਦੇ ਨਹੀਂ ਸਿਮਰਿਆ, ਜੋ (ਲੋਕ ਪਰਲੋਕ ਵਿਚ) ਨਾਲ ਰਹਿ ਕੇ ਸਹਾਇਕ ਹੁੰਦਾ ਹੈ।੧। ਦਿਨ ਰਾਤ (ਮੈਂ) ਮਾਇਆ ਵਿਚ ਮਗਨ ਰਿਹਾ ਹਾਂ, (ਇਸ ਕਰਕੇ) ਮਨ ਦੀ ਮੈਲ ਦੂਰ ਨਹੀਂ ਹੋਈ। ਨਾਨਕ ਦਾ ਕਥਨ ਹੈ ਕਿ ਹੁਣ ਹਰਿ ਦੀ ਸ਼ਰਣ ਵਿਚ ਜਾਏ ਬਿਨਾ ਹੋਰ ਕੋਈ ਚਾਰਾ ਨਹੀਂ ਹੈ।੨।੧।੩੧।

**ਟੋਡੀ ਬਾਣੀ ਭਗਤਾਂ ਕੀ**

ਕੋਈ ਕਹਿੰਦਾ ਹੈ (ਪਰਮਾਤਮਾ) ਨੇੜੇ ਹੈ, ਕੋਈ ਕਹਿੰਦਾ ਹੈ ਦੂਰ ਹੈ। (ਇਹ ਗੱਲ ਤਾਂ ਇਸ ਤਰ੍ਹਾਂ ਜਿਵੇਂ) ਜਲ ਦੀ ਮੱਛਲੀ ਖਜੂਰ (ਦੇ ਬ੍ਰਿਛ) ਉਪਰ ਚੜ੍ਹੇ।੧। ਹੇ (ਭਾਈ!) ਕਿਸ ਲਈ ਬਹਿਸ ਕਰ ਰਿਹਾ ਹੈਂ (ਕਿਉਂਕਿ) ਜਿਨ੍ਹਾਂ (ਸਾਧਕਾਂ) ਨੇ ਹਰਿ ਨੂੰ ਪ੍ਰਾਪਤ ਕੀਤਾ ਹੈ, ਉਨ੍ਹਾਂ ਨੇ (ਆਪਣਾ ਅਨੁਭਵ) ਲੁਕਾ ਕੇ ਰਖਿਆ ਹੈ।੧ ।ਰਹਾਉ। (ਗਿਆਨਵਾਨ) ਹੋ ਕੇ ਪੰਡਿਤ ਵੇਦਾਂ ਦਾ ਬਖਾਨ ਕਰਦਾ ਹੈ, (ਪਰ) ਮੂਰਖ ਨਾਮਦੇਵ (ਤਾਂ) ਪਰਮਾਤਮਾ ਨੂੰ ਹੀ ਜਾਣਦਾ ਹੈ।੨।੧।

(ਹੇ ਜਿਗਿਆਸੂ!) ਰਾਮ ਦਾ ਨਾਮ ਲੈਣ ਨਾਲ (ਭਲਾ) ਕਿਸ ਦਾ ਕਲੰਕ ਰਹਿ ਗਿਆ ਹੈ? 'ਰਾਮ' (ਸ਼ਬਦ) ਕਹਿਣ ਨਾਲ ਹੀ ਪਤਿਤ (ਵਿਅਕਤੀ) ਵੀ ਪਵਿਤਰ ਹੋ ਗਏ ਹਨ।੧ ।ਰਹਾਉ। ਦਾਸ ਨਾਮਦੇਵ ਨੂੰ ਰਾਮ ਦੀ ਸੰਗਤ ਕਰਕੇ ਇਹ ਦ੍ਰਿੜ੍ਹਤਾ (*ਪ੍ਰਤਗਿਆ*) ਹੋ ਗਈ ਹੈ ਕਿ (ਹੁਣ) ਏਕਾਦਸ਼ੀ ਦਾ ਵਰਤ ਛਡ ਦਿੱਤਾ ਹੈ, (ਫਿਰ) ਕਿਸ ਲਈ ਤੀਰਥਾਂ ਉਪਰ ਜਾਵਾਂ?।੧। ਨਾਮਦੇਵ ਦਾ ਕਥਨ ਹੈ ਕਿ (ਅਸੀਂ ਨਾਮ-ਸਿਮਰਨ ਦੇ) ਉਤਮ ਕਰਮ ਕਰਕੇ ਚੰਗੀ ਬੁੱਧੀ ਵਾਲੇ ਹੋ ਗਏ ਹਾਂ। ਗੁਰੂ ਦੀ ਮਤਿ ਅਨੁਸਾਰ ਰਾਮ ਕਹਿ ਕਹਿ ਕੇ ਕੌਣ ਸਵਰਗ (*ਬੈਕੁੰਠ*) ਨਹੀਂ ਗਏ।੨।੨।

(ਇਸ) ਛੰਦ ਵਿਚ ਤਿੰਨ (ਚੀਜ਼ਾਂ ਦੀ ਅਨੁਪ੍ਰਾਸਿਕ ਅਥਵਾ ਸ਼ਾਬਦਿਕ) ਖੇਡ (*ਖੇਲ*) ਦਰਸਾਈ ਗਈ ਹੈ।੧ ।ਰਹਾਉ। ਘੁਮਿਆਰ ਦੇ ਘਰ ਹਾਂਡੀ ਹੈ, ਰਾਜੇ ਦੇ ਘਰ ਸਾਂਡੀ (ਸਾਂਢਣੀ) ਹੈ, ਬ੍ਰਾਹਮਣ ਦੇ ਘਰ ਰਾਂਡੀ (ਵੇਦ-ਰਿਚਾ ਦਾ ਸੰਕਲਨ) ਹੈ। (ਇਸ ਤਰ੍ਹਾਂ ਤਿੰਨ੍ਹਾਂ ਦੇ ਘਰ) ਹਾਂਡੀ, ਸਾਂਡੀ ਅਤੇ ਰਾਂਡੀ (ਹੀ ਮੁੱਖ ਹਨ)।੧। ਬਾਣੀਏ ਦੇ ਘਰ ਹਿੰਗ (*ਹੀਂਗੁ*) ਹੈ, ਭੈਂਸੇ ਦੇ ਮੱਥੇ ਉਤੇ ਸਿੰਗ (*ਸੀਂਗੁ*) ਹਨ, ਦੇਵਾਲੇ ਵਿਚ ਲਿੰਗ (*ਲੀਂਗੁ*) ਹੁੰਦਾ ਹੈ। (ਇਸ ਤਰ੍ਹਾਂ ਤਿੰਨਾਂ ਕੋਲ) ਹਿੰਗ, ਸਿੰਗ ਅਤੇ ਲਿੰਗ (*ਹੀਂਗੁ ਸੀਂਗੁ ਲੀਂਗੁ*) (ਹੀ ਪ੍ਰਧਾਨ ਹਨ)।੨। ਤੇਲੀ ਦੇ ਘਰ ਤੇਲ ਹੁੰਦਾ ਹੈ, ਜੰਗਲ ਵਿਚ ਬੇਲ ਹੁੰਦੀ ਹੈ ਅਤੇ ਮਾਲੀ ਦੇ ਘਰ ਕੇਲਾ ਹੁੰਦਾ ਹੈ। (ਇਸ ਤਰ੍ਹਾਂ ਤਿੰਨਾਂ ਕੋਲ) ਤੇਲ, ਬੇਲ ਅਤੇ ਕੇਲ (ਹੀ ਪ੍ਰਮੁਖ ਹਨ)।੩। ਸੰਤਾਂ ਦੇ ਅੰਦਰ ਗੋਬਿੰਦ ਹੈ, ਗੋਕੁਲ ਵਿਚ ਸ਼ਿਆਮ ਹੈ ਅਤੇ ਨਾਮਦੇਵ (ਦੇ ਹਿਰਦੇ) ਵਿਚ ਰਾਮ ਹੈ। (ਇਸ ਤਰ੍ਹਾਂ ਸਭ ਪਾਸੇ) ਗੋਬਿੰਦ, ਸ਼ਿਆਮ ਅਤੇ ਰਾਮ (ਹੀ ਵਿਆਪਕ ਹਨ)।੪।੩।

ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ
ੴ ਸਤਿਗੁਰ ਪ੍ਰਸਾਦਿ ॥

ਸੁਨਿ ਮਨ ਅਕਥ ਕਥਾ ਹਰਿ ਨਾਮ ॥
ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥੧॥ ਰਹਾਉ ॥
ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥
ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥੧॥
ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥
ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥੨॥੧॥

ਬੈਰਾੜੀ ਮਹਲਾ ੪ ॥
ਮਨ ਮਿਲਿ ਸੰਤ ਜਨਾ ਜਸੁ ਗਾਇਓ ॥
ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥ ਰਹਾਉ॥
ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ ॥
ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ ॥੧॥
ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ ਤਬ ਹਰਿ ਹਰਿ ਹਰਿ ਜਸੁ ਧਿਆਇਓ ॥
ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥੨॥੨॥

ਬੈਰਾੜੀ ਮਹਲਾ ੪ ॥
ਹਰਿ ਜਨੁ ਰਾਮ ਨਾਮ ਗੁਨ ਗਾਵੈ ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ ਰਹਾਉ ॥
ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥
ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥੧॥
ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥
ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥੨॥੩॥

ਬੈਰਾੜੀ ਮਹਲਾ ੪ ॥
ਜਪਿ ਮਨ ਰਾਮ ਨਾਮੁ ਨਿਸਤਾਰਾ ॥
ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥੧॥ ਰਹਾਉ ॥
ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥੧॥
ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥
ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ ॥੨॥੪॥

## ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ
## ੴ ਸਤਿਗੁਰ ਪ੍ਰਸਾਦਿ ॥

ਹੇ ਮਨ! (ਤੂੰ) ਹਰਿ ਨਾਮ ਦੀ ਨ ਕਥੀ ਜਾ ਸਕਣ ਵਾਲੀ ਕਥਾ ਸੁਣ। ਗੁਰੂ ਦੀ ਮਤਿ ਅਨੁਸਾਰ ਰਾਮ (ਦਾ ਨਾਮ) ਜਪ, (ਅਜਿਹਾ ਕਰਨ ਨਾਲ ਤੂੰ) ਦੌਲਤ, ਬੁੱਧੀ, ਅਲੌਕਿਕ ਸ਼ਕਤੀਆਂ ਅਤੇ ਸੁਖ ਪ੍ਰਾਪਤ ਕਰ ਲਵੇਂਗਾ।੧।ਰਹਾਉ। ਅਨੇਕਾਂ ਆਖਿਆਨ (ਅਰਥਾਤ ਕਥਾ-ਪ੍ਰਸੰਗ), ਪੁਰਾਣ ਅਤੇ ਛੇ ਸ਼ਾਸਤ੍ਰ ਰਾਮ ਦਾ ਉਤਮ ਜਸ ਗਾਉਂਦੇ ਹਨ। ਸ਼ੰਕਰ ਆਦਿ ਤੇਤੀਸ ਕਰੋੜ ਦੇਵਤਿਆਂ ਨੇ (ਹਰਿ ਦੀ) ਆਰਾਧਨਾ ਕੀਤੀ ਹੈ, (ਪਰ) ਹਰਿ ਦੇ ਭੇਦ/ਮਰਮ (*ਮਰਮਾਮ*) ਨੂੰ ਨਹੀਂ ਜਾਣ ਸਕੇ।੧। ਦੇਵਤੇ, ਮਨੁੱਖ, ਗਣ, ਗੰਧਰਬ (ਪ੍ਰਭੂ ਦਾ) ਜਸ ਗਾਉਂਦੇ ਹਨ, ਜਿਤਨੀ ਉਤਪੰਨ (*ਉਪਾਅ*) ਕੀਤੀ ਹੋਈ (ਸ੍ਰਿਸ਼ਟੀ) ਹੈ, ਸਭ (ਗੁਣ) ਗਾਉਂਦੀ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਪਰ ਹਰਿ ਨੇ ਕ੍ਰਿਪਾ ਕੀਤੀ ਹੈ, ਉਹੀ ਹਰਿ ਪ੍ਰਭੂ ਦੇ ਸ੍ਰੇਸ਼ਠ ਸੰਤ ਹਨ।੨।੧।

### ਬੈਰਾੜੀ ਮਹਲਾ ੪

ਹੇ ਮਨ! (ਜਿਨ੍ਹਾਂ ਨੂੰ) ਗੁਰੂ ਸਤਿਗੁਰੂ ਨੇ ਪ੍ਰਭੂ ਦਾ ਰਤਨ ਰੂਪ ਸੁੰਦਰ (ਨਾਮ) ਦਾਨ ਦਿਵਾ ਦਿੱਤਾ ਹੈ, (ਉਨ੍ਹਾਂ ਨੇ) ਸੰਤ ਜਨਾਂ ਨਾਲ ਮਿਲ ਕੇ (ਹਰਿ ਦਾ) ਜਸ ਗਾਇਆ ਹੈ।੧।ਰਹਾਉ। (ਮੈਂ) ਉਸ ਸਾਧਕ ਨੂੰ ਤਨ ਮਨ, ਸਭ ਕੁਝ ਦੇ ਦੇਵਾਂ, ਜਿਸ ਨੇ (ਮੈਨੂੰ) ਹਰਿ ਹਰਿ ਨਾਮ ਸੁਣਾਇਆ ਹੈ। ਧਨ, ਮਾਇਆ ਅਤੇ ਸੰਪੱਤੀ ਉਸ ਨੂੰ ਦੇ ਦੇਵਾਂ, ਜਿਸ ਨੇ (ਮੈਨੂੰ) ਹਰਿ ਰੂਪ ਮਿਤਰ ਮਿਲਾ ਦਿੱਤਾ ਹੈ।੧। ਪ੍ਰਭੂ ਨੇ (ਜਦੋਂ) ਛਿਣ ਭਰ ਲਈ ਰਤਾ ਕੁ (ਮੇਰੇ ਉਪਰ) ਕ੍ਰਿਪਾ ਕੀਤੀ, ਤਦੋਂ (ਮੈਂ) ਹਰਿ ਹਰਿ ਦਾ ਜਸ ਧਿਆਇਆ ਹੈ। ਦਾਸ ਨਾਨਕ ਨੂੰ ਹਰਿ ਸੁਆਮੀ ਮਿਲ ਪਏ, (ਜਿਸ ਕਰਕੇ) ਦੁਖ ਅਤੇ ਹਉਮੈ ਦੇ ਰੋਗ ਦੂਰ ਹੋ ਗਏ।੨।੨।

### ਬੈਰਾੜੀ ਮਹਲਾ ੪

ਹਰਿ ਦਾ ਸੇਵਕ ਰਾਮ-ਨਾਮ ਦੇ ਗੁਣ ਗਾਉਂਦਾ ਹੈ। ਜੇ ਕੋਈ (ਵਿਅਕਤੀ) ਹਰਿ ਦੇ ਸੇਵਕ ਦੀ ਨਿੰਦਿਆ ਕਰੇ, (ਤਾਂ ਵੀ ਹਰਿ ਦਾ ਸੇਵਕ) ਆਪਣੇ ਸੁਭਾਵਿਕ ਗੁਣ ਨਹੀਂ ਛਡਦਾ।੧।ਰਹਾਉ। ਜੋ ਕੁਝ ਕਰਦਾ ਹੈ, ਉਹ ਸੁਆਮੀ ਆਪ ਹੀ (ਕਰਦਾ ਹੈ), ਹਰਿ ਆਪ ਹੀ (ਜੀਵ ਤੋਂ) ਕਾਰ ਕਮਾਉਂਦਾ ਹੈ। ਹਰਿ ਸੁਆਮੀ ਆਪ ਹੀ (ਸਭ ਨੂੰ) ਮਤਿ ਦਿੰਦਾ ਹੈ ਅਤੇ ਹਰਿ ਆਪ ਹੀ ਬੋਲ ਕੇ (ਜੀਵ ਤੋਂ) ਬੁਲਾਉਂਦਾ ਹੈ।੧। ਹਰਿ ਨੇ ਆਪ ਹੀ ਪੰਜ ਤੱਤ੍ਵਾਂ ਦਾ ਵਿਸਤਾਰ ਕੀਤਾ ਹੋਇਆ ਹੈ ਅਤੇ ਆਪ ਹੀ (ਉਸ ਵਿਚ) ਪੰਜ ਵਿਸ਼ੇ (ਸ਼ਬਦ, ਸਪਰਸ, ਰੂਪ, ਰਸ, ਗੰਧ) ਪਾਉਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਆਪ ਹੀ ਸਤਿਗੁਰੂ ਨੂੰ ਮਿਲਾ ਕੇ, ਆਪ ਹੀ (ਅੰਦਰੋਂ) ਤਨਾਉ ਖ਼ਤਮ ਕਰ ਦਿੰਦਾ ਹੈ।੨।੩।

### ਬੈਰਾੜੀ ਮਹਲਾ ੪

ਹੇ ਮਨ! ਰਾਮ-ਨਾਮ ਦਾ ਸਿਮਰਨ ਕਰ, (ਇਸ ਨਾਲ ਹੀ) ਪਾਰ ਉਤਾਰਾ ਹੁੰਦਾ ਹੈ। ਹਰਿ ਕਰੋੜਾਂ ਅਤੇ ਕਰੋੜਾਂ ਤੋਂ ਵੀ ਅਧਿਕ ਜਨਮਾਂ ਦੇ ਪਾਪ ਨਸ਼ਟ ਕਰ ਦਿੰਦਾ ਹੈ ਅਤੇ ਭਵ-ਸਾਗਰ ਤੋਂ ਪਾਰ ਉਤਾਰ ਦਿੰਦਾ ਹੈ।੧।ਰਹਾਉ। ਹਰਿ ਪ੍ਰਭੂ ਸ਼ਰੀਰ ਰੂਪ ਨਗਰ ਵਿਚ ਵਸਦਾ ਹੈ। ਹਰਿ ਨਿਰਭੈ, ਨਿਰਵੈਰ ਅਤੇ ਨਿਰਾਕਾਰ ਹੈ। (ਜੋ) ਹਰਿ ਨੇੜੇ ਵਸਦਾ ਹੈ, (ਪਰ) ਕੁਝ ਵੀ ਨਜ਼ਰ ਨਹੀਂ ਆਉਂਦਾ, (ਉਹ) ਹਰਿ ਗੁਰੂ ਦੇ ਉਪਦੇਸ਼ ਦੁਆਰਾ ਲਭ ਪੈਂਦਾ ਹੈ।੧। ਹਰਿ ਆਪ ਹੀ ਸ਼ਾਹ ਹੈ, ਸਰਾਫ਼ ਹੈ, ਰਤਨ ਹੈ, ਹੀਰਾ ਹੈ ਅਤੇ ਹਰਿ ਨੇ ਆਪ ਹੀ (ਸ੍ਰਿਸ਼ਟੀ ਦਾ ਸਾਰਾ) ਪਸਾਰਾ ਕੀਤਾ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਉਪਰ (ਪ੍ਰਭੂ ਆਪ) ਕ੍ਰਿਪਾ ਕਰਦਾ ਹੈ, ਉਹੀ ਹਰਿ-ਨਾਮ ਨੂੰ ਖ਼ਰੀਦਦਾ ਹੈ, ਉਹੀ ਸੱਚਾ ਸ਼ਾਹ ਅਤੇ ਵਪਾਰੀ ਹੈ।੨।੪।

**ਬੈਰਾੜੀ ਮਹਲਾ ੪ ॥**
ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥
ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ ॥੧॥ ਰਹਾਉ॥
ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ ॥
ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ ॥੧॥
ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ ॥
ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ ॥੨॥੫॥

ਬੈਰਾੜੀ ਮਹਲਾ ੪ ॥
ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥
ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥੧॥ ਰਹਾਉ ॥
ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥੧॥
ਤੂ ਬੇਅੰਤੁ ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨ ਜਾਇ ॥
ਨਾਨਕ ਸਰਣਿ ਤੁਮ੍ਹਾਰੀ ਹਰਿ ਜੀਉ ਭਾਵੈ ਤਿਵੈ ਛਡਾਇ ॥੨॥੬॥

ਰਾਗੁ ਬੈਰਾੜੀ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ ਕੋਟਿ ਜਨਮ ਕੇ ਦੂਖ ਗਵਾਇਓ ॥੧॥ ਰਹਾਉ॥
ਜੋ ਚਾਹਤ ਸੋਈ ਮਨਿ ਪਾਇਓ ॥ ਕਰਿ ਕਿਰਪਾ ਹਰਿ ਨਾਮੁ ਦਿਵਾਇਓ ॥੧॥
ਸਰਬ ਸੁਖ ਹਰਿ ਨਾਮਿ ਵਡਾਈ ॥ ਗੁਰ ਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥

**ਬੈਰਾੜੀ ਮਹਲਾ ੪**

ਹੇ ਮਨ! ਨਿਰੰਜਨ, ਨਿਰਾਕਾਰ ਪ੍ਰਭੂ ਦਾ ਜਪ ਕਰ। (ਉਸ) ਸੁਖਾਂ ਦੇ ਦਾਤੇ ਹਰਿ ਨੂੰ ਹਮੇਸ਼ਾ ਹਮੇਸ਼ਾ ਆਰਾਧਣਾ ਚਾਹੀਦਾ ਹੈ ਜਿਸ ਦਾ (ਕੋਈ) ਅੰਤ ਅਤੇ ਆਰ-ਪਾਰ ਨਹੀਂ ਹੈ।੧।ਰਹਾਉ। (ਮਾਤਾ ਦੇ ਗਰਭ ਦੇ) ਅਗਨੀ ਕੁੰਡ ਵਿਚ ਉਲਟਾ ਲਟਕਿਆ (ਜੀਵ ਪ੍ਰਭੂ ਵਿਚ) ਲਿਵ ਲਗਾਈ ਰਖਦਾ ਹੈ, (ਉਦੋਂ) ਪੇਟ ਵਿਚ ਪ੍ਰਭੂ ਰਖਿਆ ਕਰਦਾ ਹੈ। ਹੇ ਮੇਰੇ ਮਨ! ਉਸ ਅਜਿਹੇ ਹਰਿ ਦੀ ਭਗਤੀ ਕਰ (ਕਿਉਂਕਿ) ਅੰਤ ਵੇਲੇ ਹਰਿ ਹੀ ਛੁੜਾਉਣ ਵਾਲਾ ਹੈ।੧। ਜਿਸ (ਵਿਅਕਤੀ) ਦੇ ਹਿਰਦੇ ਵਿਚ ਮੇਰਾ ਹਰਿ ਹਰਿ ਵਸ ਗਿਆ ਹੈ, ਉਸ ਸੇਵਕ ਨੂੰ (ਸਭ) ਪ੍ਰਣਾਮ ਕਰੋ। ਨਾਨਕ (ਦਾ ਕਥਨ ਹੈ ਕਿ) ਹਰਿ ਦੀ ਕ੍ਰਿਪਾ ਨਾਲ ਹਰਿ ਦਾ ਸਿਮਰਨ ਪ੍ਰਾਪਤ ਹੁੰਦਾ ਹੈ, (ਜੋ) ਨਾਮ (ਜੀਵ ਦਾ) ਆਧਾਰ (ਬਣ ਜਾਂਦਾ ਹੈ)।੨।੫।

**ਬੈਰਾੜੀ ਮਹਲਾ ੪**

ਹੇ ਮਨ! ਹਰਿ ਹਰਿ ਦਾ ਨਾਮ ਨਿਤ ਜਪ ਅਤੇ ਸਿਮਰ। (ਤੂੰ) ਜੋ ਇੱਛਾ ਕਰੇਂਗਾ, ਉਹੀ ਫਲ ਪ੍ਰਾਪਤ ਕਰ ਲਵੇਂਗਾ, (ਫਿਰ) (ਤੈਨੂੰ) ਕੋਈ ਦੁਖ ਆ ਕੇ ਨਹੀਂ ਲਗੇਗਾ।੧।ਰਹਾਉ। (ਅਸਲ ਵਿਚ) ਉਹੀ ਜਪ ਹੈ, ਉਹੀ ਤਪ ਹੈ, ਉਹੀ ਵਰਤ ਅਤੇ ਪੂਜਾ ਹੈ, ਜਿਸ ਕਰਕੇ ਤੇਰੀ ਹਰਿ ਨਾਲ ਪ੍ਰੀਤ ਲਗ ਸਕੇ। ਹਰਿ ਦੀ ਪ੍ਰੀਤ ਤੋਂ ਬਿਨਾ ਹੋਰ ਸਾਰੀ ਪ੍ਰੀਤ ਝੂਠੀ ਹੈ, (ਕਿਉਂਕਿ) ਸਭ ਇਕ ਛਿਣ ਵਿਚ ਭੁਲ ਜਾਂਦੀ ਹੈ।੧। (ਹੇ ਪ੍ਰਭੂ!) ਤੂੰ ਬੇਅੰਤ ਹੈਂ, ਸਾਰੀਆਂ ਸ਼ਕਤੀਆਂ ਨਾਲ ਪਰਿਪੂਰਣ ਹੈਂ, (ਤੇਰੀ) ਕੁਝ ਵੀ ਕੀਮਤ ਕਹੀ ਨਹੀਂ ਜਾ ਸਕਦੀ। ਨਾਨਕ (ਦਾ ਕਥਨ ਹੈ ਕਿ) ਹੇ ਹਰਿ ਜੀ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ, (ਜਿਵੇਂ ਤੈਨੂੰ) ਚੰਗਾ ਲਗੇ, ਉਸੇ ਤਰ੍ਹਾਂ (ਮਾਇਆਵੀ ਪ੍ਰਪੰਚ ਤੋਂ) ਛੁੜਵਾ ਲੈ।੨।੬।

**ਰਾਗੁ ਬੈਰਾੜੀ ਮਹਲਾ ੫ ਘਰੁ ੧**

ਸੰਤ-ਜਨਾਂ ਨਾਲ ਮਿਲ ਕੇ (ਅਸੀਂ) ਹਰਿ ਦਾ ਜਸ ਗਾਇਆ ਹੈ, (ਜਿਸ ਕਰਕੇ) ਕਰੋੜਾਂ ਜਨਮਾਂ ਦੇ ਦੁਖ ਦੂਰ ਕਰ ਲਏ ਹਨ।੧।ਰਹਾਉ। ਜੋ ਚਾਹੁੰਦਾ ਸਾਂ, ਉਹੀ ਮਨ ਵਿਚ ਪਾ ਲਿਆ ਹੈ। (ਗੁਰੂ ਨੇ) ਕ੍ਰਿਪਾ ਕਰਕੇ ਹਰਿ ਨਾਮ ਦਿਵਾ ਦਿੱਤਾ ਹੈ।੧। ਹਰਿ-ਨਾਮ ਦੁਆਰਾ ਸਾਰੇ ਸੁਖ ਅਤੇ ਪ੍ਰਤਿਸ਼ਠਾ (ਪ੍ਰਾਪਤ ਹੋ ਜਾਂਦੀ ਹੈ)। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ (ਸ੍ਰੇਸ਼ਠ) ਮਤਿ ਮਿਲ ਜਾਂਦੀ ਹੈ।੨।੧।੭।

ਰਾਗੁ ਤਿਲੰਗ ਮਹਲਾ ੧ ਘਰੁ ੧
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥
ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥
ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥
ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥
ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥
ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥
ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥੪॥੧॥

ਤਿਲੰਗ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥
ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥੧॥
ਤਉ ਦਰਸਨ ਕੀ ਕਰਉ ਸਮਾਇ ॥ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ॥
ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥
ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥

ਤਿਲੰਗ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥
ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥੧॥
ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥
ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥
ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥੧॥ ਰਹਾਉ ॥
ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥
ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥੨॥
ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥

ਰਾਗੁ ਤਿਲੰਗ ਮਹਲਾ ੧ ਘਰੁ ੧

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ

ਹੇ ਕਰਤਾਰ! ਮੈਂ ਤੇਰੇ ਅਗੇ ਇਕ ਅਰਜ਼ ਕਰਦਾ (*ਗੁਫਤਮ*) ਹਾਂ, ਕੰਨ ਲਾ ਕੇ ਸੁਣ (*ਦੁਰਗੋਸ ਕੁਨ*)। ਤੂੰ ਸੱਚਾ (*ਹਕਾ*) ਹੈਂ, ਵੱਡਾ (*ਕਬੀਰ*) ਹੈ, ਦਯਾ ਕਰਨ ਵਾਲਾ ਹੈ, ਦੋਸ਼ ਤੋਂ ਰਹਿਤ (*ਬੇਐਬ*) ਹੈ, ਪਾਲਣ ਵਾਲਾ ਹੈਂ।੧। ਦੁਨੀਆ ਨਸ਼ਟ ਹੋਣ ਵਾਲੀ ਥਾਂ (*ਮੁਕਾਮੇ ਫਾਨੀ*) ਹੈ, ਦਿਲ ਵਿਚ ਸੱਚ (*ਤਹਕੀਕ*) ਕਰਕੇ ਜਾਣ। ਮੇਰੇ ਸਿਰ ਦੇ ਵਾਲ (*ਮੂਇ*) ਮੌਤ ਦੇ ਫਰਿਸ਼ਤੇ (*ਅਜਰਾਈਲ*) ਨੇ ਫੜੇ ਹੋਏ (*ਗਿਰਫਤਹ*) ਹਨ, ਹੇ ਦਿਲ/ ਮਨ! (ਤੂੰ) ਕੁਝ ਨਹੀਂ ਸਮਝਦਾ।੧ ਰਹਾਉ। ਇਸਤਰੀ (*ਜਨ*), ਪੁੱਤਰ (*ਪਿਸਰ*), ਪਿਤਾ (*ਪਦਰ*), ਭਾਈ (*ਬਿਰਾਦਰਾਂ*), (ਇਨ੍ਹਾਂ ਵਿਚੋਂ) ਕੋਈ ਵੀ (ਤੇਰਾ) ਹੱਥ ਫੜਨ ਵਾਲਾ (*ਦਸਤੰਗੀਰ*) ਨਹੀਂ ਹੈ। (ਜਦ) ਅੰਤ ਨੂੰ ਮੈਂ ਡਿਗ ਪਿਆ (*ਬਿਅਫਤਮ*), ਤਦ ਜਨਾਜ਼ੇ ਦੀ ਨਮਾਜ਼ (*ਤਕਬੀਰ*) ਪੜ੍ਹੇ ਜਾਣ ਵੇਲੇ ਕੋਈ ਵੀ ਬਚਾ ਨਹੀਂ ਸਕਦਾ।੨। ਰਾਤ (*ਸਬ*) ਦਿਨ ਮੈਂ ਲਾਲਚ (*ਹਵਾ*) ਵਿਚ ਫਿਰਦਾ ਰਿਹਾ ਅਤੇ ਮਾੜੇ ਖ਼ਿਆਲ ਸੋਚਦਾ ਰਿਹਾ। ਕਦੇ ਵੀ ਨੇਕੀ ਦਾ ਕੰਮ ਨਹੀਂ ਕੀਤਾ, ਮੇਰਾ ਇਹੋ ਜਿਹਾ ਹਾਲ ਰਿਹਾ।੩। (ਮੈਂ) ਬਦਨਸੀਬ (*ਬਦਬਖਤ*) ਹਾਂ, ਨਾਲ ਹੀ ਚੁਗ਼ਲਖ਼ੋਰ (*ਬਖੀਲ*), ਭੁਲਣਹਾਰ (*ਗਾਫਿਲ*), ਨਿਰਲਜ (*ਬੇਨਜਰ*) ਅਤੇ ਨਿਡਰ (*ਬੇਬਾਕ*) ਹਾਂ। ਨਾਨਕ ਕਹਿੰਦਾ (*ਬੁਗੋਯਦ*) ਹੈ ਕਿ (ਮੈਂ) ਤੇਰਾ ਦਾਸ ਹਾਂ, ਤੇਰੇ ਦਾਸਾਂ ਦੇ ਚਰਣਾਂ ਦੀ ਧੂੜ (*ਖਾਕ*) ਹਾਂ।੪।੧।

**ਤਿਲੰਗ ਮਹਲਾ ੧ ਘਰੁ ੨**

(ਹੇ ਪ੍ਰਭੂ! ਮੇਰੇ ਲਈ) ਤੇਰਾ ਡਰ ਭੰਗ ਹੈ, ਮੇਰਾ ਚਿਤ (ਭੰਗ ਪਾਣ ਵਾਲੀ) ਗੁਥੀ (*ਖਲੜੀ*) ਹੈ, ਮੈਂ ਮਸਤ ਵਿਰਕਤ (*ਅਤੀਤੁ*) ਹੋ ਗਿਆ ਹਾਂ। (ਮੇਰੇ) ਹੱਥ ਵਿਚ (ਖ਼ੈਰ ਮੰਗਣ ਵਾਲਾ) ਪਿਆਲਾ (*ਕਾਸਾ*) ਹੈ ਅਤੇ (ਮੈਨੂੰ ਤੇਰੇ) ਦਰਸ਼ਨ ਦੀ ਭੁਖ ਹੈ। ਮੈਂ (ਤੇਰੇ) ਦੁਆਰ ਉਤੇ ਨਿਤ ਹੀ (ਦਰਸ਼ਨ ਦੀ ਭਿਖ) ਮੰਗਦਾ ਰਹਿੰਦਾ ਹਾਂ।੧। (ਮੈਂ) ਤੇਰੇ ਦਰਸ਼ਨ ਦਾ ਆਵਾਜ਼ਾ (*ਸਮਾਇ*) ਦਿੰਦਾ ਹਾਂ। ਮੈਂ (ਤੇਰੇ) ਦੁਆਰ ਉਪਰ ਮੰਗਤੇ (ਵਜੋਂ ਖੜਾ ਹਾਂ, ਮੈਨੂੰ) ਭਿਖਿਆ ਪਾਓ।੧ ਰਹਾਉ। ਕੇਸਰ, ਫੁਲ (*ਕੁਸਮ*) ਕਸਤੂਰੀ (*ਮਿਰਗਮੈ*) ਅਤੇ ਸੋਨਾ (*ਹਰਣਾ*), ਸਭ ਦੇ ਸ਼ਰੀਰਾਂ ਉਪਰ ਚੜ੍ਹਦੇ ਹਨ (ਭਾਵ—ਵਰਤੇ ਜਾਂਦੇ ਹਨ)। ਚੰਦਨ ਅਤੇ ਭਗਤਾਂ ਵਿਚ ਇਹੋ ਜਿਹੀ ਜੋਤਿ ਹੈ ਕਿ ਸਭ ਨੂੰ ਸੁਗੰਧਿਤ (*ਪਰਮਲੁ*) ਕਰਦੇ ਹਨ।੨। ਰੇਸ਼ਮ ਅਤੇ ਘਿਉ ਨੂੰ ਕੋਈ ਭੰਡਦਾ ਨਹੀਂ ਹੈ (ਕਿਉਂਕਿ ਇਹ ਭਿਟਦੇ ਨਹੀਂ ਹਨ)। ਇਸੇ ਤਰ੍ਹਾਂ ਭਗਤ (ਭਾਵੇਂ ਕਿਸੇ) ਵਰਣ ਵਿਚੋਂ ਹੋਵੇ (ਉਹ ਪਵਿਤਰ ਸਮਝਿਆ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ—ਹੇ ਪ੍ਰਭੂ!) ਜੋ ਤੇਰੇ ਨਾਮ ਵਿਚ ਲਗ ਕੇ ਝੁਕਦੇ ਹਨ ਅਤੇ (ਤੇਰੇ ਚਰਣਾਂ ਵਿਚ) ਲਿਵ ਲਗਾਈ ਰਖਦੇ ਹਨ, ਉਨ੍ਹਾਂ ਦੇ ਦਰ ਤੋਂ (ਮੈਨੂੰ) ਭਿਖਿਆ ਪਵਾ ਦਿਓ।੩।੧।੨।

**ਤਿਲੰਗ ਮਹਲਾ ੧ ਘਰੁ ੩**

ਇਸ ਸ਼ਰੀਰ ਨੂੰ ਮਾਇਆ (ਦੇ ਮੋਹ) ਦੀ ਪਾਹ ਲਗੀ ਹੋਵੇ ਅਤੇ ਲੋਭ ਵਿਚ ਰੰਗਵਾ ਲਿਆ ਹੋਵੇ। ਮੇਰੇ ਪਤੀ ਨੂੰ (ਇਹ ਸ਼ਰੀਰ ਰੂਪ) ਚੋਲਾ ਚੰਗਾ ਨਹੀਂ ਲਗਦਾ, (ਫਿਰ ਜੀਵ ਰੂਪ) ਇਸਤਰੀ (ਪ੍ਰਭੂ ਮਿਲਾਪ ਲਈ) ਕਿਸ ਤਰ੍ਹਾਂ ਸੇਜ ਉਪਰ ਜਾਵੇ?।੧। ਹੇ ਮਿਹਰਬਾਨ (ਪ੍ਰਭੂ)! ਮੈਂ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ। ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ, ਜੋ ਤੇਰਾ ਨਾਮ ਲੈਂਦੇ ਹਨ। ਜੋ ਤੇਰਾ ਨਾਮ ਲੈਂਦੇ ਹਨ, ਉਨ੍ਹਾਂ ਤੋਂ ਮੈਂ ਸਦਾ ਕੁਰਬਾਨ ਜਾਂਦਾ ਹਾਂ।੧ ਰਹਾਉ। ਹੇ ਪਿਆਰੇ! ਜੇ ਸ਼ਰੀਰ ਰੰਗਣ ਵਾਲੀ ਮੱਟੀ ਬਣ ਜਾਏ ਅਤੇ ਉਸ ਵਿਚ (ਪ੍ਰਭੂ ਦਾ) ਨਾਮ ਮਜੀਠ ਵਜੋਂ ਪਾ ਦੇਈਏ। (ਫਿਰ ਪ੍ਰਭੂ ਖ਼ੁਦ) ਇਸ ਨੂੰ ਰੰਗਣ ਵਾਲਾ ਬਣ ਜਾਏ, ਤਾਂ ਅਜਿਹਾ (ਰੰਗ ਚੜ੍ਹੇਗਾ ਕਿ ਕਿਸੇ ਨੇ ਕਦੇ) ਵੇਖਿਆ ਨਹੀਂ ਹੋਵੇਗਾ।੨। ਹੇ ਪਿਆਰੇ! ਜਿਨ੍ਹਾਂ (ਜੀਵ-ਇਸਤਰੀਆਂ ਦੇ ਸ਼ਰੀਰ ਰੂਪ) ਚੋਲੇ (ਨਾਮ ਰੰਗ ਵਿਚ) ਰੰਗੇ

ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥
ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥
ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥੧॥੩॥

ਤਿਲੰਗ ਮਃ ੧ ॥
ਇਆਨੜੀਏ ਮਾਨੜਾ ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥
ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥
ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥
ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥
ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥੨॥੪॥

ਤਿਲੰਗ ਮਹਲਾ ੧ ॥
ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥

ਹੋਏ ਹਨ, (ਪ੍ਰਭੂ ਰੂਪ) ਕੰਤ (ਉਨ੍ਹਾਂ ਦੇ) ਕੋਲ ਹਨ। ਨਾਨਕ ਦੀ ਬੇਨਤੀ ਹੈ ਕਿ ਜੇ (ਮੈਨੂੰ) ਉਨ੍ਹਾਂ ਦੇ ਚਰਣਾਂ ਦੀ ਧੂੜ ਮਿਲ ਜਾਵੇ (ਤਾਂ ਜਨਮ-ਮਨੋਰਥ ਸਫਲ ਹੋ ਜਾਵੇ)।੩। (ਪ੍ਰਭੂ ਜੀਵ-ਇਸਤਰੀ ਨੂੰ) ਆਪ ਹੀ ਸਾਜਦਾ ਹੈ, ਆਪ ਹੀ ਸਵਾਰਦਾ ਹੈ ਅਤੇ ਆਪ ਹੀ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵ-)ਇਸਤਰੀ ਪ੍ਰਭੂ-ਪਤੀ ਨੂੰ ਚੰਗੀ ਲਗਦੀ ਹੈ, (ਤਾਂ ਉਹ) ਆਪ ਹੀ (ਉਸ ਨੂੰ) ਮਾਣਦਾ ਹੈ।੪।੧।੩।

**ਤਿਲੰਗ ਮ. ੧**

ਹੇ ਇਆਣੀ (ਜੀਵ-)ਇਸਤਰੀਏ! ਕਿਸ ਲਈ ਮਾਣ/ਹੰਕਾਰ ਕਰਦੀ ਹੈਂ? ਆਪਣੇ (ਹਿਰਦੇ ਰੂਪ) ਘਰ ਵਿਚ ਹਰਿ ਦੇ (ਪ੍ਰੇਮ-)ਰੰਗ ਨੂੰ ਕਿਉਂ ਨਹੀਂ ਮਾਣਦੀ? ਹੇ ਕਮਲੀ ਇਸਤਰੀਏ! ਹਰਿ-ਪਤੀ ਤੇਰੇ ਪਾਸ ਹੀ ਹੈ, (ਤੂੰ) ਬਾਹਰ ਕਿਉਂ ਲਭ ਰਹੀ ਹੈਂ? (ਪਤੀ ਦੇ) ਭੈ ਦੇ (ਸੁਰਮੇ ਵਾਲੀਆਂ) ਸਿਲਾਈਆਂ ਅੱਖਾਂ ਵਿਚ ਪਾ ਅਤੇ ਪ੍ਰੇਮ ਦਾ ਸ਼ਿੰਗਾਰ ਕਰ। (ਉਦੋਂ) ਉਹ (ਜੀਵ-ਇਸਤਰੀ) ਸੋਹਾਗਣ ਸਮਝੀ ਜਾਂਦੀ ਹੈ ਜੋ ਪ੍ਰਭੂ-ਪਤੀ ਨਾਲ ਪ੍ਰੇਮ ਕਰਨ ਲਗਦੀ ਹੈ।੧। (ਉਹ) ਨਾਸਮਝ ਜੀਵ-ਇਸਤਰੀ ਕੀ ਕਰੇ ਜੇ ਉਹ ਇਸਤਰੀ ਸੁਆਮੀ ਨੂੰ ਚੰਗੀ ਹੀ ਨ ਲਗੇ। (ਉਹ ਭਾਵੇਂ) ਬਹੁਤ ਹੀ ਕੀਰਨੇ ਅਤੇ ਤਰਲੇ ਕਰ ਲਏ, (ਪਰ ਉਹ) ਇਸਤਰੀ ਪ੍ਰਭੂ-ਪਤੀ ਦਾ ਮਹਲ ਪ੍ਰਾਪਤ ਨਹੀਂ ਕਰ ਸਕਦੀ। ਜੇ (ਉਹ) ਬਹੁਤ ਦੌੜ ਭਜ ਕਰੇ, (ਤਾਂ ਵੀ) ਬਿਨਾ ਕਰਮਾਂ ਦੇ ਕੁਝ ਵੀ ਪ੍ਰਾਪਤ ਨਹੀਂ ਹੁੰਦਾ। (ਉਹ ਅਸਲੋਂ) ਲਾਲਚ, ਲੋਭ, ਹੰਕਾਰ ਵਿਚ ਮਸਤ ਹੋਈ ਮਾਇਆ ਵਿਚ ਹੀ ਮਗਨ ਹੈ। ਇਨ੍ਹਾਂ ਗੱਲਾਂ ਨਾਲ ਪ੍ਰਭੂ-ਪਤੀ ਪਾਇਆ ਨਹੀਂ ਜਾ ਸਕਦਾ, (ਉਹ) ਇਸਤਰੀ ਨਾਸਮਝ ਹੀ ਰਹੀ।੨।

(ਹੇ ਕਮਲੀਏ!) ਉਨ੍ਹਾਂ ਸੋਹਾਗਣਾਂ ਨੂੰ ਜਾ ਕੇ ਪੁਛ ਕਿ ਕਿਨ੍ਹਾਂ ਗੱਲਾਂ ਨਾਲ ਪ੍ਰਭੂ-ਪਤੀ ਪਾਈਦਾ ਹੈ। (ਉਤਰ ਹੈ—) ਜੋ ਕੁਝ (ਪ੍ਰਭੂ) ਕਰੇ, ਉਸ ਨੂੰ ਚੰਗਾ ਕਰਕੇ ਮੰਨਣਾ ਚਾਹੀਦਾ ਹੈ, ਚਾਲਾਕੀ ਅਤੇ ਜਾਬਰੀ (*ਹੁਕਮੁ*) ਨੂੰ ਛਡ ਦੇਣਾ ਚਾਹੀਦਾ ਹੈ। ਜਿਸ (ਪ੍ਰਭੂ) ਦੇ ਪ੍ਰੇਮ ਦੁਆਰਾ (ਨਾਮ ਰੂਪ) ਪਦਾਰਥ ਪਾਈਦਾ ਹੈ, ਉਸ ਦੇ ਚਰਣਾਂ ਨਾਲ ਚਿਤ ਜੋੜਨਾ ਚਾਹੀਦਾ ਹੈ। ਪ੍ਰਭੂ-ਪਤੀ (ਜੋ) ਕਹੇ, ਉਹ ਕਰ, ਤਨ ਮਨ (ਭੇਟਾ) ਕਰ, ਇਸ ਤਰ੍ਹਾਂ ਦੀ ਸੁਗੰਧੀ (*ਪਰਮਲੁ*) ਮਲਣੀ ਚਾਹੀਦੀ ਹੈ। ਇਸ ਤਰ੍ਹਾਂ ਸੋਹਾਗਣਾਂ ਕਹਿੰਦੀਆਂ ਹਨ—ਹੇ ਭੈਣੇ! ਇਨ੍ਹਾਂ ਗੱਲਾਂ ਨਾਲ ਪ੍ਰਭੂ-ਪਤੀ ਪਾਈਦਾ ਹੈ।੩। ਆਪਾ-ਭਾਵ ਦੂਰ ਕਰ ਦੇਈਏ, ਤਾਂ ਪਤੀ ਪਾਈਦਾ ਹੈ, (ਇਸ ਤੋਂ ਭਿੰਨ) ਹੋਰ ਚਾਲਾਕੀ (ਭਾਵੇਂ) ਕਿਹੋ ਜਿਹੀ (ਕਿਉਂ ਨ ਹੋਵੇ, ਪ੍ਰਭੂ-ਪਤੀ ਨਹੀਂ ਮਿਲਦਾ)। (ਜਿਸ ਦਿਨ) ਪ੍ਰਭੂ-ਪਤੀ ਮਿਹਰ ਦੀ ਨਜ਼ਰ ਨਾਲ ਵੇਖ ਲਵੇ, ਉਹੀ ਦਿਨ ਲੇਖੇ ਵਿਚ ਪੈਂਦਾ ਹੈ (ਭਾਵ—ਸਫਲ ਮੰਨਿਆ ਜਾ ਸਕਦਾ ਹੈ), ਮਾਨੋ ਜੀਵ-ਇਸਤਰੀ ਨੇ ਨੌਂ ਖ਼ਜ਼ਾਨੇ ਪ੍ਰਾਪਤ ਕਰ ਲਏ ਹੋਣ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ) ਆਪਣੇ ਪ੍ਰਭੂ-ਪਤੀ ਨੂੰ ਪਿਆਰੀ ਲਗਦੀ ਹੈ, ਉਹੀ ਸੋਹਾਗਣ ਹੈ ਅਤੇ ਭਰਾਵਾਂ ਵਾਲੀ (ਮਾਣਮਤੀ) ਹੈ। ਇਸ ਤਰ੍ਹਾਂ (ਉਹ) ਪ੍ਰੇਮ-ਰੰਗ ਵਿਚ ਰੰਗੀ ਹੋਈ ਹੈ, ਸਹਿਜ ਅਵਸਥਾ ਵਿਚ ਮਸਤ ਹੈ ਅਤੇ ਦਿਨ ਰਾਤ ਪ੍ਰੇਮ ਵਿਚ ਮਗਨ ਰਹਿੰਦੀ ਹੈ। ਉਹੋ ਸੁੰਦਰੀ, ਸਰੂਪਵਤੀ, ਅਕਲਮੰਦ (*ਬਿਚਖਣਿ*) ਅਤੇ ਸਿਆਣੀ ਕਹੀਦੀ ਹੈ।੪।੨।੪।

**ਤਿਲੰਗ ਮਹਲਾ ੧**

(ਨੋਟ : ਇਸ ਸ਼ਬਦ ਦਾ ਸੰਬੰਧ ਸੈਦਪੁਰ ਉਤੇ ਬਾਬਰ ਦੇ ਹਮਲੇ ਦੀ ਘਟਨਾ ਨਾਲ ਹੈ)। ਹੇ ਲਾਲੋ! ਜਿਹੋ ਜਿਹੀ ਮੈਨੂੰ ਪ੍ਰਭੂ ਦੀ ਬਾਣੀ ਉਤਰ ਰਹੀ ਹੈ (ਅਰਥਾਤ ਆਵੇਸ਼ਿਤ ਹੋ ਰਹੀ ਹੈ), ਉਸੇ ਤਰ੍ਹਾਂ (ਮੈਂ ਤੈਨੂੰ) ਗਿਆਨ ਕਰਾਉਂਦਾ ਹਾਂ। (ਬਾਬਰ) ਜ਼ੁਲਮ (*ਪਾਪ*) ਦੀ ਜੰਞ ਲੈ ਕੇ ਕਾਬੁਲ ਤੋਂ ਚੜ੍ਹ ਆਇਆ ਹੈ ਅਤੇ ਬਲ-ਪੂਰਵਕ (ਹਿੰਦੁਸਤਾਨ ਦੀ ਰਾਜ-ਸੱਤਾ ਰੂਪ ਕੰਨਿਆ ਦਾ) ਦਾਨ ਮੰਗਦਾ ਹੈ। ਸ਼ਰਮ ਤੇ ਧਰਮ ਦੋਵੇਂ ਲੁਕ ਕੇ ਖੜੋਤੇ ਹਨ, ਝੂਠ ਪ੍ਰਧਾਨ ਹੋਇਆ ਫਿਰਦਾ ਹੈ। ਕਾਜ਼ੀਆਂ ਅਤੇ

ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥

ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥

ਤਿਲੰਗ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥
ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥੧॥
ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥
ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥
ਪਉਣ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿ ਬਨੀ ॥
ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ ਗਨੀ ॥੨॥੧॥

ਤਿਲੰਗ ਮਹਲਾ ੪ ॥
ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥
ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥੧॥
ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥
ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ ਰਹਾਉ ॥
ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥
ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥

ਤਿਲੰਗ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਖਾਕ ਨੂਰ ਕਰਦੰ ਆਲਮ ਦੁਨੀਆਇ ॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥
ਬੰਦੇ ਚਸਮ ਦੀਦੰ ਫਨਾਇ ॥
ਦੁਨੰੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥

ਬ੍ਰਾਹਮਣਾਂ ਦੀ ਗੱਲ ਖ਼ਤਮ ਹੋ ਗਈ ਹੈ (ਭਾਵ ਉਨ੍ਹਾਂ ਨੂੰ ਕੋਈ ਪੁਛਦਾ ਨਹੀਂ ਹੈ) ਅਤੇ ਨਿਕਾਹ/ਵਿਆਹ (*ਅਗਦੁ*) ਸ਼ੈਤਾਨ ਪੜ੍ਹ ਰਿਹਾ ਹੈ। ਮੁਸਲਮਾਨੀਆਂ ਕੁਰਾਨ (ਆਦਿ ਧਰਮ) ਪੁਸਤਕਾਂ ਪੜ੍ਹਦੀਆਂ ਹਨ ਅਤੇ ਦੁਖ ਦੀ ਘੜੀ ਵਿਚ ਰੱਬ ਨੂੰ ਪੁਕਾਰਦੀਆਂ ਹਨ। ਉੱਚੀਆਂ ਨੀਵੀਆਂ (*ਸਨਾਤੀ*) ਜਾਤਾਂ ਦੀਆਂ ਹੋਰ ਹਿੰਦੂ-ਇਸਤਰੀਆਂ ਵੀ ਉਸੇ ਲੇਖੇ ਵਿਚ ਗਿਣੀਆਂ ਜਾ ਰਹੀਆਂ ਹਨ। ਨਾਨਕ (ਦਾ ਕਥਨ ਹੈ ਕਿ) ਖ਼ੂਨ ਦੇ ਗੀਤ (ਵੈਣ) ਗਾਏ ਜਾ ਰਹੇ ਹਨ ਅਤੇ ਖ਼ੂਨ ਹੀ ਕੇਸਰ (*ਕੁੰਗੂ*) ਵਜੋਂ ਪਾਇਆ ਜਾ ਰਿਹਾ ਹੈ।੧। (ਇਥੇ ਵਿਆਹ ਦਾ ਰੂਪਕ ਸਿਰਜਿਆ ਗਿਆ ਹੈ।)

ਨਾਨਕ ਪ੍ਰਭੂ ਸੁਆਮੀ ਦੇ ਗੁਣ ਗਾਉਂਦਾ ਹੈ ਅਤੇ ਲੋਥਾਂ ਭਰੀ ਨਗਰੀ (*ਮਾਸਪੁਰੀ*) ਵਿਚ ਵਿਚਾਰ ਪੂਰਵਕ ਗੱਲ (*ਮਸੋਲਾ*) ਕਹਿੰਦਾ ਹੈ। ਜਿਸ (ਪ੍ਰਭੂ) ਨੇ (ਸ੍ਰਿਸ਼ਟੀ) ਪੈਦਾ ਕੀਤੀ ਹੈ, (ਉਸ ਨੇ ਹੀ ਇਸ ਨੂੰ ਮਾਇਆਵੀ) ਮੋਹ ਵਲ ਰੁਚਿਤ ਕੀਤਾ ਹੈ, (ਉਹ ਆਪ) ਵਖਰਾ ਹੋ ਕੇ ਬੈਠਾ ਵੇਖ ਰਿਹਾ ਹੈ। ਉਹ ਸੁਆਮੀ ਸੱਚਾ ਹੈ, (ਉਸ ਦਾ) ਨਿਆਂ ਸੱਚਾ ਹੈ, (ਉਹ ਅਗੋਂ ਵੀ) ਵਿਚਾਰ ਪੂਰਵਕ ਸੱਚਾ ਨਿਆਂ ਕਰੇਗਾ। ਸ਼ਰੀਰ ਰੂਪ ਕਪੜਾ ਟੋਟੇ ਟੋਟੇ ਹੋਵੇਗਾ ਅਤੇ ਹਿੰਦੁਸਤਾਨ ਮੇਰੇ ਬੋਲ ਨੂੰ ਯਾਦ ਕਰੇਗਾ। (ਮੁਗ਼ਲ) ਸੰਮਤ ੧੫੭੮ ਬਿ. ਵਿਚ ਆਉਣਗੇ ਅਤੇ ੧੫੯੭ ਬਿ. ਵਿਚ ਚਲੇ ਜਾਣਗੇ। (ਉਨ੍ਹਾਂ ਤੋਂ ਬਾਦ ਇਕ) ਹੋਰ ਸੂਰਵੀਰ ਪੈਦਾ ਹੋਏਗਾ (ਭਾਵ—ਸ਼ੇਰਸ਼ਾਹ ਸੂਰੀ)। ਨਾਨਕ ਸੱਚ ਦੇ ਬੋਲ ਕਹਿੰਦਾ ਹੈ, ਸੱਚ ਸੁਣਾਏਗਾ (ਕਿਉਂਕਿ) ਸੱਚ ਸੁਣਾਉਣ ਦਾ (ਇਹ) ਵੇਲਾ ਹੈ।੨।੩।੫।

**ਤਿਲੰਗ ਮਹਲਾ ੪ ਘਰੁ ੨**

ਸਾਰੇ (ਜੀਵ) ਪ੍ਰਭੂ (*ਖਸਮਾਹੁ*) ਦੇ ਹੁਕਮ ਨਾਲ (ਸੰਸਾਰ ਵਿਚ) ਆਏ ਹਨ ਅਤੇ ਸਾਰੀ (ਲੋਕਾਈ) ਹੁਕਮ ਅਨੁਸਾਰ ਹੀ ਵਰਤ ਰਹੀ ਹੈ। ਪ੍ਰਭੂ ਸਤਿਸਰੂਪ ਹੈ, (ਉਸ ਦਾ ਪ੍ਰਪੰਚਕ) ਖੇਲ ਸੱਚਾ ਹੈ, ਸਭ ਦਾ ਹਰਿ ਮਾਲਕ (*ਧਨੀ*) ਹੈ।੧। (ਉਸ) ਸਤਿਸਰੂਪ ਨੂੰ ਸਲਾਹੁੰਦੇ ਰਹੋ (ਕਿਉਂਕਿ) ਹਰਿ ਸਭ ਦੇ ਉਪਰ ਹੈ। ਉਸ ਦੇ ਬਰਾਬਰ (ਸੰਸਾਰ ਵਿਚ) ਕੋਈ ਨਹੀਂ ਹੈ, ਮੈਂ (ਉਸ ਦੇ ਗੁਣ) ਕਿਸ ਲੇਖੇ ਵਿਚ ਗਿਣਨ ਯੋਗ ਹਾਂ।ਰਹਾਉ। ਵਾਯੂ, ਪਾਣੀ, ਧਰਤੀ, ਆਕਾਸ਼ (*ਮਾਨੋ*) ਹਰਿ (ਦੇ ਵਸਣ) ਦੇ ਘਰ, ਮਕਾਨ ਬਣੇ ਹੋਏ ਹਨ। ਨਾਨਕ (ਦਾ ਕਥਨ ਹੈ ਕਿ ਸਭ) ਵਿਚ ਪ੍ਰਭੂ ਆਪ ਵਰਤ ਰਿਹਾ ਹੈ, ਦਸੋ (ਮੈਂ) ਕਿਸ ਨੂੰ ਅਸਤਿ ਕਹਾਂ।੨।੧।

**ਤਿਲੰਗ ਮਹਲਾ ੪**

ਮਾੜੀ ਬੁੱਧੀ ਵਾਲਾ (ਵਿਅਕਤੀ) ਨਿਤ ਵਿਅਰਥ ਕੰਮ ਕਰਦਾ ਹੈ, (ਪਰ ਫਿਰ ਵੀ) ਲਾਫ਼ਾਂ ਮਾਰਦਾ ਰਹਿੰਦਾ ਹੈ। ਜਦ ਠੱਗੀ (**ਵਲਵੰਚ**) ਕਰਕੇ ਜਾਂ ਝੂਠ ਬੋਲ ਕੇ (ਧੰਨ ਆਦਿ ਘਰ ਵਿਚ) ਲਿਆਉਂਦਾ ਹੈ, ਤਦ ਸਮਝਦਾ ਹੈ ਕਿ ਜਗਤ ਜਿਤ ਲਿਆ ਹੈ।੧। ਸੰਸਾਰ ਅਜਿਹਾ ਖੇਲ ਹੈ ਕਿ (ਮਨੁੱਖ ਉਸ ਵਿਚ ਰੁਝਿਆ) ਪ੍ਰਭੂ ਦਾ ਨਾਮ ਯਾਦ ਨਹੀਂ ਕਰਦਾ। ਸਾਰਾ (ਸੰਸਾਰ) ਝੂਠਾ ਹੈ, ਛਿਣ ਭਰ ਵਿਚ ਨਸ਼ਟ ਹੋ ਜਾਣ ਵਾਲਾ ਹੈ। (ਇਸ ਲਈ) ਹੇ ਮੇਰੇ ਮਨ! ਪਰਮਾਤਮਾ (ਦੇ ਨਾਮ) ਦਾ ਸਿਮਰਨ ਕਰ।ਰਹਾਉ। (ਮਨੁੱਖ ਨੂੰ) ਉਹ ਵੇਲਾ ਚੇਤੇ ਨਹੀਂ ਆਉਂਦਾ, ਜਿਸ ਵੇਲੇ ਦੁਖਦਾਈ ਮੌਤ ਆ ਕੇ ਗ੍ਰਸ ਲੈਂਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਕ੍ਰਿਪਾ ਕਰਕੇ ਜਿਸ ਦੇ ਹਿਰਦੇ ਵਿਚ ਵਸਦਾ ਹੈ, ਉਸ ਨੂੰ (ਮੌਤ ਤੋਂ) ਛੁੜਾ ਲੈਂਦਾ ਹੈ।੨।੨।

**ਤਿਲੰਗ ਮਹਲਾ ੫ ਘਰੁ ੧**

(ਪਰਮਾਤਮਾ ਨੇ ਅਚੇਤ) ਮਿਟੀ ਅਤੇ (ਸਚੇਤ) ਜੋਤਿ ਨੂੰ (ਮਿਲਾ ਕੇ) ਜਹਾਨ ਅਤੇ ਦੁਨੀਆ ਬਣਾਈ ਹੈ। ਆਸਮਾਨ, ਧਰਤੀ, ਬ੍ਰਿਛ, ਜਲ (*ਆਬ*) (ਸਭ ਕੁਝ) ਪਰਮਾਤਮਾ ਦਾ ਪੈਦਾ ਕੀਤਾ ਹੋਇਆ ਹੈ।੧। ਹੇ ਬੰਦੇ! (ਜੋ ਤੈਨੂੰ) ਅੱਖਾਂ (*ਚਸਮ*) ਨਾਲ ਦਿਖਦਾ (*ਦੀਦੰ*) ਹੈ, (ਸਭ) ਨਾਸ਼ਮਾਨ ਹੈ। (ਪਰ) ਦੁਨੀਆ ਮੁਰਦਾਰ ਖਾਣ ਵਾਲੀ (*ਖੁਰਦਨੀ*) ਹੈ। ਲਾਲਚ (*ਹਵਾਇ*) ਕਰਕੇ (ਪ੍ਰਭੂ ਨੂੰ) ਭੁਲੀ

ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥
ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥
ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥
ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥

ਤਿਲੰਗ ਘਰੁ ੨ ਮਹਲਾ ੫ ॥
ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥
ਤੇਰਾ ਜੋਰੁ ਤੇਰੀ ਮਨਿ ਟੇਕ ॥ ਸਦਾ ਸਦਾ ਜਪਿ ਨਾਨਕ ਏਕ ॥੧॥
ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥
ਹੈ ਤੂਹੈ ਤੂ ਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥
ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥ ਗੁਰ ਪਰਸਾਦਿ ਨਾਨਕ ਗੁਣ ਗਾਹਿ ॥੨॥
ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥
ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੩॥
ਜਿਨਿ ਜਪਿਆ ਤਿਸ ਕਉ ਬਲਿਹਾਰ ॥ ਤਿਸ ਕੈ ਸੰਗਿ ਤਰੈ ਸੰਸਾਰ ॥
ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥੪॥੨॥

ਤਿਲੰਗ ਮਹਲਾ ੫ ਘਰੁ ੩ ॥
ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥
ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥
ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥
ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥੧॥
ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥੨॥
ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥
ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥੩॥
ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥
ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥

ਤਿਲੰਗ ਮਹਲਾ ੫ ਘਰੁ ੩ ॥
ਕਰਤੇ ਕੁਦਰਤੀ ਮੁਸਤਾਕੁ ॥
ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ ॥ ਰਹਾਉ ॥
ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ ॥
ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ ॥੧॥

ਹੋਈ ਹੈ ਰਹਾਉ। (ਇਹ) ਭੂਤਾਂ-ਪ੍ਰੇਤਾਂ (*ਗੈਬਾਨ*), ਪਸ਼ੂਆਂ (*ਹੈਵਾਨ*) ਵਾਂਗ ਹਰਾਮ (ਚੀਜ਼) ਮਾਰ ਕੇ ਮੁਰਦਾਰ ਹੀ ਖਾਂਦੀ (*ਬਖੋਰਾਇ*) ਹੈ। (ਹੇ ਮਨੁੱਖ!) ਦਿਲ/ਮਨ ਨੂੰ ਕਾਬੂ ਵਿਚ ਕਰ, (ਨਹੀਂ ਤਾਂ) ਪ੍ਰਭੂ ਨਰਕ ਦੀ ਸਜ਼ਾ ਦੇਵੇਗਾ।੨। ਨਿਆਮਤਾਂ ਦੇਣ ਵਾਲਾ ਸਰਪ੍ਰਸਤ, ਭਰਾ (*ਬਿਰਾਦਰਾ*), ਦਰਬਾਰ, ਜਾਇਦਾਦ, ਘਰ (*ਖਾਨਾਇ*) ਉਦੋਂ ਵਿਦਾਇਗੀ ਵੇਲੇ ਕਿਸ ਕੰਮ ਆਉਣਗੇ, ਜਦੋਂ ਮੌਤ ਦਾ ਫ਼ਰਿਸ਼ਤਾ (*ਅਜਰਾਈਲ*) ਆ ਕੇ ਬੰਨ੍ਹ ਲਏਗਾ (*ਬਸਤਾਨੀ*)।੩। ਪਵਿਤਰ ਪ੍ਰਭੂ ਸਭ ਹਾਲ ਜਾਣਦਾ ਹੈ, ਨਾਨਕ (ਦਾ ਕਥਨ ਹੈ ਕਿ ਤੂੰ) ਫ਼ਕੀਰ ਬੰਦਿਆਂ ਅਗੇ ਪੇਸ਼ ਹੋ ਕੇ ਅਰਜ਼ ਕਰ (ਤਾਂ ਜੋ ਉਹ ਤੈਨੂੰ ਸੁਮਤਿ ਪ੍ਰਦਾਨ ਕਰਨ)।੪।੧।

**ਤਿਲੰਗ ਘਰੁ ੨ ਮਹਲਾ ੫**

(ਹੇ ਪਰਮਾਤਮਾ!) ਤੇਰੇ ਬਿਨਾ (ਹੋਰ ਕੋਈ) ਦੂਜਾ ਨਹੀਂ ਹੈ। ਤੂੰ ਕਰਨ ਵਾਲਾ ਹੈਂ, (ਜੋ ਤੂੰ) ਕਰਦਾ ਹੈ, ਉਹੀ ਹੁੰਦਾ ਹੈ। (ਹੇ ਪ੍ਰਭੂ! ਸਭ ਨੂੰ) ਤੇਰਾ ਹੀ ਬਲ ਹੈ, ਤੇਰੀ ਹੀ (ਸਭ ਦੇ) ਮਨ ਵਿਚ ਟੇਕ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀ!) ਸਦਾ ਇਕ ਪ੍ਰਭੂ ਦਾ ਨਾਮ ਜਪ।੧। (ਹੇ ਜਿਗਿਆਸੂ!) ਸਭ ਦੇ ਸਿਰ ਉਪਰ ਪਾਰਬ੍ਰਹਮ ਦਾਤਾਰ ਹੈ, (ਉਹੀ) ਤੇਰੀ ਟੇਕ ਹੈ ਅਤੇ (ਉਹੀ) ਤੇਰਾ ਆਧਾਰ ਹੈ ਰਹਾਉ। (ਹੇ ਪ੍ਰਭੂ!) ਤੂੰ ਹੀ ਹੁਣ ਹੈਂ, ਤੂੰ ਹੀ (ਭਵਿਸ਼ ਵਿਚ) ਹੋਣ ਵਾਲਾ ਹੈਂ। (ਤੂੰ) ਅਗਮ, ਅਗਾਧ, ਉੱਚਾ ਅਤੇ ਅਪਾਰ ਹੈਂ। ਜੋ ਤੈਨੂੰ ਸੇਵਦੇ ਹਨ, ਉਨ੍ਹਾਂ ਨੂੰ (ਕਿਸੇ ਪ੍ਰਕਾਰ ਦਾ) ਭੈ ਅਤੇ ਦੁਖ ਨਹੀਂ ਹੈ। ਗੁਰੂ ਦੀ ਕ੍ਰਿਪਾ ਨਾਲ ਨਾਨਕ (ਤੇਰੇ) ਗੁਣ ਗਾਉਂਦਾ ਹੈ।੨। ਹੇ ਗੁਣਾਂ ਦੇ ਖ਼ਜ਼ਾਨੇ! ਹੇ ਗੋਵਿੰਦ! ਹੇ ਅਨੂਪਮ (ਪ੍ਰਭੂ!) ਜੋ ਦਿਸਦਾ ਹੈ, ਉਹ ਤੇਰਾ ਹੀ ਰੂਪ ਹੈ। ਹੇ (ਪਰਮਾਤਮਾ ਦੇ) ਸੇਵਕ! ਉਸ ਨੂੰ (ਤੂੰ ਸਦਾ) ਸਿਮਰਦਾ ਰਹਿ, ਸਿਮਰਦਾ ਰਹਿ। ਨਾਨਕ (ਦਾ ਕਥਨ ਹੈ ਕਿ ਸਿਮਰਨ ਪਰਮਾਤਮਾ ਦੀ) ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ।੩। ਜਿਸ (ਵਿਅਕਤੀ ਨੇ ਪ੍ਰਭੂ ਦਾ ਨਾਮ) ਜਪਿਆ ਹੈ, ਉਸ ਤੋਂ (ਮੈਂ) ਬਲਿਹਾਰ ਜਾਂਦਾ ਹਾਂ। ਉਸ (ਸਾਧਕ) ਦੀ ਸੰਗਤ ਕਰਕੇ ਸਾਰਾ ਸੰਸਾਰ ਤਰ ਜਾਂਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! ਮੇਰੀ ਇੱਛਾ ਪੂਰੀ ਕਰ ਦੇ। (ਮੈਂ ਤੇਰੇ ਪਾਸੋਂ) ਸੰਤ ਜਨਾਂ ਦੀ ਚਰਣ-ਧੂੜ ਮੰਗਦਾ ਹਾਂ।੪।੨।

**ਤਿਲੰਗ ਮਹਲਾ ੫ ਘਰੁ ੩**

ਮਿਹਰਬਾਨ ਹੈ, ਸਾਹਿਬ ਮਿਹਰਬਾਨ ਹੈ, ਮੇਰਾ ਸਾਹਿਬ (ਸਭ ਉਪਰ) ਮਿਹਰਬਾਨ ਹੈ। (ਉਹ) ਸਾਰਿਆਂ ਜੀਵਾਂ ਨੂੰ ਦਾਤ ਦਿੰਦਾ ਹੈ ਰਹਾਉ। ਹੇ ਪ੍ਰਾਣੀ! ਤੂੰ ਕਿਉਂ ਡੋਲਦਾ ਹੈਂ? ਤੈਨੂੰ ਪੈਦਾ ਕਰਨ ਵਾਲਾ (ਪ੍ਰਭੂ ਆਪ) ਰਖੇਗਾ। ਜਿਸ (ਪਰਮਾਤਮਾ) ਨੇ ਤੈਨੂੰ ਪੈਦਾ ਕੀਤਾ ਹੈ, ਉਹੀ ਆਧਾਰ ਪ੍ਰਦਾਨ ਕਰਦਾ ਹੈ।੧। ਜਿਸ (ਪ੍ਰਭੂ) ਨੇ ਧਰਤੀ/ਸ੍ਰਿਸ਼ਟੀ ਪੈਦਾ ਕੀਤੀ ਹੈ, ਉਹੀ ਸਾਰ-ਸੰਭਾਲ ਕਰਦਾ ਹੈ। ਉਹ ਸੱਚਾ ਪਾਲਣ ਵਾਲਾ (ਪ੍ਰਭੂ) ਹਰ ਇਕ ਹਿਰਦੇ ਦਾ ਮਾਲਕ ਹੈ।੨। (ਉਸ) ਵੱਡੇ ਬੇਪਰਵਾਹ ਦੀ ਕੁਦਰਤ/ਸ਼ਕਤੀ ਦੀ ਕੀਮਤ ਨਹੀਂ ਜਾਣੀ ਜਾ ਸਕਦੀ। ਹੇ ਬੰਦੇ! ਤੂੰ ਉਸ ਦੀ (ਤਦ ਤਕ) ਭਗਤੀ ਕਰਦਾ ਰਹਿ ਜਦ ਤਕ ਤੇਰੇ ਸ਼ਰੀਰ ਵਿਚ ਸੁਆਸ ਹਨ।੩। (ਹੇ ਪ੍ਰਭੂ!) ਤੂੰ ਸਮਰਥ, ਅਕਥ ਅਤੇ ਅਗੋਚਰ ਹੈਂ, ਜਿੰਦ ਅਤੇ ਸ਼ਰੀਰ ਤੇਰੀ ਰਾਸ/ਪੂੰਜੀ ਹੈ। ਨਾਨਕ ਦੀ ਸਦਾ ਅਰਦਾਸ ਹੈ ਕਿ ਤੇਰੀ ਰਹਿਮਤ ਕਰਕੇ ਹੀ ਸੁਖ ਪ੍ਰਾਪਤ ਕੀਤਾ ਹੈ।੪।੩।

**ਤਿਲੰਗ ਮਹਲਾ ੫ ਘਰੁ ੩**

ਹੇ ਕਰਤਾ ਪੁਰਖ! (ਤੇਰੀ) ਕੁਦਰਤ (ਨੂੰ ਵੇਖ ਕੇ ਮੈਂ ਤੇਰਾ) ਚਾਹਵਾਨ (*ਮੁਸਤਾਕ*) ਹੋ ਗਿਆ ਹਾਂ। (ਮੇਰੇ ਲਈ) ਦੀਨ ਅਤੇ ਦੁਨੀਆ ਇਕ ਤੂੰ ਹੀ ਹੈਂ, ਸਾਰੀ ਖ਼ਲਕਤ ਤੋਂ ਹੀ (ਤੂੰ) ਨਿਰਲੇਪ ਹੈਂ ਰਹਾਉ। (ਤੂੰ) ਛਿਣ ਭਰ ਵਿਚ ਸਥਾਪਿਤ ਕਰਦਾ ਹੈਂ (ਅਤੇ ਫਿਰ) ਵਿਸਥਾਪਿਤ ਕਰ ਦਿੰਦਾ ਹੈ, ਤੇਰਾ ਰੂਪ ਬੜਾ ਅਸਚਰਜ ਭਰਿਆ ਹੈ। ਤੇਰੇ ਕੌਤਕਾਂ ਨੂੰ ਕੌਣ ਸਮਝੇ? (ਤੂੰ ਆਪ ਹੀ ਜੀਵਾਂ ਲਈ)

ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ ॥
ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥੨॥
ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥
ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥੩॥
ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥
ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥੪॥੪॥

ਤਿਲੰਗ ਮਹਲਾ ੫ ॥
ਮੀਰਾਂ ਦਾਨਾਂ ਦਿਲ ਸੋਚ ॥
ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥੧॥ ਰਹਾਉ ॥
ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥
ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥੧॥
ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥
ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥੨॥੫॥

ਤਿਲੰਗ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥
ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥੧॥
ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥
ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥
ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥
ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥
ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥
ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥
ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥੪॥
ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥
ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥੫॥

ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥
ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬॥
ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥੭॥
ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮॥
ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥

ਹਨੇਰੇ ਵਿਚ ਦੀਪਕ ਦੇ ਸਮਾਨ ਹੈਂ।੧। ਹੇ ਅਲਾਹ! ਹੇ ਖ਼ੁਦਾ! ਹੇ ਮਿਹਰਬਾਨ (ਪ੍ਰਭੂ! ਤੂੰ) ਖ਼ੁਦ ਖ਼ਲਕਤ ਅਤੇ ਜਹਾਨ ਦਾ ਸੁਆਮੀ ਹੈਂ। ਜੋ (ਵਿਅਕਤੀ) ਦਿਨ ਰਾਤ ਤੇਰੀ ਆਰਾਧਨਾ ਕਰਦਾ ਰਹੇ, ਉਹ ਕਿਵੇਂ ਨਰਕ (*ਦੋਜਕਿ*) ਵਿਚ ਜਾ ਸਕਦਾ ਹੈ?।੨। (ਹੇ ਪਰਮਾਤਮਾ!) ਜਿਸ ਨੂੰ ਤੇਰਾ ਆਧਾਰ ਪ੍ਰਾਪਤ ਹੈ, ਮੌਤ ਦਾ ਫ਼ਰਿਸ਼ਤਾ (*ਅਜਰਾਈਲੁ*) ਉਸ ਦਾ ਦੋਸਤ ਬਣ ਜਾਂਦਾ ਹੈ। ਉਸ (ਮਨੁੱਖ) ਦੇ ਸਾਰੇ ਗੁਨਾਹ ਮਾਫ਼ (*ਆਫੂ*) ਹੋ ਜਾਂਦੇ ਹਨ। (ਇਸ ਲਈ) ਤੇਰੇ ਸੇਵਕ (ਤੇਰਾ ਹੀ) ਦੀਦਾਰ ਵੇਖਦੇ ਹਨ।੩। ਦੁਨੀਆ ਦੀਆਂ ਸਾਰੀਆਂ ਚੀਜ਼ਾਂ ਹੁਣ ਲਈ (*ਫਿਲਹਾਲ*) ਹੀ ਹਨ (ਸਥਾਈ ਨਹੀਂ ਹਨ), ਸੱਚਾ ਸੁਖ ਤਾਂ ਤੇਰਾ ਨਾਮ ਹੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੂੰ ਮਿਲ ਕੇ (ਮੈਂ ਵਾਸਤਵਿਕਤਾ ਨੂੰ) ਸਮਝਿਆ ਹੈ, (ਇਸ ਲਈ ਮੈਂ) ਸਦਾ ਇਕ ਪ੍ਰਭੂ ਦੇ (ਗੁਣ) ਗਾਉਂਦਾ ਹੈ।੪।੪।

**ਤਿਲੰਗ ਮਹਲਾ ੫**

ਹੇ ਸਰਦਾਰਾਂ ਦੇ ਸਰਦਾਰ! ਹੇ ਸੂਝਵਾਨ! (ਮੈਂ) ਦਿਲ ਵਿਚ ਸੋਚਦਾ ਹਾਂ ਕਿ ਤੂੰ ਬੰਧਨਾਂ ਨੂੰ ਕਟਣ ਵਾਲਾ, ਸੱਚਾ ਪਾਤਿਸ਼ਾਹ ਹੈਂ, (ਤੇਰੀ) ਪ੍ਰੀਤ (ਮੇਰੇ) ਮਨ ਤਨ ਵਿਚ ਵਸਦੀ ਹੈ।੧।ਰਹਾਉ। ਹੇ ਸੁਆਮੀ! (ਮੈਂ ਤੇਰਾ ਜੋ) ਦਰਸ਼ਨ ਵੇਖਣਾ (*ਦੀਦਨੋ*) ਹੈ, ਇਸ ਦਾ ਕੋਈ ਮੁੱਲ ਨਹੀਂ ਹੈ। ਹੇ ਪਵਿਤਰ ਪਾਲਕ (ਪ੍ਰਭੂ!) ਤੂੰ ਆਪ ਹੀ (ਸਭ ਦਾ) ਸੁਆਮੀ ਹੈਂ, ਵੱਡਾ ਹੈਂ ਅਤੇ ਅਤੋਲ ਹੈਂ।੧। ਹੇ ਸ਼ੂਰਵੀਰ (*ਦਿਲਾਵਰ*) ਪ੍ਰਭੂ! (ਮੇਰਾ) ਹੱਥ ਪਕੜ (*ਦਸ੍ਤਗੀਰੀ*), ਇਕ ਤੂੰ ਹੀ, ਤੂੰ ਹੀ ਹੈਂ। ਹੇ ਕਰਤਾਰ! ਹੇ ਕੁਦਰਤ ਦੇ ਕਰਨ ਵਾਲੇ! ਹੇ ਖ਼ਲਕਤ ਦੇ ਮਾਲਕ! ਨਾਨਕ ਨੂੰ ਤੇਰੀ ਹੀ ਟੇਕ ਹੈ।੨।੫।

**ਤਿਲੰਗ ਮਹਲਾ ੧ ਘਰੁ ੨**

ਹੇ ਭਾਈ! (ਇਸ ਜਗਤ ਨੂੰ) ਜਿਸ ਨੇ ਪੈਦਾ ਕੀਤਾ ਹੈ, ਉਸੇ ਨੇ ਇਸ ਦੀ ਦੇਖ-ਭਾਲ ਕੀਤੀ ਹੈ, (ਇਸ ਤੋਂ ਭਿੰਨ) ਹੋਰ ਕੀ ਕਹੀਏ? ਜਿਸ (ਪ੍ਰਭੂ ਨੇ ਜਗਤ ਰੂਪ) ਜੋ ਵਾੜੀ ਲਗਾਈ ਹੈ, (ਉਸ ਬਾਰੇ ਉਹ) ਆਪ ਹੀ ਜਾਣਦਾ ਹੈ ਅਤੇ ਆਪ ਹੀ (ਸੰਭਾਲ) ਕਰ ਰਿਹਾ ਹੈ।੧। ਜਸਗਾਨ, ਪਿਆਰੇ (ਪ੍ਰਭੂ) ਦਾ ਜਸ-ਗਾਨ (*ਰਾਇਸਾ*) (ਕਰਨਾ ਚਾਹੀਦਾ ਹੈ), ਜਿਸ ਨਾਲ ਸਦਾ ਸੁਖ ਪ੍ਰਾਪਤ ਹੁੰਦਾ ਹੈ।ਰਹਾਉ। ਜਿਸ (ਜੀਵ-ਇਸਤਰੀ) ਨੇ ਪ੍ਰੇਮ (*ਰੰਗਿ*) ਸਹਿਤ ਪ੍ਰਭੂ-ਪਤੀ ਨਹੀਂ ਮਾਣਿਆ, ਉਹ ਪਛਤਾਉਂਦੀ ਹੈ (*ਸਾ ਪਛੋ ਰੇ ਤਾਣੀ*-ਰੇ ਸਾ ਪਛੋਤਾਣੀ)। ਜਦ (ਜੀਵਨ ਰੂਪ) ਰਾਤ ਗੁਜ਼ਰ ਜਾਂਦੀ ਹੈ, (ਤਾਂ ਉਹ) ਹੱਥ ਪਟਕਦੀ ਹੈ, ਸਿਰ ਮਾਰਦੀ ਹੈ।੨। ਜਦੋਂ ਸਾਰੀ (ਉਮਰ) ਬੀਤ ਜਾਏਗੀ, (ਤਦ) ਪਛਤਾਵਾ ਕਰਨਾ ਵੀ ਨਹੀਂ ਮਿਲੇਗਾ। ਫਿਰ ਪਿਆਰਾ ਤਦੋਂ ਮਾਣਿਆ ਜਾ ਸਕੇਗਾ, ਜਦੋਂ (ਮਨੁੱਖ ਜਨਮ ਦੀ) ਵਾਰੀ ਆਵੇਗੀ।੩। (ਜਿਨ੍ਹਾਂ) ਸੋਹਾਗਣਾਂ ਨੇ ਪ੍ਰਭੂ-ਪਤੀ ਪਾ ਲਿਆ ਹੈ, ਮੈਂ ਤੋਂ ਇਹ ਵਧ (ਗੁਣਵਾਨ) ਹੋਣਗੀਆਂ। ਉਹ ਗੁਣ ਮੈਨੂੰ ਨਹੀਂ ਆਉਂਦੇ, (ਮੈਂ) ਮਨ ਵਿਚ ਕਿਸ ਉਪਰ ਦੋਸ਼ ਧਰਾਂ।੪। ਜਿਨ੍ਹਾਂ ਸਖੀਆਂ ਨੇ ਪ੍ਰਭੂ-ਪਤੀ ਮਾਣਿਆ ਹੈ, ਉਨ੍ਹਾਂ ਨੂੰ ਜਾ ਕੇ ਪੁਛਾਂਗੀ। (ਮੈਂ ਉਨ੍ਹਾਂ ਦੇ) ਪੈਰੀ ਪਵਾਂਗੀ, ਬੇਨਤੀ ਕਰਾਂਗੀ ਅਤੇ (ਪਤੀ-ਮਿਲਨ ਦਾ) ਮਾਰਗ ਪੁਛ ਲਵਾਂਗੀ।੫।

ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ) ਹੁਕਮ ਪਛਾਣ ਲੈਂਦੀ ਹੈ, (ਉਹ ਮਾਨੋ ਆਪਣੇ ਸ਼ਰੀਰ ਉਪਰ) ਭੈ ਰੂਪ ਚੰਦਨ ਮਲ ਲੈਂਦੀ ਹੈ। ਜਦ ਇਸਤਰੀ ਗੁਣਾਂ ਰੂਪ ਟੂਣੇ (*ਕਾਮਣਿ*) ਕਰਦੀ ਹੈ, ਤਦ ਪਿਆਰੇ ਪਤੀ ਨੂੰ ਪ੍ਰਾਪਤ ਕਰਦੀ ਹੈ।੬। ਜੋ (ਵਿਅਕਤੀ) ਦਿਲੋਂ (ਪ੍ਰਭੂ ਨੂੰ) ਮਿਲਦਾ ਹੈ, ਉਹ ਮਿਲਿਆ ਰਹਿੰਦਾ ਹੈ, (ਅਸਲੀ) ਮਿਲਿਆ ਹੋਇਆ ਉਹੀ ਕਿਹਾ ਜਾਂਦਾ ਹੈ। ਜੇ (ਪ੍ਰਭੂ ਨੂੰ ਮਿਲਣ ਲਈ) ਬਹੁਤ ਇੱਛਾ ਕਰੀਏ, (ਪਰ ਨਿਰਾ) ਗੱਲਾਂ ਨਾਲ ਮੇਲ ਨਹੀਂ ਹੁੰਦਾ।੭। (ਜਿਵੇਂ ਕੋਈ) ਧਾਤ ਫਿਰ ਧਾਤ ਨਾਲ ਮਿਲ ਜਾਂਦੀ ਹੈ, (ਤਿਵੇਂ) ਲਿਵ ਲਿਵ ਵਲ ਖਿਚੀ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ (ਜਦੋਂ ਵਾਸਤਵਿਕਤਾ ਨੂੰ) ਜਾਣ ਲਈਦਾ ਹੈ, ਤਾਂ ਡਰ-ਰਹਿਤ (ਪ੍ਰਭੂ) ਨੂੰ ਪਾ ਲਈਦਾ ਹੈ।੮। ਜੇ ਪਾਨਾਂ ਦੀ ਵਾੜੀ ਘਰ ਵਿਚ ਹੋਵੇ, (ਪਰ) ਖੋਤਾ ਕਦਰ ਨਹੀਂ ਜਾਣ ਸਕਦਾ। (ਜੇ ਕੋਈ) ਖ਼ੁਸ਼ਬੂ ਦਾ

ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯॥
ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥
ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥੧੦॥੧॥

ਤਿਲੰਗ ਮਹਲਾ ੪ ॥
ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ ॥
ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥੧॥
ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥
ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥
ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥੨॥
ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥
ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥੩॥
ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥
ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥੪॥
ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ ॥
ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥੫॥

ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ ॥
ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ ॥੬॥
ਜਿਨਾ ਹਰਿ ਸੇਤੀ ਪਿਰਹੜੀ ਤਿਨਾ ਜੀਅ ਪ੍ਰਭ ਨਾਲੇ ॥
ਓਇ ਜਪਿ ਜਪਿ ਪਿਆਰਾ ਜੀਵਦੇ ਹਰਿ ਨਾਮੁ ਸਮਾਲੇ ॥੭॥
ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ ॥
ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ॥੮॥
ਗੁਰਿ ਪਿਆਰੈ ਹਰਿ ਸੇਵਿਆ ਗੁਰੁ ਧੰਨੁ ਗੁਰੁ ਧੰਨੋ ॥
ਗੁਰਿ ਹਰਿ ਮਾਰਗੁ ਦਸਿਆ ਗੁਰ ਪੁੰਨੁ ਵਡ ਪੁੰਨੋ ॥੯॥
ਜੋ ਗੁਰਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ ॥
ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ ॥੧੦॥

ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ ॥
ਹਰਿ ਦਰਗਹ ਪੈਨਾਈਆ ਹਰਿ ਆਪਿ ਗਲਿ ਲਾਈਆ ॥੧੧॥
ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ ॥
ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥੧੨॥
ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥
ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥੧੩॥
ਜਿਨ ਹਰਿ ਨਾਮਾ ਹਰਿ ਚੇਤਿਆ ਹਿਰਦੈ ਉਰਿ ਧਾਰੇ ॥
ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ ॥੧੪॥
ਹਰਿ ਕਾ ਨਾਮੁ ਨਿਧਾਨੁ ਹੈ ਕੋਈ ਗੁਰਮੁਖਿ ਜਾਣੈ ॥
ਨਾਨਕ ਜਿਨ ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ ॥੧੫॥

ਰਸਿਕ ਹੋਵੇ, ਤਾਂ ਹੀ (ਉਹ) ਫੁਲ ਨੂੰ ਪਛਾਣ ਸਕਦਾ ਹੈ।੯। ਨਾਨਕ (ਦਾ ਕਥਨ ਹੈ ਕਿ ਜੋ) ਨ ਪੀਤੇ ਜਾ ਸਕਣ ਵਾਲੇ (ਨਾਮ-ਰਸ) ਨੂੰ ਪੀਂਦਾ ਹੈ, (ਉਸ ਦਾ) ਭਰਮ ਭਰਮ ਵਿਚ ਹੀ ਸਮਾ ਜਾਂਦਾ ਹੈ। (ਉਹ) ਹੌਲੀ ਹੌਲੀ (ਪ੍ਰਭੂ ਨਾਲ) ਮਿਲ ਜਾਂਦਾ ਹੈ ਅਤੇ ਅਮਰ ਪਦਵੀ ਪ੍ਰਾਪਤ ਕਰ ਲੈਂਦਾ ਹੈ।੧੦।੧।

**ਤਿਲੰਗ ਮਹਲਾ ੪**

ਹਰਿ ਦੀਆਂ ਕਥਾ ਕਹਾਣੀਆਂ (ਮੈਨੂੰ) ਗੁਰੂ ਰੂਪ ਮਿਤਰ ਨੇ ਸੁਣਾਈਆਂ ਹਨ। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, ਗੁਰੂ ਤੋਂ ਸਦਕੇ ਜਾਂਦਾ ਹਾਂ।੧। ਹੇ ਮੇਰੇ ਗੁਰੂ ਦੇ ਪਿਆਰੇ ਗੁਰਸਿੱਖ! (ਮੈਨੂੰ) ਆ ਕੇ ਮਿਲ, ਆ ਕੇ ਮਿਲ।ਰਹਾਉ। ਪ੍ਰਭੂ ਦੇ ਗੁਣ ਪ੍ਰਭੂ ਨੂੰ ਚੰਗੇ ਲਗਦੇ ਹਨ, (ਉਹ ਗੁਣ) ਗੁਰੂ ਤੋਂ ਪਾਈਦੇ ਹਨ। ਜਿਨ੍ਹਾਂ (ਸਾਧਕਾਂ) ਨੇ ਗੁਰੂ ਦਾ ਭਾਣਾ ਮੰਨਿਆ ਹੈ, (ਮੈਂ) ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ।੨। ਜਿਨ੍ਹਾਂ ਨੇ ਪਿਆਰੇ ਸਤਿਗੁਰੂ ਨੂੰ ਵੇਖਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ਜਿਨ੍ਹਾਂ ਨੇ ਗੁਰੂ ਦੀ ਸੇਵਾ ਕੀਤੀ ਹੈ, (ਉਨ੍ਹਾਂ ਤੋਂ) ਸਦਾ ਸਦਕੇ ਜਾਂਦਾ ਹਾਂ।੩। ਹੇ ਹਰਿ! ਤੇਰਾ ਨਾਮ ਦੁਖਾਂ ਨੂੰ ਮਿਟਾਉਣ ਵਾਲਾ ਹੈ। ਗੁਰੂ ਦੀ ਸੇਵਾ ਦੁਆਰਾ (ਨਾਮ) ਪਾਈਦਾ ਹੈ ਅਤੇ ਗੁਰੂ ਦੀ ਸਿਖਿਆ ਰਾਹੀਂ ਪਾਰ-ਉਤਾਰਾ ਹੋ ਜਾਂਦਾ ਹੈ।੪। ਜੋ (ਵਿਅਕਤੀ) ਹਰਿ ਦਾ ਨਾਮ ਧਿਆਉਂਦੇ ਹਨ, ਉਹ ਸੇਵਕ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੇ ਹਨ। ਉਨ੍ਹਾਂ ਤੋਂ ਨਾਨਕ ਕੁਰਬਾਨ ਜਾਂਦਾ ਹੈ, ਸਦਾ ਸਦਾ ਕੁਰਬਾਨ ਜਾਂਦਾ ਹੈ।੫।

ਹੇ ਹਰਿ! ਤੇਰੀ ਉਹ ਉਸਤਤ (ਸਹੀ) ਹੈ ਜੋ ਹਰਿ-ਪ੍ਰਭੂ ਨੂੰ ਚੰਗੀ ਲਗਦੀ ਹੈ। ਜੋ ਗੁਰੂ ਦੁਆਰਾ ਪਿਆਰਾ (ਹਰਿ) ਸੇਵਦੇ ਹਨ, ਉਹ ਹਰਿ-ਫਲ (ਅਰਥਾਤ ਨਾਮ) ਪ੍ਰਾਪਤ ਕਰਦੇ ਹਨ।੬। ਜਿਨ੍ਹਾਂ ਦੀ ਹਰਿ ਨਾਲ ਪ੍ਰੀਤ ਹੈ, ਉਨ੍ਹਾਂ ਦੇ ਹਿਰਦੇ ਪ੍ਰਭੂ ਨਾਲ (ਜੁੜੇ ਰਹਿੰਦੇ ਹਨ)। ਉਹ ਪਿਆਰੇ (ਪ੍ਰਭੂ) ਨੂੰ ਜਪ ਜਪ ਕੇ ਜੀਉਂਦੇ ਹਨ ਅਤੇ ਹਰਿ-ਨਾਮ ਦਾ ਸਿਮਰਨ ਕਰਦੇ ਹਨ।੭। ਜਿਨ੍ਹਾਂ ਨੇ ਗੁਰੂ ਦੁਆਰਾ ਪਿਆਰਾ (ਪ੍ਰਭੂ) ਸੇਵਿਆ ਹੈ, ਉਨ੍ਹਾਂ ਤੋਂ (ਮੈਂ) ਕੁਰਬਾਨ ਜਾਂਦਾ ਹਾਂ। ਉਹ ਆਪ ਪਰਿਵਾਰ ਸਹਿਤ (ਮਾਇਕ ਪ੍ਰਪੰਚ ਤੋਂ) ਖ਼ਲਾਸ ਹੋ ਗਏ ਹਨ ਅਤੇ ਸਾਰੇ ਜਗਤ ਨੂੰ ਖ਼ਲਾਸ ਕਰਾ ਲਿਆ ਹੈ।੮। ਪਿਆਰੇ ਗੁਰੂ ਨੇ ਹਰਿ ਨੂੰ ਸੇਵਿਆ ਹੈ, (ਇਸ ਲਈ) ਗੁਰੂ ਧੰਨ ਹੈ, ਗੁਰੂ ਧੰਨਤਾ-ਯੋਗ ਹੈ। ਗੁਰੂ ਨੇ (ਮੈਨੂੰ) ਹਰਿ ਦਾ ਮਾਰਗ ਦਸਿਆ ਹੈ, ਗੁਰੂ ਦਾ (ਸਾਡੇ 'ਤੇ) ਉਪਕਾਰ ਹੈ, ਵੱਡਾ ਉਪਕਾਰ ਹੈ।੯। ਜੋ ਗੁਰਸਿੱਖ ਗੁਰੂ ਨੂੰ ਸੇਵਦੇ ਹਨ, ਉਹ ਉਤਮ ਵਿਅਕਤੀ ਹਨ। ਦਾਸ ਨਾਨਕ ਉਨ੍ਹਾਂ ਤੋਂ ਵਾਰਨੇ ਜਾਂਦਾ ਹੈ, ਹਮੇਸ਼ਾ ਹਮੇਸ਼ਾ ਕੁਰਬਾਨ ਜਾਂਦਾ ਹੈ।੧੦।

ਗੁਰੂ ਦੇ ਉਪਦੇਸ਼ ਅਨੁਸਾਰ ਚਲਣ ਵਾਲੀਆਂ (ਜੋ) ਸਖੀਆਂ ਸਹੇਲੀਆਂ ਹਨ, ਉਹ ਆਪ ਹਰਿ ਨੂੰ ਚੰਗੀਆਂ ਲਗੀਆਂ ਹਨ। ਹਰਿ ਦੀ ਦਰਗਾਹ ਵਿਚ (ਉਨ੍ਹਾਂ ਨੂੰ ਸਿਰੋਪੇ) ਪਵਾਏ ਗਏ ਹਨ ਅਤੇ ਹਰਿ ਨੇ (ਉਨ੍ਹਾਂ ਨੂੰ) ਆਪ ਗਲ ਨਾਲ ਲਗਾਇਆ ਹੈ।੧੧। ਜੋ ਗੁਰੂ ਦੁਆਰਾ ਤੇਰਾ ਨਾਮ ਆਰਾਧਦੇ ਹਨ, ਉਨ੍ਹਾਂ ਦੇ (ਸਾਨੂੰ) ਦਰਸ਼ਨ ਕਰਾਓ। (ਤਾਂ ਜੋ) ਅਸੀਂ ਉਨ੍ਹਾਂ ਦੇ ਚਰਣ ਧੋਂਦੇ ਰਹੀਏ ਅਤੇ ਚਰਣ-ਧੂੜ ਘੋਲ ਘੋਲ ਕੇ ਪੀਂਦੇ ਰਹੀਏ।੧੨। (ਜੋ ਜੀਵ-ਇਸਤਰੀਆਂ ਸੁਆਦ ਲਈ) ਪਾਨ ਅਤੇ ਸਪਾਰੀਆਂ ਖਾਂਦੀਆਂ ਸਨ ਅਤੇ ਮੂੰਹ ਵਿਚ (ਪਾਨ ਦੀਆਂ) ਬੀੜੀਆਂ ਲਾਈ ਰਖਦੀਆਂ ਸਨ, (ਜਿਨ੍ਹਾਂ ਨੇ) ਹਰਿ ਹਰਿ (ਨਾਮ) ਨੂੰ ਕਦੇ ਯਾਦ ਨਹੀਂ ਕੀਤਾ ਸੀ, (ਉਨ੍ਹਾਂ ਨੂੰ) ਜਮ ਨੇ ਪਕੜ ਕੇ ਅਗੇ ਤੋਰ ਲਿਆ ਹੈ।੧੩। ਜਿਨ੍ਹਾਂ (ਸਾਧਕਾਂ) ਨੇ ਹਰਿ ਦਾ ਨਾਮ ਹਿਰਦੇ ਵਿਚ ਧਾਰਨ ਕਰਕੇ ਸਿਮਰਿਆ ਹੈ, ਉਨ੍ਹਾਂ ਗੁਰੂ ਦੇ ਪਿਆਰੇ ਗੁਰਸਿੱਖਾਂ ਦੇ ਜਮ ਨੇੜੇ ਨਹੀਂ ਆਉਂਦਾ।੧੪। ਹਰਿ ਦਾ ਨਾਮ (ਸੱਚਾ) ਖ਼ਜ਼ਾਨਾ ਹੈ, (ਇਸ ਭੇਦ ਨੂੰ) ਕੋਈ (ਵਿਰਲਾ) ਗੁਰਮੁਖ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੂੰ ਸਤਿਗੁਰੂ ਮਿਲਿਆ ਹੈ ਉਹ (ਪ੍ਰਭੂ-)ਪ੍ਰੇਮ ਦੀਆਂ ਮੌਜਾਂ ਮਾਣਦੇ ਹਨ।੧੫।

ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ ॥
ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ ॥੧੬॥
ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ ॥੧੭॥
ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥
ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥੧੮॥
ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ ॥
ਹਰਿ ਹਰਿ ਤੇਰਾ ਨਾਮੁ ਹੈ ਹਰਿ ਖਰਚੁ ਲੈ ਜਾਈਐ ॥੧੯॥
ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡ ਦਾਣੇ ॥
ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ ॥੨੦॥
ਤੂ ਠਾਕੁਰੁ ਤੂ ਸਾਹਿਬੋ ਤੂਹੈ ਮੇਰਾ ਮੀਰਾ ॥
ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥੨੧॥
ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥
ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥੨੨॥੨॥

ਤਿਲੰਗ ਮਹਲਾ ੯ ਕਾਫੀ ੴ ਸਤਿਗੁਰ ਪ੍ਰਸਾਦਿ ॥
ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥
ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥
ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥
ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥

ਤਿਲੰਗ ਮਹਲਾ ੯ ॥
ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥
ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥
ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥
ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥
ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥੨॥੨॥

ਤਿਲੰਗ ਮਹਲਾ ੯ ॥
ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥੧॥ ਰਹਾਉ ॥
ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥੧॥
ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥
ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥

ਸਤਿਗੁਰੂ ਨੂੰ ਦਾਤਾ ਆਖਣਾ ਚਾਹੀਦਾ ਹੈ (ਜੋ) ਪ੍ਰਸੰਨ ਹੋ ਕੇ ਮਿਹਰ (*ਪਸਾਓ*) ਕਰਦਾ ਹੈ। ਮੈਂ ਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜਿਸ ਨੇ (ਮੈਨੂੰ ਪ੍ਰਭੂ ਦਾ) ਨਾਮ ਬਖ਼ਸ਼ਿਆ ਹੈ।੧੬। ਉਹ ਗੁਰੂ ਧੰਨ ਹੈ, (ਉਸ ਨੂੰ) ਸ਼ਾਬਾਸ਼ ਹੈ (ਜੋ) ਹਰਿ ਦਾ ਸੁਨੇਹਾ ਦਿੰਦਾ ਹੈ। ਮੈਂ ਗੁਰੂ ਸਤਿਗੁਰੂ ਦੇ ਸਰੂਪ ਨੂੰ ਵੇਖ ਵੇਖ ਕੇ ਆਨੰਦਿਤ ਹੋ ਰਿਹਾ ਹਾਂ।੧੭। ਗੁਰੂ ਦੀ ਜੀਭ (ਹਰਿ-ਨਾਮ ਰੂਪ) ਅੰਮ੍ਰਿਤ ਬੋਲਦੀ ਹੈ ਅਤੇ ਹਰਿ-ਨਾਮ ਨਾਲ ਸ਼ੋਭਦੀ ਹੈ। ਜਿਨ੍ਹਾਂ ਸਿੱਖਾਂ ਨੇ ਗੁਰੂ (ਦੇ ਉਪਦੇਸ਼ ਨੂੰ) ਮੰਨਿਆ ਹੈ, ਉਨ੍ਹਾਂ ਦੀ (ਵਿਸ਼ਿਆਂ ਦੇ ਭੋਗ ਸੰਬੰਧੀ) ਸਾਰੀ ਭੁਖ ਚਲੀ ਗਈ ਹੈ।੧੮। ਹਰਿ ਦਾ (ਜੋ) ਮਾਰਗ ਕਿਹਾ ਜਾਂਦਾ ਹੈ, ਦਸੋ ਕਿਸ ਢੰਗ ਨਾਲ (ਉਸ ਉਪਰ) ਚਲੀਏ। ਹਰਿ ਹਰਿ ਦਾ ਨਾਮ ਹੀ ਤੇਰਾ (ਸਫ਼ਰ ਖ਼ਰਚ) ਹੈ, (ਇਸ ਲਈ) ਹਰਿ-ਨਾਮ ਨੂੰ (ਹਰਿ ਦੇ ਮਾਰਗ ਉਪਰ ਚਲਣ ਲਈ) ਖ਼ਰਚੇ ਵਜੋਂ ਲੈ ਜਾਣਾ ਚਾਹੀਦਾ ਹੈ।੧੯। ਜਿਨ੍ਹਾਂ ਗੁਰਮੁਖਾਂ ਨੇ ਹਰਿ ਨੂੰ ਆਰਾਧਿਆ ਹੈ, ਉਹ ਵੱਡੇ ਸੂਝਵਾਨ (ਦਾਣੇ) ਸ਼ਾਹ ਹਨ। ਮੈਂ ਗੁਰੂ ਤੋ ਸਦਾ ਸਦਕੇ ਜਾਂਦਾ ਹਾਂ (ਕਿਉਂਕਿ) ਗੁਰੂ ਦੇ ਬਚਨ ਰਾਹੀਂ (ਹਰਿ ਵਿਚ) ਸਮਾਈਦਾ ਹੈ।੨੦। (ਹੇ ਪ੍ਰਭੂ!) ਤੂੰ (ਮੇਰਾ) ਸੁਆਮੀ ਹੈਂ, ਤੂੰ ਸਾਹਿਬ ਹੈ ਅਤੇ ਤੂੰ ਮੇਰਾ ਪਾਤਿਸ਼ਾਹ (*ਮੀਰਾ*) ਹੈਂ। ਤੈਨੂੰ ਚੰਗਾ ਲਗੇ ਤਾਂ ਤੇਰੀ ਭਗਤੀ (ਕੀਤੀ) ਜਾ ਸਕਦੀ ਹੈ, ਤੂੰ ਗੁਣਾਂ ਕਰਕੇ ਗੰਭੀਰ ਹੈਂ।੨੧। ਪ੍ਰਭੂ ਆਪ ਇਕ ਰੂਪ ਵਾਲਾ ਹੈ ਅਤੇ ਆਪ ਹੀ ਬਹੁਤ ਸਰੂਪਾਂ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਗੱਲ ਉਸ ਨੂੰ ਭਾਉਂਦੀ ਹੈ, ਉਹੀ (ਜੀਵਾਂ ਲਈ) ਚੰਗੀ ਹੈ।੨੨।੨।

**ਤਿਲੰਗ ਮਹਲਾ ੯ ਕਾਫੀ**

ਹੇ ਪ੍ਰਾਣੀ! (ਜੇ ਤੂੰ ਪਰਮਾਤਮਾ ਦਾ ਨਾਮ) ਯਾਦ ਕਰਨਾ ਹੈ, ਤਾਂ ਰਾਤ ਦਿਨ (ਲਗ ਕੇ) ਯਾਦ ਕਰ ਲੈ। (ਕਿਉਂਕਿ) ਛਿਣ ਛਿਣ ਵਿਚ ਤੇਰੀ ਉਮਰ ਬੀਤਦੀ ਜਾ ਰਹੀ ਹੈ, ਜਿਵੇਂ ਟੁਟੇ ਹੋਏ ਘੜੇ ਵਿਚੋਂ ਪਾਣੀ (ਨਿਕਲਦਾ ਜਾਂਦਾ ਹੈ)।੧।ਰਹਾਉ। ਹੇ ਮੂਰਖ! ਅਗਿਆਨੀ! (ਤੂੰ) ਹਰਿ ਦੇ ਗੁਣ ਕਿਉਂ ਨਹੀਂ ਗਾਉਂਦਾ। ਝੂਠੇ (ਮਾਇਕ) ਲਾਲਚ ਵਿਚ ਲਗ ਕੇ (ਤੂੰ) ਮੌਤ ਨੂੰ ਨਹੀਂ ਪਛਾਣਦਾ।੧। ਅਜੇ ਵੀ ਕੁਝ ਵਿਗੜਿਆ ਨਹੀਂ ਹੈ ਜੇ (ਤੂੰ) ਪ੍ਰਭੂ ਦੇ ਗੁਣ ਗਉਣ ਲਗ ਜਾਵੇਂ। ਨਾਨਕ ਦਾ ਕਥਨ ਹੈ ਕਿ ਉਸ (ਪਰਮਾਤਮਾ ਦੇ) ਭਜਨ ਨਾਲ ਨਿਰਭੈ ਪਦ ਪ੍ਰਾਪਤ ਕਰ ਲਵੇਂਗਾ।੨।੧।

**ਤਿਲੰਗ ਮਹਲਾ ੯**

ਹੇ ਮਨ! ਸਚੇਤ ਹੋ ਜਾ, ਸਚੇਤ ਹੋ ਜਾ, ਕਿਉਂ ਬੇਸੁਧ ਹੋ ਕੇ ਸੁੱਤਾ ਪਿਆ ਹੈਂ? ਜੋ ਸ਼ਰੀਰ (ਤੇਰੇ) ਨਾਲ ਹੀ ਪੈਦਾ ਹੋਇਆ ਹੈ, ਉਹ ਵੀ ਨਾਲ ਨਹੀਂ ਜਾਂਦਾ।੧।ਰਹਾਉ। ਮਾਤਾ, ਪਿਤਾ, ਪੁੱਤਰ, ਸੰਬੰਧੀ ਲੋਕ, ਜਿਨ੍ਹਾਂ ਨਾਲ (ਤੂੰ) ਹਿਤ ਲਗਾਇਆ ਹੋਇਆ ਹੈ, ਜਦੋਂ ਸ਼ਰੀਰ ਨਾਲੋਂ ਪ੍ਰਾਣ ਵਖ ਹੋ ਜਾਣ, ਤਾਂ (ਇਹ ਤੈਨੂੰ) ਅੱਗ ਵਿਚ ਪਾ ਦਿੰਦੇ ਹਨ।੧। ਤੂੰ ਸਮਝ ਹੈ ਕਿ ਜੀਉਂਦੇ ਰਹਿਣ ਤਕ ਹੀ (ਇਹ) ਜਗ ਦਾ ਵਿਵਹਾਰ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਗੁਣਾਂ ਦਾ ਗਾਇਨ ਕਰ ਲੈ, ਬਾਕੀ ਸਭ ਕੁਝ ਸੁਪਨੇ ਵਾਂਗ ਹੈ।੨।੨।

**ਤਿਲੰਗ ਮਹਲਾ ੯**

ਹੇ ਮਨ! ਹਰਿ ਦਾ ਜਸ-ਗਾਨ ਕਰ ਲੈ, ਜੋ ਤੇਰੇ ਨਾਲ ਜਾਣ ਵਾਲਾ ਸਾਥੀ ਹੈ। ਅਵਸਰ ਬੀਤਦਾ ਜਾ ਰਿਹਾ ਹੈ, ਮੇਰਾ ਕਿਹਾ ਮਨ ਲੈ।੧। ਰਹਾਉ। (ਤੂੰ) ਸੰਪੱਤੀ, ਰਥ, ਧਨ ਅਤੇ ਰਾਜ ਨਾਲ ਬਹੁਤ ਸਨੇਹ ਪਾਲਿਆ ਹੋਇਆ ਹੈ। (ਪਰ) ਜਦੋਂ ਮੌਤ ਦੀ ਫਾਹੀ ਗਲ ਵਿਚ ਪਏਗੀ, ਤਾਂ ਸਭ ਕੁਝ ਪਰਾਇਆ ਹੋ ਜਾਏਗਾ।੧। ਹੇ ਮੂਰਖ! ਤੂੰ ਜਾਣ ਬੂਝ ਕੇ ਆਪਣਾ ਕੰਮ ਵਿਗਾੜਿਆ ਹੈ। (ਤੂੰ) ਪਾਪ ਕਰਨੋਂ ਸੰਕੋਚ ਨਹੀਂ ਕੀਤਾ ਅਤੇ ਨ ਹੀ ਹੰਕਾਰ ਨੂੰ ਦੂਰ ਕੀਤਾ ਹੈ।੨। ਹੇ ਭਾਈ! ਜਿਸ ਤਰ੍ਹਾਂ ਗੁਰੂ ਨੇ

ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥

ਤਿਲੰਗ ਬਾਣੀ ਭਗਤਾ ਕੀ ਕਬੀਰ ਜੀ ੧ੴ ਸਤਿਗੁਰ ਪ੍ਰਸਾਦਿ ॥
ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥
ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥
ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥
ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥
ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥੩॥
ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥
ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥੪॥੧॥

ਨਾਮਦੇਵ ਜੀ ॥
ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥ ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ॥੩॥੧॥੨॥

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀਂ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

(ਮੈਨੂੰ) ਉਪਦੇਸ਼ ਦਿੱਤਾ ਹੈ, ਉਹ ਸੁਣ ਲੈ। ਨਾਨਕ ਉੱਚੀ ਬੋਲ ਕੇ ਕਹਿੰਦਾ ਹੈ ਕਿ ਪ੍ਰਭੂ ਦੀ ਸ਼ਰਣ ਗ੍ਰਹਿਣ ਕਰ ਲੈ।੩।੩।

**ਤਿਲੰਗ ਬਾਣੀ ਭਗਤਾ ਕੀ ਕਬੀਰ ਜੀ**

ਹੇ ਭਾਈ! ਵੇਦ ਅਤੇ ਕਤੇਬ (ਸਾਮੀ ਧਰਮ ਪੁਸਤਕਾਂ) ਅਸਤਿ (*ਇਫਤਰਾ*) ਹਨ, (ਇਨ੍ਹਾਂ ਦੇ ਪਠਨ-ਪਾਠਨ ਨਾਲ) ਦਿਲ ਦੀ ਚਿੰਤਾ ਖ਼ਤਮ ਨਹੀਂ ਹੁੰਦੀ। ਜੇ ਰਤਾ ਜਿੰਨਾ (*ਟੁਕ ਦਮ*) (ਮਨ ਨੂੰ) ਟਿਕਦਾ ਕਰੋ (*ਕਰਾਰੀ*), ਤਾਂ ਪ੍ਰਭੂ ਪ੍ਰਤਖ ਦਿਸ ਪਵੇਗਾ।੧। ਹੇ ਬੰਦੇ! (ਤੂੰ) ਹਰ ਰੋਜ਼ ਦਿਲ ਵਿਚ (ਪ੍ਰਭੂ ਨੂੰ) ਖੋਜ, ਫਿਰ (ਤੂੰ) ਪਰੇਸ਼ਾਨੀ ਵਿਚ ਨਹੀਂ ਪਵੇਂਗਾ। ਇਹ ਦੁਨੀਆ ਜਾਦੂਗਰੀ ਦਾ ਮੇਲਾ/ ਇਕੱਠ ਹੈ, (ਇਸ ਵਿਚ ਕੋਈ) ਹੱਥ ਫੜਨ ਵਾਲਾ (*ਦਸਤਗੀਰੀ*) ਨਹੀਂ ਹੈ।੧।ਰਹਾਉ। ਲੋਕੀਂ (ਧਰਮ ਪੁਸਤਕਾਂ ਵਿਚਲਾ) ਝੂਠ (*ਦਰੋਗੁ*) ਪੜ੍ਹ ਪੜ੍ਹ ਖ਼ੁਸ਼ ਹੁੰਦੇ ਹਨ ਅਤੇ ਨਾਸਮਝ (*ਬੇਖ਼ਬਰ*) ਲੋਕ ਵਿਅਰਥ ਕੀ ਬਹਿਸ ਕਰਦੇ (*ਬਾਦੁ ਬਕਾਹਿ*) ਹਨ। ਸੱਚਾ ਪ੍ਰਭੂ (*ਹਕੁ*), ਸ੍ਰਿਸ਼ਟੀ ਦਾ ਕਰਤਾ (*ਖਾਲਕੁ*) ਖ਼ਲਕਤ ਵਿਚ ਵਸਦਾ ਹੈ, ਕ੍ਰਿਸ਼ਣ (*ਸਿਆਮ*) ਦੀ ਮੂਰਤੀ ਵਿਚ ਨਹੀਂ (ਵਸਦਾ)।੨। ਆਸਮਾਨ/ਗਗਨ (ਰੂਪ ਦਸਮ ਦੁਆਰ) ਵਿਚ (ਹਰਿ ਰੂਪ) ਦਰਿਆ ਲੰਘਦਾ ਹੈ, (ਉਸ ਵਿਚ ਤੂੰ) ਇਸ਼ਨਾਨ (*ਗੁਸਲ*) ਕਰਨਾ ਸੀ, ਹਮੇਸ਼ ਫ਼ਕੀਰੀ ਦੀ ਰਹਿਣੀ ਦੀ ਐਨਕ (*ਚਸਮੇ*) ਲਗਾ (ਕੇ ਵੇਖ ਕਿ ਪ੍ਰਭੂ) ਇਥੇ ਉਥੇ (ਸਰਬਤ੍ਰ) ਮੌਜੂਦ ਹੈ।੩। ਪ੍ਰਭੂ ਪਵਿਤਰਾਂ ਦਾ ਪਵਿਤਰ ਹੈ, ਸ਼ਕ ਤਾਂ ਕਰੀਏ, ਜੇ ਕੋਈ ਹੋਰ ਹੋਵੇ। ਕਬੀਰ (ਦਾ ਕਥਨ ਹੈ ਕਿ ਸਭ ਕੁਝ) ਕ੍ਰਿਪਾਲੂ (*ਕਰੀਮ*) ਦੀ ਕ੍ਰਿਪਾ (ਦਾ ਫਲ ਹੈ)। ਉਹ (ਆਪ ਸਭ ਕੁਝ) ਕਰਦਾ ਹੈ ਅਤੇ (ਆਪ ਹੀ) ਜਾਣਦਾ ਹੈ।੪।੧।

**ਨਾਮਦੇਵ ਜੀ**

ਹੇ ਪ੍ਰਭੂ (*ਖੁੰਦਕਾਰਾ*) ! ਤੇਰਾ ਨਾਮ ਮੈਂ ਅੰਨ੍ਹੇ ਦੀ ਟੇਕ ਹੈ। ਮੈਂ ਗ਼ਰੀਬ ਹਾਂ, ਨਿਮਾਣਾ ਹਾਂ, ਤੇਰਾ ਨਾਮ ਮੇਰਾ ਆਧਾਰ ਹੈ।੧।ਰਹਾਉ। ਹੇ ਦਇਆ ਕਰਨ ਵਾਲੇ (*ਕਰੀਮਾਂ*)!, ਹੇ ਰਹਿਮ ਕਰਨ ਵਾਲੇ (*ਰਹੀਮਾਂ*)! ਹੇ ਅਲਾਹ! ਤੂੰ ਰਜਿਆ ਪੁਜਿਆ (*ਗਨੀ*) ਹੋਇਆ ਹੈਂ। ਤੂੰ ਅੰਦਰ ਬਾਹਰ (ਹਰ ਥਾਂ) ਮੇਰੇ ਸਾਹਮਣੇ (*ਪੇਸਿ ਤੂੰ ਮਨੀ*) ਹੈਂ।੧। ਤੂੰ ਦਰਿਆ ਹੈਂ, ਤੂੰ ਦੇਣ ਵਾਲਾ (*ਦਿਹੰਦ*) ਹੈਂ, ਤੂੰ ਬਹੁਤ (*ਬਿਸੀਆਰ*) ਧਨੀ ਹੈਂ। ਦੇਣ ਲੈਣ ਵਾਲਾ ਇਕ ਤੂੰ ਹੀ ਹੈਂ, ਦੂਜਾ ਕੋਈ ਨਹੀਂ ਹੈ।੨। ਤੂੰ (ਸਭ ਕੁਝ) ਜਾਣਨ ਵਾਲਾ (*ਦਾਨਾਂ*) ਹੈਂ, ਤੂੰ (ਸਭ ਕੁਝ) ਵੇਖਣ ਵਾਲਾ (*ਬੀਨਾਂ*) ਹੈਂ, ਮੈਂ (ਤੇਰੇ ਬਾਰੇ) ਕੀ ਵਿਚਾਰ ਕਰਾਂ। ਹੇ ਨਾਮਦੇਵ ਦੇ ਸੁਆਮੀ! ਹੇ ਹਰਿ! ਤੂੰ ਬਖ਼ਸ਼ਣਹਾਰ ਹੈਂ।੩।੧।੨।

ਅਹਾ ਮਿਤਰ! ਅਹਾ ਸੱਜਣ! ਖ਼ੁਸ਼ੀ ਦੀ ਖ਼ਬਰ ਹੈ (ਕਿ ਤੂੰ ਮਿਲ ਪਿਆ ਹੈਂ)। ਮੈਂ (ਤੇਰੇ ਤੋਂ) ਕੁਰਬਾਨ ਜਾਂਦਾ ਹਾਂ, (ਤੇਰੇ ਤੋਂ) ਸਦਕੇ ਜਾਂਦਾ ਹਾਂ। ਤੇਰੀ ਵਿਗਾਰ (ਸੇਵਾ) ਸੋਹਣੀ ਹੈ, ਤੇਰਾ ਨਾਮ ਉਤਮ (*ਆਲੇ*) ਹੈ।੧।ਰਹਾਉ। (ਤੂੰ) ਕਿਥੋਂ ਆਇਆ (*ਆਮਦ*) ਹੈਂ? ਕਿਥੇਂ ਗਿਆ (*ਰਫਤੀ*) ਸੀ? ਅਤੇ ਕਿਥੇ ਜਾ ਰਿਹਾ ਹੈਂ? ਇਹ (ਪਵਿਤਰ) ਦੁਆਰਿਕਾ ਨਗਰੀ ਹੈ, (ਇਸ ਲਈ) ਸੱਚ ਦਸੀਂ (*ਬੁਗੋਈ*)।੧। ਤੇਰੀ ਪਗੜੀ ਸੁੰਦਰ ਹੈ, ਤੇਰੇ ਬੋਲ ਮਿਠੇ ਹਨ। ਦੁਆਰਿਕਾ ਨਗਰੀ ਵਿਚ ਮੁਗ਼ਲ ਕਿਥੋਂ ਆ ਗਏ (ਤੂੰ ਤਾਂ ਹਰਿ ਰੂਪ ਹੈਂ)।੨। ਕਈ ਹਜ਼ਾਰ ਮੰਡਲਾਂ (*ਆਲਮ*) ਦਾ ਤੂੰ ਇਕਲਾ ਹੀ ਸੁਆਮੀ (*ਖਾਨਾਂ*) ਹੈਂ। ਤੂੰ (ਅਜਿਹਾ) ਸਾਂਵਲੇ ਰੰਗ ਵਾਲਾ ਬਾਦਸ਼ਾਹ (ਕ੍ਰਿਸ਼ਨ) ਹੈਂ।੩। ਹੇ ਨਾਮਦੇਵ ਦੇ ਸੁਆਮੀ! (ਤੂੰ) ਘੋੜਿਆਂ ਦਾ ਸੁਆਮੀ (ਸੂਰਜ) ਹੈਂ, (ਤੂੰ) ਹਾਥੀਆਂ ਦਾ ਮਾਲਕ (ਇੰਦ੍ਰ) ਹੈ, (ਤੂੰ) ਕਿੰਨਰ-ਪਤਿ (*ਨਰਹਨਰਿੰਦ*) (*ਕੁਬੇਰ*) ਹੈਂ, (ਤੂੰ) ਬਾਦਸ਼ਾਹ (*ਮੀਰ*) ਹੈਂ, (ਤੂੰ) ਮੁਕਤੀ-ਦਾਤਾ (*ਮੁਕੰਦ*) ਹੈਂ।੪।੨।੩।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥੧॥
ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥
ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥
ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥
ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥੪॥੧॥

ਸੂਹੀ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ
ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥੧॥
ਐਸਾ ਗਿਆਨੁ ਜਪਹੁ ਮਨ ਮੇਰੇ ॥ ਹੋਵਹੁ ਚਾਕਰ ਸਾਚੇ ਕੇਰੇ ॥੧॥ ਰਹਾਉ ॥
ਗਿਆਨੁ ਧਿਆਨੁ ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥
ਸੇਵਾ ਕਰੇ ਸੁ ਚਾਕਰੁ ਹੋਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥
ਹਮ ਨਹੀ ਚੰਗੇ ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥੨॥

ਸੂਹੀ ਮਹਲਾ ੧ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥੨॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥੩॥

ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ ॥
ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ ॥੪॥
ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
**ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧**

(ਹੇ ਜਿਗਿਆਸੂ! ਅੰਤਹਕਰਣ ਰੂਪ) ਭਾਂਡੇ ਨੂੰ ਧੋ ਕੇ (ਉਸ ਨੂੰ) ਧੂਪ ਦੇਵੋ, ਤਦ ਦੁੱਧ ਲੈਣ ਲਈ ਜਾਓ। ਦੁੱਧ (ਸਾਡੇ) ਕਰਮ ਹਨ, ਫਿਰ ਜਾਗ (*ਸਮਾਇਣੁ*) ਸਾਡੀ ਸੁਰਤਿ ਹੈ, ਨਿਸ਼ਕਾਮ (*ਨਿਰਾਸ*) ਹੋ ਕੇ (ਦੁੱਧ ਨੂੰ) ਜਮਾਓ।੧। (ਪ੍ਰਭੂ ਪ੍ਰਾਪਤੀ ਲਈ) ਤਾਂ ਇਕੋ ਨਾਮ ਜਪੋ, ਹੋਰ ਸਾਰੇ ਕੰਮ ਵਿਅਰਥ ਹਨ।੧। ਰਹਾਉ। ਇਸ ਮਨ ਨੂੰ ਗਿੱਟੀ/ਗੁੱਟੀ ਬਣਾ ਕੇ ਹੱਥ ਵਿਚ ਪਕੜੋ। ਫਿਰ ਨ ਸੌਣ ਨੂੰ ਨੇਤ੍ਰਾ ਬਣਾਓ। ਜੀਭ ਨਾਲ ਨਾਮ ਜਪੋ, ਤਦ ਰਿੜਕੋ; ਇਸ ਢੰਗ ਨਾਲ (ਨਾਮ ਰੂਪ) ਅੰਮ੍ਰਿਤ (ਮੱਖਣ ਵਜੋਂ) ਪ੍ਰਾਪਤ ਕਰੋ।੨। (ਜੇ ਕੋਈ) ਸੇਵਕ ਮਨ ਨੂੰ (ਹਰਿ ਦੇ ਨਿਵਾਸ ਦਾ) ਡੱਬਾ (*ਸੰਪਟੁ*) ਬਣਾ ਕੇ ਸਤਿਸੰਗਤ ਰੂਪ ਸਰੋਵਰ ਵਿਚ ਇਸ਼ਨਾਨ ਕਰੇ। ਸ਼ਰਧ ਦੀਆਂ ਫੁਲ-ਪਤੀਆਂ (ਚੜ੍ਹਾ ਕੇ ਪ੍ਰਭੂ ਨੂੰ) ਤ੍ਰਿਪਤ/ਪ੍ਰਸੰਨ ਕਰੇ। ਪ੍ਰਾਣਾਂ (ਨੂੰ ਅਰਪਿਤ ਕਰਕੇ) ਪੂਜਾ ਰੂਪ ਸੇਵਾ ਕਰੇ। (ਤਾਂ ਉਹ ਸੇਵਕ) ਇਨ੍ਹਾਂ ਢੰਗਾਂ ਨਾਲ ਪ੍ਰਭੂ ਨੂੰ ਮਾਣਦਾ ਰਹਿ ਸਕਦਾ ਹੈ।੩। ਕਹਿਣ ਵਾਲੇ (ਤੇਰੀ ਵਡਿਆਈ) ਕਹਿੰਦੇ ਹਨ ਅਤੇ ਕਹਿੰਦੇ ਕਹਿੰਦੇ (ਸੰਸਾਰ ਤੋਂ) ਚਲੇ ਜਾਂਦੇ ਹਨ। ਤੇਰੇ ਬਰਾਬਰ ਹੋਰ ਕੋਈ ਨਹੀਂ ਹੈ। ਭਗਤੀ ਤੋਂ ਵਿਛੁੰਨਾ ਦਾਸ ਨਾਨਕ ਬੇਨਤੀ ਕਰਦਾ (*ਜੰਪੈ*) ਹੈ ਕਿ ਮੈਂ ਉਸ ਸੱਚੇ (ਨਾਮ) ਨੂੰ ਸਲਾਹੁੰਦਾ ਹਾਂ।੪।੧।

**ਸੂਹੀ ਮਹਲਾ ੧ ਘਰੁ ੨**

(ਹੇ ਜਿਗਿਆਸੂ! ਪ੍ਰਭੂ ਜਿਸ ਦੇ) ਹਿਰਦੇ ਵਿਚ ਵਸਦਾ ਹੈ, (ਉਹ ਉਸ ਦੀ ਪ੍ਰਾਪਤੀ ਲਈ) ਬਾਹਰ ਨਹੀਂ ਜਾਂਦਾ। ਅੰਮ੍ਰਿਤ ਨੂੰ ਛਡ ਕੇ (ਭਲਾ ਉਹ) ਕਿਸ ਲਈ ਵਿਸ਼ ਖਾਏ?।੧। ਹੇ ਮੇਰੇ ਮਨ! ਇਸ ਤਰ੍ਹਾਂ ਦਾ ਗਿਆਨ (ਅਰਥਾਤ ਨਾਮ) ਜਪੋ (ਤਾਂ ਜੋ) ਸੱਚੇ (ਪ੍ਰਭੂ) ਦਾ ਸੇਵਕ ਬਣ ਸਕੋ।੧। ਰਹਾਉ। ਗਿਆਨ ਧਿਆਨ (ਦੀ ਗੱਲ) ਸਭ ਕੋਈ ਕਹਿੰਦਾ ਹੈ, (ਪਰ ਵਾਸਤਵਿਕਤਾ ਇਹ ਹੈ ਕਿ ਮਾਇਆ ਦੇ) ਬੰਧਨਾਂ ਵਿਚ ਬੰਨ੍ਹਿਆ ਹੋਇਆ ਸਾਰਾ ਜਗਤ ਭਰਮਦਾ ਪਿਆ ਹੈ।੨। (ਜੋ ਵਿਅਕਤੀ) ਸੇਵਾ ਕਰਦਾ ਹੈ, ਉਹੀ ਸੇਵਕ ਹੁੰਦਾ ਹੈ। ਜਲ, ਥਲ ਅਤੇ ਪੁਲਾੜ ਵਿਚ ਉਹ (ਪ੍ਰਭੂ) ਹੀ ਵਰਤ ਰਿਹਾ ਹੈ।੩। ਅਸੀਂ ਚੰਗੇ ਨਹੀਂ ਹਾਂ, (ਸਾਡੇ ਨਾਲੋਂ) ਕੋਈ ਮਾੜਾ ਵੀ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ ਕਿ ਉਹ (ਪ੍ਰਭੂ) ਹੀ ਤਾਰਦਾ ਹੈ।੪।੧।੨।

**ਸੂਹੀ ਮਹਲਾ ੧ ਘਰੁ ੬**

ਕਾਂਸੀ (ਧਾਤ ਦਾ ਭਾਂਡਾ ਦਿਸਣ ਵਿਚ ਤਾਂ) ਚਿੱਟਾ ਅਤੇ ਲਿਸ਼ਕਵਾਂ (ਹੁੰਦਾ ਹੈ, ਪਰ) ਰਗੜਨ 'ਤੇ (ਉਸ ਵਿਚੋਂ) ਕਾਲੀ ਸਿਆਹੀ (ਨਿਕਲਦੀ ਹੈ)। ਧੋਣ ਨਾਲ ਉਸ ਦੀ ਜੂਠ ਨਹੀਂ ਉਤਰਦੀ, ਜੇ ਉਸ ਨੂੰ ਸੌ ਵਾਰੀ ਵੀ ਧੋ ਲਈਏ।੧। ਸੱਜਣ ਉਹ (ਹਨ, ਜੋ ਸਦਾ) ਮੇਰੇ ਨਾਲ (ਰਹਿਣ), ਅਤੇ ਅੰਤ ਸਮੇਂ ਚਲਦਿਆਂ ਨਾਲ ਹੀ ਚਲਣ। ਜਿਥੇ (ਕਰਮਾਂ ਦਾ) ਲੇਖਾ ਮੰਗਿਆ ਜਾਵੇ, ਉਥੇ (ਨਾਲ) ਖੜੋਤੇ ਦਿਸਣ।੧। ਰਹਾਉ। ਕੋਠੇ, ਮੰਡਪ ਅਤੇ ਮਾੜੀਆਂ (ਭਾਵੇਂ) ਪਾਸਿਆਂ ਤੋਂ ਚਿਤਰਕਾਰੀ ਨਾਲ ਸੁਸਜਿਤ ਹੋਣ, (ਪਰ ਜੇ) ਵਿਚੋਂ ਸਖਣੀਆਂ ਹੋਣ (ਭਾਵ—ਸਾਂਭ-ਸੰਭਾਲ ਕਰਨ ਵਾਲਾ ਕੋਈ ਨ ਹੋਵੇ, ਤਾਂ ਡਿਗ ਜਾਂਦੀਆਂ ਹਨ, ਫਿਰ) ਡਿਗੀਆਂ ਹੋਈਆਂ ਕਿਸੇ ਕੰਮ ਨਹੀਂ ਆਉਂਦੀਆਂ।੨। ਬਗਲਿਆਂ ਦੇ ਚਿੱਟੇ ਕਪੜੇ (ਖੰਭ) ਹੁੰਦੇ ਹਨ ਅਤੇ ਤੀਰਥਾਂ ਵਿਚ ਵਸਦੇ ਹਨ। (ਉਹ) ਜੀਵਾਂ ਨੂੰ ਪਕੜ ਪਕੜ ਕੇ ਖਾਂਦੇ ਹਨ, (ਇਸ ਲਈ) ਚਿੱਟੇ (ਅਰਥਾਤ ਪਵਿਤਰ) ਨਹੀਂ ਕਹੇ ਜਾ ਸਕਦੇ।੩।

ਮੇਰਾ ਸ਼ਰੀਰ ਸਿੰਬਲ ਦੇ ਬ੍ਰਿਛ (ਵਰਗਾ ਹੈ), (ਸਿੰਬਲ ਦੇ ਫੁਲ ਨੂੰ) ਵੇਖ ਕੇ ਤੋਤੇ (*ਮੈਜਨ*) ਭੁਲ ਜਾਂਦੇ ਹਨ (ਉਸੇ ਤਰ੍ਹਾਂ ਮੈਨੂੰ ਵੇਖ ਕੇ ਲੋਕੀਂ ਭੁਲ ਜਾਂਦੇ ਹਨ)। ਉਹ ਫਲ (ਤੋਤਿਆਂ ਦੇ) ਕੰਮ ਨਹੀਂ ਆਉਂਦੇ, ਉਹੋ ਜਿਹੇ (ਬੇਕਾਰ) ਗੁਣ ਮੇਰੇ ਸ਼ਰੀਰ ਵਿਚ ਹਨ।੪। ਮੈਂ ਅੰਨ੍ਹੇ (ਅਗਿਆਨੀ ਨੇ ਪਾਪਾਂ ਦਾ)

ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥

ਸੂਹੀ ਮਹਲਾ ੧ ॥
ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥੧॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ ਰਹਾਉ ॥
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥੨॥
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥
ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ ॥੩॥
ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥
ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥੫॥੨॥੪॥

ਸੂਹੀ ਮਹਲਾ ੧ ॥
ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥
ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥
ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥
ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥
ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥
ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥
ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥
ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥

ਸੂਹੀ ਮਹਲਾ ੧ ॥
ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥
ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥

ਭਾਰ ਚੁਕਿਆ ਹੋਇਆ ਹੈ ਅਤੇ (ਜੀਵਨ ਰੂਪ) ਬਿਖੜਾ ਪਹਾੜੀ ਰਸਤਾ ਵੀ ਬਹੁਤ (ਲੰਬਾ) ਹੈ। (ਮੈਂ) ਅੱਖਾਂ ਨਾਲ (ਰਸਤਾ) ਲਭਦਾ ਹਾਂ, (ਪਰ) ਲਭਦਾ ਨਹੀਂ ਹੈ। ਮੈਂ ਕਿਸ ਤਰ੍ਹਾਂ (ਪਹਾੜੀ ਉਪਰ) ਚੜ੍ਹ ਕੇ ਲੰਘਾਂ।੫। ਨੌਕਰੀਆਂ, ਨੇਕੀਆਂ ਅਤੇ ਸਿਆਣਪਾਂ ਕਿਸ ਕੰਮ ਹਨ? ਨਾਨਕ (ਦਾ ਕਥਨ ਹੈ ਕਿ ਹੇ ਪ੍ਰਾਣੀ!) ਤੂੰ ਨਾਮ ਦਾ ਸਿਮਰਨ ਕਰ, ਜਿਸ ਕਰਕੇ (ਤੂੰ ਮਾਇਆਵੀ ਬੰਧਨਾਂ ਵਿਚ) ਬੰਨ੍ਹਿਆ ਹੋਇਆ ਵੀ ਖ਼ਲਾਸ ਹੋ ਜਾਏਂਗਾ।੬।੧।੩।

**ਸੂਹੀ ਮਹਲਾ ੧**

(ਹੇ ਜਿਗਿਆਸੂ!) ਜਪ ਅਤੇ ਤਪ ਦਾ ਬੇੜਾ ਬੰਨ੍ਹ ਲੈ, ਜਿਸ (ਉਪਰ ਚੜ੍ਹ ਕੇ) ਜਲਦੀ ਹੀ (ਭਵ-ਸਾਗਰ ਤੋਂ) ਪਾਰ ਲੰਘ ਜਾਵੇਂਗਾ। (ਤੇਰਾ) ਰਸਤਾ (ਇਤਨਾ) ਸੌਖਾ ਹੋ ਜਾਵੇਗਾ ਕਿ ਨ ਸਰੋਵਰ (ਦਾ ਭੈ ਰਹੇਗਾ ਅਤੇ ਨ ਹੀ ਲਹਿਰਾਂ ਦੇ) ਉਛਲਣ ਦਾ।੧। ਹੇ ਪਰਮਾਤਮਾ! ਤੇਰਾ ਇਕੋ ਨਾਮ ਹੀ ਮਜੀਠੀ ਰੰਗ ਹੈ, (ਜਿਸ ਨਾਲ) ਮੇਰਾ (ਮਨ ਰੂਪ) ਚੋਲਾ ਸਦਾ ਲਈ ਰੰਗਿਆ ਹੋਇਆ ਹੈ।੧।ਰਹਾਉ। ਸੱਜਣ (ਲੋਕ ਆਪਣੇ) ਪਿਆਰਿਆਂ ਵਲ ਚਲੇ ਹਨ, (ਇਨ੍ਹਾਂ ਦਾ) ਕਿਵੇਂ ਮੇਲ ਹੋਵੇਗਾ? (ਹਾਂ) ਜੇ (ਉਨ੍ਹਾਂ ਦੇ) ਪਲੇ ਗੁਣ ਹੋਣਗੇ, ਤਾਂ ਉਹ (ਪ੍ਰਭੂ ਆਪ ਹੀ) ਮਿਲਾ ਲਏਗਾ।੨। (ਜੋ ਪ੍ਰਭੂ ਨਾਲ) ਮਿਲਿਆ ਹੁੰਦਾ ਹੈ, (ਉਹ ਕਦੇ) ਨਹੀਂ ਵਿਛੜਦਾ, (ਤਾਂ ਹੀ) ਜੇ (ਉਹ ਸੱਚਮੁੱਚ) ਮਿਲਿਆ ਹੋਵੇ। (ਉਸ ਦਾ) ਆਵਾਗਵਣ ਦੂਰ ਹੋ ਜਾਂਦਾ ਹੈ, (ਉਸ ਨੂੰ) ਉਸ ਸੱਚੇ ਪ੍ਰਭੂ (ਦੀ ਹੋਂਦ ਦਾ ਸਰਬਤ੍ਰ ਅਨੁਭਵ ਹੋ ਜਾਂਦਾ ਹੈ)।੩। (ਜਿਸ ਵਿਅਕਤੀ ਨੇ) ਹਉਮੈ ਨੂੰ ਮਾਰ ਕੇ ਦੂਰ ਕਰ ਦਿੱਤਾ ਹੈ, (ਉਸ ਨੇ ਪ੍ਰਭੂ ਨੂੰ ਮਿਲਣ ਲਈ) ਚੋਲਾ ਸੀ ਲਿਆ ਹੈ (ਭਾਵ—ਆਪਣੇ ਆਪ ਨੂੰ ਸੁਪਾਤਰ ਬਣਾ ਲਿਆ ਹੈ)। (ਉਸ ਨੇ) ਗੁਰੂ ਦੇ ਉਪਦੇਸ਼ ਰਾਹੀਂ ਪ੍ਰਭੂ ਦੇ ਅੰਮ੍ਰਿਤ ਤੁਲ ਬੋਲਾਂ ਦਾ ਫਲ ਪ੍ਰਾਪਤ ਕਰ ਲਿਆ ਹੈ।੪। ਨਾਨਕ ਦਾ ਕਥਨ ਹੈ ਕਿ ਹੇ ਸਹੇਲੀਓ! (ਮੇਰਾ ਪ੍ਰਭੂ) ਪਤੀ ਬਹੁਤ ਪਿਆਰਾ ਹੈ। ਅਸੀਂ ਪ੍ਰਭੂ-ਪਤੀ ਦੀਆਂ ਦਾਸੀਆਂ ਹਾਂ, (ਉਹ) ਸਾਡਾ ਸੱਚਾ ਸੁਆਮੀ ਹੈ।੫।੨।੪।

**ਸੂਹੀ ਮਹਲਾ ੧**

ਜਿਨ੍ਹਾਂ ਦੇ (ਹਿਰਦੇ ਰੂਪ) ਭਾਂਡੇ ਵਿਚ ਪ੍ਰੇਮ ਹੈ, ਉਨ੍ਹਾਂ ਨੂੰ (ਪ੍ਰਭੂ) ਸਵਾਰ ਦਿੰਦਾ ਹੈ। (ਉਨ੍ਹਾਂ ਉਪਰ) ਸੁਖਾਂ ਦੀ ਬਖ਼ਸ਼ਿਸ਼ (*ਪਸਾਉ*) ਕਰਦਾ ਹੈ ਅਤੇ ਦੁਖ ਭੁਲਾ ਦਿੰਦਾ ਹੈ। (ਇਸ ਵਿਚ) ਬਿਲਕੁਲ ਸੰਦੇਹ ਨਹੀਂ ਕਿ (ਅਜਿਹੇ ਸਾਧਕਾਂ ਨੂੰ ਪ੍ਰਭੂ) ਜ਼ਰੂਰ ਤਾਰ ਦਿੰਦਾ ਹੈ।੧। ਉਨ੍ਹਾਂ (ਵਿਅਕਤੀਆਂ) ਨੂੰ ਗੁਰੂ ਆ ਕੇ ਮਿਲ ਪੈਂਦਾ ਹੈ, ਜਿਨ੍ਹਾਂ (ਦੇ ਭਾਗਾਂ ਵਿਚ ਧੁਰੋਂ) ਲਿਖਿਆ ਹੁੰਦਾ ਹੈ। (ਗੁਰੂ) ਹਰਿ ਦੇ ਨਾਮ ਰੂਪ ਅੰਮ੍ਰਿਤ ਦੀ ਦੀਖਿਆ ਦਿੰਦਾ ਹੈ। (ਉਹ) ਸਤਿਗੁਰੂ ਦੇ ਭਾਣੇ ਵਿਚ ਚਲਦੇ ਹਨ, (ਉਨ੍ਹਾਂ ਨੂੰ ਹੋਰਨਾਂ ਪਾਸੋਂ) ਭਿਖਿਆ ਲਈ ਫਿਰਨਾ ਨਹੀਂ ਪੈਂਦਾ।੨। ਜਿਸ ਨੂੰ (ਪ੍ਰਭੂ ਦਾ) ਮਹਲ ਪ੍ਰਤਖ ਦਿਸਦਾ ਹੈ, (ਉਹ) ਦੂਜੇ ਅਗੇ ਕਿਸ ਲਈ ਨਿਵੇਂ? ਉਸ ਦੀ (ਪ੍ਰਭੂ ਦੇ) ਦੁਆਰ ਉਪਰ ਦਰਬਾਨਾਂ ਤੋਂ ਬਿਲਕੁਲ ਪੁਛ ਨਹੀਂ ਹੁੰਦੀ। ਜਿਸ (ਗੁਰੂ ਉਪਰ ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ, ਉਸ (ਗੁਰੂ) ਦੇ ਉਪਦੇਸ਼ ਨਾਲ (ਜੀਵ ਦੀ) ਖ਼ਲਾਸੀ ਹੋ ਜਾਂਦੀ ਹੈ।੩। (ਪ੍ਰਭੂ ਜੀਵਾਂ ਨੂੰ) ਆਪ ਹੀ (ਸੰਸਾਰ ਵਿਚ) ਲਿਆਉਂਦਾ ਹੈ (ਅਤੇ ਆਪ ਹੀ ਵਾਪਸ) ਭੇਜਦਾ ਹੈ, ਜਿਸ ਨੂੰ ਕੋਈ ਹੋਰ ਸਲਾਹ ਦੇਣ ਵਾਲਾ ਨਹੀਂ ਹੈ। (ਸੰਸਾਰ ਨੂੰ) ਢਾਹੁੰਣਾ, ਉਸਾਰਨਾ ਅਤੇ ਸਾਜਣਾ, ਉਹ (ਪ੍ਰਭੂ) ਸਭ ਜਾਣਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਪ੍ਰਭੂ ਦੀ ਮਿਹਰ ਹੋ ਜਾਏ, (ਉਸ ਨੂੰ) ਨਾਮ ਦੀ ਬਖ਼ਸ਼ਿਸ਼ (ਕਰਦਾ ਹੈ)।੪।੩।੫।

**ਸੂਹੀ ਮਹਲਾ ੧**

ਉਹੀ (ਹਿਰਦੇ ਰੂਪ) ਭਾਂਡਾ ਪਵਿਤਰ ਹੈ ਜੋ ਉਸ ਪ੍ਰਭੂ ਨੂੰ ਚੰਗਾ ਲਗਦਾ ਹੈ। (ਜੋ ਹਿਰਦੇ ਰੂਪ) ਭਾਂਡਾ (ਪਾਪਾਂ ਦੀ ਮੈਲ ਨਾਲ) ਬਹੁਤ ਅਪਵਿਤਰ ਹੈ, (ਉਹ) ਧੋਣ ਨਾਲ ਸਾਫ਼ ਨਹੀਂ ਹੁੰਦਾ। (ਉਹ)

ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥
ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥

ਸੂਹੀ ਮਹਲਾ ੧ ॥
ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥
ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥
ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ ਰਹਾਉ ॥
ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁੋ ਖਾਇ ॥
ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ ॥੨॥
ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ ॥
ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥੩॥
ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ ॥
ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥

ਸੂਹੀ ਮਹਲਾ ੧ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥

ਗੁਰੂ ਅਨੁਸਾਰੀ ਹੋਣ 'ਤੇ ਸੋਝੀ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ (ਉਹ ਗੁਰੂ) ਦੁਆਰ ਉਪਰ (ਵਿਕਾਰਾਂ ਦੀ ਮੈਲ) ਧੋਵੇ, (ਤਾਂ ਜ਼ਰੂਰ) ਚੰਗਾ ਹੋ ਜਾਏਗਾ। ਮੈਲੇ ਅਤੇ ਪਵਿਤਰ ਦਾ ਵਿਚਾਰ (ਪ੍ਰਭੂ) ਆਪ ਹੀ ਦਸੇਗਾ। ਮਤਾਂ ਕੋਈ ਇਹ ਜਾਣੇ (ਕਿ ਉਹ ਜੋ ਕੁਝ ਕਰ ਰਿਹਾ ਹੈ, ਉਹ ਐਵੇਂ ਹੀ) ਚਲਾ ਜਾਏਗਾ, (ਉਸ ਦਾ ਫਲ ਉਹ ਅਵਸ਼) ਅਗੇ (ਪਰਲੋਕ ਵਿਚ) ਪ੍ਰਾਪਤ ਕਰੇਗਾ। ਜਿਹੋ ਜਿਹਾ ਕੋਈ ਕਰਮ ਕਰੇਗਾ, ਉਹੋ ਜਿਹਾ ਹੀ ਹੋ ਜਾਏਗਾ। ਹਰਿ ਦਾ ਨਾਮ ਅੰਮ੍ਰਿਤ ਹੈ, (ਉਹ) ਆਪ ਹੀ ਵਰਤਾਏਗਾ। (ਜਿਸ ਨੂੰ ਨਾਮ-ਅੰਮ੍ਰਿਤ ਮਿਲੇਗਾ ਉਹ ਆਪਣਾ) ਜਨਮ ਸਵਾਰ ਕੇ ਪ੍ਰਤਿਸ਼ਠਾ ਸਹਿਤ (ਸੰਸਾਰ ਤੋਂ) ਜਾਏਗਾ, (ਉਸ ਦੀ ਸ਼ੋਭਾ ਦਾ) ਵਾਜਾ ਵਜੇਗਾ। ਮਨੁੱਖ ਵਿਚਾਰੇ ਦੀ ਕੀ ਗੱਲ, (ਉਸ ਦੀ ਸ਼ੋਭਾ) ਤਿੰਨ ਲੋਕਾਂ ਵਿਚ ਸੁਣੀ ਜਾਵੇਗੀ। ਨਾਨਕ (ਦਾ ਕਥਨ ਹੈ ਕਿ ਉਹ) ਆਪ ਨਿਹਾਲ (ਹੋਵੇਗਾ ਅਤੇ) ਸਾਰੇ ਖ਼ਾਨਦਾਨ ਨੂੰ ਤਾਰ ਲਵੇਗਾ।੧।੪।੬।

**ਸੂਹੀ ਮਹਲਾ ੧**

(ਜੋ) ਜੋਗੀ ਹੁੰਦਾ ਹੈ, (ਉਹ) ਜੋਗ ਕਮਾਉਂਦਾ ਹੈ (ਅਤੇ ਜੋ) ਭੋਗੀ ਹੁੰਦਾ ਹੈ, (ਉਹ ਪਦਾਰਥਾਂ ਨੂੰ) ਖਾਂਦਾ ਹੈ। (ਜੋ) ਤਪਸਵੀ ਹੁੰਦਾ ਹੈ, (ਉਹ) ਤਪ ਕਰਦਾ ਹੈ ਅਤੇ ਤੀਰਥਾਂ (ਉਪਰ ਜਾ ਕੇ) ਮਲ ਮਲ ਕੇ ਇਸ਼ਨਾਨ ਕਰਦਾ ਹੈ।੧। ਹੇ ਪਿਆਰੇ! ਮੈਂ ਤਾਂ ਤੇਰਾ ਸੁਨੇਹਾ ਸੁਣਨਾ ਚਾਹੁੰਦਾ ਹਾਂ, ਜੇ ਕੋਈ ਬੈਠ ਕੇ ਸੁਣਾਏ।੧।ਰਹਾਉ। ਜਿਹੋ ਜਿਹਾ ਕੋਈ (ਵਿਅਕਤੀ) ਬੀਜਦਾ ਹੈ, ਉਹੀ ਵਢਦਾ ਹੈ; ਜੋ ਖਟਦਾ ਹੈ, ਉਹੀ ਖਾਂਦਾ ਹੈ। ਜੇ (ਸਾਧਕ ਪ੍ਰਵਾਨਗੀ ਦੇ) ਪਰਵਾਨੇ ਸਹਿਤ ਜਾਏ, ਤਾਂ ਅਗੇ (ਪ੍ਰਭੂ ਦੇ ਦਰਬਾਰ ਵਿਚ) ਕੋਈ ਪੁਛਗਿਛ ਜਾਂ ਰੋਕ ਰੁਕਾਵਟ ਨਹੀਂ ਹੁੰਦੀ।੨। (ਕੋਈ ਵਿਅਕਤੀ) ਜਿਹੋ ਜਿਹੀ ਕਾਰ ਕਰਦਾ ਹੈ, ਉਹੋ ਜਿਹਾ (ਉਸ ਦਾ ਨਾਮ) ਕਿਹਾ ਜਾਂਦਾ ਹੈ। ਜਿਸ ਸੁਆਸ ਨਾਲ (ਪ੍ਰਭੂ) ਚਿਤ ਵਿਚ ਨਹੀਂ ਆਉਂਦਾ, ਉਹ ਸੁਆਸ ਵਿਅਰਥ ਜਾਂਦਾ ਹੈ।੩। (ਮੈਂ) ਇਹ ਤਨ ਵੇਚਣ ਲਈ, ਮੁੱਲ ਲੈ ਕੇ ਵੇਚਣ ਲਈ (ਤਿਆਰ ਹਾਂ) ਜੇ ਕੋਈ (ਨਾਮ ਦੇ ਬਦਲੇ) ਲੈਣ ਨੂੰ (ਰਜ਼ਾਮੰਦ) ਹੋਵੇ। ਨਾਨਕ (ਦਾ ਕਥਨ ਹੈ ਕਿ) ਜਿਸ ਸ਼ਰੀਰ ਵਿਚ ਸੱਚਾ ਨਾਮ ਨਹੀਂ ਵਸਦਾ, (ਉਹ ਕਿਸੇ) ਕੰਮ ਨਹੀਂ ਆਉਂਦਾ।੪।੫।੭।

**ਸੂਹੀ ਮਹਲਾ ੧ ਘਰੁ ੭**

ਜੋਗ (ਦੀ ਪ੍ਰਾਪਤੀ) ਨ ਗੋਦੜੀ (*ਖਿੰਥਾ*) (ਪਾ ਲੈਣ ਨਾਲ), ਨ ਡੰਡੇ (ਧਾਰਣ ਕਰ ਲੈਣ ਨਾਲ ਹੁੰਦੀ ਹੈ) ਅਤੇ ਨ ਹੀ (ਸ਼ਰੀਰ ਉਪਰ) ਸੁਆਹ ਮਲਣ ਨਾਲ ਜੋਗ (ਹਾਸਲ ਹੁੰਦਾ ਹੈ)। ਜੋਗ ਨ (ਕੰਨਾਂ ਵਿਚ) ਮੁੰਦਰਾਂ (ਪਾਉਣ ਨਾਲ), ਨ ਸਿਰ ਮੁਨਾਉਣ ਨਾਲ ਅਤੇ ਨ ਹੀ ਸਿੰਗੀ ਵਜਾਉਣ ਨਾਲ (ਪ੍ਰਾਪਤ ਹੁੰਦਾ ਹੈ)। ਮਾਇਆ ਵਿਚ ਰਹਿੰਦੇ ਹੋਇਆਂ, ਮਾਇਆ ਤੋਂ ਮੁਕਤ ਪ੍ਰਭੂ (ਵਿਚ ਜੁੜੇ) ਰਹੀਏ, ਇਸ ਤਰ੍ਹਾਂ ਜੋਗ ਦੀ ਜੁਗਤ ਪਾਈਦੀ ਹੈ।੧। ਗੱਲਾਂ ਨਾਲ ਜੋਗ (ਪ੍ਰਾਪਤ) ਨਹੀਂ ਹੁੰਦਾ। (ਜੋ) ਇਕ ਦ੍ਰਿਸ਼ਟੀ ਨਾਲ (ਸਭ ਨੂੰ) ਬਰਾਬਰ ਸਮਝੇ, ਉਸ ਨੂੰ (ਸੱਚਾ) ਜੋਗੀ ਕਿਹਾ ਜਾਂਦਾ ਹੈ।੧।ਰਹਾਉ। ਜੋਗ (ਘਰੋਂ) ਬਾਹਰ ਮੜ੍ਹੀਆਂ ਮਸਾਣਾਂ ਵਿਚ ਨਹੀਂ ਹੈ, ਜੋਗ ਨ ਸਮਾਧੀ ਲਗਾਉਣ ਵਿਚ ਹੈ। ਦੇਸ-ਦੇਸਾਂਤਰਾਂ ਵਿਚ ਫਿਰਨ ਨਾਲ ਜੋਗ (ਨਹੀਂ ਲਭਦਾ) ਅਤੇ ਤੀਰਥਾਂ ਉਪਰ ਇਸ਼ਨਾਨ ਕਰਨ ਨਾਲ ਵੀ ਜੋਗ ਨਹੀਂ (ਮਿਲਦਾ)। ਮਾਇਆ ਵਿਚ ਰਹਿੰਦੇ ਹੋਇਆਂ, ਮਾਇਆ ਤੋਂ ਮੁਕਤ ਪ੍ਰਭੂ (ਵਿਚ ਜੁੜੇ) ਰਹੀਏ, ਇਸ ਤਰ੍ਹਾਂ ਜੋਗ ਦੀ ਜੁਗਤ ਪਾਈਦੀ ਹੈ।੨।

ਸਤਿਗੁਰੂ ਮਿਲੇ ਤਾਂ ਸੰਸ਼ਾ ਟੁਟਦਾ ਹੈ (ਅਤੇ ਇਧਰ ਉਧਰ) ਦੌੜਦਾ (ਮਨ) ਸਥਿਰ ਹੁੰਦਾ ਹੈ। (ਅੰਮ੍ਰਿਤ ਨਾਮ ਦਾ) ਝਰਨਾ ਝਰਨ ਲਗ ਜਾਂਦਾ ਹੈ, ਸਹਿਜ ਧੁਨੀ (ਵਜਣ) ਲਗ ਜਾਂਦੀ ਹੈ ਅਤੇ (ਹਿਰਦੇ ਰੂਪ) ਘਰ ਵਿਚ ਹੀ (ਪ੍ਰਭੂ ਦਾ) ਪਰਿਚਯ ਪ੍ਰਾਪਤ ਕਰ ਲਈਦਾ ਹੈ। ਮਾਇਆ ਵਿਚ ਰਹਿੰਦੇ ਹੋਇਆਂ, ਮਾਇਆ ਤੋਂ ਮੁਕਤ ਪ੍ਰਭੂ (ਵਿਚ ਜੁੜੇ) ਰਹੀਏ, ਇਸ ਤਰ੍ਹਾਂ ਜੋਗ ਦੀ ਜੁਗਤ ਪਾਈਦੀ ਹੈ।੩। ਨਾਨਕ (ਦਾ ਕਥਨ ਹੈ ਕਿ) ਅਜਿਹਾ ਜੋਗ ਕਮਾਉਣਾ ਚਾਹੀਦਾ ਹੈ ਕਿ ਜੀਉਂਦੇ ਜੀ (ਵਿਕਾਰਾਂ

ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥

ਸੂਹੀ ਮਹਲਾ ੧ ॥
ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥੧॥
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ॥
ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ ॥੨॥
ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥
ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥
ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ ॥੪॥੨॥੯॥

ਰਾਗੁ ਸੂਹੀ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ ॥
ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ ॥੧॥
ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥
ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥੧॥ ਰਹਾਉ ॥
ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥
ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ ॥੨॥
ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ ॥
ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ ॥੩॥
ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥੪॥੧॥

ਸੂਹੀ ਮਹਲਾ ੪ ॥
ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥
ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥੧॥
ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ ॥
ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ ਰਹਾਉ॥
ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥
ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ ॥੨॥
ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿਪਲਘਾ ॥

ਵਲੋਂ) ਮਰੇ ਰਹੀਏ। (ਜਦੋਂ) ਬਿਨਾ ਵਜਾਇਆਂ ਸਿੰਗੀ ਵਜਦੀ ਹੈ, ਤਦੋਂ ਨਿਰਭੈਅਤਾ ਦੀ ਪਦਵੀ ਪਾਈਦੀ ਹੈ। ਮਾਇਆ ਵਿਚ ਰਹਿੰਦੇ ਹੋਇਆਂ, ਮਾਇਆ ਤੋਂ ਮੁਕਤ ਪ੍ਰਭੂ (ਵਿਚ ਜੁੜੇ) ਰਹੀਏ, ਇਸ ਤਰ੍ਹਾਂ ਜੋਗ ਦੀ ਜੁਗਤ ਪਾਈਦੀ ਹੈ।੪।੧।੮।

**ਸੂਹੀ ਮਹਲਾ ੧**

(ਹੇ ਪਰਮਾਤਮਾ! ਉਹ) ਕਿਹੜੀ ਤਕੜੀ ਹੈ ? (ਉਹ) ਕਿਹੜਾ ਵੱਟਾ ਹੈ, ਤੇਰਾ ਮੁੱਲ ਪਵਾਉਣ ਲਈ ਕਿਹੜਾ ਸਰਾਫ਼ ਬੁਲਾਵਾਂ ? ਕੌਣ (ਅਜਿਹਾ) ਗੁਰੂ ਹੈ, ਕਿਸ ਪਾਸੋਂ ਮੈਂ ਦੀਖਿਆ ਲਵਾਂ ਅਤੇ ਕਿਸ ਪਾਸੋਂ (ਤੇਰਾ) ਮੁੱਲ ਪਵਾ ਸਕਾਂ।੧। ਹੇ ਮੇਰੇ ਪ੍ਰਭੂ ਜੀ! (ਮੈਂ) ਤੇਰਾ ਅੰਤ ਨਹੀਂ ਜਾਣ ਸਕਦਾ। ਤੂੰ ਜਲ, ਥਲ, ਪੁਲਾੜ ਵਿਚ ਭਰਪੂਰ ਹੋ ਰਿਹਾ ਹੈਂ, ਤੂੰ ਆਪ ਹੀ ਸਭ ਵਿਚ ਸਮਾਇਆ ਹੋਇਆ ਹੈਂ।੧।ਰਹਾਉ। (ਜੇ ਮੇਰਾ) ਮਨ ਤਕੜੀ ਹੋ ਜਾਏ, ਚਿਤ ਵੱਟਾ ਬਣ ਜਾਏ, ਤੇਰੀ ਸੇਵਾ ਸਰਾਫ਼ ਬਣ ਜਾਏ। ਹਿਰਦੇ ਵਿਚ ਹੀ ਉਸ ਪ੍ਰਭੂ ਨੂੰ ਤੋਲਾਂ, ਇਸ ਤਰ੍ਹਾਂ (ਆਪਣੇ) ਚਿਤ ਨੂੰ ਠਹਿਰਾ ਲਵਾਂ।੨। (ਸੱਚ ਤਾਂ ਇਹ ਹੈ ਕਿ ਪ੍ਰਭੂ) ਆਪ ਹੀ ਕੰਡਾ, ਵੱਟਾ ਅਤੇ ਤਰਾਜ਼ੂ ਹੈ ਅਤੇ ਆਪ ਹੀ ਤੋਲਣ ਵਾਲਾ ਹੈ। (ਉਹ) ਆਪ ਹੀ ਵੇਖਦਾ ਹੈ, ਆਪ ਹੀ ਬੁਝਦਾ ਹੈ ਅਤੇ ਆਪ ਹੀ (ਨਾਮ ਦਾ) ਵਣਜ ਕਰ ਰਿਹਾ ਹੈ।੩। (ਮੇਰਾ ਮਨ) ਅੰਨ੍ਹਾ, ਨੀਵੀਂ ਜਾਤ ਦਾ, ਪਰਦੇਸੀ ਹੈ, ਛਿਣ ਵਿਚ ਆਉਂਦਾ ਹੈ ਅਤੇ ਛਿਣ ਵਿਚ ਹੀ ਚਲਾ ਜਾਂਦਾ ਹੈ (ਭਾਵ—ਚੰਚਲ ਹੈ)। ਨਾਨਕ ਅਜਿਹੇ (ਮਨ) ਦੀ ਸੰਗਤ ਵਿਚ ਰਹਿੰਦਾ ਹੈ। (ਫਿਰ ਮੈਂ) ਮੂਰਖ ਕਿਵੇਂ (ਹਰਿ ਨੂੰ) ਪ੍ਰਾਪਤ ਕਰ ਸਕਦਾ ਹਾਂ?।੪।੨।੯।

**ਰਾਗੁ ਸੂਹੀ ਮਹਲਾ ੪ ਘਰੁ ੧**

ਹੇ ਮਨ! (ਜਿਸ ਵਿਅਕਤੀ ਨੇ) ਗੁਰੂ ਦੇ ਗੁਰੂ (ਅਰਥਾਤ ਪਰਮ-ਗੁਰੂ) ਦੇ ਸ਼ਬਦ ਦੁਆਰਾ ਰਾਮ-ਨਾਮ ਆਰਾਧਿਆ ਹੈ, (ਉਸ ਦੇ) ਮਨ ਤਨ ਦੀਆਂ ਸਭ ਇੱਛਾਵਾਂ ਪੂਰੀਆਂ ਹੋ ਗਈਆਂ ਅਤੇ ਜਮ ਦਾ ਡਰ ਵੀ ਦੂਰ ਹੋ ਗਿਆ।੧। ਹੇ ਮੇਰੇ ਮਨ! ਹਰਿ ਦੇ, ਰਾਮ-ਨਾਮ ਦੇ ਗੁਣਾਂ ਦਾ ਗਾਇਨ ਕਰ। ਗੁਰੂ ਦੇ ਪ੍ਰਸੰਨ ਹੋਣ 'ਤੇ ਮਨ ਸਚੇਤ ਹੋ ਜਾਂਦਾ ਹੈ ਅਤੇ ਹਰਿ ਦਾ (ਨਾਮ-) ਰਸ ਸੁਆਦ ਨਾਲ ਪੀਂਦਾ ਹੈ।੧।ਰਹਾਉ। ਗੁਰੂ ਦੀ ਸਤਿਸੰਗਤ ਉਤਮ ਹੈ (ਕਿਉਂਕਿ ਉਹ) ਪਰਮਾਤਮਾ ਪ੍ਰਭੂ ਦੇ ਗੁਣ ਗਾਉਂਦੀ ਹੈ। ਹੇ ਹਰਿ! ਕ੍ਰਿਪਾ ਕਰਕੇ ਸਤਿਸੰਗਤ ਵਿਚ ਮਿਲਾਓ, (ਤਾਂ ਜੋ) ਅਸੀਂ ਹਰਿ-ਜਨਾਂ ਦੇ ਚਰਣ ਧੋਈਏ।੨। ਰਾਮ ਨਾਮ ਹੀ ਸਭ ਕੁਝ ਹੈ। ਰਾਮ-ਨਾਮ ਦਾ ਰਸ ਗੁਰੂ ਦੀ ਮਤਿ ਦੁਆਰਾ ਸੁਆਦ ਨਾਲ ਮਾਣਿਆ ਜਾ ਸਕਦਾ ਹੈ। ਜਿਸ (ਵਿਅਕਤੀ) ਨੇ ਹਰਿ ਦਾ ਅੰਮ੍ਰਿਤ, ਹਰਿ ਦਾ ਨਾਮ-ਜਲ ਪ੍ਰਾਪਤ ਕਰ ਲਿਆ ਹੈ, ਉਸ ਦੀ ਸਾਰੀ ਪਿਆਸ (*ਤਿਸ*) ਬੁਝ ਗਈ ਹੈ।੩। ਸਾਡੀ ਜਾਤਿ ਪਾਤਿ ਸਭ ਗੁਰੂ ਸਤਿਗੁਰੂ ਹੈ, ਅਸੀਂ (ਆਪਣਾ) ਸਿਰ ਗੁਰੂ ਪਾਸ ਵੇਚ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਦਾਸ ਦਾ ਨਾਮ 'ਗੁਰੂ ਦਾ ਚੇਲਾ' ਪੈ ਗਿਆ ਹੈ, ਹੇ ਗੁਰੂ ਜੀ! (ਹੁਣ) ਦਾਸ ਦੀ ਪੈਜ ਰਖ ਲਵੋ।੪।੧।

**ਸੂਹੀ ਮਹਲਾ ੪**

(ਜਿਸ ਵਿਅਕਤੀ) ਨੇ ਪ੍ਰਭੂ ਪੁਰਸ਼ੋਤਮ ਦਾ ਨਾਮ ਜਪਿਆ ਹੈ, (ਉਸ ਦੇ) ਦਲਿਦ੍ਰਾਂ ਦੇ ਸਾਰੇ ਦਲ ਖ਼ਤਮ ਹੋ ਗਏ ਹਨ। ਗੁਰੂ ਦੇ ਸ਼ਬਦ ਦੁਆਰਾ (ਉਸ ਦੇ) ਜਨਮ ਮਰਨ ਦਾ ਭੈ ਖ਼ਤਮ ਹੋ ਗਿਆ ਹੈ ਅਤੇ ਸਦੀਵੀ ਹਰਿ ਨੂੰ ਸੇਵ ਕੇ ਸੁਖ ਵਿਚ ਸਮਾਹਿਤ ਹੋ ਗਿਆ ਹੈ।੧। ਹੇ ਮੇਰੇ ਮਨ! ਅਤਿ ਪਿਆਰੇ ਰਾਮ ਨਾਮ ਨੂੰ ਭਜ ਲੈ। ਮੈਂ ਆਪਣਾ ਮਨ ਤਨ ਗੁਰੂ ਅਗੇ ਅਰਪਿਤ ਕਰਕੇ ਧਰ ਦਿੱਤਾ ਹੈ (ਅਤੇ ਆਪਣਾ) ਸਿਰ ਮਹਿੰਗੇ ਮੁੱਲ ਵੇਚ ਲਿਆ ਹੈ।੧।ਰਹਾਉ। ਮਨੁੱਖਾਂ ਦੇ ਸੁਆਮੀ ਅਤੇ ਰਾਜੇ ਮੌਜ ਮੇਲੇ ਮਾਣਦੇ ਹਨ, (ਪਰ ਜੋ) ਨਾਮ ਤੋਂ ਸਖਣੇ ਹਨ (ਉਨ੍ਹਾਂ) ਸਭ ਨੂੰ ਕਾਲ ਪਕੜ ਕੇ ਲੈ ਜਾਂਦਾ ਹੈ। (ਜਦੋਂ) ਧਰਮ ਰਾਜ ਦਾ ਸਿਰ ਉਤੇ ਡੰਡਾ ਵਜਦਾ ਹੈ, ਫਿਰ ਪਛਤਾਉਂਦੇ ਹਨ, (ਕੀਤੇ ਹੋਏ ਕਰਮਾਂ ਦਾ) ਫਲ ਹੱਥ ਲਗਦਾ ਹੈ।੨। ਹੇ ਹਰਿ! ਹੇ ਪਾਲਣਹਾਰ ਪੁਰਸ਼! ਅਸੀਂ ਤੇਰੇ (ਸਿਰਜੇ ਹੋਏ) ਨਿਮਾਣੇ ਜੀਵ

ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ ॥੩॥
ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋ ਕਉ ਕੀਜੈ ਦਾਨੁ ਹਰਿ ਨਿਮਘਾ ॥
ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ ॥੪॥੨॥

ਸੂਹੀ ਮਹਲਾ ੪ ॥
ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥
ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥੧॥
ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ ॥
ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ ॥੧॥ ਰਹਾਉ ॥
ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥
ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ ॥੨॥
ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥
ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ ॥੩॥
ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ ॥
ਮਿਲਿ ਸੰਗਤਿ ਹਰਿ ਰੰਗੁ ਪਾਇਆ ਜਨ ਨਾਨਕ ਮਨਿ ਤਨਿ ਰੰਙੁ ॥੪॥੩॥

ਸੂਹੀ ਮਹਲਾ ੪ ॥
ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ ॥
ਅਨਦਿਨੁ ਕਰਮ ਕਰਹਿ ਬਹੁਤੇਰੇ ਸੁਪਨੈ ਸੁਖੁ ਨ ਹੋਈ ॥੧॥
ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥
ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥੧॥ ਰਹਾਉ ॥
ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥੨॥
ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹ ਦਿਸਿ ਧਾਵੈ ॥
ਹਉਮੈ ਬਿਆਪਿਆ ਸਬਦੁ ਨ ਚੀਨ੍ਹੈ ਫਿਰਿ ਫਿਰਿ ਜੂਨੀ ਆਵੈ ॥੩॥
ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥
ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥੪॥

ਸੂਹੀ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਗੁਰਮਤਿ ਨਗਰੀ ਖੋਜਿ ਖੋਜਾਈ ॥ ਹਰਿ ਹਰਿ ਨਾਮੁ ਪਦਾਰਥੁ ਪਾਈ ॥੧॥
ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥
ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ ॥

(*ਕਿਰਮ*) ਹਾਂ, (ਤੇਰੀ) ਸ਼ਰਣ ਵਿਚ ਹਾਂ, (ਸਾਨੂੰ) ਬਚਾ ਲੈ। (ਆਪਣੇ) ਸੰਤਾਂ ਦੇ ਦਰਸ਼ਨ ਪ੍ਰਦਾਨ ਕਰ, (ਤਾਂ ਜੋ ਆਤਮਿਕ) ਸੁਖ ਪ੍ਰਾਪਤ ਕਰੀਏ। ਹੇ ਪ੍ਰਭੂ! ਤੁਸੀਂ (ਆਪਣੇ) ਦਾਸ ਦੀ ਇੱਛਾ ਪੂਰੀ ਕਰ ਦਿਓ।੩। ਹੇ ਪ੍ਰਭੂ! ਤੁਸੀਂ ਸਮਰਥ, ਵਡੇ ਪੁਰਖ ਅਤੇ ਸੁਆਮੀ ਹੋ। ਮੈਨੂੰ ਛਿਣ ਭਰ ਲਈ ਹਰਿ (ਦਾ ਨਾਮ) ਦਾਨ ਦਿਓ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਨਾਮ ਮਿਲਦਾ ਹੈ, (ਉਹ) ਆਨੰਦ ਮਾਣਦਾ ਹੈ। ਅਸੀਂ ਤੇਰੇ ਨਾਮ ਤੋਂ ਸਦਾ ਕੁਰਬਾਨ ਜਾਂਦੇ ਹਾਂ।੪।੨।

**ਸੂਹੀ ਮਹਲਾ ੪**

ਹਰਿ ਨਾਮ ਹਰਿ ਦਾ ਪ੍ਰੇਮ ਹੈ, ਹਰਿ ਦਾ ਇਹ ਪ੍ਰੇਮ ਮਜੀਠ ਦੇ ਰੰਗ ਵਾਂਗ (ਪੱਕਾ ਹੈ)। ਗੁਰੂ ਪ੍ਰਸੰਨ ਹੋ ਕੇ (ਜਿਸ ਨੂੰ) ਹਰਿ ਦਾ ਪ੍ਰੇਮ-ਰੰਗ ਚੜ੍ਹਾ ਦਿੰਦਾ ਹੈ, ਫਿਰ ਉਹ ਮੁੜ ਕੇ ਲਹਿੰਦਾ ਨਹੀਂ ਹੈ।੧। ਹੇ ਮੇਰੇ ਮਨ! (ਤੂੰ) ਹਰਿ ਦੇ ਰਾਮ-ਨਾਮ ਦਾ ਰੰਗ/ਪ੍ਰੇਮ (ਪ੍ਰਾਪਤ) ਕਰ। (ਜਿਸ ਨੂੰ) ਗੁਰੂ ਪ੍ਰਸੰਨਤਾ ਪੂਰਵਕ ਹਰਿ-(ਨਾਮ) ਦਾ ਉਪਦੇਸ਼ ਦਿੰਦਾ ਹੈ, (ਉਸ ਨੂੰ) ਹਰਿ ਰਾਜਾ ਨਿਸੰਗ ਹੋ ਕੇ ਮਿਲ ਪੈਂਦਾ ਹੈ।੧।ਰਹਾਉ। ਮਨਮੁਖੀ (ਬਿਰਤੀ ਵਾਲੀ ਜੀਵ-)ਇਸਤਰੀ ਇਆਣੀ ਹੈ, (ਉਸ ਦਾ) ਮੁੜ ਆਉਣ ਜਾਣ ਨਾਲ ਸਾਥ ਕਾਇਮ ਰਹਿੰਦਾ ਹੈ। (ਜਿਸ ਦੇ) ਚਿਤ ਵਿਚ ਹਰਿ-ਪ੍ਰਭੂ (ਦਾ ਨਾਮ) ਨਹੀਂ ਆਉਂਦਾ, (ਉਸ ਦੇ) ਮਨ ਨਾਲ ਦ੍ਵੈਤ-ਭਾਵ ਜੁੜਿਆ ਹੋਇਆ ਹੈ।੨। ਅਸੀਂ (ਪਾਪਾਂ ਦੀ) ਮੈਲ ਨਾਲ ਭਰੇ ਹੋਏ ਮਾੜੇ ਆਚਾਰ ਵਾਲੇ ਹਾਂ, ਹੇ ਹਰਿ! ਹੇ ਅੰਗਪਾਲ! (ਸਾਡੀ) ਰਖਿਆ ਕਰੋ। ਗੁਰੂ ਨੇ (ਜਿਸ ਨੂੰ ਨਾਮ ਰੂਪ) ਅੰਮ੍ਰਿਤ ਦੇ ਸਰੋਵਰ ਵਿਚ ਇਸ਼ਨਾਨ ਕਰਾ ਦਿੱਤਾ ਹੈ, (ਉਸ ਦੇ) ਸਾਰੇ ਪਾਪ (ਅਤੇ ਉਨ੍ਹਾਂ ਦਾ) ਚਿਕੜ (ਅਰਥਾਤ ਮਾੜਾ ਅਸਰ) ਉਤਰ ਗਿਆ ਹੈ।੩। ਹੇ ਦੀਨ ਦਿਆਲ ਹਰਿ ਪ੍ਰਭੂ! (ਮੈਨੂੰ) ਸਤਿਸੰਗਤ ਨਾਲ ਮਿਲਾ ਦਿਓ। ਨਾਨਕ (ਦਾ ਕਥਨ ਹੈ ਕਿ) ਸਤਿਸੰਗਤ ਵਿਚ ਮਿਲ ਕੇ ਹਰਿ ਦਾ ਪ੍ਰੇਮ-ਰੰਗ ਪਾਈਦਾ ਹੈ ਅਤੇ ਮਨ ਤਨ ਵਿਚ ਪ੍ਰੇਮ (ਪੱਕਾ ਹੋ ਜਾਂਦਾ ਹੈ)।੪।੩।

**ਸੂਹੀ ਮਹਲਾ ੪**

(ਜੋ ਵਿਅਕਤੀ ਮੂੰਹੋਂ) ਹਰਿ-ਹਰਿ ਉਚਾਰਨ ਕਰਦੇ ਹਨ (ਪਰ) ਹਰ ਰੋਜ਼ ਕਪਟ ਕਮਾਉਂਦੇ ਹਨ, (ਉਨ੍ਹਾਂ ਦਾ) ਹਿਰਦਾ ਸ਼ੁੱਧ ਨਹੀਂ ਹੁੰਦਾ। ਉਹ ਹਰ ਵੇਲੇ ਬਥੇਰੇ ਕਰਮ ਕਰਦੇ ਹਨ, (ਪਰ ਉਨ੍ਹਾਂ ਨੂੰ) ਸੁਪਨੇ ਵਿਚ ਵੀ (ਆਤਮਿਕ) ਸੁਖ ਪ੍ਰਾਪਤ ਨਹੀਂ ਹੁੰਦਾ।੧। ਹੇ ਗਿਆਨਵਾਨ (ਸਾਧਕ)! ਗੁਰੂ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ, (ਜਿਵੇਂ) ਕੋਈ ਭਾਵੇਂ ਕਿੰਨੀ ਇੱਛਾ ਕਰ ਲਏ (ਪਰ) ਕੋਰੇ (ਕਪੜੇ ਨੂੰ ਬਿਨਾ ਪਾਹ ਲਾਇਆਂ) ਕਦੇ ਵੀ ਰੰਗ ਨਹੀਂ ਚੜ੍ਹ ਸਕਦਾ।੧।ਰਹਾਉ। (ਜੇ ਕੋਈ) ਮਨਮੁਖ ਜਪ, ਤਪ, ਸੰਜਮ, ਵਰਤ ਅਤੇ ਪੂਜਾ ਆਦਿ ਕਰਦਾ ਰਹੇ, (ਪਰ ਉਸ ਦਾ ਆਤਮਿਕ) ਰੋਗ ਨਹੀਂ ਜਾਂਦਾ। (ਉਸ ਦੇ ਹਿਰਦੇ) ਅੰਦਰ ਹੰਕਾਰ ਦਾ ਵੱਡਾ ਰੋਗ (ਲਗਾ ਹੋਇਆ ਹੈ), ਦ੍ਵੈਤ-ਭਾਵ ਕਾਰਣ ( ਉਹ ਸਹੀ ਰਸਤੇ ਤੋਂ) ਖੁੰਜ ਜਾਂਦਾ ਹੈ।੨। (ਉਹ) ਬਾਹਰੋਂ ਬਹੁਤ ਭੇਖ ਅਤੇ ਚਾਲਾਕੀਆਂ (ਵਿਖਾਉਂਦਾ ਹੈ, ਪਰ ਉਸ ਦਾ) ਮਨ ਦਸਾਂ ਦਿਸ਼ਾਵਾਂ ਵਲ ਭੱਜਿਆ ਫਿਰਦਾ ਹੈ। (ਉਹ) ਹਉਮੈ ਵਿਚ ਉਲਝਿਆ, (ਗੁਰੂ ਦੇ) ਸ਼ਬਦ ਨੂੰ ਪਛਾਣਦਾ ਨਹੀਂ ਹੈ ਅਤੇ ਬਾਰ ਬਾਰ ਜੂਨਾਂ ਵਿਚ ਆਉਂਦਾ ਹੈ।੩। ਨਾਨਕ (ਦਾ ਕਥਨ ਹੈ ਕਿ ਜਿਸ ਉਪਰ ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਹੀ (ਵਾਸਤਵਿਕਤਾ ਦੀ) ਸੂਝ ਪ੍ਰਾਪਤ ਹੁੰਦੀ ਹੈ ਅਤੇ ਉਹੀ ਸੇਵਕ ਨਾਮ ਨੂੰ ਸਿਮਰਦਾ ਹੈ। (ਉਹ) ਗੁਰੂ ਦੀ ਕ੍ਰਿਪਾ ਨਾਲ ਇਕ (ਪ੍ਰਭੂ ਨੂੰ) ਸਮਝਦਾ ਹੈ (ਅਤੇ ਉਸ) ਇਕ ਵਿਚ ਹੀ ਸਮਾ ਜਾਂਦਾ ਹੈ।੪।੪।

**ਸੂਹੀ ਮਹਲਾ ੪ ਘਰੁ ੨**

ਗੁਰੂ ਦੀ ਮਤਿ ਲੈ ਕੇ (ਮੈਂ ਆਪਣੀ ਦੇਹ ਰੂਪ) ਨਗਰੀ ਦੀ ਚੰਗੀ ਤਰ੍ਹਾਂ ਖੋਜ ਕੀਤੀ ਹੈ (ਅਤੇ ਉਸ ਵਿਚੋਂ) ਹਰਿ-ਨਾਮ ਰੂਪ ਪਦਾਰਥ ਪ੍ਰਾਪਤ ਕਰ ਲਿਆ ਹੈ।੧। ਮੇਰੇ ਮਨ ਵਿਚ ਹਰਿ (ਦੇ ਨਾਮ) ਨੇ ਸ਼ਾਂਤੀ ਵਸਾ ਦਿੱਤੀ ਹੈ। ਛਿਣ ਭਰ ਵਿਚ (ਮੇਰੇ ਅੰਦਰੋਂ) ਤ੍ਰਿਸ਼ਣਾ ਦੀ ਅੱਗ ਬੁਝ ਗਈ ਹੈ ਅਤੇ ਗੁਰੂ ਦੇ

ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ॥੨॥
ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥ਸਤਸੰਗਤਿ ਮਿਲਿ ਹਰਿ ਰਸੁ ਪਾਈ ॥੩॥
ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥੪॥੧॥੫॥

ਸੂਹੀ ਮਹਲਾ ੪ ॥
ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ ॥ ਗੁਰਮੁਖਿ ਹਰਿ ਹਰਿ ਨਾਮਿ ਸਮਾਏ ॥੧॥
ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥
ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥੧॥ ਰਹਾਉ ॥
ਹਰਿ ਰੰਗ ਕਉ ਲੋਚੈ ਸਭੁ ਕੋਈ ॥ ਗੁਰਮੁਖਿ ਰੰਗੁ ਚਲੂਲਾ ਹੋਈ ॥੨॥
ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥੩॥
ਨਦਰਿ ਕਰੇ ਤਾ ਸਤਿਗੁਰੁ ਪਾਵੈ ॥ ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ ॥੪॥੨॥੬॥

ਸੂਹੀ ਮਹਲਾ ੪ ॥
ਜਿਹਵਾ ਹਰਿ ਰਸਿ ਰਹੀ ਅਘਾਇ ॥ ਗੁਰਮੁਖਿ ਪੀਵੈ ਸਹਜਿ ਸਮਾਇ ॥੧॥
ਹਰਿ ਰਸੁ ਜਨ ਚਾਖਹੁ ਜੇ ਭਾਈ ॥ਤਉ ਕਤ ਅਨਤ ਸਾਦਿ ਲੋਭਾਈ ॥੧॥ ਰਹਾਉ॥
ਗੁਰਮਤਿ ਰਸੁ ਰਾਖਹੁ ਉਰ ਧਾਰਿ ॥ ਹਰਿ ਰਸਿ ਰਾਤੇ ਰੰਗਿ ਮੁਰਾਰਿ ॥੨॥
ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ ਬਹੁਤੀ ਮਿਲੈ ਸਜਾਇ ॥੩॥
ਨਦਰਿ ਕਰੇ ਤਾ ਹਰਿ ਰਸੁ ਪਾਵੈ ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥੪॥੩॥੭॥

ਸੂਹੀ ਮਹਲਾ ੪ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ
ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ ॥
ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥

ਮਿਲਣ ਨਾਲ ਸਭ (ਮਾਇਆਵੀ ਪਦਾਰਥਾਂ ਦੀ) ਭੁਖ ਦੂਰ ਹੋ ਗਈ ਹੈ।੧।ਰਹਾਉ। ਹੇ ਮੇਰੀ ਮਾਤਾ! (ਮੈਂ) ਹਰਿ ਦੇ ਗੁਣ ਗਾਉਂਦਾ ਹਾਂ (ਅਤੇ ਆਤਮਿਕ ਤੌਰ 'ਤੇ) ਜੀਉਂਦਾ ਹਾਂ। ਸਤਿਗੁਰੂ ਨੇ ਦਿਆਲ ਹੋ ਕੇ (ਪ੍ਰਭੂ ਦੇ) ਗੁਣ ਅਤੇ ਨਾਮ ਦ੍ਰਿੜ੍ਹ ਕਰਾ ਦਿੱਤੇ ਹਨ।੨। ਮੈਂ ਪਿਆਰਾ ਹਰਿ-ਪ੍ਰਭੂ ਲਭ ਰਿਹਾ ਹਾਂ, (ਹੋਰ ਸਤਿਸੰਗੀਆਂ ਤੋਂ) ਲਭਵਾ ਵੀ ਰਿਹਾ ਹਾਂ ਅਤੇ ਸਤਿਸੰਗਤ ਵਿਚ ਮਿਲ ਕੇ ਹਰਿ (ਦੇ ਨਾਮ ਰੂਪ) ਰਸ ਨੂੰ ਪਾ ਰਿਹਾ ਹਾਂ।੩। ਹੇ ਭਾਈ! ਧੁਰ (ਦਰਗਾਹੋਂ) ਮੱਥੇ ਉਪਰ ਲਿਖੇ ਲੇਖ (ਅਨੁਸਾਰ ਮੈਂ) ਹਰਿ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਪ੍ਰਸੰਨ ਹੋ ਕੇ ਪ੍ਰਭੂ ਮਿਲਾ ਦਿੰਦਾ ਹੈ।੪।੧।੫।

**ਸੂਹੀ ਮਹਲਾ ੪**

(ਜਿਸ ਵਿਅਕਤੀ ਉਪਰ) ਹਰਿ ਕ੍ਰਿਪਾ ਕਰੇ, (ਤਾਂ ਉਸ ਦਾ) ਮਨ ਹਰਿ ਨਾਲ ਪ੍ਰੇਮ (*ਰੰਗੁ*) ਲਗਾਉਂਦਾ ਹੈ। (ਉਹ ਸਾਧਕ) ਗੁਰੂ ਦੁਆਰਾ ਹਰਿ (ਦੀ ਆਰਾਧਨਾ ਕਰਕੇ) ਹਰਿ-ਨਾਮ ਵਿਚ ਸਮਾ ਜਾਂਦਾ ਹੈ।੧। (ਜੋ ਵਿਅਕਤੀ) ਹਰਿ ਦੇ ਪ੍ਰੇਮ-ਰੰਗ ਵਿਚ ਰੰਗਿਆ ਹੁੰਦਾ ਹੈ, (ਉਹ) ਮਨ ਵਿਚ ਹਰਿ ਦੇ ਪ੍ਰੇਮ ਨੂੰ ਮਾਣਦਾ ਰਹਿੰਦਾ ਹੈ। (ਉਹ ਵਿਅਕਤੀ) ਸਦਾ ਦਿਨ ਰਾਤ ਆਨੰਦਿਤ ਰਹਿੰਦਾ ਹੈ ਅਤੇ ਪੂਰੇ ਗੁਰੂ ਦੇ ਸ਼ਬਦ ਵਿਚ ਸਮਾਇਆ ਰਹਿੰਦਾ ਹੈ।੧।ਰਹਾਉ। ਪ੍ਰਭੂ ਦੇ ਪ੍ਰੇਮ-ਰੰਗ ਨੂੰ ਹਰ ਕੋਈ ਲੋਚਦਾ ਹੈ, ਗੁਰੂ ਦੁਆਰਾ (ਇਹ) ਰੰਗ ਗੂੜ੍ਹਾ ਹੁੰਦਾ ਹੈ।੨। ਮਨਮੁਖ ਮੂਰਖ ਮਨੁੱਖ ਕੋਰਾ ਹੁੰਦਾ ਹੈ। ਜੇ ਸੌ ਵਾਰ ਇੱਛਾ ਕਰ ਲਏ, (ਤਾਂ ਵੀ ਉਸ ਤੇ) ਕੋਈ ਰੰਗ ਨਹੀਂ ਚੜ੍ਹ ਸਕਦਾ।੩। (ਜਿਸ ਮਨੁੱਖ ਉਪਰ ਪਰਮਾਤਮਾ) ਕ੍ਰਿਪਾ ਕਰਦਾ ਹੈ, ਤਾਂ (ਉਹ) ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਰਿ (ਦੇ ਨਾਮ) ਰਸ ਦੁਆਰਾ ਹਰਿ ਦੇ ਪ੍ਰੇਮ ਵਿਚ ਸਮਾ ਜਾਂਦਾ ਹੈ।੪।੨।੬।

**ਸੂਹੀ ਮਹਲਾ ੪**

(ਜਿਸ ਦੀ) ਜੀਭ ਹਰਿ (ਦੇ ਨਾਮ) ਰਸ ਵਿਚ ਰਜੀ ਰਹਿੰਦੀ ਹੈ, (ਉਹ) ਗੁਰੂ ਦੁਆਰਾ (ਹਰਿ-ਜਸ) ਪੀਂਦਾ ਹੈ ਅਤੇ ਸਹਿਜ (ਅਵਸਥਾ) ਵਿਚ ਸਮਾਇਆ ਰਹਿੰਦਾ ਹੈ।੧। ਹੇ ਭਾਈ ਸਾਧਕ! ਜੇ (ਤੁਸੀਂ) ਹਰਿ ਰਸ ਨੂੰ ਚਖ ਲਵੋ, ਤਾਂ ਫਿਰ ਹੋਰ (ਕਿਸੇ) ਸੁਆਦ ਵਿਚ ਲੋਭਾਇਮਾਨ ਕਿਉਂ ਹੋਵੋਗੇ।੧।ਰਹਾਉ। (ਹੇ ਜਿਗਿਆਸੂ!) ਗੁਰੂ ਦੀ ਮਤਿ ਰਾਹੀਂ (ਹਰਿ ਦਾ ਨਾਮ-)ਰਸ ਹਿਰਦੇ ਵਿਚ ਧਾਰਣ ਕਰੋ। (ਜੋ ਵਿਅਕਤੀ) ਹਰਿ ਦੇ ਰਸ ਵਿਚ ਲੀਨ ਹੋ ਜਾਂਦੇ ਹਨ, (ਉਹ) ਪ੍ਰਭੂ ਦੇ ਪ੍ਰੇਮ-ਰੰਗ ਵਿਚ (ਰੰਗੇ ਜਾਂਦੇ ਹਨ)।੨। ਮਨਮੁਖ ਤੋਂ ਹਰਿ-ਰਸ ਚਖਿਆ ਨਹੀਂ ਜਾ ਸਕਦਾ। (ਉਹ) ਹਉਮੈ ਕਰਦਾ ਹੈ (ਜਿਸ ਕਰਕੇ ਉਸ ਨੂੰ) ਬਹੁਤ ਸਜ਼ਾ ਮਿਲਦੀ ਹੈ।੩। (ਪ੍ਰਭੂ ਜਿਸ ਉਪਰ) ਮਿਹਰ ਦੀ ਨਜ਼ਰ ਕਰਦਾ ਹੈ, ਤਾਂ (ਉਹ) ਹਰਿ-ਰਸ ਨੂੰ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਰਿ (ਦੇ ਨਾਮ) ਰਸ ਵਿਚ (ਲੀਨ ਹੋ ਕੇ) ਪ੍ਰਭੂ ਦੇ ਗੁਣ ਗਾਉਂਦਾ ਹੈ।੪।੩।੭।

**ਸੂਹੀ ਮਹਲਾ ੪ ਘਰੁ ੬**

ਨੀਵੀਂ ਜਾਤਿ (ਵਾਲਾ ਵਿਅਕਤੀ) ਹਰਿ-(ਨਾਮ) ਨੂੰ ਜਪਦੇ ਹੋਇਆਂ, ਉਤਮ ਪਦਵੀ ਪ੍ਰਾਪਤ ਕਰ ਲੈਂਦਾ ਹੈ। (ਵਿਸ਼ਵਸਤ ਹੋਣ ਲਈ) ਦਾਸੀ (ਸੁਦੇਸ਼ਣਾ) ਦੇ ਪੁੱਤਰ ਬਿਦਰ ਨੂੰ ਪੁਛੋ, ਜਿਸ ਦੇ ਘਰ ਕ੍ਰਿਸ਼ਨ ਜਾ ਕੇ ਠਹਿਰਿਆ ਸੀ।੧। ਹੇ ਭਾਈ ਸਾਧਕ! ਹਰਿ ਦੀ ਨ ਕਹੀ ਜਾ ਸਕਣ ਵਾਲੀ ਕਥਾ ਨੂੰ ਸੁਣੋ, ਜਿਸ ਨਾਲ ਸੰਸ਼ਾ, ਦੁਖ, ਭੁਖ ਸਭ ਲਹਿ ਜਾਂਦੀ ਹੈ।੧।ਰਹਾਉ। ਰਵਿਦਾਸ ਚਮਾਰ (ਪ੍ਰਭੂ ਦੀ) ਉਸਤਤ ਕਰਦਾ ਸੀ ਅਤੇ ਹਰ ਛਿਣ ਇਕ ਹਰਿ ਦਾ ਜਸ-ਗਾਨ ਕਰਦਾ ਸੀ। ਨੀਵੀਂ ਜਾਤਿ ਵਾਲਾ (ਹੋਣ ਦੇ ਬਾਵਜੂਦ) ਉਤਮ (ਪਦਵੀ ਵਾਲਾ) ਹੋ ਗਿਆ ਅਤੇ ਚਾਰ ਵਰਨਾਂ ਵਾਲੇ ਆ ਕੇ ਪੈਰੀਂ ਪੈ ਗਏ।੨। ਨਾਮਦੇਵ ਦੀ ਪ੍ਰੀਤ ਹਰਿ ਨਾਲ ਲਗ ਗਈ, ਲੋਕੀਂ (ਭਾਵੇਂ ਉਸ ਨੂੰ) ਛੀਂਬਾ ਕਹਿ ਕੇ ਬੁਲਾਉਂਦੇ ਸਨ। (ਪਰਮਾਤਮਾ ਨੇ) ਖਤਰੀਆਂ, ਬ੍ਰਾਹਮਣਾਂ ਵਲ ਪਿਠ ਕਰ ਕੇ ਛਡ ਦਿੱਤਾ (ਅਤੇ ਦੇਹੁਰਾ ਫੇਰ ਕੇ) ਹਰਿ ਨੇ ਨਾਮਦੇਵ ਨੂੰ ਸਨਮੁਖ ਕਰ ਲਿਆ।੩। ਜਿਤਨੇ ਵੀ ਹਰਿ ਦੇ ਭਗਤ ਅਤੇ

ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥

ਸੂਹੀ ਮਹਲਾ ੪ ॥
ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥
ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥
ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ
ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ ਰਹਾਉ ॥
ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ ॥
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ ॥੨॥
ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥੩॥
ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੁਛਿ ਕਰਹੁ ਬੀਚਾਰਾ ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ॥੪॥੨॥੯॥

ਸੂਹੀ ਮਹਲਾ ੪ ॥
ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥
ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥
ਹਰਿ ਧਨੁ ਸੰਚੀਐ ਭਾਈ ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ ਰਹਾਉ ॥
ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ॥
ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ
ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥
ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ
ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥

ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ
ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥੪॥
ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ
ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥

ਸੇਵਕ ਹਨ, ਅਠਾਹਠ ਤੀਰਥ ਉਨ੍ਹਾਂ ਦੇ ਮੱਥੇ ਉਪਰ ਤਿਲਕ ਲਗਾਉਂਦੇ ਹਨ (ਭਾਵ—ਆਦਰ ਕਰਦੇ ਹਨ)। ਦਾਸ ਨਾਨਕ (ਦਾ ਕਥਨ ਹੈ ਕਿ) ਜੇ ਪ੍ਰਭੂ ਰਾਜਾ ਕ੍ਰਿਪਾ ਕਰੇ ਤਾਂ ਉਨ੍ਹਾਂ (ਭਗਤਾਂ) ਦੇ ਹਰ ਰੋਜ਼ (ਚਰਣ) ਪਰਸਦਾ ਰਹਾਂ।੪।੧।੮।

**ਸੂਹੀ ਮਹਲਾ ੪**

ਉਨ੍ਹਾਂ (ਵਿਅਕਤੀਆਂ) ਨੇ ਹੀ (ਹਿਰਦੇ) ਅੰਦਰ ਹਰਿ ਨੂੰ ਆਰਾਧਿਆ ਹੈ, ਜਿਨ੍ਹਾਂ ਦੇ (ਮੱਥੇ (*ਲਿਲਾਰ*) ਉਪਰ ਧੁਰ ਦਰਗਾਹੋਂ ਲੇਖ ਲਿਖਿਆ ਹੋਇਆ ਸੀ। ਉਨ੍ਹਾਂ ਦੀ ਚੁਗਲੀ (*ਬਖੀਲੀ*) ਕੋਈ ਕੀ ਕਰ ਸਕਦਾ ਹੈ, ਜਿਨ੍ਹਾਂ ਦਾ ਪੱਖ ਮੇਰਾ ਹਰਿ ਕਰਤਾਰ ਕਰਦਾ ਹੈ।੧। ਹੇ ਮੇਰੇ ਮਨ! ਹਰਿ ਹਰਿ ਦੀ ਆਰਾਧਨਾ ਕਰ। ਹੇ ਮਨ! ਹਰਿ ਦਾ ਸਿਮਰਨ ਕਰ, (ਕਿਉਂਕਿ) ਪ੍ਰਭੂ ਜਨਮ-ਜਨਮਾਂਤਰਾਂ ਦੇ ਸਭ ਦੁਖ ਦੂਰ ਕਰਨ ਵਾਲਾ ਹੈ।੧।ਰਹਾਉ। (ਹੇ ਜਿਗਿਆਸੂ!) ਹਰਿ ਨੇ ਧੁਰ ਤੋਂ ਹੀ ਭਗਤ ਜਨਾਂ ਨੂੰ ਭਗਤੀ ਦਾ ਅੰਮ੍ਰਿਤ-ਭੰਡਾਰ ਬਖ਼ਸ਼ਿਆ ਹੋਇਆ ਹੈ। (ਜੋ) ਮੂਰਖ ਹੁੰਦਾ ਹੈ, ਉਹ ਉਨ੍ਹਾਂ ਦੀ ਬਰਾਬਰੀ ਕਰਦਾ ਹੈ, ਉਸ ਦਾ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਮੂੰਹ ਕਾਲਾ ਹੁੰਦਾ ਹੈ।੨। ਉਹੀ ਭਗਤ ਹਨ, ਉਹੀ ਸੇਵਕ ਹਨ, ਜਿਨ੍ਹਾਂ ਨੂੰ ਹਰਿ-ਨਾਮ ਪਿਆਰਾ (ਲਗਦਾ ਹੈ)। ਉਨ੍ਹਾਂ ਦੀ ਸੇਵਾ ਕਰਨ 'ਤੇ ਹੀ ਹਰਿ ਨੂੰ ਪਾਈਦਾ ਹੈ, ਨਿੰਦਕ ਦੇ ਸਿਰ ਵਿਚ ਸੁਆਹ ਪੈਂਦੀ ਹੈ।੩। ਜਿਸ (ਵਿਅਕਤੀ) ਦੇ ਹਿਰਦੇ ਵਿਚ (ਚੁਗ਼ਲੀ) ਵਰਤਦੀ ਹੈ, ਉਹੀ ਜਾਣਦਾ ਹੈ (ਕਿ ਉਸ ਨਾਲ ਕੀ ਬੀਤਦੀ ਹੈ)। ਜਗਤ ਦੇ ਗੁਰੂ, (ਗੁਰੂ) ਨਾਨਕ ਦੇਵ ਨੂੰ ਪੁਛ ਕੇ ਵਿਚਾਰ ਕਰ ਲਵੋ ਕਿ ਚੌਹਾਂ ਪੀੜ੍ਹੀਆਂ (ਵਿਚ ਕੀ ਵਾਪਰਿਆ ਹੈ)। (ਸੱਚ ਤਾਂ ਇਹ ਹੈ ਕਿ) ਆਦਿ ਜੁਗਾਦਿ ਤੋਂ (ਧਰਮ-ਸਾਧਕਾਂ ਦੀ) ਚੁਗ਼ਲੀ ਕਰਨ ਨਾਲ ਕਿਸੇ ਨੇ (ਆਤਮਿਕ ਸੁਖ) ਪ੍ਰਾਪਤ ਨਹੀਂ ਕੀਤਾ। ਹਰਿ ਦੀ ਸੇਵਕ-ਭਾਵਨਾ ਨਾਲ ਹੀ ਪਾਰ-ਉਤਾਰਾ ਹੁੰਦਾ ਹੈ।੪।੨।੯।

**ਸੂਹੀ ਮਹਲਾ ੪**

ਜਿਥੇ ਵੀ ਹਰਿ ਨੂੰ ਆਰਾਧਿਆ ਜਾਏ, ਉਥੇ ਹੀ ਹਰਿ ਰੂਪ ਮਿਤਰ ਸਹਾਇਕ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹਰਿ ਮਨ ਵਿਚ ਵਸਦਾ ਹੈ, ਹੋਰ ਕਿਸੇ ਵਿਧੀ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ।੧। ਹੇ ਭਾਈ! ਹਰਿ ਦਾ (ਨਾਮ ਰੂਪ) ਧਨ ਇਕੱਠਾ ਕਰਨਾ ਚਾਹੀਦਾ ਹੈ ਜੋ ਹਰਿ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸਹਾਇਕ ਹੁੰਦਾ ਹੈ।੧।ਰਹਾਉ। ਸਤਿਸੰਗਤ ਨਾਲ ਮਿਲ ਕੇ ਹਰਿ (ਦਾ ਨਾਮ ਰੂਪ) ਧਨ ਖਟਿਆ ਜਾਂਦਾ ਹੈ, ਹੋਰ ਕਿਤੋਂ, ਕਿਸੇ ਹੋਰ ਉਪਾ ਰਾਹੀਂ ਹਰਿ-ਧਨ ਨਹੀਂ ਪਾਇਆ ਜਾ ਸਕਦਾ। ਹਰਿ (ਦੇ ਨਾਮ ਰੂਪ) ਰਤਨ ਦਾ ਵਪਾਰੀ ਹਰਿ-ਰਤਨ ਰੂਪ ਧਨ ਦਾ ਵਪਾਰ ਕਰਦਾ ਹੈ। ਨਾਸ਼ਮਾਨ (ਪਦਾਰਥਾਂ) ਦੇ ਵਪਾਰੀ ਗੱਲਾਂ ਨਾਲ ਹਰਿ-ਧਨ ਹਾਸਲ ਨਹੀਂ ਕਰ ਸਕਦੇ।੨। ਹਰਿ (ਦਾ ਨਾਮ ਰੂਪ) ਧਨ ਰਤਨ, ਜਵਾਹਰ, ਮਾਣਕ (ਵਰਗਾ ਹੈ)। ਹਰਿ ਦੇ ਭਗਤ ਅੰਮ੍ਰਿਤ ਵੇਲੇ, ਵਤਰ (ਦੇ ਸਮੇਂ), ਹਰਿ (ਦੇ ਨਾਮ ਰੂਪ) ਧਨ ਨਾਲ ਲਿਵ ਲਗਾਉਂਦੇ ਹਨ। ਹਰਿ (ਦੇ ਨਾਮ ਰੂਪ) ਧਨ ਨੂੰ ਅੰਮ੍ਰਿਤ ਵੇਲੇ, ਵਤਰ (ਦੇ ਸਮੇਂ) ਬੀਜ ਕੇ (ਉਸ ਨੂੰ) ਭਗਤ ਖਾ ਖਾ ਕੇ ਅਤੇ ਖ਼ਰਚ ਖ਼ਰਚ ਕੇ ਥਕ ਗਏ ਹਨ, ਪਰ ਮੁਕਦਾ ਨਹੀਂ ਹੈ। ਲੋਕ ਪਰਲੋਕ ਵਿਚ ਹਰਿ ਰੂਪ ਧਨ ਦੀ ਵਡਿਆਈ ਭਗਤਾਂ ਨੂੰ ਮਿਲਦੀ ਹੈ।੩।

ਹਰਿ (ਦਾ ਨਾਮ ਰੂਪ) ਧਨ ਭੈ ਤੋਂ ਮੁਕਤ ਹੈ, ਸਦਾ ਸਦਾ ਕਾਇਮ ਅਤੇ ਸੱਚਾ ਹੈ। ਇਸ ਹਰਿ-ਧਨ ਨੂੰ ਅਗਨੀ, ਚੋਰ, ਪਾਣੀ, ਜਮਦੂਤ (ਵਿਚੋਂ) ਕਿਸੇ ਦੁਆਰਾ ਗਵਾਇਆ ਹੋਇਆ (ਗਵਾਚਦਾ) ਨਹੀਂ ਹੈ। ਹਰਿ-ਧਨ ਦੇ ਨੇੜੇ ਕੋਈ ਲੁਟੇਰਾ ਨਹੀਂ ਆਉਂਦਾ, ਜਮ ਅਤੇ ਮਸੂਲੀਆ ਵੀ ਦੰਡ ਨਹੀਂ ਲਗਾਉਂਦਾ।੪। ਸਾਕਤਾਂ ਨੇ ਪਾਪ ਕਰ ਕਰ ਮਾਇਆਵੀ (ਕੱਚਾ) ਧਨ ਇਕੱਠਾ ਕੀਤਾ ਹੈ, (ਜੋ) ਇਨ੍ਹਾਂ ਨਾਲ ਇਕ ਕਦਮ (*ਵਿਖ*) ਵੀ ਨਹੀਂ ਜਾਂਦਾ। ਇਸ ਲੋਕ (*ਹਲਤੈ*) ਵਿਚ ਸਾਕਤ ਦੁਖੀ ਹੁੰਦੇ ਹਨ, (ਜਦੋਂ ਇਹ ਕੱਚਾ ਧਨ ਉਨ੍ਹਾਂ ਦੇ) ਹੱਥੋਂ ਛੁਟ ਜਾਂਦਾ ਹੈ। ਅਗੇ ਪਰਲੋਕ (*ਪਲਤਿ*) ਵਿਚ ਸਾਕਤ ਨੂੰ ਹਰਿ

ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ॥
ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੩॥੧੦॥

ਸੂਹੀ ਮਹਲਾ ੪ ॥
ਜਿਸ ਨੋ ਹਰਿ ਸੁਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ ॥
ਤਿਸ ਕੀ ਮਹਿਮਾ ਕਿਆ ਵਰਨੀਐ ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ॥੧॥
ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥੧॥ ਰਹਾਉ ॥
ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ ॥
ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ ॥੨॥
ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥੩॥
ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥
ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥੪॥੧੧॥

ਸੂਹੀ ਮਹਲਾ ੪ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥
ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥
ਮੈ ਹਰਿ ਹਰਿ ਨਾਮੁ ਧਰ ਸੋਈ ॥
ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥੧॥ ਰਹਾਉ॥
ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥
ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥
ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥
ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ ॥
ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ
ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਏ ॥੪॥੧॥੧੨॥

ਸੂਹੀ ਮਹਲਾ ੪ ॥
ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥
ਬੁਰਾ ਭਲਾ ਤੁਧੁ ਸਭੁ ਕਿਛੁ ਸੁਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥੧॥
ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ ॥
ਬੁਰਾ ਭਲਾ ਤੁਧੁ ਸਭੁ ਕਿਛੁ ਸੁਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ ਰਹਾਉ ॥

ਦੀ ਦਰਗਾਹ ਵਿਚ ਕੋਈ ਆਸਰਾ ਨਹੀਂ ਮਿਲਦਾ।੫। ਹੇ ਸੰਤੋ! ਇਸ ਹਰਿ-ਧਨ ਦਾ ਸ਼ਾਹ ਪ੍ਰਭੂ ਆਪ ਹੀ ਹੈ। ਜਿਸ ਨੂੰ ਬਖ਼ਸ਼ਦਾ ਹੈ, ਉਹ ਹਰਿ-ਧਨ ਲਦ ਕੇ ਲੈ ਜਾਂਦਾ ਹੈ। ਇਸ ਹਰਿ-ਧਨ ਦੀ ਘਾਟ ਕਦੇ ਵੀ ਨਹੀਂ ਹੁੰਦੀ, ਦਾਸ ਨਾਨਕ ਨੂੰ ਗੁਰੂ ਨੇ ਇਹ ਸੋਝੀ ਪਾਈ ਹੈ।੬।੩।੧੦।

**ਸੂਹੀ ਮਹਲਾ ੪**

ਜਿਸ ਉਪਰ ਹਰਿ ਪ੍ਰਸੰਨ ਹੁੰਦਾ ਹੈ, ਉਹ ਹਰਿ ਦੇ ਗੁਣਾਂ ਨੂੰ ਯਾਦ ਕਰਦਾ ਹੈ। ਉਹ (ਸਹੀ ਅਰਥਾਂ ਵਿਚ) ਭਗਤ ਹੈ ਅਤੇ (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਹੈ। ਉਸ (ਸਾਧਕ) ਦੀ ਮਹਾਨਤਾ ਦਾ ਕੀ ਵਰਣਨ ਕਰਾਂ ਜਿਸ ਦੇ ਹਿਰਦੇ ਵਿਚ ਹਰਿ ਪੁਰਖ ਭਗਵਾਨ ਵਸਿਆ ਹੋਵੇ।੧। ਹੇ ਜੀ! ਸਤਿਗੁਰੂ ਨਾਲ ਧਿਆਨ ਲਗਾ ਕੇ ਗੋਬਿੰਦ ਦੇ ਗੁਣ ਗਾਣੇ ਚਾਹੀਦੇ ਹਨ।੧।ਰਹਾਉ। ਜਿਸ (ਗੁਰੂ ਤੋਂ ਨਾਮ ਰੂਪ) ਪਰਮ ਸ੍ਰੇਸ਼ਠ ਖ਼ਜ਼ਾਨਾ ਪਾਈਦਾ ਹੈ, ਉਹ (ਸਹੀ ਅਰਥਾਂ ਵਿਚ) ਸਤਿਗੁਰੂ ਹੈ ਅਤੇ ਉਸ ਸਤਿਗੁਰੂ ਦੀ ਕੀਤੀ ਸੇਵਾ ਸਫਲ ਹੈ। ਜੋ ਸਾਕਤ ਦ੍ਵੈਤ-ਭਾਵ (ਵਿਚ ਲਗ ਕੇ) ਇੱਛਾਵਾਂ ਦੀ ਪੂਰਤੀ ਲਈ (ਵਿਸ਼ੇ ਵਿਕਾਰਾਂ ਰੂਪ) ਦੁਰਗੰਧ ਦਾ ਸੇਵਨ ਕਰਦੇ ਹਨ, ਉਹ ਨਿਸਫਲ (ਜੀਵਨ ਵਾਲੇ) ਹਨ, (ਉਨ੍ਹਾਂ ਦਾ) ਸਾਰਾ (ਜੀਵਨ) ਅਗਿਆਨਤਾ ਭਰਿਆ ਹੈ।੨। ਜਿਸ ਨੂੰ (ਗੁਰੂ ਉਤੇ) ਵਿਸ਼ਵਾਸ ਹੋਵੇ, ਉਸ ਦਾ ਗਾਇਆ ਹੋਇਆ (ਹਰਿ-ਜਸ) ਪ੍ਰਵਾਨ ਚੜ੍ਹਦਾ ਹੈ ਅਤੇ ਉਹ (ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। ਜੋ (ਵਿਅਕਤੀ ਗੁਰੂ ਉਤੇ) ਵਿਸ਼ਵਾਸ ਕੀਤੇ ਬਿਨਾ ਝੂਠ ਮੂਠ ਅੱਖਾਂ ਮੀਟਦੇ ਹਨ, ਉਨ੍ਹਾਂ ਕਪਟੀਆਂ ਦਾ ਸਾਰਾ ਝੂਠਾ ਗੁਮਾਨ ਉਤਰ ਜਾਏਗਾ।੩। (ਹੇ ਪ੍ਰਭੂ! ਇਸ ਸੰਸਾਰ ਵਿਚ) ਜਿਤਨੇ ਜੀਵ ਅਤੇ ਸ਼ਰੀਰ ਹਨ, ਸਭ ਕੁਝ ਤੇਰਾ (ਹੀ ਸਿਰਜਿਆ ਹੋਇਆ ਹੈ), ਤੂੰ ਅੰਤਰਯਾਮੀ ਪੁਰਖ ਭਗਵਾਨ ਹੈਂ। ਦਾਸਾਂ ਦਾ ਦਾਸ ਨਾਨਕ ਜਨ ਕਹਿੰਦਾ ਹੈ ਕਿ ਜਿਹੋ ਜਿਹਾ ਤੂੰ (ਮੇਰੇ ਪਾਸੋਂ ਵਿਖਿਆਨ) ਕਰਾਉਂਦਾ ਹੈ, ਉਸੇ ਤਰ੍ਹਾਂ ਦਾ ਮੈਂ ਵਿਖਿਆਨ ਕਰਦਾ ਹਾਂ।੪।੪।੧੧।

**ਸੂਹੀ ਮਹਲਾ ੪ ਘਰੁ ੭**

ਹੇ ਪ੍ਰਭੂ! ਤੂੰ ਗੁਣਾਂ ਦਾ ਖ਼ਜ਼ਾਨਾ ਹੈਂ, (ਮੈਂ) ਤੇਰੇ ਕਿਹੜੇ ਕਿਹੜੇ ਗੁਣ ਕਹਿ ਕਹਿ ਗਾਇਨ ਕਰਾਂ। ਹੇ ਪ੍ਰਭੂ! ਤੂੰ ਪਰਮ ਸ੍ਰੇਸ਼ਠ ਭਗਵਾਨ ਹੈਂ, ਮੈਂ ਤੇਰੀ ਮਹਿਮਾ ਦਾ ਵਰਣਨ ਨਹੀਂ ਕਰ ਸਕਦਾ।੧। ਹੇ ਪ੍ਰਭੂ! ਮੈਨੂੰ ਹਰਿ ਦੇ ਨਾਮ ਦਾ ਹੀ ਆਸਰਾ ਹੈ। ਹੇ ਮੇਰੇ ਸਾਹਿਬ! (ਤੈਨੂੰ) ਜਿਵੇਂ ਚੰਗਾ ਲਗੇ, ਤਿਵੇਂ (ਮੈਨੂੰ) ਰਖ ਲੈ, ਮੇਰੀ ਤੇਰੇ ਤੋਂ ਬਿਨਾ ਕੋਈ (ਟੇਕ) ਨਹੀਂ ਹੈ।੧।ਰਹਾਉ। ਹੇ ਮੇਰੇ ਸੁਆਮੀ! ਤੂੰ ਮੇਰਾ ਬਲ ਹੈਂ ਅਤੇ ਤੂੰ ਹੀ (ਦੁਖਾਂ ਦੀ ਘੜੀ ਵਿਚ) ਮੇਰਾ ਆਸਰਾ ਹੈਂ, ਮੈਂ ਤੇਰੇ ਅਗੇ ਬੇਨਤੀ ਕਰਦਾ ਹਾਂ। ਮੇਰੀ (ਤੇਰੇ ਬਿਨਾ) ਹੋਰ ਕੋਈ ਥਾਂ ਨਹੀਂ ਹੈ ਜਿਸ ਪਾਸ (ਮੈਂ) ਬੇਨਤੀ ਕਰਾਂ, ਮੇਰਾ ਦੁਖ ਸੁਖ (ਸਭ) ਤੇਰੇ ਹੀ ਕੋਲ ਹੈ।੨। (ਹੇ ਮਨ! ਪ੍ਰਭੂ ਨੇ) ਧਰਤੀ ਅਤੇ ਜਲ ਵਿਚੋਂ ਵਿਚ ਰਖੇ ਹੋਏ ਹਨ ਅਤੇ ਲਕੜ ਵਿਚ ਅੱਗ ਧਰੀ ਹੋਈ ਹੈ। ਸ਼ੇਰ ਅਤੇ ਬਕਰੀ ਨੂੰ ਇਕੋ ਥਾਂ ਵਿਚ ਰਖਿਆ ਹੋਇਆ ਹੈ। ਹੇ ਮਨ! ਹਰਿ (ਦਾ ਨਾਮ) ਜਪ ਕੇ ਭਰਮ ਅਤੇ ਭੈ ਦੂਰ ਕਰ ਦੇ।੩। ਹੇ ਸੰਤੋ! ਹਰਿ ਦੀ ਵਡਿਆਈ ਵੇਖੋ, ਹਰਿ ਨਿਮਾਣਿਆ ਨੂੰ ਮਾਣ ਦਿਵਾਉਂਦਾ ਹੈ। ਜਿਵੇਂ ਧਰਤੀ ਪੈਰਾਂ ਦੇ ਹੇਠਾਂ ਹੁੰਦੀ ਹੈ, (ਪਰ ਧੂੜ ਬਣ ਕੇ ਸਿਰ) ਉਪਰ ਆ ਜਾਂਦੀ ਹੈ, ਨਾਨਕ (ਦਾ ਕਥਨ ਹੈ ਕਿ) ਤਿਵੇਂ (ਪ੍ਰਭੂ ਨਿਮਾਣੇ) ਸਾਧ ਜਨਾਂ ਦੀ ਪੈਰੀਂ ਸਾਰੇ ਜਗਤ ਨੂੰ ਪਾ ਦਿੰਦਾ ਹੈ।੪।੧।੧੨।

**ਸੂਹੀ ਮਹਲਾ ੪**

(ਹੇ ਪ੍ਰਭੂ ਸਾਰੀ ਸ੍ਰਿਸ਼ਟੀ ਦਾ) ਤੂੰ ਕਰਤਾ ਹੈਂ, ਆਪ ਹੀ ਸਭ ਕੁਝ ਜਾਣਦਾ ਹੈਂ, ਤੇਰੇ ਪਾਸ ਕੀ ਆਖ ਕੇ ਸੁਣਾਈਏ। ਮਾੜਾ ਚੰਗਾ ਤੈਨੂੰ ਸਭ ਕੁਝ ਪਤਾ ਹੈ। ਜਿਹੋ ਜਿਹਾ ਕੋਈ ਕਰਦਾ ਹੈ, ਉਹੋ ਜਿਹਾ (ਫਲ) ਪਾਂਦਾ ਹੈ।੧। ਹੇ ਮੇਰੇ ਸੁਆਮੀ! ਤੂੰ ਅੰਦਰ ਦੀ ਸਥਿਤੀ ਜਾਣਦਾ ਹੈ। ਮਾੜਾ ਚੰਗਾ ਤੈਨੂੰ ਸਭ ਕੁਝ ਮਾਲੂਮ ਹੈ। (ਜਿਵੇਂ ਤੈਨੂੰ) ਚੰਗਾ ਲਗਦਾ ਹੈ, ਤਿਵੇਂ ਬੁਲਵਾਉਂਦਾ ਹੈਂ।੧।ਰਹਾਉ। ਹੇ ਹਰਿ!

ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥
ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥੨॥
ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥
ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥੩॥
ਤੇਰੀ ਵਡਿਆਈ ਤੂੰਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥
ਜਿਸ ਨੋ ਤੁਧੁ ਭਾਵੈ ਤਿਸ ਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥੪॥੨॥੧੩॥

ਸੂਹੀ ਮਹਲਾ ੪ ॥
ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ ॥
ਤੇ ਮੁਕਤ ਭਏ ਜਿਨ ਹਰਿ ਨਾਮੁ ਧਿਆਇਆ ਤਿਨ ਪਵਿਤੁ ਪਰਮ ਪਦੁ ਪਾਏ ॥੧॥
ਮੇਰੇ ਰਾਮ ਹਰਿ ਜਨ ਆਰੋਗ ਭਏ ॥
ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥੧॥ ਰਹਾਉ॥
ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥੨॥
ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥
ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ ॥੩॥
ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ ਤਾ ਕਾ ਰੂਪੁ ਅਪਾਰੋ ॥
ਨਾਨਕ ਆਪੇ ਵੇਖਿ ਹਰਿ ਬਿਗਸੈ ਗੁਰਮੁਖਿ ਬ੍ਰਹਮ ਬੀਚਾਰੋ ॥੪॥੩॥੧੪॥

ਸੂਹੀ ਮਹਲਾ ੪ ॥
ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧॥
ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ॥
ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ॥੨॥
ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥
ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥
ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥

ਮਾਇਆ ਦਾ ਮੋਹ ਅਤੇ ਸ਼ਰੀਰ ਸਭ (ਤੇਰਾ ਹੀ) ਕੀਤਾ ਹੋਇਆ ਹੈ। ਮਨੁੱਖ ਦੇਹ ਵਿਚ ਭਗਤੀ ਵੀ (ਤੂੰ) ਆਪ ਹੀ ਕਰਾਈ ਹੈ। ਕਈਆਂ ਨੂੰ ਸਤਿਗੁਰੂ ਨਾਲ ਮਿਲਾ ਕੇ (ਆਤਮਿਕ) ਸੁਖ ਦਿੰਦਾ ਹੈਂ ਅਤੇ ਕਈਆਂ ਮਨਮੁਖਾਂ ਨੂੰ ਧੰਧਿਆਂ ਵਿਚ ਉਲਝਾਈ ਰਖਦਾ ਹੈਂ।੨। ਹੇ ਮੇਰੇ ਕਰਤਾਰ! ਸਭ ਕੋਈ ਤੇਰਾ (ਪੈਦਾ ਕੀਤਾ ਹੋਇਆ ਹੈ ਅਤੇ) ਤੂੰ ਸਭ ਦਾ (ਸੁਆਮੀ ਹੈਂ), ਤੂੰ ਹੀ ਸਾਰਿਆਂ ਦੇ ਸਿਰ ਉਪਰ (ਕਰਮਾਂ ਦਾ) ਲੇਖ ਲਿਖਿਆ ਹੋਇਆ ਹੈ। ਜਿਹੋ ਜਿਹੀ (ਜਿਸ ਉਤੇ) ਤੂੰ ਮਿਹਰ ਦੀ ਦ੍ਰਿਸ਼ਟੀ ਕਰਦਾ ਹੈਂ, ਹਰ ਕੋਈ ਉਹੋ ਜਿਹਾ ਹੋ ਜਾਂਦਾ ਹੈ। ਤੇਰੀ ਕ੍ਰਿਪਾ ਦ੍ਰਿਸ਼ਟੀ ਤੋਂ ਬਿਨਾ ਕੋਈ ਭੇਖ (ਸਿਰੇ) ਨਹੀਂ ਚੜ੍ਹ ਸਕਦਾ।੩। (ਹੇ ਪ੍ਰਭੂ!) ਤੇਰੀ ਵਡਿਆਈ ਤੂੰ ਆਪ ਹੀ ਜਾਣਦਾ ਹੈਂ, ਸਭ ਤੈਨੂੰ ਨਿਤ ਆਰਾਧਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ ਨੂੰ ਤੂੰ ਚਾਹੁੰਦਾ ਹੈਂ, ਉਸ ਨੂੰ ਤੂੰ (ਆਪਣੇ ਨਾਲ) ਮਿਲਾ ਲੈਂਦਾ ਹੈਂ ਅਤੇ ਉਹੀ ਪ੍ਰਵਾਨ ਚੜ੍ਹਦਾ ਹੈ।੪।੨।੧੩।

**ਸੂਹੀ ਮਹਲਾ ੪**

ਜਿਨ੍ਹਾਂ ਦੇ ਹਿਰਦੇ ਵਿਚ ਮੇਰਾ ਹਰਿ ਵਸ ਗਿਆ ਹੈ, ਉਨ੍ਹਾਂ ਦੇ ਸਾਰੇ ਰੋਗ ਨਸ਼ਟ ਕਰ ਦਿੱਤੇ ਹਨ। ਜਿਨ੍ਹਾਂ ਨੇ ਹਰਿ-ਨਾਮ ਨੂੰ ਧਿਆਇਆ ਹੈ ਉਹ (ਮਾਇਆਵੀ ਬੰਧਨਾਂ ਤੋਂ) ਮੁਕਤ ਹੋ ਗਏ ਹਨ, ਉਨ੍ਹਾਂ ਨੇ ਪਵਿਤਰ ਸ੍ਰੇਸ਼ਠ ਪਦਵੀ ਪ੍ਰਾਪਤ ਕਰ ਲਈ ਹੈ।੧। ਮੇਰੇ ਰਾਮ ਦੇ, ਮੇਰੇ ਹਰਿ ਦੇ ਸੇਵਕ ਰੋਗ ਤੋਂ ਮੁਕਤ ਹੋ ਗਏ ਹਨ। ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦੁਆਰਾ ਮੇਰਾ ਹਰਿ ਪ੍ਰਭੂ ਜਪਿਆ ਹੈ, ਉਨ੍ਹਾਂ ਦੇ ਹਉਮੈ ਰੂਪ ਰੋਗ ਦੂਰ ਹੋ ਗਏ ਹਨ।੧।ਰਹਾਉ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਤਿੰਨ ਗੁਣਾਂ (ਰਜੋ, ਸਤੋ, ਤਮੋ) ਵਿਚ ਲਗੇ ਹੋਣ ਕਾਰਨ ਰੋਗੀ ਹਨ ਅਤੇ ਹਉਮੈ ਵਿਚ ਹੀ (ਇਨ੍ਹਾਂ ਨੇ) ਸਾਰੀ ਕਾਰਵਾਈ ਕੀਤੀ ਹੈ। ਜਿਸ (ਪ੍ਰਭੂ) ਨੇ ਇਨ੍ਹਾਂ (ਤਿੰਨਾਂ) ਦੀ ਸਿਰਜਨਾ ਕੀਤੀ ਹੈ, ਉਸ ਨੂੰ ਵਿਚਾਰੇ ਯਾਦ ਨਹੀਂ ਕਰਦੇ। ਹਰਿ ਦੀ ਸੋਝੀ ਗੁਰੂ ਦੁਆਰਾ ਪ੍ਰਾਪਤ ਹੁੰਦੀ ਹੈ।੨। ਹਉਮੈ ਰੂਪ ਰੋਗ ਵਿਚ ਸਾਰਾ ਜਗਤ ਫਸਿਆ ਹੋਇਆ ਹੈ, ਉਨ੍ਹਾਂ (ਵਿਅਕਤੀਆਂ) ਨੂੰ ਜਨਮ ਮਰਨ ਦਾ ਵੱਡਾ ਦੁਖ ਲਗਾ ਰਹਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ (ਹਉਮੈ ਦੇ ਰੋਗ ਤੋਂ) ਖ਼ਲਾਸ ਹੁੰਦਾ ਹੈ, ਉਸ ਸਾਧਕ ਤੋਂ ਮੈਂ ਕੁਰਬਾਨ ਜਾਂਦਾ ਹਾਂ।੩। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਹੀ ਪ੍ਰਭੂ (ਇਸ ਦੀ ਸਥਿਤੀ ਨੂੰ) ਜਾਣਦਾ ਹੈ। ਉਸ (ਪ੍ਰਭੂ) ਦਾ ਰੂਪ ਅਪਰ-ਅਪਾਰ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਆਪ ਹੀ (ਜਗਤ ਦੀ ਖੇਡ) ਵੇਖ ਕੇ ਪ੍ਰਸੰਨ ਹੁੰਦਾ ਹੈ। ਗੁਰੂ ਦੁਆਰਾ ਬ੍ਰਹਮ-ਵਿਚਾਰ (ਦਾ ਬੋਧ ਹੁੰਦਾ ਹੈ)।੪।੩।੧੪।

**ਸੂਹੀ ਮਹਲਾ ੪**

(ਜੋ ਕੁਝ ਸੰਸਾਰ ਵਿਚ ਪ੍ਰਭੂ ਨੇ) ਕੀਤਾ ਹੈ ਅਤੇ ਕਰਨਾ ਹੈ, ਸਭ ਕੁਝ (ਉਸ ਦੀ) ਰਜ਼ਾ ਵਿਚ (ਹੋ ਰਿਹਾ ਹੈ)। (ਅਸਾਂ ਜੀਵਾਂ ਵਿਚ) ਜੇ ਕਰ ਸਕਣ ਦੀ (ਸ਼ਕਤੀ) ਹੋਵੇ, ਤਾਂ ਕੁਝ ਕਰੀਏ। (ਸਾਡਾ) ਆਪਣਾ ਕੀਤਾ ਕੁਝ ਵੀ ਨਹੀਂ ਹੋ ਸਕਦਾ, ਜਿਵੇਂ ਹਰਿ ਨੂੰ ਚੰਗਾ ਲਗਦਾ ਹੈ, ਤਿਵੇਂ ਰਖਦਾ ਹੈ।੧। ਹੇ ਮੇਰੇ ਹਰਿ ਜੀ! ਸਭ ਕੁਝ ਤੇਰੇ ਵਸ ਵਿਚ ਹੈ। ਸਾਡੇ ਵਿਚ ਕੋਈ ਬਲ ਨਹੀਂ ਹੈ ਜੇ ਅਸੀਂ ਕੁਝ ਕਰ ਸਕੀਏ। ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਉਸੇ ਤਰ੍ਹਾਂ ਬਖ਼ਸ਼ ਲੈ।੧।ਰਹਾਉ। (ਹੇ ਪ੍ਰਭੂ!) ਜਿੰਦ, ਸ਼ਰੀਰ ਸਭ ਕੁਝ ਤੂੰ ਆਪ ਹੀ ਦਿੱਤਾ ਹੈ, ਤੂੰ ਆਪ ਹੀ (ਸਭ ਨੂੰ) ਕੰਮ ਲਗਾਇਆ ਹੋਇਆ ਹੈ। ਜਿਹੋ ਜਿਹਾ ਤੂੰ ਹੁਕਮ ਕਰਦਾ ਹੈ, ਉਹੋ ਜਿਹੇ ਕੋਈ ਕਰਮ ਕਮਾਉਂਦਾ ਹੈ, ਜਿਹੋ ਜਿਹਾ ਧੁਰੋਂ (ਮੱਥੇ ਉਪਰ) ਲਿਖ ਕੇ ਪਾਇਆ ਹੈ।੨। (ਹੇ ਪਰਮਾਤਮਾ!) ਪੰਜ ਤੱਤ੍ਵ ਸਿਰਜ ਕੇ ਤੂੰ ਸਾਰੀ ਸ੍ਰਿਸ਼ਟੀ ਰਚੀ ਹੈ। ਜੇ (ਕਿਸੇ ਦੇ) ਕੀਤਿਆਂ ਕੁਝ ਹੋਵੇ, ਤਾਂ ਕੋਈ ਛੇਵਾਂ (ਤੱਤ੍ਵ) ਕਰ ਕੇ ਵਿਖਾ ਦੇਵੇ। ਕਈਆਂ ਨੂੰ ਤੂੰ ਸਤਿਗੁਰੂ ਨਾਲ ਮਿਲਾ ਕੇ ਸਮਝ ਦਿੱਤਾ ਹੈ। ਕਈ ਮਨਮੁਖ (ਮਨ ਮਰਜ਼ੀ) ਕਰਦੇ ਹਨ। (ਪਰ ਬਾਦ ਵਿਚ) ਉਹ ਰੋਂਦੇ ਹਨ।੩। ਮੈਂ ਹਰਿ ਦੀ ਵਡਿਆਈ ਦਾ ਵਰਣਨ ਨਹੀਂ ਕਰ ਸਕਦਾ। ਮੈਂ ਮੂਰਖ, ਮੁਗਧ ਅਤੇ ਨੀਚ ਹਾਂ।

ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ ॥੪॥੪॥੧੫॥੨੪॥

ਰਾਗੁ ਸੂਹੀ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ॥
ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥੨॥
ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥
ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥
ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥

ਸੂਹੀ ਮਹਲਾ ੫ ॥
ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥
ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥੧॥
ਤੇਰੀ ਸਰਣਿ ਪੂਰਨ ਦਇਆਲਾ ॥ ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ ਰਹਾਉ॥
ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥
ਲੋਕ ਪਤੀਆਰੈ ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥੨॥
ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥
ਦੁਰਮਤਿ ਜਾਇ ਪਰਮ ਪਦੁ ਪਾਏ ॥ ਗੁਰ ਪਰਸਾਦੀ ਨਾਮੁ ਧਿਆਏ ॥੩॥
ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ ॥
ਕਰਿ ਕਿਰਪਾ ਅਪਨੀ ਭਗਤੀ ਲਾਇ ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥੨॥

ਸੂਹੀ ਮਹਲਾ ੫ ॥
ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥
ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ ਰਹਾਉ॥
ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥
ਸਾ ਸੋਹਾਗਣਿ ਅੰਕਿ ਸਮਾਵੈ ॥੨॥
ਗਰਬਿ ਗਹੇਲੀ ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥
ਕਰਮਹੀਣਿ ਮਨਮੁਖਿ ਦੁਖੁ ਪਾਵੈ ॥੩॥

ਦਾਸ ਨਾਨਕ (ਦਾ ਕਥਨ ਹੈ ਕਿ) ਹੇ ਮੇਰੇ ਸੁਆਮੀ! ਹੇ ਮੇਰੇ ਹਰਿ! (ਮੈਨੂੰ) ਬਖ਼ਸ਼ ਲੈ। (ਮੈਂ) ਅਜਾਣ ਤੇਰੀ ਸ਼ਰਣ ਵਿਚ ਪਿਆ ਹਾਂ।੪।੪।੧੫।੨੪।

**ਰਾਗੁ ਸੂਹੀ ਮਹਲਾ ੫ ਘਰੁ ੧**

(ਸੰਸਾਰ ਦੀ ਸਥਿਤੀ ਇਸ ਪ੍ਰਕਾਰ ਹੈ) ਜਿਵੇਂ ਕਿਸੇ ਬਾਜ਼ੀਗਰ ਨੇ ਬਾਜ਼ੀ (ਖੇਡ) ਪਾਈ ਹੋਵੇ। (ਉਹ) ਅਨੇਕ ਪ੍ਰਕਾਰ ਦੇ ਰੂਪ ਅਤੇ ਭੇਖ ਵਿਖਾਉਂਦਾ ਹੈ। ਸਾਂਗ ਉਤਾਰ ਕੇ (ਖੇਡ ਦੇ) ਪਸਾਰੇ ਨੂੰ (ਜਦ) ਰੋਕ ਦਿੰਦਾ ਹੈ (ਅਰਥਾਤ ਸਮੇਟ ਲੈਂਦਾ ਹੈ) ਤਦ ਕੇਵਲ ਇਕ ਆਪ ਹੀ ਰਹਿ ਜਾਂਦਾ ਹੈ (ਭਾਵ—ਸ੍ਰਿਸ਼ਟੀ ਦੇ ਵਿਸਥਾਪਿਤ ਹੋਣ 'ਤੇ ਕੇਵਲ ਪ੍ਰਭੂ ਹੀ ਰਹਿ ਜਾਂਦਾ ਹੈ)।੧। ਕਿਹੜਾ ਰੂਪ (ਜੋ) ਦਿਖਿਆ ਹੈ (ਅਤੇ ਫਿਰ) ਨਸ਼ਟ ਹੋ ਗਿਆ ਹੈ? ਉਹ (ਜੀਵਾਤਮਾ) ਕਿਥੋਂ ਆਇਆ ਹੈ ਅਤੇ ਕਿਥੇ ਗਿਆ ਹੈ ?।੧।ਰਹਾਉ। ਜਲ ਤੋਂ ਅਨੇਕ ਤਰੰਗਾਂ ਉਠਦੀਆਂ ਹਨ। ਸੋਨੇ ਦੇ ਕਈ ਪ੍ਰਕਾਰ ਦੇ ਗਹਿਣੇ ਘੜੇ ਜਾਂਦੇ ਹਨ। ਬੀਜ ਨੂੰ ਬੀਜ ਕੇ ਵੇਖੋ, (ਉਸ ਦੇ) ਬਹੁਤ ਰੂਪ ਹੋ ਜਾਂਦੇ ਹਨ। ਜਦੋਂ ਫਲ ਪਕਦੇ ਹਨ (ਤਾਂ ਪਹਿਲਾਂ ਵਾਲਾ) ਇਕ (ਬੀਜ ਪ੍ਰਗਟ ਹੋ ਜਾਂਦਾ ਹੈ) (ਅਰਥਾਤ ਵਿਸਥਾਪਤੀ ਤੋਂ ਬਾਦ ਇਕ ਪ੍ਰਭੂ ਹੀ ਰਹਿ ਜਾਂਦਾ ਹੈ)।੨। ਹਜ਼ਾਰ ਘੜਿਆਂ ਵਿਚ ਇਕੋ ਆਕਾਸ਼ ਦਿਸਦਾ ਹੈ, (ਜੇ) ਘੜੇ ਟੁਟ ਜਾਣ ਤਾਂ ਉਹੀ ਪ੍ਰਕਾਸ਼ ਰਹਿ ਜਾਂਦਾ ਹੈ। ਭਰਮ, ਮੋਹ, ਲੋਭ ਆਦਿ ਮਾਇਆ ਦੇ ਵਿਕਾਰ ਹਨ। ਭਰਮ ਦੇ ਖ਼ਤਮ ਹੋਣ 'ਤੇ ਇਕ ਪ੍ਰਭੂ ਹੀ (ਰਹਿ ਜਾਂਦਾ ਹੈ)।੩। ਉਹ ਅਵਿਨਾਸ਼ੀ ਨਸ਼ਟ ਨਹੀਂ ਹੁੰਦਾ। ਨ ਕੋਈ (ਜੀਵਾਤਮਾ) ਜੰਮਦਾ ਹੈ ਅਤੇ ਨ ਹੀ ਮਰਦਾ ਹੈ। ਪੂਰੇ ਗੁਰੂ ਨੇ (ਮੇਰੀ) ਹਉਮੈ ਦੀ ਮੈਲ ਧੋ ਦਿੱਤੀ ਹੈ। ਨਾਨਕ ਦਾ ਕਥਨ ਹੈ ਕਿ ਮੇਰੀ ਪਰਮ ਗਤਿ ਹੋ ਗਈ ਹੈ।੪।੧।

**ਸੂਹੀ ਮਹਲਾ ੫**

ਹੇ ਪ੍ਰਭੂ! (ਜੋ ਤੂੰ) ਕਰਨਾ ਚਾਹੁੰਦਾ ਹੈਂ, ਉਹੀ ਹੁੰਦਾ ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਜੋ ਸੇਵਕ ਸੇਵਾ ਕਰਦਾ ਹੈ, ਉਸ ਦੇ ਕਾਰਜ ਪੂਰੇ ਹੋ ਜਾਂਦੇ ਹਨ। (ਤੁਸੀਂ ਸਦਾ) ਆਪਣੇ ਦਾਸ ਦੀ ਲਾਜ ਰਖੋ।੧। ਹੇ ਪੂਰਣ ਦਿਆਲੂ! (ਮੈਂ) ਤੇਰੀ ਸ਼ਰਣ ਵਿਚ ਹਾਂ। ਤੇਰੇ ਬਿਨਾ ਹੋਰ ਕੌਣ (ਮੇਰੀ) ਪਾਲਨਾ ਕਰੇ?।੧।ਰਹਾਉ। (ਪ੍ਰਭੂ) ਜਲ, ਥਲ ਅਤੇ ਪੁਲਾੜ ਵਿਚ ਪੂਰੀ ਤਰ੍ਹਾਂ ਵਿਆਪਕ ਹੈ। ਪ੍ਰਭੂ ਨੇੜੇ ਹੀ ਵਸਦਾ ਹੈ, ਦੂਰ ਨਹੀਂ ਹੈ। ਲੋਕਾਂ ਨੂੰ ਯਕੀਨ ਕਰਾਉਣ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਸੱਚੇ (ਨਾਮ ਵਿਚ) ਜੁੜਨ ਨਾਲ ਹਉਮੈ ਦੂਰ ਹੋ ਜਾਂਦੀ ਹੈ।੨। ਜਿਸ ਨੂੰ (ਪ੍ਰਭੂ ਆਪਣੇ ਨਾਲ) ਲਗਾ ਲੈਂਦਾ ਹੈ, ਉਹੀ ਲਗਦਾ ਹੈ। ਉਸ ਦੇ ਹਿਰਦੇ ਅੰਦਰ ਗਿਆਨ-ਰਤਨ ਪ੍ਰਗਟ ਹੋ ਜਾਂਦਾ ਹੈ। (ਉਸ ਦੀ) ਮਾੜੀ ਮਤਿ ਚਲੀ ਜਾਂਦੀ ਹੈ, (ਉਹ) ਪਰਮ ਪਦਵੀ ਪ੍ਰਾਪਤ ਕਰ ਲੈਂਦਾ ਹੈ ਅਤੇ ਗੁਰੂ ਦੀ ਕ੍ਰਿਪ ਨਾਲ ਨਾਮ ਦੀ ਆਰਾਧਨਾ ਕਰਦਾ ਹੈ।੩। (ਮੈਂ) ਦੋਵੇਂ ਹੱਥ ਜੋੜ ਕੇ ਅਰਦਾਸ ਕਰਦਾ ਹਾਂ, (ਜੇ) ਤੈਨੂੰ ਚੰਗਾ ਲਗਦਾ ਹੈ ਤਦ ਹੀ (ਅਰਦਾਸ ਨੂੰ) ਸਹੀ ਕਰਦਾ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ) (ਹੇ ਪ੍ਰਭੂ!) ਕ੍ਰਿਪਾ ਕਰਕੇ (ਮੈਨੂੰ) ਆਪਣੀ ਭਗਤੀ ਵਿਚ ਲਗਾ। ਮੈਂ ਸਦਾ ਤੈਨੂੰ ਧਿਆਉਂਦਾ ਰਹਾਂ।੪।੨।

**ਸੂਹੀ ਮਹਲਾ ੫**

(ਉਹੀ) ਸੋਹਾਗਣ ਧੰਨ ਹੈ, ਜੋ (ਆਪਣੇ) ਪ੍ਰਭੂ-ਪਤੀ ਨੂੰ ਪਛਾਣਦੀ ਹੈ। (ਉਹ) ਹੰਕਾਰ ਛਡਦੀ ਹੈ ਅਤੇ (ਪ੍ਰਭੂ ਦੇ) ਹੁਕਮ ਨੂੰ ਮੰਨਦੀ ਹੈ। ਪ੍ਰਭੂ-ਪ੍ਰੀਤਮ ਨਾਲ (ਪ੍ਰੇਮ ਵਿਚ) ਰੰਗੀ ਹੋਈ ਆਨੰਦ ਮਾਣਦੀ ਹੈ।੧। ਹੇ ਸਖੀ! ਪ੍ਰਭੂ ਨੂੰ ਮਿਲਣ ਦੀ ਨਿਸ਼ਾਨੀ ਸੁਣ। ਲੋਕ-ਲਾਜ ਛਡ ਕੇ ਮਨ ਤਨ (ਪ੍ਰਭੂ ਅਗੇ) ਅਰਪਿਤ ਕਰ ਦੇ।੧।ਰਹਾਉ। ਸਖੀ (ਆਪਣੀ) ਸਹੇਲੀ ਨੂੰ ਸਮਝਾਉਂਦੀ ਹੈ ਕਿ (ਸੋਹਾਗਣ) ਉਹੀ ਕਰਦੀ ਹੈ, ਜੋ ਪ੍ਰਭੂ ਨੂੰ ਚੰਗਾ ਲਗਦਾ ਹੈ। ਉਹ ਸੋਹਾਗਣ (ਪ੍ਰਭੂ ਦੀ) ਗੋਦ ਵਿਚ ਸਮਾ ਜਾਂਦੀ ਹੈ।੨। ਹੰਕਾਰੀ ਹੋਈ (ਜੀਵ-ਇਸਤਰੀ) ਪ੍ਰਭੂ ਦਾ ਮਹਲ ਪ੍ਰਾਪਤ ਨਹੀਂ ਕਰ ਸਕਦੀ। ਜਦ (ਜੀਵਨ ਰੂਪ) ਰਾਤ ਬੀਤ ਜਾਂਦੀ ਹੈ, ਫਿਰ ਪਛਤਾਉਂਦੀ ਹੈ। ਕਰਮਾਂ ਤੋਂ ਸਖਣੀ ਮਨਮੁਖ (ਬਿਰਤੀ

ਬਿਨਉ ਕਰੀ ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥
ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥੪॥੩॥

ਸੂਹੀ ਮਹਲਾ ੫ ॥
ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥ ਦਸ ਦਾਸੀ ਕਰਿ ਦੀਨੀ ਭਤਾਰਿ ॥
ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ ਆਸ ਪਿਆਸੀ ਪਿਰ ਕਉ ਲੋੜੀ ॥੧॥
ਕਵਨ ਕਹਾ ਗੁਨ ਕੰਤ ਪਿਆਰੇ ॥ ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ॥
ਸਤੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥
ਗੁਣ ਕਾਮਣ ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ॥
ਸਭ ਤੇ ਊਚਾ ਮੰਦਰੁ ਮੇਰਾ ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥੩॥
ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ ਸਰਧ ਅਪਾਰਾ ॥
ਨਵ ਰੰਗ ਲਾਲੁ ਸੇਜ ਰਾਵਣ ਆਇਆ ॥
ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥੪॥

ਸੂਹੀ ਮਹਲਾ ੫ ॥
ਉਮਕਿਓ ਹੀਉ ਮਿਲਨ ਪ੍ਰਭ ਤਾਈ ॥ ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥
ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥ ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ॥੧॥
ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥
ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥
ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥੨॥
ਭਈ ਨਿਰਾਸੀ ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ ਮੈ ਸਗਲੇ ਝਾਗੇ ॥
ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥ ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥
ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥ ਬੂਝੀ ਤਪਤਿ ਘਰਹਿ ਪਿਰੁ ਪਾਇਆ ॥
ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥੪॥
ਜਹ ਦੇਖਾ ਤਹ ਪਿਰੁ ਹੈ ਭਾਈ ॥ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ॥੫॥

ਵਾਲੀ ਜੀਵ-ਇਸਤਰੀ) ਦੁਖ ਪਾਂਦੀ ਹੈ।੩। (ਮੈਂ) ਪ੍ਰਭੂ ਅਗੇ ਤਦ ਬੇਨਤੀ ਕਰਾਂ, ਜੇ (ਉਸ ਨੂੰ ਆਪਣੇ ਕੋਲੋਂ) ਦੂਰ ਸਮਝਾਂ। ਅਵਿਨਾਸ਼ੀ ਪ੍ਰਭੂ ਸਦਾ ਸਰਬਤ੍ਰ ਵਿਆਪਕ ਹੈ। ਦਾਸ ਨਾਨਕ (ਉਸ ਨੂੰ ਆਪਣੇ) ਪਾਸ ਵੇਖ ਕੇ (ਉਸ ਦਾ) ਗੁਣ-ਗਾਨ ਕਰਦਾ ਹੈ।੪।੩।

**ਸੂਹੀ ਮਹਲਾ ੫**

ਗੁਰੂ ਨੇ (ਸ਼ਰੀਰ ਰੂਪ) ਘਰ (ਮੇਰੇ) ਵਸ ਵਿਚ ਕਰ ਦਿੱਤਾ ਹੈ ਅਤੇ ਮੈਂ ਘਰ ਦੀ ਨਾਰੀ/ਮਾਲਿਕਾ ਬਣ ਗਈ ਹਾਂ। ਪ੍ਰਭੂ-ਪਤੀ ਨੇ ਦਸ (ਇੰਦ੍ਰੀਆਂ) ਦਾਸੀਆਂ ਕਰ ਦਿੱਤੀਆਂ ਹਨ। ਮੈਂ ਘਰ ਦੀ ਸਾਰੀ ਸਾਮਗ੍ਰੀ ਇਕੱਠੀ ਕਰ ਲਈ ਹੈ (ਭਾਵ—ਪ੍ਰਭੂ-ਪਤੀ ਦਾ ਸੰਯੋਗ ਮਾਣਨ ਦੀ ਤਿਆਰੀ ਕਰ ਲਈ ਹੈ) ਅਤੇ (ਦਰਸ਼ਨ ਦੀ) ਆਸ ਦੀ ਤਾਂਘ ਵਿਚ ਪ੍ਰਭੂ-ਪਤੀ ਨੂੰ ਉਡੀਕ ਰਹੀ ਹਾਂ।੧। (ਉਸ) ਪਿਆਰੇ ਪਤੀ ਦੇ ਕਿਹੜੇ ਗੁਣ ਕਥਨ ਕਰਾਂ? (ਉਹ) ਪ੍ਰਭੂ ਸੁਚੱਜੇ, ਸਰੂਪਵਾਨ ਅਤੇ ਦਿਆਲੂ ਹਨ।੧।ਰਹਾਉ। (ਪ੍ਰਭੂ-ਪਤੀ ਨੂੰ ਪ੍ਰਸੰਨ ਕਰਨ ਲਈ ਮੈਂ) ਸਤਿ ਦਾ ਸ਼ਿੰਗਾਰ ਕੀਤਾ ਹੈ ਅਤੇ (ਉਸ ਦੇ) ਭੈ ਦਾ ਸੁਰਮਾ ਪਾਇਆ ਹੈ। (ਉਸ ਦਾ) ਨਾਮ ਰੂਪ ਅੰਮ੍ਰਿਤ ਮੁਖ ਨਾਲ ਪਾਨ ਦੇ ਬੀੜੇ ਵਜੋਂ ਖਾਇਆ ਹੈ। ਕੰਗਣ, ਬਸਤ੍ਰ ਅਤੇ ਗਹਿਣੇ ਸੋਹਣੇ ਲਗਣ ਲਗ ਜਾਂਦੇ ਹਨ। ਜਦੋਂ ਪਤੀ ਘਰ ਵਿਚ ਆ ਜਾਂਦਾ ਹੈ, ਤਾਂ ਇਸਤਰੀ ਸਭ ਤਰ੍ਹਾਂ ਦੇ ਸੁਖ ਪ੍ਰਾਪਤ ਕਰ ਲੈਂਦੀ ਹੈ।੨। (ਮੈਂ) ਗੁਣਾਂ ਦੇ ਟੂਣੇ (*ਕਾਮਣ*) ਦੁਆਰਾ ਪਤੀ ਨੂੰ ਪ੍ਰਸੰਨ ਕਰ ਲਿਆ ਹੈ। ਗੁਰੂ ਨੇ (ਮੇਰਾ) ਭਰਮ ਦੂਰ ਕਰ ਦਿੱਤਾ ਹੈ, (ਇਸ ਕਰਕੇ ਮੈਂ ਪਤੀ ਨੂੰ) ਵਸ ਵਿਚ ਕਰ ਲਿਆ ਹੈ। ਸਭ ਨਾਲੋਂ ਸ੍ਰੇਸ਼ਠ ਮੇਰਾ (ਹਿਰਦੇ ਰੂਪ) ਘਰ ਹੈ, (ਕਿਉਂਕਿ) ਸਭ ਇਸਤਰੀਆਂ ਨੂੰ ਤਿਆਗ ਕੇ (ਉਹ) ਮੇਰਾ ਪ੍ਰੀਤਮ ਬਣ ਗਿਆ ਹੈ।੩। (ਮੇਰੇ ਹਿਰਦੇ ਵਿਚ ਗਿਆਨ ਦਾ) ਸੂਰਜ ਚੜ੍ਹ ਪਿਆ ਹੈ (ਅਤੇ ਉਸ ਦੀ) ਜੋਤਿ ਦਾ ਪ੍ਰਕਾਸ਼ ਹੋ ਗਿਆ ਹੈ। (ਮੈਂ) ਅਪਾਰ ਸ਼ਰਧਾ ਨਾਲ ਸੇਜ ਵਿਛਾਈ ਹੈ। (ਨਿਤ) ਨਵੇਂ ਪ੍ਰੇਮ-ਰੰਗ ਵਾਲਾ ਪ੍ਰੀਤਮ ਸੇਜ ਨੂੰ ਮਾਣਨ ਆਇਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਪ੍ਰਭੂ-ਪਤੀ ਨੇ ਜੀਵ-ਇਸਤਰੀ ਨਾਲ ਮਿਲ ਕੇ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੪।੪।

**ਸੂਹੀ ਮਹਲਾ ੫**

ਪ੍ਰਭੂ ਨੂੰ ਮਿਲਣ ਲਈ (ਮੇਰਾ) ਹਿਰਦਾ ਉਛਲ ਪਿਆ ਹੈ। ਖੋਜਣ ਲਈ ਚੜ੍ਹ ਪਈ ਹਾਂ, (ਤਾਂ ਜੋ) ਪ੍ਰਭੂ-ਪ੍ਰੀਤਮ ਨੂੰ ਜਾ ਕੇ ਵੇਖਾਂ। (ਗੁਰੂ-ਉਪਦੇਸ਼ ਦੁਆਰਾ) ਪ੍ਰੀਤਮ ਦੇ (ਆਉਣ ਦਾ) ਸੁਨੇਹਾ ਸੁਣ ਕੇ (ਮੈਂ ਹਿਰਦੇ ਰੂਪ) ਘਰ ਵਿਚ ਸੇਜ ਵਿਛਾਈ ਹੈ, (ਪਰ) ਫਿਰ ਫਿਰ ਕੇ (ਪਰਤ) ਆਈ ਹਾਂ, ਤਾਂ ਵੀ (ਪ੍ਰੀਤਮ) ਨਜ਼ਰ ਨਹੀਂ ਪਾਏ ਹਨ।੧। ਕਿਸ ਤਰ੍ਹਾਂ (ਮੇਰਾ) ਨਿਮਾਣਾ ਹਿਰਦਾ ਧੀਰਜ ਧਾਰਣ ਕਰੇ? ਹੇ ਸਾਜਨ! (ਮੈਨੂੰ) ਮਿਲ ਪੈ, ਮੈਂ ਤੇਰੇ ਤੋਂ ਕੁਰਬਾਨ (ਜਾਂਦੀ ਹਾਂ)।੧।ਰਹਾਉ। ਜੀਵ-ਇਸਤਰੀ ਅਤੇ ਪ੍ਰਭੂ-ਪਤੀ ਲਈ (ਇਸਤਰੀ ਦੇ ਹਿਰਦੇ ਵਿਚ) ਇਕੋ ਸੇਜ ਵਿਛੀ ਹੋਈ ਹੈ। (ਪਰ) ਇਸਤਰੀ (ਸਦਾ ਮਾਇਆ ਦੇ ਮੋਹ ਦੀ ਨੀਂਦਰ ਵਿਚ) ਸੁੱਤੀ ਰਹਿੰਦੀ ਹੈ ਅਤੇ ਪ੍ਰਭੂ-ਪਤੀ ਸਦਾ ਜਾਗਦਾ ਰਹਿੰਦਾ ਹੈ। (ਮਾਇਆਵੀ ਮੋਹ ਦੀ) ਸ਼ਰਾਬ ਪੀ ਕੇ ਇਸਤਰੀ ਮਸਤ ਹੋ ਗਈ ਹੈ। ਇਸਤਰੀ ਤਾਂ ਹੀ ਜਾਗ ਸਕਦੀ ਹੈ ਜੇ ਪਤੀ ਬੁਲਾਉਂਦਾ ਹੋਵੇ।੨। (ਉਡੀਕ ਵਿਚ) ਬਹੁਤ ਦਿਨ ਬੀਤ ਜਾਣ ਕਾਰਣ ਨਿਰਾਸ਼ ਹੋ ਗਈ ਹਾਂ। (ਪਤੀ ਨੂੰ ਲੱਭਣ ਲਈ) ਮੈਂ ਸਾਰੇ ਦੇਸ ਦੇਸਾਂਤਰ ਫਿਰ ਲਏ ਹਨ। (ਪ੍ਰਭੂ-ਪਤੀ ਦੇ) ਚਰਣ ਛੋਹੇ ਬਿਨਾ ਮੈਂ ਛਿਣ ਭਰ ਲਈ ਰਹਿ ਨਹੀਂ ਸਕਦੀ। (ਜੇ) ਪ੍ਰਭੂ ਕਿਪਾਲੂ ਹੋਵੇ (ਤਾਂ) ਭਾਗਾਂ ਨਾਲ ਮਿਲ ਪੈਂਦਾ ਹੈ।੩। (ਪ੍ਰਭੂ ਨੇ) ਕ੍ਰਿਪਾਲੂ ਹੋ ਕੇ ਸਤਿਸੰਗਤ ਵਿਚ ਮਿਲਾ ਦਿੱਤਾ ਹੈ। (ਮਨ ਦਾ) ਸਾੜ ਖ਼ਤਮ ਹੋ ਗਿਆ ਹੈ, (ਹਿਰਦੇ ਰੂਪ) ਘਰ ਵਿਚ ਹੀ ਪ੍ਰਭੂ-ਪਤੀ ਪਾ ਲਿਆ ਹੈ। ਹੁਣ ਸਾਰੇ ਸ਼ਿੰਗਾਰ ਮੈਨੂੰ ਸੋਹਣੇ ਲਗਣ ਲਗ ਗਏ ਹਨ। ਨਾਨਕ ਦਾ ਕਥਨ ਹੈ ਕਿ ਗੁਰੂ ਨੇ ਭਰਮ ਨੂੰ ਦੂਰ ਕਰ ਦਿੱਤਾ ਹੈ।੪। ਹੇ ਭਾਈ! (ਹੁਣ ਮੈਂ) ਜਿਧਰ ਵੇਖਦਾ ਹਾਂ, ਉਥੇ ਪ੍ਰਭੂ (ਮੌਜੂਦ) ਹੈ। (ਜਦ) ਗੁਰੂ ਨੇ ਭਰਮ ਦਾ ਕਿਵਾੜ ਖੋਲ ਦਿੱਤਾ, ਤਾਂ ਮਨ ਸਥਿਰ ਹੋ ਗਿਆ।੧।ਰਹਾਉ ਦੂਜਾ।੫।

ਸੂਹੀ ਮਹਲਾ ੫ ॥
ਕਿਆ ਗੁਣ ਤੇਰੇ ਸਾਰਿ ਸਮ੍ਾਲੀ ਮੋਹਿ ਨਿਰਗੁਨ ਕੇ ਦਾਤਾਰੇ ॥
ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥
ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ ਰਹਾਉ ॥
ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ੍ ਸਦਾ ਸਦਾ ਉਪਕਾਰੇ ॥
ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ ॥੨॥
ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ ॥
ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ ॥੩॥
ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥

ਸੂਹੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਸੇਵਾ ਥੋਰੀ ਮਾਗਨੁ ਬਹੁਤਾ ॥ ਮਹਲੁ ਨ ਪਾਵੈ ਕਹਤੋ ਪਹੁਤਾ ॥੧॥
ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥
ਭੇਖ ਦਿਖਾਵੈ ਸਚੁ ਨ ਕਮਾਵੈ ॥ ਕਹਤੋ ਮਹਲੀ ਨਿਕਟਿ ਨ ਆਵੈ ॥੨॥
ਅਤੀਤੁ ਸਦਾਏ ਮਾਇਆ ਕਾ ਮਾਤਾ ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥੩॥
ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥
ਦਰਸਨ ਦੇਖੇ ਕੀ ਵਡਿਆਈ ॥
ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥ ਰਹਾਉ ਦੂਜਾ ॥੧॥੭॥

ਸੂਹੀ ਮਹਲਾ ੫ ॥
ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥੧॥
ਅਉਸਰੁ ਅਪਨਾ ਬੂਝੈ ਨ ਇਆਨਾ ॥ ਮਾਇਆ ਮੋਹ ਰੰਗਿ ਲਪਟਾਨਾ ॥੧॥ ਰਹਾਉ॥
ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ ॥ ਸਾਧ ਜਨਾ ਕਾ ਦਰਸੁ ਨ ਡੀਠਾ ॥੨॥
ਕਬਹੂ ਨ ਸਮਝੈ ਅਗਿਆਨੁ ਗਵਾਰਾ ॥ਬਹੁਰਿ ਬਹੁਰਿ ਲਪਟਿਓ ਜੰਜਾਰਾ ॥੧॥ ਰਹਾਉ॥
ਬਿਖੈ ਨਾਦ ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥੩॥
ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥ ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥
ਕਹੁ ਨਾਨਕ ਪ੍ਰਭ ਬਖਸ ਕਰੀਜੈ ॥ ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ ॥੪॥
ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥
ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥

ਸੂਹੀ ਮਹਲਾ ੫

ਮੈਂ ਗੁਣਹੀਨ ਦੇ ਹੇ ਦਾਤੇ ! (ਮੈਂ) ਤੇਰੇ ਕਿਹੜੇ ਕਿਹੜੇ ਗੁਣਾਂ ਨੂੰ ਯਾਦ ਕਰਾਂ? ਮੁੱਲ ਦੇ ਕੇ ਖ਼ਰੀਦਿਆ (ਸੇਵਕ) ਕੀ ਚਾਲਾਕੀ ਕਰੇ, ਇਹ ਜਿੰਦ ਅਤੇ ਪਿੰਡ ਸਭ ਤੇਰੇ ਹਨ।੧। ਹੇ ਰਸਿਕ, ਚੋਜੀ, ਮਨਮੋਹਕ ਪ੍ਰੀਤਮ ਪਿਆਰੇ! ਮੈਂ ਤੇਰੇ ਦਰਸ਼ਨ ਤੋਂ ਕੁਰਬਾਨ ਜਾਂਦਾ ਹਾਂ।੧।ਰਹਾਉ। ਹੇ ਪ੍ਰਭੂ ! (ਤੂੰ) ਦਾਤਾ ਹੈ, ਮੈਂ ਨਿਮਾਣਾ ਭਿਖਾਰੀ ਹਾਂ, ਤੂੰ ਸਦਾ ਸਦਾ (ਮੇਰੇ ਉਪਰ) ਉਪਕਾਰ ਕਰਦਾ ਹੈਂ। ਹੇ ਮੇਰੇ ਅਗਮ ਅਪਾਰ ਠਾਕੁਰ! ਉਹ ਕੋਈ ਵੀ (ਕੰਮ) ਨਹੀਂ ਹੈ, ਜੋ ਮੈਥੋਂ ਹੋ ਸਕਦਾ ਹੋਵੇ।੨। (ਮੈਂ ਤੇਰੀ) ਕੀ ਸੇਵਾ ਕਰਾਂ, ਕੀ ਕਹਿ ਕੇ ਪ੍ਰਸੰਨ ਕਰਾਂ, ਕਿਸ ਤਰ੍ਹਾਂ ਨਾਲ (ਤੇਰਾ) ਦਰਸ਼ਨ ਪਾ ਸਕਾਂ। (ਹੇ ਪ੍ਰਭੂ ! ਤੇਰਾ) ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ, (ਤੇਰਾ) ਅੰਤ ਨਹੀਂ ਪਾਇਆ ਜਾ ਸਕਦਾ। (ਮੇਰਾ) ਮਨ (ਤੇਰੇ) ਚਰਣਾਂ ਲਈ ਤਰਸਦਾ ਹੈ।੩। (ਮੈਂ) ਢੀਠ ਹੋ ਕੇ (ਤੇਰੇ ਪਾਸੋਂ) ਮੰਗਦਾ ਹਾਂ, (ਮੈਨੂੰ ਇਹ) ਦਾਨ ਮਿਲ ਜਾਏ ਕਿ ਮੇਰੇ ਮੁਖ ਉਪਰ ਸੰਤਾਂ ਦੀ ਚਰਣ-ਧੂੜ ਲਗ ਜਾਏ। ਦਾਸ ਨਾਨਕ ਉਪਰ ਗੁਰੂ ਨੇ ਕ੍ਰਿਪਾ ਕੀਤੀ ਅਤੇ ਪ੍ਰਭੂ ਨੇ ਹੱਥ ਦੇ ਕੇ (ਮੈਨੂੰ ਭਵ-ਸਾਗਰ ਤੋਂ) ਲੰਘਾ ਦਿੱਤਾ।੪।੬।

ਸੂਹੀ ਮਹਲਾ ੫ ਘਰੁ ੩

(ਹੇ ਪ੍ਰਭੂ ! ਮਨੁੱਖ) ਸੇਵਾ ਤਾਂ ਥੋੜੀ ਕਰਦਾ ਹੈ, (ਪਰ) ਮੰਗਦਾ ਬਹੁਤ ਕੁਝ ਹੈ। (ਉਹ ਪ੍ਰਭੂ ਦਾ) ਮਹਲ ਪ੍ਰਾਪਤ ਨਹੀਂ ਕਰ ਸਕਦਾ, (ਪਰ ਆਪਣੇ ਆਪ ਨੂੰ) ਪਹੁੰਚਿਆ ਹੋਇਆ ਕਹਿੰਦਾ ਹੈ।੧। ਜੋ ਪ੍ਰਭੂ-ਪ੍ਰੀਤਮ ਦੇ ਨਿਵਾਜੇ ਹੋਏ ਹਨ, ਉਨ੍ਹਾਂ ਦੀ ਰੀਸ ਕਰਦਾ ਹੈ। (ਇਸ ਤਰ੍ਹਾਂ ਉਹ) ਝੂਠੇ ਮੂਰਖ ਵਾਲਾ ਹਠ ਕਰਦਾ ਹੈ।੧।ਰਹਾਉ। (ਬਾਹਰਲਾ) ਭੇਖ ਵਿਖਾਉਂਦਾ ਹੈ, (ਪਰ) ਸੱਚੇ (ਨਾਮ ਨੂੰ) ਨਹੀਂ ਕਮਾਉਂਦਾ। (ਉਹ) ਕਹਿੰਦਾ ਹੈ (ਕਿ ਪ੍ਰਭੂ ਦੇ) ਮਹਲ (ਵਿਚ ਵਸਦਾ ਹਾਂ, ਉਂਜ ਭਾਵੇਂ ਮਹਲ ਦੇ) ਨੇੜੇ ਵੀ ਨ ਆਇਆ ਹੋਵੇ।੨। (ਆਪਣੇ ਆਪ ਨੂੰ) ਤਿਆਗੀ (*ਅਤੀਤੁ*) ਸਦਵਾਉਂਦਾ ਹੈ, (ਪਰ ਅੰਦਰੋਂ) ਮਾਇਆ ਦਾ ਮਸਤਿਆ ਹੋਇਆ ਹੈ। (ਉਸ ਦੇ) ਮਨ ਵਿਚ (ਪ੍ਰਭੂ ਦਾ) ਪ੍ਰੇਮ ਨਹੀਂ ਹੈ, (ਪਰ) ਮੂੰਹੋਂ ਕਹਿੰਦਾ ਹੈ ਕਿ (ਮੈਂ ਪ੍ਰਭੂ-ਪ੍ਰੇਮ ਵਿਚ) ਰੰਗਿਆ ਹੋਇਆ ਹਾਂ।੩। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ ! (ਮੇਰੀ) ਬੇਨਤੀ ਸੁਣੋ। (ਮੈਂ) ਗੰਦੇ, ਕਠੋਰ, ਕਾਮੀ ਨੂੰ ਮੁਕਤ ਕਰ ਦਿਓ।੪। (ਹੇ ਪ੍ਰਭੂ ! ਤੁਹਾਡਾ) ਦਰਸ਼ਨ ਦੇਖਣ ਦੀ ਵੱਡੀ ਵਡਿਆਈ ਹੈ। ਤੁਸੀਂ ਸੁਖ ਦੇਣ ਵਾਲੇ ਅਤੇ ਚੰਗੀ ਭਾਵਨਾ ਵਾਲੇ ਪੁਰਸ਼ ਹੋ।੧।ਰਹਾਉ ਦੂਜਾ।੧।੭।

ਸੂਹੀ ਮਹਲਾ ੫

(ਮੂਰਖ ਮਨੁੱਖ) ਮਾੜੇ ਕੰਮ ਲਈ (ਝਟ) ਉਠ ਕੇ ਖੜਾ ਹੋ ਜਾਂਦਾ ਹੈ, (ਪਰ) ਨਾਮ ਜਪਣ ਵੇਲੇ ਲੰਮਾ ਪੈ ਕੇ ਸੌਂ ਜਾਂਦਾ ਹੈ।੧। (ਮਾਨਵ-ਜਨਮ ਰੂਪ ਮਿਲੇ) ਆਪਣੇ ਮੌਕੇ ਨੂੰ (ਉਹ) ਮੂਰਖ ਸਮਝਦਾ ਨਹੀਂ ਹੈ, ਮਾਇਆਵੀ ਮੋਹ ਦੇ ਪ੍ਰੇਮ-ਰੰਗ ਵਿਚ ਲਿਪਟਿਆ ਰਹਿੰਦਾ ਹੈ।੧।ਰਹਾਉ। ਲੋਭ ਦੀ ਲਹਿਰ ਨੂੰ (ਵੇਖਦਾ ਹੋਇਆ) ਖ਼ੁਸ਼ ਹੁੰਦਾ ਹੈ ਅਤੇ ਫੁਲ ਕੇ ਬੈਠਦਾ ਹੈ। (ਪਰ ਉਸ ਨੇ) ਸਾਧ ਜਨਾਂ ਦਾ (ਕਦੇ) ਦਰਸ਼ਨ ਨਹੀਂ ਵੇਖਿਆ।੨। (ਉਹ) ਮੂਰਖ ਅਗਿਆਨੀ (ਆਤਮਿਕ ਉਚਤਾ ਵਾਲੀ ਗੱਲ) ਕਦੇ ਨਹੀਂ ਸਮਝਦਾ? ਫਿਰ ਫਿਰ (ਮਾਇਕ) ਜੰਜਾਲਾਂ ਵਿਚ ਲਿਪਟਦਾ ਹੈ।੧।ਰਹਾਉ। ਵਿਸ਼ਿਆਂ ਦੇ ਗੀਤ ਕੰਨਾਂ ਨਾਲ ਸੁਣ ਕੇ ਆਨੰਦਿਤ ਹੁੰਦਾ ਹੈ; (ਪਰ) ਹਰਿ-ਜਸ ਸੁਣਨ ਲਈ ਮਨ ਵਿਚ ਆਲਸ ਕਰਦਾ ਹੈ।੩। ਹੇ ਅੰਨ੍ਹੇ ! ਅੱਖਾਂ ਨਾਲ ਵੇਖਦਾ ਨਹੀਂ ਕਿ (ਤੂੰ) ਸਾਰੇ ਝੂਠੇ ਧੰਧੇ (ਆਖ਼ਰ ਨੂੰ) ਛਡ ਜਾਣੇ ਹਨ।੧।ਰਹਾਉ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ ! (ਮੇਰੇ ਉਪਰ) ਬਖ਼ਸ਼ਿਸ਼ ਕਰੋ। ਕ੍ਰਿਪਾ ਕਰਕੇ ਮੈਨੂੰ ਸਾਧ-ਸੰਗ ਦਿਓ।੪। ਤਾਂ ਹੀ ਕੁਝ ਪ੍ਰਾਪਤ ਹੁੰਦਾ ਹੈ ਜੇ (ਪਹਿਲਾਂ ਸਾਧ-ਜਨਾਂ ਦੇ ਚਰਣਾਂ ਦੀ) ਧੂੜ ਬਣੀਏ। ਜਿਸ ਨੂੰ (ਪ੍ਰਭੂ) ਸੋਝੀ ਦਿੰਦਾ ਹੈ, ਉਹੀ ਨਾਮ ਲੈਣ (ਦਾ ਆਨੰਦ ਮਾਣਦਾ ਹੈ)।੧।ਰਹਾਉ।੨।੮।

ਸੂਹੀ ਮਹਲਾ ੫ ॥
ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥
ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥
ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥
ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰਗਿਰਾਮੀ ॥੩॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥

ਸੂਹੀ ਮਹਲਾ ੫ ॥
ਲਾਲਨੁ ਰਾਵਿਆ ਕਵਨ ਗਤੀ ਰੀ ॥ ਸਖੀ ਬਤਾਵਹੁ ਮੁਝਹਿ ਮਤੀ ਰੀ ॥੧॥
ਸੂਹਬ ਸੂਹਬ ਸੂਹਵੀ ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ ਰਹਾਉ ॥
ਪਾਵ ਮਲੋਵਉ ਸੰਗਿ ਨੈਨ ਭਤੀਰੀ ॥ ਜਹਾ ਪਠਾਵਹੁ ਜਾਂਉ ਤਤੀ ਰੀ ॥੨॥
ਜਪ ਤਪ ਸੰਜਮ ਦੇਉ ਜਤੀ ਰੀ ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥੩॥
ਮਾਣੁ ਤਾਣੁ ਅਹੰਬੁਧਿ ਹਤੀ ਰੀ ॥ ਸਾ ਨਾਨਕ ਸੋਹਾਗਵਤੀ ਰੀ ॥੪॥੪॥੧੦॥

ਸੂਹੀ ਮਹਲਾ ੫ ॥
ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥੧॥
ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥ ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ ਰਹਾਉ ॥
ਬੈ ਖਰੀਦੁ ਹਉ ਦਾਸਰੋ ਤੇਰਾ ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥
ਕੋਟਿ ਦਾਸ ਜਾ ਕੈ ਦਰਬਾਰੇ ॥ ਨਿਮਖ ਨਿਮਖ ਵਸੈ ਤਿਨ੍ ਨਾਲੇ ॥੩॥
ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥ ਓਤਿ ਪੋਤਿ ਨਾਨਕ ਸੰਗਿ ਬਸੇਰਾ ॥੪॥੫॥੧੧॥

ਸੂਹੀ ਮਹਲਾ ੫ ॥
ਸੂਖ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ ॥
ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥੨॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥ ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥
ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥

ਸੂਹੀ ਮਹਲਾ ੫ ॥
ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥ ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥
ਓਇ ਸਾਜਨ ਓਇ ਮੀਤ ਪਿਆਰੇ ॥ ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ॥
ਜਾ ਕਾ ਸਬਦੁ ਸੁਨਤ ਸੁਖ ਸਾਰੇ ॥ ਜਾ ਕੀ ਟਹਲ ਜਮਦੂਤ ਬਿਦਾਰੇ ॥੨॥
ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥ ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥

ਸੂਹੀ ਮਹਲਾ ੫

ਸਾਕਤ (ਵਿਅਕਤੀ) ਨੂੰ (ਹਿਰਦੇ ਰੂਪ) ਘਰ ਵਿਚ ਬੈਠਾ ਠਾਕੁਰ ਨਜ਼ਰ ਨਹੀਂ ਆਉਂਦਾ (ਪਰ) ਗਲ ਵਿਚ ਪੱਥਰ (ਦੀ ਮੂਰਤੀ) ਲਟਕਾ ਲੈਂਦਾ ਹੈ।੧। ਸਾਕਤ ਭਰਮ ਵਿਚ ਭੁਲਿਆ ਫਿਰਦਾ ਹੈ। ਪਾਣੀ ਨੂੰ ਰਿੜਕਦਾ ਹੈ ਅਤੇ ਖਪ ਖਪ ਕੇ ਮਰਦਾ ਹੈ।੧।ਰਹਾਉ। ਜਿਸ ਪੱਥਰ ਨੂੰ ਉਹ ਠਾਕੁਰ ਕਹਿੰਦਾ ਹੈ, ਉਹ ਪੱਥਰ ਉਸ ਨੂੰ ਵੀ ਲੈ ਕੇ (ਭਵ-ਸਾਗਰ ਵਿਚ) ਡੁਬ ਜਾਂਦਾ ਹੈ।੨। ਹੇ ਪਾਪੀ! ਹੇ ਨਾ-ਸ਼ੁਕਰੇ! ਪੱਥਰ ਦੀ ਬੇੜੀ ਪਾਰ ਲੈ ਜਾਣ ਵਾਲੀ ਨਹੀਂ ਹੈ।੩। ਨਾਨਕ (ਦਾ ਕਥਨ ਹੈ ਕਿ ਅਸੀਂ) ਗੁਰੂ ਨੂੰ ਮਿਲ ਕੇ ਠਾਕੁਰ ਨੂੰ ਜਾਣਿਆ ਹੈ। (ਉਹ) ਵਿਧਾਤਾ ਜਲ, ਥਲ, ਪੁਲਾੜ ਵਿਚ ਪੂਰੀ ਤਰ੍ਹਾਂ (ਵਿਆਪਕ ਹੈ)।੪।੩।੯।

ਸੂਹੀ ਮਹਲਾ ੫

ਹੇ ਸਖੀ! ਕਿਸ ਢੰਗ ਨਾਲ (ਤੂੰ) ਪ੍ਰੀਤਮ ਨੂੰ ਮਾਣਿਆ ਹੈ? (ਉਹ) ਸਿਖਿਆ ਮੈਨੂੰ ਵੀ ਦਸ।੧। ਆਪਣੇ ਪ੍ਰੀਤਮ ਦੇ ਪ੍ਰੇਮ-ਰੰਗ ਵਿਚ ਰੰਗੀ ਹੋਈ (ਤੂੰ) ਲਾਲੋ ਲਾਲ ਹੋ ਰਹੀ ਹੈਂ।੧।ਰਹਾਉ। ਮੈਂ ਨੈਣਾਂ ਦੀਆਂ ਪੁਤਲੀਆਂ (*ਭਤੀਰੀ*) ਨਾਲ (ਤੇਰੇ) ਪੈਰ ਮਲਾਂਗੀ। ਜਿਥੇ (ਤੂੰ) ਭੇਜੇਂਗੀ, ਤੁਰਤ (*ਤਤੀ*) ਜਾਵਾਂਗੀ।੨। ਹੇ ਸਖੀ! (ਮੈਂ ਤੈਨੂੰ) ਜਪ, ਤਪ, ਸੰਜਮ ਅਤੇ ਜਤ ਦੇ ਦਿਆਂਗੀ, (ਜੇ ਤੂੰ) ਮੈਨੂੰ ਇਕ ਛਿਣ ਲਈ ਹੀ ਪ੍ਰਾਣ-ਪਤੀ ਮਿਲਾ ਦੇਵੇਂ।੩। (ਜਿਸ ਜੀਵ-ਇਸਤਰੀ ਨੇ) ਮਾਣ, ਬਲ ਅਤੇ ਹੰਕਾਰ ਵਾਲੀ ਬੁੱਧੀ ਖ਼ਤਮ ਕਰ ਦਿੱਤੀ ਹੈ, ਨਾਨਕ (ਦਾ ਕਥਨ ਹੈ ਕਿ) ਉਹ ਸੋਹਾਗਵੰਤੀ ਹੈ।੪।੪।੧੦।

ਸੂਹੀ ਮਹਲਾ ੫

(ਹੇ ਪ੍ਰਭੂ!) ਤੂੰ (ਮੇਰਾ) ਜੀਵਨ ਹੈਂ, ਪ੍ਰਾਣਾਂ ਦਾ ਆਸਰਾ ਹੈਂ। ਤੈਨੂੰ ਹੀ ਵੇਖ ਵੇਖ ਕੇ ਮਨ ਨੂੰ ਆਧਾਰ ਮਿਲਦਾ ਹੈ।੧। ਤੂੰ ਮੇਰਾ ਸਾਜਨ ਹੈਂ, ਤੂੰ ਮੇਰਾ ਪ੍ਰੀਤਮ ਹੈਂ। ਕਿਸੇ ਵੇਲੇ ਵੀ (ਮੇਰੇ) ਚਿਤ ਵਿਚੋਂ ਵਿਸਰਦਾ ਨਹੀਂ ਹੈਂ।੧।ਰਹਾਉ। ਮੈਂ ਤੇਰਾ ਮੁੱਲ-ਖ਼ਰੀਦ ਦਾਸ ਹਾਂ। ਤੂੰ ਮੇਰਾ ਵੱਡਾ ਅਤੇ ਡੂੰਘੇ ਗੁਣਾਂ ਵਾਲਾ ਸੁਆਮੀ ਹੈਂ।੨। ਉਸ ਪ੍ਰਭੂ ਦੇ ਦਰਬਾਰ ਵਿਚ ਕਰੋੜਾਂ ਦਾਸ ਹਨ। (ਪ੍ਰਭੂ) ਹਰ ਛਿਣ ਉਨ੍ਹਾਂ ਦੇ ਨਾਲ ਨਾਲ ਵਸਦਾ ਹੈ।੩। (ਹੇ ਪ੍ਰਭੂ!) ਮੈਂ ਕੁਝ ਵੀ ਨਹੀਂ ਹਾਂ, ਸਭ ਕੁਝ ਤੇਰਾ ਹੀ (ਦਿੱਤਾ ਹੋਇਆ ਹੈ)। ਨਾਨਕ (ਦਾ ਕਥਨ ਹੈ ਕਿ ਪਰਮਾਤਮਾ) ਤਾਣੇ ਪੇਟੇ ਵਾਂਗ ਨਾਲ ਹੀ ਵਸ ਰਿਹਾ ਹੈ।੪।੫।੧੧।

ਸੂਹੀ ਮਹਲਾ ੫

(ਪ੍ਰਭੂ ਮਾਨੋ) ਸੁਖ ਦਾ ਮਹਲ ਹੈ ਜਿਸ ਦੇ ਦੁਆਰ ਪਰਮ-ਸ੍ਰੇਸ਼ਠ ਹਨ, ਉਨ੍ਹਾਂ ਵਿਚ ਪਿਆਰੇ ਭਗਤ ਵਸਦੇ ਹਨ।੧। ਪ੍ਰਭੂ ਦੀ ਸਹਿਜ (ਸਥਿਤੀ ਪ੍ਰਦਾਨ ਕਰਨ ਵਾਲੀ) ਕਥਾ ਬਹੁਤ ਮਿਠੀ ਹੈ। ਕਿਸੇ ਵਿਰਲੇ ਨੇ ਹੀ (ਅੰਦਰਲੀਆਂ) ਅੱਖਾਂ ਨਾਲ ਵੇਖੀ ਹੈ।੧।ਰਹਾਉ। ਉਥੇ ਗੀਤਾਂ ਦੀਆਂ ਆਵਾਜ਼ਾਂ ਅਤੇ ਸਤਿਸੰਗੀਆਂ ਦੀਆਂ ਸਭਾਵਾਂ (*ਅਖਾਰੇ*) ਹੁੰਦੀਆਂ ਹਨ। ਉਥੇ ਸੰਤ ਲੋਕ ਹਰਿ ਦੇ ਪ੍ਰੇਮ-ਰੰਗ ਮਾਣਦੇ ਹਨ।੨। ਉਥੇ ਨ ਮਰਨ ਹੈ ਨ ਜੀਵਨ, ਨ ਗ਼ਮ ਹੈ ਨ ਖ਼ੁਸ਼ੀ। (ਉਥੇ) ਸੱਚੇ ਨਾਮ ਦੀ ਬਰਖਾ ਹੁੰਦੀ ਹੈ।੩। ਇਹ ਗੁਝੀ ਕਥਾ ਗੁਰੂ ਤੋਂ ਜਾਣੀ ਹੈ; ਨਾਨਕ ਹਰਿ ਹਰਿ ਦੀ ਬਾਣੀ ਹੀ ਬੋਲਦਾ ਹੈ।੪।੬।੧੨।

ਸੂਹੀ ਮਹਲਾ ੫

ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਕਰੋੜਾਂ ਪਾਪ ਉਤਰ ਜਾਂਦੇ ਹਨ। ਜਿਨ੍ਹਾਂ ਨਾਲ ਮਿਲਦਿਆਂ, ਇਹ ਭਵ-ਸਾਗਰ ਤਰ ਜਾਈਦਾ ਹੈ।੧। ਉਹ (ਸਾਡੇ) ਸੱਜਣ ਹਨ, ਉਹ ਪਿਆਰੇ ਮਿਤਰ ਹਨ, ਜੋ ਸਾਨੂੰ ਹਰਿ-ਨਾਮ ਚੇਤੇ ਕਰਾਉਂਦੇ ਹਨ।੧।ਰਹਾਉ। ਜਿਨ੍ਹਾਂ ਦਾ ਸ਼ਬਦ (ਰੂਪ ਉਪਦੇਸ਼) ਸੁਣਨ ਨਾਲ ਸਾਰੇ ਸੁਖ (ਮਿਲ ਜਾਂਦੇ ਹਨ), ਜਿਨ੍ਹਾਂ ਦੀ ਟਹਿਲ ਜਮਦੂਤਾਂ ਨੂੰ ਭਜਾ ਦਿੰਦੀ ਹੈ।੨। ਜਿਨ੍ਹਾਂ ਦਾ ਦਿੱਤਾ ਧੀਰਜ (*ਧੀਰਕ*) ਇਸ ਮਨ ਨੂੰ ਆਧਾਰ ਦਿੰਦਾ ਹੈ, ਜਿਨ੍ਹਾਂ ਦਾ ਸਿਮਰਨ ਕਰਨ ਨਾਲ (ਈਸ਼ਵਰੀ

ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥ਸਰਣਿ ਨਾਨਕ ਤਿਨ੍ ਸਦ ਬਲਿਹਾਰੇ॥੪॥੭॥੧੩॥

ਸੂਹੀ ਮਹਲਾ ੫ ॥
ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥ ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥
ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ ॥
ਸਾਧਸੰਗਿ ਤਿਨ੍ਹੀ ਦਰਸਨੁ ਪਾਇਆ ॥੧॥ ਰਹਾਉ ॥
ਬਾਦਿਸਾਹ ਸਾਹ ਵਾਪਾਰੀ ਮਰਨਾ ॥ ਜੋ ਦੀਸੈ ਸੋ ਕਾਲਹਿ ਖਰਨਾ ॥੨॥
ਕੂੜੈ ਮੋਹਿ ਲਪਟਿ ਲਪਟਾਨਾ ॥ ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥
ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥ ਨਾਮੁ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥

ਸੂਹੀ ਮਹਲਾ ੫ ॥
ਘਟ ਘਟ ਅੰਤਰਿ ਤੁਮਹਿ ਬਸਾਰੇ ॥ ਸਗਲ ਸਮਗ੍ਰੀ ਸੂਤਿ ਤੁਮਾਰੇ ॥੧॥
ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥ ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥੧॥ ਰਹਾਉ॥
ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥ ਓਟ ਗਹੀ ਅਬ ਸਾਧ ਸੰਗਾਰੇ ॥੨॥
ਅਗਮ ਅਗੋਚਰੁ ਅਲਖ ਅਪਾਰੇ ॥ ਨਾਨਕੁ ਸਿਮਰੈ ਦਿਨੁ ਰੈਨਾਰੇ ॥੩॥੯॥੧੫॥

ਸੂਹੀ ਮਹਲਾ ੫ ॥
ਕਵਨ ਕਾਜ ਮਾਇਆ ਵਡਿਆਈ ॥ ਜਾ ਕਉ ਬਿਨਸਤ ਬਾਰ ਨ ਕਾਈ ॥੧॥
ਇਹੁ ਸੁਪਨਾ ਸੋਵਤ ਨਹੀ ਜਾਨੈ ॥ ਅਚੇਤ ਬਿਵਸਥਾ ਮਹਿ ਲਪਟਾਨੈ ॥੧॥ ਰਹਾਉ॥
ਮਹਾ ਮੋਹਿ ਮੋਹਿਓ ਗਾਵਾਰਾ ॥ ਪੇਖਤ ਪੇਖਤ ਊਠਿ ਸਿਧਾਰਾ ॥੨॥
ਊਚ ਤੇ ਊਚ ਤਾ ਕਾ ਦਰਬਾਰਾ ॥ ਕਈ ਜੰਤ ਬਿਨਾਹਿ ਉਪਾਰਾ ॥੩॥
ਦੂਸਰ ਹੋਆ ਨਾ ਕੋ ਹੋਈ ॥ ਜਪਿ ਨਾਨਕ ਪ੍ਰਭ ਏਕੋ ਸੋਈ ॥੪॥੧੦॥੧੬॥

ਸੂਹੀ ਮਹਲਾ ੫ ॥
ਸਿਮਰਿ ਸਿਮਰਿ ਤਾ ਕਉ ਹਉ ਜੀਵਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥੧॥
ਸੋ ਹਰਿ ਮੇਰਾ ਅੰਤਰਜਾਮੀ ॥ ਭਗਤ ਜਨਾ ਕੈ ਸੰਗਿ ਸੁਆਮੀ ॥੧॥ ਰਹਾਉ ॥
ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥ ਆਠ ਪਹਰ ਤੇਰੇ ਗੁਣ ਗਾਵਾ ॥੨॥
ਪੇਖਿ ਪੇਖਿ ਲੀਲਾ ਮਨਿ ਆਨੰਦਾ ॥ ਗੁਣ ਅਪਾਰ ਪ੍ਰਭ ਪਰਮਾਨੰਦਾ ॥੩॥
ਜਾ ਕੈ ਸਿਮਰਨਿ ਕਛੁ ਭਉ ਨ ਬਿਆਪੈ ॥ ਸਦਾ ਸਦਾ ਨਾਨਕ ਹਰਿ ਜਾਪੈ ॥੪॥੧੧॥੧੭॥

ਸੂਹੀ ਮਹਲਾ ੫ ॥
ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥ ਰਸਨਾ ਜਾਪੁ ਜਪਉ ਬਨਵਾਰੀ ॥੧॥
ਸਫਲ ਮੂਰਤਿ ਦਰਸਨ ਬਲਿਹਾਰੀ ॥ ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ ਰਹਾਉ॥

ਦਰਗਾਹ ਵਿਚ) ਮੁਖ ਉਜਲਾ ਹੁੰਦਾ ਹੈ।੩। ਪ੍ਰਭੂ ਦੇ ਸੇਵਕ, ਪ੍ਰਭੂ ਨੇ ਆਪ ਸਵਾਰੇ ਹੋਏ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦੀ ਸ਼ਰਣ ਵਿਚ ਪੈ ਕੇ (ਉਨ੍ਹਾਂ ਤੋਂ) ਸਦਕੇ ਜਾਣਾ ਚਾਹੀਦਾ ਹੈ।੪।੭।੧੩।

**ਸੂਹੀ ਮਹਲਾ ੫**

(ਇਸ ਸੰਸਾਰ ਵਿਚ) ਸ੍ਰੇਸ਼ਠ ਮਨੁੱਖ, ਦੇਵਤੇ, ਮੁਨੀ ਜਨ ਸੇਵਾ ਕਰਕੇ (ਆਪਣੀ ਆਪਣੀ ਵਾਰੀ) ਚਲੇ ਜਾਂਦੇ ਹਨ, (ਕੋਈ ਸਦਾ ਲਈ) ਰਹਿ ਨਹੀਂ ਸਕਦਾ।੧। (ਉਹੀ ਵਿਅਕਤੀ) ਜੀਉਂਦੇ ਵੇਖੇ ਹਨ, ਜਿਨ੍ਹਾਂ ਨੇ ਹਰਿ ਪ੍ਰਭੂ ਦੀ ਆਰਾਧਨਾ ਕੀਤੀ ਹੈ। ਉਨ੍ਹਾਂ ਨੇ ਸਾਧ-ਸੰਗਤ ਦੁਆਰਾ (ਪ੍ਰਭੂ ਦਾ) ਦਰਸ਼ਨ ਪ੍ਰਾਪਤ ਕੀਤਾ ਹੈ।੧।ਰਹਾਉ। ਬਾਦਸ਼ਾਹ, ਸ਼ਾਹ, ਵਪਾਰੀ (ਆਦਿ ਨੇ ਆਖ਼ਰ) ਮਰਨਾ ਹੈ। (ਸੰਸਾਰ ਵਿਚ) ਜੋ ਦਿਸਦਾ ਹੈ, ਉਸ ਨੂੰ ਮੌਤ ਨੇ ਲੈ ਜਾਣਾ ਹੈ।੨। (ਮਨੁੱਖ) ਝੂਠੇ ਮੋਹ ਕਾਰਣ (ਸੰਸਾਰਿਕਤਾ ਵਿਚ ਸਦਾ) ਉਲਝਿਆ ਰਹਿੰਦਾ ਹੈ। (ਜਦੋਂ) ਛਡ ਕੇ ਜਾਂਦਾ ਹੈ, ਤਦੋਂ ਪਛਤਾਉਂਦਾ ਹੈ।੩। ਹੇ ਕ੍ਰਿਪਾ- ਨਿਧਾਨ! ਨਾਨਕ ਨੂੰ (ਇਹ) ਦਾਤ ਦਿਓ ਕਿ ਤੁਹਾਡਾ ਨਾਮ ਦਿਨ ਰਾਤ ਜਪਦਾ ਰਹਾਂ।੪।੮।੧੪।

**ਸੂਹੀ ਮਹਲਾ ੫**

(ਹੇ ਪਰਮਾਤਮਾ!) ਹਰ ਇਕ ਹਿਰਦੇ ਵਿਚ ਤੁਸੀਂ ਵਸ ਰਹੇ ਹੋ। (ਸ੍ਰਿਸ਼ਟੀ ਦੀ) ਸਾਰੀ ਸਾਮਗ੍ਰੀ ਤੇਰੇ (ਹੁਕਮ ਰੂਪ) ਸੂਤਰ ਵਿਚ (ਪਰੁਚੀ ਹੋਈ ਹੈ)।੧। ਤੂੰ (ਸਾਡਾ) ਪ੍ਰੀਤਮ ਹੈਂ, ਤੂੰ ਪ੍ਰਾਣਾਂ ਦਾ ਆਧਾਰ ਹੈਂ। ਤੁਹਾਨੂੰ ਵੇਖ ਵੇਖ (ਸਾਡਾ) ਮਨ ਖਿੜਿਆ ਰਹਿੰਦਾ ਹੈ।੧।ਰਹਾਉ। (ਅਸੀਂ) ਅਨੇਕ ਜੂਨਾਂ ਵਿਚ ਫਿਰ ਫਿਰ ਕੇ ਥਕ ਗਏ ਹਾਂ। ਹੁਣ ਸਾਧ-ਸੰਗ ਦੀ ਓਟ ਗ੍ਰਹਿਣ ਕੀਤੀ ਹੈ।੨। ਹੇ ਅਗਮ, ਅਗੋਚਰ, ਅਲਖ, ਅਪਾਰ (ਪ੍ਰਭੂ!) ਨਾਨਕ ਦਿਨ ਰਾਤ (ਤੁਹਾਨੂੰ) ਸਿਮਰਦਾ ਰਹਿੰਦਾ ਹੈ।੩।੯।੧੫।

**ਸੂਹੀ ਮਹਲਾ ੫**

ਮਾਇਆ ਦੀ ਵਡਿਆਈ ਕਿਸ ਕੰਮ ਦੀ, ਜਿਸ ਨੂੰ ਨਸ਼ਟ ਹੁੰਦਿਆਂ ਦੇਰ ਨਹੀਂ ਲਗਦੀ।੧। ਇਹ (ਸੰਸਾਰ) ਸੁਪਨਾ ਹੈ, (ਸੁਪਨੇ ਵਿਚ) ਸੁਤੇ ਹੋਇਆਂ (ਵਾਸਤਵਿਕਤਾ) ਸਮਝ ਨਹੀਂ ਪੈਂਦੀ। ਅਚੇਤ ਅਵਸਥਾ ਵਿਚ (ਮਨੁੱਖ ਮਾਇਆ-ਮੋਹ ਨਾਲ) ਲਿਪਟਿਆ ਰਹਿੰਦਾ ਹੈ।੧।ਰਹਾਉ। ਮੂਰਖ (ਮਨੁੱਖ ਮਾਇਆ ਦੇ) ਵੱਡੇ ਮੋਹ ਵਿਚ ਮੋਹਿਆ ਹੋਇਆ ਹੈ ਅਤੇ ਵੇਖਦਿਆਂ ਵੇਖਦਿਆਂ (ਸੰਸਾਰ) ਉਠ ਕੇ (ਪਰਲੋਕ ਨੂੰ) ਚਲਾ ਜਾ ਰਿਹਾ ਹੈ।੨। ਉਸ (ਪ੍ਰਭੂ) ਦਾ ਦਰਬਾਰ ਉੱਚੇ ਤੋਂ ਉੱਚਾ ਹੈ। ਕਈ ਜੀਵਾਂ ਨੂੰ ਨਸ਼ਟ (*ਬਿਨਾਹਿ*) ਕਰਕੇ (ਫਿਰ) ਪੈਦਾ ਕਰਦਾ ਹੈ।੩। (ਪ੍ਰਭੂ ਤੋਂ ਬਿਨਾ) ਦੂਜਾ ਨ ਹੋਇਆ ਹੈ ਅਤੇ ਨ ਹੀ ਹੋਵੇਗਾ। ਹੇ ਨਾਨਕ! ਉਸ ਇਕ ਪ੍ਰਭੂ (ਦੇ ਨਾਮ) ਦਾ ਸਿਮਰਨ ਕਰ।੪।੧੦।੧੬।

**ਸੂਹੀ ਮਹਲਾ ੫**

(ਮੈਂ) ਤੇਰੇ ਉਨ੍ਹਾਂ (ਚਰਨਾਂ ਨੂੰ) ਚੇਤੇ ਕਰਕੇ ਜੀਉਂਦਾ ਹਾਂ, ਤੇਰੇ ਚਰਣ ਕਮਲਾਂ ਨੂੰ ਧੋ ਧੋ ਕੇ ਪੀਂਦਾ ਹਾਂ।੧। ਉਹ ਮੇਰਾ ਹਰਿ ਅੰਤਰਯਾਮੀ ਹੈ। (ਉਹ) ਸੁਆਮੀ ਸਦਾ ਭਗਤਾਂ ਦੇ ਨਾਲ ਰਹਿੰਦਾ ਹੈ।੧।ਰਹਾਉ। (ਮੈਂ ਤੇਰਾ) ਅੰਮ੍ਰਿਤ ਤੁਲ ਨਾਮ ਸੁਣ ਸੁਣ ਧਿਆਉਂਦਾ ਹਾਂ। ਅੱਠੇ ਪਹਿਰ ਤੇਰੇ ਗੁਣ ਗਾਉਂਦਾ ਹਾਂ।੨। ਹੇ ਅਪਾਰ ਗੁਣਾਂ ਵਾਲੇ ਪਰਮਾਨੰਦ ਸਰੂਪ ਪ੍ਰਭੂ! (ਤੇਰੇ) ਕੌਤਕ ਵੇਖ ਵੇਖ ਕੇ ਮਨ ਆਨੰਦਿਤ ਹੁੰਦਾ ਹੈ।੩। ਜਿਸ ਦਾ ਸਿਮਰਨ ਕਰਨ ਨਾਲ ਕਿਸੇ ਤਰ੍ਹਾਂ ਦਾ ਭੈ ਨਹੀਂ ਲਗਦਾ, ਨਾਨਕ ਸਦਾ ਹੀ (ਉਸ) ਹਰਿ ਨੂੰ ਜਪਦਾ ਹੈ।੪।੧੧।੧੭।

**ਸੂਹੀ ਮਹਲਾ ੫**

(ਮੈਂ) ਗੁਰੂ ਦੇ ਬਚਨ/ਬਾਣੀ ਰਾਹੀਂ (ਆਪਣੇ) ਹਿਰਦੇ ਵਿਚ (ਪ੍ਰਭੂ ਦਾ) ਧਿਆਨ ਧਰਦਾ ਹਾਂ। ਜੀਭ ਨਾਲ ਬਨਵਾਰੀ (ਪ੍ਰਭੂ) ਦਾ ਜਾਪ ਜਪਦਾ ਹਾਂ।੧। (ਮੈਂ ਸਤਿਗੁਰੂ ਦੇ) ਫਲ-ਦਾਇਕ ਸਰੂਪ ਦੇ ਦਰਸ਼ਨ ਤੋਂ ਬਲਿਹਾਰ ਜਾਂਦਾ ਹਾਂ। (ਗੁਰੂ ਦੇ) ਚਰਣ-ਕਮਲ ਨੂੰ ਮਨ ਅਤੇ ਪ੍ਰਾਣਾਂ ਦਾ ਆਧਾਰ

ਸਾਧਸੰਗਿ ਜਨਮ ਮਰਣ ਨਿਵਾਰੀ ॥ ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ ॥੨॥
ਕਾਮ ਕ੍ਰੋਧ ਲੋਭ ਮੋਹ ਤਜਾਰੀ ॥ ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥੩॥
ਕਹੁ ਨਾਨਕ ਇਹੁ ਤਤੁ ਬੀਚਾਰੀ ॥ ਰਾਮ ਨਾਮ ਜਪਿ ਪਾਰਿ ਉਤਾਰੀ ॥੪॥੧੨॥੧੮॥

ਸੂਹੀ ਮਹਲਾ ੫ ॥
ਲੋਭਿ ਮੋਹਿ ਮਗਨ ਅਪਰਾਧੀ ॥ ਕਰਣਹਾਰ ਕੀ ਸੇਵ ਨ ਸਾਧੀ ॥੧॥
ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥੧॥ ਰਹਾਉ॥
ਤੂੰ ਦਾਤਾ ਪ੍ਰਭ ਅੰਤਰਜਾਮੀ ॥ ਕਾਚੀ ਦੇਹ ਮਾਨੁਖ ਅਭਿਮਾਨੀ ॥੨॥
ਸੁਆਦ ਬਾਦ ਈਰਖ ਮਦ ਮਾਇਆ ॥ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥
ਦੂਖ ਭੰਜਨ ਜਗਜੀਵਨ ਹਰਿ ਰਾਇਆ ॥
ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥

ਸੂਹੀ ਮਹਲਾ ੫ ॥
ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥
ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥੧॥
ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥
ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥੧॥ ਰਹਾਉ ॥
ਘੋਰ ਮਹਲ ਸਦਾ ਰੰਗਿ ਰਾਤਾ ॥ ਸੰਗਿ ਤੁਮ੍ਹਾਰੈ ਕਛੂ ਨ ਜਾਤਾ ॥੨॥
ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥ ਅਤਿ ਕੁਚੀਲ ਮਿਲੈ ਜਮ ਡਾਂਡਾ ॥੩॥
ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥ ਮਹਾ ਗਰਤ ਮਹਿ ਨਿਘਰਤ ਜਾਤਾ ॥੪॥
ਨਾਨਕ ਕੀ ਅਰਦਾਸਿ ਸੁਣੀਜੈ ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥੫॥੧੪॥੨੦॥

ਸੂਹੀ ਮਹਲਾ ੫ ॥
ਜੀਵਤ ਮਰੈ ਬੁਝੈ ਪ੍ਰਭੁ ਸੋਇ ॥ ਤਿਸੁ ਜਨ ਕਰਮਿ ਪਰਾਪਤਿ ਹੋਇ ॥੧॥
ਸੁਣਿ ਸਾਜਨ ਇਉ ਦੁਤਰੁ ਤਰੀਐ ॥ਮਿਲਿ ਸਾਧੂ ਹਰਿ ਨਾਮੁ ਉਚਰੀਐ ॥੧॥ ਰਹਾਉ ॥
ਏਕ ਬਿਨਾ ਦੂਜਾ ਨਹੀ ਜਾਨੈ ॥ ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ ॥੨॥
ਜੋ ਕਿਛੁ ਕਰੈ ਸੋਈ ਭਲ ਮਾਨੈ ॥ ਆਦਿ ਅੰਤ ਕੀ ਕੀਮਤਿ ਜਾਨੈ ॥੩॥
ਕਹੁ ਨਾਨਕ ਤਿਸੁ ਜਨ ਬਲਿਹਾਰੀ ॥ ਜਾ ਕੈ ਹਿਰਦੈ ਵਸਹਿ ਮੁਰਾਰੀ ॥੪॥੧੫॥੨੧॥

ਸੂਹੀ ਮਹਲਾ ੫ ॥
ਗੁਰੁ ਪਰਮੇਸਰੁ ਕਰਣੈਹਾਰੁ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥
ਗੁਰ ਕੇ ਚਰਣ ਕਮਲ ਮਨ ਧਿਆਇ ॥ ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ॥
ਭਵਜਲਿ ਡੂਬਤ ਸਤਿਗੁਰੁ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥੨॥

(ਬਣਾਉਂਦਾ ਹਾਂ)।੧ ।ਰਹਾਉ। ਸਾਧ-ਸੰਗ ਜਨਮ ਮਰਨ (ਦੇ ਡਰ ਨੂੰ) ਖ਼ਤਮ ਕਰ ਦਿੰਦਾ ਹੈ। ਕੰਨਾਂ ਨਾਲ ਅੰਮ੍ਰਿਤ ਰੂਪ ਕਥਾ ਨੂੰ ਸੁਣ ਕੇ (ਜੀਵਨ ਦਾ) ਆਧਾਰ (ਬਣਾਉਂਦਾ ਹਾਂ)।੨। (ਮੈਂ) ਕਾਮ, ਕ੍ਰੋਧ, ਲੋਭ, ਮੋਹ ਛਡ ਦਿੱਤੇ ਹਨ ਅਤੇ ਨਾਮ, ਦਾਨ, ਇਸ਼ਨਾਨ ਨੂੰ ਦ੍ਰਿੜ੍ਹ ਕਰ ਕੇ ਸੁੰਦਰ ਆਚਾਰ (ਬਣਾਇਆ ਹੈ)।੩। ਨਾਨਕ ਦਾ ਕਥਨ ਹੈ ਕਿ ਇਹ ਤੱਤ੍ਵ ਵਿਚਾਰਿਆ ਹੈ ਕਿ ਰਾਮ ਦਾ ਨਾਮ ਜਪ ਕੇ (ਆਪਣੇ ਆਪ ਨੂੰ ਭਵ-ਸਾਗਰ ਤੋਂ) ਪਾਰ ਉਤਾਰਿਆ ਜਾ ਸਕਦਾ ਹੈ।੪।੧੨।੧੮।

**ਸੂਹੀ ਮਹਲਾ ੫**

(ਮੈਂ) ਅਪਰਾਧੀ ਲੋਭ ਅਤੇ ਮੋਹ ਵਿਚ ਮਗਨ ਹਾਂ। ਸਿਰਜਨਹਾਰ ਦੀ (ਮੈਂ) ਸੇਵਾ ਨਹੀਂ ਕੀਤੀ।੧। ਹੇ ਪ੍ਰਭੂ! ਤੇਰਾ ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। ਮੈਂ ਗੁਣਹੀਨ ਨੂੰ ਲੋਭ ਮੋਹ ਤੋਂ ਬਚਾ ਲੈ।੧ ।ਰਹਾਉ। ਹੇ ਪ੍ਰਭੂ! ਤੂੰ ਦਾਤਾ ਅਤੇ ਅੰਤਰਯਾਮੀ ਹੈਂ। (ਪਰ ਅਸੀਂ) ਮਨੁੱਖ ਨਾਸ਼ਮਾਨ ਦੇਹ ਉਪਰ ਮਾਣ ਕਰਦੇ (ਰਹਿੰਦੇ ਹਾਂ)।੨। (ਮੂਰਖ ਜੀਵ ਨੇ) ਇਨ੍ਹਾਂ ਸੁਆਦਾਂ, ਵਿਵਾਦਾਂ, ਈਰਖਾ, ਮਾਇਆਵੀ ਨਸ਼ਿਆਂ ਵਿਚ ਲਗ ਕੇ ਰਤਨ ਵਰਗਾ ਕੀਮਤੀ ਜਨਮ ਨਸ਼ਟ ਕਰ ਲਿਆ ਹੈ।੩। ਹੇ ਦੁਖਾਂ ਨੂੰ ਖ਼ਤਮ ਕਰਨ ਵਾਲੇ! ਹੇ ਜਗਤ ਨੂੰ ਜੀਵਨ ਦੇਣ ਵਾਲੇ! ਹੇ ਹਰਿ ਰਾਜੇ! ਨਾਨਕ ਸਾਰੇ (ਆਸਰੇ) ਛਡ ਕੇ (ਤੇਰੀ) ਸ਼ਰਣ ਵਿਚ ਆਇਆ ਹੈ।੪।੧੩।੧੯।

**ਸੂਹੀ ਮਹਲਾ ੫**

ਮਨੁੱਖ ਵੇਖਦਾ ਚਾਖਦਾ ਹੋਇਆ ਅੰਨ੍ਹਾ ਕਿਹਾ ਜਾਂਦਾ ਹੈ, ਸੁਣਦੇ ਹੋਏ ਵੀ (ਉਹ) ਸੁਣਦਾ ਨਹੀਂ ਹੈ। ਨੇੜਲੀ ਵਸਤੂ (ਪ੍ਰਭੂ ਨੂੰ) ਦੂਰ ਜਾਣਦਾ ਹੈ ਅਤੇ ਪਾਪੀ ਪਾਪ ਕਮਾਉਂਦਾ ਹੈ।੧। ਹੇ ਪ੍ਰਾਣੀ! (ਤੂੰ) ਉਹ ਕੁਝ ਕਰ, ਜਿਸ ਨਾਲ ਤੇਰੀ (ਮਾਇਆ ਤੋਂ) ਖ਼ਲਾਸੀ ਹੋ ਜਾਏ। (ਤੂੰ) ਹਰਿ ਹਰਿ ਨਾਮ ਰੂਪ ਅੰਮ੍ਰਿਤ ਬਾਣੀ ਦਾ ਜਪ ਕਰ।੧ ।ਰਹਾਉ। (ਹੇ ਪ੍ਰਾਣੀ! ਤੂੰ) ਸਦਾ ਘੋੜੇ, ਮਹਲ ਦੇ ਪ੍ਰੇਮ-ਰੰਗ ਵਿਚ ਮਗਨ ਰਹਿੰਦਾ ਹੈਂ। (ਪਰ ਇਨ੍ਹਾਂ ਵਿਚੋਂ) ਕੁਝ ਵੀ (ਅੰਤ ਸਮੇਂ ਤੇਰੇ) ਨਾਲ ਨਹੀਂ ਜਾਂਦਾ।੨। (ਤੂੰ ਇਸ) ਮਿੱਟੀ ਦੇ ਭਾਂਡੇ (ਸ਼ਰੀਰ) ਨੂੰ ਪੋਚ ਸਵਾਰ ਕੇ ਰਖਦਾ ਹੈਂ, (ਪਰ ਅੰਦਰੋਂ ਇਹ ਵਿਕਾਰਾਂ ਕਰਕੇ) ਬਹੁਤ ਗੰਦਾ ਹੈ, (ਜਿਸ ਕਾਰਣ ਇਸ ਨੂੰ) ਜਮ ਦੀ ਸਜ਼ਾ ਮਿਲਦੀ ਹੈ।੩। (ਤੂੰ) ਕਾਮ, ਕ੍ਰੋਧ, ਲੋਭ ਅਤੇ ਮੋਹ ਵਿਚ ਬੰਨ੍ਹਿਆ ਹੋਇਆ ਹੈਂ, (ਵਿਕਾਰਾਂ ਦੇ) ਵੱਡੇ ਟੋਏ ਵਿਚ ਧਸਦਾ ਜਾ ਰਿਹਾ ਹੈਂ।੪। ਹੇ ਮੇਰੇ ਪ੍ਰਭੂ! ਨਾਨਕ ਦੀ ਅਰਦਾਸ ਸੁਣੋ ਜੀ। ਡੁਬਦੇ ਜਾਂਦੇ (ਜੀਵ ਰੂਪ) ਪੱਥਰਾਂ ਨੂੰ (ਬਾਹਰ) ਕਢ ਲਵੋ।੫।੧੪।੨੦।

**ਸੂਹੀ ਮਹਲਾ ੫**

ਜੋ ਜੀਉਂਦੇ ਜੀ (ਦ੍ਵੈਤ-ਭਾਵ ਨੂੰ ਮਾਰ ਕੇ) ਮਰਦਾ ਹੈ, ਉਹ ਪ੍ਰਭੂ ਨੂੰ ਸਮਝਦਾ ਹੈ। ਉਸ ਸੇਵਕ ਨੂੰ (ਪ੍ਰਭੂ ਦੀ) ਮਿਹਰ ਨਾਲ (ਉਸ ਦਾ ਸੰਯੋਗ) ਪ੍ਰਾਪਤ ਹੁੰਦਾ ਹੈ।੧। ਹੇ ਸਾਜਨ! ਸੁਣ, ਇਸ ਤਰ੍ਹਾਂ ਔਖਾ ਤਰਿਆ ਜਾ ਸਕਣ ਵਾਲਾ (ਭਵ-ਸਾਗਰ) ਤਰਿਆ ਜਾਂਦਾ ਹੈ। ਸਾਧੂ/ਗੁਰੂ ਨੂੰ ਮਿਲ ਕੇ ਹਰਿ-ਨਾਮ ਉਚਾਰਨਾ ਚਾਹੀਦਾ ਹੈ।੧ ।ਰਹਾਉ। (ਜੋ ਵਿਅਕਤੀ) ਇਕ (ਪ੍ਰਭੂ) ਤੋਂ ਬਿਨਾ ਦੂਜੇ ਕਿਸੇ ਨੂੰ ਨਹੀਂ ਜਾਣਦਾ, (ਉਹ) ਹਰ ਇਕ ਸ਼ਰੀਰ ਵਿਚ ਪ੍ਰਭੂ ਨੂੰ ਪਛਾਣਦਾ ਹੈ।੨। ਜੋ ਕੁਝ ਵੀ (ਪ੍ਰਭੂ) ਕਰਦਾ ਹੈ, ਉਸ ਨੂੰ ਭਲਾ ਕਰਕੇ ਮੰਨਦਾ ਹੈ। (ਉਹ) ਆਦਿ ਤੋਂ ਅੰਤ ਤਕ (ਵਿਆਪਕ ਪ੍ਰਭੂ ਦੇ) ਮਹੱਤਵ ਨੂੰ ਜਾਣਦਾ ਹੈ।੩। ਨਾਨਕ ਦਾ ਕਥਨ ਹੈ ਕਿ (ਮੈਂ) ਉਸ ਸਾਧਕ ਤੋਂ ਸਦਕੇ ਜਾਂਦਾ ਹਾਂ, ਜਿਸ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ।੪।੧੫।੨੧।

**ਸੂਹੀ ਮਹਲਾ ੫**

ਗੁਰੂ ਪਰਮੇਸ਼ਵਰ (ਸਭ ਕੁਝ) ਕਰਨ ਵਾਲਾ ਹੈ ਅਤੇ ਸਾਰੀ ਸ੍ਰਿਸ਼ਟੀ ਨੂੰ ਆਧਾਰ ਪ੍ਰਦਾਨ ਕਰਦਾ ਹੈ।੧। ਹੇ ਮਨ! ਗੁਰੂ ਦੇ ਚਰਣ-ਕਮਲਾਂ ਦੀ ਆਰਾਧਨਾ ਕਰ, (ਅਜਿਹਾ ਕਰਨ ਨਾਲ) ਇਸ ਸ਼ਰੀਰ ਤੋਂ ਦੁਖ ਅਤੇ ਦਰਦ ਦੂਰ ਹੋ ਜਾਂਦੇ ਹਨ।੧ ।ਰਹਾਉ। ਭਵ-ਸਾਗਰ ਵਿਚ ਡੁਬਦੇ (ਮਨੁੱਖ ਨੂੰ)

ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥ ਸੂਖ ਸਹਜ ਮਨਿ ਆਵੈ ਸਾਂਤਿ ॥੩॥
ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥ ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥

ਸੂਹੀ ਮਹਲਾ ੫ ॥
ਗੁਰ ਅਪੁਨੇ ਊਪਰਿ ਬਲਿ ਜਾਈਐ ॥ ਆਠ ਪਹਰ ਹਰਿ ਹਰਿ ਜਸੁ ਗਾਈਐ ॥੧॥
ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ॥
ਚਰਣ ਕਮਲ ਸਿਉ ਲਾਗੀ ਪ੍ਰੀਤਿ ॥ ਸਾਚੀ ਪੂਰਨ ਨਿਰਮਲ ਰੀਤਿ ॥੨॥
ਸੰਤ ਪ੍ਰਸਾਦਿ ਵਸੈ ਮਨ ਮਾਹੀ ॥ ਜਨਮ ਜਨਮ ਕੇ ਕਿਲਵਿਖ ਜਾਹੀ ॥੩॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕੁ ਮਾਗੈ ਸੰਤ ਰਵਾਲਾ ॥੪॥੧੭॥੨੩॥

ਸੂਹੀ ਮਹਲਾ ੫ ॥
ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥
ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ ॥੩॥
ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥੧੮॥੨੪॥

ਸੂਹੀ ਮਹਲਾ ੫ ॥
ਮੀਤੁ ਸਾਜਨੁ ਸੁਤ ਬੰਧਪ ਭਾਈ ॥ ਜਤ ਕਤ ਪੇਖਉ ਹਰਿ ਸੰਗਿ ਸਹਾਈ ॥੧॥
ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥ ਸੂਖ ਸਹਜ ਆਨੰਦ ਬਿਸਰਾਮ ॥੧॥ ਰਹਾਉ ॥
ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥ ਕੋਟਿ ਆਵਧ ਤਿਸੁ ਬੇਧਤ ਨਾਹਿ ॥੨॥
ਹਰਿ ਚਰਨ ਸਰਣ ਗੜ ਕੋਟ ਹਮਾਰੈ ॥ ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥੩॥
ਨਾਨਕ ਦਾਸ ਸਦਾ ਬਲਿਹਾਰੀ ॥ ਸੇਵਕ ਸੰਤ ਰਾਜਾ ਰਾਮ ਮੁਰਾਰੀ ॥੪॥੧੯॥੨੫॥

ਸੂਹੀ ਮਹਲਾ ੫ ॥
ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ ॥ ਅਨਦ ਬਿਨੋਦ ਮੰਗਲ ਸੁਖ ਤਾਹਾ ॥੧॥
ਚਲੁ ਸਖੀਏ ਪ੍ਰਭੁ ਰਾਵਣ ਜਾਹਾ ॥ ਸਾਧ ਜਨਾ ਕੀ ਚਰਣੀ ਪਾਹਾ ॥੧॥ ਰਹਾਉ ॥
ਕਰਿ ਬੇਨਤੀ ਜਨ ਧੂਰਿ ਬਾਛਾਹਾ ॥ ਜਨਮ ਜਨਮ ਕੇ ਕਿਲਵਿਖ ਲਾਹਾਂ ॥੨॥
ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥ ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥੩॥
ਦੀਨ ਦਇਆਲ ਕਰਹੁ ਉਤਸਾਹਾ ॥ ਨਾਨਕ ਦਾਸ ਹਰਿ ਸਰਣਿ ਸਮਾਹਾ ॥੪॥੨੦॥੨੬॥

ਸਤਿਗੁਰੂ (ਬਾਹਰ) ਕਢਦਾ ਹੈ ਅਤੇ ਜਨਮ-ਜਨਮਾਂਤਰਾਂ ਤੋਂ ਟੁਟੇ ਹੋਏ ਨੂੰ (ਫਿਰ ਪ੍ਰਭੂ ਨਾਲ) ਜੋੜ ਦਿੰਦਾ ਹੈ।੨। (ਹੇ ਭਾਈ!) ਗੁਰੂ ਦੀ ਸੇਵਾ ਦਿਨ-ਰਾਤ ਕਰੋ, (ਇਸ ਨਾਲ) ਮਨ ਵਿਚ ਸਹਿਜ ਸੁਖ ਅਤੇ ਸ਼ਾਂਤੀ ਆ ਜਾਂਦੀ ਹੈ।੩। ਸਤਿਗੁਰੂ ਦੇ (ਚਰਣਾਂ ਦੀ) ਧੂੜ (ਕੋਈ) ਵਡਿਆਂ ਭਾਗਾਂ ਵਾਲਾ ਹੀ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ) ਗੁਰੂ ਤੋਂ ਬਲਿਹਾਰ ਜਾਂਦਾ ਹੈ।੪।੧੬।੨੨।

**ਸੂਹੀ ਮਹਲਾ ੫**

(ਹੇ ਜਿਗਿਆਸੂ!) ਆਪਣੇ ਗੁਰੂ ਤੋਂ ਬਲਿਹਾਰ ਜਾਣਾ ਚਾਹੀਦਾ ਹੈ। ਅੱਠੇ ਪਹਿਰ ਹਰਿ ਹਰਿ ਦਾ ਜਸ ਗਾਣਾ ਚਾਹੀਦਾ ਹੈ।੧। (ਮੈਂ) ਆਪਣੇ ਉਸ ਸੁਆਮੀ ਪ੍ਰਭੂ ਨੂੰ ਸਿਮਰਦਾ ਹਾਂ, (ਜੋ) ਸਾਰਿਆਂ ਦੇ ਹਿਰਦਿਆਂ ਦੀ ਜਾਣਨ ਵਾਲਾ ਹੈ।੧।ਰਹਾਉ। (ਪ੍ਰਭੂ ਦੇ) ਚਰਣ-ਕਮਲਾਂ ਨਾਲ (ਜੋ) ਪ੍ਰੀਤ ਲਗੀ ਹੋਈ ਹੈ, (ਉਹ) ਪੂਰੀ ਤਰ੍ਹਾਂ ਨਿਰਮਲ ਜੀਵਨ-ਰੀਤ ਹੈ।੨। ਸੰਤ/ਗੁਰੂ ਦੀ ਕ੍ਰਿਪਾ ਨਾਲ ਜਿਸ (ਮਨੁੱਖ) ਦੇ ਹਿਰਦੇ ਵਿਚ (ਪ੍ਰਭੂ) ਵਸ ਜਾਂਦਾ ਹੈ, (ਉਸ ਦੇ) ਜਨਮ-ਜਨਮਾਂਤਰਾਂ ਦੇ ਪਾਪ (*ਕਿਲਵਿਖ*) ਨਸ਼ਟ ਹੋ ਜਾਂਦੇ ਹਨ।੩। ਹੇ ਦੀਨ-ਦਿਆਲ ਪ੍ਰਭੂ! ਕ੍ਰਿਪਾ ਕਰ, ਨਾਨਕ ਤੇਰੇ ਪਾਸੋਂ ਸੰਤ/ਗੁਰੂ ਦੇ ਚਰਣਾਂ ਦੀ ਧੂੜ ਮੰਗਦਾ ਹੈ।੪।੧੭।੨੩।

**ਸੂਹੀ ਮਹਲਾ ੫**

ਹੇ ਗੁਰੂ! (ਮੈਂ) ਤੇਰਾ ਦਰਸ਼ਨ ਵੇਖ ਕੇ ਜੀਉਂਦਾ ਹਾਂ। ਹੇ ਪ੍ਰਭੂ! (ਜੇ) ਮੇਰਾ ਭਾਗ ਪੂਰਾ ਹੋਏ (ਤਾਂ ਗੁਰੂ ਮਿਲ ਸਕਦਾ ਹੈ)।੧। ਹੇ ਮੇਰੇ ਪ੍ਰਭੂ! (ਮੇਰੀ) ਇਹ ਬੇਨਤੀ ਸੁਣ। ਨਾਮ ਦੀ ਦਾਤ ਦੇ ਕੇ (ਮੈਨੂੰ) ਆਪਣਾ ਚੇਲਾ/ਸਿੱਖ ਬਣਾ ਲੈ।੧।ਰਹਾਉ। ਹੇ ਪ੍ਰਭੂ ਦਾਤੇ! (ਮੈਨੂੰ) ਆਪਣੀ ਸ਼ਰਣ ਵਿਚ ਰਖ। ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੇ (ਤੈਨੂੰ) ਸਮਝਿਆ ਹੈ।੨। ਹੇ ਮੇਰੇ ਪ੍ਰਭੂ ਮਿਤਰ! (ਮੇਰੀ ਇਕ) ਬੇਨਤੀ ਸੁਣ, (ਤੇਰੇ) ਚਰਣ-ਕਮਲ ਮੇਰੇ ਹਿਰਦੇ ਵਿਚ ਵਸ ਜਾਣ।੩। ਨਾਨਕ ਇਕ ਅਰਦਾਸ ਕਰਦਾ ਹੈ—ਹੇ ਪੂਰਣ ਗੁਣਾਂ ਦੇ ਖ਼ਜ਼ਾਨੇ! (ਤੂੰ ਮੈਨੂੰ ਕਦੇ) ਨ ਵਿਸਰ।੪।੧੮।੨੪।

**ਸੂਹੀ ਮਹਲਾ ੫**

(ਪ੍ਰਭੂ ਹੀ ਮੇਰਾ) ਮਿਤਰ, ਸਾਜਨ, ਪੁੱਤਰ, ਸੰਬੰਧੀ ਅਤੇ ਭਰਾ ਹੈ। ਜਿਥੇ ਕਿਥੇ ਵੇਖਦਾ ਹਾਂ, ਪ੍ਰਭੂ ਮੇਰੇ ਨਾਲ ਸਹਾਇਕ (ਵਜੋਂ ਮੌਜੂਦ) ਹੈ।੧। ਹਰਿ-ਨਾਮ ਹੀ ਮੇਰੀ ਜਾਤਿ, ਮੇਰੀ ਪਤਿ/ਪ੍ਰਤਿਸ਼ਠਾ, (ਮੇਰਾ) ਧਨ ਹੈ। (ਜਿਸ ਕਰਕੇ ਮੇਰੇ ਹਿਰਦੇ ਵਿਚ) ਸੁਖ, ਸਹਿਜ, ਆਨੰਦ ਅਤੇ ਸਥਿਰਤਾ (*ਬਿਸਰਾਮ*) (ਬਣੀ ਰਹਿੰਦੀ) ਹੈ।੧।ਰਹਾਉ। (ਹੇ ਜਿਗਿਆਸੂ!) ਪ੍ਰਭੂ ਦੇ ਜਪ ਰੂਪ ਕਵਚ (*ਸਨਾਹ*) ਪਹਿਨ, ਉਸ ਨੂੰ ਕਰੋੜਾਂ ਹਥਿਆਰ (*ਆਵਧ*) ਵਿੰਨ੍ਹ ਨਹੀਂ ਸਕਦੇ।੨। ਹਰਿ ਦੇ ਚਰਣਾਂ ਦੀ ਸ਼ਰਣ ਹੀ ਸਾਡੇ ਲਈ ਕਿਲ੍ਹਾ ਜਾਂ ਦੁਰਗ ਹੈ। ਦੁਖਦਾਇਕ ਕਾਲ ਅਤੇ ਜਮ ਉਸ ਨੂੰ ਨਸ਼ਟ (*ਬਿਦਾਰੇ*) ਨਹੀਂ ਕਰ ਸਕਦੇ।੩। ਦਾਸ ਨਾਨਕ ਰਾਜਾ ਰਾਮ ਮੁਰਾਰੀ (ਪ੍ਰਭੂ) ਦੇ ਸੇਵਕਾਂ ਸੰਤਾਂ ਤੋਂ ਸਦਾ ਬਲਿਹਾਰ ਜਾਂਦਾ ਹੈ।੪।੧੯।੨੫।

**ਸੂਹੀ ਮਹਲਾ ੫**

(ਜਿਥੇ) ਪ੍ਰਭੂ ਗੋਪਾਲ ਦੇ ਨਿਤ ਗੁਣ ਗਾਏ ਜਾਂਦੇ (*ਗਾਹਾ*) ਹਨ, ਉਥੇ ਆਨੰਦ, ਬਿਲਾਸ, ਖ਼ੁਸ਼ੀ ਅਤੇ ਸੁਖ ਹੁੰਦੇ ਹਨ।੧। ਹੇ ਸਖੀ! ਚਲ, ਪ੍ਰਭੂ ਨਾਲ ਰਮਣ ਕਰਨ ਲਈ ਚਲੀਏ ਅਤੇ ਸਾਧ-ਜਨਾਂ ਦੀ ਸ਼ਰਣ ਵਿਚ ਪਈਏ।੧।ਰਹਾਉ। (ਪ੍ਰਭੂ ਪਾਸ) ਬੇਨਤੀ ਕਰਕੇ, ਸੰਤ-ਸਾਧਕਾਂ ਦੀ (ਚਰਣ-)ਧੂੜ ਮੰਗੀਏ (*ਬਾਛਾਹਾ*)। (ਇਸ ਨਾਲ) ਜਨਮ ਜਨਮਾਂਤਰਾਂ ਦੇ ਪਾਪ (*ਕਿਲਵਿਖ*) ਦੂਰ ਕਰ ਲਈਏ।੨। ਮਨ, ਤਨ, ਪ੍ਰਾਣ ਅਤੇ ਜਿੰਦ (ਸੰਤ-ਜਨਾਂ ਨੂੰ) ਅਰਪਿਤ ਕਰ ਦੇਈਏ। ਹਰਿ (ਦੇ ਨਾਮ) ਦਾ ਸਿਮਰਨ ਕਰਕੇ ਹੰਕਾਰ ਅਤੇ ਮੋਹ ਨੂੰ ਦੂਰ ਕਰ ਲਈਏ।੩। ਹੇ ਦੀਨ-ਦਿਆਲ! (ਮੇਰੇ ਹਿਰਦੇ ਵਿਚ) ਉਤਸਾਹ ਪੈਦਾ ਕਰੋ, (ਤਾਂ ਜੋ) ਦਾਸ ਨਾਨਕ ਹਰਿ ਦੀ ਸ਼ਰਣ ਵਿਚ ਸਮਾ ਜਾਏ।੪।੨੦।੨੬।

ਸੂਹੀ ਮਹਲਾ ੫ ॥
ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥
ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥
ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥੧॥ ਰਹਾਉ ॥
ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥ ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥
ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੩॥
ਜਨਮ ਜਨਮ ਕੇ ਭੈ ਮੋਹ ਨਿਵਾਰੇ ॥ ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥੪॥੨੧॥੨੭॥

ਸੂਹੀ ਮਹਲਾ ੫ ॥
ਅਨਿਕ ਬੀਂਗ ਦਾਸ ਕੇ ਪਰਹਰਿਆ ॥ ਕਰਿ ਕਿਰਪਾ ਪ੍ਰਭਿ ਅਪਨਾ ਕਰਿਆ ॥੧॥
ਤੁਮਹਿ ਛਡਾਇ ਲੀਓ ਜਨੁ ਅਪਨਾ ॥ ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ ਰਹਾਉ ॥
ਪਰਬਤ ਦੋਖ ਮਹਾ ਬਿਕਰਾਲਾ ॥ ਖਿਨ ਮਹਿ ਦੂਰਿ ਕੀਏ ਦਇਆਲਾ ॥੨॥
ਸੋਗ ਰੋਗ ਬਿਪਤਿ ਅਤਿ ਭਾਰੀ ॥ ਦੂਰਿ ਭਈ ਜਪਿ ਨਾਮੁ ਮੁਰਾਰੀ ॥੩॥
ਦ੍ਰਿਸਟਿ ਧਾਰਿ ਲੀਨੋ ਲੜਿ ਲਾਇ ॥ਹਰਿ ਚਰਣ ਗਹੇ ਨਾਨਕ ਸਰਣਾਇ ॥੪॥੨੨॥੨੮॥

ਸੂਹੀ ਮਹਲਾ ੫ ॥
ਦੀਨੁ ਛਡਾਇ ਦੁਨੀ ਜੋ ਲਾਏ ॥ ਦੁਹੀ ਸਰਾਈ ਖੁਨਾਮੀ ਕਹਾਏ ॥੧॥
ਜੋ ਤਿਸੁ ਭਾਵੈ ਸੋ ਪਰਵਾਣੁ ॥ ਆਪਣੀ ਕੁਦਰਤਿ ਆਪੇ ਜਾਣੁ ॥੧॥ ਰਹਾਉ ॥
ਸਚਾ ਧਰਮੁ ਪੁੰਨੁ ਭਲਾ ਕਰਾਏ ॥ ਦੀਨ ਕੈ ਤੋਸੈ ਦੁਨੀ ਨ ਜਾਏ ॥੨॥
ਸਰਬ ਨਿਰੰਤਰਿ ਏਕੋ ਜਾਗੈ ॥ ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥੩॥
ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥ ਨਾਨਕੁ ਬੋਲੈ ਬੋਲਾਇਆ ਤੇਰਾ ॥੪॥੨੩॥੨੯॥

ਸੂਹੀ ਮਹਲਾ ੫ ॥
ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥ ਈਤ ਊਤ ਕੀ ਓਟ ਸਵਾਰੀ ॥੧॥
ਸਦਾ ਸਦਾ ਜਪੀਐ ਹਰਿ ਨਾਮ ॥ ਪੂਰਨ ਹੋਵਹਿ ਮਨ ਕੇ ਕਾਮ ॥੧॥ ਰਹਾਉ ॥
ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥
ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥ ਖਾਤ ਖਰਚਤ ਸੁਖਿ ਅਨਦਿ ਵਿਹਾਵੈ ॥੩॥
ਜਗਜੀਵਨ ਪੁਰਖੁ ਸਾਧਸੰਗਿ ਪਾਇਆ ॥
ਗੁਰ ਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥੨੪॥੩੦॥

**ਸੂਹੀ ਮਹਲਾ ੫**

ਜਿਥੇ ਸੰਤਾਂ ਦਾ ਨਿਵਾਸ ਹੈ, (ਉਹ) ਨਗਰ ਬੈਕੁੰਠ ਦੇ (ਸਮਾਨ ਹੈ, ਕਿਉਂਕਿ ਉਥੇ ਰਹਿੰਦੇ ਸੰਤਾਂ ਦੇ) ਹਿਰਦੇ ਵਿਚ ਪਰਮਾਤਮਾ ਦੇ ਚਰਣ-ਕਮਲ ਵਸ ਰਹੇ ਹੁੰਦੇ ਹਨ।੧। (ਹੇ ਜਿਗਿਆਸੂ!) ਸੁਣ, (ਮੈਂ) ਤੈਨੂੰ ਮਨ ਅਤੇ ਤਨ ਦਾ ਸੁਖ ਵਿਖਾਵਾਂ। ਹਰਿ (ਦੇ ਨਾਮ ਰੂਪ) ਅਨੇਕ ਸੁਆਦਲੇ ਭੋਜਨ (*ਬਿੰਜਨ*) ਖੁਆਵਾਂ।੧।ਰਹਾਉ। (ਹੇ ਜਿਗਿਆਸੂ! ਤੂੰ) ਮਨ ਵਿਚ ਨਾਮ ਰੂਪ ਅੰਮ੍ਰਿਤ ਖਾ। ਉਸ ਦੇ ਅਸਰਚਜਮਈ ਸੁਆਦ ਹਨ, (ਉਨ੍ਹਾਂ ਦਾ) ਵਰਣਨ ਨਹੀਂ ਕੀਤਾ ਜਾ ਸਕਦਾ।੨। (ਜਿਸ) ਸੇਵਕ ਨੂੰ ਪ੍ਰਭੂ ਦੀ ਸ਼ਰਣ ਤਕੀ ਹੈ, (ਉਸ ਦੇ ਅੰਦਰੋਂ) ਲੋਭ ਮਰ ਜਾਂਦਾ ਹੈ ਅਤੇ ਤ੍ਰਿਸ਼ਨਾ ਦੀ ਅੱਗ ਵੀ ਬੁਝ ਜਾਂਦੀ ਹੈ।੩। ਨਾਨਕ (ਦਾ ਕਥਨ ਹੈ ਕਿ ਜਿਸ) ਦਾਸ ਉਪਰ ਪ੍ਰਭੂ ਕ੍ਰਿਪਾ ਕਰਦਾ ਹੈ, (ਉਸ ਦੇ) ਜਨਮ ਜਨਮਾਂਤਰਾਂ ਦੇ ਭੈ ਅਤੇ ਮੋਹ ਖ਼ਤਮ ਹੋ ਜਾਂਦੇ ਹਨ।੪।੨੧।੨੭।

**ਸੂਹੀ ਮਹਲਾ ੫**

(ਜਿਸ ਵਿਅਕਤੀ ਨੂੰ) ਪ੍ਰਭੂ ਨੇ ਕ੍ਰਿਪਾ ਕਰਕੇ ਆਪਣਾ (ਦਾਸ) ਬਣਾ ਲਿਆ, (ਉਸ) ਦਾਸ ਦੇ ਅਨੇਕ ਵਿੰਗ-ਟੇਢ/ਵਲ-ਛਲ ਦੂਰ ਕਰ ਦਿੱਤੇ।੧। (ਹੇ ਹਰਿ!) ਸੁਪਨੇ ਵਰਗੇ ਜਗਤ-ਜਾਲ ਵਿਚ (ਤੇਰਾ ਸੇਵਕ) ਉਲਝਿਆ ਪਿਆ ਸੀ, ਤੁਸੀਂ ਆਪਣੇ ਦਾਸ ਨੂੰ (ਉਸ ਵਿਚੋਂ) ਛੁੜਵਾ ਲਿਆ।੧।ਰਹਾਉ। (ਤੇਰੇ ਦਾਸ ਦੇ) ਪਹਾੜ ਜਿੰਨੇ ਬਹੁਤ ਭਿਆਨਕ ਪਾਪ ਸਨ, (ਪਰ) ਹੇ ਦਿਆਲੂ (ਪ੍ਰਭੂ! ਤੁਸੀਂ) ਛਿਣ ਭਰ ਵਿਚ ਦੂਰ ਕਰ ਦਿੱਤੇ।੨। (ਤੇਰੇ ਸੇਵਕ ਉਪਰ ਜੋ ਅਨੇਕ ਪ੍ਰਕਾਰ ਦੇ) ਗ਼ਮ, ਰੋਗ ਅਤੇ ਬਹੁਤ ਵੱਡੀਆਂ ਮੁਸੀਬਤਾਂ ਸਨ, (ਉਹ) ਪ੍ਰਭੂ ਦੇ ਨਾਮ ਜਪਣ ਨਾਲ ਦੂਰ ਹੋ ਗਈਆਂ।੩। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਹਰਿ ਦੀ ਸ਼ਰਣ ਵਿਚ ਜਾ ਕੇ ਚਰਣ ਫੜ ਲਏ, (ਪ੍ਰਭੂ ਨੇ) ਮਿਹਰ ਦੀ ਨਜ਼ਰ ਕਰਕੇ (ਉਸ ਨੂੰ ਆਪਣੇ) ਲੜ ਲਗਾ ਲਿਆ।੪।੨੨।੨੮।

**ਸੂਹੀ ਮਹਲਾ ੫**

ਜਿਨ੍ਹਾਂ ਨੂੰ (ਪ੍ਰਭੂ) ਧਰਮ (*ਦੀਨ*) ਵਾਲੇ ਪਾਸਿਓਂ ਹਟਾ ਕੇ ਦੁਨੀਆ ਵਲ ਲਗਾ ਦਿੰਦਾ ਹੈ, (ਉਹ) ਦੋਹਾਂ ਲੋਕਾਂ ਵਿਚ ਅਪਰਾਧੀ (*ਖੁਨਾਮੀ*) ਹੀ ਅਖਵਾਉਂਦੇ ਹਨ।੧। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹ ਪ੍ਰਵਾਨ ਹੈ। ਆਪਣੀ ਸ਼ਕਤੀ/ਸ੍ਰਿਸ਼ਟੀ ਨੂੰ (ਉਹ) ਆਪ ਹੀ ਜਾਣਦਾ ਹੈ।੧।ਰਹਾਉ। (ਜਿਨ੍ਹਾਂ ਤੋਂ ਪ੍ਰਭੂ) ਸੱਚਾ ਧਰਮ, ਪੁੰਨ ਅਤੇ ਚੰਗਾ (ਕੰਮ) ਕਰਾਉਂਦਾ ਹੈ, (ਜੀਵਨ-ਮਾਰਗ ਲਈ) ਧਰਮ ਦਾ ਤੋਸ਼ਾ ਇਕੱਠਾ ਕਰਨ ਨਾਲ, (ਉਨ੍ਹਾਂ ਦਾ) ਦੁਨੀਆ (ਵਾਲਾ ਪਾਸਾ ਵੀ) ਵਿਗੜਦਾ ਨਹੀਂ ਹੈ।੨। ਸਭ (ਦੇ ਹਿਰਦੇ ਵਿਚ) ਇਕੋ (ਪ੍ਰਭੂ ਦੀ ਜੋਤਿ) ਲਗਾਤਾਰ ਜਗ ਰਹੀ ਹੈ। ਜਿਸ ਜਿਸ ਪਾਸੇ ਵਲ (ਪ੍ਰਭੂ ਨੇ ਜਿਸ ਨੂੰ) ਲਗਾਇਆ ਹੈ, ਉਸ ਉਸ ਪਾਸੇ ਹੀ (ਹਰ) ਕੋਈ ਲਗ ਰਿਹਾ ਹੈ।੩। ਮੇਰਾ ਸੱਚਾ ਸਾਹਿਬ ਅਗਮ ਅਤੇ ਅਗੋਚਰ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਤੇਰਾ ਬੁਲਾਇਆ ਹੀ ਬੋਲਦਾ ਹਾਂ।੪।੨੩।੨੯।

**ਸੂਹੀ ਮਹਲਾ ੫**

(ਹੇ ਭਾਈ!) ਸਵੇਰ ਵੇਲੇ ਹਰਿ ਦਾ ਨਾਮ ਉਚਾਰਿਆ ਕਰ, (ਇਸ ਨਾਲ ਤੂੰ) ਲੋਕ-ਪਰਲੋਕ ਦੀ ਓਟ ਸਵਾਰ ਲੈ।੧। ਸਦਾ ਸਦਾ ਹਰਿ-ਨਾਮ ਜਪਣਾ ਚਾਹੀਦਾ ਹੈ, (ਇਸ ਕਰਕੇ) ਮਨ ਦੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।੧।ਰਹਾਉ। (ਹੇ ਜਿਗਿਆਸੂ!) ਦਿਨ ਰਾਤ ਪ੍ਰਭੂ ਅਵਿਨਾਸ਼ੀ ਦਾ ਗੁਣ-ਗਾਨ ਕਰ। (ਇਸ ਨਾਲ) ਜੀਉਂਦਿਆਂ ਮੋਇਆਂ ਸਥਾਈ ਸਥਾਨ ਪ੍ਰਾਪਤ ਕਰ ਲੈ।੨। ਉਸ ਸ਼ਾਹ ਦੀ ਸੇਵਾ ਕਰ, ਜਿਸ ਕਰਕੇ (ਕਿਸੇ ਪ੍ਰਕਾਰ ਦੀ ਕੋਈ) ਘਾਟ ਨਹੀਂ ਆਉਂਦੀ। ਖਾਂਦਿਆਂ ਖ਼ਰਚਦਿਆਂ (ਜੀਵਨ) ਸੁਖ ਅਤੇ ਆਨੰਦ ਨਾਲ ਬੀਤਦਾ ਹੈ।੩। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਗੁਰੂ ਦੀ ਕ੍ਰਿਪਾ ਨਾਲ ਨਾਮ ਦੀ ਆਰਾਧਨਾ ਕੀਤੀ ਹੈ, (ਉਸ ਨੇ) ਸਾਧ-ਸੰਗ ਰਾਹੀਂ ਜਗ-ਜੀਵਨ ਪੁਰਖ (ਪ੍ਰਭੂ) ਨੂੰ ਪਾ ਲਿਆ ਹੈ।੪।੨੪।੩੦।

ਸੂਹੀ ਮਹਲਾ ੫ ॥
ਗੁਰ ਪੂਰੇ ਜਬ ਭਏ ਦਇਆਲ ॥ ਦੁਖ ਬਿਨਸੇ ਪੂਰਨ ਭਈ ਘਾਲ ॥੧॥
ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥ ਚਰਣ ਕਮਲ ਜਾਈ ਬਲਿਹਾਰਾ ॥
ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥੧॥ ਰਹਾਉ ॥
ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ ॥ ਪੂਰਬ ਕਰਮਿ ਲਿਖਤ ਧੁਰਿ ਪਾਈ ॥੨॥
ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥ ਜਾਲਿ ਨ ਸਾਕਹਿ ਤੀਨੇ ਤਾਪ ॥੩॥
ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਾਰੇ ॥ ਨਾਨਕੁ ਮਾਗੈ ਦਾਨੁ ਪਿਆਰੇ ॥੪॥੨੫॥੩੧॥

ਸੂਹੀ ਮਹਲਾ ੫ ॥
ਸੇ ਸੰਜੋਗ ਕਰਹੁ ਮੇਰੇ ਪਿਆਰੇ ॥ ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥
ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥ ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥ ਰਹਾਉ ॥
ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥ ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ ॥੨॥
ਜਨ ਕੀ ਭੂਖ ਤੇਰਾ ਨਾਮੁ ਅਹਾਰੁ ॥ ਤੂੰ ਦਾਤਾ ਪ੍ਰਭ ਦੇਵਣਹਾਰੁ ॥੩॥
ਰਾਮ ਰਮਤ ਸੰਤਨ ਸੁਖੁ ਮਾਨਾ ॥ ਨਾਨਕ ਦੇਵਨਹਾਰ ਸੁਜਾਨਾ ॥੪॥੨੬॥੩੨॥

ਸੂਹੀ ਮਹਲਾ ੫ ॥
ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ ॥ ਮਿਥਿਆ ਮੋਹ ਬੰਧਹਿ ਨਿਤ ਪਾਰਚ ॥੧॥
ਮਾਧਵੇ ਭਜੁ ਦਿਨ ਨਿਤ ਰੈਣੀ ॥ ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥੧॥ ਰਹਾਉ॥
ਕਰਤ ਬਿਕਾਰ ਦੋਊ ਕਰ ਝਾਰਤ ॥ ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥੨॥
ਭਰਣ ਪੋਖਣ ਸੰਗਿ ਅਉਧ ਬਿਹਾਣੀ ॥ ਜੈ ਜਗਦੀਸ ਕੀ ਗਤਿ ਨਹੀ ਜਾਣੀ ॥੩॥
ਸਰਣਿ ਸਮਰਥ ਅਗੋਚਰ ਸੁਆਮੀ ॥ ਉਧਰੁ ਨਾਨਕ ਪ੍ਰਭ ਅੰਤਰਜਾਮੀ ॥੪॥੨੭॥੩੩॥

ਸੂਹੀ ਮਹਲਾ ੫ ॥
ਸਾਧਸੰਗਿ ਤਰੈ ਭੈ ਸਾਗਰੁ ॥ ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥੧॥
ਸਿਮਰਿ ਸਿਮਰਿ ਜੀਵਾ ਨਾਰਾਇਣ ॥
ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ ਰਹਾਉ ॥
ਜੀਵਨ ਪਦਵੀ ਹਰਿ ਕਾ ਨਾਉ ॥ ਮਨੁ ਤਨੁ ਨਿਰਮਲੁ ਸਾਚੁ ਸੁਆਉ ॥੨॥
ਆਠ ਪਹਰ ਪਾਰਬ੍ਰਹਮੁ ਧਿਆਈਐ ॥ ਪੂਰਬਿ ਲਿਖਤੁ ਹੋਇ ਤਾ ਪਾਈਐ ॥੩॥
ਸਰਣਿ ਪਏ ਜਪਿ ਦੀਨ ਦਇਆਲਾ ॥ ਨਾਨਕੁ ਜਾਚੈ ਸੰਤ ਰਵਾਲਾ ॥੪॥੨੮॥੩੪॥

**ਸੂਹੀ ਮਹਲਾ ੫**

(ਹੇ ਜਿਗਿਆਸੂ!) ਜਦ ਪੂਰੇ ਗੁਰੂ ਦਿਆਲ ਹੋ ਗਏ; (ਤਾਂ ਸਾਰੇ) ਦੁਖ ਨਸ਼ਟ ਹੋ ਗਏ ਅਤੇ ਘਾਲਣਾ ਪੂਰੀ ਹੋ ਗਈ।੧। (ਹੇ ਪਰਮਾਤਮਾ! ਮੈਂ) ਤੁਹਾਡਾ ਦਰਸ਼ਨ ਵੇਖ ਵੇਖ ਕੇ ਜੀਉਂਦਾ ਹਾਂ, (ਮੈਂ ਤੁਹਾਡੇ) ਚਰਣ-ਕਮਲਾਂ ਤੋਂ ਬਲਿਹਾਰ ਜਾਂਦਾ ਹਾਂ। ਹੇ ਸੁਆਮੀ! ਤੇਰੇ ਤੋਂ ਬਿਨਾ ਸਾਡਾ (ਹੋਰ) ਕੌਣ ਹੈ?।੧।ਰਹਾਉ। (ਸਾਡੀ) ਸਾਧ-ਸੰਗਤ ਨਾਲ ਪ੍ਰੀਤ ਕਾਇਮ ਹੋ ਗਈ ਹੈ। ਪੂਰਬਲੇ ਕਰਮਾਂ ਕਰਕੇ ਧੁਰੋਂ (ਲਿਖੀ ਹੋਈ) ਲਿਖਤ ਪ੍ਰਾਪਤ ਕੀਤੀ ਹੈ)।੨। (ਹੇ ਭਾਈ!) ਹਰਿ ਹਰਿ ਦਾ ਨਾਮ ਜਪ (ਜੋ) ਅਸਚਜ ਪ੍ਰਤਾਪ ਵਾਲਾ ਹੈ, (ਫਿਰ ਤੈਨੂੰ) ਤਿੰਨ ਤਾਪ (ਅਰਥਾਤ—ਆਧੀ, ਵਿਆਧੀ, ਉਪਾਧੀ) ਦੁਖੀ ਨਹੀਂ ਕਰ ਸਕਦੇ।੩। ਹੇ ਪਿਆਰੇ (ਪ੍ਰਭੂ!) ਨਾਨਕ (ਤੇਰੇ ਪਾਸੋਂ ਇਕ) ਦਾਨ ਮੰਗਦਾ ਹੈ ਕਿ ਹੇ ਹਰਿ ! ਛਿਣ ਭਰ ਲਈ ਵੀ ਤੇਰੇ ਚਰਣ ਨ ਵਿਸਰਨ।੪।੨੫।੩੧।

**ਸੂਹੀ ਮਹਲਾ ੫**

ਹੇ ਮੇਰੇ ਪਿਆਰੇ (ਪ੍ਰਭੂ!) ਉਹ ਵਿਵਸਥਾ ਕਰੋ ਜਿਸ ਕਰਕੇ (ਮੇਰੀ) ਜੀਭ ਹਰਿ-ਨਾਮ ਉਚਾਰੇ।੧। ਹੇ ਦੀਨਾਂ ਉਤੇ ਦਇਆ ਕਰਨ ਵਾਲੇ ਪ੍ਰਭੂ! (ਮੇਰੀ) ਬੇਨਤੀ ਸੁਣ। (ਜੋ) ਸਾਧ/ਸੰਤ (ਤੇਰੇ) ਰਸਦਾਇਕ ਗੁਣਾਂ ਨੂੰ ਸਦਾ ਗਾਉਂਦੇ ਹਨ (ਉਨ੍ਹਾਂ ਨੂੰ ਮਿਲਾ ਦੇ)।੧ ਰਹਾਉ। ਹੇ ਪ੍ਰਭੂ! ਤੇਰਾ ਸਿਮਰਨ (ਸਾਡੇ ਲਈ) ਜੀਵਨ ਰੂਪ ਹੈ। ਜਿਸ ਉਤੇ (ਤੂੰ) ਕ੍ਰਿਪਾ ਕਰਦਾ ਹੈ, ਉਸ ਦੇ ਨੇੜੇ (ਭਾਵ—ਹਿਰਦੇ ਵਿਚ) ਆ ਵਸਦਾ ਹੈਂ।੨। ਹੇ ਪ੍ਰਭੂ! (ਤੇਰੇ) ਸੇਵਕਾਂ ਦੀ ਭੁਖ (ਦੂਰ ਕਰਨ ਲਈ) ਤੇਰਾ ਨਾਮ ਹੀ ਖ਼ੁਰਾਕ ਹੈ। ਤੂੰ ਹੀ (ਸਭ ਨੂੰ ਇਹ ਖ਼ੁਰਾਕ) ਦੇਣ ਵਾਲਾ ਦਾਤਾ ਹੈਂ।੩। ਰਾਮ (ਦਾ ਨਾਮ) ਜਪਦਿਆਂ ਸੰਤਾਂ ਨੇ ਸੁਖ ਮਾਣਿਆ ਹੈ। ਨਾਨਕ (ਦਾ ਕਥਨ ਹੈ ਕਿ) ਦੇਣ ਵਾਲਾ (ਪ੍ਰਭੂ ਬਹੁਤ) ਸਿਆਣਾ ਹੈ।੪।੨੬।੩੨।

**ਸੂਹੀ ਮਹਲਾ ੫**

(ਹੇ ਬੰਦੇ! ਤੇਰੀ ਉਮਰ ਦੀ ਨਦੀ) ਵਹਿੰਦੀ ਜਾ ਰਹੀ ਹੈ, (ਪਰ ਤੂੰ) ਕਦੇ ਇਸ (ਗੱਲ) ਵਲ ਧਿਆਨ ਨਹੀਂ ਕਰਦਾ। ਮਿਥਿਆ ਮੋਹ (ਦੇ ਬੰਧਨਾਂ) ਵਿਚ ਬੰਨ੍ਹੇ ਜਾਣ ਲਈ ਨਿਤ ਪਰਚਿਆ ਰਹਿੰਦਾ ਹੈਂ।੧। (ਹੇ ਭਾਈ!) ਨਿਤ ਦਿਨ ਰਾਤ ਪ੍ਰਭੂ ਦਾ ਭਜਨ ਕਰ ਅਤੇ ਹਰਿ ਦੀ ਸ਼ਰਣ ਵਿਚ ਪੈ ਕੇ ਜੀਵਨ ਰੂਪ ਪਦਾਰਥ ਨੂੰ ਜਿਤ ਲੈ।੧।ਰਹਾਉ। (ਤੂੰ) ਦੋਵੇਂ ਹੱਥ ਝਾੜ ਕੇ ਵਿਸ਼ੇ-ਵਿਕਾਰਾਂ ਨੂੰ ਕਰਨ ਲਈ (ਤੁਲਿਆ ਰਹਿੰਦਾ ਹੈਂ)। ਰਾਮ-(ਨਾਮ ਰੂਪ) ਰਤਨ ਨੂੰ ਛਿਣ ਭਰ ਲਈ ਵੀ ਹਿਰਦੇ ਵਿਚ ਧਾਰਣ ਨਹੀਂ ਕਰਦਾ ਹੈਂ।੨। ਖਾਣ ਪੀਣ ਵਿਚ ਹੀ (ਤੇਰੀ) ਉਮਰ ਬੀਤ ਗਈ ਹੈ, (ਪਰ ਤੂੰ) 'ਜੈ-ਜਗਦੀਸ' ਕਹਿਣ ਦੀ ਸਥਿਤੀ ਨੂੰ ਨਹੀਂ ਜਾਣਿਆ ਹੈ।੩। ਹੇ ਸਮਰਥ! ਹੇ ਅਗੋਚਰ ਸੁਆਮੀ! (ਮੈਂ ਤੇਰੀ) ਸ਼ਰਣ ਵਿਚ ਹਾਂ। ਹੇ ਅੰਦਰ ਦੀਆਂ ਜਾਣਨ ਵਾਲੇ ਪ੍ਰਭੂ! (ਮੈਂ ਤੇਰੇ ਬਲ ਕਰਕੇ ਭਵ-ਸਾਗਰ ਤੋਂ) ਉਧਰ (ਸਕਦਾ ਹਾਂ)।੪।੨੭।੩੩।

**ਸੂਹੀ ਮਹਲਾ ੫**

ਰਤਨਾਂ ਦੀ ਖਾਣ ਰੂਪ ਹਰਿ-ਨਾਮ ਨੂੰ ਸਾਧ-ਸੰਗ ਵਿਚ ਸਿਮਰਨ ਨਾਲ (ਮਨੁੱਖ) ਭਵ-ਸਾਗਰ ਤੋਂ ਤਰ ਜਾਂਦਾ ਹੈ।੧। (ਮੈਂ) ਪ੍ਰਭੂ ਦਾ ਨਾਮ ਸੁਣ ਕੇ ਜੀਉਂਦਾ ਹਾਂ। (ਨਾਮ ਸਿਮਰਨ ਕਰਕੇ) ਦੁਖ, ਰੋਗ, ਗ਼ਮ ਸਭ ਨਸ਼ਟ ਹੋ ਜਾਂਦੇ ਹਨ ਅਤੇ ਪੂਰੇ ਗੁਰੂ ਨੂੰ ਮਿਲ ਕੇ ਪਾਪ ਤਿਆਗ ਦਿੱਤੇ ਜਾਂਦੇ ਹਨ।੧ ਰਹਾਉ। ਹਰਿ ਦਾ ਨਾਮ ਜੀਵਨ ਦੀ (ਸ੍ਰੇਸ਼ਠ) ਪਦਵੀ ਅਥਵਾ ਸਥਿਤੀ ਹੈ। (ਨਾਮ ਸਿਮਰਨ ਨਾਲ) ਮਨ ਤਨ ਨਿਰਮਲ ਹੋ ਜਾਂਦੇ ਹਨ (ਅਤੇ ਇਹੀ ਜੀਵਨ ਦਾ) ਸੱਚਾ ਮਨੋਰਥ ਹੈ।੨। ਅੱਠੋ ਪਹਿਰ ਪਾਰਬ੍ਰਹਮ ਨੂੰ ਧਿਆਉਣਾ ਚਾਹੀਦਾ ਹੈ। (ਇਹ ਦਾਤ) ਤਦ ਪਾਈਦੀ ਹੈ (ਜੇ ਭਾਗਾਂ ਵਿਚ) ਪਹਿਲਾਂ ਤੋਂ ਹੀ ਲਿਖਿਆ ਹੋਵੇ।੩। ਦੀਨ-ਦਿਆਲ (ਪ੍ਰਭੂ) ਦਾ ਸਿਮਰਨ ਕਰਕੇ (ਜੋ ਸਾਧਕ) ਸ਼ਰਣ ਵਿਚ ਪੈ ਜਾਂਦਾ ਹੈ, ਨਾਨਕ (ਉਨ੍ਹਾਂ) ਸੰਤਾਂ ਦੀ ਚਰਣ-ਧੂੜ (*ਰਵਾਲਾ*) ਦੀ ਯਾਚਨਾ ਕਰਦਾ ਹੈ।੪।੨੮।੩੪।

ਸੂਹੀ ਮਹਲਾ ੫ ॥
ਘਰ ਕਾ ਕਾਜੁ ਨ ਜਾਣੀ ਰੂੜਾ ॥ ਝੂਠੈ ਧੰਧੈ ਰਚਿਓ ਮੂੜਾ ॥੧॥
ਜਿਤੁ ਤੂੰ ਲਾਵਹਿ ਤਿਤੁ ਤਿਤੁ ਲਗਨਾ ॥ ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥੧॥ ਰਹਾਉ ॥
ਹਰਿ ਕੇ ਦਾਸ ਹਰਿ ਸੇਤੀ ਰਾਤੇ ॥ ਰਾਮ ਰਸਾਇਣਿ ਅਨਦਿਨੁ ਮਾਤੇ ॥੨॥
ਬਾਹ ਪਕਰਿ ਪ੍ਰਭਿ ਆਪੇ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ ॥੩॥
ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥ ਨਾਨਕ ਦਾਸ ਹਰਿ ਸਰਣਿ ਦੁਆਰੇ ॥੪॥੨੯॥੩੫॥

ਸੂਹੀ ਮਹਲਾ ੫ ॥
ਸੰਤ ਪ੍ਰਸਾਦਿ ਨਿਹਚਲੁ ਘਰੁ ਪਾਇਆ ॥ ਸਰਬ ਸੂਖ ਫਿਰਿ ਨਹੀ ਡੋੁਲਾਇਆ ॥੧॥
ਗੁਰੂ ਧਿਆਇ ਹਰਿ ਚਰਨ ਮਨਿ ਚੀਨ੍ਹ੍ਹੇ ॥ ਤਾ ਤੇ ਕਰਤੈ ਅਸਥਿਰੁ ਕੀਨ੍ਹ੍ਹੇ ॥੧॥ ਰਹਾਉ ॥
ਗੁਣ ਗਾਵਤ ਅਚੁਤ ਅਬਿਨਾਸੀ ॥ ਤਾ ਤੇ ਕਾਟੀ ਜਮ ਕੀ ਫਾਸੀ ॥੨॥
ਕਰਿ ਕਿਰਪਾ ਲੀਨੇ ਲੜਿ ਲਾਏ ॥ ਸਦਾ ਅਨਦੁ ਨਾਨਕ ਗੁਣ ਗਾਏ ॥੩॥੩੦॥੩੬॥

ਸੂਹੀ ਮਹਲਾ ੫ ॥
ਅੰਮ੍ਰਿਤ ਬਚਨ ਸਾਧ ਕੀ ਬਾਣੀ ॥
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ ਰਹਾਉ॥
ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥੧॥
ਸਾਧੂ ਧੂਰਿ ਮੁਖਿ ਮਸਤਕਿ ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥

ਸੂਹੀ ਮਹਲਾ ੫ ਘਰੁ ੩ ॥
ਗੋਬਿੰਦਾ ਗੁਣ ਗਾਉ ਦਇਆਲਾ ॥ ਦਰਸਨੁ ਦੇਹੁ ਪੂਰਨ ਕਿਰਪਾਲਾ ॥ ਰਹਾਉ ॥
ਕਰਿ ਕਿਰਪਾ ਤੁਮ ਹੀ ਪ੍ਰਤਿਪਾਲਾ ॥ ਜੀਉ ਪਿੰਡੁ ਸਭੁ ਤੁਮਰਾ ਮਾਲਾ ॥੧॥
ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥ ਨਾਨਕੁ ਜਾਚੈ ਸੰਤ ਰਵਾਲਾ ॥੨॥੩੨॥੩੮॥

ਸੂਹੀ ਮਹਲਾ ੫ ॥
ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਆਪੇ ਥੰਮੈ ਸਚਾ ਸੋਈ ॥੧॥
ਹਰਿ ਹਰਿ ਨਾਮੁ ਮੇਰਾ ਆਧਾਰੁ ॥ ਕਰਣ ਕਾਰਣ ਸਮਰਥੁ ਅਪਾਰੁ ॥੧॥ ਰਹਾਉ ॥
ਸਭ ਰੋਗ ਮਿਟਾਵੇ ਨਵਾ ਨਿਰੋਆ ॥ ਨਾਨਕ ਰਖਾ ਆਪੇ ਹੋਆ ॥੨॥੩੩॥੩੯॥

ਸੂਹੀ ਮਹਲਾ ੫

ਮੂਰਖ (ਮਨੁੱਖ ਹਿਰਦੇ ਰੂਪ) ਘਰ ਦਾ (ਨਾਮ-ਸਿਮਰਨ ਰੂਪ) ਸ੍ਰੇਸ਼ਠ (ਰੂੜਾ) ਕੰਮ ਨਹੀਂ ਜਾਣਦਾ ਅਤੇ ਝੂਠੇ ਧੰਧੇ ਵਿਚ ਲਗਾ ਰਹਿੰਦਾ ਹੈ।੧। ਹੇ ਪ੍ਰਭੂ ! ਜਿਸ (ਕਾਰਜ ਵਿਚ ਮਨੁੱਖ ਨੂੰ) ਤੂੰ ਲਗਾਉਂਦਾ ਹੈ, ਉਸ ਵਿਚ ਲਗਦਾ ਹੈ। ਜੇ ਤੂੰ (ਇਸ ਨੂੰ ਆਪਣਾ ਨਾਮ) ਦਿੰਦਾ ਹੈਂ, (ਤਾਂ ਹੀ) ਤੇਰਾ ਨਾਮ ਜਪਦਾ ਹੈ।੧।ਰਹਾਉ। ਹਰਿ ਦੇ ਦਾਸ ਹਰਿ (ਦੇ ਪ੍ਰੇਮ) ਨਾਲ ਰੰਗੇ ਰਹਿੰਦੇ ਹਨ। ਰਾਮ ਦੇ (ਨਾਮ ਰੂਪ) ਰਸ ਵਿਚ ਹਮੇਸ਼ਾ ਮਸਤ ਰਹਿੰਦੇ ਹਨ।੨। ਪ੍ਰਭੂ (ਆਪਣੇ ਸੇਵਕ ਨੂੰ) ਬਾਹੋਂ ਪਕੜ ਕੇ (ਮਾਇਕ ਪ੍ਰਪੰਚ ਵਿਚੋਂ) ਕਢ ਲੈਂਦਾ ਹੈ ਅਤੇ ਜਨਮ ਜਨਮਾਂਤਰਾਂ ਤੋਂ ਟੁਟੇ ਹੋਇਆਂ ਨੂੰ (ਆਪਣੇ ਨਾਲ) ਗੰਢ ਲੈਂਦਾ ਹੈ।੩। ਹੇ ਸੁਆਮੀ ਪ੍ਰਭੂ ! ਕ੍ਰਿਪਾ ਕਰ ਕਿ (ਮੈਂ ਭਵ-ਸਾਗਰ ਵਿਚੋਂ) ਬਚ ਸਕਾਂ। ਨਾਨਕ (ਦਾ ਕਥਨ ਹੈ ਕਿ) ਹੇ ਹਰਿ ! (ਮੈਂ) ਦਾਸ ਤੇਰੇ ਦੁਆਰ 'ਤੇ ਸ਼ਰਣ ਵਿਚ ਪਿਆ ਹਾਂ।੪।੨੯।੩੫।

ਸੂਹੀ ਮਹਲਾ ੫

(ਜਿਸ ਨੇ) ਸੰਤ/ਗੁਰੂ ਦੀ ਕ੍ਰਿਪਾ ਨਾਲ ਸਥਿਰ (ਹਿਰਦਾ ਰੂਪ) ਘਰ ਪ੍ਰਾਪਤ ਕਰ ਲਿਆ ਹੈ, (ਉਸ ਨੂੰ) ਸਾਰੇ ਸੁਖ (ਮਿਲ ਜਾਂਦੇ ਹਨ, ਫਿਰ ਉਹ) ਡੋਲਦਾ ਨਹੀਂ ਹੈ।੧। (ਜਿਨ੍ਹਾਂ ਨੇ) ਗੁਰੂ ਨੂੰ ਧਿਆ ਕੇ ਹਰਿ-ਚਰਣਾਂ ਨੂੰ ਮਨ ਵਿਚ ਪਛਾਣ ਲਿਆ ਹੈ, ਉਸ ਕਰਕੇ ਕਰਤਾਰ ਨੇ (ਉਨ੍ਹਾਂ ਦਾ ਮਨ) ਸਥਿਰ ਕਰ ਦਿੱਤਾ ਹੈ।੧।ਰਹਾਉ। (ਉਹ) ਅਡਿਗ, ਅਵਿਨਾਸ਼ੀ (ਪ੍ਰਭੂ) ਦੇ ਗੁਣ ਗਾਉਂਦੇ ਹਨ, ਜਿਸ ਕਰਕੇ (ਉਨ੍ਹਾਂ ਦੀ) ਜਮ ਦੀ ਫਾਹੀ ਕਟੀ ਜਾਂਦੀ ਹੈ।੨। (ਪ੍ਰਭੂ ਨੇ) ਕ੍ਰਿਪਾ ਕਰਕੇ (ਆਪਣੇ ਸੇਵਕਾਂ ਨੂੰ) ਲੜ ਲਗਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦੇ ਗੁਣ ਗਾ ਕੇ ਸਦਾ ਆਨੰਦ ਮਾਣਦੇ ਹਨ।੩।੩੦।੩੬।

ਸੂਹੀ ਮਹਲਾ ੫

ਸਾਧੂ/ਗੁਰੂ ਦੀ ਬਾਣੀ ਅੰਮ੍ਰਿਤ ਭਰੇ ਬੋਲ ਹਨ। ਜੋ ਜੋ (ਸਾਧਕ ਇਸ ਬਾਣੀ ਨੂੰ) ਜਪਦਾ ਹੈ, ਉਸ ਦੀ ਗਤਿ ਹੋ ਜਾਂਦੀ ਹੈ, (ਉਹ) ਹਰਿ ਦਾ ਨਾਮ ਨਿਤ ਜੀਭ ਨਾਲ ਸਿਮਰਦਾ ਰਹਿੰਦਾ ਹੈ।੧।ਰਹਾਉ। (ਜਿਸ ਮਨੁੱਖ ਦੇ) ਮਨ ਵਿਚ ਇਕ (ਪ੍ਰਭੂ ਦਾ) ਨਾਮ ਪ੍ਰਵੇਸ਼ ਕਰ ਜਾਂਦਾ ਹੈ, (ਉਸ ਦੇ) ਕਲਿਯੁਗ ਦੇ (ਸਾਰੇ) ਕਲੇਸ਼ ਮਿਟ ਜਾਂਦੇ ਹਨ।੧। (ਜਿਨ੍ਹਾਂ ਨੇ) ਸਾਧੂ ਦੀ ਚਰਣ-ਧੂੜ ਮੁਖ ਅਤੇ ਮੱਥੇ ਉਪਰ ਲਗਾਈ ਹੈ, ਨਾਨਕ (ਦਾ ਕਥਨ ਹੈ ਕਿ) ਹਰਿ ਗੁਰੂ ਦੀ ਸ਼ਰਣ ਵਿਚ ਪੈ ਕੇ (ਉਹ ਦੁਖਾਂ ਕਲੇਸ਼ਾਂ ਤੋਂ) ਬਚ ਗਏ ਹਨ।੨।੩੧।੩੭।

ਸੂਹੀ ਮਹਲਾ ੪ ਘਰੁ ੩

ਹੇ ਗੋਬਿੰਦ ! ਹੇ ਦਿਆਲੂ ! (ਮੈਂ ਤੇਰੇ) ਗੁਣਾਂ ਦਾ ਗਾਇਨ ਕਰਦਾ ਹਾਂ। ਹੇ ਪੂਰਣ ਰੂਪ ਵਿਚ ਕ੍ਰਿਪਾਲੂ ! (ਮੈਨੂੰ ਆਪਣਾ) ਦਰਸ਼ਨ ਦਿਓ ।ਰਹਾਉ। ਹੇ ਪ੍ਰਤਿਪਾਲਕ (ਪ੍ਰਭੂ) ! ਤੁਸੀਂ ਹੀ (ਮੇਰੇ ਉਪਰ) ਕ੍ਰਿਪਾ ਕਰੋ। (ਮੇਰੀ) ਜਿੰਦ ਅਤੇ ਸ਼ਰੀਰ ਸਭ ਤੁਹਾਡਾ ਹੀ ਮਾਲ ਹੈ।੧। (ਹੇ ਜਿਗਿਆਸੂ ! ਪ੍ਰਭੂ ਦਾ) ਅੰਮ੍ਰਿਤ ਤੁਲ ਨਾਮ ਜਪ (ਕਿਉਂਕਿ ਇਹ ਹੀ) ਨਾਲ ਚਲਦਾ ਹੈ। ਨਾਨਕ ਸੰਤਾਂ ਦੀ ਚਰਣ-ਧੂੜ ਮੰਗਦਾ ਹੈ।੨।੩੨।੩੮।

ਸੂਹੀ ਮਹਲਾ ੫

ਉਸ (ਪ੍ਰਭੂ) ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਉਹ ਸਤਿਸਰੂਪ (ਪ੍ਰਭੂ) ਆਪ ਹੀ ਆਸਰਾ ਬਖ਼ਸ਼ਦਾ ਹੈ।੧। ਹਰਿ ਹਰਿ ਦਾ ਨਾਮ ਮੇਰਾ ਆਧਾਰ ਹੈ। (ਉਹ) ਅਪਾਰ ਪ੍ਰਭੂ ਕਾਰਣਾਂ ਦੇ ਕਰਤਾ ਵਜੋਂ ਸਮਰਥ ਹੈ।੧।ਰਹਾਉ। ਨਾਨਕ (ਦਾ ਕਥਨ ਹੈ ਕਿ ਜਿਸ ਦਾ ਪ੍ਰਭੂ) ਆਪ ਰਾਖਾ ਹੋ ਜਾਂਦਾ ਹੈ, (ਉਸ ਦੇ) ਸਾਰੇ ਰੋਗ ਮਿਟਾ ਦਿੰਦਾ ਹੈ (ਅਤੇ ਉਸ ਨੂੰ ਬਿਲਕੁਲ) ਤਾਜ਼ਾ ਅਤੇ ਨਿਰੋਗ ਬਣਾ ਦਿੰਦਾ ਹੈ।੨।੩੩।੩੯।

ਸੂਹੀ ਮਹਲਾ ੫ ॥
ਦਰਸਨ ਕਉ ਲੋਚੈ ਸਭੁ ਕੋਈ ॥ ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥
ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ ਮਹਾ ਮੋਹਨੀ ਦੂਤਾ ਲਾਈ ॥੧॥
ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥
ਅਨਿਕ ਜਨਮ ਬੀਤੀਅਨ ਭਰਮਾਈ ॥ ਘਰਿ ਵਾਸੁ ਨ ਦੇਵੈ ਦੁਤਰ ਮਾਈ ॥੩॥
ਦਿਨੁ ਰੈਨਿ ਅਪਨਾ ਕੀਆ ਪਾਈ ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥
ਸੁਣਿ ਸਾਜਨ ਸੰਤ ਜਨ ਭਾਈ ॥ ਚਰਣ ਸਰਣ ਨਾਨਕ ਗਤਿ ਪਾਈ ॥੫॥੩੪॥੪੦॥

ਰਾਗੁ ਸੂਹੀ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ ॥
ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ ॥
ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥
ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥
ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥
ਸਭੁ ਕਿਛੁ ਤੁਮ੍ਹ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥

ਸੂਹੀ ਮਹਲਾ ੫ ॥
ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥੧॥ ਰਹਾਉ ॥
ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥
ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥
ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥੨॥
ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥
ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥੩॥
ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ ॥
ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ ॥੪॥੨॥੪੨॥

ਸੂਹੀ ਮਹਲਾ ੫ ॥
ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ ॥

**ਸੂਹੀ ਮਹਲਾ ੫**

(ਪ੍ਰਭੂ ਦੇ) ਦਰਸ਼ਨ ਨੂੰ (ਭਾਵੇਂ) ਸਭ ਕੋਈ ਲੋਚਦਾ ਹੈ, (ਪਰ) ਇਹ ਪੂਰੇ ਭਾਗਾਂ ਕਰਕੇ ਹੀ ਪ੍ਰਾਪਤ ਹੁੰਦਾ ਹੈ।ਰਹਾਉ।(ਹੇ ਜਿਗਿਆਸੂ!) ਸ਼ਿਆਮ ਸੁੰਦਰ (ਪ੍ਰਭੂ) ਨੂੰ ਛਡ ਕੇ (ਤੈਨੂੰ ਮੋਹ ਦੀ) ਨੀਂਦਰ ਕਿਉਂ ਆ ਗਈ ਹੈ? ਮਹਾ ਮੋਹਨੀ (ਮਾਇਆ) ਦੇ ਦੂਤਾਂ (ਵਿਕਾਰਾਂ) ਨੇ (ਨੀਂਦਰ) ਲਾ ਦਿੱਤੀ ਹੈ।੧। ਪ੍ਰੇਮ ਦਾ ਵਿਛੋੜਾ (ਮੇਰੇ ਅੰਦਰ) ਕਸਕ ਪੈਦਾ ਕਰਦਾ ਹੈ। (ਇਹ) ਨਿਰਦਈ ਜਾਨਵਰ ਵਾਂਗ ਹੈ, ਉਸ ਦੇ (ਮਨ ਵਿਚ ਜ਼ਰਾ ਜਿੰਨੀ ਵੀ) ਦਇਆ ਨਹੀਂ ਹੈ।੨। (ਮਾਇਆਵੀ) ਭਰਮਾਂ ਵਿਚ ਹੀ ਅਨੇਕ ਜਨਮ ਬੀਤ ਗਏ ਹਨ। ਨ ਕਾਬੂ ਕੀਤੀ ਜਾ ਸਕਣ ਵਾਲੀ (ਇਹ) ਮਾਇਆ ਮਨ ਨੂੰ (ਆਪਣੇ ਵਾਸਤਵਿਕ) ਘਰ ਵਿਚ ਟਿਕਣ ਹੀ ਨਹੀਂ ਦਿੰਦੀ।੩। (ਜੀਵ) ਦਿਨ ਰਾਤ ਆਪਣੇ ਕੀਤੇ ਦਾ (ਫਲ) ਪਾ ਰਿਹਾ ਹੈ। ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ, (ਕਿਉਂਕਿ) ਪਿਛਲੇ ਜਨਮਾਂ ਵਿਚ ਕੀਤੇ ਕਰਮ (*ਕਿਰਤ*) ਹੀ (ਜੀਵ ਨੂੰ ਜੂਨਾਂ ਵਿਚ) ਘੁੰਮਾ ਰਹੇ ਹਨ।੪। ਹੇ ਸੱਜਣ! ਹੇ ਸੰਤ! ਹੇ ਭਾਈ! ਸੁਣ, ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਚਰਣਾਂ ਦੀ ਸ਼ਰਣ (ਵਿਚ ਰਹਿੰਦੇ ਹੋਇਆਂ ਹੀ) ਗਤਿ ਪਾਈਦੀ ਹੈ।੫।੩੪।੪੦।

**ਰਾਗੁ ਸੂਹੀ ਮਹਲਾ ੫ ਘਰੁ ੪**

(ਉਹ) ਛਪਰੀ ਸ਼ੋਭਾਸ਼ਾਲੀ ਹੈ ਜਿਸ ਵਿਚ (ਪਰਮਾਤਮਾ ਦੇ) ਗੁਣ ਗਾਏ ਜਾਂਦੇ ਹੋਣ। (ਉਹ) ਚਿੱਟੇ ਮਹਲ ਕਿਸੇ ਕੰਮ ਦੇ ਨਹੀਂ, ਜਿਸ (ਵਿਚ ਨਿਵਾਸ ਕਰਨ ਨਾਲ) ਹਰਿ ਵਿਸਰ ਜਾਏ।੧।ਰਹਾਉ। ਸਾਧ-ਸੰਗ ਵਿਚ (ਉਹੀ) ਨਿਮਰਤਾ (*ਗਰੀਬੀ*) ਆਨੰਦ-ਦਾਇਕ ਹੈ, ਜਿਸ ਨਾਲ ਪ੍ਰਭੂ ਚਿਤ ਵਿਚ ਆ ਜਾਏ। ਇਹ ਵਡਪਣ ਸੜ ਜਾਏ, (ਜਿਸ ਕਰਕੇ ਮਨੁੱਖ) ਮਾਇਆ ਨਾਲ ਹੀ ਲਿਪਟਿਆ ਰਹਿੰਦਾ ਹੈ।੧। ਚੱਕੀ ਪੀਹ ਕੇ, ਕੰਬਲੀ ਓੜ ਕੇ ਮਨ ਨੂੰ ਸੁਖ ਅਤੇ ਸੰਤੋਖ ਮਿਲਦਾ ਹੈ। ਅਜਿਹਾ ਰਾਜ ਵੀ ਕਿਸੇ ਕੰਮ ਦਾ ਨਹੀਂ, ਜਿਸ ਕਰਕੇ (ਮਨ) ਰਜ ਨ ਸਕੇ।੨। (ਜੋ ਵਿਅਕਤੀ) ਇਕ (ਪ੍ਰਭੂ) ਦੇ (ਪ੍ਰੇਮ-) ਰੰਗ ਵਿਚ ਨੰਗਾ ਫਿਰਦਾ ਹੈ, ਉਹ ਸ਼ੋਭਾ ਪ੍ਰਾਪਤ ਕਰਦਾ ਹੈ। (ਉਹ) ਰੇਸ਼ਮ ਅਤੇ ਰੇਸ਼ਮੀ ਬਸਤ੍ਰ ਵਿਅਰਥ ਹਨ, ਜਿਨ੍ਹਾਂ ਵਿਚ ਖਚਿਤ ਹੋ ਕੇ (ਮਨੁੱਖ) ਲੋਭੀ ਹੋ ਜਾਏ।੩। ਹੇ ਪ੍ਰਭੂ! ਸਭ ਕੁਝ ਤੁਹਾਡੇ ਹੱਥ ਵਿਚ ਹੈ, (ਤੁਸੀਂ) ਆਪ ਹੀ ਕਰਦੇ ਹੋ ਅਤੇ (ਪ੍ਰਾਣੀਆਂ ਤੋਂ) ਕਰਵਾਉਂਦੇ ਹੋ। ਨਾਨਕ (ਦਾ ਕਥਨ ਹੈ ਕਿ ਮੈਂ ਇਹ) ਦਾਨ ਪ੍ਰਾਪਤ ਕਰਾਂ ਕਿ ਸੁਆਸ ਸੁਆਸ (ਹਰਿ-)ਨਾਮ ਸਿਮਰਦਾ ਰਹਾਂ।੪।੧।੪੧।

**ਸੂਹੀ ਮਹਲਾ ੫**

ਹਰਿ ਦੇ ਸੰਤ ਨੂੰ (ਮੇਰੇ ਪ੍ਰਾਣ ਅਤੇ ਧਨ) ਅਰਪਿਤ ਹਨ, (ਮੈਂ) ਉਸ ਦਾ ਪਾਣੀ ਭਰਨ ਵਾਲਾ ਹਾਂ। (ਉਹ ਸੰਤ ਮੈਨੂੰ) ਭਰਾ, ਮਿਤਰ, ਪੁੱਤਰ ਸਭ ਨਾਲੋਂ (ਇਥੋਂ ਤਕ ਕਿ) ਜਿੰਦ ਤੋਂ ਵੀ ਪਿਆਰਾ ਹੈ।੧।ਰਹਾਉ। (ਮੇਰੀ ਚਾਹ ਹੈ ਕਿ ਮੈਂ) ਕੇਸਾਂ ਦਾ ਪੱਖਾ (*ਬੀਜਨਾ*) ਬਣਾ ਕੇ ਸੰਤਾਂ ਨੂੰ ਚੌਰ ਝੁਲਾਉਂਦਾ ਰਹਾਂ। (ਮੈਂ ਆਪਣੇ) ਸਿਰ ਨੂੰ (ਸੰਤਾਂ ਦੇ) ਚਰਣਾਂ ਤਕ ਨੀਵਾਂ ਕਰਾਂ (ਅਤੇ ਉਨ੍ਹਾਂ ਦੀ ਚਰਣ-ਧੂੜ ਨੂੰ) ਮੱਥੇ ਉਪਰ ਲਗਾਵਾਂ।੧। ਨਿਮਾਣੇ ਵਾਂਗ ਮਿੱਠੇ ਬੋਲਾਂ ਨਾਲ ਬੇਨਤੀ ਕਰਾਂ। ਅਭਿਮਾਨ ਛਡ ਕੇ (ਸੰਤਾਂ ਦੀ) ਸ਼ਰਣ ਪਵਾਂ ਅਤੇ (ਉਨ੍ਹਾਂ ਦੁਆਰਾ) ਹਰਿ ਰੂਪ ਖ਼ਜ਼ਾਨਾ ਪ੍ਰਾਪਤ ਕਰਾਂ।੨। (ਮੈਂ) ਬਾਰ ਬਾਰ ਸੰਤ-ਜਨਾਂ ਦਾ ਦਰਸ਼ਨ ਵੇਖਦਾ ਰਹਾਂ। (ਉਨ੍ਹਾਂ ਦੇ) ਅੰਮ੍ਰਿਤਮਈ ਬੋਲ ਮਨ ਵਿਚ ਇਕੱਠੇ ਕਰਾਂ ਅਤੇ ਬਾਰ ਬਾਰ ਬੰਦਨਾ ਕਰਾਂ।੩। (ਮੈਂ) ਮਨ ਵਿਚ ਚਿਤਾਰਦਾ ਰਹਾਂ, ਆਸ ਕਰਦਾ ਰਹਾਂ, (ਤੇਰੇ) ਸੇਵਕ ਦਾ ਸੰਪਰਕ ਮੰਗਦਾ ਰਹਾਂ। ਹੇ ਪ੍ਰਭੂ! ਨਾਨਕ ਉਪਰ ਦਇਆ ਕਰ ਕਿ (ਮੈਂ ਤੇਰੇ) ਦਾਸਾਂ ਦੀ ਚਰਣੀ ਲਗਾਂ।੪।੨।੪੨।

**ਸੂਹੀ ਮਹਲਾ ੫**

ਜਿਸ (ਮਾਇਆ ਨੇ) ਬ੍ਰਹਿਮੰਡ (ਸ੍ਰਿਸ਼ਟੀ) ਅਤੇ ਖੰਡਾਂ (ਦੇਸਾਂ) ਨੂੰ ਮੋਹਿਆ ਹੋਇਆ ਹੈ,

ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ ॥੧॥ ਰਹਾਉ ॥
ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ ॥
ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ ॥੧॥
ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥
ਨਾਨਕ ਕੀ ਪ੍ਰਭ ਬੇਨਤੀ ਸਾਧਸੰਗਿ ਸਮਾਉ ॥੨॥੩॥੪੩॥

ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ ੴ ਸਤਿਗੁਰ ਪ੍ਰਸਾਦਿ ॥
ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥
ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ
ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ ਰਹਾਉ ॥
ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿਨ ਕਰੀਆ ॥
ਵਿਚਿ ਮਨ ਕੋਟਵਰੀਆ ॥ ਨਿਜ ਮੰਦਰਿ ਪਿਰੀਆ ॥
ਤਹਾ ਆਨਦ ਕਰੀਆ ॥ ਨਹ ਮਰੀਆ ਨਹ ਜਰੀਆ ॥੧॥
ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ ਹਿਰੀਆ ॥
ਬਿਖਨਾ ਘਿਰੀਆ ॥ ਅਬ ਸਾਧੂ ਸੰਗਿ ਪਰੀਆ ॥ ਹਰਿ ਦੁਆਰੈ ਖਰੀਆ ॥
ਦਰਸਨੁ ਕਰੀਆ ॥ ਨਾਨਕ ਗੁਰ ਮਿਰੀਆ ॥ ਬਹੁਰਿ ਨ ਫਿਰੀਆ ॥੨॥੧॥੪੪॥

ਸੂਹੀ ਮਹਲਾ ੫ ॥
ਰਾਸਿ ਮੰਡਲੁ ਕੀਨੋ ਆਖਾਰਾ ॥ ਸਗਲੋ ਸਾਜਿ ਰਖਿਓ ਪਾਸਾਰਾ ॥੧॥ ਰਹਾਉ ॥
ਬਹੁ ਬਿਧਿ ਰੂਪ ਰੰਗ ਆਪਾਰਾ ॥ ਪੇਖੈ ਖੁਸੀ ਭੋਗ ਨਹੀ ਹਾਰਾ ॥
ਸਭਿ ਰਸ ਲੈਤ ਬਸਤ ਨਿਰਾਰਾ ॥੧॥ ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥
ਕਹਨੁ ਨ ਜਾਈ ਖੇਲੁ ਤੁਹਾਰਾ ॥ ਨਾਨਕ ਰੇਣ ਸੰਤ ਚਰਨਾਰਾ ॥੨॥੨॥੪੫॥

ਸੂਹੀ ਮਹਲਾ ੫ ॥
ਤਉ ਮੈ ਆਇਆ ਸਰਨੀ ਆਇਆ ॥ ਭਰੋਸੈ ਆਇਆ ਕਿਰਪਾ ਆਇਆ ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥੧॥ ਰਹਾਉ ॥
ਮਹਾ ਦੁਤਰੁ ਮਾਇਆ ॥ ਜੈਸੇ ਪਵਨੁ ਝੁਲਾਇਆ ॥੧॥
ਸੁਨਿ ਸੁਨਿ ਹੀ ਡਰਾਇਆ ॥ ਕਰਰੋ ਧ੍ਰਮਰਾਇਆ ॥੨॥
ਗ੍ਰਿਹ ਅੰਧ ਕੂਪਾਇਆ ॥ ਪਾਵਕੁ ਸਗਰਾਇਆ ॥੩॥
ਗਹੀ ਓਟ ਸਾਧਾਇਆ ॥ ਨਾਨਕ ਹਰਿ ਧਿਆਇਆ ॥
ਅਬ ਮੈ ਪੂਰਾ ਪਾਇਆ ॥੪॥੩॥੪੬॥

ਰਾਗੁ ਸੂਹੀ ਮਹਲਾ ੫ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥

ਉਸ ਦੇ ਵਸ ਵਿਚ (ਮੈਂ ਵੀ) ਪਿਆ ਹੋਇਆ ਹਾਂ। (ਹੇ ਪ੍ਰਭੂ !) ਮੈਨੂੰ ਆਪਣਾ ਨਾਮ ਬਖ਼ਸ਼ ਕੇ, ਇਸ ਵਿਕਾਰ-ਗ੍ਰਸਤ ਜੀਵ ਨੂੰ (ਮਾਇਆ ਦੇ ਪ੍ਰਭਾਵ ਤੋਂ) ਬਚਾ ਲਵੋ।੧।ਰਹਾਉ। ਜਿਸ (ਮਾਇਆ) ਤੋਂ ਕੋਈ ਵੀ ਸੁਖੀ ਨਹੀਂ ਹੈ, (ਮੈਂ) ਉਸ ਦੇ ਪਿਛੇ ਜਾਂਦਾ ਹਾਂ। ਜੋ (ਦੁਨੀਆਵੀ ਪਦਾਰਥ) ਸਭ ਨੂੰ ਛਡ ਜਾਂਦੇ ਹਨ, (ਮੈਂ ਉਨ੍ਹਾਂ ਨਾਲ) ਬਾਰ ਬਾਰ ਲਿਪਟਦਾ ਹਾਂ।੧। ਹੇ ਦਇਆ ਦੇ ਸੁਆਮੀ! (ਮੇਰੇ ਉਪਰ) ਕ੍ਰਿਪਾ ਕਰੋ—ਹੇ ਹਰਿ! (ਤੇਰੇ) ਗੁਣਾਂ ਦਾ ਗਾਇਨ ਕਰਦਾ ਰਹਾਂ। ਨਾਨਕ ਦੀ ਪ੍ਰਭੂ ਪਾਸ ਬੇਨਤੀ ਹੈ ਕਿ ਮੈਂ ਸਾਧਸੰਗ ਵਿਚ ਸਮਾ ਜਾਵਾਂ।੨।੩।੪੩।

**ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ**

ਪਿਆਰੇ ਮੋਹਨ ਦੀ ਪ੍ਰੀਤ (ਹੋਰਨਾਂ) ਪ੍ਰੀਤਾਂ ਵਿਚੋਂ ਮਹਾਨ (*ਗੁਰੀਆ*) ਹੈ। ਹੇ ਮਨ! (ਤੂੰ) ਇਕ ਗੋਬਿੰਦ (ਦੇ ਨਾਮ) ਨੂੰ ਚੇਤੇ ਕਰ, (ਉਸ ਤੋਂ ਭਿੰਨ) ਹੋਰ ਕੋਈ (ਕੰਮ ਅਧਿਆਤਮਿਕ ਸਾਧਨਾ ਦੇ) ਲੇਖੇ ਵਿਚ ਨਹੀਂ ਪੈਂਦਾ। (ਇਸ ਕਰਕੇ) ਸੰਤਾਂ ਦੇ (ਚਰਣੀ) ਲਗ ਅਤੇ ਮਨ ਵਿਚੋਂ ਦੁਬਿਧਾ ਦੀ ਪਗਡੰਡੀ (*ਕੁਰੀਆ*) ਮਿਟਾ ਦੇ।੧।ਰਹਾਉ। ਨਿਰਗੁਣ (ਸਰੂਪ ਵਾਲੇ) ਹਰਿ ਨੇ ਸਗੁਣ (ਰੂਪ) ਧਾਰਿਆ ਹੋਇਆ ਹੈ। (ਉਸ ਨੇ) ਅਨੇਕ (ਸ਼ਰੀਰ ਰੂਪ) ਕੋਠੀਆਂ ਵਖ ਵਖ (ਰੂਪਾਂ ਅਤੇ) ਭਿੰਨ ਭਿੰਨ (ਰੰਗਾਂ ਵਾਲੀਆਂ) ਸਿਰਜ ਦਿੱਤੀਆਂ ਹਨ। (ਉਨ੍ਹਾਂ ਵਿਚ) ਮਨ ਨੂੰ ਕੋਤਵਾਲ (ਵਜੋਂ ਤਾਇਨਾਤ ਕੀਤਾ ਹੈ)। ਆਪਣੇ (ਸ਼ਰੀਰ ਰੂਪ) ਘਰ ਵਿਚ ਪ੍ਰੀਤਮ (ਨਿਵਾਸ ਕਰਦਾ ਹੈ)। ਉਥੇ ਆਨੰਦ ਮਾਣਦਾ ਹੈ। ਨ ਮਰਦਾ ਹੈ, ਨ ਬਿਰਧ ਹੁੰਦਾ ਹੈ।੧। (ਮਨੁੱਖ ਆਪਣੇ) ਕਿਰਤ-ਕਰਮਾਂ ਨਾਲ ਜੁੜੇ ਹੋਣ ਕਾਰਣ ਬਹੁਤ ਤਰ੍ਹਾਂ (ਦੀਆਂ ਜੂਨਾਂ ਵਿਚ) ਫਿਰਦਾ ਹੈ। ਪਰਾਏ (ਧਨ) ਨੂੰ ਲੁਟਦਾ ਹੈ। ਵਿਸ਼ੇ-ਵਾਸਨਾਵਾਂ (*ਬਿਖਨਾ*) ਵਿਚ ਘਿਰਿਆ ਰਹਿੰਦਾ ਹੈ। ਹੁਣ ਸਾਧੂ ਸੰਗ ਪ੍ਰਾਪਤ ਕਰ ਲਿਆ ਹੈ, (ਇਸ ਲਈ) ਹਰਿ ਦੇ ਦੁਆਰ ਉਪਰ ਖੜਾ ਹੈ, (ਪ੍ਰਭੂ ਦਾ) ਦਰਸ਼ਨ ਕੀਤਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਮਿਲ ਪੈਣ 'ਤੇ (ਮਨੁੱਖ) ਫਿਰ (ਜੂਨਾਂ ਵਿਚ) ਨਹੀਂ ਪੈਂਦੇ।੨।੧।੪੪।

**ਸੂਹੀ ਮਹਲਾ ੫**

(ਪ੍ਰਭੂ ਨੇ ਸੰਸਾਰ ਨੂੰ ਕ੍ਰਿਸ਼ਨ ਦੇ) ਰਾਸ ਮੰਡਲ (ਵਾਂਗ) ਅਖਾੜੇ ਵਜੋਂ ਸਿਰਜਿਆ ਹੈ। ਸਾਰੇ ਪਸਾਰੇ ਨੂੰ (ਚੰਗੀ ਤਰ੍ਹਾਂ) ਸਵਾਰ ਕੇ ਰਖਿਆ ਹੈ।੧।ਰਹਾਉ। (ਇਸ ਅਖਾੜੇ ਵਿਚ) ਬਹੁਤ ਰੂਪ ਅਤੇ ਬੇਅੰਤ ਰੰਗ ਹਨ। (ਸ੍ਰਿਸ਼ਟੀ ਦੇ ਇਸ ਪਸਾਰੇ) ਨੂੰ ਪ੍ਰਭੂ ਖ਼ੁਸ਼ੀ ਨਾਲ ਵੇਖਦਾ ਹੈ ਅਤੇ ਭੋਗਦਾ ਹੋਇਆ ਥਕਦਾ ਨਹੀਂ ਹੈ। ਸਭ ਦਾ ਰਸ ਲੈਂਦਾ ਹੋਇਆ ਵੀ (ਆਪ) ਨਿਰਲੇਪ ਰਹਿੰਦਾ ਹੈ।੧। (ਹੇ ਪ੍ਰਭੂ! ਤੇਰਾ) ਨ (ਕੋਈ) ਰੰਗ ਹੈ, ਨ ਚਿੰਨ੍ਹ ਹੈ, ਨ ਮੁਖ ਹੈ, ਨ ਦਾੜ੍ਹੀ (*ਮਾਸਾਰਾ*) ਹੈ। ਤੇਰੀ (ਇਸ) ਖੇਡ ਦਾ ਕਥਨ ਨਹੀਂ ਕੀਤਾ ਜਾ ਸਕਦਾ। ਨਾਨਕ (ਤੇਰੇ) ਸੰਤਾਂ ਦੀ ਚਰਣਾਂ ਦੀ ਧੂੜ ਹੈ।੨।੨।੪੫।

**ਸੂਹੀ ਮਹਲਾ ੫**

ਹੇ ਸੁਆਮੀ! ਮੈਂ ਤੇਰੇ ਪਾਸ ਆਇਆ ਹਾਂ, (ਤੇਰੀ) ਸ਼ਰਣ ਵਿਚ ਆਇਆ ਹਾਂ। (ਤੇਰੇ) ਭਰੋਸੇ ਨਾਲ ਆਇਆ ਹਾਂ, (ਤੇਰੀ) ਕ੍ਰਿਪਾ ਨਾਲ ਆਇਆ ਹਾਂ। ਜਿਵੇਂ (ਤੈਨੂੰ) ਚੰਗਾ ਲਗੇ, ਉਸੇ ਤਰ੍ਹਾਂ ਰਖੋ। (ਤੈਨੂੰ ਮਿਲਣ ਦੇ ਇਸ) ਮਾਰਗ ਉਪਰ ਗੁਰੂ ਨੇ ਭੇਜਿਆ ਹੈ।੧।ਰਹਾਉ। (ਤੇਰੀ) ਮਾਇਆ ਬਹੁਤ ਔਖਿਆਂ ਤਰੇ ਜਾ ਸਕਣ (ਵਾਲੇ ਸਮੁੰਦਰ ਵਰਗੀ) ਹੈ। ਵਾਯੂ ਵਾਂਗ ਉਡਾਈ ਫਿਰਦੀ ਹੈ।੧। ਧਰਮ ਰਾਜ (ਬਹੁਤ) ਕਠੋਰ ਹੈ, (ਇਹ) ਸੁਣ ਸੁਣ ਕੇ ਹੀ (ਮੈਨੂੰ) ਡਰ ਲਗਾ ਰਿਹਾ ਹੈ।੨। ਸੰਸਾਰ (*ਗ੍ਰਿਹ*) ਅੰਨ੍ਹਾ ਖੂਹ ਹੈ, ਸਾਰਾ (ਤ੍ਰਿਸ਼ਣਾ ਰੂਪ) ਅਗਨੀ ਦਾ (ਭਰਿਆ ਹੈ)।੩। ਨਾਨਕ (ਦਾ ਕਥਨ ਹੈ ਕਿ ਮੈਂ) ਸਾਧੂ/ ਗੁਰੂ ਦੀ ਓਟ ਲਈ ਹੈ, ਹਰਿ ਨੂੰ ਸਿਮਰਿਆ ਹੈ, ਹੁਣ ਮੈਂ ਪੂਰਾ (ਪਰਮਾਤਮਾ) ਪਾ ਲਿਆ ਹੈ।੪।੩।੪੬।

**ਰਾਗੁ ਸੂਹੀ ਮਹਲਾ ੫ ਘਰੁ ੬**

(ਮੇਰੀ) ਸਤਿਗੁਰੂ ਪਾਸ ਬੇਨਤੀ ਹੈ (ਕਿ ਮੈਨੂੰ) ਨਾਮ ਦਾ ਆਧਾਰ ਪ੍ਰਾਪਤ ਹੋਏ। (ਮੇਰੀ

ਤੂਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥
ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ ਰਹਾਉ ॥
ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥
ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥੨॥
ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥
ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥੩॥
ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥
ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥

ਰਾਗੁ ਸੂਹੀ ਮਹਲਾ ੫ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥
ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਾਰੀ ॥
ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥੧॥ ਰਹਾਉ ॥
ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ ॥
ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥
ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥
ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥੩॥
ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥੪॥੧॥੪੮॥

ਸੂਹੀ ਮਹਲਾ ੫ ॥
ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥
ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥੧॥
ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥
ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ ॥੧॥ ਰਹਾਉ ॥
ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥੨॥
ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥
ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥੩॥
ਸਹਜ ਸੂਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥
ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ ॥ ੪॥੨॥੪੯॥

ਸੂਹੀ ਮਹਲਾ ੫ ॥
ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥

ਬੇਨਤੀ ਸੁਣ ਕੇ) ਸੱਚਾ ਪਾਤਿਸ਼ਾਹ ਦਇਆਵਾਨ ਹੋ ਗਿਆ, (ਜਿਸ ਕਰਕੇ) ਸੰਸਾਰ ਦਾ (ਮਾਇਆਵੀ) ਸੰਤਾਪ ਦੂਰ ਹੋ ਗਿਆ।੧। ਹੇ ਸੱਚੇ ਸਿਰਜਨਹਾਰ (ਪ੍ਰਭੂ)! ਤੂੰ ਭਗਤਾਂ ਦੀ ਟੇਕ ਹੈਂ, ਤੂੰ ਸੰਤਾਂ ਦੀ ਓਟ ਹੈਂ। ਤੇਰੀ (ਸਾਰੀ ਵਿਸ਼ਵ ਰੂਪ)ਸਾਮਗ੍ਰੀ ਸੱਚੀ ਹੈ, ਤੇਰਾ ਦਰਬਾਰ ਸੱਚਾ ਹੈ। ਤੇਰੇ ਖ਼ਜ਼ਾਨੇ ਸੱਚੇ ਹਨ, ਤੇਰਾ (ਸ੍ਰਿਸ਼ਟੀ-)ਪਸਾਰਾ ਸੱਚਾ ਹੈ।੨। ਤੇਰਾ ਰੂਪ ਅਗਮ ਹੈ, ਤੇਰਾ ਦਰਸ਼ਨ ਅਨੂਪਮ ਹੈ। ਮੈਂ ਤੇਰਿਆਂ ਸੇਵਕਾਂ ਤੋਂ ਕੁਰਬਾਨ ਹਾਂ ਜਿਨ੍ਹਾਂ ਨੂੰ ਹਰਿ ਦਾ ਨਾਮ ਪਿਆਰਾ ਹੈ।੩। (ਮੇਰੀਆਂ) ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ ਜਦੋਂ (ਮੈਂ) ਅਗਮ ਅਪਾਰ (ਪ੍ਰਭੂ) ਪਾ ਲਿਆ। ਨਾਨਕ (ਦਾ ਕਥਨ ਹੈ ਕਿ—) ਹੇ ਗੁਰੂਦੇਵ! (ਮੈਨੂੰ) ਪਾਰਬ੍ਰਹਮ ਮਿਲ ਪਿਆ ਹੈ, (ਮੈਂ) ਤੇਰੇ ਚਰਣਾਂ ਤੋਂ ਬਲਿਹਾਰ ਜਾਂਦਾ ਹਾਂ।੪।੧।੪੭।

**ਰਾਗੁ ਸੂਹੀ ਮਹਲਾ ੫ ਘਰੁ ੭**

(ਹੇ ਪ੍ਰਭੂ!) ਤੇਰਾ ਭਾਣਾ ਤੂੰ ਆਪ ਹੀ (ਉਸ ਵਿਅਕਤੀ ਤੋਂ) ਮੰਨਾਉਂਦਾ ਹੈਂ, ਜਿਸ ਉਪਰ (ਤੂੰ) ਦਿਆਲ ਹੁੰਦਾ ਹੈਂ। ਉਹੀ ਭਗਤੀ (ਸਹੀ) ਹੈ ਜੋ ਤੈਨੂੰ ਚੰਗੀ ਲਗਦੀ ਹੈ। ਤੂੰ ਸਾਰਿਆਂ ਜੀਵਾਂ ਦੀ ਪਾਲਨਾ ਕਰਨ ਵਾਲਾ ਹੈਂ।੧। ਹੇ ਮੇਰੇ ਰਾਮ ਰਾਜਾ! ਸੰਤਾਂ ਨੂੰ ਤੇਰੀ ਟੇਕ ਹੈ। ਜੋ ਤੈਨੂੰ ਚੰਗਾ ਲਗਦਾ ਹੈ, ਉਹੀ (ਤੇਰੇ ਸੇਵਕਾਂ ਨੂੰ) ਪ੍ਰਵਾਨ ਹੈ। (ਉਨ੍ਹਾਂ ਦੇ) ਮਨ ਤਨ ਦਾ ਤੂੰ ਹੀ ਆਸਰਾ ਹੈਂ।੧। ਰਹਾਉ। (ਹੇ ਪਰਮਾਤਮਾ!) ਤੂੰ ਦਿਆਲੂ, ਕ੍ਰਿਪਾਲੂ, ਕਿਰਪਾ-ਨਿਧਾਨ, ਮਨੋ-ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ। ਹੇ ਪ੍ਰਾਣ-ਪਤਿ ਪ੍ਰੀਤਮ! ਸਾਰੇ ਭਗਤ ਤੇਰੇ ਹਨ, ਤੂੰ ਭਗਤਾਂ ਨੂੰ ਪਿਆਰਾ ਹੈਂ।੨। (ਹੇ ਪ੍ਰਭੂ!) ਤੂੰ ਅਥਾਹ, ਅਪਾਰ ਅਤੇ ਬਹੁਤ ਉੱਚਾ ਹੈਂ, ਤੇਰੇ ਵਰਗਾ ਹੋਰ ਕੋਈ ਨਹੀਂ ਹੈ। ਹੇ ਸੁਖਾਂ ਦੇ ਦਾਤੇ! ਹੇ ਸੁਆਮੀ! ਸਾਡੀ ਇਹ ਬੇਨਤੀ ਹੈ ਕਿ (ਤੂੰ ਸਾਨੂੰ) ਨ ਵਿਸਰ।੩। ਹੇ ਪ੍ਰਭੂ! ਜੇ (ਮੈਂ) ਤੈਨੂੰ ਚੰਗਾ ਲਗ ਜਾਵਾਂ, (ਤਾਂ ਮੈਂ) ਸੁਆਸ ਸੁਆਸ ਦਿਨ ਰਾਤ ਤੇਰੇ ਗੁਣਾਂ ਦਾ ਗਾਇਨ ਕਰਦਾ ਰਹਾਂ। ਨਾਨਕ (ਤੇਰੇ ਪਾਸੋਂ) ਸੁਖ (ਪ੍ਰਦਾਨ ਕਰਨ ਵਾਲਾ) ਤੇਰਾ ਨਾਮ ਮੰਗਦਾ ਹੈ। (ਹੇ ਮੇਰੇ) ਸਾਹਿਬ! (ਜੇ ਤੂੰ) ਪ੍ਰਸੰਨ ਹੋਵੇਂ (ਤਾਂ ਮੈਂ) ਪ੍ਰਾਪਤ ਕਰ ਲਵਾਂ।੪।੧।੪੮।

**ਸੂਹੀ ਮਹਲਾ ੫**

(ਹੇ ਪਰਮਾਤਮਾ!) ਤੇਰਾ ਉਹ ਸਥਾਨ ਕਿਹੋ ਜਿਹਾ ਹੈ, ਜਿਥੇ (ਬੈਠਣ 'ਤੇ) ਤੂੰ ਕਦੇ ਵੀ ਵਿਸਰਦਾ ਨਹੀਂ ਹੈਂ। ਜਿਥੇ ਤੈਨੂੰ (ਮੈਂ) ਅੱਠੇ ਪਹਿਰ ਧਿਆਵਾਂ (ਅਤੇ ਮੇਰਾ) ਸ਼ਰੀਰ ਪਵਿਤਰ ਹੋ ਜਾਏ।੧। ਹੇ ਮੇਰੇ ਰਾਮ! ਮੈਂ (ਤੇਰਾ) ਉਹ ਸਥਾਨ ਲਭਣ ਆਇਆ ਹਾਂ। ਲਭਦਿਆਂ ਲਭਦਿਆਂ (ਮੈਨੂੰ) ਸਾਧ-ਸੰਗ (ਮਿਲ) ਗਿਆ ਹੈ (ਅਤੇ ਮੈਂ) ਉਨ੍ਹਾਂ (ਸਾਧਾਂ) ਦੀ ਸ਼ਰਣ ਵਿਚੋਂ (ਤੈਨੂੰ) ਪਾ ਲਿਆ ਹੈ।੧। ਰਹਾਉ। ਵੇਦ ਪੜ੍ਹ ਪੜ੍ਹ ਕੇ ਬ੍ਰਹਮਾ (ਵਰਗੇ ਅਨੇਕ ਪਾਠੀ) ਥਕ ਗਏ, (ਪਰ ਉਨ੍ਹਾਂ ਨੇ) ਤਿਲ ਮਾਤ੍ਰ ਵੀ (ਤੇਰੀ) ਕੀਮਤ ਨਹੀਂ ਪਾਈ। ਸਾਧਕ ਅਤੇ ਸਿਧ ਵਿਲਕਦੇ ਫਿਰਦੇ ਹਨ, ਉਹ ਵੀ ਮਾਇਆ ਦੇ ਮੋਹੇ ਹੋਏ ਹਨ।੨। (ਵਿਸ਼ਣੂੰ ਦੇ) ਦਸ ਅਵਤਾਰ (ਆਪਣੇ ਯੁਗਾਂ ਦੇ) ਰਾਜੇ ਬਣ ਕੇ ਵਿਚਰਦੇ ਰਹੇ। ਸ਼ਿਵ ਅਵਧੂਤ/ਤਿਆਗੀ (ਹੋ ਕੇ ਫਿਰਦਾ ਰਿਹਾ, ਪਰ) ਉਹ ਵੀ ਤੇਰਾ ਅੰਤ ਨ ਪਾ ਸਕਿਆ, (ਭਾਵੇਂ) ਬਿਭੂਤੀ ਮਲ ਮਲ ਕੇ ਥਕ ਗਿਆ।੩। (ਜਿਨ੍ਹਾਂ) ਸੰਤਾਂ ਨੇ ਹਰਿ ਦਾ ਮੰਗਲਮਈ ਗੀਤ ਗਾਇਆ ਹੈ, (ਉਨ੍ਹਾਂ ਨੇ) ਸਹਿਜ ਸੁਖ ਅਤੇ ਨਾਮ ਰਸ ਦਾ ਆਨੰਦ (ਮਾਣਿਆ ਹੈ)। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ ਜਦੋਂ) ਗੁਰੂ ਦਾ ਫਲਦਾਇਕ ਦਰਸ਼ਨ ਪ੍ਰਾਪਤ ਹੋ ਗਿਆ, ਤਦੋਂ (ਉਨ੍ਹਾਂ ਨੇ) ਮਨ ਤਨ ਵਿਚ ਹਰਿ ਹਰਿ (ਨਾਮ ਦੀ) ਆਰਾਧਨਾ ਕੀਤੀ।੪।੨।੪੯।

**ਸੂਹੀ ਮਹਲਾ ੫**

ਜੋ ਕਰਮ-ਕਾਂਡ ਅਤੇ ਧਾਰਮਿਕ ਪਾਖੰਡ ਦਿਸਦੇ ਹਨ, ਉਨ੍ਹਾਂ ਨੂੰ ਜਮ ਰੂਪ ਮਸੂਲੀਆ ਲੁਟ ਲੈਂਦਾ ਹੈ। ਵਾਸਨਾ-ਰਹਿਤ ਪ੍ਰਭੂ ਦਾ ਕੀਰਤਨ ਕਰੋ, ਜਿਸ (ਪ੍ਰਭੂ) ਦਾ ਛਿਣ ਭਰ ਲਈ ਸਿਮਰਨ ਕਰਨ

ਸੰਤਹੁ ਸਾਗਰੁ ਪਾਰਿ ਉਤਰੀਐ ॥
ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥ ਰਹਾਉ ॥
ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥
ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ਹ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥
ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥੩॥੫੦॥

ਸੂਹੀ ਮਹਲਾ ੫ ॥
ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥
ਤਿਨ੍ਹ ਕੀ ਸੋਭਾ ਸਭਨੀ ਥਾਈ ਜਿਨ੍ਹ ਪ੍ਰਭ ਕੇ ਚਰਣ ਪਰਾਤੇ ॥੧॥
ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥
ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ॥
ਕੋਟਿ ਅਪ੍ਰਾਧੀ ਸੰਤਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ ॥
ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ਹ ਹਰਿ ਸਿਉ ਆਣਿ ਮਿਲਾਵੈ ॥੨॥
ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥
ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥
ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥
ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥

ਸੂਹੀ ਮਹਲਾ ੫ ॥
ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥੧॥
ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥
ਤੇਰੀ ਟੇਕ ਭਰਵਾਸਾ ਤੁਮ੍ਰਰਾ ਜਪਿ ਨਾਮੁ ਤੁਮ੍ਹਾਰਾ ਉਧਰੇ ॥੧॥ ਰਹਾਉ ॥
ਅੰਧ ਕੂਪ ਤੇ ਕਾਢਿ ਲੀਏ ਤੁਮ੍ਹ ਆਪਿ ਭਏ ਕਿਰਪਾਲਾ ॥
ਸਾਰਿ ਸਮ੍ਹਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥੨॥
ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥
ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥੩॥
ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥
ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥

ਨਾਲ ਖ਼ਲਾਸੀ ਹੋ ਜਾਂਦੀ ਹੈ।੧। ਹੇ ਸੰਤੋ! (ਸਿਮਰਨ ਨਾਲ) ਭਵ-ਸਾਗਰ ਤੋਂ ਪਾਰ ਉਤਰ ਜਾਈਦਾ ਹੈ। ਜੋ ਕੋਈ (ਵਿਅਕਤੀ) ਸੰਤਾਂ ਦੇ ਬੋਲਾਂ/ਉਪਦੇਸ਼ਾਂ ਨੂੰ ਕਮਾਉਂਦਾ ਹੈ, ਉਹ ਗੁਰੂ ਦੀ ਕ੍ਰਿਪਾ ਨਾਲ (ਭਵ-ਸਾਗਰ ਤੋਂ) ਤਰ ਜਾਂਦਾ ਹੈ।੧।ਰਹਾਉ। ਕਰੋੜਾਂ ਤੀਰਥਾਂ ਉਪਰ ਇਸ਼ਨਾਨ ਕਰਨ (ਦੇ ਬਾਵਜੂਦ) ਇਸ ਕਲਿਯੁਗ ਵਿਚ ਮੈਲ ਨਾਲ ਭਰਿਆ ਰਹੀਦਾ ਹੈ। ਜੋ (ਵਿਅਕਤੀ) ਸਾਧ-ਸੰਗ ਵਿਚ ਹਰਿ-ਗੁਣਾਂ ਦਾ ਗਾਇਨ ਕਰਦਾ ਹੈ, ਉਹ (ਆਪਣੇ ਜੀਵਨ ਨੂੰ) ਪਵਿਤਰ ਕਰ ਲੈਂਦਾ ਹੈ।੨। (ਸਾਰੇ ਵੇਦਾਂ, ਕਤੇਬਾਂ), ਸਿਮ੍ਰਤੀਆਂ ਅਤੇ ਸ਼ਾਸਤ੍ਰਾਂ ਇਨ੍ਹਾਂ ਨੂੰ ਪੜ੍ਹਨ ਨਾਲ ਮੁਕਤੀ ਨਹੀਂ ਹੁੰਦੀ। ਜੋ (ਸਾਧਕ) ਗੁਰੂ ਦੁਆਰਾ ਇਕ ਅੱਖਰ ਦਾ ਜਾਪ ਕਰਦਾ ਹੈ, ਉਸ ਦੀ (ਲੋਕ ਪਰਲੋਕ ਵਿਚ) ਨਿਰਮਲ ਸ਼ੋਭਾ ਹੁੰਦੀ ਹੈ।੩। ਖਤਰੀਆਂ, ਬ੍ਰਾਹਮਣਾਂ, ਸ਼ੂਦਰਾਂ ਅਤੇ ਵੈਸ਼ਾਂ ਚੌਹਾਂ ਵਰਣਾਂ ਵਾਲਿਆਂ ਲਈ (ਨਾਮ ਸਿਮਰਨ ਦਾ) ਉਪਦੇਸ਼ ਸਾਂਝਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਮਨੁੱਖ) ਗੁਰੂ ਦੁਆਰਾ ਨਾਮ ਜਪਦਾ ਹੈ, ਉਹ ਕਲਿਯੁਗ ਵਿਚ ਉਧਰ ਜਾਂਦਾ ਹੈ (ਅਤੇ ਉਸ ਨੂੰ) ਹਰ ਇਕ ਸ਼ਰੀਰ ਵਿਚ (ਪ੍ਰਭੂ ਵਸਦਾ ਨਜ਼ਰ ਆਉਂਦਾ ਹੈ)।੪।੩।੫੦।

**ਸੂਹੀ ਮਹਲਾ ੫**

(ਸੰਤ ਲੋਕ) ਜੋ ਵੀ (ਬੇਨਤੀ) ਕਰਦੇ ਹਨ, ਉਹ ਪ੍ਰਭੂ ਮੰਨ ਲੈਂਦਾ ਹੈ, ਉਹ ਰਾਮ-ਨਾਮ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ। ਜਿਨ੍ਹਾਂ (ਸਾਧਕਾਂ) ਨੇ ਪ੍ਰਭੂ ਦੇ ਚਰਣਾਂ ਨੂੰ ਛੋਹਿਆ ਹੈ, ਉਨ੍ਹਾਂ ਦੀ ਸ਼ੋਭਾ ਸਭ ਥਾਵਾਂ ਵਿਚ ਹੁੰਦੀ ਹੈ।੧। ਹੇ ਮੇਰੇ ਰਾਮ! ਹਰਿ ਦੇ ਸੰਤਾਂ ਜਿਤਨਾ ਵੱਡਾ ਕੋਈ ਨਹੀਂ ਹੈ। ਭਗਤਾਂ ਦੀ ਆਪਣੇ ਪ੍ਰਭੂ ਨਾਲ (ਡੂੰਘੀ ਪ੍ਰੀਤ) ਬਣ ਜਾਂਦੀ ਹੈ, (ਉਨ੍ਹਾਂ ਨੂੰ) ਜਲ, ਥਲ ਅਤੇ ਪੁਲਾੜ ਵਿਚ ਉਹ (ਪ੍ਰਭੂ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ)।੧।ਰਹਾਉ। ਕਰੋੜਾਂ ਪਾਪੀ ਸੰਤਾਂ ਦੇ ਸੰਗ ਨਾਲ ਬਚ ਜਾਂਦੇ ਹਨ, ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ। (ਜੇ ਕੋਈ ਪ੍ਰਭੂ ਤੋਂ) ਜਨਮ-ਜਨਮਾਂਤਰਾਂ ਦਾ ਵਿਛੜਿਆ ਹੋਇਆ ਹੋਵੇ, (ਸੰਤ) ਉਸ ਨੂੰ ਲਿਆ ਕੇ ਹਰਿ ਨਾਲ ਮਿਲਾ ਦਿੰਦੇ ਹਨ।੨। ਜੋ (ਵਿਅਕਤੀ) ਸੰਤ ਦੀ ਸ਼ਰਣ ਵਿਚ ਆ ਜਾਂਦਾ ਹੈ, (ਉਸ ਦਾ) ਮਾਇਆ-ਮੋਹ, ਭਰਮ ਅਤੇ ਭੈ ਕਟੇ ਜਾਂਦੇ ਹਨ। ਜਿਹੋ ਜਿਹੇ ਮਨੋਰਥ ਨਾਲ (ਕੋਈ ਪ੍ਰਭੂ ਦਾ) ਸਿਮਰਨ ਕਰਦਾ ਹੈ, ਉਹ ਸੰਤਾਂ ਦੁਆਰਾ ਪ੍ਰਾਪਤ ਕਰ ਲੈਂਦਾ ਹੈ।੩। (ਉਨ੍ਹਾਂ) ਧਰਮ-ਸਾਧਕਾਂ ਦੀ ਵਡਿਆਈ ਦੀ ਮਹਿਮਾ ਦਾ ਵਰਣਨ (ਮੈਂ) ਕਿਥੋਂ ਤਕ ਕਰਾਂ? ਜੋ ਆਪਣੇ ਪ੍ਰਭੂ ਨੂੰ ਚੰਗੇ ਲਗ ਚੁਕੇ ਹਨ। ਨਾਨਕ ਦਾ ਕਥਨ ਹੈ ਕਿ ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ, ਉਹ ਸਭ ਤੋਂ ਬੇਮੁਥਾਜ (*ਨਿਕਾਣੇ*) ਹੋ ਗਏ ਹਨ।੪।੪।੫੧।

**ਸੂਹੀ ਮਹਲਾ ੫**

(ਹੇ ਪ੍ਰਭੂ! ਜੋ) ਤੇਰੀ ਸ਼ਰਣ ਵਿਚ ਆ ਪਏ ਹਨ, (ਉਨ੍ਹਾਂ ਨੂੰ) ਤੁਸੀਂ (ਮਾਇਆਵੀ ਵਿਕਾਰਾਂ ਦੀ) ਵੱਡੀ ਅਗਨੀ ਤੋਂ ਹੱਥ ਦੇ ਕੇ ਬਚਾ ਲਿਆ ਹੈ। (ਉਨ੍ਹਾਂ ਦੇ) ਹਿਰਦੇ ਵਿਚ ਤੇਰਾ ਹੀ ਮਾਣ ਅਤੇ ਬਲ ਹੈ, ਹੋਰ ਦੂਜੀ ਆਸ (ਉਨ੍ਹਾਂ ਨੇ) ਖ਼ਤਮ ਕਰ ਦਿੱਤੀ ਹੈ।੧। ਹੇ ਮੇਰੇ ਰਾਮ ਰਾਜੇ! ਤੇਰੇ ਚਿਤ ਵਿਚ ਆਉਣ ਨਾਲ ਹੀ (ਤੇਰੇ ਭਗਤ ਭਵ-ਸਾਗਰ ਤੋਂ) ਬਚ ਗਏ ਹਨ। (ਉਨ੍ਹਾਂ ਨੂੰ) ਤੇਰੀ ਟੇਕ ਅਤੇ ਤੇਰਾ ਹੀ ਭਰੋਸਾ ਹੁੰਦਾ ਹੈ, (ਉਹ) ਤੇਰਾ ਨਾਮ ਜਪ ਕੇ (ਸੰਸਾਰ ਤੋਂ ਉਧਰ ਜਾਂਦੇ ਹਨ)।੧।ਰਹਾਉ। (ਜਿਨ੍ਹਾਂ ਸਾਧਕਾਂ) ਉਤੇ ਤੁਸੀਂ ਆਪ ਕ੍ਰਿਪਾਲ ਹੋ ਗਏ, (ਉਨ੍ਹਾਂ ਨੂੰ ਤੁਸੀਂ ਮੋਹ ਦੇ) ਅੰਨ੍ਹੇ ਖੂਹ ਵਿਚੋਂ ਕਢ ਲਿਆ। (ਉਨ੍ਹਾਂ ਦੀ) ਸਾਰ ਸੰਭਾਲ ਕਰਕੇ ਸਾਰੇ ਸੁਖ ਦਿੱਤੇ ਅਤੇ ਆਪ ਹੀ ਪਾਲਣਾ ਕੀਤੀ।੨। (ਜਿਨ੍ਹਾਂ ਉਤੇ) ਪਰਮੇਸ਼ਵਰ ਨੇ ਆਪਣੀ ਕ੍ਰਿਪਾ-ਦ੍ਰਿਸ਼ਟੀ ਕੀਤੀ, (ਉਨ੍ਹਾਂ ਦੇ ਮਾਇਆਵੀ) ਬੰਧਨ ਕਟ ਕੇ ਛੁੜਾ ਲਿਆ। (ਉਨ੍ਹਾਂ ਤੋਂ) ਪ੍ਰਭੂ ਨੇ ਆਪਣੀ ਭਗਤੀ ਆਪ ਹੀ ਕਰਾਈ ਅਤੇ ਆਪ ਹੀ ਸੇਵਾ ਵਿਚ ਲਗਾਇਆ।੩। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਉਪਰ) ਸੁਖਾਂ ਦੇ ਦਾਤੇ (ਪ੍ਰਭੂ) ਨੇ ਦਇਆ ਕੀਤੀ, (ਉਨ੍ਹਾਂ ਨੂੰ) ਪੂਰਾ ਸਤਿਗੁਰੂ ਮਿਲ ਪਿਆ। (ਉਨ੍ਹਾਂ ਦਾ) ਭਰਮ ਦੂਰ ਹੋ ਗਿਆ, ਭੈ ਅਤੇ ਮੋਹ ਨਸ਼ਟ ਹੋ ਗਏ, ਸਾਰਾ ਝੋਰਾ ਮਿਟ ਗਿਆ।੪।੫।੫੨।

ਸੂਹੀ ਮਹਲਾ ੫ ॥
ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥
ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥੧॥
ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥
ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ ਰਹਾਉ ॥
ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥
ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥੨॥
ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ ॥
ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥
ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥

ਸੂਹੀ ਮਹਲਾ ੫ ॥
ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥
ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥
ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥

ਸੂਹੀ ਮਹਲਾ ੫ ॥
ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥
ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥
ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥
ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥
ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥
ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥
ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥

**ਸੂਹੀ ਮਹਲਾ ੫**

ਜਦੋਂ ਕੁਝ ਨਹੀਂ ਸੀ, ਤਦੋਂ (ਇਹ ਜੀਵ) ਕੀ ਕਰਦਾ ਸੀ? ਕਿਹੜੇ ਕਰਮ ਕਰਕੇ (ਇਸ ਰੂਪ ਵਿਚ) ਆਇਆ ਹੈ? (ਉਤਰ ਹੈ—) (ਪ੍ਰਭੂ) ਆਪ ਹੀ ਖੇਡ ਵਰਤਾ ਕੇ ਆਪ ਹੀ ਵੇਖਦਾ ਹੈ। ਠਾਕੁਰ ਨੇ (ਆਪ ਹੀ ਸਾਰੀ) ਰਚਨਾ ਰਚਾਈ ਹੋਈ ਹੈ।੧। ਹੇ ਮੇਰੇ ਰਾਮ ਰਾਜੇ! ਮੇਰੇ ਪਾਸੋਂ (ਆਪਣੇ ਆਪ) ਕੁਝ ਨਹੀਂ ਹੁੰਦਾ। (ਪ੍ਰਭੂ) ਆਪ (ਸੰਸਾਰ ਦਾ) ਕਰਤਾ ਹੈ, ਆਪ ਹੀ (ਸਭ ਤੋਂ ਕਾਰ) ਕਰਾਉਂਦਾ ਹੈ ਅਤੇ ਉਹੀ ਸਭ ਵਿਚ ਨਿਰੰਤਰ (ਵਰਤ ਰਿਹਾ) ਹੈ।੧ ।ਰਹਾਉ। (ਇਹ ਜੀਵ ਕਰਮਾਂ ਦਾ) ਲੇਖਾ-ਜੋਖਾ ਕਰਨ ਤੋਂ ਕਿਸੇ ਤਰ੍ਹਾਂ ਵੀ ਛੁਟ ਨਹੀਂ ਸਕਦਾ। (ਜੀਵ ਦਾ) ਸ਼ਰੀਰ ਕੱਚਾ ਅਤੇ ਸੂਝ ਤੋਂ ਸਖਣਾ ਹੈ। ਹੇ ਕਰਣਹਾਰ ਪ੍ਰਭੂ! ਕ੍ਰਿਪਾ ਕਰੋ, ਤੁਹਾਡੀ ਬਖ਼ਸ਼ਿਸ਼ ਬੇਮਿਸਾਲ ਹੈ।੨। (ਹੇ ਪਰਮਾਤਮਾ!) ਸਾਰੇ ਜੀਵ ਜੰਤ ਤੇਰੇ ਪੈਦਾ ਕੀਤੇ ਹੋਏ ਹਨ, ਹਰ ਇਕ ਸ਼ਰੀਰ ਵਿਚ ਤੂੰ ਹੀ ਧਿਆਇਆ ਜਾਂਦਾ ਹੈ। ਤੇਰੀ ਸਥਿਤੀ ਅਤੇ ਮਰਯਾਦਾ ਨੂੰ ਤੂੰ ਹੀ ਜਾਣਦਾ ਹੈਂ, (ਤੇਰੀ) ਕੁਦਰਤ ਦੀ ਕੀਮਤ ਨਹੀਂ ਪਾਈ ਜਾ ਸਕਦੀ।੩। (ਮੈਂ) ਗੁਣਹੀਨ, ਮੂਰਖ, ਨਾ-ਸਮਝ ਅਤੇ ਅਗਿਆਨੀ ਹਾਂ, ਕਰਮ ਧਰਮ (ਦੀ ਮਰਯਾਦਾ ਨੂੰ) ਨਹੀਂ ਜਾਣਦਾ। (ਹੇ ਪ੍ਰਭੂ!) ਦਇਆ ਕਰੋ ਕਿ ਨਾਨਕ ਤੇਰੇ ਗੁਣ ਗਾਏ ਅਤੇ ਤੇਰਾ ਭਾਣਾ (ਉਸ ਨੂੰ) ਮਿਠਾ ਲਗੇ।੪।੬।੫੩।

**ਸੂਹੀ ਮਹਲਾ ੫**

ਹੇ ਪ੍ਰਭੂ! ਤੇਰੇ ਸੰਤ ਭਾਗਾਂ ਵਾਲੇ ਹਨ, ਜਿਨ੍ਹਾਂ ਦੇ (ਹਿਰਦੇ ਰੂਪ) ਘਰ ਵਿਚ ਹਰਿ-ਨਾਮ (ਰੂਪ) ਧਨ (ਮੌਜੂਦ) ਹੈ। ਉਹੀ ਇਸ ਜਗਤ ਵਿਚ ਆਏ ਪ੍ਰਵਾਨ ਚੜ੍ਹਦੇ ਹਨ ਅਤੇ ਉਨ੍ਹਾਂ ਦੇ ਕੰਮ ਹੀ ਸਫਲ ਹੁੰਦੇ ਹਨ।੧। ਹੇ ਮੇਰੇ ਰਾਮ! ਮੈਂ ਹਰਿ ਦੇ ਸੇਵਕਾਂ ਤੋਂ ਬਲਿਹਾਰ ਜਾਂਦਾ ਹਾਂ। (ਮੈਂ ਲੋਚਦਾ ਹਾਂ ਕਿ) ਕੇਸਾਂ ਦਾ ਚੌਰ ਬਣਾ ਕੇ (ਉਨ੍ਹਾਂ ਉਪਰ) ਝੁਲਾਵਾਂ (ਅਤੇ ਉਨ੍ਹਾਂ ਦੀ) ਚਰਣ-ਧੂੜ ਮੱਥੇ ਉਪਰ ਲਗਾਵਾਂ।੧ ।ਰਹਾਉ। (ਪ੍ਰਭੂ ਦੇ ਸੇਵਕ) ਜਨਮ ਮਰਨ ਦੋਹਾਂ ਵਿਚ ਨਹੀਂ ਆਉਂਦੇ, (ਉਹ) ਸੇਵਕ ਪਰਉਪਕਾਰ ਲਈ ਹੀ (ਜਗਤ ਵਿਚ) ਆਉਂਦੇ ਹਨ। (ਉਹ ਆਤਮਿਕ) ਜੀਵਨ ਦਾ ਦਾਨ ਦੇ ਕੇ (ਲੋਕਾਂ ਨੂੰ) ਭਗਤੀ ਨਾਲ ਜੋੜਦੇ ਹਨ ਅਤੇ ਹਰਿ ਨਾਲ ਮਿਲਾ ਦਿੰਦੇ ਹਨ।੨। (ਪ੍ਰਭੂ ਦਾ) ਹੁਕਮ (*ਅਮਰੁ*) ਸੱਚਾ ਹੈ, (ਉਸ ਦੀ) ਬਾਦਸ਼ਾਹੀ ਸੱਚੀ ਹੈ, (ਉਹ) ਸੱਚੇ (ਪ੍ਰਭੂ) ਨਾਲ (ਪ੍ਰੇਮ-ਰੰਗ ਵਿਚ) ਰੰਗੇ ਰਹਿੰਦੇ ਹਨ। (ਉਨ੍ਹਾਂ ਨੂੰ) ਸੱਚਾ ਸੁਖ ਅਤੇ ਸੱਚੀ ਵਡਿਆਈ (ਹਾਸਲ ਹੁੰਦੀ ਹੈ)। ਜਿਸ ਦੇ (ਉਹ ਸੇਵਕ ਹਨ), ਉਸ (ਪ੍ਰਭੂ) ਨੇ ਉਨ੍ਹਾਂ ਨੂੰ ਪਛਾਣ ਲਿਆ ਹੈ।੩। (ਮੈਂ) ਹਰਿ-ਜਨਾਂ ਨੂੰ ਪੱਖਾ ਝਲਾਂ, (ਉਨ੍ਹਾਂ ਲਈ) ਪਾਣੀ ਢੋਵਾਂ ਅਤੇ ਚੱਕੀ ਪੀਹਣ ਦੀ (ਸੇਵਾ) ਕਮਾਵਾਂ। ਨਾਨਕ ਦੀ ਪ੍ਰਭੂ ਪਾਸ ਬੇਨਤੀ ਹੈ ਕਿ (ਮੈਂ) ਤੇਰੇ ਸੇਵਕਾਂ ਦਾ ਦਰਸ਼ਨ ਪ੍ਰਾਪਤ ਕਰਦਾ ਰਹਾਂ।੪।੭।੫੪।

**ਸੂਹੀ ਮਹਲਾ ੫**

ਹੇ ਪਾਰਬ੍ਰਹਮ! ਹੇ ਪਰਮੇਸ਼ਵਰ! ਹੇ ਸਤਿਗੁਰੂ! (ਤੂੰ) ਆਪ ਹੀ ਸਭ ਕੁਝ ਕਰਨ ਵਾਲਾ ਹੈਂ। (ਤੇਰੇ ਪਾਸੋਂ ਤੇਰਾ) ਸੇਵਕ ਤੇਰੀ ਚਰਣ-ਧੂੜ ਮੰਗਦਾ ਹੈ ਅਤੇ ਤੇਰੇ ਦਰਸ਼ਨ ਤੋਂ ਨਿਛਾਵਰ ਹੁੰਦਾ ਹੈ।੧। ਹੇ ਮੇਰੇ ਰਾਮ ਰਾਜੇ! ਜਿਸ ਤਰ੍ਹਾਂ (ਤੂੰ) ਰਖਦਾ ਹੈਂ, ਉਸੇ ਤਰ੍ਹਾਂ ਰਹੀਦਾ ਹੈ। (ਜੇ) ਤੈਨੂੰ ਚੰਗਾ ਲਗੇ, ਤਾਂ ਹੀ ਨਾਮ ਜਪਵਾਉਂਦਾ ਹੈਂ ਅਤੇ ਤੇਰਾ ਦਿੱਤਾ ਹੋਇਆ ਸੁਖ ਪਾਈਦਾ ਹੈ।੧ ।ਰਹਾਉ। (ਹੇ ਪਰਮਾਤਮਾ!) ਮੁਕਤੀ, ਭੁਗਤੀ ਅਤੇ ਜੁਗਤੀ ਤੇਰੀ ਸੇਵਾ ਦੁਆਰਾ (ਪ੍ਰਾਪਤ ਹੁੰਦੀਆਂ ਹਨ, ਪਰ ਸੇਵਾ ਉਹੀ ਕਰਦਾ ਹੈ) ਜਿਸ ਤੋਂ ਤੂੰ ਆਪ ਕਰਾਉਂਦਾ ਹੈਂ। ਉਹ ਸਥਾਨ ਬੈਕੁੰਠ (ਦੇ ਸਮਾਨ ਹੈ) ਜਿਥੇ ਤੇਰਾ ਕੀਰਤਨ ਹੁੰਦਾ ਹੈ। ਤੂੰ ਆਪ ਹੀ (ਕੀਰਤਨ ਕਰਨ ਦੀ) ਸ਼ਰਧਾ ਪੈਦਾ ਕਰਦਾ ਹੈਂ।੨। (ਹੇ ਹਰਿ! ਕ੍ਰਿਪਾ ਕਰ ਕਿ ਮੈਂ ਤੇਰਾ) ਨਾਮ ਜਪ ਜਪ ਕੇ ਜੀਉਂਦਾ ਰਹਾਂ ਅਤੇ ਮੇਰਾ ਤਨ ਮਨ ਨਿਹਾਲ ਹੋ ਜਾਵੇ। ਹੇ ਮੇਰੇ ਦੀਨ ਦਿਆਲ ਸਤਿਗੁਰੂ! (ਮਿਹਰ ਕਰ ਕਿ ਮੈਂ) ਤੇਰੇ ਚਰਣ-ਕਮਲ ਧੋ ਧੋ ਕੇ ਪੀਵਾਂ।੩। ਮੈਂ ਉਸ ਸ਼ੋਭਾਸ਼ਾਲੀ

ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥

ਸੂਹੀ ਮਹਲਾ ੫ ॥
ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥
ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥੧॥
ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥
ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ ਰਹਾਉ ॥
ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥
ਅੰਮ੍ਰਿਤ ਬਚਨ ਰਿਦੈ ਉਰਿ ਧਾਰੀ ਤਉ ਕਿਰਪਾ ਤੇ ਸੰਗੁ ਪਾਈ ॥੨॥
ਅੰਤਰ ਕੀ ਗਤਿ ਤੁਧੁ ਪਹਿ ਸਾਰੀ ਤੁਧੁ ਜੇਵਡੁ ਅਵਰੁ ਨ ਕੋਈ ॥
ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ ॥੩॥
ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥੯॥੫੬॥

ਸੂਹੀ ਮਹਲਾ ੫ ॥
ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥
ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥
ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥
ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥
ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥
ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥

ਸੂਹੀ ਮਹਲਾ ੫ ॥
ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥
ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥੧॥
ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥
ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥੧॥ ਰਹਾਉ ॥
ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥
ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥੨॥
ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧਸੰਗਿ ਨਾਉ ਜਾਪੇ ॥
ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥੩॥

ਘੜੀ ਤੋਂ ਕੁਰਬਾਨ ਜਾਂਦਾ ਹਾਂ ਜਿਸ ਵਿਚ (ਮੈਂ) ਤੇਰੇ ਦੁਆਰ ਉਤੇ ਆਇਆ ਸਾਂ। ਨਾਨਕ ਉਪਰ ਪ੍ਰਭੂ ਕ੍ਰਿਪਾਲ ਹੋਏ, (ਜਿਸ ਕਰਕੇ) ਪੂਰਾ ਸਤਿਗੁਰੂ ਪ੍ਰਾਪਤ ਕਰ ਲਿਆ।੪।੮।੫੫।

**ਸੂਹੀ ਮਹਲਾ ੫**

(ਹੇ ਪ੍ਰਭੂ !) ਤੇਰੇ ਚਿਤ ਵਿਚ ਆਉਣ 'ਤੇ ਬਹੁਤ ਆਨੰਦ ਪ੍ਰਾਪਤ ਹੁੰਦਾ ਹੈ। ਜਿਸ ਨੂੰ (ਤੂੰ) ਵਿਸਰ ਜਾਂਦਾ ਹੈਂ, ਉਹ ਮਰਨ ਤੁਲ ਹੋ ਜਾਂਦਾ ਹੈ। ਹੇ ਕਰਤਾ ਪੁਰਖ! ਜਿਸ ਉਪਰ (ਤੂੰ) ਦਿਆਲ ਹੁੰਦਾ ਹੈਂ, ਉਹ (ਵਿਅਕਤੀ) ਤੈਨੂੰ ਸਦਾ ਧਿਆਉਂਦਾ ਹੈ।੧। ਹੇ ਮੇਰੇ ਸਾਹਿਬ! ਮੈਂ ਨਿਮਾਣੀ ਦਾ ਤੂੰ ਮਾਣ ਹੈਂ। (ਮੈਂ) ਆਪਣੇ ਪ੍ਰਭੂ ਅਗੇ ਅਰਦਾਸ ਕਰਦੀ ਹਾਂ ਕਿ (ਮੈਂ) ਤੇਰੀ ਬਾਣੀ ਸੁਣ ਸੁਣ ਕੇ ਜੀਉਂਦੀ ਹਾਂ।੧।ਰਹਾਉ। (ਮੈਂ) ਤੇਰੇ ਸੇਵਕਾਂ ਦੀ ਹਚਰਣ-ਧੂੜ ਹੋ ਜਾਵਾਂ ਅਤੇ ਤੇਰੇ ਦਰਸ਼ਨ ਤੋਂ ਵਾਰਨੇ ਜਾਵਾਂ। (ਤੇਰੇ) ਅੰਮ੍ਰਿਤ ਵਰਗੇ ਬਚਨਾਂ ਨੂੰ (ਆਪਣੇ) ਹਿਰਦੇ ਵਿਚ ਧਾਰਨ ਕਰਾਂ ਅਤੇ ਤੇਰੀ ਕ੍ਰਿਪਾ ਨਾਲ (ਤੇਰਾ) ਸੰਗ ਹਾਸਲ ਕਰਾਂ।੨। (ਹੇ ਹਰਿ! ਮੈਂ ਆਪਣੇ) ਅੰਦਰ ਦੀ ਸਾਰੀ ਸਥਿਤੀ ਤੇਰੇ ਕੋਲ (ਕਹਿ ਦਿੱਤੀ ਹੈ), ਤੇਰੇ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਜਿਸ ਨੂੰ (ਤੂੰ ਆਪਣੇ ਨਾਲ) ਲਗਾ ਲੈਂਦਾ ਹੈਂ, ਉਹੀ ਲਗਦਾ ਹੈ ਅਤੇ ਉਹੀ ਤੁਹਾਡਾ ਭਗਤ ਹੁੰਦਾ ਹੈ।੩। ਹੇ ਸਾਹਿਬ! ਦੋਵੇਂ ਹੱਥ ਜੋੜ ਕੇ (ਮੈਂ) ਇਕ ਦਾਨ ਮੰਗਦਾ ਹਾਂ, (ਜੋ ਤੇਰੇ) ਪ੍ਰਸੰਨ ਹੋਣ 'ਤੇ ਪਾ ਸਕਦਾ ਹਾਂ ਕਿ ਨਾਨਕ ਸੁਆਸ ਸੁਆਸ (ਤੇਰਾ ਨਾਮ) ਆਰਾਧਦਾ ਰਹੇ ਅਤੇ ਅੱਠੇ ਪਹਿਰ ਗੁਣ ਗਾਉਂਦਾ ਰਹੇ।੪।੯।੫੬।

**ਸੂਹੀ ਮਹਲਾ ੫**

ਹੇ ਸੁਆਮੀ! ਜਿਸ ਦੇ ਸਿਰ ਉਪਰ ਤੂੰ (ਮੌਜੂਦ) ਹੈਂ, ਉਹ ਦੁਖ ਕਿਵੇਂ ਪਾ ਸਕਦਾ ਹੈ? (ਜੋ) ਮਾਇਆ ਦੇ ਨਸ਼ੇ ਵਿਚ ਮਸਤ ਹੈ, (ਉਹ ਨਿਮਰਤਾ ਪੂਰਵਕ) ਬੋਲਣਾ ਵੀ ਨਹੀਂ ਜਾਣਦਾ ਅਤੇ ਮਰਨਾ ਵੀ (ਉਸ ਦੇ) ਚਿਤ ਵਿਚ ਨਹੀਂ ਆਉਂਦਾ।੧। ਹੇ ਮੇਰੇ ਰਾਮ-ਰਾਜਾ! ਸੰਤ ਤੇਰੇ ਹਨ ਅਤੇ ਤੂੰ ਸੰਤਾਂ ਦਾ ਹੈਂ। ਤੇਰੇ ਸੇਵਕ ਨੂੰ (ਮੌਤ ਦਾ) ਕੁਝ ਵੀ ਡਰ ਨਹੀਂ (ਲਗਦਾ) ਅਤੇ ਜਮ ਵੀ (ਉਸ ਦੇ) ਨੇੜੇ ਨਹੀਂ ਆਉਂਦਾ।੧।ਰਹਾਉ। ਹੇ ਪ੍ਰਭੂ! ਜੋ ਤੇਰੇ (ਪ੍ਰੇਮ-)ਰੰਗ ਵਿਚ ਰੰਗੇ ਹੋਏ ਹਨ, ਉਨ੍ਹਾਂ ਦੇ ਜਨਮ-ਮਰਨ ਦਾ ਦੁਖ ਨਸ਼ਟ ਹੋ ਜਾਂਦਾ ਹੈ। ਤੇਰੀ ਬਖ਼ਸ਼ਿਸ਼ ਕੋਈ ਮਿਟਾ ਨਹੀਂ ਸਕਦਾ (ਕਿਉਂਕਿ ਉਨ੍ਹਾਂ ਦੀ) ਸਤਿਗੁਰੂ ਵਲੋਂ ਤਸਲੀ ਹੋਈ ਹੁੰਦੀ ਹੈ।੨। (ਹੇ ਪਰਮਾਤਮਾ! ਜੋ) ਤੇਰੇ ਨਾਮ ਨੂੰ ਧਿਆਉਂਦੇ ਹਨ, (ਉਹ ਆਤਮਿਕ) ਸੁਖ ਰੂਪ ਫਲ ਪਾਉਂਦੇ ਹਨ ਅਤੇ ਅੱਠੇ ਪਹਿਰ (ਨਾਮ ਨੂੰ) ਆਰਾਧਦੇ ਹਨ। (ਉਹ) ਤੇਰੀ ਸ਼ਰਣ ਅਤੇ ਤੇਰੇ ਭਰੋਸੇ ਕਰਕੇ ਪੰਜ ਦੁਸ਼ਟਾਂ (ਅਰਥਾਤ ਵਿਕਾਰਾਂ) ਨੂੰ ਸਾਧ ਲੈਂਦੇ ਹਨ।੩। (ਹੇ ਪ੍ਰਭੂ! ਮੈਂ) ਗਿਆਨ, ਧਿਆਨ ਅਤੇ ਕੋਈ (ਚੰਗਾ) ਕਰਮ ਨਹੀਂ ਜਾਣਦਾ ਅਤੇ ਨ ਹੀ ਤੇਰੀ ਖ਼ਬਰ-ਸਾਰ ਰਖਦਾ ਹਾਂ। ਨਾਨਕ (ਦਾ ਕਥਨ ਹੈ ਕਿ) ਸਭ ਤੋਂ ਵੱਡਾ ਸਤਿਗੁਰੂ ਹੈ ਜਿਸ ਨੇ ਮੇਰੀ ਸੱਤਾ (ਕਲ) ਕਾਇਮ ਰਖੀ ਹੈ।੪।੧੦।੫੭।

**ਸੂਹੀ ਮਹਲਾ ੫**

ਸਭ (ਸੰਬੰਧ) ਤਿਆਗ ਕੇ ਗੁਰੂ ਦੀ ਸ਼ਰਣ ਵਿਚ ਆਇਆ ਹਾਂ, ਹੇ ਰਖਿਆ ਕਰਨ ਵਾਲੇ! (ਮੇਰੀ) ਰਖਿਆ ਕਰੋ। (ਹੇ ਪ੍ਰਭੂ!) ਜਿਸ ਪਾਸੇ ਵਲ ਤੂੰ ਲਗਾਉਂਦਾ ਹੈ, ਉਸ ਪਾਸੇ ਵਲ ਅਸੀਂ ਲਗਦੇ ਹਾਂ। ਇਹ ਜੀਵ-ਜੰਤ ਵਿਚਾਰੇ ਕੀ ਹਨ?।੧। ਹੇ ਮੇਰੇ ਰਾਮ ਜੀ! ਤੂੰ ਸਭ ਦੇ ਅੰਦਰ ਦੀਆਂ ਜਾਣਨ ਵਾਲਾ ਪ੍ਰਭੂ ਹੈਂ। ਹੇ ਗੁਰਦੇਵ ਦਿਆਲੂ! (ਮੇਰੇ ਉਪਰ) ਕ੍ਰਿਪਾ ਕਰ। ਹੇ ਸੁਆਮੀ! (ਮੈਂ) ਨਿਤ (ਤੇਰੇ) ਗੁਣ ਗਾਉਂਦਾ ਰਹਾਂ।੧।ਰਹਾਉ। ਅੱਠੇ ਪਹਿਰ ਆਪਣੇ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ, (ਤਾਂ ਹੀ) ਗੁਰੂ ਦੀ ਕ੍ਰਿਪਾ ਨਾਲ ਭਵ-ਸਾਗਰ ਤਰਿਆ ਜਾ ਸਕੀਦਾ ਹੈ। ਆਪਾ-ਭਾਵ ਤਿਆਗ ਕੇ ਸਭ (ਦੇ ਚਰਣਾਂ) ਦੀ ਧੂੜ ਹੋ ਜਾਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਜੀਉਂਦੇ ਜੀ ਮਰਨਾ ਚਾਹੀਦਾ ਹੈ।੨। ਉਸ ਦਾ ਜਨਮ ਜਗਤ ਵਿਚ ਸਫਲ ਹੈ, (ਜੋ) ਸਾਧ-ਸੰਗ ਵਿਚ ਨਾਮ ਜਪਦਾ ਹੈ। ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ

ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥
ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥੪॥੧੧॥੫੮॥

ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥੧॥
ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥
ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥
ਨਾ ਤਿਸੁ ਰੂਪੁ ਨ ਰੇਖਿਆ ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥
ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥
ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥੫॥
ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥੬॥
ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥ ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥੭॥
ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ ਤੈ ਰਾਵੇਸੀ ॥੮॥੧॥

ਸੂਹੀ ਮਹਲਾ ੧ ਘਰੁ ੯ ੴ ਸਤਿਗੁਰ ਪ੍ਰਸਾਦਿ ॥
ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥
ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥
ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥੧॥
ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥
ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥੧॥ ਰਹਾਉ ॥
ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ ॥
ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ ॥੨॥
ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥
ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥
ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥
ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥

ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥
ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ॥

ਹਨ ਜਿਸ ਉਪਰ ਪ੍ਰਭੂ ਆਪ ਦਇਆ ਕਰਦਾ ਹੈ।੩। ਹੇ ਦੀਨ ਦਿਆਲ! ਹੇ ਕ੍ਰਿਪਾਲੂ! ਹੇ ਪ੍ਰਭੂ! ਹੇ ਸੁਆਮੀ! ਹੇ ਮਿਹਰਬਾਨ! ਤੇਰੀ ਸ਼ਰਣ ਵਿਚ ਹਾਂ। ਨਾਨਕ (ਦਾ ਕਥਨ ਹੈ ਕਿ) ਕ੍ਰਿਪਾ ਕਰਕੇ ਆਪਣਾ ਨਾਮ ਅਤੇ ਸਾਧ/ਗੁਰੂ ਦੀ ਚਰਣ-ਧੂੜ ਦਿਓ।੪।੧੧।੫੮।

**ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧**

ਮੇਰੇ ਵਿਚ ਸਾਰੇ ਔਗੁਣ ਹਨ, ਕੋਈ ਵੀ ਗੁਣ ਨਹੀਂ ਹੈ। (ਫਿਰ) ਪ੍ਰਭੂ-ਪਤੀ ਨਾਲ ਕਿਵੇਂ ਮੇਲ ਹੋ ਸਕਦਾ ਹੈ।੧। ਨ ਮੈਂ ਰੂਪਵਾਨ ਹਾਂ, ਨ ਸੁੰਦਰ ਨੈਣ ਹਨ। ਨ ਹੀ (ਉੱਚੀ) ਕੁਲ ਵਾਲਾ ਤੌਰ-ਤਰੀਕਾ ਹੈ ਅਤੇ ਨ ਮਿਠੇ ਬੋਲ ਹਨ।੧।ਰਹਾਉ। (ਜੇ) ਸਹਿਜ ਭਾਵ ਦਾ ਸ਼ਿੰਗਾਰ ਕਰਕੇ (ਜੀਵ-)ਇਸਤਰੀ (ਪ੍ਰਭੂ-ਪਤੀ ਕੋਲ) ਆਉਂਦੀ ਹੈ, (ਪਰ ਉਹ) ਸੋਹਾਗਣ ਤਦ ਹੀ ਬਣਦੀ ਹੈ ਜਦ ਪ੍ਰਭੂ-ਪਤੀ ਨੂੰ ਚੰਗੀ ਲਗਦੀ ਹੈ।੨। ਉਸ (ਪ੍ਰਭੂ) ਦਾ ਨ (ਕੋਈ) ਰੂਪ ਹੈ, ਨ ਕੋਈ ਰੇਖਾ/ਚਿੰਨ੍ਹ ਹੈ। ਅੰਤ ਵੇਲੇ (ਉਹ) ਸਾਹਿਬ ਸਿਮਰਿਆ ਵੀ ਨਹੀਂ ਜਾ ਸਕਦਾ।੩। ਹੇ ਪ੍ਰਭੂ! ਨ ਮੇਰੀ (ਉਤਮ) ਸੁਰਤਿ ਹੈ, ਨ ਬੁੱਧੀ ਹੈ ਅਤੇ ਨ ਹੀ ਸਿਆਣਪ; ਕ੍ਰਿਪਾ ਕਰਕੇ (ਮੈਨੂੰ ਆਪਣੇ) ਚਰਣਾਂ ਨਾਲ ਲਗਾ ਲਵੋ।੪। (ਆਪਣੇ ਵਲੋਂ ਤਾਂ ਮੈਂ) ਬਹੁਤ ਸਿਆਣੀ ਹਾਂ, ਪਰ ਪ੍ਰਭੂ-ਪਤੀ ਨੂੰ ਚੰਗੀ ਨਹੀਂ ਲਗਦੀ। ਮਾਇਆ ਪਿਛੇ ਲਗ ਕੇ ਭਰਮ ਵਿਚ ਭੁਲੀ ਫਿਰਦੀ ਹਾਂ।੫। ਹਉਮੈ ਚਲੀ ਜਾਏ, ਤਾਂ ਪ੍ਰਭੂ-ਪਤੀ ਵਿਚ ਸਮਾਈ ਹੁੰਦੀ ਹੈ। ਤਦ ਜੀਵ-ਇਸਤਰੀ ਨੌਂ ਨਿਧੀਆਂ (ਦੇ ਸੁਆਮੀ) ਪਿਆਰੇ (ਪ੍ਰੀਤਮ) ਨੂੰ ਪਾ ਲੈਂਦੀ ਹੈ।੬। (ਪ੍ਰਭੂ ਤੋਂ) ਵਿਛੜ ਕੇ (ਜੀਵ ਨੇ) ਅਨੇਕ ਜਨਮਾਂ ਵਿਚ ਦੁਖ ਪਾਇਆ ਹੈ। ਹੇ ਪ੍ਰੀਤਮ ਪ੍ਰਭੂ ਰਾਜੇ! (ਹੁਣ ਜੀਵ-ਇਸਤਰੀ ਦਾ) ਹੱਥ ਪਕੜ ਲਵੋ।੭। ਨਾਨਕ ਬੇਨਤੀ ਕਰਦਾ ਹੈ ਕਿ ਪ੍ਰਭੂ-ਪਤੀ (ਹੁਣ) ਹੈ, (ਪਹਿਲਾਂ) ਸੀ ਅਤੇ (ਅਗੋਂ) ਹੋਵੇਗਾ। ਜੋ ਜੀਵ-ਇਸਤਰੀ ਪਿਆਰੇ (ਪ੍ਰਭੂ ਨੂੰ) ਚੰਗੀ ਲਗਦੀ ਹੈ, ਉਸੇ ਨਾਲ ਹੀ ਰਮਣ ਕਰਦਾ ਹੈ।੮।੧।

**ਸੂਹੀ ਮਹਲਾ ੧ ਘਰੁ ੯**

(ਮਾਇਆ ਦਾ ਆਕਰਸ਼ਣ) ਕਸੁੰਭੇ ਦੇ ਕੱਚੇ ਰੰਗ ਵਰਗਾ ਚਾਰ ਦਿਨਾਂ ਲਈ ਥੁੜ-ਚਿਰਾ (ਹੀ ਹੁੰਦਾ) ਹੈ ਜੀ। ਨਾਮ ਤੋਂ ਬਿਨਾ ਝੂਠੀ (ਜੀਵ-ਇਸਤਰੀ) ਭਰਮ ਵਿਚ ਭੁਲੀ ਪਈ ਹੈ (ਅਤੇ ਮਾਇਆ ਦੁਆਰਾ) ਠੱਗੀ ਜਾਣ 'ਤੇ ਲੁਟੀ ਗਈ ਹੈ। ਸੱਚੇ (ਪ੍ਰਭੂ ਦੇ ਪ੍ਰੇਮ ਵਿਚ) ਰੰਗੇ ਜਾਣ 'ਤੇ ਦੂਜੀ ਵਾਰ ਜਨਮ ਨਹੀਂ ਲੈਣਾ ਪੈਂਦਾ।੧। (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗੇ ਹੋਇਆਂ ਦਾ ਕੀ ਰੰਗਣਾ ਹੋਇਆ ਜੋ (ਪਹਿਲਾਂ ਹੀ ਪਰਮਾਤਮਾ ਦੇ) ਰੰਗ ਵਿਚ ਰੰਗੇ ਜਾ ਚੁਕੇ ਹਨ। ਸੱਚੇ ਪ੍ਰਭੂ ਨਾਲ ਚਿਤ ਲਗਾ ਕੇ ਰੰਗਣ ਵਾਲੇ (ਪ੍ਰਭੂ ਨੂੰ) ਸਿਮਰਨਾ ਚਾਹੀਦਾ ਹੈ।੧।ਰਹਾਉ। ਜੇ (ਜੀਵ-ਇਸਤਰੀ) ਚਾਰੇ ਪਾਸੇ ਫਿਰ ਲਏ, (ਪਰ) ਭਾਗਾਂ ਤੋਂ ਬਿਨਾ (ਨਾਮ ਰੂਪ) ਧਨ (ਪ੍ਰਾਪਤ) ਨਹੀਂ ਹੁੰਦਾ ਜੀ। ਜੇ ਔਗੁਣਾਂ ਦੀ ਲੁਟੀ ਹੋਈ (ਜੀਵ-ਇਸਤਰੀ) ਫਿਰਦੀ ਰਹੇ, (ਤਾਂ ਵੀ) ਬੰਦੀ (*ਬਧਿਕ*) ਵਾਂਗ (ਕੋਈ) ਠਿਕਾਣਾ ਨਹੀਂ ਪਾ ਸਕਦੀ। (ਜਿਨ੍ਹਾਂ ਨੂੰ) ਗੁਰੂ ਨੇ ਰਖਿਆ ਹੈ, ਉਹੀ ਬਚੇ ਹਨ ਅਤੇ (ਗੁਰੂ ਦੇ) ਸ਼ਬਦ ਦੁਆਰਾ ਮਨ ਵਿਚ ਰੰਗੇ ਰਹਿੰਦੇ ਹਨ।੨। ਜਿਨ੍ਹਾਂ ਦੇ ਕਪੜੇ ਚਿੱਟੇ ਹਨ (ਭਾਵ-ਸੰਤ ਸਰੂਪੀ ਹਨ), (ਪਰ ਉਨ੍ਹਾਂ ਦੇ) ਚਿਤ ਮੈਲੇ ਅਤੇ ਕਠੋਰ ਹਨ ਜੀ। ਉਨ੍ਹਾਂ ਦੇ ਮੂੰਹ ਤੋਂ ਨਾਮ ਦਾ ਉਚਾਰਣ ਨਹੀਂ ਹੁੰਦਾ, ਦ੍ਵੈਤ-ਭਾਵ ਵਿਚ ਰੁਚਿਤ ਹੋਣ ਕਾਰਣ (ਉਹ) ਚੋਰ ਹਨ। (ਜੋ ਮਨੁੱਖ) ਆਪਣੇ ਪਿਛੋਕੜ ਨੂੰ ਨਹੀਂ ਜਾਣਦਾ, ਉਹ ਪਸ਼ੂਆਂ ਅਤੇ ਢੋਰਾਂ ਵਰਗਾ ਹੈ।੩। (ਜੋ ਮਨੁੱਖ) ਮਨ ਵਿਚ ਨਿਤ ਖ਼ੁਸ਼ੀਆਂ ਦੀ ਚਾਹਨਾ ਕਰਦਾ ਹੈ ਅਤੇ ਨਿਤ ਨਿਤ ਸੁਖ ਮੰਗਦਾ ਹੈ ਜੀ। (ਪਰ ਜਦ ਤਕ ਉਸ ਦੇ) ਚਿਤ ਵਿਚ ਪ੍ਰਭੂ ਨਹੀਂ ਆ ਵਸਦਾ, (ਉਸ ਨੂੰ) ਬਾਰ ਬਾਰ ਦੁਖ ਲਗਦਾ ਰਹਿੰਦਾ ਹੈ। (ਜਿਸ ਦੇ) ਮਨ ਵਿਚ ਸੁਖ-ਦੁਖ ਦਾ ਦਾਤਾ (ਪ੍ਰਭੂ) ਆ ਵਸਦਾ ਹੈ, ਉਸ ਦੇ ਸ਼ਰੀਰ ਵਿਚ (ਪਦਾਰਥਕ) ਭੁਖ ਕਿਵੇਂ (ਰਹਿ ਸਕਦੀ ਹੈ)।੪।

(ਕੀਤੇ ਕਰਮਾਂ ਦੀ) ਬਾਕੀ ਵਾਲੇ (ਮਨੁੱਖ ਨੂੰ) ਸਦਿਆ ਜਾਂਦਾ ਹੈ ਅਤੇ ਸਿਰ ਉਪਰ ਜ਼ਾਲਮ (ਜਮ) ਮਾਰਦਾ ਹੈ ਜੀ। (ਜਮਰਾਜ) ਵਿਚਾਰ ਪੂਰਵਕ (ਜੋ) ਪੁਛਦਾ ਹੈ ਅਤੇ ਹਿਸਾਬ ਮੰਗਦਾ ਹੈ, (ਉਹ)

ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ ॥੫॥
ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ॥
ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥
ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥੬॥
ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥
ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥
ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ ॥੭॥
ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ॥
ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥
ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ ॥੮॥੧॥੨॥

ਸੂਹੀ ਮਹਲਾ ੧ ਕਾਫੀ ਘਰੁ ੧੦ ੴ ਸਤਿਗੁਰ ਪ੍ਰਸਾਦਿ ॥
ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ॥
ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ ॥੧॥
ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥
ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ ॥੧॥ ਰਹਾਉ ॥
ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥
ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ ॥੨॥
ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ ॥ ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ॥੩॥
ਮੂਰਖ ਮਨ ਸਮਝਾਇ ਆਖਉ ਕੇਤੜਾ ॥ ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ ॥੪॥

ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥
ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥੫॥
ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥
ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ ॥੬॥
ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥੭॥
ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥

ਸੂਹੀ ਮਹਲਾ ੧ ॥
ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥
ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥੧॥
ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥

ਦੇਣਾ ਪੈਂਦਾ ਹੈ। ਜਿਸ (ਮਨੁੱਖ) ਦੀ ਸੱਚੇ ਪ੍ਰਭੂ ਵਿਚ ਲਿਵ ਲਗੀ ਹੋਵੇ, (ਉਹ ਜਮ ਦੀ ਮਾਰ ਤੋਂ) ਬਚ ਜਾਂਦਾ ਹੈ ਅਤੇ ਬਖ਼ਸ਼ਣ ਵਾਲਾ (ਪ੍ਰਭੂ ਉਸ ਨੂੰ) ਬਖ਼ਸ਼ ਦਿੰਦਾ ਹੈ।੫। (ਜੇ ਕੋਈ ਪ੍ਰਭੂ ਤੋਂ ਭਿੰਨ ਕਿਸੇ) ਹੋਰ ਨੂੰ ਮਿਤਰ ਬਣਾਉਂਦਾ ਹੈ, (ਉਹ) ਮਿੱਟੀ ਵਿਚ ਰਲ ਕੇ (ਆਤਮਿਕ ਮੌਤ) ਮਰ ਜਾਂਦਾ ਹੈ ਜੀ। (ਸੰਸਾਰ ਦੇ) ਬਹੁਤ ਰੰਗਾਂ ਨੂੰ ਵੇਖ ਕੇ (ਉਹ) ਭੁਲਾ ਦਿੱਤਾ ਜਾਂਦਾ ਹੈ ਅਤੇ ਭੁਲ ਭੁਲ ਕੇ (ਸੰਸਾਰ ਵਿਚ) ਆਉਂਦਾ ਜਾਂਦਾ ਰਹਿੰਦਾ ਹੈ। (ਉਹ) ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਖ਼ਲਾਸ ਹੁੰਦਾ ਹੈ, ਪ੍ਰਭੂ (*ਨਦਰੀ*) (ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੬। ਹੇ ਬੇਸਮਝ! ਹੇ ਗਿਆਨ ਤੋਂ ਵਾਂਝੇ! ਗੁਰੂ ਤੋਂ ਬਿਨਾ ਗਿਆਨ ਨੂੰ ਨ ਲਭ। (ਮਨੁੱਖ ਦੇ ਮਨ ਵਿਚ) ਨੇਕੀ ਬਦੀ ਦੋਹਾਂ (ਭਾਵਾਂ ਦੇ) ਨਾਲੋਂ ਨਾਲ (ਰਹਿਣ ਕਾਰਣ ਉਨ੍ਹਾਂ ਦੀ) ਖਿਚਾ-ਖਿਚੀ ਵਿਚ ਖੁਆਰ ਹੋਈਦਾ ਹੈ। (ਗੁਰੂ ਦੇ) ਸ਼ਬਦ ਅਤੇ (ਈਸ਼ਵਰੀ) ਡਰ ਵਿਚ ਲੀਨ ਹੋਏ ਬਿਨਾ, ਸਾਰੀ (ਲੋਕਾਈ ਨੂੰ) ਜਮਕਾਲ ਨੇ (ਆਪਣੀ) ਨਜ਼ਰ ਵਿਚ ਰਖਿਆ ਹੋਇਆ ਹੈ।੭। ਜਿਸ (ਪ੍ਰਭੂ) ਨੇ ਸੰਸਾਰ ਬਣਾ ਕੇ ਟਿਕਾਇਆ ਹੋਇਆ ਹੈ ਅਤੇ ਸਭ ਨੂੰ ਆਧਾਰ ਦਿੰਦਾ ਹੈ, ਉਸ ਨੂੰ ਮਨ ਤੋਂ ਕਿਉਂ ਭੁਲਾਇਆ ਜਾਏ, ਜੋ ਹਮੇਸ਼ਾ ਹਮੇਸ਼ਾ ਦੇਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ ਕਦੇ ਭੁਲਣਾ ਨਹੀਂ ਚਾਹੀਦਾ, (ਜੋ) ਨਿਆਸਰਿਆਂ ਦਾ ਆਸਰਾ ਹੈ।੮।੧।੨।

**ਸੂਹੀ ਮਹਲਾ ੧ ਕਾਫੀ ਘਰੁ ੧੦**

ਮਨੁੱਖ ਜਨਮ ਦੁਰਲਭ ਹੈ, (ਜੋ) ਗੁਰੂ ਦੁਆਰਾ ਪਾਈਦਾ ਹੈ। ਜੇ ਸਤਿਗੁਰੂ ਨੂੰ ਚੰਗਾ ਲਗ ਜਾਏ, (ਤਾਂ) ਤਨ ਮਨ ਚੰਦ੍ਰਮਾ ਵਾਂਗ ਸ਼ੀਤਲ (*ਚੂਲੰਭੁ*) ਹੋ ਜਾਂਦੇ ਹਨ।੧। (ਜੋ ਸਾਧਕ) ਸੱਚ ਦਾ ਸੌਦਾ ਲੈ ਕੇ ਆਪਣੇ ਜੀਵਨ ਨੂੰ ਸਵਾਰ ਕੇ ਚਲਦਾ ਹੈ, (ਉਹ) ਸਤਿਗੁਰੂ ਦੇ ਸ਼ਬਦ (ਦੁਆਰਾ ਪ੍ਰਭੂ ਦੇ) ਭੈ ਵਿਚ ਰਹਿ ਕੇ (ਈਸ਼ਵਰੀ) ਦਰਬਾਰ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ।੧।ਰਹਾਉ। (ਜੋ ਮਨੁੱਖ) ਮਨ ਤਨ ਰਾਹੀਂ ਸੱਚੇ (ਪ੍ਰਭੂ) ਦੀ ਸਰਾਹਨਾ ਕਰਕੇ ਸਤਿਸਰੂਪ ਦੇ ਮਨ ਨੂੰ ਚੰਗਾ ਲਗ ਜਾਂਦਾ ਹੈ, (ਉਹ) ਪੂਰਾ ਗੁਰੂ ਪ੍ਰਾਪਤ ਕਰ ਲੈਂਦਾ ਹੈ ਅਤੇ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੇ ਜਾਣ ਤੇ (ਉਸ ਦਾ) ਮਨ ਪਤੀਜ ਜਾਂਦਾ ਹੈ।੨। (ਹੇ ਪ੍ਰਭੂ! ਜੇ) ਤੂੰ (ਮੇਰੇ ਹਿਰਦੇ) ਵਿਚ ਸਥਿਤ ਹੋ ਜਾਏਂ, (ਤਾਂ ਤੇਰੇ) ਗੁਣ ਯਾਦ ਕਰਕੇ ਜੀਉਂਦਾ ਰਹਾਂ। (ਜੇ) ਤੂੰ ਮੇਰੇ ਮਨ ਵਿਚ ਵਸ ਜਾਏਂ, (ਤਾਂ ਮੈਂ) ਸਹਿਜ ਸੁਭਾ (ਤੇਰੇ ਪ੍ਰੇਮ) ਰਸ ਨੂੰ ਚਖਦਾ ਰਹਾਂ।੩। ਹੇ ਮੂਰਖ ਮਨ! (ਮੈਂ ਤੈਨੂੰ) ਸਮਝਾ ਕੇ ਕਿਤਨਾ ਕਹਾਂ ਕਿ ਗੁਰੂ ਦੁਆਰਾ ਹਰਿ ਦੇ ਗੁਣ ਗਾ ਕੇ (ਉਸ ਦੇ ਪ੍ਰੇਮ-)ਰੰਗ ਵਿਚ ਰੰਗਿਆ ਜਾ।੪।

(ਤੂੰ) ਆਪਣੇ ਪ੍ਰੀਤਮ ਨੂੰ ਨਿਤ ਨਿਤ ਹਿਰਦੇ ਵਿਚ ਯਾਦ ਕਰ। ਜੇ (ਤੂੰ) (ਚੰਗੇ) ਗੁਣ ਨਾਲ ਲੈ ਕੇ (ਜੀਵਨ ਮਾਰਗ ਉਪਰ) ਚਲੇਂ, (ਤਾਂ ਤੈਨੂੰ) ਕੋਈ ਦੁਖ ਸੰਤਾਪ ਨਹੀਂ (ਸਹਿਣਾ ਪਏਗਾ)।੫। ਮਨਮੁਖ ਭਰਮ ਵਿਚ ਭੁਲਿਆ ਹੋਇਆ ਹੈ, (ਇਸ ਲਈ) ਉਸ ਨੂੰ (ਨਾਮ ਦਾ) ਰੰਗ ਨਹੀਂ ਚੜ੍ਹਿਆ ਹੈ। (ਉਹ) ਬੇਗਾਨਾ ਹੋ ਕੇ ਮਰਦਾ ਹੈ, (ਕਿਉਂਕਿ ਉਸ ਦੇ) ਮਨ ਤਨ ਵਿਚ ਦੁਖ ਜਾਂ ਵਿਘਨ ਹੈ।੬। (ਜਿਸ ਸਾਧਕ ਨੇ) ਗੁਰੂ ਦੀ ਦਸੀ ਕਾਰ ਕਮਾ ਕੇ (ਹਿਰਦੇ ਰੂਪ) ਘਰ ਵਿਚ ਲਾਭ ਲਿਆਉਂਦਾ ਹੈ, (ਸਮਝੋ ਉਸ ਨੇ) ਗੁਰਬਾਣੀ ਦੁਆਰਾ ਸ਼ਬਦ ਵਿਚ (ਲੀਨ ਹੋ ਕੇ) ਪ੍ਰਭੂ ਨੂੰ ਪਛਾਣ ਲਿਆ ਹੈ।੭। (ਹੇ ਪ੍ਰਭੂ!) ਨਾਨਕ ਦੀ ਇਕ ਬੇਨਤੀ ਹੈ, ਜੇ ਤੈਨੂੰ ਚੰਗੀ ਲਗੇ—ਮੇਰੇ (ਹਿਰਦੇ ਵਿਚ) ਨਾਮ ਨੂੰ ਵਸਾ ਦੇ, (ਤਾਂ ਜੋ) ਹਰਿ-ਗੁਣਾਂ ਦਾ ਗਾਇਨ ਕਰਦਾ ਰਹਾਂ।੮।੧।੩।

**ਸੂਹੀ ਮਹਲਾ ੧**

ਜਿਵੇਂ ਭੱਠੀ (*ਆਰਣਿ*) ਵਿਚ ਲੋਹੇ ਨੂੰ ਪਾ ਕੇ, ਭੰਨ ਕੇ ਘੜਿਆ ਜਾਂਦਾ ਹੈ, ਤਿਵੇਂ ਸਾਕਤ (ਵਿਅਕਤੀ) ਨੂੰ ਜੂਨਾਂ ਵਿਚ ਪਾ ਕੇ ਫਿਰਾਇਆ ਘੁੰਮਾਇਆ ਜਾਂਦਾ ਹੈ।੧। (ਪ੍ਰਭੂ ਦੀ ਵਾਸਤਵਿਕਤਾ ਨੂੰ) ਸਮਝੇ ਬਿਨਾ ਨਿਰਾ ਦੁਖ ਹੀ ਦੁਖ ਕਮਾਉਣਾ ਹੁੰਦਾ ਹੈ। ਹਉਮੈ ਕਰਕੇ ਭਰਮਾਂ ਵਿਚ ਭੁਲਿਆ

ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥੧॥ ਰਹਾਉ ॥
ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ ॥
ਮੇਲਹਿ ਤੁਝਹਿ ਰਜਾਇ ਸਬਦੁ ਕਮਾਈਐ ॥੨॥
ਤੂੰ ਕਰਿ ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥
ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ ॥੩॥
ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥
ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥੪॥
ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ ॥
ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥੫॥
ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥
ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥੬॥
ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥
ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ ॥੭॥
ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥
ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥੮॥੨॥੪॥

ਸੂਹੀ ਮਹਲਾ ੧ ॥
ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ॥
ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥੧॥
ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥ ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥੧॥ ਰਹਾਉ॥
ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ॥ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ॥੨॥
ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ॥ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥੩॥
ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ॥੪॥
ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ॥ ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ॥੫॥
ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ॥ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ॥੬॥
ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ ॥ ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂ ਹੈ ॥੭॥
ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ॥
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ॥੮॥੩॥੫॥

ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥

(ਮਨੁੱਖ) ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ ਰਹਿੰਦਾ ਹੈ)।੧।ਰਹਾਉ। (ਹੇ ਪ੍ਰਭੂ!) ਤੂੰ ਗੁਰੂ ਦੁਆਰਾ (ਜੀਵ ਨੂੰ) ਬਚਾਉਣ ਵਾਲਾ ਹੈਂ (ਅਤੇ ਉਹ) ਹਰਿ-ਨਾਮ ਦੀ ਆਰਾਧਨਾ ਕਰਦਾ ਹੈ। ਤੂੰ (ਆਪਣੀ) ਰਜ਼ਾ ਅਨੁਸਾਰ (ਉਸ ਨੂੰ ਗੁਰੂ ਨਾਲ) ਮਿਲਾਉਂਦਾ ਹੈਂ (ਅਤੇ ਉਹ) ਸ਼ਬਦ ਦੀ ਸਾਧਨਾ ਕਰਦਾ ਹੈ।੨। ਤੂੰ ਆਪ ਹੀ (ਸ੍ਰਿਸ਼ਟੀ) ਪੈਦਾ ਕਰਕੇ ਵੇਖਦਾ ਹੈਂ (ਅਤੇ ਜੋ ਤੂੰ) ਦਿੰਦਾ ਹੈਂ, ਉਹੀ (ਹਰ ਕੋਈ) ਪ੍ਰਾਪਤ ਕਰਦਾ ਹੈ। ਤੂੰ (ਸੰਸਾਰ ਨੂੰ) ਆਪਣੀ ਨਿਗਰਾਨੀ ਵਿਚ (*ਦਰਿ ਬੀਨਾਈਐ*) ਸਥਾਪਿਤ ਅਤੇ ਵਿਸਥਾਪਿਤ ਕਰਕੇ ਵੇਖਦਾ (ਰਹਿੰਦਾ) ਹੈਂ।੩। (ਜਦੋਂ) ਪ੍ਰਾਣ ਨਿਕਲ ਜਾਂਦੇ ਤਾਂ ਸ਼ਰੀਰ ਮਿੱਟੀ ਹੋ ਜਾਂਦਾ ਹੈ। ਇਹ ਘਰ ਅਤੇ ਬੈਠਕਾਂ (*ਅਉਤਾਕ*) ਕਿਥੇ ਗਈਆਂ? ਮਹਲ ਵੀ ਨਹੀਂ ਪਾ ਸਕੀਦਾ।੪।

ਦਿਨ ਦਿਹਾੜੇ (ਅਗਿਆਨਤਾ ਦੇ) ਘੁਪ ਹਨੇਰੇ ਵਿਚ (ਜੀਵ) ਘਰ ਦਾ ਮਾਲ (*ਘਥੁ*) ਲੁਟਾਈ ਜਾਂਦਾ ਹੈ। ਘਰ ਵਿਚਲੇ ਹੰਕਾਰ ਰੂਪ ਚੋਰ ਤੋਂ (ਜੀਵ) ਲੁਟਿਆ ਜਾ ਰਿਹਾ ਹੈ। (ਫਿਰ) ਕਿਸ ਅਗੇ ਰੋ ਕੇ (ਆਪਣਾ ਦੁਖੜਾ) ਸੁਣਾਏ?।੫। ਗੁਰੂ ਅਨੁਸਾਰੀ (ਜੀਵ) ਨੂੰ ਚੋਰ ਨਹੀਂ ਲਗਦਾ (ਕਿਉਂਕਿ ਗੁਰੂ) ਹਰਿ-ਨਾਮ (ਦੇ ਆਵਾਜ਼ੇ ਨਾਲ) ਜਗਾਈ ਰਖਦਾ ਹੈ। (ਗੁਰੂ) ਸ਼ਬਦ ਦੁਆਰਾ (ਜੀਵ ਦੇ ਅੰਦਰੋਂ ਤ੍ਰਿਸ਼ਣਾ ਦੀ) ਅੱਗ ਬੁਝਾ ਦਿੰਦਾ ਹੈ ਅਤੇ (ਈਸ਼ਵਰੀ) ਜੋਤਿ ਜਗਾ ਦਿੰਦਾ ਹੈ।੬। ਗੁਰੂ ਨੇ (ਸਾਧਕ ਨੂੰ ਇਹ) ਸੂਝ ਦੇ ਦਿੱਤੀ ਹੈ ਕਿ ਹਰਿ-ਨਾਮ ਹੀ ਲਾਲ ਅਤੇ ਰਤਨ (ਤੁਲ ਕੀਮਤੀ ਹੈ)। ਜੇ ਗੁਰੂ ਦੀ ਮਤਿ ਪ੍ਰਾਪਤ ਕਰ ਲਈਏ (ਤਾਂ ਸਾਧਕ) ਸਦਾ ਨਿਸ਼ਕਾਮ ਰਹਿੰਦਾ ਹੈ।੭। ਹਰਿ ਦੇ ਨਾਮ ਨੂੰ ਦਿਨ ਰਾਤ ਮਨ ਵਿਚ ਵਸਾਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਜੇ ਤੈਨੂੰ ਚੰਗਾ ਲਗ ਜਾਏ, (ਤਾਂ ਤੂੰ) ਗੁਰੂ ਨਾਲ ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ।੮।੨।੪।

**ਸੂਹੀ ਮਹਲਾ ੧**

(ਹੇ ਪ੍ਰਾਣੀ! ਤੂੰ) ਮਨ ਤੋਂ ਨਾਮ ਨੂੰ ਨ ਭੁਲਾ, ਦਿਨ ਰਾਤ (ਉਸ ਨੂੰ) ਆਰਾਧਣਾ ਚਾਹੀਦਾ ਹੈ। ਜਿਵੇਂ (ਪ੍ਰਭੂ) ਕ੍ਰਿਪਾ-ਪੂਰਵਕ ਰਖਦਾ ਹੈ, ਤਿਵੇਂ ਸੁਖ ਪਾ ਲਈਦਾ ਹੈ।੧। ਮੈਂ ਅਗਿਆਨੀ ਲਈ ਹਰਿ-ਨਾਮ (ਮਾਰਗ) ਟੋਹਣ ਵਾਲੀ ਡੰਗੋਰੀ ਹੈ। (ਮੈਂ) ਪ੍ਰਭੂ ਦੀ ਟੇਕ (ਦੇ ਆਧਾਰ 'ਤੇ) ਰਹਿੰਦਾ ਹਾਂ, (ਇਸ ਲਈ) ਮਾਇਆ (*ਮੋਹਣੀ*) ਮੋਹ ਨਹੀਂ ਸਕਦੀ।੧।ਰਹਾਉ। ਜਿਧਰ ਵੇਖਦਾ ਹਾਂ, ਉਧਰ ਹੀ ਗੁਰੂ ਨੇ (ਮੈਨੂੰ ਪ੍ਰਭੂ) ਨਾਲ ਹੀ ਵਿਖਾ ਦਿੱਤਾ ਹੈ। ਅੰਦਰ ਬਾਹਰ (ਸਭ ਪਾਸੇ ਪ੍ਰਭੂ ਨੂੰ) ਲਭ ਕੇ (ਆਖ਼ਰ) ਸ਼ਬਦ ਦੁਆਰਾ ਵੇਖ ਲਿਆ ਹੈ।੨। (ਮੈਂ) ਸਤਿਗੁਰੂ ਦੇ ਭਾਣੇ ਵਿਚ ਰਹਿ ਕੇ (ਪ੍ਰਭੂ ਦੀ) ਸੇਵਾ ਕਰਦਾ ਹਾਂ ਅਤੇ ਨਿਰੰਜਨ (ਪ੍ਰਭੂ) ਦਾ ਨਾਮ (ਜਪਦਾ ਹਾਂ)। ਹੇ ਭਰਮ ਅਤੇ ਭੈ ਨੂੰ ਦੂਰ ਕਰਨ ਵਾਲੇ (ਪ੍ਰਭੂ)! (ਜਿਵੇਂ) ਤੈਨੂੰ ਚੰਗਾ ਲਗਦਾ ਹੈ, ਤਿਵੇਂ (ਤੇਰੀ) ਰਜ਼ਾ ਹੈ।੩। (ਮਨੁੱਖ ਨੂੰ) ਜੰਮਦਿਆਂ ਹੀ ਮੌਤ ਦਾ ਦੁਖ ਆ ਲਗਦਾ ਹੈ। ਹਰਿ ਦੇ ਗੁਣ ਗਾ ਕੇ ਜਨਮ ਮਰਨ ਪ੍ਰਵਾਨ ਚੜ੍ਹ ਜਾਂਦਾ ਹੈ।੪। (ਹੇ ਪ੍ਰਭੂ!) ਮੈਂ (ਕੁਝ ਵੀ) ਨਹੀਂ ਹਾਂ, (ਸਭ ਕੁਝ ਤੇਰੀ ਹੀ) ਹੋਂਦ ਹੈ, ਤੂੰ ਹੀ (ਸਾਰੀ ਸ੍ਰਿਸ਼ਟੀ ਨੂੰ) ਸਿਰਜਿਆ ਹੈ। (ਤੂੰ) ਆਪ ਹੀ ਸਿਰਜਦਾ ਅਤੇ ਨਸ਼ਟ ਕਰਦਾ ਹੈਂ (ਅਤੇ ਆਪ ਹੀ ਸਭ ਨੂੰ) ਸ਼ਬਦ ਦੁਆਰਾ ਨਿਵਾਜਦਾ ਹੈਂ।੫। ਸ਼ਰੀਰ ਨੂੰ ਸੁਆਹ/ਮਿੱਟੀ ਵਿਚ ਰੁਲਾ ਕੇ, ਪਤਾ ਨਹੀਂ (ਜੀਵਾਤਮਾ) ਕਿਥੇ ਚਲਾ ਗਿਆ। ਆਪ ਹੀ (ਪ੍ਰਭੂ ਸਭ ਵਿਚ) ਸਮਾਇਆ ਹੋਇਆ ਹੈ, ਇਹ ਬੜੀ ਹੈਰਾਨਗੀ ਬਣੀ ਹੋਈ ਹੈ।੬। ਹੇ ਪ੍ਰਭੂ! ਗੁਰੂ ਅਨੁਸਾਰੀ ਸਾਧਕ (ਤੈਨੂੰ) ਹਾਜ਼ਰ ਨਾਜ਼ਰ ਵੇਖਦੇ ਹਨ। (ਉਹ) ਜਾਣਦੇ ਹਨ ਕਿ ਤੂੰ ਦੂਰ ਨਹੀਂ ਹੈਂ, ਤੂੰ ਸਰਬਤ੍ਰ (ਵਿਆਪਕ) ਹੈਂ, (ਜੀਵ ਦੇ) ਹਿਰਦੇ ਵਿਚ ਵੀ ਤੂੰ ਹੀ ਹੈ।੭। (ਹੇ ਪ੍ਰਭੂ! ਮੇਰੇ ਅੰਦਰ) ਨਾਮ ਦਾ ਵਾਸਾ ਕਰ ਦਿਓ, (ਤਾਂ ਜੋ ਹਿਰਦੇ) ਵਿਚ ਸ਼ਾਂਤੀ ਵਰਤ ਜਾਏ। ਹੇ ਸਤਿਗੁਰੂ! (ਮੈਨੂੰ ਅਜਿਹੀ) ਮਤਿ ਦੇ ਕਿ ਦਾਸ ਨਾਨਕ (ਤੇਰੇ) ਗੁਣ ਗਾਉਂਦਾ ਰਹੇ।੮।੩।੫।

**ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ**

(ਹੇ ਜਿਗਿਆਸੂ!) ਨਾਮ ਦੁਆਰਾ ਹੀ ਸਭ ਕੁਝ (ਹੋਂਦ ਵਿਚ) ਆਇਆ ਹੈ, (ਪਰ) ਸਤਿਗੁਰੂ

ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥
ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ ॥
ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ ॥੧॥
ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ ॥
ਸਬਦੁ ਚੀਨਿ੍ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥੧॥ ਰਹਾਉ ॥
ਗੁਰਮੁਖਿ ਗਾਵੈ ਗੁਰਮੁਖਿ ਬੁਝੈ ਗੁਰਮੁਖਿ ਸਬਦੁ ਬੀਚਾਰੇ ॥
ਜੀਉ ਪਿੰਡੁ ਸਭੁ ਗੁਰ ਤੇ ਉਪਜੈ ਗੁਰਮੁਖਿ ਕਾਰਜ ਸਵਾਰੇ ॥
ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ ॥
ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ ॥੨॥
ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ ॥
ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥
ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ ॥
ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ ॥੩॥
ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ ॥
ਸਦਾ ਅਲਿਪਤੁ ਸਾਚੈ ਰੰਗਿ ਰਾਤਾ ਗੁਰ ਕੈ ਸਹਜਿ ਸੁਭਾਏ ॥
ਮਨਮੁਖੁ ਸਦ ਹੀ ਕੂੜੋ ਬੋਲੈ ਬਿਖੁ ਬੀਜੈ ਬਿਖੁ ਖਾਏ ॥
ਜਮਕਾਲਿ ਬਾਧਾ ਤ੍ਰਿਸਨਾ ਦਾਧਾ ਬਿਨੁ ਗੁਰ ਕਵਣੁ ਛਡਾਏ ॥੪॥

ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥
ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥
ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ ॥
ਸਚੀ ਸਿਫਤਿ ਸਚੀ ਸਾਲਾਹ ਪੂਰੇ ਗੁਰ ਤੇ ਪਾਏ ॥੫॥
ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ ॥
ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ ॥
ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ ॥
ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ ॥੬॥
ਹਰਿ ਕਾ ਨਾਮੁ ਸਤਿ ਕਰਿ ਜਾਣੈ ਗੁਰ ਕੈ ਭਾਇ ਪਿਆਰੇ ॥
ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ ॥
ਏਕੋ ਸਚਾ ਸਭ ਮਹਿ ਵਰਤੈ ਵਿਰਲਾ ਕੋ ਵੀਚਾਰੇ ॥
ਆਪੇ ਮੇਲਿ ਲਏ ਤਾ ਬਖਸੇ ਸਚੀ ਭਗਤਿ ਸਵਾਰੇ ॥੭॥
ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥
ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥
ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ ॥

ਤੋਂ ਬਿਨਾ ਨਾਮ ਦਾ ਬੋਧ ਨਹੀਂ ਹੁੰਦਾ। ਗੁਰੂ ਦਾ ਸ਼ਬਦ ਬਹੁਤ ਮਿਠਾ ਹੈ, (ਪਰ) ਬਿਨਾ ਚਖੇ (ਉਸ ਦਾ) ਸੁਆਦ ਪਤਾ ਨਹੀਂ ਚਲਦਾ। (ਮਨੁੱਖ ਨੇ) ਕੌਡੀ (ਦੀ ਹੈਸੀਅਤ ਵਾਲੀ ਮਾਇਆ) ਦੇ ਬਦਲੇ (ਆਪਣਾ ਕੀਮਤੀ) ਜਨਮ ਗਵਾ ਦਿੱਤਾ ਹੈ ਅਤੇ ਆਪਣੇ ਆਪ ਨੂੰ ਸਮਝਦਾ ਨਹੀਂ ਹੈ। (ਜੋ ਮਨੁੱਖ) ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲਾ ਹੁੰਦਾ ਹੈ, ਤਾਂ (ਉਹ) ਇਕੋ (ਪ੍ਰਭੂ) ਨੂੰ ਪਛਾਣਦਾ ਹੈ, (ਫਿਰ ਉਸ ਨੂੰ) ਹਉਮੈ ਦਾ ਦੁਖ ਸਤਾ ਨਹੀਂ ਸਕਦਾ।੧। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹੈ, ਜਿਸ ਨੇ (ਮੇਰੀ) ਸੱਚੇ (ਪ੍ਰਭੂ) ਨਾਲ ਲਿਵ ਲਗਾ ਦਿੱਤੀ ਹੈ। ਸ਼ਬਦ ਨੂੰ ਸਮਝ ਕੇ (ਮੇਰੇ) ਅੰਦਰ ਪ੍ਰਕਾਸ਼ ਹੋ ਗਿਆ ਹੈ ਅਤੇ ਸਹਿਜ ਅਵਸਥਾ ਵਿਚ ਸਮਾਈ ਹੋਈ ਰਹਿੰਦੀ ਹੈ।੧।ਰਹਾਉ। ਗੁਰੂ ਅਨੁਸਾਰ ਚਲਣ ਵਾਲਾ (ਸਾਧਕ ਪ੍ਰਭੂ ਦੇ ਗੁਣ) ਗਾਉਂਦਾ ਹੈ, ਗੁਰੂ ਦੁਆਰਾ (ਪ੍ਰਭੂ ਨੂੰ) ਸਮਝਦਾ ਹੈ ਅਤੇ ਗੁਰੂ ਰਾਹੀਂ ਸ਼ਬਦ ਨੂੰ ਵਿਚਾਰਦਾ ਹੈ। (ਉਸ ਦੀ) ਜਿੰਦ ਅਤੇ ਪਿੰਡ ਸਭ ਗੁਰੂ ਤੋਂ (ਨਵੇਂ ਸਿਰਿਓਂ) ਹੋਂਦ ਵਿਚ ਆਉਂਦੇ ਹਨ, (ਉਹ) ਗੁਰੂ ਦੁਆਰਾ ਕਾਰਜ ਸਵਾਰ ਲੈਂਦਾ ਹੈ। ਅਗਿਆਨੀ ਮਨਮੁਖ ਅਗਿਆਨਤਾ ਵਾਲੇ (ਕਰਮ) ਕਰਦਾ ਹੈ ਅਤੇ ਸੰਸਾਰ ਵਿਚ (ਵਿਸ਼ਿਆਂ ਦੀ) ਜ਼ਹਿਰ ਹੀ ਖਟਦਾ ਹੈ। ਬਿਨਾ ਅਤਿ ਪਿਆਰੇ ਗੁਰੂ ਤੋਂ ਮਾਇਆ ਦੇ ਮੋਹ ਵਿਚ ਸਦਾ ਦੁਖ ਪਾਉਂਦਾ ਹੈ।੨। ਉਹੀ (ਸੱਚਾ) ਸੇਵਕ ਹੈ ਜੋ ਸਤਿਗੁਰੂ ਦੀ ਸੇਵਾ ਕਰਦਾ ਹੈ ਅਤੇ ਸਤਿਗੁਰੂ ਦੇ ਭਾਣੇ ਵਿਚ ਚਲਦਾ ਹੈ। (ਪ੍ਰਭੂ ਦੇ) ਸੱਚੇ ਸ਼ਬਦ ਦੀ ਮਹਿਮਾ ਵੀ ਸੱਚੀ ਹੈ, (ਉਸ) ਸੱਚੇ ਨੂੰ ਮਨ ਵਿਚ ਵਸਾਉਂਦਾ ਹੈ। (ਉਹ) ਗੁਰੂ ਦੁਆਰਾ ਸੱਚੀ ਬਾਣੀ ਕਹਿੰਦਾ ਰਹਿੰਦਾ ਹੈ, (ਇਸ ਨਾਲ ਹਿਰਦੇ) ਵਿਚੋਂ ਹਉਮੈ ਦੂਰ ਹੋ ਜਾਂਦੀ ਹੈ। (ਪ੍ਰਭੂ) ਆਪ ਦਾਤਾ ਹੈ, ਉਸ ਦਾ ਕਰਤੱਵ ਵੀ ਸੱਚਾ ਹੈ, (ਉਹ) ਸੱਚਾ ਸ਼ਬਦ ਹੀ ਸੁਣਾਉਂਦਾ ਹੈ।੩। ਗੁਰਮੁਖ (ਸੱਚੇ ਨਾਮ ਦੀ) ਘਾਲਣਾ ਘਾਲਦਾ ਹੈ, ਗੁਰਮੁਖ (ਨਾਮ ਧਨ ਦੀ) ਕਮਾਈ ਕਰਦਾ ਹੈ, ਗੁਰਮੁਖ ਹੀ (ਹੋਰਨਾਂ ਨੂੰ) ਨਾਮ ਜਪਾਉਂਦਾ ਹੈ। ਗੁਰੂ ਦੁਆਰਾ ਪ੍ਰਾਪਤ ਹੋਈ ਸਹਿਜ ਅਵਸਥਾ ਕਰਕੇ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਹੋਇਆ ਸਦਾ ਨਿਰਲਿਪਤ ਰਹਿੰਦਾ ਹੈ। ਮਨਮੁਖ (ਵਿਅਕਤੀ) ਸਦਾ ਕੂੜ ਬੋਲਦਾ ਹੈ, (ਵਿਸ਼ਿਆਂ ਦੀ) ਜ਼ਹਿਰ ਬੀਜਦਾ ਹੈ ਅਤੇ ਜ਼ਹਿਰ ਹੀ ਖਾਂਦਾ ਹੈ। ਜਮਕਾਲ ਦੇ ਬੰਨ੍ਹੇ ਹੋਏ ਅਤੇ ਤ੍ਰਿਸ਼ਣਾ ਨਾਲ ਸੜੇ ਹੋਏ ਨੂੰ, ਗੁਰੂ ਤੋਂ ਬਿਨਾ (ਭਲਾ) ਕੌਣ ਛੁੜਾਏ?।੪।

(ਗੁਰੂ ਦਾ ਸ਼ਬਦ) ਸੱਚਾ ਤੀਰਥ ਹੈ, ਜਿਸ ਸੱਚੇ ਸਰੋਵਰ ਵਿਚ ਇਸ਼ਨਾਨ (ਕਰਨ ਦੀ ਵਿਧੀ) ਗੁਰੂ ਆਪ ਸਮਝਾ ਦਿੰਦਾ ਹੈ। ਗੁਰੂ ਅਠਾਹਠ ਤੀਰਥ ਸ਼ਬਦ ਵਿਚ ਹੀ ਵਿਖਾ ਦਿੰਦਾ ਹੈ। ਉਸ (ਸਰੋਵਰ ਵਿਚ) ਇਸ਼ਨਾਨ ਕਰਨ ਨਾਲ (ਪਾਪਾਂ ਦੀ) ਮੈਲ ਉਤਰ ਜਾਂਦੀ ਹੈ। (ਗੁਰੂ ਦਾ) ਸੱਚਾ ਸ਼ਬਦ (ਹਮੇਸ਼ਾ) ਸੱਚਾ ਅਤੇ ਨਿਰਮਲ ਹੈ, (ਉਸ ਨੂੰ) ਨ ਮੈਲ ਲਗਦੀ ਹੈ, ਨ ਹੀ (ਕੋਈ) ਲਗਾ ਸਕਦਾ ਹੈ। (ਪ੍ਰਭੂ ਦੀ) ਸਿਫ਼ਤ ਸੱਚੀ ਹੈ, ਸ਼ਰਾਹਨਾ ਸੱਚੀ ਹੈ ਅਤੇ ਪੂਰੇ ਗੁਰੂ ਦੁਆਰਾ ਪਾਈਦੀ ਹੈ।੫। ਤਨ ਮਨ ਸਭ ਕੁਝ ਉਸ ਹਰਿ ਦਾ ਹੈ, (ਪਰ) ਦੁਰ-ਬੁੱਧੀ ਕਾਰਣ (ਜੀਵ) ਕਹਿ ਨਹੀਂ ਸਕਦਾ। (ਪ੍ਰਭੂ ਦਾ) ਹੁਕਮ ਹੋਵੇ ਤਾਂ (ਜੀਵ ਦੀ ਮੰਦ ਬੁੱਧੀ) ਨਿਰਮਲ ਹੋ ਜਾਂਦੀ ਹੈ ਅਤੇ ਅੰਦਰੋਂ ਹਉਮੈ ਚਲੀ ਜਾਂਦੀ ਹੈ। (ਫਿਰ ਜੀਵ) ਗੁਰੂ ਦੀ ਇਹ ਸਿਖਿਆ ਸਹਿਜ ਹੀ ਚਖ ਲੈਂਦਾ ਹੈ, (ਜਿਸ ਨਾਲ) ਤ੍ਰਿਸ਼ਣਾ ਦੀ ਅੱਗ ਬੁਝ ਜਾਂਦੀ ਹੈ। (ਜਦੋਂ ਮਨੁੱਖ) ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ, ਸਹਿਜ ਅਵਸਥਾ ਵਿਚ ਮਸਤ ਹੋ ਜਾਂਦਾ ਹੈ ਅਤੇ ਸਹਿਜ ਅਵਸਥਾ ਵਿਚ ਹੀ ਸਮਾ ਜਾਂਦਾ ਹੈ।੬। (ਅਜਿਹਾ ਵਿਅਕਤੀ) ਪਿਆਰੇ ਗੁਰੂ ਦੇ ਭਾਣੇ ਵਿਚ ਹਰਿ ਦਾ ਨਾਮ ਸੱਚ ਕਰਕੇ ਜਾਣਦਾ ਹੈ। ਸੱਚੇ ਨਾਮ ਦੇ ਪਿਆਰ ਕਰਕੇ ਸੱਚੀ ਵਡਿਆਈ ਗੁਰੂ ਤੋਂ ਪ੍ਰਾਪਤ ਹੋ ਜਾਂਦੀ ਹੈ। ਇਕੋ ਸੱਚਾ (ਪ੍ਰਭੂ) ਸਭ ਵਿਚ ਵਰਤ ਰਿਹਾ ਹੈ, (ਪਰ) ਕੋਈ ਵਿਰਲਾ ਹੀ (ਇਸ ਗੱਲ ਨੂੰ) ਵਿਚਾਰਦਾ ਹੈ। (ਅਜਿਹੇ ਸਾਧਕ ਨੂੰ ਪ੍ਰਭੂ) ਆਪਣੇ ਨਾਲ ਮਿਲਾ ਲੈਂਦਾ ਹੈ, ਤਦ ਸੱਚੀ ਭਗਤੀ ਦੀ ਬਖ਼ਸ਼ਿਸ਼ ਕਰਕੇ (ਉਸ ਨੂੰ) ਸਵਾਰ ਦਿੰਦਾ ਹੈ।੭। ਸਭ ਵਿਚ ਸੱਚਾ (ਪ੍ਰਭੂ) ਵਰਤਦਾ ਹੈ, (ਪਰ) ਗੁਰੂ ਦੁਆਰਾ ਹੀ ਕੋਈ ਜਾਣਦਾ ਹੈ। ਜੰਮਣਾ ਅਤੇ ਮਰਨਾ ਹੁਕਮ ਅਨੁਸਾਰ ਹੀ ਹੁੰਦਾ ਹੈ, (ਇਸ ਤੱਥ ਨੂੰ) ਗੁਰਮੁਖ (ਸਾਧਕ) ਆਪ ਪਛਾਣਦਾ ਹੈ। (ਜੇ ਕੋਈ) ਨਾਮ ਦੀ ਆਰਾਧਨਾ ਕਰੇ, ਤਾਂ ਸਤਿਗੁਰੂ

ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥੮॥੧॥

ਸੂਹੀ ਮਹਲਾ ੩ ॥
ਕਾਇਆ ਕਾਮਣਿ ਅਤਿ ਸੁਆਲ੍ਹਿਉ ਪਿਰੁ ਵਸੈ ਜਿਸੁ ਨਾਲੇ ॥
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥
ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥
ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥
ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਹਾਲਾ ॥੨॥
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥

ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥
ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥
ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥
ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥
ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥
ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥
ਸਚੈ ਆਪਣਾ ਖੇਲੁ ਰਚਾਇਆ ਆਵਾ ਗਉਣੁ ਪਾਸਾਰਾ ॥
ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥੭॥
ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥

ਰਾਗੁ ਸੂਹੀ ਮਹਲਾ ੩ ਘਰੁ ੧੦ ੴ ਸਤਿਗੁਰ ਪ੍ਰਸਾਦਿ ॥
ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥
ਵਾਹੁ ਮੇਰੇ ਸਾਹਿਬਾ ਵਾਹੁ ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥

ਨੂੰ ਚੰਗੀ ਲਗਦੀ ਹੈ, (ਫਿਰ ਉਹ) ਜੋ ਇੱਛਾ ਕਰਦਾ ਹੈ, ਉਹੀ ਫਲ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ (ਸਾਧਕ) ਦਾ ਸਭ ਕੁਝ (ਸੰਪੰਨ) ਹੋ ਜਾਂਦਾ ਹੈ ਜੋ ਆਪਾ-ਭਾਵ ਆਪਣੇ ਅੰਦਰੋਂ ਕਢ ਦਿੰਦਾ ਹੈ।੮।੧।

**ਸੂਹੀ ਮਹਲਾ ੩**

(ਉਹ) ਸ਼ਰੀਰ ਰੂਪ ਇਸਤਰੀ ਅਤਿ ਸੁੰਦਰ ਹੈ, ਜਿਸ ਨਾਲ ਪ੍ਰਭੂ-ਪਤੀ ਵਸਦਾ ਹੈ। ਸੱਚੇ ਪਤੀ (ਦੇ ਨਾਲ ਹੋਣ ਕਰਕੇ ਉਹ) ਸਦੀਵੀ ਸੋਹਾਗਣ (ਬਣ ਜਾਂਦੀ ਹੈ) ਅਤੇ ਗੁਰੂ ਦੇ ਸ਼ਬਦ ਨੂੰ ਯਾਦ ਕਰਦੀ ਹੈ। (ਜੋ ਵਿਅਕਤੀ) ਹਰਿ ਦੀ ਭਗਤੀ ਕਰਕੇ ਸਦਾ (ਪ੍ਰੇਮ-)ਰੰਗ ਵਿਚ ਰੰਗਿਆ ਜਾਂਦਾ ਹੈ, (ਉਹ ਆਪਣੇ) ਅੰਦਰੋਂ ਹਉਮੈ ਨੂੰ ਸਾੜ ਦਿੰਦਾ ਹੈ।੧। ਪੂਰੇ ਗੁਰੂ ਦੀ ਬਾਣੀ 'ਵਾਹ ਵਾਹ' (ਅਰਥਾਤ ਵਿਸਮਾਦੀ) ਹੈ। (ਉਹ) ਪੂਰੇ ਗੁਰੂ ਤੋਂ ਪੈਦਾ ਹੁੰਦੀ ਹੈ ਅਤੇ ਸੱਚੇ (ਪ੍ਰਭੂ) ਵਿਚ ਸਮਾ ਜਾਂਦੀ ਹੈ।੧।ਰਹਾਉ। ਸ਼ਰੀਰ ਅੰਦਰ ਸਭ ਕੁਝ ਵਸਦਾ ਹੈ; ਖੰਡ ਮੰਡਲ ਅਤੇ ਪਾਤਾਲ (ਇਸ ਵਿਚ ਹੀ ਹਨ)। ਸ਼ਰੀਰ ਵਿਚ ਜਗਤ ਦਾ ਜੀਵਨ-ਦਾਤਾ (ਪ੍ਰਭੂ) ਵਸਦਾ ਹੈ (ਜੋ) ਸਭ ਦੀ ਪਾਲਨਾ ਕਰਦਾ ਹੈ। ਕਾਇਆ ਰੂਪ ਇਸਤਰੀ ਸਦਾ ਸੁਖੀ ਹੋ ਜਾਂਦੀ ਹੈ, (ਜਦੋਂ) ਗੁਰੂ ਦੁਆਰਾ ਨਾਮ ਚਿਤਵਦੀ ਹੈ।੨। ਸ਼ਰੀਰ ਵਿਚ (ਪ੍ਰਭੂ) ਆਪ ਵਸਦਾ ਹੈ, (ਪਰ ਉਹ) ਅਲੱਖ ਵੇਖਿਆ ਨਹੀਂ ਜਾ ਸਕਦਾ। ਮੂਰਖ ਮਨਮੁਖ (ਵਿਅਕਤੀ ਇਸ ਭੇਦ ਨੂੰ) ਸਮਝਦਾ ਨਹੀਂ ਹੈ, (ਇਸ ਲਈ ਪਰਮਾਤਮਾ ਨੂੰ) ਬਾਹਰ ਲੱਭਣ ਲਈ ਜਾਂਦਾ ਹੈ। (ਜੋ ਵਿਅਕਤੀ) ਸਤਿਗੁਰੂ ਨੂੰ ਸੇਵਦਾ ਹੈ, (ਉਹ) ਹਮੇਸ਼ਾ ਸੁਖ ਪਾਉਂਦਾ ਹੈ, (ਕਿਉਂਕਿ) ਸਤਿਗੁਰੂ ਨੇ (ਉਸ ਨੂੰ) ਅਲੱਖ (ਪ੍ਰਭੂ ਹਿਰਦੇ ਅੰਦਰ ਹੀ) ਵਿਖਾ ਦਿੱਤਾ ਹੈ।੩। ਸ਼ਰੀਰ ਵਿਚ (ਨਾਮ ਰੂਪ) ਰਤਨ ਪਦਾਰਥ ਹੈ ਅਤੇ ਭਗਤੀ ਦੇ ਭੰਡਾਰ ਭਰੇ ਪਏ ਹਨ। ਇਸ ਸ਼ਰੀਰ ਵਿਚ ਨੌਂ ਖੰਡਾਂ ਵਾਲੀ ਪ੍ਰਿਥਵੀ, ਹਟੀਆਂ, ਬਾਜ਼ਾਰ ਅਤੇ ਨਗਰ ਹਨ। ਇਸ ਸ਼ਰੀਰ ਵਿਚ ਨੌਂ ਨਿਧੀਆਂ ਰੂਪ ਨਾਮ (ਵਸਦਾ) ਹੈ ਜੋ ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਪਾਈਦਾ ਹੈ।੪।

ਸ਼ਰੀਰ ਵਿਚ (ਪ੍ਰਭੂ) ਆਪ (ਗੁਣਾਂ ਨੂੰ) ਤੋਲਣ ਵਾਲਾ ਹੈ, (ਆਪ) ਤੋਲਦਾ ਅਤੇ ਤੋਲਵਾਉਂਦਾ ਹੈ। ਇਹ ਮਨ ਰਤਨ, ਜਵਾਹ ਅਤੇ ਮਾਣਕ ਵਰਗਾ ਹੈ, ਇਸ ਦਾ ਮੁੱਲ ਬਹੁਤ ਅਧਿਕ ਹੈ। ਨਾਮ ਕਿਸੇ ਮੁੱਲ ਦੁਆਰਾ ਪ੍ਰਾਪਤ ਨਹੀਂ ਹੋ ਸਕਦਾ, ਨਾਮ ਨੂੰ ਗੁਰੂ ਦੇ ਵਿਚਾਰ ਦੁਆਰਾ ਹੀ ਪਾ ਸਕੀਦਾ ਹੈ।੫। (ਜੋ) ਗੁਰਮੁਖ ਹੁੰਦਾ ਹੈ, ਉਹ ਸ਼ਰੀਰ ਨੂੰ ਖੋਜਦਾ ਹੈ, ਹੋਰ ਸਭ (ਲੋਕਾਈ) ਭਰਮ ਵਿਚ ਭੁਲੀ ਹੋਈ ਹੈ। ਜਿਸ ਨੂੰ ਪ੍ਰਭੂ (ਨਾਮ ਦੀ ਦਾਤ) ਦਿੰਦਾ ਹੈ, ਉਹੀ ਪ੍ਰਾਪਤ ਕਰਦਾ ਹੈ, ਹੋਰ ਕੋਈ ਕੀ ਚਤੁਰਾਈ ਕਰ ਸਕਦਾ ਹੈ। ਸ਼ਰੀਰ ਵਿਚ (ਪ੍ਰਭੂ ਦਾ) ਭੈ ਅਤੇ ਪ੍ਰੇਮ ਵਸਦੇ ਹਨ, (ਪਰ ਇਨ੍ਹਾਂ ਦੀ) ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਹੁੰਦੀ ਹੈ।੬। ਸ਼ਰੀਰ ਵਿਚ (ਪਰਮ ਸੱਤਾ ਵਸ ਰਹੀ ਹੈ, ਜਿਸ ਤੋਂ) ਬ੍ਰਹਮਾ, ਵਿਸ਼ਣੂ, ਸ਼ਿਵ ਅਤੇ ਸਭ ਸੰਸਾਰ ਦੀ ਉਤਪਤੀ ਹੋਈ ਹੈ। ਸੱਚੇ (ਪ੍ਰਭੂ ਨੇ ਜਗਤ ਦੇ ਰੂਪ ਵਿਚ ਇਕ) ਖੇਡ ਰਚਾਈ ਹੋਈ ਹੈ ਅਤੇ ਆਵਾਗਵਣ ਦਾ ਖਿਲਾਰਾ ਪਾਇਆ ਹੋਇਆ ਹੈ। ਪੂਰੇ ਸਤਿਗੁਰੂ ਨੇ ਆਪ (ਸਭ ਨੂੰ ਸਪੱਸ਼ਟ ਕਰ ਦਿੱਤਾ ਹੈ ਕਿ) ਸੱਚੇ ਨਾਮ ਨਾਲ ਹੀ ਪਾਰ-ਉਤਾਰਾ ਹੁੰਦਾ ਹੈ।੭। ਜੋ ਸ਼ਰੀਰ ਸਤਿਗੁਰੂ ਨੂੰ ਸੇਵਦਾ ਹੈ, (ਉਸ ਨੂੰ) ਸੱਚੇ (ਪ੍ਰਭੂ) ਨੇ ਆਪ ਹੀ ਸਵਾਰ ਦਿੱਤਾ ਹੈ। ਸੱਚੇ ਨਾਮ ਤੋਂ ਬਿਨਾ (ਈਸ਼ਵਰੀ) ਦਰਗਾਹ ਵਿਚ ਕੋਈ ਠਿਕਾਣਾ ਨਹੀਂ ਮਿਲਦਾ, ਤਦੋਂ ਜਮ ਬਹੁਤ ਖੁਆਰ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਸਾਧਕ) ਸੱਚੇ (ਨਾਮ ਦੀ) ਵਡਿਆਈ ਪ੍ਰਾਪਤ ਕਰਦਾ ਹੈ, ਜਿਸ ਉਤੇ ਹਰਿ ਆਪ ਕ੍ਰਿਪਾ ਕਰਦਾ ਹੈ।੮।੨।

**ਰਾਗੁ ਸੂਹੀ ਮਹਲਾ ੩ ਘਰੁ ੧੦**

(ਹੇ ਜਿਗਿਆਸੂ! ਤੂੰ) ਦੁਨੀਆ ਦੀ ਸਰਾਹਨਾ ਨ ਕਰ, ਜੋ ਨਸ਼ਟ ਹੋ ਜਾਣੀ ਹੈ। ਲੋਕਾਂ ਨੂੰ ਵੀ ਨ ਸਲਾਹ, ਜੋ ਮਰ ਕੇ ਮਿੱਟੀ ਹੋ ਜਾਣੇ ਹਨ।੧। ਹੇ ਮੇਰੇ ਸੁਆਮੀ! (ਤੂੰ) ਵਿਸਮਾਦੀ ਹਸਤੀ ਹੈਂ।

ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥
ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥
ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥੩॥
ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥੪॥

ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ ॥੫॥
ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥
ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥
ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥੭॥
ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੮॥

ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ ॥੯॥
ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ ॥
ਏਕੋ ਹੈ ਦਾਤਾਰੁ ਸਚਾ ਆਪਿ ਧਣੀ ॥੧੦॥
ਸੋ ਸਚੁ ਤੇਰੈ ਨਾਲਿ ਹੈ ਗੁਰਮੁਖਿ ਨਦਰਿ ਨਿਹਾਲਿ ॥
ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ ॥੧੧॥
ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ ॥
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ ॥੧੨॥

ਸੋ ਸਹੁ ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥
ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ ॥੧੩॥
ਸਤਿਗੁਰੁ ਮੇਲੇ ਤਾ ਮਿਲਿ ਰਹਾ ਸਾਚੁ ਰਖਾ ਉਰ ਧਾਰਿ ॥
ਮਿਲਿਆ ਹੋਇ ਨ ਵੀਛੁੜੈ ਗੁਰ ਕੈ ਹੇਤਿ ਪਿਆਰਿ ॥੧੪॥
ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥
ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥੧੫॥
ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥

ਆਪਿ ਕਰੇ ਕਿਸੁ ਆਖੀਐ ਆਪੇ ਬਖਸਣਹਾਰੁ ॥
ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥੧੭॥
ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨ ਟਿਕੰਨਿ ॥
ਓਨਾ ਸਚੁ ਨ ਭਾਵਈ ਦੁਖ ਹੀ ਮਾਹਿ ਪਚੰਨਿ ॥੧੮॥

(ਉਸ) ਸੱਚੇ ਬੇਪਰਵਾਹ ਨੂੰ ਗੁਰੂ ਦੁਆਰਾ ਸਲਾਹੁਣਾ ਚਾਹੀਦਾ ਹੈ।੧।ਰਹਾਉ। ਦੁਨੀਆ ਦੀ ਦੋਸਤੀ (ਅਰਥਾਤ ਸੰਬੰਧਾਂ) ਕਰਕੇ ਮਨਮੁਖ (ਵਿਅਕਤੀ) ਸੜ ਮਰਦੇ ਹਨ। (ਉਹ) ਜਮ ਦੇ ਦਰ ਉਤੇ ਬੰਨ੍ਹੇ ਹੋਏ ਮਾਰੇ ਜਾਂਦੇ ਹਨ, (ਉਨ੍ਹਾਂ ਨੂੰ ਮਾਨਵ ਜਨਮ ਦਾ ਫਿਰ) ਮੌਕਾ ਨਹੀਂ ਮਿਲਦਾ।੨। ਗੁਰਮੁਖ (ਸਾਧਕ) ਦਾ ਜਨਮ ਸਾਰਥਕ ਹੁੰਦਾ ਹੈ, ਉਹ ਸੱਚੇ ਸ਼ਬਦ ਵਿਚ ਮਗਨ ਹੋ ਜਾਂਦੇ ਹਨ। (ਉਨ੍ਹਾਂ ਦੇ) ਅੰਤਰ ਆਤਮੇ ਵਿਚ ਪ੍ਰਭੂ ਦਾ ਪ੍ਰਕਾਸ਼ ਹੋ ਜਾਂਦਾ ਹੈ (ਅਤੇ ਉਹ) ਸਹਿਜ ਅਵਸਥਾ ਦੇ ਸੁਖ ਨੂੰ ਮਾਣਦੇ ਹਨ।੩। ਮਨਮੁਖ (ਵਿਅਕਤੀ) ਗੁਰੂ ਦੇ ਸ਼ਬਦ ਨੂੰ ਵਿਸਾਰ ਦਿੰਦਾ ਹੈ ਅਤੇ ਦ੍ਵੈਤ-ਭਾਵ ਵਿਚ ਰਚ-ਮਿਚ ਜਾਂਦਾ ਹੈ। (ਉਨ੍ਹਾਂ ਦੀ) ਤ੍ਰਿਸ਼ਣਾ ਅਤੇ ਭੁਖ ਨਹੀਂ ਉਤਰਦੀ, ਹਰ ਰੋਜ਼ ਸੜਦੇ ਫਿਰਦੇ ਹਨ।੪।

(ਉਹ) ਦੁਸ਼ਟਾਂ ਨਾਲ ਦੋਸਤੀ ਕਰਦੇ ਹਨ ਅਤੇ ਸੰਤਾਂ ਨਾਲ ਵੈਰ ਕਮਾਉਂਦੇ ਹਨ। (ਉਹ) ਆਪ ਪਰਿਵਾਰ ਸਹਿਤ (ਭਵ-ਸਾਗਰ ਵਿਚ) ਡੁਬਦੇ ਹਨ ਅਤੇ ਸਾਰੇ ਖ਼ਾਨਦਾਨ ਨੂੰ ਵੀ ਡੋਬਦੇ ਹਨ।੫। ਨਿੰਦਿਆ ਕਰਨੀ ਕਿਸੇ ਦੀ ਵੀ ਚੰਗੀ ਨਹੀਂ, (ਪਰ) ਮੂਰਖ ਮਨਮੁਖ (ਅਵੱਸ਼) ਕਰਦੇ ਹਨ। ਉਨ੍ਹਾਂ ਨਿੰਦਕਾਂ ਦੇ ਮੂੰਹ ਕਾਲੇ ਹੁੰਦੇ ਹਨ ਅਤੇ ਭਿਆਨਕ ਨਰਕਾਂ ਵਿਚ ਪੈਂਦੇ ਹਨ।੬। ਹੇ ਮਨ! ਜਿਹੋ ਜਿਹੇ ਦੀ (ਤੂੰ) ਸੇਵਾ ਕਰਦਾ ਹੈਂ, ਉਹੋ ਜਿਹੇ ਕਰਮ ਕਮਾ ਕੇ (ਤੂੰ) ਉਹੋ ਜਿਹਾ ਹੋ ਜਾਂਦਾ ਹੈਂ। (ਜਿਹੋ ਜਿਹਾ) ਆਪ ਬੀਜੀਦਾ ਹੈ, (ਉਸ ਦਾ ਉਹੋ ਜਿਹਾ ਫਲ) ਆਪ ਹੀ ਖਾਈਦਾ ਹੈ, (ਇਸ ਬਾਰੇ ਹੋਰ) ਕੁਝ ਕਿਹਾ ਨਹੀਂ ਜਾ ਸਕਦਾ।੭। ਮਹਾਪੁਰਖਾਂ ਦਾ ਬੋਲਣਾ ਕਿਸੇ ਪ੍ਰਸੰਗ ਵਿਚ ਹੁੰਦਾ ਹੈ। ਉਹ (ਨਾਮ ਰੂਪ) ਅੰਮ੍ਰਿਤ ਨਾਲ ਪੂਰੀ ਤਰ੍ਹਾਂ ਭਰੇ ਹੋਏ ਹੁੰਦੇ ਹਨ, ਉਨ੍ਹਾਂ ਨੂੰ ਤਿਲ ਮਾਤ੍ਰ ਲਾਲਚ ਨਹੀਂ ਹੁੰਦਾ।੮।

ਗੁਣ ਕਰਨ ਵਾਲਾ (ਸਾਧਕ) ਗੁਣਾਂ ਨੂੰ ਇਕੱਠਾ ਕਰਦਾ ਹੈ ਅਤੇ ਹੋਰਨਾਂ ਨੂੰ (ਗੁਣਾਂ ਦਾ) ਉਪਦੇਸ਼ ਕਰਦਾ ਹੈ। ਉਹ ਵਡ-ਭਾਗੀ ਹਨ, ਜੋ ਉਨ੍ਹਾਂ ਨੂੰ ਮਿਲ ਕੇ ਰਹਿੰਦੇ ਹਨ ਅਤੇ ਹਰ ਰੋਜ਼ ਨਾਮ ਸਿਮਰਦੇ ਹਨ।੯। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, (ਉਹ) ਸਭ ਨੂੰ ਰਿਜ਼ਕ ਦਿੰਦਾ ਹੈ। ਦਾਤਾ (ਪ੍ਰਭੂ) ਇਕੋ ਹੀ ਹੈ, (ਉਹ) ਸੱਚਾ ਆਪ ਹੀ (ਸਭ ਦਾ) ਸੁਆਮੀ ਹੈ।੧੦। (ਹੇ ਜੀਵ!) ਉਹ ਸੱਚਾ (ਪ੍ਰਭੂ) ਤੇਰੇ ਨਾਲ ਹੈ, (ਤੂੰ) ਗੁਰੂ ਦੁਆਰਾ ਅੱਖਾਂ ਖੋਲ੍ਹ ਕੇ ਵੇਖ। (ਉਹ) ਆਪ ਹੀ (ਤੈਨੂੰ) ਬਖ਼ਸ਼ ਕੇ ਨਾਲ ਮਿਲਾ ਲੈਂਦਾ ਹੈ, ਉਸ ਪ੍ਰਭੂ ਨੂੰ (ਤੂੰ) ਸਦਾ ਯਾਦ ਕਰ।੧੧। (ਹੇ ਜਿਗਿਆਸੂ! ਸਾਡਾ) ਮਨ ਮੈਲਾ ਹੈ ਅਤੇ ਸੱਚਾ (ਪ੍ਰਭੂ) ਨਿਰਮਲ ਹੈ, (ਫਿਰ) ਕਿਸ ਤਰ੍ਹਾਂ (ਉਸ ਨੂੰ) ਮਿਲਿਆ ਜਾਏ? ਜੇ (ਜੀਵ ਨੂੰ) ਪ੍ਰਭੂ ਮਿਲਾਉਣਾ ਚਾਹੇ, ਤਾਂ (ਉਹ) ਸ਼ਬਦ ਦੁਆਰਾ ਹਉਮੈ ਨੂੰ ਸਾੜ ਕੇ ਮਿਲ ਸਕਦਾ ਹੈ।੧੨।

(ਜੇ) ਉਹ ਸੱਚਾ ਪ੍ਰਭੂ ਵਿਸਰ ਜਾਏ, (ਤਾਂ) ਸੰਸਾਰ ਵਿਚ ਜੀਉਣਾ ਧਿੱਕਾਰਯੋਗ ਹੈ। ਗੁਰੂ ਦੀ ਮਤਿ ਅਨੁਸਾਰ ਵਿਚਾਰ ਕਰਨ ਨਾਲ (ਜੇ ਪ੍ਰਭੂ) ਮਿਹਰ ਕਰੇ, (ਤਾਂ) ਵਿਸਰਦਾ ਨਹੀਂ ਹੈ।੧੩। (ਜੇ) ਸਤਿਗੁਰੂ (ਮੈਨੂੰ ਆਪਣੇ ਨਾਲ) ਮੇਲੇ, ਤਾਂ (ਮੈਂ) ਮਿਲਿਆ ਰਹਿ ਸਕਦਾ ਹਾਂ ਅਤੇ ਸੱਚੇ (ਪ੍ਰਭੂ) ਨੂੰ ਹਿਰਦੇ ਵਿਚ ਧਾਰੀ ਰਖ ਸਕਦਾ ਹਾਂ। ਗੁਰੂ ਦੇ ਹਿਤ ਅਤੇ ਪਿਆਰ ਨਾਲ (ਜੋ ਪ੍ਰਭੂ ਨਾਲ) ਮਿਲਿਆ ਹੋਵੇ, (ਤਾਂ ਉਹ) ਵਿਛੜਦਾ ਨਹੀਂ ਹੈ।੧੪। (ਜੋ ਜੀਵ-ਇਸਤਰੀ) ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ ਆਪਣੇ ਪ੍ਰਭੂ-ਪਤੀ ਨੂੰ ਸਲਾਹੁੰਦੀ ਹੈ, (ਉਹ) ਪ੍ਰੀਤਮ ਨੂੰ ਮਿਲ ਕੇ ਸੁਖ ਪਾਉਂਦੀ ਹੈ। (ਉਹ) ਸ਼ੋਭਾਸ਼ਾਲੀ ਇਸਤਰੀ ਹੈ।੧੫। ਮਨਮੁਖ (ਵਿਅਕਤੀਆਂ) ਦਾ ਮਨ (ਪਰਮਾਤਮਾ ਦੇ ਪ੍ਰੇਮ ਵਿਚ) ਭਿਜਦਾ ਨਹੀਂ ਹੈ (ਕਿਉਂਕਿ) ਉਹ (ਮਨ ਦੇ) ਬਹੁਤ ਮੈਲੇ ਅਤੇ ਚਿਤ ਦੇ ਕਠੋਰ ਹੁੰਦੇ ਹਨ। (ਜਿਵੇਂ) ਸੱਪ ਨੂੰ ਦੁੱਧ ਪਿਲਾਈਏ, (ਤਾਂ ਵੀ ਉਸ ਦੇ) ਅੰਦਰ ਨਿਰੋਲ ਵਿਸ਼ (ਮੌਜੂਦ ਰਹਿੰਦੀ ਹੈ)।੧੬।

(ਪ੍ਰਭੂ) ਆਪ ਹੀ (ਸਭ ਕੁਝ) ਕਰਦਾ ਹੈ, (ਫਿਰ) ਕਿਸ ਨੂੰ ਕੁਝ ਕਹੀਏ? (ਉਹ) ਆਪ ਹੀ ਬਖ਼ਸ਼ਣ ਵਾਲਾ ਹੈ। ਗੁਰੂ ਦੇ ਸ਼ਬਦ ਦੁਆਰਾ (ਜੀਵ-ਇਸਤਰੀ ਦੇ ਮਨ ਦੀ) ਮੈਲ ਉਤਰਦੀ ਹੈ, ਤਾਂ (ਉਸ ਦਾ) ਸੱਚਾ ਸ਼ਿੰਗਾਰ ਬਣ ਜਾਂਦਾ ਹੈ।੧੭। (ਪ੍ਰਭੂ ਆਪ) ਸੱਚਾ ਸ਼ਾਹ ਹੈ, (ਉਸ ਦੇ ਪ੍ਰੇਮੀ ਵੀ) ਸੱਚੇ ਵਣਜਾਰੇ ਹਨ, ਉਥੇ ਝੂਠੇ (ਵਿਅਕਤੀ) ਟਿਕ ਨਹੀਂ ਸਕਦੇ। ਉਨ੍ਹਾਂ ਨੂੰ ਸੱਚ ਚੰਗਾ ਨਹੀਂ ਲਗਦਾ,

ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ ॥
ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥੧੯॥
ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥
ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥੨੦॥

ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ ॥੨੧॥
ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥
ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥੨੨॥
ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ ॥
ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ ॥੨੩॥
ਸਤਿਗੁਰ ਨੋ ਮਿਲੇ ਸਿ ਭਾਇਰਾ ਸਚੈ ਸਬਦਿ ਲਗੰਨਿ ॥
ਸਚਿ ਮਿਲੇ ਸੇ ਨ ਵਿਛੁੜਹਿ ਦਰਿ ਸਚੈ ਦਿਸੰਨਿ ॥੨੪॥

ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥
ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਝ ਕਰੰਨ੍ਹਿ ॥੨੫॥
ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥੨੬॥
ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥
ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ ॥੨੭॥
ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ ॥
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥੨੮॥

ਏ ਮਨ ਮੂਲਹੁ ਭੁਲਿਆ ਜਾਸਹਿ ਪਤਿ ਗਵਾਇ ॥
ਇਹੁ ਜਗਤੁ ਮੋਹਿ ਦੂਜੈ ਵਿਆਪਿਆ ਗੁਰਮਤੀ ਸਚੁ ਧਿਆਇ ॥੨੯॥
ਹਰਿ ਕੀ ਕੀਮਤਿ ਨ ਪਵੈ ਹਰਿ ਜਸੁ ਲਿਖਣੁ ਨ ਜਾਇ ॥
ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ ॥੩੦॥
ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥
ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥੩੧॥
ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ ॥
ਅੰਤਰਿ ਨਵ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ ॥੩੨॥
ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ ॥
ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ ॥੩੩॥
ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ ਮਿਲੇ ਰਹੰਨਿ ॥
ਇਸੁ ਜਗ ਮਹਿ ਵਿਰਲੇ ਜਾਣੀਅਹਿ ਨਾਨਕ ਸਚੁ ਲਹੰਨਿ ॥੩੪॥੧॥੩॥

(ਉਹ) ਦੁਖਾਂ ਵਿਚ ਹੀ ਸੜਦੇ ਖਪਦੇ ਰਹਿੰਦੇ ਹਨ।੧੮। ਹਉਮੈ ਕਰਕੇ ਜਗ ਮੈਲਾ ਹੋਇਆ ਫਿਰਦਾ ਹੈ, (ਫਲਸਰੂਪ) ਬਾਰ ਬਾਰ ਜੰਮਦਾ ਅਤੇ ਮਰਦਾ ਰਹਿੰਦਾ ਹੈ। (ਉਹ) ਕਿਰਤ (ਕਰਮਾਂ ਅਨੁਸਾਰ ਹੀ) ਕਾਰ ਕਰਦਾ ਹੈ, (ਉਨ੍ਹਾਂ ਨੂੰ) ਕੋਈ ਮਿਟਾਉਣ ਵਾਲਾ ਨਹੀਂ ਹੈ।੧੯। (ਜੇ ਮਨੁੱਖ) ਸੰਤਾਂ ਦੀ ਸੰਗਤ ਵਿਚ ਮਿਲਿਆ ਰਹੇ, ਤਾਂ ਸੱਚੇ (ਪ੍ਰਭੂ) ਨਾਲ ਪ੍ਰੇਮ ਲਗਿਆ ਰਹਿੰਦਾ ਹੈ। ਮਨ ਵਿਚ ਸੱਚੇ (ਪ੍ਰਭੂ ਨੂੰ ਟਿਕਾ ਕੇ) ਸੱਚੇ ਦੀ ਸਰਾਹਨਾ ਕਰਨ ਨਾਲ ਸਤਿਸਰੂਪ ਪ੍ਰਭੂ ਦੇ ਦੁਆਰ ਉਤੇ ਸਚਿਆਰ ਹੋਈਦਾ ਹੈ।੨੦।

ਪੂਰੇ ਗੁਰੂ ਦੀ ਮਤਿ ਵੀ ਪੂਰੀ ਹੈ। (ਉਸ ਦੀ ਮਤਿ ਅਨੁਰੂਪ ਜੋ) ਦਿਨ ਰਾਤ ਰਾਮ ਨੂੰ ਸਿਮਰਦਾ ਹੈ, (ਉਹ) ਹਉਮੈ ਅਤੇ ਆਪਣੇ-ਪਨ ਦੇ ਵੱਡੇ ਰੋਗ ਨੂੰ ਅੰਦਰੋਂ ਰੋਕ ਕੇ ਰਖਦਾ ਹੈ।੨੧। (ਉਹ) ਆਪਣੇ ਗੁਰੂ ਨੂੰ ਸਲਾਹੁੰਦਾ ਹੈ, ਨਿਵ ਨਿਵ ਕੇ ਚਰਣੀ ਲਗਦਾ ਹੈ (ਅਤੇ ਆਪਣੇ) ਵਿਚੋਂ ਆਪਾ-ਭਾਵ ਦੂਰ ਕਰਕੇ ਤਨ ਮਨ ਗੁਰੂ ਨੂੰ ਸੌਂਪਦਾ ਹੋਇਆ ਭੇਂਟ ਕਰ ਦਿੰਦਾ ਹੈ।੨੨। (ਹੇ ਜਿਗਿਆਸੂ! ਮਾਨਸਿਕ) ਖਿਚੋਤਾਣ ਵਿਚ ਖ਼ਰਾਬ ਹੋਈਦਾ ਹੈ, (ਇਸ ਕਰਕੇ) ਇਕੋ (ਪ੍ਰਭੂ) ਵਿਚ ਲਿਵ ਲਗਾਉਣੀ ਚਾਹੀਦੀ ਹੈ। ਤੂੰ ਹਉਮੈ ਅਤੇ ਆਪਾ-ਭਾਵ ਛਡ ਦੇ, ਤਾਂ ਹੀ ਸੱਚ ਵਿਚ ਸਮਾਇਆ ਰਹਿ ਸਕਦਾ ਹੈਂ।੨੩। ਸਤਿਗੁਰੂ ਨੂੰ (ਜੋ ਸਾਧਕ) ਮਿਲਦੇ ਹਨ, ਉਹ (ਸਾਡੇ) ਭਰਾ ਹਨ, (ਉਹ) ਸੱਚੇ ਸ਼ਬਦ (ਦੀ ਸਾਧਨਾ) ਵਿਚ ਲਗ ਜਾਂਦੇ ਹਨ। (ਜੋ) ਸਤਿਸਰੂਪ (ਪ੍ਰਭੂ) ਨੂੰ ਮਿਲ ਪੈਂਦੇ ਹਨ, ਉਹ (ਫਿਰ) ਵਿਛੜਦੇ ਨਹੀਂ ਹਨ, (ਉਹ) ਸੱਚੇ (ਦਰਬਾਰ ਵਿਚ) ਸ਼ੋਭਾ ਪਾਂਦੇ ਹਨ।੨੪।

ਉਹ (ਸਾਡੇ) ਭਰਾ ਅਤੇ ਸੱਜਣ ਹਨ, ਜੋ ਸੱਚੇ (ਪ੍ਰਭੂ) ਦੀ ਸੇਵਾ ਕਰਦੇ ਹਨ। ਔਗੁਣਾਂ ਦੇ ਵਿਕਣ (ਅਰਥਾਤ ਦੂਰ ਹੋ ਜਾਣ) ਨਾਲ, (ਉਹ) ਵਿਕਸਿਤ ਹੁੰਦੇ ਹਨ (ਅਤੇ ਹੋਰਨਾਂ ਨਾਲ) ਗੁਣਾਂ ਦੀ ਸਾਂਝ ਪਾਂਦੇ ਹਨ।੨੫। ਗੁਣਾਂ ਦੀ ਸਾਂਝ ਨਾਲ (ਆਤਮਿਕ) ਸੁਖ ਉਪਜਦਾ ਹੈ (ਅਤੇ ਉਹ) ਸੱਚੀ ਭਗਤੀ ਕਰਦੇ ਹਨ। (ਉਹ) ਗੁਰੂ ਦੇ ਸ਼ਬਦ ਨਾਲ ਸੱਚ ਦਾ ਵਪਾਰ ਕਰਦੇ ਹਨ ਅਤੇ (ਨਾਮ ਰੂਪ) ਲਾਭ ਪ੍ਰਾਪਤ ਕਰਦੇ ਹਨ।੨੬। (ਉਹ) ਪਾਪ ਕਰ ਕਰ ਕੇ ਸੋਨਾ ਅਤੇ ਚਾਂਦੀ ਇਕੱਠੀ ਕਰਦੇ ਹਨ, (ਪਰ ਇਹ ਸਭ ਕੁਝ) ਚਲਣ ਸਮੇਂ (ਕਿਸੇ) ਨਾਲ ਨਹੀਂ ਚਲਦਾ। ਨਾਮ ਤੋਂ ਬਿਨਾ (ਕੁਝ ਵੀ) ਨਾਲ ਨਹੀਂ ਚਲਦਾ, ਸਾਰੀ (ਲੋਕਾਈ) ਜਮਕਾਲ ਦੀ ਲੁਟੀ ਹੋਈ ਹੈ।੨੭। ਮਨ ਦੇ (ਜੀਵਨ-ਸਫ਼ਰ ਦੀ) ਖ਼ਰਚੀ ਹਰਿ ਦਾ ਨਾਮ ਹੈ, (ਉਸ ਨੂੰ) ਹਿਰਦੇ ਵਿਚ ਸੰਭਾਲ ਕੇ ਰਖੋ। ਇਹ ਖ਼ਰਚੀ ਅਮੁਕ ਹੈ, ਗੁਰਮੁਖ (ਸਾਧਕਾਂ) ਦੇ ਨਾਲ ਨਿਭਦੀ ਹੈ।੨੮।

ਹੇ ਮਨ! (ਤੂੰ) ਆਪਣੇ ਮੂਲ (ਪ੍ਰਭੂ) ਨੂੰ ਭੁਲਿਆ ਹੋਇਆ ਹੈਂ, (ਇਸ ਲਈ ਸੰਸਾਰ ਤੋਂ) ਪ੍ਰਤਿਸ਼ਠਾ ਗਵਾ ਕੇ ਜਾਏਂਗਾ। ਇਹ ਸੰਸਾਰ ਦ੍ਵੈਤ-ਭਾਵ ਦੇ ਮੋਹ ਵਿਚ ਫਸਿਆ ਹੋਇਆ ਹੈ, ਗੁਰੂ ਦੀ ਮਤਿ (ਅਨੁਸਾਰ ਚਲ ਕੇ) ਹਰਿ ਦੀ ਆਰਾਧਨਾ ਕਰ।੨੯। ਹਰਿ ਦੀ ਕੀਮਤ (ਕਿਸੇ ਤੋਂ) ਨਹੀਂ ਪੈਂਦੀ ਅਤੇ ਹਰਿ ਦਾ ਜਸ ਲਿਖਿਆ ਵੀ ਨਹੀਂ ਜਾ ਸਕਦਾ। ਜੋ ਮਨ ਅਤੇ ਸ਼ਰੀਰ ਨੂੰ ਗੁਰੂ ਦੇ ਸ਼ਬਦ ਨਾਲ ਰੰਗ ਲੈਂਦਾ ਹੈ, (ਉਹ) ਹਰਿ ਵਿਚ ਹੀ ਸਮਾਇਆ ਰਹਿੰਦਾ ਹੈ।੩੦। ਮੇਰਾ ਉਹ ਪ੍ਰਭੂ-ਪਤੀ ਰਸਿਕ ਹੈ, (ਉਹ) ਸਹਿਜ ਸੁਭਾ ਹੀ (ਸਭ ਨੂੰ ਪ੍ਰੇਮ-ਰੰਗ ਵਿਚ) ਰੰਗ ਦਿੰਦਾ ਹੈ। ਜੀਵ-ਇਸਤਰੀ ਨੂੰ (ਪ੍ਰੇਮ ਦਾ) ਰੰਗ ਤਦ ਚੜ੍ਹਦਾ ਹੈ, ਜਦੋਂ (ਉਹ) ਪ੍ਰਭੂ-ਪਤੀ ਦੀ ਗੋਦ ਵਿਚ ਸਮਾਉਂਦੀ ਹੈ।੩੧। ਜੋ ਸਤਿਗੁਰੂ ਦਾ ਸਿਮਰਨ ਕਰਦੇ ਹਨ, (ਉਹ) ਚਿਰਾਂ ਤੋਂ ਵਿਛੜੇ ਹੋਏ ਵੀ ਮਿਲ ਪੈਂਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ (ਜੋ) ਨੌਂ ਨਿਧੀਆਂ ਰੂਪ ਨਾਮ ਹੈ, (ਉਹ) ਖਾਣ ਖ਼ਰਚਣ ਦੇ ਬਾਵਜੂਦ ਵੀ ਨਹੀਂ ਮੁਕਦਾ। (ਉਹ ਵਿਅਕਤੀ) ਹਰਿ ਦੇ ਗੁਣਾਂ ਨੂੰ ਸਹਿਜ ਢੰਗ ਨਾਲ ਉਚਾਰਦੇ ਹਨ।੩੨। (ਉਹ) ਨ ਜੰਮਦੇ ਹਨ, ਨ ਮਰਦੇ ਹਨ ਅਤੇ ਨ ਹੀ ਉਹ ਦੁਖ ਸਹਾਰਦੇ ਹਨ। ਗੁਰੂ ਦੇ ਰਖੇ ਹੋਣ ਕਾਰਣ (ਉਹ ਆਵਾਗਵਣ ਦੇ ਚੱਕਰ ਤੋਂ) ਬਚ ਜਾਂਦੇ ਹਨ ਅਤੇ ਪ੍ਰਭੂ ਨਾਲ ਆਨੰਦਮਈ ਢੰਗ ਨਾਲ ਵਿਚਰਦੇ ਹਨ।੩੩। ਜੋ ਸੱਜਣ (ਪ੍ਰਭੂ ਨਾਲ) ਰਾਤ ਦਿਨ ਮਿਲੇ ਰਹਿੰਦੇ ਹਨ, (ਉਹ) ਕਦੇ ਵੀ ਵਿਛੜਦੇ ਨਹੀਂ ਹਨ। ਨਾਨਕ (ਦਾ ਕਥਨ ਹੈ ਕਿ) ਇਸ ਸੰਸਾਰ ਵਿਚ ਵਿਰਲੇ ਹੀ (ਅਜਿਹੇ ਸਾਧਕ) ਜਾਣੇ ਜਾਂਦੇ ਹਨ, (ਜੋ) ਸੱਚੇ (ਪ੍ਰਭੂ) ਨੂੰ ਲਭ ਲੈਂਦੇ ਹਨ।੩੪।੧।੩।

ਸੂਹੀ ਮਹਲਾ ੩ ॥
ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥੧॥
ਗੁਰਮੁਖਿ ਹਰਿ ਹਰਿ ਨਾਮੁ ਜਪੰਨਿ ॥
ਹਉ ਤਿਨ ਕੈ ਬਲਿਹਾਰਣੈ ਮਨਿ ਹਰਿ ਗੁਣ ਸਦਾ ਰਵੰਨਿ ॥੧॥ ਰਹਾਉ ॥
ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ ॥
ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥੨॥
ਨਾਮੁ ਧਿਆਇਨ੍ਹਿ ਰੰਗ ਸਿਉ ਗੁਰਮੁਖਿ ਨਾਮਿ ਲਗੰਨ੍ਹਿ ॥
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨ੍ਹਿ ॥੩॥
ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥
ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥੪॥

ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥
ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥੫॥
ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥
ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥੬॥
ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥
ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥
ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ ਪਾਏ ਥਾਇ ॥
ਜਨ ਨਾਨਕ ਹਰਿ ਆਰਾਧਿਆ ਗੁਰ ਚਰਣੀ ਚਿਤੁ ਲਾਇ ॥੮॥੨॥੪॥੯॥

ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥
ਦਰਸਨੁ ਹਰਿ ਦੇਖਣ ਕੈ ਤਾਈ ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥੫॥
ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥੬॥
ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ ॥੭॥
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮॥

ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥
ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ ॥੧੦॥
ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥੧੧॥
ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥੧੨॥

**ਸੂਹੀ ਮਹਲਾ ੩**

ਹਰਿ (ਪ੍ਰਭੂ) ਬਹੁਤ ਸੂਖਮ ਅਤੇ ਅਗਮ ਹੈ, (ਉਸ ਨੂੰ) ਕਿਸ ਢੰਗ ਨਾਲ ਮਿਲਿਆ ਜਾਏ? ਗੁਰੂ ਦੇ ਸ਼ਬਦ ਦੁਆਰਾ (ਮਨ ਦਾ) ਭਰਮ ਕਟਿਆ ਜਾਂਦਾ ਹੈ ਅਤੇ ਸੁਤੇ ਸਿਧ (ਪ੍ਰਭੂ) ਮਨ ਵਿਚ ਆ ਕੇ ਵਸ ਜਾਂਦਾ ਹੈ।੧। ਗੁਰਮੁਖ (ਸਾਧਕ) ਹਰਿ ਹਰਿ ਦਾ ਨਾਮ ਜਪਦੇ ਹਨ। ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ, (ਜੋ) ਮਨ ਵਿਚ ਸਦਾ ਹਰਿ ਦੇ ਗੁਣਾਂ ਨੂੰ ਯਾਦ ਕਰਦੇ ਰਹਿੰਦੇ ਹਨ।੧ ।ਰਹਾਉ। ਗੁਰੂ ਮਾਨਸਰੋਵਰ ਵਰਗਾ (ਸ੍ਰੇਸ਼ਠ) ਸਰੋਵਰ ਹੈ, ਵਡਿਆਂ ਭਾਗਾਂ ਵਾਲੇ ਵਿਅਕਤੀ ਹੀ (ਇਸ ਨੂੰ) ਪ੍ਰਾਪਤ ਕਰਦੇ ਹਨ। ਗੁਰੂ ਦੁਆਰਾ (ਜਿਨ੍ਹਾਂ) ਸੇਵਕਾਂ ਨੇ (ਇਹ ਸਰੋਵਰ) ਖੋਜਿਆ ਹੈ, ਉਹ (ਸਿੱਖ ਰੂਪ) ਹੰਸ ਨਾਮ ਰੂਪ (ਮੋਤੀ) ਲਭ ਲੈਂਦੇ ਹਨ।੨। (ਉਹ) ਪ੍ਰੇਮ ਨਾਲ ਨਾਮ ਦੀ ਆਰਾਧਨਾ ਕਰਦੇ ਹਨ ਅਤੇ ਗੁਰੂ ਦੁਆਰਾ ਨਾਮ ਵਿਚ ਜੁੜਦੇ ਹਨ। (ਜਿਨ੍ਹਾਂ ਦੇ ਮੱਥੇ ਉਤੇ) ਪਹਿਲਾਂ ਤੋਂ ਹੀ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, (ਉਹ) ਗੁਰੂ ਦੇ ਭਾਣੇ ਨੂੰ ਮੰਨ ਲੈਂਦੇ ਹਨ।੩। (ਜਿਨ੍ਹਾਂ) ਵਡਭਾਗੀਆਂ ਨੇ (ਹਿਰਦੇ ਰੂਪ) ਘਰ ਖੋਜਿਆ ਹੈ, (ਉਹ) ਨਾਮ ਰੂਪ ਖ਼ਜ਼ਾਨਾ ਪਾ ਲੈਂਦੇ ਹਨ। (ਉਨ੍ਹਾਂ ਨੂੰ) ਪੂਰੇ ਗੁਰੂ ਨੇ (ਆਤਮਿਕ ਮਾਰਗ) ਵਿਖਾ ਦਿੱਤਾ ਹੈ ਅਤੇ (ਉਨ੍ਹਾਂ ਨੇ) ਪ੍ਰਭੂ ਆਤਮ ਸਰੂਪ ਰਾਮ ਨੂੰ ਪਛਾਣ ਲਿਆ ਹੈ।੪।

ਸਭ ਦਾ ਇਕ ਹੀ ਪ੍ਰਭੂ ਹੈ, ਹੋਰ ਕੋਈ ਦੂਜਾ ਨਹੀਂ ਹੈ। (ਉਹ) ਗੁਰੂ ਦੀ ਕ੍ਰਿਪਾ ਨਾਲ (ਜਿਸ ਦੇ) ਮਨ ਵਿਚ ਵਸਦਾ ਹੈ, ਉਸ ਦੇ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ।੫। ਸਾਰਾ (ਸੰਸਾਰ) ਅੰਤਰਯਾਮੀ ਬ੍ਰਹਮ ਹੀ ਹੈ ਅਤੇ ਬ੍ਰਹਮ ਹੀ ਸਭ ਥਾਵਾਂ ਵਿਚ ਵਸਦਾ ਹੈ। ਮਾੜਾ ਕਿਸ ਨੂੰ ਕਿਹਾ ਜਾਏ (ਜਦ ਕਿ ਸਭ ਬ੍ਰਹਮ ਹੀ ਹੈ, ਤਸੱਲੀ ਲਈ) ਸ਼ਬਦ ਵਿਚ ਲਿਵ ਲਗਾ ਕੇ ਵੇਖਿਆ ਜਾ ਸਕਦਾ ਹੈ।੬। (ਮਨੁੱਖ) ਮਾੜਾ ਚੰਗਾ ਤਦ ਤਕ ਹੀ ਕਹਿੰਦਾ ਹੈ, ਜਦ ਤਕ (ਉਸ) ਵਿਚ ਦ੍ਵੈਤ-ਭਾਵ ਹੈ। ਗੁਰਮੁਖ (ਸਾਧਕ) ਨੇ ਇਕੋ (ਪ੍ਰਭੂ) ਨੂੰ ਸਮਝਿਆ ਹੈ ਅਤੇ ਇਕ ਵਿਚ ਹੀ ਸਮਾਇਆ ਰਹਿੰਦਾ ਹੈ।੭। ਉਹੀ ਸੇਵਾ ਪ੍ਰਭੂ ਨੂੰ ਚੰਗੀ ਲਗਦੀ ਹੈ, ਜੋ ਪ੍ਰਭੂ ਪ੍ਰਵਾਨ ਕਰ ਲੈਂਦਾ ਹੈ। ਦਾਸ ਨਾਨਕ ਨੇ ਗੁਰੂ ਦੇ ਚਰਣਾਂ ਵਿਚ ਚਿਤ ਲਗਾ ਕੇ ਹਰਿ ਨੂੰ ਆਰਾਧਿਆ ਹੈ।੮।੨।੪।੯।

**ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨**

(ਜੇ) ਕੋਈ (ਮੈਨੂੰ) ਮੇਰਾ ਪਿਆਰਾ ਪ੍ਰੀਤਮ ਆਣ ਕੇ ਮਿਲਾ ਦੇਵੇ (ਤਾਂ) ਮੈਂ ਉਸ ਪਾਸ ਆਪਣੇ ਆਪ ਨੂੰ ਵੇਚ ਦਿਆਂ।੧। (ਹੇ ਪ੍ਰਭੂ! ਜੇ) ਕ੍ਰਿਪਾ ਕਰੇਂ ਤਾਂ (ਮੈਨੂੰ) ਸਤਿਗੁਰੂ ਮਿਲਾ ਦੇ। (ਇਸ ਤਰ੍ਹਾਂ) ਹਰਿ ਦਾ ਦਰਸ਼ਨ ਵੇਖਣ ਲਈ (ਮੈਂ) ਹਰਿ ਹਰਿ ਦਾ ਨਾਮ ਸਿਮਰਦਾ ਰਹਾਂ।੧ ।ਰਹਾਉ। (ਹੇ ਪ੍ਰਭੂ!) ਜੇ (ਤੂੰ ਮੈਨੂੰ) ਸੁਖ ਦੇਏਂ, ਤਾਂ ਤੈਨੂੰ ਆਰਾਧਦਾ ਰਹਾਂ ਅਤੇ ਦੁਖ ਵਿਚ ਵੀ ਤੈਨੂੰ ਹੀ ਸਿਮਰਦਾ ਰਹਾਂ।੨। ਜੇ (ਤੂੰ) ਭੁਖ ਦੇਏਂ, ਤਾਂ ਇਸੇ ਨਾਲ ਰਜਿਆ ਰਹਾਂ ਅਤੇ ਦੁਖ ਵਿਚ ਸੁਖ ਮਨਾਉਂਦਾ ਰਹਾਂ।੩। (ਮੈਂ) ਤਨ ਮਨ ਕਟ ਕਟ ਕੇ ਸਭ (ਤੈਨੂੰ) ਅਰਪਿਤ ਕਰ ਦਿਆਂ ਅਤੇ ਆਪਣੇ ਆਪ ਨੂੰ ਅਗਨੀ ਵਿਚ ਸਾੜ ਦਿਆਂ।੪। (ਹੇ ਪ੍ਰਭੂ! ਮੈਂ ਤੇਰੇ ਦਰਬਾਰ ਵਿਚ) ਪੱਖਾਂ ਝਲਾਂ, ਪਾਣੀ ਢੋਵਾਂ ਅਤੇ ਜੋ (ਖਾਣ ਨੂੰ) ਦੇਵੇਂ, ਉਹੀ ਖਾਵਾਂ।੫। ਨਿਮਾਣਾ ਨਾਨਕ (ਤੇਰੇ) ਦੁਆਰ ਉਪਰ ਢਹਿ ਪਿਆ ਹੈ, ਹੇ ਹਰਿ! (ਮੈਨੂੰ ਆਪਣੇ ਨਾਲ) ਮੇਲ ਲਵੋ, (ਇਹ ਤੇਰੀ) ਵਡਿਆਈ ਹੈ।੬। (ਮੈਂ) ਅੱਖਾਂ ਕਢ ਕੇ (ਤੇਰੇ) ਚਰਣਾਂ ਹੇਠਾਂ ਧਰ ਦਿਆਂ ਅਤੇ ਸਾਰੀ ਧਰਤੀ ਫਿਰਾਂ, ਮਤਾਂ (ਮਾਲਕ ਨੂੰ) ਪ੍ਰਾਪਤ ਕਰ ਲਵਾਂ।੭। ਜੇ (ਤੂੰ ਮੈਨੂੰ ਆਪਣੇ) ਕੋਲ ਬਿਠਾਏਂ, ਤਾਂ ਤੈਨੂੰ ਆਰਾਧਦਾ ਰਹਾਂ ਅਤੇ ਜੇ ਮਾਰ ਕੇ ਕਢ ਦੇਏਂ, (ਤਾਂ ਵੀ ਤੈਨੂੰ ਹੀ) ਸਿਮਰਦਾ ਰਹਾਂ।੮।

ਜੇ (ਮੇਰੇ ਕਰਮਾਚਾਰ ਨੂੰ) ਲੋਕ ਸਲਾਹੁਣ, ਤਾਂ (ਇਸ ਵਿਚ) ਤੇਰੀ ਹੀ ਉਪਮਾ ਹੈ, ਜੇ (ਲੋਕ) ਨਿੰਦਣ, ਤਾਂ ਵੀ (ਤੈਨੂੰ) ਛਡ ਕੇ (ਮੈਂ) ਨਹੀਂ ਜਾਵਾਂਗਾ।੯। ਜੇ (ਮੇਰੀ) ਤੇਰੇ ਨਾਲ ਬਣੀ ਰਹੇ, ਤਾਂ ਕੋਈ (ਭਾਵੇਂ) ਕੁਝ ਪਿਆ ਕਹੇ (ਮੈਨੂੰ ਕੀ ਪਰਵਾਹ ਹੈ, ਪਰ) ਤੇਰੇ ਵਿਸਰਿਆਂ ਮੈਂ ਮਰ ਜਾਵਾਂਗਾ।੧੦। (ਮੈਂ ਆਪਣੇ) ਗੁਰੂ ਤੋਂ ਵਾਰਨੇ ਜਾਂਦਾ ਹਾਂ, (ਮੈਂ) ਪੈਰੀਂ ਪੈ ਕੇ ਸੰਤ/ਗੁਰੂ ਨੂੰ ਮਨਾਉਂਦਾ ਹਾਂ।੧੧। ਹੇ ਹਰਿ! ਤੇਰੇ ਦਰਸ਼ਨ ਲਈ ਨਾਨਕ ਵਿਚਾਰਾ ਦਿਵਾਨਾ ਹੋਇਆ ਫਿਰਦਾ ਹੈ।੧੨। ਝਖੜ (ਝੁਲਦਾ ਹੋਵੇ ਜਾਂ)

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥

ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥੧੭॥
ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥੧੮॥
ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥੧੯॥
ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥੨੦॥
ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ ॥੨੧॥
ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ ॥੨੨॥
ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥੨੩॥
ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥੨੪॥

ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥੨੫॥
ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥੨੬॥
ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ ॥੨੭॥
ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥੨੮॥
ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ ॥੨੯॥
ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ ॥੩੦॥
ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥
ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥੩੨॥੧॥

ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦ ੴ ਸਤਿਗੁਰ ਪ੍ਰਸਾਦਿ ॥
ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥
ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਣੇ ॥੧॥
ਮੈ ਹਰਿ ਹਰਿ ਨਾਮੁ ਵਿਸਾਹੁ ॥
ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥੧॥ ਰਹਾਉ ॥
ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ ॥
ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ ॥੨॥
ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥੩॥
ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ ॥
ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ ॥੪॥
ਕੋਈ ਐਸਾ ਸਜਣੁ ਲੋੜਿ ਲਹੁ ਮੈ ਪ੍ਰੀਤਮੁ ਦੇਇ ਮਿਲਾਇ ॥
ਸਤਿਗੁਰਿ ਮਿਲਿਐ ਹਰਿ ਪਾਇਆ ਮਿਲਿਆ ਸਹਜਿ ਸੁਭਾਇ ॥੫॥

ਮੀਂਹ ਵਰ੍ਹਦਾ ਹੋਵੇ, ਫਿਰ ਵੀ (ਗੁਰੂ ਦਾ ਸਿੱਖ) ਗੁਰੂ ਨੂੰ ਵੇਖਣ ਲਈ ਜਾਂਦਾ ਹੈ।੧੩। (ਜੇ) ਸਮੁੰਦਰ ਸਾਗਰ ਬਹੁਤ ਖਾਰਾ ਹੋਵੇ, (ਤਾਂ ਵੀ) ਗੁਰੂ ਦਾ ਸਿੱਖ (ਉਸ ਨੂੰ) ਲੰਘ ਕੇ ਗੁਰੂ ਪਾਸ ਜਾਂਦਾ ਹੈ।੧੪। ਜਿਵੇਂ ਪ੍ਰਾਣੀ ਜਲ ਤੋਂ ਬਿਨਾ ਮਰਦਾ ਹੈ, ਤਿਵੇਂ ਸਿੱਖ ਗੁਰੂ ਤੋਂ ਬਿਨਾ ਮਰ ਜਾਂਦਾ ਹੈ।੧੫। ਜਿਵੇਂ ਮੀਂਹ ਪੈਣ ਨਾਲ ਧਰਤੀ ਸ਼ੋਭਾਸ਼ਾਲੀ ਲਗਦੀ ਹੈ, ਤਿਵੇਂ ਗੁਰੂ ਨੂੰ ਮਿਲ ਕੇ ਸਿੱਖ ਖਿੜ ਜਾਂਦਾ ਹੈ।੧੬।

ਮੈਂ (ਗੁਰੂ/ਪ੍ਰਭੂ ਦੇ) ਸੇਵਕ ਦਾ ਸੇਵਕ ਹੋ ਕੇ ਵਿਚਰਦਾ ਹਾਂ ਅਤੇ (ਉਨ੍ਹਾਂ ਨੂੰ) ਬੇਨਤੀ ਕਰ ਕਰ ਕੇ ਬੁਲਾਉਂਦਾ ਹਾਂ।੧੭। ਨਾਨਕ ਦੀ ਹਰਿ ਪਾਸ ਬੇਨਤੀ ਹੈ ਕਿ (ਮੈਂ) ਗੁਰੂ ਨਾਲ ਮਿਲ ਕੇ ਬਹੁਤ ਸੁਖ ਪ੍ਰਾਪਤ ਕਰਦਾ ਹਾਂ।੧੮। (ਹੇ ਪ੍ਰਭੂ !) ਤੂੰ ਆਪ ਹੀ ਗੁਰੂ ਅਤੇ ਆਪ ਹੀ ਚੇਲਾ ਹੈਂ, (ਮੈਂ) ਗੁਰੂ ਦੀ ਮਾਰਫ਼ਤ ਤੈਨੂੰ ਧਿਆਉਂਦਾ ਹਾਂ।੧੯। ਜੋ ਤੈਨੂੰ ਸੇਵਦੇ ਹਨ, ਉਹ ਤੇਰਾ ਰੂਪ ਹੀ ਹੋ ਜਾਂਦੇ ਹਨ, ਤੂੰ (ਸਦਾ) ਸੇਵਕ ਦੀ ਪੈਜ ਰਖਦਾ ਹੈਂ।੨੦। ਹੇ ਹਰਿ! ਤੇਰੇ ਭਗਤੀ ਦੇ ਭੰਡਾਰੇ ਭਰੇ ਪਏ ਹਨ, ਜਿਸ ਨੂੰ ਚਾਹੁੰਦਾ ਹੈਂ, ਉਸ ਨੂੰ ਦਿੰਦਾ ਹੈਂ।੨੧। ਜਿਸ ਨੂੰ ਤੂੰ ਦਿੰਦਾ ਹੈਂ, ਉਹ ਸੇਵਕ (ਭਗਤੀ ਦਾ ਖ਼ਜ਼ਾਨਾ) ਪ੍ਰਾਪਤ ਕਰਦਾ ਹੈ, ਹੋਰ ਸਭ ਚਾਲਾਕੀ ਵਿਅਰਥ ਹੈ।੨੨। ਮੈਂ (ਆਪਣੇ) ਗੁਰੂ ਨੂੰ ਸਿਮਰ ਸਿਮਰ ਕੇ ਆਪਣੇ ਸੁਤੇ ਹੋਏ ਮਨ ਨੂੰ ਜਗਾਉਂਦਾ ਹਾਂ।੨੩। ਨਿਮਾਣਾ ਨਾਨਕ ਇਕ ਦਾਨ ਮੰਗਦਾ ਹੈ— ਹੇ ਹਰਿ! (ਮੈਨੂੰ ਆਪਣੇ) ਦਾਸਾਂ ਦਾ ਦਾਸ ਬਣਾ ਲੈ।੨੪।

ਜੇ ਗੁਰੂ (ਮੈਨੂੰ) ਝਿੜਕੇ, ਤਾਂ ਮਿਠਾ ਲਗਦਾ ਹੈ ਅਤੇ ਜੇ ਬਖ਼ਸ਼ ਦੇਵੇ ਤਾਂ (ਇਹ) ਗੁਰੂ ਦੀ ਵਡਿਆਈ ਹੈ।੨੫। ਗੁਰਮੁਖ (ਸਾਧਕ ਜੋ) ਬੋਲਦੇ ਹਨ, ਉਹ ਪ੍ਰਵਾਨ ਚੜ੍ਹਦਾ ਹੈ, ਮਨਮੁਖ (ਵਿਅਕਤੀ ਦਾ ਬੋਲਿਆ) ਕੋਈ ਆਦਰ ਪ੍ਰਾਪਤ ਨਹੀਂ ਕਰਦਾ।੨੬। ਪਾਲਾ ਹੋਵੇ, ਕਕਰ ਪਏ, ਬਰਫ਼ ਵਰ੍ਹੇ, (ਫਿਰ ਵੀ) ਗੁਰੂ ਦਾ ਸਿੱਖ ਗੁਰੂ ਨੂੰ ਵੇਖਣ ਜਾਂਦਾ ਹੈ।੨੭। (ਮੈਂ) ਸਾਰਾ ਦਿਨ ਅਤੇ ਰਾਤ ਆਪਣੇ ਗੁਰੂ ਨੂੰ ਵੇਖਦਾ ਰਹਿੰਦਾ ਹਾਂ ਅਤੇ (ਆਪਣੀਆਂ) ਅੱਖਾਂ ਵਿਚ ਗੁਰੂ ਦੇ ਪੈਰ ਵਸਾਉਂਦਾ ਹਾਂ।੨੮। (ਮੈਂ) ਗੁਰੂ ਨੂੰ (ਪ੍ਰਾਪਤ) ਕਰਨ ਲਈ ਅਨੇਕ ਉਪਾ ਕਰਦਾ ਹਾਂ। (ਜੋ ਉਪਾ) ਗੁਰੂ ਨੂੰ ਚੰਗਾ ਲਗਦਾ ਹੈ, ਉਹੀ ਪ੍ਰਵਾਨ ਹੁੰਦਾ ਹੈ।੨੯। (ਮੈਂ) ਰਾਤ ਦਿਨ ਗੁਰੂ ਦੇ ਚਰਣ ਆਰਾਧਦਾ ਹਾਂ, ਹੇ ਮੇਰੇ ਸਾਈਂ! (ਮੇਰੇ ਉਤੇ) ਮਿਹਰ ਕਰੋ।੩੦। ਨਾਨਕ ਦੀ ਜਿੰਦ ਅਤੇ ਸ਼ਰੀਰ ਗੁਰੂ ਦਾ ਹੈ, ਗੁਰੂ ਨੂੰ ਮਿਲ ਕੇ ਤ੍ਰਿਪਤ ਹੋ ਜਾਂਦਾ ਹਾਂ, ਰਜ ਜਾਂਦਾ ਹੈ।੩੧। ਨਾਨਕ ਦਾ ਪ੍ਰਭੂ (ਸਰਬਤ੍ਰ) ਵਿਆਪਕ ਹੋ ਰਿਹਾ ਹੈ, ਜਿਥੇ ਕਿਥੇ (ਵੇਖਦਾ ਹਾਂ), ਉਥੇ ਹੀ ਸੁਆਮੀ (ਵਰਤ ਰਿਹਾ ਹੈ)।੩੨।੧।

**ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦**

(ਮੈਂ) ਆਪਣੇ ਪ੍ਰੀਤਮ (ਗੁਰੂ) ਦਾ (ਹਿਰਦੇ) ਵਿਚ ਪ੍ਰੇਮ ਲਗਾਇਆ ਹੋਇਆ ਹੈ। (ਮੇਰਾ) ਤਨ ਮਨ ਨਿਹਾਲ ਹੋ ਜਾਂਦਾ ਹੈ, ਜਦੋਂ (ਆਪਣਾ) ਗੁਰੂ ਸਾਹਮਣੇ ਵੇਖਦਾ ਹਾਂ।੧। ਮੇਰਾ ਹਰਿ ਹਰਿ ਨਾਮ ਵਿਚ ਵਿਸ਼ਵਾਸ (*ਵਿਸਾਹੁ*) ਹੈ। (ਮੈਂ) ਪੂਰੇ ਗੁਰੂ ਦੁਆਰਾ ਅਗਮ ਅਤੇ ਅਥਾਹ (ਨਾਮ ਰੂਪ) ਅੰਮ੍ਰਿਤ ਪ੍ਰਾਪਤ ਕਰ ਲਿਆ ਹੈ।੧।ਰਹਾਉ। ਮੈਂ ਸਤਿਗੁਰੂ ਨੂੰ ਵੇਖ ਕੇ ਖਿੜ ਗਿਆ ਹਾਂ ਅਤੇ ਹਰਿ-ਨਾਮ ਨਾਲ ਪਿਆਰ ਲਗ ਗਿਆ ਹੈ। (ਪ੍ਰਭੂ ਨੇ) ਕ੍ਰਿਪਾ ਕਰਕੇ (ਮੈਨੂੰ ਗੁਰੂ ਨਾਲ) ਮੇਲ ਦਿੱਤਾ ਹੈ (ਅਤੇ ਮੈਂ) ਮੁਕਤੀ ਦਾ ਦੁਆਰ ਪ੍ਰਾਪਤ ਕਰ ਲਿਆ ਹੈ।੨। ਸਤਿਗੁਰੂ ਨਾਮ ਦਾ ਪ੍ਰੇਮੀ ਹੈ, ਜੇ (ਮੈਨੂੰ) ਮਿਲ ਪਏ, ਤਾਂ ਤਨ ਮਨ ਅਰਪਿਤ ਕਰ ਦਿਆਂ। ਜੇ ਪਹਿਲਾਂ ਤੋਂ ਹੀ (ਭਾਗਾਂ ਵਿਚ) ਲਿਖਿਆ ਹੋਵੇ ਤਾਂ (ਮੈਂ ਗੁਰੂ ਤੋਂ) ਸਹਿਜ ਭਾਵ ਨਾਲ (ਨਾਮ ਰੂਪ) ਅੰਮ੍ਰਿਤ ਪਾਨ ਕਰ ਲਵਾਂ।੩। ਸੁਤੇ ਹੋਇਆਂ ਗੁਰੂ ਨੂੰ ਸਲਾਹੁਣਾ ਚਾਹੀਦਾ ਹੈ, ਉਠਦਿਆਂ ਵੀ ਗੁਰੂ ਨੂੰ ਜਪਣਾ (*ਆਲਾਉ*) ਚਾਹੀਦਾ ਹੈ। ਜੇ (ਮੈਨੂੰ) ਕੋਈ ਅਜਿਹਾ ਗੁਰਮੁਖ ਮਿਲ ਪਏ, ਤਾਂ ਮੈਂ ਉਸ ਦੇ ਪੈਰ ਧੋਵਾਂ।੪। ਕੋਈ ਅਜਿਹਾ ਸੱਜਣ ਲਭ ਦਿਓ, (ਜੋ) ਮੈਨੂੰ ਪ੍ਰੀਤਮ/ਗੁਰੂ ਮਿਲਾ ਦੇਵੇ। ਸਤਿਗੁਰੂ ਨੂੰ ਮਿਲਣ ਨਾਲ ਹੀ ਹਰਿ ਪ੍ਰਾਪਤ ਹੁੰਦਾ ਹੈ ਅਤੇ ਸਹਿਜ ਸੁਭਾ ਮਿਲ ਜਾਂਦਾ ਹੈ।੫। ਸਤਿਗੁਰੂ ਗੁਣਾਂ ਅਤੇ ਨਾਮ ਦਾ

ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥੬॥
ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥
ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥੭॥
ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥
ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥

ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ ॥
ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ ॥੯॥
ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ ॥
ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥੧੦॥
ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥੧੧॥
ਸਜਣੁ ਮੇਰਾ ਏਕੁ ਤੂੰ ਕਰਤਾ ਪੁਰਖੁ ਸੁਜਾਣੁ ॥
ਸਤਿਗੁਰਿ ਮੀਤਿ ਮਿਲਾਇਆ ਮੈ ਸਦਾ ਸਦਾ ਤੇਰਾ ਤਾਣੁ ॥੧੨॥
ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥
ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ ॥
ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥

ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਉਰਝਿ ਰਹਿਓ ਬਿਖਿਆ ਕੈ ਸੰਗਾ ॥ ਮਨਹਿ ਬਿਆਪਤ ਅਨਿਕ ਤਰੰਗਾ ॥੧॥
ਮੇਰੇ ਮਨ ਅਗਮ ਅਗੋਚਰ ॥ ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥
ਮੋਹ ਮਗਨ ਮਹਿ ਰਹਿਆ ਬਿਆਪੇ ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥੨॥
ਬਸਇ ਕਰੋਧੁ ਸਰੀਰਿ ਚੰਡਾਰਾ ॥ ਅਗਿਆਨਿ ਨ ਸੂਝੈ ਮਹਾ ਗੁਬਾਰਾ ॥੩॥
ਭ੍ਰਮਤ ਬਿਆਪਤ ਜਰੇ ਕਿਵਾਰਾ ॥ ਜਾਣੁ ਨ ਪਾਈਐ ਪ੍ਰਭ ਦਰਬਾਰਾ ॥੪॥
ਆਸਾ ਅੰਦੇਸਾ ਬੰਧਿ ਪਰਾਨਾ ॥ ਮਹਲੁ ਨ ਪਾਵੈ ਫਿਰਤ ਬਿਗਾਨਾ ॥੫॥
ਸਗਲ ਬਿਆਧਿ ਕੈ ਵਸਿ ਕਰਿ ਦੀਨਾ ॥ ਫਿਰਤ ਪਿਆਸ ਜਿਉ ਜਲ ਬਿਨੁ ਮੀਨਾ ॥੬॥
ਕਛੂ ਸਿਆਨਪ ਉਕਤਿ ਨ ਮੋਰੀ ॥ ਏਕ ਆਸ ਠਾਕੁਰ ਪ੍ਰਭ ਤੋਰੀ ॥੭॥
ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥੮॥
ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥
ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥੧॥

ਰਾਗੁ ਸੂਹੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਮਿਥਨ ਮੋਹ ਅਗਨਿ ਸੋਕ ਸਾਗਰ ॥ ਕਰਿ ਕਿਰਪਾ ਉਧਰੁ ਹਰਿ ਨਾਗਰ ॥੧॥

ਸਮੁੰਦਰ ਹੈ, ਮੈਨੂੰ ਉਸ (ਗੁਰੂ ਨੂੰ) ਵੇਖਣ ਦਾ ਬਹੁਤ ਚਾਉ ਹੈ। ਮੈਂ ਉਸ ਤੋਂ ਬਿਨਾ ਇਕ ਘੜੀ ਵੀ ਜੀ ਨਹੀਂ ਸਕਦਾ ਅਤੇ ਬਿਨਾ ਵੇਖੇ ਮਰ ਜਾਂਦਾ ਹਾਂ।੬। ਜਿਵੇਂ ਮੱਛਲੀ ਪਾਣੀ ਤੋਂ ਬਿਨਾ ਕਿਸੇ ਉਪਾ ਨਾਲ ਜੀਉਂਦੀ ਨਹੀਂ ਰਹਿ ਸਕਦੀ, ਤਿਵੇਂ ਹਰਿ ਤੋਂ ਬਿਨਾ ਸੰਤ ਜੀਉਂਦਾ ਨਹੀਂ ਰਹਿ ਸਕਦਾ, ਹਰਿ-ਨਾਮ ਤੋਂ ਬਿਨਾ ਮਰ ਜਾਂਦਾ ਹੈ।੭। ਹੇ ਮਾਤਾ! ਮੇਰੀ ਸਤਿਗੁਰੂ ਨਾਲ ਡੂੰਘੀ ਪ੍ਰੀਤ ਹੈ, (ਮੈਂ) ਗੁਰੂ ਤੋਂ ਬਿਨਾ ਕਿਵੇਂ ਜੀਵਾਂ? ਮੈਨੂੰ ਗੁਰਬਾਣੀ ਦਾ ਆਸਰਾ ਹੈ ਅਤੇ ਗੁਰਬਾਣੀ ਨਾਲ ਜੁੜਿਆ ਰਹਿੰਦਾ ਹਾਂ।੮।

ਹੇ ਮਾਤਾ! ਹਰਿ ਹਰਿ ਦਾ ਨਾਮ ਰਤਨ ਦੇ ਸਮਾਨ (ਅਮੋਲਕ) ਹੈ। ਗੁਰੂ (ਜਿਸ ਉਪਰ) ਪ੍ਰਸੰਨ ਹੁੰਦਾ ਹੈ, (ਉਸ ਨੂੰ) ਦਿੰਦਾ ਹੈ। ਮੈਨੂੰ ਸੱਚੇ ਨਾਮ ਦੀ ਟੇਕ ਹੈ ਅਤੇ ਹਰਿ ਦੇ ਨਾਮ ਵਿਚ ਲਿਵ ਲਗਾਈ ਰਖਦਾ ਹਾਂ।੯। ਗੁਰੂ ਦਾ ਗਿਆਨ ਰੂਪ ਪਦਾਰਥ ਹੀ ਨਾਮ ਹੈ ਅਤੇ (ਗੁਰੂ ਸਿੱਖ ਨੂੰ) ਹਰਿ-ਨਾਮ ਹੀ ਦ੍ਰਿੜ੍ਹ ਕਰਾ ਦਿੰਦਾ ਹੈ। ਜਿਸ (ਦੇ ਭਾਗਾਂ ਵਿਚ) ਲਿਖਿਆ ਹੋਵੇ, ਉਹੀ ਆ ਕੇ ਗੁਰੂ ਦੀ ਚਰਣੀ ਲਗਦਾ ਹੈ ਅਤੇ (ਨਾਮ) ਪ੍ਰਾਪਤ ਕਰ ਲੈਂਦਾ ਹੈ।੧੦। (ਪ੍ਰਭੂ ਦੇ) ਪ੍ਰੇਮ ਦੀ ਕਹਾਣੀ ਵਰਣਨ ਤੋਂ ਪਰੇ ਹੈ, ਕੋਈ ਪਿਆਰਾ ਆ ਕੇ (ਮੈਨੂੰ) ਸੁਣਾ ਦੇਵੇ, (ਤਾਂ) ਉਸ ਨੂੰ (ਮੈਂ) ਆਪਣਾ ਮਨ ਅਰਪਿਤ ਕਰ ਦਿਆਂ ਅਤੇ ਨਿਵ ਨਿਵ ਕੇ ਚਰਣੀ ਲਗਾਂ।੧੧। ਹੇ ਕਰਤਾ ਪੁਰਖ! ਹੇ ਸੂਝਵਾਨ (ਪ੍ਰਭੂ)! ਇਕ ਤੂੰ ਹੀ ਮੇਰਾ ਸੱਜਣ ਹੈਂ। ਸਤਿਗੁਰੂ ਮਿਤਰ ਨੇ (ਤੇਰੇ ਨਾਲ ਮੈਨੂੰ) ਮਿਲਾਇਆ ਹੈ, ਮੈਨੂੰ ਹਮੇਸ਼ਾ ਹਮੇਸ਼ਾ ਤੇਰਾ ਹੀ ਬਲ ਹੈ।੧੨। ਮੇਰਾ ਸਤਿਗੁਰੂ ਸਦਾ ਸਦੀਵੀ ਹੈ, (ਉਹ) ਨ ਆਉਂਦਾ ਹੈ ਨ ਜਾਂਦਾ ਹੈ (ਭਾਵ ਜਨਮ ਮਰਨ ਤੋਂ ਉਪਰ ਹੈ)। ਉਹ ਅਵਿਨਾਸ਼ੀ ਪੁਰਸ਼ ਹੈ ਅਤੇ ਸਭ ਵਿਚ ਸਮਾ ਰਿਹਾ ਹੈ।੧੩। ਜਿਸ (ਸਾਧਕ) ਨੇ ਰਾਮ-ਨਾਮ ਰੂਪ ਧਨ ਇਕੱਠਾ ਕੀਤਾ ਹੈ, (ਉਸ ਦੀ) ਰਾਸ-ਪੂੰਜੀ ਅਖੰਡ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਉਹ ਈਸ਼ਵਰੀ) ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ, ਉਸ ਨੂੰ ਪੂਰੇ ਗੁਰੂ ਦੀ ਸ਼ਾਬਾਸ਼ੀ ਪ੍ਰਾਪਤ ਹੈ।੧੪।੧।੨।੧੧।

**ਰਾਗ ਸੂਹੀ ਅਸਟਪਦੀਆ ਮਹਲਾ ੫ ਘਰੁ ੧**

ਮਨ ਵਿਸ਼ਿਆਂ ਨਾਲ ਉਲਝਿਆ ਰਹਿੰਦਾ ਹੈ, (ਇਸ ਵਿਚ) ਅਨੇਕ ਤਰੰਗਾਂ ਵਿਆਪਤ ਹੁੰਦੀਆਂ ਰਹਿੰਦੀਆਂ ਹਨ।੧। ਹੇ ਮੇਰੇ ਮਨ! (ਉਸ) ਅਗਮ, ਅਗੋਚਰ ਪੂਰਣ ਪਰਮੇਸ਼ਵਰ ਕਿਵੇਂ ਪ੍ਰਾਪਤ ਕਰੀਏ?।੧ ਰਹਾਉ। (ਇਹ ਮਨ) ਮੋਹ ਵਿਚ ਮਗਨ ਹੋਇਆ ਫਸਿਆ ਪਿਆ ਹੈ। ਅਤਿਅਧਿਕ ਤ੍ਰਿਸ਼ਣਾ ਕਾਰਣ ਕਦੇ ਵੀ ਰਜਦਾ ਨਹੀਂ ਹੈ।੨। (ਮਨੁੱਖੀ) ਸ਼ਰੀਰ ਵਿਚ ਕ੍ਰੋਧ ਰੂਪ ਚੰਡਾਲ ਵਸਦਾ ਹੈ। ਅਗਿਆਨ ਦੇ ਘੁਪ ਹਨੇਰੇ ਵਿਚ (ਇਸ ਨੂੰ ਜੀਵਨ-ਮਾਰਗ) ਸੁਝਦਾ ਨਹੀਂ ਹੈ।੩। ਭਟਕਣਾ ਅਤੇ (ਮਾਇਆਵੀ) ਵਿਆਪਤੀ ਦੇ ਕਿਵਾੜ ਜੜੇ ਹੋਏ ਹਨ, (ਇਸ ਕਰਕੇ) ਪ੍ਰਭੂ ਦੇ ਦਰਬਾਰ ਵਿਚ ਜਾਣ ਨਹੀਂ ਹੁੰਦਾ।੪। ਪ੍ਰਾਣੀ ਆਸਾ ਅਤੇ ਅੰਦੇਸ਼ੇ ਵਿਚ ਬੰਨ੍ਹਿਆ ਪਿਆ ਹੈ, (ਪ੍ਰਭੂ ਦਾ) ਮਹਲ ਪ੍ਰਾਪਤ ਨ ਹੋਣ ਕਾਰਣ ਬੇਗਾਨਿਆ ਵਾਂਗ ਫਿਰਦਾ ਰਹਿੰਦਾ ਹੈ।੫। (ਮਨੁੱਖ ਉਸ ਤਰ੍ਹਾਂ) ਸਾਰਿਆਂ ਰੋਗਾਂ ਦੇ ਵਸ ਪਿਆ ਹੋਇਆ (ਦੁਖੀ ਰਹਿੰਦਾ ਹੈ), ਜਿਸ ਤਰ੍ਹਾਂ ਜਲ ਤੋਂ ਬਿਨਾ ਮਛਲੀ ਪਿਆਸ ਨਾਲ ਤੜਫਦੀ ਫਿਰਦੀ ਹੈ।੬। ਹੇ ਪ੍ਰਭੂ! (ਇਸ ਸਥਿਤੀ ਤੋਂ ਉਬਰਨ ਲਈ) ਮੇਰੀ ਕੋਈ ਸਿਆਣਪ ਜਾਂ ਉਕਤਿ-ਜੁਗਤਿ ਨਹੀਂ ਚਲਦੀ। ਹੇ ਮਾਲਕ! (ਕੇਵਲ) ਤੇਰੀ ਹੀ ਇਕ ਆਸ ਹੈ।੭। (ਮੈਂ) ਸੰਤਾਂ ਪਾਸ ਬੇਨਤੀ ਕਰਦਾ ਹਾਂ। ਨਾਨਕ ਦੀ ਅਰਦਾਸ ਹੈ (ਕਿ ਆਪਣੇ ਨਾਲ) ਮੇਲ ਲਵੋ।੮। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਕ੍ਰਿਪਾਲ ਹੋਇਆ ਅਤੇ ਸਾਧ-ਸੰਗ ਪ੍ਰਾਪਤ ਹੋ ਗਿਆ, (ਜਿਸ ਕਰਕੇ ਅਸੀਂ) ਤ੍ਰਿਪਤ ਹੋ ਗਏ ਅਤੇ ਪੂਰਾ ਪ੍ਰਭੂ ਪਾ ਲਿਆ।੧ ਰਹਾਉ ਦੂਜਾ।੧।

**ਰਾਗੁ ਸੂਹੀ ਮਹਲਾ ੫ ਘਰੁ ੩**

ਹੇ ਸੂਝਵਾਨ ਪ੍ਰਭੂ! (ਸੰਸਾਰ) ਝੂਠ (*ਮਿਥਨ*), ਮੋਹ, ਅਗਨੀ ਅਤੇ ਗ਼ਮਾਂ ਦਾ ਸਮੁੰਦਰ ਹੈ।

ਚਰਣ ਕਮਲ ਸਰਣਾਇ ਨਰਾਇਣ ॥ ਦੀਨਾ ਨਾਥ ਭਗਤ ਪਰਾਇਣ ॥੧॥ ਰਹਾਉ ॥
ਅਨਾਥਾ ਨਾਥ ਭਗਤ ਭੈ ਮੇਟਨ ॥ ਸਾਧਸੰਗਿ ਜਮਦੂਤ ਨ ਭੇਟਨ ॥੨॥
ਜੀਵਨ ਰੂਪ ਅਨੂਪ ਦਇਆਲਾ ॥ ਰਵਣ ਗੁਣਾ ਕਟੀਐ ਜਮ ਜਾਲਾ ॥੩॥
ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥ ਰੋਗ ਰੂਪ ਮਾਇਆ ਨ ਬਿਆਪੈ ॥੪॥
ਜਪਿ ਗੋਬਿੰਦ ਸੰਗੀ ਸਭਿ ਤਾਰੇ ॥ ਪੋਹਤ ਨਾਹੀ ਪੰਚ ਬਟਵਾਰੇ ॥੫॥
ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥ ਸਰਬ ਫਲਾ ਸੋਈ ਜਨੁ ਪਾਏ ॥੬॥
ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥ ਕੇਵਲ ਨਾਮੁ ਭਗਤਿ ਰਸੁ ਦੀਨਾ ॥੭॥
ਆਦਿ ਮਧਿ ਅੰਤਿ ਪ੍ਰਭੁ ਸੋਈ ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥੮॥੧॥੨॥

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯ ੴ ਸਤਿਗੁਰ ਪ੍ਰਸਾਦਿ ॥
ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ ॥
ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥੧॥
ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥
ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥੧॥ ਰਹਾਉ ॥
ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥
ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥
ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬੰਧੁ ਜੀਉ ॥੨॥
ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥
ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥
ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ ॥੩॥
ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ ॥
ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ ॥
ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ ॥੪॥

ਥਾਨ ਥਨੰਤਰਿ ਰਵਿ ਰਹਿਆ ਸਰਬ ਜੀਆ ਪ੍ਰਤਿਪਾਲ ਜੀਉ ॥
ਸਚੁ ਖਜਾਨਾ ਸੰਚਿਆ ਏਕੁ ਨਾਮੁ ਧਨੁ ਮਾਲ ਜੀਉ ॥
ਮਨ ਤੇ ਕਬਹੁ ਨ ਵੀਸਰੈ ਜਾ ਆਪੇ ਹੋਇ ਦਇਆਲ ਜੀਉ ॥੫॥
ਆਵਣੁ ਜਾਣਾ ਰਹਿ ਗਏ ਮਨਿ ਵੁਠਾ ਨਿਰੰਕਾਰੁ ਜੀਉ ॥
ਤਾ ਕਾ ਅੰਤੁ ਨ ਪਾਈਐ ਊਚਾ ਅਗਮ ਅਪਾਰੁ ਜੀਉ ॥
ਜਿਸੁ ਪ੍ਰਭੁ ਅਪਨਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ ॥੬॥
ਸਾਚੁ ਨੇਹੁ ਤਿਨ ਪ੍ਰੀਤਮਾ ਜਿਨ ਮਨਿ ਵੁਠਾ ਆਪਿ ਜੀਉ ॥
ਗੁਣ ਸਾਝੀ ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ ॥
ਰੰਗਿ ਰਤੇ ਪਰਮੇਸਰੈ ਬਿਨਸੇ ਸਗਲ ਸੰਤਾਪ ਜੀਉ ॥੭॥
ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ ॥

ਕ੍ਰਿਪਾ ਕਰਕੇ ਪਾਰ ਲੰਘਾ ਦਿਓ।੧। ਹੇ ਦੀਨਾ-ਨਾਥ! ਹੇ ਭਗਤਾਂ ਦੇ ਆਸਰਾ ਰੂਪ! ਹੇ ਨਾਰਾਇਣ! (ਅਸੀਂ ਤੇਰੇ) ਚਰਣ-ਕਮਲਾਂ ਦੀ ਸ਼ਰਣ ਵਿਚ ਆਏ ਹਾਂ।੧ ਰਹਾਉ। (ਪ੍ਰਭੂ) ਅਨਾਥਾਂ ਦਾ ਨਾਥ ਅਤੇ ਭਗਤਾਂ ਦਾ ਭੈ ਮਿਟਾਉਣ ਵਾਲਾ ਹੈ। ਸਾਧ-ਸੰਗ ਕਰਕੇ ਜਮਦੂਤ ਨੇੜੇ ਨਹੀਂ ਆਉਂਦੇ।੨। ਜੀਵਨ-ਰੂਪ, ਅਨੂਪਮ ਅਤੇ ਦਿਆਲੂ (ਪ੍ਰਭੂ) ਦੇ ਗੁਣਾਂ ਦੇ ਸਿਮਰਨ ਨਾਲ ਜਮ ਦਾ ਜਾਲ ਕਟਿਆ ਜਾਂਦਾ ਹੈ।੩। (ਜੋ ਵਿਅਕਤੀ) ਅੰਮ੍ਰਿਤ ਰੂਪ ਨਾਮ ਜੀਭ ਨਾਲ ਨਿਤ ਜਪਦਾ ਹੈ, (ਉਸ ਨੂੰ) ਰੋਗ ਰੂਪ ਮਾਇਆ ਵਿਆਪ ਨਹੀਂ ਸਕਦੀ ਹੈ।੪। (ਉਸ ਨੇ) ਗੋਬਿੰਦ ਦਾ ਨਾਮ ਜਪ ਕੇ (ਆਪਣੇ) ਸਾਰੇ ਸਾਥੀ (ਭਵ-ਸਾਗਰ ਵਿਚੋਂ) ਪਾਰ ਲੰਘਾ ਲਏ ਹਨ। (ਉਸ ਨੂੰ ਕਾਮ ਆਦਿਕ) ਪੰਜ ਲੁਟੇਰੇ ਛੋਹ ਨਹੀਂ ਸਕਦੇ।੫। (ਜੋ ਆਦਮੀ) ਮਨ, ਬਚਨ ਅਤੇ ਕਰਮ ਕਰਕੇ ਇਕ ਪ੍ਰਭ ਦੀ ਆਰਾਧਨਾ ਕਰਦਾ ਹੈ, ਉਹੀ ਸੇਵਕ ਸਭ ਤਰ੍ਹਾਂ ਦੇ ਫਲ ਪ੍ਰਾਪਤ ਕਰਦਾ ਹੈ।੬। (ਜਿਸ ਨੂੰ) ਕ੍ਰਿਪਾ (*ਅਨੁਗ੍ਰਹੁ*) ਕਰਕੇ ਪ੍ਰਭੂ ਨੇ ਆਪਣਾ ਬਣਾ ਲਿਆ ਹੈ, ਕੇਵਲ (ਉਸ ਨੂੰ ਹੀ) ਨਾਮ ਅਤੇ ਭਗਤੀ-ਰਸ ਦਿੱਤਾ ਹੈ।੭। (ਸ੍ਰਿਸ਼ਟੀ ਦੇ) ਆਦਿ, ਮੱਧ ਅਤੇ ਅੰਤ ਵਿਚ ਉਹੀ ਪ੍ਰਭੂ ਹੈ। ਨਾਨਕ (ਦਾ ਕਥਨ ਹੈ ਕਿ) ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ।੮।੧।੨।

**ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯**

ਜਿਨ੍ਹਾਂ ਨੂੰ ਵੇਖ ਕੇ ਮਨ ਖਿੜ ਜਾਂਦਾ ਹੈ, ਉਨ੍ਹਾਂ ਦਾ ਸੰਗ ਕਿਵੇਂ ਪ੍ਰਾਪਤ ਹੋਵੇ ਜੀ? ਉਹ ਸੰਤ, ਸੱਜਣ (ਮੇਰੇ) ਜਿਗਰੀ ਮਿਤਰ ਹਨ, (ਜੋ) ਪਰਮਾਤਮਾ ਨਾਲ (ਮੇਰਾ) ਪ੍ਰੇਮ ਲਗਾਉਂਦੇ ਹਨ। (ਪ੍ਰਭੂ ਕਰੇ) ਉਨ੍ਹਾਂ ਨਾਲ ਮੇਰਾ ਪਿਆਰ ਕਦੇ ਨ ਟੁਟੇ ਅਤੇ ਕਦੇ ਵੀ ਕੋਈ ਵਿਘਨ ਨ ਪਏ।੧। ਹੇ ਪ੍ਰਭੂ! ਹੇ ਪਾਰਬ੍ਰਹਮ! ਮਿਹਰ ਕਰ (ਤਾਂ ਜੋ ਮੈਂ) ਨਿਤ ਤੇਰੇ ਗੁਣ ਗਾਉਂਦਾ ਰਹਾਂ। ਹੇ ਸੰਤ ਸੱਜਣੋ! ਹੇ (ਮੇਰੇ) ਜਿਗਰੀ ਮਿਤਰੋ! ਆ ਕੇ (ਮੈਨੂੰ) ਮਿਲੋ (ਅਤੇ ਮਿਲ ਕੇ) ਨਾਮ ਜਪੀਏ।੧ ਰਹਾਉ। ਮਾਇਆ ਦੇ ਮੋਹ ਕਰਕੇ ਅੰਨ੍ਹਾ ਹੋਇਆ (ਵਿਅਕਤੀ ਵਾਸਤਵਿਕਤਾ ਨੂੰ) ਨ ਵੇਖਦਾ ਹੈ, ਨ ਸੁਣਦਾ ਹੈ ਅਤੇ ਨ ਜਾਣਦਾ ਹੈ ਕਿ ਕੱਚੀ ਦੇਹ ਨਸ਼ਟ ਹੋਣ ਵਾਲੀ ਹੈ, (ਫਿਰ ਵੀ) ਕੂੜਾ ਧੰਧਾ ਕਮਾਈ ਜਾ ਰਿਹਾ ਹੈ। (ਜਿਨ੍ਹਾਂ ਦਾ) ਪੂਰੇ ਗੁਰੂ ਨਾਲ ਸੰਬੰਧ ਹੈ, ਉਹ ਨਾਮ ਨੂੰ ਧਿਆਉਂਦੇ ਹਨ (ਅਤੇ ਜੀਵਨ-ਬਾਜ਼ੀ) ਜਿਤ ਕੇ ਜਾਂਦੇ ਹਨ।੨। (ਜੀਵ ਪ੍ਰਭੂ ਦੇ) ਹੁਕਮ ਨਾਲ ਜਗਤ ਵਿਚ ਆਉਂਦਾ ਹੈ ਅਤੇ ਹੁਕਮ ਦੇ ਸੰਯੋਗ-ਵਸ (ਇਥੋਂ) ਜਾਂਦਾ ਹੈ। ਹੁਕਮ ਨਾਲ ਹੀ ਪ੍ਰਪੰਚਕ ਪਸਾਰਾ ਪਸਰਿਆ ਹੈ ਅਤੇ ਹੁਕਮ ਨਾਲ ਹੀ (ਜੀਵ) ਰਸਾਂ ਦਾ ਭੋਗ ਕਰਦਾ ਹੈ। ਜਿਸ (ਜੀਵ) ਨੂੰ ਕਰਤਾਰ ਭੁਲ ਜਾਂਦਾ ਹੈ, ਉਸੇ ਨੂੰ ਵਿਛੋੜੇ ਦਾ ਗ਼ਮ ਹੁੰਦਾ ਹੈ।੩। (ਜੋ) ਆਪਣੇ ਪ੍ਰਭੂ ਨੂੰ ਚੰਗਾ ਲਗ ਜਾਂਦਾ ਹੈ, ਉਹ ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਜਾਂਦਾ ਹੈ। (ਉਸ ਨੂੰ) ਇਸ ਲੋਕ ਵਿਚ ਸੁਖ ਮਿਲਦਾ ਹੈ, (ਪਰਲੋਕ ਵਿਚ ਉਸ ਦਾ) ਮੁਖ ਉਜਲਾ ਹੁੰਦਾ ਹੈ (ਕਿਉਂਕਿ ਉਹ) ਇਕੋ ਪ੍ਰਭੂ ਦਾ ਨਾਮ ਆਰਾਧਦਾ ਰਹਿੰਦਾ ਹੈ। (ਉਸ ਨੇ) ਸੱਚੇ ਭਾਵ ਨਾਲ ਗੁਰੂ ਨੂੰ ਸੇਵਿਆ (ਹੁੰਦਾ ਹੈ ਇਸ ਕਰਕੇ ਉਸ ਨੂੰ) ਪਾਰਬ੍ਰਹਮ ਆਦਰ ਦਿੰਦਾ ਹੈ।੪।

(ਪ੍ਰਭੂ) ਸਥਾਨਾਂ ਸਥਾਨਾਂਤਰਾਂ ਵਿਚ ਵਰਤ ਰਿਹਾ ਹੈ ਅਤੇ ਸਾਰੇ ਜੀਵਾਂ ਦੀ ਪਾਲਨਾ ਕਰਦਾ ਹੈ। (ਜਿਸ ਉਪਰ ਪ੍ਰਭੂ) ਜਦੋਂ ਆਪ ਦਿਆਲ ਹੁੰਦਾ ਹੈ, (ਤਾਂ ਉਸ ਦੇ) ਮਨ ਤੋਂ ਕਦੇ ਵੀ ਵਿਸਰਦਾ ਨਹੀਂ ਹੈ। (ਉਹ) ਸੱਚੇ ਨਾਮ ਦਾ ਖ਼ਜ਼ਾਨਾ ਇਕੱਠਾ ਕਰਦਾ ਹੈ ਅਤੇ ਇਕ ਨਾਮ ਹੀ (ਉਸ ਦਾ) ਮਾਲ ਧਨ ਹੁੰਦਾ ਹੈ।੫। (ਜਿਸ ਦੇ) ਮਨ ਵਿਚ ਨਿਰੰਕਾਰ ਵਸ ਜਾਂਦਾ ਹੈ, (ਉਸ ਦਾ) ਆਵਾਗਵਣ ਖ਼ਤਮ ਹੋ ਜਾਂਦਾ ਹੈ। ਉਸ (ਪ੍ਰਭੂ) ਦਾ ਅੰਤ ਨਹੀਂ ਪਾਇਆ ਜਾ ਸਕਦਾ, (ਉਹ) ਉੱਚਾ, ਅਗਮ ਅਤੇ ਅਪਾਰ ਹੈ। ਜਿਸ ਨੂੰ ਆਪਣਾ ਪ੍ਰਭੂ ਵਿਸਰ ਜਾਂਦਾ ਹੈ, ਉਹ ਲੱਖਾਂ ਵਾਰ ਜੰਮਦਾ ਅਤੇ ਮਰਦਾ ਹੈ।੬। (ਉਨ੍ਹਾਂ ਦੇ ਹਿਰਦੇ ਵਿਚ) ਪ੍ਰੀਤਮ ਦਾ ਸੱਚਾ ਪ੍ਰੇਮ ਹੁੰਦਾਂ ਹੈ, ਜਿਨ੍ਹਾਂ ਦੇ ਮਨ ਵਿਚ ਉਹ ਆਪ ਆ ਵਸਦਾ ਹੈ। (ਜੋ ਮਨੁੱਖ) ਉਨ੍ਹਾਂ ਦੇ ਨਾਲ ਵਸਦੇ ਹਨ, (ਉਨ੍ਹਾਂ ਨਾਲ) ਗੁਣਾਂ ਦੀ ਸਾਂਝ ਬਣਾ ਕੇ ਅੱਠੇ ਪਹਿਰ ਪ੍ਰਭੂ ਦਾ ਜਾਪ ਕਰਦੇ ਹਨ। (ਜੋ) ਪ੍ਰਭੂ ਦੇ (ਪ੍ਰੇਮ-)ਰੰਗ ਵਿਚ ਰੰਗੇ ਹੁੰਦੇ ਹਨ, (ਉਨ੍ਹਾਂ ਦੇ) ਸਾਰੇ ਸੰਤਾਪ ਨਸ਼ਟ ਹੋ ਜਾਂਦੇ ਹਨ।੭। (ਹੇ ਪਰਮਾਤਮਾ!) ਤੂੰ ਕਰੰਤਾ ਹੈਂ, ਤੂੰ (ਸਭ ਕੁਝ) ਕਰਨ ਦੇ ਸਮਰਥ ਹੈਂ, ਤੂੰ ਇਕ ਹੈਂ

ਤੂ ਸਮਰਥੁ ਤੂ ਸਰਬ ਮੈ ਤੂਹੈ ਬੁਧਿ ਬਿਬੇਕ ਜੀਉ ॥
ਨਾਨਕ ਨਾਮੁ ਸਦਾ ਜਪੀ ਭਗਤ ਜਨਾ ਕੀ ਟੇਕ ਜੀਉ ॥੮॥੧॥੩॥

ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ ੧ੳ ਸਤਿਗੁਰ ਪ੍ਰਸਾਦਿ ॥
ਜੇ ਭੁਲੀ ਜੇ ਚੁਕੀ ਸਾਇੰ ਭੀ ਤਹਿੰਜੀ ਕਾਢੀਆ ॥
ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥੧॥
ਹਉ ਨਾ ਛੋਡਉ ਕੰਤ ਪਾਸਰਾ ॥
ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ ਰਹਾਉ ॥
ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥
ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥੨॥
ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥੩॥
ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥
ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥
ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥੫॥
ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥
ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥
ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ ॥
ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥੭॥
ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥੧॥੪॥

ਸੂਹੀ ਮਹਲਾ ੫ ॥
ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥
ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥ ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ॥
ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥ ਸੁਖੁ ਨ ਪਾਇਨ੍ਹਿ ਮੂਲਿ ਨਾਮ ਵਿਛੁੰਨਿਆ॥੨॥
ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥ ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ॥੩॥
ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥ ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥
ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥
ਜਿਨ੍ ਕਉ ਭਏ ਦਇਆਲ ਤਿਨ੍ ਸਾਧੂ ਸੰਗੁ ਭਇਆ ॥
ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ਹੀ ਜਨੀ ਜਪਿ ਲਇਆ ॥੬॥
ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ ॥ ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥

ਅਤੇ ਅਨੇਕ ਵੀ ਹੈਂ। ਤੂੰ ਸਮਰਥ ਹੈਂ, ਤੂੰ ਸਭ ਵਿਚ ਵਰਤ ਰਿਹਾ ਹੈਂ, ਤੂੰ ਹੀ ਚੰਗੇ ਮਾੜੇ ਦੀ ਪਰਖ ਕਰਨ ਵਾਲੀ ਬੁੱਧੀ (ਦੇਣ ਵਾਲਾ) ਹੈਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਮਿਹਰ ਕਰੇ ਤਾਂ ਜੋ ਮੈਂ) ਭਗਤ ਜਨਾਂ ਦਾ ਆਸਰਾ ਲੈ ਕੇ ਸਦਾ ਨਾਮ ਜਪਦਾ ਰਹਾਂ।੮।੧।੩।

**ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ**

ਹੇ ਸੁਆਮੀ! ਜੇ (ਮੈਂ) ਭੁਲ ਗਈ ਹਾਂ, ਉਕ ਗਈ ਹਾਂ, ਫਿਰ ਵੀ ਤੇਰੀ ਹੀ ਅਖਵਾਉਂਦੀ (*ਕਾਢੀਆ*) ਹਾਂ। ਜਿਨ੍ਹਾਂ ਦਾ ਪ੍ਰੇਮ ਦੂਜਿਆਂ ਨਾਲ ਲਗਾ ਹੋਇਆ ਹੈ, ਉਹ ਛੁਟੜ ਜੀਵ-ਇਸਤਰੀਆਂ (*ਵਾਢੀਆ*) ਝੂਰ ਝੂਰ ਕੇ ਮਰਦੀਆਂ ਹਨ।੧। ਮੈਂ ਪ੍ਰਭੂ-ਪਤੀ ਦਾ ਪਾਸਾ ਕਦੇ ਵੀ ਨਹੀਂ ਛਡਦੀ। (ਮੇਰਾ) ਪਿਆਰਾ ਪ੍ਰੀਤਮ ਹਮੇਸ਼ਾ ਬੜਾ ਰਸਿਕ ਹੈ ਅਤੇ ਇਹੀ ਮੇਰਾ ਆਸਰਾ ਹੈ।੧।ਰਹਾਉ। (ਹੇ ਪ੍ਰਭੂ!) ਤੂੰ ਮੇਰਾ ਸੱਜਣ ਹੈ; ਤੂੰ ਹੀ ਮਿਤਰ ਹੈਂ, ਮੇਰਾ ਤੇਰੇ ਉਪਰ ਬਹੁਤ ਮਾਣ ਹੈ। ਜਦੋਂ ਤੂੰ ਮੇਰੇ ਅੰਦਰ (ਹੁੰਦਾ ਹੈਂ) ਤਾਂ ਬਹੁਤ ਸੁਖ ਹੁੰਦਾ ਹੈ, ਤੂੰ (ਮੈਂ) ਨਿਮਾਣੀ ਦਾ ਮਾਣ ਹੈਂ।੨। ਹੇ ਕ੍ਰਿਪਾ ਨਿਧਾਨ! ਜੇ ਤੂੰ ਮੇਰੇ ਉਪਰ ਪ੍ਰਸੰਨ ਹੋਇਆ ਹੈਂ, (ਤਾਂ ਮੈਨੂੰ ਹੋਰ ਕੋਈ) ਦੂਜਾ (ਆਸਰਾ) ਨ ਵਿਖਾ। ਇਹੀ ਮੈਂ ਦਾਤ ਪ੍ਰਾਪਤ ਕੀਤੀ ਹੈ, (ਇਸ ਨੂੰ) ਨਿਤ ਹਿਰਦੇ ਵਿਚ ਸੰਭਾਲ ਕੇ ਰਖਦਾ ਹਾਂ।੩। (ਮੈਂ ਆਪਣੇ) ਪੈਰਾਂ ਨੂੰ ਤੇਰੇ ਮਾਰਗ ਉਪਰ ਚਲਾਵਾਂ, (ਤੂੰ ਮੈਨੂੰ) ਅੱਖਾਂ ਨਾਲ (ਆਪਣਾ) ਦਰਸ਼ਨ ਵਿਖਾ। ਜੇ ਗੁਰੂ ਮਿਹਰਬਾਨ ਹੋ ਜਾਏ, (ਤਾਂ ਮੈਂ ਆਪਣੇ) ਕੰਨਾਂ ਨਾਲ ਤੇਰੀਆਂ ਕਹਾਣੀਆਂ ਸੁਣਾਂ।੪। ਹੇ ਪਿਆਰੇ! ਕਿਤਨੇ ਹੀ ਲੱਖਾਂ ਕਰੋੜਾਂ (ਪਦਾਰਥ) ਤੇਰੇ (ਇਕ) ਰੋਮ ਤਕ ਨਹੀਂ ਪਹੁੰਚ ਸਕਦੇ। ਤੂੰ ਸ਼ਾਹਾਂ ਦਾ ਸ਼ਾਹ ਹੈਂ, ਮੈਂ ਤੇਰੇ ਗੁਣਾਂ ਦਾ ਕਥਨ ਨਹੀਂ ਕਰ ਸਕਦਾ।੫। (ਹੇ ਪ੍ਰਭੂ!) ਤੇਰੀਆਂ ਅਸੰਖ ਸਹੇਲੀਆਂ ਹਨ, ਮੇਰੇ ਤੋਂ ਸਭ ਵਧੀਆ ਹਨ। (ਮੇਰੇ ਵਲ) ਛਿਨ ਭਰ ਲਈ ਕ੍ਰਿਪਾ ਦ੍ਰਿਸ਼ਟੀ ਨਾਲ ਵੇਖ ਅਤੇ ਦਰਸ਼ਨ ਦੇ (ਤਾਂ ਜੋ ਮੈਂ ਵੀ) ਆਨੰਦ ਮਾਣ ਸਕਾਂ।੬। ਹੇ ਮਾਤਾ! ਜਿਸ ਨੂੰ ਵੇਖਣ ਨਾਲ ਮਨ ਨੂੰ ਧੀਰਜ ਮਿਲਦਾ ਹੈ, ਪਾਪ ਦੂਰ ਹੋ ਜਾਂਦੇ ਹਨ, ਉਹ ਮੈਨੂੰ ਕਿਉਂ ਵਿਸਰੇ ਜੋ (ਸਰਬਤ੍ਰ) ਭਰਪੂਰ ਹੋ ਰਿਹਾ ਹੈ।੭। (ਜਦੋਂ ਮੈਂ) ਨਿਮਾਣੀ ਹੋ ਕੇ ਪ੍ਰਭੂ ਦੇ ਦੁਆਰ ਉਪਰ ਢਹਿ ਪਈ, (ਤਾਂ ਪ੍ਰਭੂ) ਸੁਤੇ ਸਿਧ ਮਿਲ ਪਿਆ ਹੈ। ਨਾਨਕ (ਦਾ ਕਥਨ ਹੈ ਕਿ) ਸੰਤਾਂ ਦੀ ਸਹਾਇਤਾ ਨਾਲ ਪਹਿਲਾਂ ਦਾ ਲਿਖਿਆ ਹੋਇਆ ਪ੍ਰਾਪਤ ਕਰ ਲਿਆ ਹੈ।੮।੧।੪।

**ਸੂਹੀ ਮਹਲਾ ੫**

ਸਮ੍ਰਿਤੀਆਂ, ਵੇਦ, ਪੁਰਾਣ (ਅਤੇ ਹੋਰ) ਧਰਮ ਪੁਸਤਕਾਂ ਪੁਕਾਰਦੀਆਂ ਹਨ ਕਿ ਨਾਮ ਤੋਂ ਬਿਨਾ ਹੋਰ ਸਭ ਕੂੜੀਆਂ ਅਤੇ ਹੋਛੀਆਂ ਗੱਲਾਂ ਹਨ।੧। ਨਾਮ ਅਪਾਰ ਖ਼ਜ਼ਾਨਾ ਹੈ, ਭਗਤਾਂ ਦੇ ਮਨ ਵਿਚ ਵਸਦਾ ਹੈ। ਸਾਧੂ/ਗੁਰੂ ਦੀ ਸੰਗਤ ਨਾਲ ਜਨਮ ਮਰਨ ਦਾ ਮੋਹ ਅਤੇ ਦੁਖ ਨਸ਼ਟ ਹੋ ਜਾਂਦੇ ਹਨ।੧।ਰਹਾਉ। ਮੋਹ, ਵਿਵਾਦ ਅਤੇ ਹੰਕਾਰ (ਵਿਚ ਗ੍ਰਸੇ ਮਨੁੱਖ) ਅਵੱਸ਼ ਹੀ ਰੋਂਦੇ ਹਨ। ਨਾਮ ਤੋਂ ਵਿਛੜੇ ਹੋਏ ਬਿਲਕੁਲ ਸੁਖ ਨਹੀਂ ਪਾਂਦੇ।੨। 'ਮੇਰੀ ਮੇਰੀ' ਦੀ ਧਾਰਣਾ ਨਾਲ (ਸਭ ਕੋਈ) ਬੰਨ੍ਹਿਆ ਹੋਇਆ ਹੈ। ਮਾਇਆ ਦੇ ਧੰਧਿਆਂ (ਵਿਚ ਫਸੇ ਰਹਿਣ ਕਾਰਣ ਉਹ) ਨਰਕਾਂ ਸੁਅਰਗਾਂ (ਦੇ ਚੱਕਰ ਵਿਚ) ਪਏ ਰਹਿੰਦੇ ਹਨ।੩। (ਮੈਂ) ਚੰਗੀ ਤਰ੍ਹਾਂ ਸੋਧ ਕੇ ਇਹ ਤੱਤੁ ਵਿਚਾਰਿਆ ਹੈ ਕਿ ਨਾਮ ਤੋਂ ਬਿਨਾ ਸੁਖ ਨਹੀਂ ਹੈ, (ਨਾਮ ਵਿਹੂੰਨੇ ਵਿਅਕਤੀ) ਅਵੱਸ਼ ਹੀ (ਜੀਵਨ ਦੀ ਬਾਜ਼ੀ) ਹਾਰਦੇ ਹਨ।੪। (ਪਰਮਾਤਮਾ ਨੂੰ) ਸਮਝੇ ਬਿਨਾ ਵਾਦ-ਵਿਵਾਦ ਵਿਚ ਪੈ ਕੇ ਸਭ (ਲੋਕ) ਜੂਨਾਂ ਵਿਚ ਭਰਮਦੇ ਰਹਿੰਦੇ ਹਨ। (ਉਹ) ਅਨੇਕ ਵਾਰ ਆਉਂਦੇ ਜਾਂਦੇ ਮਰ ਮਰ ਕੇ (ਫਿਰ) ਜੰਮਦੇ ਰਹਿੰਦੇ ਹਨ।੫। ਜਿਨ੍ਹਾਂ ਉਪਰ (ਪ੍ਰਭੂ) ਦਿਆਲ ਹੋਇਆ ਹੈ, ਉਨ੍ਹਾਂ ਨੂੰ ਸਾਧੂ/ਗੁਰੂ ਦਾ ਸੰਗ ਮਿਲ ਗਿਆ ਹੈ। ਉਨ੍ਹਾਂ ਸਾਧਕਾਂ ਨੇ ਅੰਮ੍ਰਿਤ ਰੂਪ ਹਰਿ ਦਾ ਨਾਮ ਜਪ ਲਿਆ ਹੈ।੬। ਬਹੁਤ ਅਣਗਿਣਤ, ਅਸੰਖ ਅਤੇ ਕਰੋੜਾਂ (ਜੀਵ ਪ੍ਰਭੂ ਨੂੰ) ਖੋਜਦੇ ਫਿਰਦੇ ਹਨ। ਜਿਸ ਨੂੰ (ਪ੍ਰਭੂ) ਆਪ ਸਮਝਾ ਦਿੰਦਾ ਹੈ, ਉਸ ਨੂੰ ਹੀ ਪ੍ਰਭੂ ਦਾ ਨੇੜ ਪ੍ਰਾਪਤ ਹੁੰਦਾ ਹੈ।੭।

ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥੮॥੨॥੫॥੧੬॥

ਰਾਗੁ ਸੂਹੀ ਮਹਲਾ ੧ ਕੁਚਜੀ ੴ ਸਤਿਗੁਰ ਪ੍ਰਸਾਦਿ ॥
ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥
ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥
ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥
ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥
ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥
ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥

ਸੂਹੀ ਮਹਲਾ ੧ ਸੁਚਜੀ ॥
ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥
ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥
ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥
ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥
ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ॥
ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥੨॥

ਸੂਹੀ ਮਹਲਾ ੫ ਗੁਣਵੰਤੀ ॥
ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥

ਹੇ ਦਾਤਾਰ! (ਮੈਨੂੰ) ਨ ਵਿਸਰ, (ਮੈਨੂੰ) ਆਪਣਾ ਨਾਮ ਬਖ਼ਸ਼। ਨਾਨਕ ਦੀ ਇਹ ਚਾਹ ਹੈ ਕਿ ਦਿਨ ਰਾਤ (ਪ੍ਰਭੂ ਦੇ) ਗੁਣ ਗਾਉਂਦਾ ਰਹਾਂ।੮।੨।੫।੧੬।

**ਰਾਗੁ ਸੂਹੀ ਮਹਲਾ ੧ ਕੁਚਜੀ**

ਮੈਂ ਮਾੜੇ ਚਜ-ਆਚਾਰ ਵਾਲੀ ਹਾਂ। (ਮੇਰੇ ਵਿਚ) ਬੇਹਿਸਾਬ (*ਅੰਮਾਵਣਿ*) ਦੋਸ਼ ਹਨ, ਮੈਂ ਪ੍ਰਭੂ-ਪਤਿ ਨੂੰ ਮਾਣਨ ਲਈ ਕਿਵੇਂ ਜਾਵਾਂ। (ਉਸ ਦੇ ਦੁਆਰ ਉਪਰ) ਇਕ ਤੋਂ ਇਕ ਵਧੀਆ (ਜੀਵ-ਇਸਤਰੀਆਂ ਬੈਠੀਆਂ ਹਨ, ਉਥੇ) ਮੇਰਾ ਨਾਂ ਕੌਣ ਜਾਣਦਾ ਹੈ। ਜਿਨ੍ਹਾਂ ਸਖੀਆਂ ਨੇ ਪ੍ਰਭੂ-ਪਤੀ ਮਾਣਿਆ ਹੈ, ਉਹ ਅੰਬਾਂ ਦੀਆਂ ਛਾਵਾਂ (*ਛਾਵੜੀਏਹਿ*) ਹੇਠ (ਨਿਸਚਿੰਤ ਬੈਠੀਆਂ ਹਨ)। ਉਹ ਗੁਣ ਮੇਰੇ ਵਿਚ ਨਹੀਂ ਆਉਂਦੇ, ਮੈਂ (ਇਸ ਤੁੱਛਤਾ ਦਾ) ਦੋਸ਼ ਕਿਸ ਦੇ ਸਿਰ ਉਪਰ ਮੜ੍ਹਾਂ। (ਹੇ ਪ੍ਰਭੂ !) ਮੈਂ ਤੇਰੇ ਕਿਹੜੇ ਕਿਹੜੇ ਗੁਣਾਂ ਦਾ ਵਿਸਤਾਰ ਸਹਿਤ ਵਰਣਨ ਕਰਾਂ? ਤੇਰਾ ਕਿਹੜਾ ਕਿਹੜਾ ਨਾਮ ਲਵਾਂ? ਮੈਂ (ਤੇਰੇ) ਇਕ ਵੀ ਸ੍ਰੇਸ਼ਠ ਗੁਣ ਤਕ ਪਹੁੰਚ (*ਅੰਬੜਾ*) ਨਹੀਂ ਸਕਦੀ। ਮੈਂ ਤੇਰੇ ਤੋਂ ਸਦਾ ਕੁਰਬਾਨ ਜਾਂਦੀ ਹਾਂ। ਸੋਨਾ, ਚਾਂਦੀ, ਮੋਤੀ, ਲਾਲ ਆਦਿ ਆਨੰਦ-ਦਾਇਕ ਪਦਾਰਥ ਪ੍ਰਭੂ-ਪਤੀ ਨੇ ਮੈਨੂੰ ਦਿੱਤੇ ਹਨ, ਮੈਂ ਇਨ੍ਹਾਂ ਨਾਲ ਚਿਤ ਲਗਾ ਲਿਆ ਹੈ। ਮਿੱਟੀ ਦੇ ਬਣੇ ਹੋਏ ਨਿਵਾਸ ਹਨ ਜੋ ਪੱਥਰਾਂ ਨਾਲ ਸਜਾਏ ਹੋਏ ਹਨ। ਇਨ੍ਹਾਂ ਸੁੰਦਰ ਚੀਜ਼ਾਂ ਕਰਕੇ ਮੈਂ ਭੁਲ ਗਈ ਹਾਂ, (ਦੇਣ ਵਾਲੇ) ਪਤੀ ਪਾਸ ਬੈਠੀ ਹੀ ਨਹੀਂ ਹਾਂ। (ਸਿਰ ਰੂਪ) ਆਕਾਸ਼ ਵਿਚ ਕੂੰਜਾਂ ਦੀ ਕੁਰਲ ਕੁਰਲ (ਦੀ ਆਵਾਜ਼ ਹੋਣ ਲਗ ਗਈ ਹੈ) ਅਤੇ (ਚਿੱਟੇ ਵਾਲਾਂ ਰੂਪ) ਬਗਲੇ ਆ ਕੇ ਬੈਠ ਗਏ ਹਨ। ਜੀਵ-ਇਸਤਰੀ ਸਹੁਰੇ ਚਲੀ ਹੈ, ਅਗੇ ਜਾ ਕੇ ਕੀ ਮੂੰਹ ਵਿਖਾਏਗੀ। (ਮੋਹ ਮਾਇਆ ਦੀ ਨੀਂਦਰ ਵਿਚ) ਸੁਤੀ ਹੋਈ ਦੀ (ਜੀਵਨ-ਰਾਤ ਬੀਤ ਗਈ ਹੈ ਅਤੇ) ਸਵੇਰਾ ਹੋ ਗਿਆ ਹੈ। (ਜੀਵਨ ਦੇ ਸਹੀ) ਰਸਤੇ ਤੋਂ ਖੁੰਝ ਗਈ ਹਾਂ। ਹੇ ਪ੍ਰਭੂ-ਪਤੀ! ਮੈਂ ਤੇਰੇ ਤੋਂ ਵਿਛੜੀ ਹੋਈ ਹਾਂ, ਨਿਰੇ ਦੁਖ ਹੀ ਸਹੇੜਦੀ ਰਹੀ ਹਾਂ। (ਹੇ ਪ੍ਰਭੂ!) ਤੇਰੇ ਵਿਚ ਗੁਣ ਹਨ ਅਤੇ ਮੇਰੇ ਵਿਚ ਸਭ ਔਗੁਣ ਹਨ। ਨਾਨਕ ਦੀ ਤੇਰੇ ਪਾਸ ਇਕ ਬੇਨਤੀ ਹੈ ਕਿ ਸਾਰੀਆਂ ਰਾਤਾਂ ਸੋਹਾਗਣਾਂ ਨੂੰ ਦੇ ਰਖੀਆਂ ਹਨ, ਮੈਂ ਦੋਹਾਗਣ ਨੂੰ ਵੀ ਕੋਈ ਰਾਤ (ਬਖ਼ਸ਼ ਦਿਓ)।੧।

**ਸੂਹੀ ਮਹਲਾ ੧ ਸੁਚਜੀ**

(ਹੇ ਪਰਮਾਤਮਾ!) ਜੇ ਤੂੰ (ਮੇਰੇ ਵਲ ਹੁੰਦਾ ਹੈਂ), ਤਾਂ ਮੈਨੂੰ ਸਭ ਕੋਈ (ਮਾਨਤਾ ਦਿੰਦਾ ਹੈ), ਤੂੰ ਸੁਆਮੀ ਹੀ ਮੇਰੇ (ਜੀਵਨ ਦੀ) ਰਾਸ-ਪੂੜੀ ਹੈਂ। (ਜੇ) ਤੂੰ ਮੇਰੇ (ਹਿਰਦੇ) ਅੰਦਰ ਹੁੰਦਾ ਹੈ, (ਤਾਂ) ਮੈਂ ਸੁਖ ਨਾਲ ਵਸਦੀ ਹਾਂ, ਤੇਰੇ (ਹਿਰਦੇ) ਅੰਦਰ ਹੋਣ ਨਾਲ (ਮੈਨੂੰ) ਸ਼ਾਬਾਸ਼ੀ ਮਿਲਦੀ ਹੈ। (ਤੇਰੇ) ਭਾਣੇ ਵਿਚ ਹੀ ਤਖ਼ਤ (ਉਤੇ ਬੈਠਣ ਵਰਗੀਆਂ) ਵਡਿਆਈਆਂ ਮਿਲਦੀਆਂ ਹਨ ਅਤੇ (ਤੇਰੇ) ਭਾਣੇ ਵਿਚ ਭਿਖ ਮੰਗਣ ਵਾਲੀ ਉਦਾਸੀ ਮਿਲਦੀ ਹੈ। (ਤੇਰੇ) ਭਾਣੇ ਵਿਚ ਹੀ ਥਲ ਵਿਚ ਨਦੀ ਵਗ ਪੈਂਦੀ ਹੈ ਅਤੇ ਆਕਾਸ਼ ਵਿਚ ਕਮਲ ਖਿੜ ਜਾਂਦਾ ਹੈ। ਭਾਣੇ ਵਿਚ ਹੀ ਭਵ-ਜਲ ਲੰਘ ਜਾਈਦਾ ਹੈ ਅਤੇ ਭਾਣੇ ਵਿਚ (ਜਹਾਜ਼ ਵਾਂਗ) ਭਰ ਕੇ ਡੁਬ ਜਾਈਦਾ ਹੈ। ਭਾਣੇ ਵਿਚ ਹੀ ਉਹ ਪ੍ਰਭੂ-ਪਤੀ ਰਸਿਕ ਲਗਦਾ ਹੈ ਅਤੇ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦੀਆਂ ਸਿਫ਼ਤਾਂ ਵਿਚ ਮਸਤ ਜਾਈਦਾ ਹੈ। ਭਾਣੇ ਵਿਚ ਹੀ ਪ੍ਰਭੂ-ਪਤੀ ਡਰਾਉਣ ਲਗਦਾ ਹੈ ਅਤੇ ਮੈਂ ਆਵਾਗਵਣ (ਦੇ ਚੱਕਰ ਵਿਚ ਹੀ) ਮਰ ਜਾਂਦੀ ਹਾਂ। (ਹੇ ਪ੍ਰਭੂ!) ਤੂੰ ਅਗਮ ਅਤੇ ਅਤੋਲਵੇਂ (ਗੁਣਾਂ ਵਾਲਾ) ਪਤੀ ਹੈਂ। ਮੈਂ (ਤੇਰੇ) ਗੁਣ ਕਹਿ ਕਹਿ (ਤੇਰੇ ਦੁਆਰ ਉਪਰ) ਢਹਿ ਪਈ ਹਾਂ। (ਮੈਂ ਤੇਰੇ ਪਾਸੋਂ) ਕੀ ਮੰਗਾਂ ਅਤੇ ਕੀ ਕਹਾਂ (ਜੋ ਤੂੰ) ਸੁਣੇ, ਮੈਨੂੰ (ਤਾਂ ਬਸ ਤੇਰੇ) ਦਰਸ਼ਨ ਦੀ ਭੁਖ ਅਤੇ ਪਿਆਸ ਹੈ। ਗੁਰੂ ਦੇ ਸ਼ਬਦ ਰਾਹੀਂ ਪ੍ਰਭੂ-ਪਤੀ ਪਾਇਆ ਜਾਂਦਾ ਹੈ—ਹੇ ਸਤਿਸਰੂਪ (ਪ੍ਰਭੂ)! ਨਾਨਕ ਦੀ (ਇਹ) ਬੇਨਤੀ ਹੈ (ਕਿ ਮੈਨੂੰ ਵੀ ਗੁਰੂ ਰਾਹੀਂ ਮਿਲ ਪਵੋ)।੨।

**ਸੂਹੀ ਮਹਲਾ ੫ ਗੁਣਵੰਤੀ**

(ਮੈਨੂੰ) ਜੋ ਵੀ ਗੁਰੂ ਦਾ ਸਿੱਖ ਦਿਸ ਪਏ, (ਮੈਂ) ਨਿਉਂ ਨਿਉਂ ਕੇ ਉਸ ਦੀ ਚਰਣੀ ਲਗਦਾ

ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥
ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥
ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥
ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥
ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥
ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥

ਰਾਗੁ ਸੂਹੀ ਛੰਤ ਮਹਲਾ ੧ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥
ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥
ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥
ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ ॥੧॥

ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥
ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ॥
ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥
ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥੨॥

ਬਾਬਾ ਲਗਨੁ ਗਣਾਇ ਹੰ ਭੀ ਵੰਞਾ ਸਾਹੁਰੈ ਬਲਿ ਰਾਮ ਜੀਉ ॥
ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥
ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥
ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ ॥
ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ॥

ਹਾਂ। (ਮੈਂ ਉਸ ਅਗੇ ਆਪਣੇ) ਹਿਰਦੇ ਦੀ ਪੀੜ ਦਸਦਾ ਹਾਂ ਕਿ (ਮੈਨੂੰ) ਗੁਰੂ ਰੂਪ ਸੱਜਣ ਮਿਲਾ ਦਿਓ। ਮੈਨੂੰ ਉਹੀ ਉਪਦੇਸ ਦਿਓ ਕਿ ਮੇਰਾ ਮਨ (ਪ੍ਰਭੂ ਤੋਂ) ਭਿੰਨ ਕਿਤੇ ਹੋਰ ਨ ਜਾਏ। ਇਹ ਮਨ (ਮੈਂ) ਤੈਨੂੰ ਭੇਟ ਕਰ ਦਿਆਂਗਾ (ਜੇ ਤੂੰ ਮੈਨੂੰ ਗੁਰੂ ਦੇ ਮਿਲਣ ਦਾ) ਮਾਰਗ ਦਸ ਦੇਏਂ। ਮੈਂ (ਆਵਾਗਵਣ ਦੇ) ਦੁਰੇਡੇ ਪੈਂਡੇ ਤੋਂ ਚਲ ਕੇ ਆਇਆ ਹਾਂ (ਅਤੇ ਹੁਣ) ਤੇਰੀ ਸ਼ਰਣ ਤਕੀ ਹੈ। ਮੈਂ (ਇਹ) ਆਸ ਚਿਤ ਵਿਚ ਰਖੀ ਹੈ, ਮੇਰਾ ਸਾਰਾ ਦੁਖ ਦੂਰ ਕਰ ਦਿਓ। ਹੇ ਭਾਈ! (ਜੇ ਤੂੰ) ਇਸ ਮਾਰਗ ਉਪਰ ਚਲੇਂ ਅਤੇ ਜੋ ਗੁਰੂ ਕਹੇ, ਉਹੀ ਕਾਰ ਕਮਾਏਂ। (ਆਪਣੇ) ਮਨ ਦਾ ਆਪ-ਹੁਦਰਾਪਨ (*ਮਤੜੀ*) ਛਡ ਦੇਏਂ ਅਤੇ ਦ੍ਵੈਤ-ਭਾਵ ਨੂੰ ਵਿਸਾਰ ਦੇਏਂ। ਇਸ ਤਰ੍ਹਾਂ (ਭਾਵ—ਇਸ ਜੀਵਨ-ਜੁਗਤ ਨਾਲ) ਹਰਿ ਦਾ ਦਰਸ਼ਨ ਪ੍ਰਾਪਤ ਕਰ ਲਵੇਂਗਾ ਅਤੇ ਤੈਨੂੰ ਕੋਈ ਕਸ਼ਟ ਨਹੀਂ ਹੋਵੇਗਾ। ਮੈਂ ਆਪ (ਕੁਝ ਵੀ) ਬੋਲਣਾ ਨਹੀਂ ਜਾਣਦਾ, (ਜੋ) ਮੈਂ ਕਿਹਾ ਹੈ, ਸਭ (ਪ੍ਰਭੂ ਦੇ) ਹੁਕਮ ਅਨੁਸਾਰ ਹੀ (ਦਸਿਆ) ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਨੇ ਮਿਹਰ ਕਰਕੇ (ਮੈਨੂੰ) ਹਰਿ-ਭਗਤੀ ਦਾ ਖ਼ਜ਼ਾਨਾ ਬਖਸ਼ਿਆ ਹੈ। ਮੈਨੂੰ ਫਿਰ (ਮਾਇਆ ਦੀ) ਤ੍ਰਿਸ਼ਣਾ ਅਤੇ ਭੁਖ ਨਹੀਂ ਰਹੀ, ਮੈਂ ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਰਜ ਗਿਆ ਹਾਂ। (ਮੈਨੂੰ) ਜੋ ਵੀ ਗੁਰੂ ਦਾ ਸਿੱਖ ਦਿਸ ਪਏ, (ਮੈਂ) ਨਿਉਂ ਨਿਉਂ ਕੇ ਉਸ ਦੀ ਚਰਣੀ ਲਗਦਾ ਹਾਂ।੩।

**ਰਾਗੁ ਸੂਹੀ ਛੰਤ ਮਹਲਾ ੧ ਘਰੁ ੧**

(ਮੈਂ) ਰਾਮ ਤੋਂ ਬਲਿਆਰੇ ਜਾਵਾਂ। (ਜੀਵ-ਇਸਤਰੀ) ਭਰਪੂਰ ਜੋਬਨ ਦੀ ਸ਼ਰਾਬ ਵਿਚ ਮਸਤ ਹੈ, (ਇਹ ਨਹੀਂ ਸਮਝਦੀ ਕਿ ਸੰਸਾਰ ਰੂਪ) ਪੇਕੇ ਘਰ ਵਿਚ (ਉਹ ਕੇਵਲ) ਪ੍ਰਾਹੁਣੀ ਹੈ। ਚਿਤ ਵਿਚ ਔਗੁਣ ਹੋਣ ਕਾਰਣ ਮੈਲੀ ਹੈ, ਗੁਰੂ ਤੋਂ ਬਿਨਾ (ਚਿਤ ਵਿਚ) ਗੁਣ ਨਹੀਂ ਸਮਾ ਸਕਦੇ। (ਮਾਇਆ ਦੇ) ਭ੍ਰਮ ਵਿਚ ਭੁਲੇ ਰਹਿਣ ਕਰਕੇ (ਉਸ ਨੇ) (ਪ੍ਰਭੂ ਦੇ) ਗੁਣਾਂ ਦੀ ਕਦਰ ਨਹੀਂ ਜਾਣੀ ਅਤੇ ਜੋਬਨ ਨੂੰ ਵਿਅਰਥ ਵਿਚ ਗਵਾ ਦਿੱਤਾ। (ਉਸ ਨੇ) ਪਤੀ ਦੇ ਘਰ, ਦਰ ਅਤੇ ਦਰਸ਼ਨ (ਦੇ ਮਹੱਤਵ ਨੂੰ) ਨਹੀਂ ਜਾਣਿਆ ਅਤੇ ਨ ਹੀ ਪ੍ਰਭੂ-ਪਤੀ ਦਾ ਸੁਭਾ ਵੀ ਚੰਗਾ ਲਗਿਆ। (ਉਹ) ਸਤਿਗੁਰੂ ਨੂੰ ਪੁਛ ਕੇ (ਪ੍ਰਭੂ ਦੇ) ਮਾਰਗ ਉਪਰ ਵੀ ਨਹੀਂ ਚਲੀ (ਅਤੇ ਅਗਿਆਨਤਾ ਦੀ ਨੀਂਦਰ ਵਿਚ) ਸੁਤੀ ਹੋਈ ਨੇ (ਜੀਵਨ ਰੂਪ) ਰਾਤ ਬਤੀਤ ਕਰ ਦਿੱਤੀ। ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ ਨੂੰ) ਬਚਪਨ ਵਿਚ ਹੀ ਰੰਡੇਪਾ (ਸਹੇੜਨਾ ਪਿਆ ਅਤੇ) ਪ੍ਰਭੂ-ਪਤੀ ਤੋਂ ਬਿਨਾ ਜੀਵ-ਇਸਤਰੀ ਮੁਰਝਾ ਗਈ।੧।

ਹੇ ਬਾਬਾ/ਸਤਿਗੁਰੂ! ਮੈਨੂੰ ਹਰਿ-ਪਤੀ ਮਿਲਾ ਦਿਓ, ਮੈਨੂੰ ਹਰਿ-ਪਤੀ ਚੰਗਾ ਲਗਦਾ ਹੈ। (ਮੈਂ) ਰਾਮ ਤੋਂ ਬਲਿਹਾਰੇ ਜਾਵਾਂ। ਮੈਂ ਉਸ (ਰਾਮ) ਦੀ ਹਾਂ ਜੋ ਚਾਰ ਯੁਗਾਂ ਵਿਚ ਵਰਤ ਰਿਹਾ ਹੈ, ਜਿਸ ਦੀ ਬਾਣੀ ਤਿੰਨਾਂ ਲੋਕਾਂ ਵਿਚ (ਪਸਰ ਰਹੀ ਹੈ)। ਤਿੰਨ ਲੋਕਾਂ ਵਾਲਾ ਪ੍ਰਭੂ-ਪੰਤੀ ਸੋਹਾਗਣ (ਇਸਤਰੀ) ਨਾਲ ਰਮਣ ਕਰਦਾ ਹੈ ਅਤੇ ਔਗੁਣਾਂ ਵਾਲੀ (ਇਸਤਰੀ ਉਸ ਤੋਂ) ਦੂਰ ਰਹਿੰਦੀ ਹੈ। ਜਿਹੋ ਜਿਹੀ (ਜੀਵ-ਇਸਤਰੀ ਦੀ) ਆਸ਼ਾ ਹੁੰਦੀ ਹੈ, ਉਸ ਤਰ੍ਹਾਂ ਦੀ ਮਨਸਾ (ਇੱਛਾ) ਪੂਰੀ ਕਰਦਾ ਹੈ। ਉਹ (ਪ੍ਰਭੂ) ਸਭ ਵਿਚ ਵਿਆਪਤ ਹੋ ਰਿਹਾ ਹੈ। ਹਰਿ ਦੀ ਇਸਤਰੀ ਸਦਾ ਸੋਹਾਗਣ ਰਹਿੰਦੀ ਹੈ, (ਉਹ) ਨ ਰੰਡੀ ਹੁੰਦੀ ਹੈ (ਅਤੇ ਉਸ ਦਾ) ਵੇਸ ਵੀ ਮੈਲਾ ਨਹੀਂ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਮੈਨੂੰ ਸੱਚਾ ਪ੍ਰਭੂ-ਪਤੀ ਚੰਗਾ ਲਗਦਾ ਹੈ, ਜੋ ਹਰ ਯੁਗ ਵਿਚ ਉਹੋ ਜਿਹਾ ਹੀ ਰਹਿੰਦਾ ਹੈ।੨।

ਹੇ ਬਾਬਾ/ਸਤਿਗੁਰੂ! (ਮੇਰੇ ਵਿਆਹ ਦਾ) ਲਗਨ ਕਢਾ, (ਤਾਂ ਜੋ) ਮੈਂ ਵੀ ਸਹੁਰੇ ਜਾਵਾਂ। (ਮੈਂ) ਰਾਮ ਤੋਂ ਬਲਿਹਾਰੇ ਜਾਂਵਾ। (ਉਤਰ—) (ਜੋ) ਰਜ਼ਾ ਦਾ ਮਾਲਕ (ਪ੍ਰਭੂ) ਹੁਕਮ ਕਰਦਾ ਹੈ, (ਉਹੀ) ਸਾਹਾ ਅਥਵਾ ਮਹੂਰਤ ਹੈ। ਜੋ ਪ੍ਰਭੂ ਕਰਦਾ ਹੈ, ਉਹ ਟਲਦਾ ਨਹੀਂ ਹੈ। ਕਰਤਾਰ ਨੇ ਕੀਤੇ ਹੋਏ ਕਰਮਾਂ ਅਨੁਸਾਰ (ਜੋ ਲਿਖ ਕੇ) ਪਾ ਦਿੱਤਾ ਹੈ, (ਉਸ ਨੂੰ) ਕੋਈ ਵੀ ਮਿਟਾ ਨਹੀਂ ਸਕਦਾ। (ਜੋ) ਤਿੰਨ ਲੋਕਾਂ ਵਿਚ ਵਿਆਪਤ ਹੋ ਰਿਹਾ ਹੈ ਅਤੇ (ਜਿਸ ਦਾ) ਨਾਮ 'ਨਰਹ ਨਿਹ ਕੇਵਲ' (ਮਨੁੱਖਾਂ ਤੋਂ ਸੁਤੰਤਰ) ਹੈ, (ਉਹ) ਲਾੜਾ (*ਜਾਞੀ*—ਜੰਞ ਦਾ ਨੇਤਾ) ਹੈ। ਜੀਵ-ਇਸਤਰੀ (*ਬਾਲੀ*) ਅਤੇ ਪ੍ਰਭੂ-ਪਤੀ (*ਬਾਲੇ*) ਦੇ

ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥੩॥

ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ॥
ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ॥
ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥
ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥੪॥੧॥

ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥

ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥
ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥
ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥
ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ ॥੨॥

ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥
ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ ॥
ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥੩॥

ਆਤਮ ਰਾਮੁ ਸੰਸਾਰਾ ॥ ਸਾਚਾ ਖੇਲੁ ਤੁਮ੍ਹਾਰਾ ॥

ਪ੍ਰੇਮ ਕਾਰਣ ਮਾਇਆ ਨਿਰਾਸ਼ ਹੋ ਕੇ ਵਿਛੜੀ ਹੋਈ ਰੋ ਰਹੀ ਹੈ। ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ) ਗੁਰੂ ਦੀ ਚਰਣੀ ਲਗ ਕੇ ਪ੍ਰਭੂ-ਪਤੀ ਨੂੰ ਸਿਮਰਦੀ ਹੈ ਅਤੇ ਸੱਚੇ ਸ਼ਬਦ ਦੁਆਰਾ ਪ੍ਰਭੂ ਦੇ ਮਹਲ ਵਿਚ ਸੁਖ-ਪੂਰਵਕ (ਵਸਦੀ ਹੈ)।੩।

ਗੁਰੂ-ਪਿਤਾ ਨੇ (ਮਾਇਆ ਤੋਂ) ਇਤਨੀ ਦੂਰ ਭੇਜ ਦਿੱਤੀ ਹੈ (ਕਿ ਉਹ ਫਿਰ) ਪੇਕੇ ਘਰ ਨ ਆਵੇ (ਭਾਵ—ਉਸ ਦਾ ਜਨਮ-ਮਰਨ ਦਾ ਗੇੜ ਕਟ ਦਿੱਤਾ ਹੈ)। (ਮੈਂ) ਰਾਮ ਤੋਂ ਬਲਿਹਾਰ ਜਾਵਾਂ। (ਪ੍ਰਭੂ-ਪਤੀ ਨੂੰ ਆਪਣੇ) ਕੋਲ ਵੇਖ ਕੇ (ਜੀਵ-ਇਸਤਰੀ) ਪ੍ਰਸੰਨ ਹੁੰਦੀ ਹੈ ਅਤੇ ਪ੍ਰੀਤਮ ਦੁਆਰਾ ਮਾਣੀ ਜਾਣ 'ਤੇ ਘਰ ਵਿਚ ਸ਼ੋਭਦੀ ਹੈ। ਸੱਚੇ ਪ੍ਰੀਤਮ ਨੂੰ (ਉਸ ਜੀਵ-ਇਸਤਰੀ ਦੀ) ਲੋੜ ਸੀ, (ਇਸ ਲਈ ਆਪਣੇ ਨਾਲ) ਮਿਲਾ ਲਿਆ। ਉਸ (ਜੀਵ-ਇਸਤਰੀ ਦੀ) ਮਤਿ ਪੂਰੀ (ਅਰਥਾਤ ਸ਼ੁੱਧ) ਹੋ ਗਈ ਅਤੇ ਪ੍ਰਤਿਸ਼ਠਾ ਵੀ ਵਧ ਗਈ। ਸੰਜੋਗਵਸ (ਉਸ ਦਾ ਪ੍ਰਭੂ ਨਾਲ) ਮੇਲ ਹੋ ਗਿਆ, ਸੁਖਦਾਇਕ ਠਿਕਾਣਾ (ਮਿਲ ਗਿਆ) ਅਤੇ ਗੁਰੂ ਦੇ ਦਿੱਤੇ ਗਿਆਨ ਨਾਲ ਗੁਣਵੰਤੀ ਬਣ ਗਈ। ਸਤ, ਸੰਤੋਖ ਅਤੇ ਸੱਚ ਸਦਾ ਉਸ ਦੇ ਪਲੇ ਪੈ ਗਏ (ਭਾਵ—ਉਸ ਦੇ ਹਿਰਦੇ ਵਿਚ ਟਿਕ ਗਏ)। ਉਹ ਸੱਚ ਬੋਲਦੀ ਹੈ ਅਤੇ ਪ੍ਰੀਤਮ ਨੂੰ ਚੰਗੀ ਲਗਦੀ ਹੈ। ਨਾਨਕ (ਦਾ ਕਥਨ ਹੈ ਕਿ ਉਹ ਜੀਵ-ਇਸਤਰੀ ਫਿਰ) ਵਿਛੜ ਕੇ ਦੁਖ ਨਹੀਂ ਪਾਂਦੀ ਅਤੇ ਗੁਰੂ ਦੀ ਮਤਿ ਦੁਆਰਾ (ਪ੍ਰਭੂ-ਪਤੀ ਦੀ) ਗੋਦ ਵਿਚ ਸਮਾ ਜਾਂਦੀ ਹੈ।੪।੧।

**ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨**

ਮੇਰੇ (ਹਿਰਦੇ ਰੂਪ) ਘਰ ਵਿਚ ਸੱਚੇ ਮਿਤਰ (ਅਰਥਾਤ ਪ੍ਰਭੂ) ਆ ਗਏ ਹਨ। ਸੱਚੇ ਪ੍ਰਭੂ ਨੇ (ਇਹ) ਮੇਲ ਮਿਲਾਇਆ ਹੈ (ਭਾਵ—ਆਪਣੇ ਨਾਲ ਜੋੜਿਆ ਹੈ)। (ਪ੍ਰਭੂ ਨੇ) ਸਹਿਜ ਸੁਭਾ ਮਿਲਾ ਦਿੱਤਾ ਹੈ ਅਤੇ ਹਰਿ ਮੇਰੇ ਮਨ ਵਿਚ ਚੰਗੇ ਲਗਣ ਲਗ ਗਏ ਹਨ। ਪੰਜ ਗਿਆਨ ਇੰਦ੍ਰੀਆਂ ਮਿਲ ਕੇ (ਟਿਕ) ਗਈਆਂ ਹਨ ਅਤੇ ਸੁਖ ਪ੍ਰਾਪਤ ਹੋ ਗਿਆ ਹੈ। ਜਿਸ ਵਸਤੂ ਪ੍ਰਤਿ ਮਨ ਲਗਾਇਆ ਸੀ, ਉਹ ਪ੍ਰਾਪਤ ਹੋ ਗਈ ਹੈ। ਹਰ ਰੋਜ਼ (ਪ੍ਰਭੂ ਨਾਲ) ਮੇਲ ਹੋਣ ਕਰਕੇ, ਮਨ ਪਤੀਜ ਗਿਆ ਅਤੇ ਮੇਰਾ ਹਿਰਦਾ ਅਤੇ ਮਨ (*ਘਰ ਮੰਦਰ*) ਸੁਹਾਵਣੇ ਹੋ ਗਏ ਹਨ। ਪੰਜ ਵਾਜਿਆਂ ਦੇ ਸ਼ਬਦ ਦੀ ਅਨਹਦ ਧੁਨੀ (ਬਿਨਾ ਵਜਾਇਆਂ) ਪ੍ਰਗਟ ਹੋ ਰਹੀ ਹੈ, ਮੇਰੇ (ਹਿਰਦੇ ਰੂਪ) ਘਰ ਵਿਚ ਸੱਚੇ ਮਿਤਰ ਆ ਗਏ ਹਨ।੧।

ਹੇ ਪਿਆਰੇ ਮਿਤਰੋ! (ਤੁਸੀਂ) ਆਓ। ਹੇ ਸਤਿਸੰਗਣੋ! ਮੰਗਲਮਈ ਗੀਤ ਗਾਓ। (ਤੁਸੀਂ) ਸੱਚ ਸਰੂਪ ਦਾ ਮੰਗਲ ਗਾਓਗੀਆਂ, ਤਾਂ ਪ੍ਰਭੂ ਨੂੰ ਚੰਗੀਆਂ ਲਗੋਗੀਆਂ। ਚੌਹਾਂ ਯੁਗਾਂ ਵਿਚ (ਤੁਹਾਡੀ) ਵਡਿਆਈ ਬਣੀ ਰਹੇਗੀ। (ਪ੍ਰਭੂ-ਪਤੀ) ਆਪਣੇ ਘਰ ਵਿਚ ਆ ਵਸਿਆ ਹੈ (ਅਤੇ ਹਿਰਦੇ ਰੂਪ) ਸਥਾਨ ਉਤੇ ਸੁਸ਼ੋਭਿਤ ਹੋਇਆ ਹੈ। ਗੁਰੂ ਦੇ ਸ਼ਬਦ ਨੇ (ਸਾਰੇ) ਕਾਰਜ ਸਵਾਰ ਦਿੱਤੇ ਹਨ। (ਗੁਰੂ ਨੇ ਆਤਮ) ਗਿਆਨ ਦੇ ਮਹਾ ਰਸ ਰੂਪ ਸੁਰਮੇ ਨੂੰ ਅੱਖਾਂ ਵਿਚ ਪਾ ਕੇ ਤਿੰਨਾਂ ਲੋਕਾਂ ਵਿਚ (ਪ੍ਰਭੂ ਦਾ ਵਿਆਪਕ) ਰੂਪ ਵਿਖਾ ਦਿੱਤਾ। ਹੇ ਸਤਿਸੰਗਣੋ! (ਆਓ) ਮਿਲੋ ਅਤੇ ਆਨੰਦ ਸਹਿਤ ਮੰਗਲਮਈ ਗੀਤ ਗਾਓ। ਸਾਡੇ (ਹਿਰਦੇ ਰੂਪ) ਘਰ ਵਿਚ ਸੱਜਣ ਆਇਆ ਹੈ।੨।

ਮੇਰਾ ਮਨ ਤਨ (ਨਾਮ ਰੂਪ) ਅੰਮ੍ਰਿਤ ਨਾਲ ਭਿਜ ਗਿਆ ਹੈ ਅਤੇ ਹਿਰਦੇ ਵਿਚ ਪ੍ਰੇਮ ਰੂਪ ਰਤਨ (ਪੈਦਾ ਹੋ ਗਿਆ ਹੈ)। (ਮੇਰੇ ਹਿਰਦੇ) ਅੰਦਰ ਰਤਨ ਪਦਾਰਥ (ਦੇ ਪੈਦਾ ਹੋ ਜਾਣ ਨਾਲ) ਪਰਮ ਤੱਤ੍ਵ ਦਾ ਵਿਚਾਰ (ਆ ਗਿਆ ਹੈ)। (ਸਾਰੇ) ਜੀਵ ਭਿਖਾਰੀ ਹਨ ਅਤੇ ਤੂੰ ਫਲ ਪ੍ਰਦਾਨ ਕਰਨ ਵਾਲਾ ਦਾਤਾ ਹੈਂ, ਹਰ ਇਕ ਨੂੰ ਦੇਣ ਵਾਲਾ ਹੈਂ। ਤੂੰ ਸੁਜਾਨ (*ਜਾਣੁ*), ਗਿਆਨਵਾਨ ਅਤੇ ਅੰਤਰਯਾਮੀ ਹੈਂ, ਤੂੰ ਆਪ ਹੀ ਸ੍ਰਿਸ਼ਟੀ ਰਚੀ ਹੈ। ਹੇ ਸਖੀਏ! (ਹੁਣ), ਮੋਹਨ (ਪ੍ਰਭੂ) ਨੇ ਮੇਰਾ ਮਨ ਮੋਹ ਲਿਆ ਹੈ (ਅਤੇ ਉਸ ਦੇ ਨਾਮ ਰੂਪ) ਅੰਮ੍ਰਿਤ ਨਾਲ (ਮੇਰਾ) ਤਨ ਮਨ ਭਿਜ ਗਿਆ ਹੈ।੩।

(ਹੇ ਪ੍ਰਭੂ!) ਤੂੰ ਸੰਸਾਰ ਦਾ ਆਤਮ-ਰਾਮ (ਅਰਥਾਤ ਵਿਆਪਕ ਪ੍ਰਭੂ) ਹੈਂ। ਤੇਰਾ (ਸਾਰਾ)

ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥
ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥
ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥

ਰਾਗੁ ਸੂਹੀ ਮਹਲਾ ੧ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥
ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ॥
ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥
ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥
ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ॥
ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ ॥੧॥

ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥
ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥
ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ ਰੰਗਿ ਰਾਤੈ ॥
ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ ॥
ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥
ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥੨॥

ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ ॥
ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥
ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ॥
ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ॥
ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥
ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ ॥੩॥

ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥
ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥
ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥
ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥
ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ॥

ਖੇਲ ਸੱਚਾ ਹੈ। ਹੇ ਅਗਮ, ਅਪਾਰ (ਪ੍ਰਭੂ !) ਇਹ ਸਦੀਵੀ ਖੇਲ ਤੁਹਾਡਾ ਹੈ, (ਇਹ ਭੇਦ) ਤੇਰੇ ਬਿਨਾ ਕੌਣ ਸਮਝਾ ਸਕਦਾ ਹੈ। ਸਿਧ, ਸਾਧਕ, ਸਿਆਣੇ ਕਿਤਨੇ ਹੀ ਹਨ, (ਪਰ) ਤੇਰੇ ਬਿਨਾ ਕੌਣ ਕੋਈ ਅਖਵਾ ਸਕਦਾ ਹੈ। ਗੁਰੂ ਨੇ ਮਨ ਨੂੰ ਠਿਕਾਣੇ ਰਖਿਆ ਹੈ, (ਇਸ ਕਰਕੇ) ਮੌਤ ਅਤੇ ਜਨਮ (*ਕਾਲੁ ਬਿਕਾਲੁ*) ਦਿਵਾਨੇ ਹੋ ਗਏ ਹਨ (ਭਾਵ—ਆਪਣਾ ਕੰਮ ਕਰਨੋ ਟਲ ਗਏ ਹਨ)। ਨਾਨਕ (ਦਾ ਕਥਨ ਹੈ ਕਿ ਗੁਰੂ ਦੇ) ਸ਼ਬਦ ਦੁਆਰਾ ਔਗੁਣ ਸਾੜ ਦਿੱਤੇ ਹਨ ਅਤੇ ਗੁਣਾਂ ਦੇ ਸੰਯੋਗ (*ਸੰਗਮਿ*) ਕਰਕੇ ਪ੍ਰਭੂ ਨੂੰ ਪਾ ਲਿਆ ਹੈ।੪।੧।੨।

**ਰਾਗੁ ਸੂਹੀ ਮਹਲਾ ੧ ਘਰੁ ੩**

ਹੇ ਸੱਜਣ (ਪ੍ਰਭੂ !) ਆ, (ਤਾਂ ਜੋ) ਮੈਂ ਤੇਰਾ ਦਰਸ਼ਨ ਵੇਖਾਂ। ਆਪਣੇ (ਹਿਰਦੇ ਰੂਪ) ਘਰ ਵਿਚ ਖੜੀ ਹੋ ਕੇ ਮੈਂ ਤਕ ਰਹੀ ਹਾਂ, ਮੇਰੇ ਮਨ ਵਿਚ (ਦਰਸ਼ਨ ਵੇਖਣ ਦਾ) ਬਹੁਤ ਚਾਉ ਹੈ। ਹੇ ਮੇਰੇ ਪ੍ਰਭੂ ! ਸੁਣ, ਮਨ ਵਿਚ ਚਾਉ ਬਹੁਤ ਅਧਿਕ ਹੈ, ਮੈਨੂੰ ਤੇਰਾ ਹੀ ਭਰੋਸਾ ਹੈ। (ਜੋ ਜੀਵ-ਇਸਤਰੀ ਤੇਰਾ) ਦਰਸ਼ਨ ਵੇਖ ਕੇ ਨਿਰਲੇਪ (*ਨਿਹਕੇਵਲ*) ਹੋ ਜਾਂਦੀ ਹੈ। (ਉਸ ਦਾ) ਜਨਮ ਮਰਨ ਦਾ ਦੁਖ ਖ਼ਤਮ ਹੋ ਜਾਂਦਾ ਹੈ। ਸਭ (ਜੀਵਾਂ) ਵਿਚ (ਤੇਰੀ) ਜੋਤਿ ਹੈ, ਉਸੇ (ਜੋਤਿ) ਦੁਆਰਾ ਤੂੰ ਜਾਣਿਆ ਜਾਂਦਾ ਹੈ, (ਤੂੰ) ਪ੍ਰੇਮ ਰਾਹੀਂ ਸੁਭਾਵਿਕ ਹੀ ਮਿਲ ਪੈਂਦਾ ਹੈਂ। ਨਾਨਕ (ਦਾ ਕਥਨ ਹੈ ਕਿ) ਸੱਜਣ (ਪ੍ਰਭੂ) ਤੋਂ ਕੁਰਬਾਨ ਜਾਈਏ, ਜੋ ਸਤਿਸਰੂਪ (ਹਿਰਦੇ ਰੂਪ) ਘਰ ਵਿਚ ਆ ਕੇ ਮਿਲ ਪਿਆ ਹੈ।੧।

ਸੱਜਣ (ਪ੍ਰਭੂ) ਘਰ ਆਏ, ਤਾਂ ਜੀਵ-ਇਸਤਰੀ ਬਹੁਤ ਪ੍ਰਸੰਨ ਹੋਈ। ਸੱਚੇ ਸ਼ਬਦ ਰਾਹੀਂ ਹਰਿ ਨੇ (ਜੀਵ-ਇਸਤਰੀ ਨੂੰ) ਮੋਹ ਲਿਆ ਅਤੇ ਸੁਆਮੀ (ਪਰਮਾਤਮਾ) ਨੂੰ ਵੇਖ ਕੇ ਖ਼ੁਸ਼ ਹੋ ਗਈ। ਜਦੋਂ (ਪ੍ਰੇਮ-)ਰੰਗ ਵਿਚ ਰੰਗੇ ਹੋਏ (ਪ੍ਰਭੂ ਨੇ ਉਸ ਨੂੰ) ਮਾਣਿਆ, ਤਾਂ (ਉਸ ਦੇ) ਗੁਣਾਂ ਕਰਕੇ (ਜੀਵ-ਇਸਤਰੀ) ਪ੍ਰਸੰਨ ਹੋ ਕੇ ਖਿੜ ਗਈ। ਪੂਰਣ ਪੁਰਖ ਵਿਧਾਤਾ (ਪ੍ਰਭੂ) ਨੇ ਔਗੁਣਾਂ ਨੂੰ ਦੂਰ ਕਰਕੇ (ਜੀਵ-ਇਸਤਰੀ ਦੇ ਹਿਰਦੇ ਰੂਪ) ਘਰ ਵਿਚ ਗੁਣਾਂ ਨੂੰ ਪਸਾਰ ਦਿੱਤਾ ਹੈ। (ਕਾਮ ਆਦਿਕ) ਚੋਰਾਂ ਨੂੰ ਮਾਰ ਕੇ (ਉਨ੍ਹਾਂ ਪੰਜਾਂ ਉਤੇ) ਪ੍ਰਧਾਨ ਬਣ ਕੇ ਵਿਚਾਰ ਪੂਰਵਕ ਨਿਆਂ ਕਰਦੀ ਹੈ। ਨਾਨਕ (ਦਾ ਕਥਨ ਹੈ ਕਿ) ਰਾਮ ਦੇ ਨਾਮ ਨਾਲ ਹੀ (ਭਵ-ਸਾਗਰ ਤੋਂ) ਤਰੀਦਾ ਹੈ ਅਤੇ ਪਿਆਰਾ (ਪ੍ਰਭੂ) ਗੁਰੂ ਦੀ ਮਤਿ ਦੁਆਰਾ ਮਿਲ ਪੈਂਦਾ ਹੈ।੨।

ਬਾਲਿਕਾ (ਜੀਵ-ਇਸਤਰੀ) ਨੇ ਪ੍ਰਭੂ-ਪਤੀ ਪਾ ਲਿਆ ਹੈ, ਉਸ ਦੀ ਆਸਾਂ ਅਤੇ ਇੱਛਾਵਾਂ ਪੂਰੀਆਂ ਹੋ ਗਈਆਂ ਹਨ। ਪ੍ਰਭੂ-ਪਤੀ ਨੇ ਉਸ ਨੂੰ ਮਾਣਿਆ ਹੈ, (ਜੀਵ-ਇਸਤਰੀ) ਸ਼ਬਦ ਦੁਆਰਾ ਉਸ ਨਾਲ ਮਿਲੀ ਹੈ। (ਪ੍ਰਭੂ ਉਸ ਨੂੰ) ਸਰਬਤ੍ਰ ਵਰਤ ਰਿਹਾ (ਦਿਸਦਾ ਹੈ), ਦੂਰ ਨਹੀਂ ਹੈ। ਪ੍ਰਭੂ ਦੂਰ ਨਹੀਂ ਹੈ, ਹਰ ਇਕ ਹਿਰਦੇ ਵਿਚ ਉਹ (ਵਸ ਰਿਹਾ ਹੈ)। ਸਭ (ਜੀਵ) ਉਸ ਦੀਆਂ ਨਾਰੀਆਂ ਹਨ। (ਉਹ) ਆਪ ਰਸਿਕ ਹੈ, ਆਪ ਹੀ (ਸਭ ਨੂੰ) ਮਾਣਦਾ ਹੈ, ਜਿਵੇਂ ਉਸ ਦੀ ਮਰਯਾਦਾ ਹੈ। (ਉਹ ਪ੍ਰਭੂ) ਅਮਰ, ਅਡੋਲ, ਅਮੋਲ ਅਤੇ ਅਪਾਰ ਹੈ, (ਉਸ) ਸਤਿਸਰੂਪ ਦੀ ਪੂਰੇ ਗੁਰੂ ਦੁਆਰਾ ਪ੍ਰਾਪਤੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਆਪ ਹੀ ਸੰਜੋਗ ਨਾਲ ਮਿਲਾਉਂਦਾ ਹੈ, (ਜਦੋਂ ਉਹ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, (ਤਾਂ ਹੀ ਉਸ ਵਿਚ) ਲਿਵ ਲਗਾਉਣੀ (ਮਿਲਦੀ ਹੈ)।੩।

ਪ੍ਰਭੂ-ਪਤੀ ਉੱਚੀ ਮਾੜੀ (ਅਰਥਾਤ ਸ੍ਰੇਸ਼ਠ ਸਥਾਨ) ਉਤੇ (ਵਸਦਾ ਹੈ) ਅਤੇ ਤਿੰਨਾਂ ਲੋਕਾਂ ਦਾ ਸ਼ਿਰੋਮਣੀ ਹੈ। ਮੈਂ (ਉਸ ਦੇ) ਗੁਣਾਂ ਨੂੰ ਵੇਖ ਕੇ ਹੈਰਾਨ ਹੋ ਗਈ ਹਾਂ (ਕਿਉਂਕਿ ਸਭ ਪਾਸੇ ਉਸ ਦਾ) ਅਨਹਦ ਸ਼ਬਦ ਪ੍ਰਗਟ ਹੋ ਰਿਹਾ (*ਅਗਾਜਾ*) ਹੈ। ਜਿਸ (ਜੀਵ-ਇਸਤਰੀ) ਨੇ ਸ਼ਬਦ ਨੂੰ ਵਿਚਾਰਿਆ ਹੈ, ਉਸ ਦੀ ਕਰਣੀ ਉਤਮ ਬਣ ਗਈ ਹੈ। (ਉਸ ਪਾਸ) ਰਾਮ-ਨਾਮ ਦਾ ਪਰਵਾਨਾ/ਰਾਹਦਾਰੀ ਹੈ। ਰਾਮ ਨਾਮ ਤੋਂ ਬਿਨਾ (ਜੀਵ) ਖੋਟੇ ਹਨ, (ਉਨ੍ਹਾਂ ਨੂੰ ਪ੍ਰਭੂ ਦੀ ਦਰਗਾਹ ਵਿਚ) ਠਿਕਾਣਾ ਨਹੀਂ ਮਿਲਦਾ, (ਉਥੇ) ਨਾਮ ਰੂਪ ਰਤਨ ਹੀ ਪ੍ਰਵਾਨ ਚੜ੍ਹਦਾ ਹੈ। (ਜਿਸ ਜੀਵ ਪਾਸ) ਪੂਰਾ ਪਰਵਾਨਾ ਹੈ, ਉਸ ਦੀ ਮਤਿ ਅਤੇ ਪ੍ਰਤਿਸ਼ਠਾ ਪੂਰੀਆਂ ਹਨ, (ਉਹ) ਨ ਜੰਮਦਾ ਹੈ, ਨ ਮਰਦਾ ਹੈ। ਨਾਨਕ (ਦਾ

ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥੪॥੧॥੩॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਛੰਤ ਮਹਲਾ ੧ ਘਰੁ ੪ ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥
ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥੧॥

ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥
ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ ॥
ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ ॥
ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ॥
ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥੨॥

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥
ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥

ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥
ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ ॥
ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ ॥
ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ ॥
ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥੪॥੧॥੪॥

ਸੂਹੀ ਮਹਲਾ ੧ ॥
ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥
ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥

ਕਥਨ ਹੈ ਕਿ ਉਹ) ਗੁਰੂ ਦੁਆਰਾ ਆਪਣੇ ਆਪ ਨੂੰ ਪਛਾਣਦਾ ਹੈ ਅਤੇ ਅਵਿਨਾਸ਼ੀ ਪ੍ਰਭੂ ਵਰਗਾ ਹੋ ਜਾਂਦਾ ਹੈ।੪।੧।੩।

**ਰਾਗੁ ਸੂਹੀ ਛੰਤ ਮਹਲਾ ੧ ਘਰੁ ੪**

ਜਿਸ (ਪ੍ਰਭੂ) ਨੇ (ਸੰਸਾਰ ਦੀ) ਰਚਨਾ ਕੀਤੀ ਹੈ, ਉਸ ਨੇ (ਇਸ ਦੀ) ਦੇਖ-ਭਾਲ ਵੀ ਕੀਤੀ ਹੈ ਅਤੇ ਜਗਤ ਨੂੰ (ਆਪਣੇ ਆਪਣੇ) ਧੰਧੇ ਵਿਚ ਲਗਾਇਆ ਹੋਇਆ ਹੈ। ਤੇਰੀ ਬਖ਼ਸ਼ਿਸ਼ (*ਦਾਨਿ*) ਨਾਲ ਹੀ (ਕਿਸੇ ਦੇ) ਹਿਰਦੇ ਵਿਚ ਚਾਨਣਾ ਹੋਇਆ ਹੈ ਅਤੇ ਸ਼ਰੀਰ ਵਿਚ (ਗਿਆਨ ਦਾ) ਚੰਦ੍ਰਮਾ ਚਮਕਿਆ ਹੈ। (ਹੇ ਭਾਈ!) ਹਰਿ ਦੀ ਮਿਹਰ ਨਾਲ ਚੰਦ੍ਰਮਾ ਚਮਕਿਆ ਹੈ, (ਜਿਸ ਕਰਕੇ) ਦੁਖ ਅਤੇ ਹਨੇਰਾ ਦੂਰ ਹੋ ਗਿਆ ਹੈ। ਗੁਣਾਂ ਰੂਪ ਜੰਞ ਪ੍ਰਭੂ-ਲਾੜੇ ਨਾਲ ਸ਼ੋਭਦੀ ਹੈ, (ਜਿਸ ਨੂੰ) ਜੀਵ-ਇਸਤਰੀ ਨੇ ਪਰਖ ਕੇ (ਚੁਣ) ਲਿਆ ਹੈ। ਫਿਰ (ਪ੍ਰਭੂ-ਪਤੀ ਨਾਲ) ਸ਼ੋਭਾਸ਼ਾਲੀ ਢੰਗ ਨਾਲ ਵਿਆਹ ਹੋਇਆ ਹੈ ਅਤੇ ਪੰਜ (ਸੰਗੀਤ ਯੰਤ੍ਰਾਂ ਦੀ) ਧੁਨੀ ਸਹਿਤ (ਉਹ ਹਿਰਦੇ ਰੂਪ) ਘਰ ਵਿਚ ਆਇਆ ਹੈ। ਜਿਸ (ਪ੍ਰਭੂ) ਨੇ (ਸੰਸਾਰ ਦੀ) ਰਚਨਾ ਕੀਤੀ ਹੈ, ਉਸ ਨੇ (ਇਸ ਦੀ) ਦੇਖ-ਭਾਲ ਕੀਤੀ ਹੈ ਅਤੇ ਜਗਤ ਨੂੰ (ਆਪਣੇ ਆਪਣੇ) ਧੰਧੇ ਵਿਚ ਲਗਾਇਆ ਹੋਇਆ ਹੈ।੧।

ਮੈਂ ਉਨ੍ਹਾਂ ਸੱਜਣਾਂ, ਮਿਤਰਾਂ ਤੋਂ ਬਲਿਹਾਰੀ ਹਾਂ (ਜੋ ਅਗਿਆਨ ਦੇ) ਆਵਰਣ ਤੋਂ ਮੁਕਤ (*ਅਵਰੀਤਾ*) ਹਨ। (ਮੈਂ) ਇਸ ਤਨ ਦੀ ਜਿਨ੍ਹਾਂ ਨਾਲ ਸਾਂਝ ਪਾਈ ਹੈ, (ਉਨ੍ਹਾਂ ਦਾ) ਮਨ ਲਿਆ ਹੈ ਅਤੇ ਦਿੱਤਾ ਹੈ। ਜਿਨ੍ਹਾਂ ਨੂੰ ਮਨ ਦਿੱਤਾ ਅਤੇ ਲਿਤਾ ਹੈ, ਉਹ ਸੱਜਣ ਕਿਵੇਂ ਵਿਸਰ ਸਕਦੇ ਹਨ। ਜਿਨ੍ਹਾਂ ਦੇ ਦਰਸ਼ਨ ਕੀਤਿਆਂ ਖ਼ੁਸ਼ੀਆਂ ਮਿਲਦੀਆਂ ਹਨ, (ਉਨ੍ਹਾਂ ਨੂੰ) ਪਕੜ ਕੇ ਜਿੰਦ ਨਾਲ ਲਗਾ ਲਈਏ। (ਉਨ੍ਹਾਂ ਵਿਚ) ਨਿਤ ਹੀ ਸਾਰੇ ਗੁਣ ਹੁੰਦੇ ਹਨ, ਔਗੁਣ ਕੋਈ ਨਹੀਂ ਹੁੰਦਾ। ਮੈਂ ਉਨ੍ਹਾਂ ਸਜਣਾਂ ਮਿਤਰਾਂ ਤੋਂ ਬਲਿਹਾਰੀ ਹਾਂ (ਜੋ ਅਗਿਆਨ ਦੇ) ਆਵਰਣ ਤੋਂ ਮੁਕਤ ਹਨ।੨।

(ਜੇ ਕਿਸੇ ਪਾਸ) ਗੁਣਾਂ ਦਾ ਸੁਗੰਧੀ ਵਾਲਾ ਡੱਬਾ (*ਵਾਸੁਲਾ*) ਹੋਵੇ, ਤਾਂ (ਉਸ ਵਿਚੋਂ ਸ਼ੁਭ ਗੁਣਾਂ ਦੀ) ਸੁਗੰਧੀ ਕਢ ਲਈਦੀ ਹੈ। ਜੇ ਸੱਜਣਾਂ ਪਾਸ ਗੁਣ ਹੋਣ, (ਤਾਂ ਉਨ੍ਹਾਂ ਨਾਲ) ਮਿਲ ਕੇ ਸਾਂਝ ਪਾਣੀ ਚਾਹੀਦੀ ਹੈ। (ਉਨ੍ਹਾਂ ਨਾਲ) ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ ਅਤੇ ਔਗੁਣਾਂ ਨੂੰ ਤਿਆਗ ਕੇ (ਜੀਵਨ-ਮਾਰਗ ਉਪਰ) ਚਲਣਾ ਚਾਹੀਦਾ ਹੈ। (ਸ਼ੁੱਧ ਜੀਵਨ-ਆਚਾਰ ਰੂਪ) ਰੇਸ਼ਮੀ ਬਸਤ੍ਰ ਪਾ ਕੇ ਅਤੇ ਗੁਣਾਂ ਦੀ ਸਜ-ਧਜ ਕਰਕੇ ਆਪਣੇ (ਆਦਰਸ਼ ਨੂੰ ਪਾਲਣ ਦਾ) ਪਿੜ ਮਲ ਲੈਣਾ ਚਾਹੀਦਾ ਹੈ। ਜਿਥੇ ਵੀ ਜਾ ਕੇ ਬੈਠੀਏ, ਚੰਗੇ (ਬੋਲ) ਬੋਲੀਏ ਅਤੇ (ਬਿਰਤੀ ਨੂੰ) ਸਾਫ਼ ਕਰਕੇ (ਨਾਮ ਰੂਪ) ਅੰਮ੍ਰਿਤ ਪੀਤਾ ਜਾਏ। (ਜੇ ਕਿਸੇ ਪਾਸ) ਗੁਣਾਂ ਦੀ ਸੁਗੰਧੀ ਵਾਲਾ ਡੱਬਾ (*ਵਾਸੁਲਾ*) ਹੋਵੇ, ਤਾਂ (ਉਸ ਵਿਚੋਂ ਸ਼ੁਭ ਗੁਣਾਂ ਦੀ) ਸੁਗੰਧੀ ਕਢ ਲਈਦੀ ਹੈ।੩।

(ਸਭ ਕੁਝ ਪ੍ਰਭੂ) ਆਪ ਕਰ ਰਿਹਾ ਹੈ, (ਫਿਰ) ਕਿਸ ਨੂੰ (ਕੁਝ) ਕਿਹਾ ਜਾਏ, (ਕਿਉਂਕਿ) ਹੋਰ ਕੋਈ ਕਰ ਨਹੀਂ ਸਕਦਾ। ਕਹਿਣ ਲਈ ਉਸ ਪਾਸ ਜਾਈਏ, ਜੇ ਭੁਲਿਆ ਹੋਇਆ ਹੋਵੇ। ਜੇ ਕੋਈ ਭੁਲਿਆ ਹੋਇਆ ਹੋਵੇ, (ਤਾਂ) ਜਾ ਕੇ ਕਹੀਏ, ਪ੍ਰਭੂ ਆਪ ਕਿਵੇਂ ਭੁਲ ਸਕਦਾ ਹੈ। (ਪ੍ਰਭੂ ਆਪ ਸਭ ਕੁਝ) ਸੁਣਦਾ ਹੈ, ਵੇਖਦਾ ਹੈ ਅਤੇ ਬਿਨਾ ਕਹੇ, ਅਣਮੰਗਿਆ ਦਾਨ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਦਾਤਾ ਅਤੇ ਜਗਤ ਦਾ ਵਿਧਾਨ ਕਰਨ ਵਾਲਾ (ਪ੍ਰਭੂ ਸਭ ਨੂੰ) ਦਾਨ ਦਿੰਦਾ ਹੈ, ਉਹ ਸਤਿਸਰੂਪ ਹੈ। (ਸਭ ਕੁਝ ਪ੍ਰਭੂ) ਆਪ ਕਰ ਰਿਹਾ ਹੈ, (ਫਿਰ) ਕਿਸ ਨੂੰ (ਕੁਝ) ਕਿਹਾ ਜਾਏ (ਕਿਉਂਕਿ) ਹੋਰ ਕੋਈ ਕਰ ਨਹੀਂ ਸਕਦਾ।੪।੧।੪।

**ਸੂਹੀ ਮਹਲਾ ੧**

ਮੇਰਾ ਮਨ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ (ਉਸ ਦੇ) ਗੁਣਾਂ ਨੂੰ ਉਚਾਰਦਾ ਹੈ (ਅਤੇ ਮੇਰੇ) ਮਨ ਨੂੰ ਉਹ ਚੰਗਾ ਲਗਦਾ ਹੈ। (ਇਹ ਗੁਣ-ਉਚਾਰਣ) ਗੁਰੂ ਦੀ ਦਸੀ ਹੋਈ ਸੱਚ (ਤਕ

ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ ॥
ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ॥
ਪਰਪੰਚ ਮੋਹ ਬਿਕਾਰ ਥਾਕੇ ਕੂੜੁ ਕਪਟੁ ਨ ਦੋਈ ॥
ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥੧॥

ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥
ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ ॥
ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ ਮੋਲੁ ਕਰਾਇਆ ॥
ਆਪਨੜਾ ਪ੍ਰਭੁ ਸਹਜਿ ਪਛਾਤਾ ਜਾ ਮਨੁ ਸਾਚੈ ਲਾਇਆ ॥
ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ ਕਿਉ ਮਿਲੈ ਹੋਇ ਪਰਾਇਆ ॥
ਸਾਹਿਬੁ ਸੋ ਸਾਲਾਹੀਐ ਜਿਨਿ ਜਗਤੁ ਉਪਾਇਆ ॥੨॥

ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥
ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ॥
ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ ॥
ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥
ਹਮ ਅਵਗਣਿਆਰੇ ਤੂ ਸੁਣਿ ਪਿਆਰੇ ਤੁਧੁ ਭਾਵੈ ਸਚੁ ਸੋਈ ॥
ਆਵਣ ਜਾਣਾ ਨਾ ਥੀਐ ਸਾਚੀ ਮਤਿ ਹੋਈ ॥੩॥

ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ ॥
ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ॥
ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ ॥
ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ ਅਭੇਵਏ ॥
ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥
ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ ॥੪॥

ਸਾਜਨ ਹੋਵਨਿ ਆਪਣੇ ਕਿਉ ਪਰ ਘਰ ਜਾਹੀ ॥
ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ ॥
ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ ॥
ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ॥
ਆਪਿ ਸਾਜੇ ਥਾਪਿ ਵੇਖੈ ਤਿਸੈ ਭਾਣਾ ਭਾਇਆ ॥
ਸਾਜਨ ਰਾਂਗਿ ਰੰਗੀਲੜੇ ਰੰਗੁ ਲਾਲੁ ਬਣਾਇਆ ॥੫॥

ਪਹੁੰਚਣ ਦੀ) ਪੌੜੀ ਹੈ, (ਇਸ ਤੋਂ) ਸੱਚੇ ਸੁਖ ਦੀ ਪ੍ਰਾਪਤੀ ਹੁੰਦੀ ਹੈ। (ਜਦ) ਸਹਿਜ ਸੁਖ ਪ੍ਰਾਪਤ ਹੋ ਜਾਂਦਾ ਹੈ, (ਤਦ) ਸੱਚ ਚੰਗਾ ਲਗਦਾ ਹੈ। ਸੱਚ (ਦੀ ਪ੍ਰਾਪਤੀ ਵਾਲੀ) ਮਤਿ (ਫਿਰ) ਕਿਉਂ ਟਲੇ? (ਭਾਵ—ਟਲ ਨਹੀਂ ਸਕਦੀ, ਅਟਲ ਹੋ ਜਾਂਦੀ ਹੈ)। ਇਸ਼ਨਾਨ, ਦਾਨ, ਉਤਮ ਗਿਆਨ, ਤੀਰਥ-ਇਸ਼ਨਾਨ (ਸੱਚ ਨੂੰ) ਕਿਵੇਂ ਛਲ ਸਕਦੇ ਹਨ, (ਜਦ ਕਿ ਉਹ ਆਪ) ਅਛਲ ਹੈ। (ਧਾਰਮਿਕ) ਛਲ, ਮੋਹ, ਵਿਕਾਰ, ਕੂੜ, ਕਪਟ ਅਤੇ ਦ੍ਵੈਤ-ਭਾਵ ਮੁਕ ਗਏ ਹਨ। ਮੇਰਾ ਮਨ (ਪ੍ਰਭੂ ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ (ਉਸ ਦੇ) ਗੁਣਾਂ ਨੂੰ ਉਚਾਰਦਾ ਹੈ (ਅਤੇ ਮੇਰੇ) ਮਨ ਨੂੰ ਉਹ ਚੰਗਾ ਲਗਦਾ ਹੈ।੧।

ਉਸ ਸੁਆਮੀ ਨੂੰ ਸਲਾਹੁਣਾ ਚਾਹੀਦਾ ਹੈ ਜਿਸ ਨੇ ਸ੍ਰਿਸ਼ਟੀ (ਕਾਰਣ) ਦੀ ਰਚਨਾ ਕੀਤੀ ਹੈ। (ਮਨ ਨੂੰ ਵਿਕਾਰਾਂ ਦੀ) ਮੈਲ ਲਗੀ ਹੋਵੇ ਅਤੇ ਮਨ (ਉਸੇ ਸਥਿਤੀ ਵਿਚ) ਮੈਲਾ ਬਣਿਆ ਰਹੇ, (ਤਾਂ ਫਿਰ) ਕੌਣ ਅੰਮ੍ਰਿਤ ਪੀ ਸਕਦਾ ਹੈ? (ਜਿਸ ਵਿਅਕਤੀ ਨੇ) ਇਹ ਮਨ (ਗੁਰੂ ਨੂੰ) ਅਰਪਿਤ ਕੀਤਾ ਹੈ, (ਉਸ ਨੇ ਨਾਮ ਨੂੰ) ਸਿਮਰ ਕੇ ਅੰਮ੍ਰਿਤ ਪੀਤਾ ਹੈ ਅਤੇ ਗੁਰੂ ਪਾਸੋਂ ਮੂਲ ਪਵਾਇਆ ਹੈ। ਜਦੋਂ ਮਨ ਸੱਚੇ ਪ੍ਰਭੂ ਨਾਲ ਲਗਾਇਆ, (ਤਾਂ) ਆਪਣਾ ਪ੍ਰਭੂ ਸਹਿਜ ਸੁਭਾ ਪਛਾਣ ਲਿਆ। (ਤਦ ਹੀ) ਉਸ (ਪ੍ਰਭੂ) ਨਾਲ ਜੁੜ ਕੇ (ਉਸ ਦੇ) ਗੁਣ ਗਾ ਸਕਦਾ ਹਾਂ ਜੇ ਉਸ ਨੂੰ ਚੰਗਾ ਲਗਣ ਲਗ ਜਾਵਾਂ; ਪਰਾਏ ਬਣੇ ਰਹਿਣ ਨਾਲ ਕਿਵੇਂ (ਪ੍ਰਭੂ) ਮਿਲ ਸਕਦਾ ਹੈ? ਉਸ ਸੁਆਮੀ ਨੂੰ ਸਲਾਹੁਣਾ ਚਾਹੀਦਾ ਹੈ ਜਿਸੁ ਨੇ ਜਗਤ ਨੂੰ ਪੈਦਾ ਕੀਤਾ ਹੈ।੨।

ਜੇ (ਪ੍ਰਭੂ ਹਿਰਦੇ ਵਿਚ) ਆ ਗਿਆ, (ਤਾਂ ਹੋਰ) ਕੀ ਨ ਆਇਆ? (ਭਾਵ—ਹੋਰ ਕੁਝ ਆਣੋ ਬਾਕੀ ਰਹਿ ਹੀ ਨਹੀਂ ਜਾਂਦਾ), (ਫਿਰ ਉਸ ਵਿਅਕਤੀ ਦਾ ਸੰਸਾਰ ਵਿਚ) ਆਉਣਾ ਜਾਣਾ ਕਿਵੇਂ ਹੋ ਸਕਦਾ ਹੈ? (ਅਰਥਾਤ ਨਹੀਂ ਹੋ ਸਕਦਾ)। (ਉਸ ਦਾ) ਪ੍ਰੀਤਮ (ਪ੍ਰਭੂ) ਨਾਲ ਮਨ ਪਤੀਜ ਜਾਂਦਾ ਹੈ ਅਤੇ ਹਰਿ (ਦੇ ਪ੍ਰੇਮ-ਰੰਗ) ਨਾਲ ਰੰਗਿਆ ਰਹਿੰਦਾ ਹੈ। ਪ੍ਰਭੂ (ਦੇ ਪ੍ਰੇਮ) ਰੰਗ ਵਿਚ ਰੰਗਿਆ ਹੋਇਆ ਸੱਚੇ (ਪ੍ਰਭੂ) ਦੀਆਂ ਗੱਲਾਂ ਕਰਦਾ ਹੈ, ਜਿਸ ਨੇ (ਵੀਰਜ ਦੀ) ਬੂੰਦ ਤੋਂ (ਸ਼ਰੀਰ ਰੂਪ) ਕਿਲ੍ਹਾ ਉਸਾਰਿਆ ਹੈ। ਪੰਜ ਭੌਤਿਕ ਸ਼ਰੀਰ ਦਾ (ਪ੍ਰਭੂ) ਸੁਆਮੀ ਹੈ, ਆਪ ਹੀ ਸਿਰਜਣ ਵਾਲਾ ਹੈ, ਜਿਸ ਨੇ (ਆਪਣੇ ਵਾਸ ਲਈ) ਸੱਚ ਦਾ ਸ਼ਰੀਰ ਬਣਾਇਆ ਹੈ। ਹੇ ਪਿਆਰੇ (ਪ੍ਰਭੂ)! ਤੂੰ ਸੁਣ, ਅਸੀਂ ਔਗੁਣਾਂ ਵਾਲੇ ਹਾਂ, ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਸੱਚ ਰੂਪ ਬਣ ਜਾਂਦਾ ਹੈ। (ਉਸ ਦਾ ਫਿਰ) ਆਉਣਾ ਜਾਣਾ ਨਹੀਂ ਹੁੰਦਾ ਅਤੇ ਉਸ ਦੀ ਮਤਿ ਸੱਚੀ ਹੋ ਜਾਂਦੀ ਹੈ।੩।

(ਜੀਵ-ਇਸਤਰੀ ਨੂੰ) ਅਜਿਹਾ (ਗਿਆਨ ਰੂਪ) ਸੁਰਮਾ ਪਾਉਣਾ ਚਾਹੀਦਾ ਹੈ, ਜਿਹੋ ਜਿਹਾ ਪ੍ਰਭੂ-ਪਤੀ ਨੂੰ ਚੰਗਾ ਲਗੇ। (ਜੀਵ ਤਦ ਹੀ ਕੁਝ) ਸਮਝ, ਸੂਝ ਅਤੇ ਗਿਆਨ ਹਾਸਲ ਕਰ ਸਕਦਾ ਹੈ, ਜੇ (ਪ੍ਰਭੂ ਉਸ ਨੂੰ) ਆਪ ਸਮਝਾਉਂਦਾ ਹੈ। (ਪ੍ਰਭੂ) ਆਪ ਹੀ ਸਮਝਾਉਂਦਾ ਹੈ, (ਆਪ ਹੀ) ਮਾਰਗ ਉਪਰ ਪਾਉਂਦਾ ਹੈ ਅਤੇ ਆਪ ਹੀ ਮਨ ਨੂੰ (ਆਪਣੇ ਵਲ) ਪ੍ਰੇਰਦਾ ਹੈ। (ਉਹ) ਆਪ ਹੀ ਕਰਮ ਅਤੇ ਸ੍ਰੇਸ਼ਠ ਕਰਮ ਕਰਾਉਂਦਾ ਹੈ, (ਉਸ) ਅਭੇਦ (ਪ੍ਰਭੂ) ਦੀ ਕੀਮਤ ਕੌਣ ਪਾ ਸਕਦਾ ਹੈ? (ਮੈਂ) ਤੰਤ੍ਰ, ਮੰਤ੍ਰ, ਪਾਖੰਡ ਆਦਿ ਨਹੀਂ ਜਾਣਦੀ, (ਮੇਰੇ) ਹਿਰਦੇ ਵਿਚ ਰਾਮ (ਵਸ ਗਿਆ ਹੈ ਅਤੇ ਮੇਰਾ) ਮਨ ਪਤੀਜ ਗਿਆ ਹੈ। (ਪ੍ਰਭੂ ਦਾ) ਨਾਮ ਰੂਪ ਸੁਰਮਾ ਉਸ ਤੋਂ ਸਮਝ ਪੈਂਦਾ ਹੈ, (ਜਿਸ ਨੇ) ਗੁਰੂ ਦੇ ਸ਼ਬਦ ਰਾਹੀਂ ਸਤਿਸਰੂਪ (ਪ੍ਰਭੂ) ਨੂੰ ਜਾਣਿਆ ਹੈ।੪।

(ਜੇ ਸੰਤ ਸਾਧਕ) ਆਪਣੇ ਸੱਜਣ ਹੋਣ, (ਤਾਂ) ਪਰਾਏ (ਮਤ ਵਾਲਿਆਂ ਦੇ) ਘਰ ਕਿਉਂ ਜਾਈਏ? (ਉਹ) ਸੱਜਣ ਆਪਣੇ ਮਨ ਵਿਚ ਸੱਚੇ (ਪ੍ਰਭੂ) ਨਾਲ ਰੰਗੇ ਹੁੰਦੇ ਹਨ। (ਉਹ) ਸੱਜਣ ਮਨ ਵਿਚ ਖ਼ੁਸ਼ੀਆਂ ਮਾਣਦੇ ਹਨ, (ਇਸ ਵਿਚ ਹੀ ਉਨ੍ਹਾਂ ਦੇ) ਸਾਰੇ ਕਰਮ ਧਰਮ (ਸਮਾ ਜਾਂਦੇ ਹਨ)। (ਜਿਸ ਨੂੰ) ਸੱਚਾ ਨਾਮ ਚੰਗਾ ਲਗ ਗਿਆ ਹੈ, ਅਠਾਹਠ ਤੀਰਥਾਂ (ਦਾ ਇਸ਼ਨਾਨ), ਪੁੰਨ-ਦਾਨ, ਦੇਵ-ਪੂਜਾ (ਦਾ ਮਾਨੋ ਫਲ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ)। (ਪ੍ਰਭੂ) ਆਪ ਹੀ ਸਾਜਦਾ ਹੈ, ਸਥਾਪਿਤ ਕਰਕੇ ਵੇਖਦਾ ਹੈ, (ਸੱਜਣਾਂ ਨੂੰ) ਉਸੇ ਦਾ ਭਾਣਾ ਚੰਗਾ ਲਗਦਾ ਹੈ। (ਉਹ) ਸੱਜਣ ਪ੍ਰਭੂ ਦੇ ਰੰਗ ਵਿਚ ਰੰਗੇ ਹੋਏ ਹਨ (ਅਤੇ ਉਨ੍ਹਾਂ ਨੇ ਆਪਣਾ) ਲਾਲ ਰੰਗ ਬਣਾਇਆ ਹੋਇਆ ਹੈ।੫।

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥
ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥
ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ॥
ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥੬॥

ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥
ਕਿਸੁ ਪਹਿ ਖੋਲ੍ਉ ਗੰਠੜੀ ਦੂਖੀ ਭਰਿ ਆਇਆ ॥
ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ ॥
ਆਵਣੇ ਜਾਵਣੇ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ ॥
ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ ॥
ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥੭॥

ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ ॥
ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ ॥
ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ॥
ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ ॥
ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ ॥
ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ ॥੮॥

ਕੀਤਾ ਕਿਆ ਸਾਲਾਹੀਐ ਕਰਿ ਵੇਖੈ ਸੋਈ ॥
ਤਾ ਕੀ ਕੀਮਤਿ ਨ ਪਵੈ ਜੇ ਲੋਚੈ ਕੋਈ ॥
ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ ॥
ਜੈ ਜੈ ਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥
ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ ॥
ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ ॥੯॥੨॥੫॥

ਰਾਗੁ ਸੂਹੀ ਛੰਤ ਮਹਲਾ ੩ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਸੁਖ ਸੋਹਿਲੜਾ ਹਰਿ ਧਿਆਵਹੁ ॥ ਗੁਰਮੁਖਿ ਹਰਿ ਫਲੁ ਪਾਵਹੁ ॥
ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ ਜਨਮ ਜਨਮ ਕੇ ਦੂਖ ਨਿਵਾਰੇ ॥
ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਕਾਰਜ ਸਭਿ ਸਵਾਰੇ ॥

ਜੇ (ਕਿਸੇ ਦਾ ਧਾਰਮਿਕ) ਆਗੂ (ਅਗਿਆਨਤਾ ਕਾਰਣ) ਅੰਨ੍ਹਾ ਹੋ ਗਿਆ ਹੋਵੇ, (ਤਾਂ ਉਸ ਤੋਂ ਜੀਵਨ) ਮਾਰਗ ਕਿਵੇਂ ਸਮਝ ਸਕੀਦਾ ਹੈ? ਹੋਛੀ ਮਤਿ ਕਾਰਣ (ਜੋ) ਆਪ ਹੀ (ਵਿਕਾਰਾਂ ਤੋਂ) ਲੁਟਿਆ ਹੋਇਆ ਹੋਵੇ, (ਉਸ ਤੋਂ ਕੋਈ) ਕਿਵੇਂ ਮਾਰਗ ਲਭ ਸਕਦਾ ਹੈ? ਅੰਨ੍ਹੇ ਵਿਅਕਤੀ ਦੀ ਅਕਲ ਵੀ ਅੰਨ੍ਹੀ ਹੁੰਦੀ ਹੈ, (ਫਿਰ ਉਹ) ਕਿਵੇਂ ਮਾਰਗ ਉਪਰ ਤੁਰ ਸਕਦਾ ਹੈ ਅਤੇ (ਪ੍ਰਭੂ ਦਾ) ਠਿਕਾਣਾ ਪ੍ਰਾਪਤ ਕਰ ਸਕਦਾ ਹੈ। ਬਿਨਾ ਪ੍ਰਭੂ ਦੇ ਨਾਮ ਦੇ, (ਉਸ ਨੂੰ) ਕੁਝ ਨਹੀਂ ਸੁਝਦਾ, (ਉਹ) ਅੰਨ੍ਹਾ (ਸੰਸਾਰਿਕ) ਧੰਧਿਆਂ ਵਿਚ ਹੀ ਡੁਬਿਆ ਰਹਿੰਦਾ ਹੈ। (ਜਿਸ ਦੇ) ਮਨ ਵਿਚ ਗੁਰੂ ਦਾ ਸ਼ਬਦ ਵਸਦਾ ਹੈ, (ਉਸ ਦੇ ਮਨ ਵਿਚ) ਦਿਨ ਰਾਤ (ਨਾਮ ਦਾ) ਚਾਨਣ (ਪਸਰਿਆ ਰਹਿੰਦਾ ਹੈ ਅਤੇ ਸਿਮਰਨ ਦਾ) ਚਾਉ ਪੈਦਾ ਹੁੰਦਾ ਰਹਿੰਦਾ ਹੈ। (ਹੇ ਜਿਗਿਆਸੂ! ਤੂੰ) ਹੱਥ ਜੋੜ ਕੇ ਗੁਰੂ ਅਗੇ ਬੇਨਤੀ ਕਰ (ਕਿਉਂਕਿ ਅਧਿਆਤਮਿਕ) ਮਾਰਗ ਗੁਰੂ ਹੀ ਦਸਦਾ ਹੈ।੬।

(ਹੇ ਭਾਈ!) ਜੇ ਮਨ (ਪ੍ਰਭੂ ਵਲੋਂ) ਬੇਗਾਨਾ ਹੋ ਜਾਏ, ਤਾਂ ਸਾਰਾ ਦੇਸ਼ ਹੀ ਬੇਗਾਨਾ ਹੋ ਜਾਂਦਾ ਹੈ। (ਮੇਰਾ ਮਨ) ਦੁਖਾਂ/ਕਲੇਸ਼ਾਂ ਨਾਲ ਭਰਿਆ ਹੋਇਆ ਹੈ, (ਮੈਂ ਦੁਖਾਂ ਦੀ) ਗੰਢ ਕਿਸ ਪਾਸ ਖੋਲ੍ਹਾਂ? ਦੁਖਾਂ ਨਾਲ ਸਾਰਾ ਜਗਤ ਹੀ ਭਰਿਆ ਹੋਇਆ ਹੈ, ਮੇਰੀ ਹਾਲਤ ਨੂੰ ਕੌਣ ਸਮਝ ਸਕਦਾ ਹੈ? (ਸੰਸਾਰ ਵਿਚ) ਜੰਮਣ ਮਰਨ ਵਾਲੇ ਬਹੁਤ ਭਿਆਨਕ ਲਗਦੇ ਹਨ, (ਉਨ੍ਹਾਂ ਦੀਆਂ ਸੰਸਾਰਿਕ) ਫੇਰੀਆਂ ਮੁਕਦੀਆਂ ਹੀ ਨਹੀਂ ਹਨ। ਨਾਮ ਤੋਂ ਵਾਂਝੇ (ਵਿਅਕਤੀ) ਨਿਮੋਝੂਣੇ ਅਤੇ ਉਦਾਸ ਹੀ (ਰਹਿੰਦੇ ਹਨ, ਕਿਉਂਕਿ ਉਨ੍ਹਾਂ ਨੂੰ) ਗੁਰੂ ਨੇ ਸ਼ਬਦ ਰਾਹੀਂ ਉਪਦੇਸ਼ ਹੀ ਸੁਣਾਇਆ ਨਹੀਂ ਹੁੰਦਾ। ਜੇ ਮਨ (ਪ੍ਰਭੂ ਵਲੋਂ) ਬੇਗਾਨਾ ਹੋ ਜਾਏ, ਤਾਂ ਸਾਰਾ ਦੇਸ਼ ਹੀ ਬੇਗਾਨਾ ਹੋ ਜਾਂਦਾ ਹੈ।੭।

(ਜੋ ਸਾਧਕ) ਗੁਰੂ ਦੁਆਰਾ ਪ੍ਰਭੂ (*ਮਹਲੀ*) ਨੂੰ ਆਪਣੇ (ਹਿਰਦੇ ਰੂਪ) ਘਰ ਵਿਚ (ਵਸਾ ਲੈਂਦਾ ਹੈ), ਉਹ (ਉਸ ਸਰਬਤ੍ਰ) ਭਰਪੂਰ (ਪ੍ਰਭੂ) ਵਿਚ ਲੀਨ ਹੋ ਜਾਂਦਾ ਹੈ। ਸੇਵਕ (ਪ੍ਰਭੂ ਦੀ) ਸੇਵਾ ਤਦ ਕਰਦਾ ਹੈ, ਜਦ ਸੱਚੇ ਸ਼ਬਦ ਨਾਲ ਪਤੀਜ ਜਾਂਦਾ ਹੈ। (ਉਹ) ਸ਼ਬਦ ਵਿਚ ਪਤੀਜ ਜਾਂਦਾ ਹੈ, (ਉਸ ਦਾ) ਹਿਰਦਾ (ਨਾਮ ਰਸ ਨਾਲ) ਭਿਜ ਜਾਂਦਾ ਹੈ। ਉਹ ਪ੍ਰਭੂ ਦਾ ਠਿਕਾਣਾ (ਆਪਣੇ) ਹਿਰਦੇ ਵਿਚ ਹੀ (ਵੇਖ ਲੈਂਦਾ ਹੈ)। (ਉਸ ਨੂੰ ਵਿਸ਼ਵਾਸ ਹੋ ਜਾਂਦਾ ਹੈ ਕਿ ਪ੍ਰਭੂ) ਆਪ ਕਰਤਾ ਹੈ, ਉਹੀ (ਸਭ ਕੁਝ) ਕਰਦਾ ਹੈ। ਪ੍ਰਭੂ ਆਪ ਹੀ (ਆਦਿ ਤੋਂ) ਅੰਤ ਤਕ ਨਿਰੰਤਰ (ਮੌਜੂਦ ਹੈ)। (ਜਦੋਂ) ਗੁਰੂ ਦੇ ਸ਼ਬਦ (ਦੁਆਰਾ ਪ੍ਰਭੂ ਨਾਲ) ਮੇਲ ਹੋ ਜਾਂਦਾ ਹੈ, ਤਦੋਂ (ਉਹ) ਸੁਖੀ ਹੋ ਜਾਂਦਾ ਹੈ ਅਤੇ ਅਨਹਦ ਸ਼ਬਦ ਦੀ ਵੀਣਾ ਵਜਣ ਲਗਦੀ ਹੈ। (ਜੋ ਸਾਧਕ) ਗੁਰੂ ਦੁਆਰਾ ਪ੍ਰਭੂ (*ਮਹਲੀ*) ਨੂੰ ਆਪਣੇ (ਹਿਰਦੇ ਰੂਪ) ਘਰ ਵਿਚ (ਵਸਾ ਲੈਂਦਾ ਹੈ), ਉਹ (ਉਸ ਸਰਬਤ੍ਰ) ਭਰਪੂਰ (ਪ੍ਰਭੂ) ਵਿਚ ਲੀਨ ਹੋ ਜਾਂਦਾ ਹੈ।੮।

(ਪ੍ਰਭੂ ਦੇ) ਕੀਤੇ ਹੋਏ (ਸੰਸਾਰ ਨੂੰ) ਕੀ ਸਲਾਹੁਣਾ ਹੋਇਆ? (ਸਲਾਹੁਣਾ ਉਸ ਨੂੰ ਚਾਹੀਦਾ ਹੈ) ਜੋ (ਜਗਤ ਦੀ ਰਚਨਾ) ਕਰਕੇ (ਉਸ ਨੂੰ) ਵੇਖਦਾ ਹੈ। ਜੇ ਕੋਈ ਚਾਹੇ, (ਤਾਂ ਵੀ) ਉਸ (ਪ੍ਰਭੂ) ਦੀ ਕੀਮਤ ਨਹੀਂ ਪਾਈ ਜਾ ਸਕਦੀ। ਕੀਮਤ ਉਹੀ ਪਾ ਸਕਦਾ ਹੈ, (ਜਿਸ ਨੂੰ ਪ੍ਰਭੂ) ਆਪ ਸਮਝਾ ਦਿੰਦਾ ਹੈ। (ਪ੍ਰਭੂ) ਆਪ ਅਭੁਲ ਹੈ, (ਕਦੇ ਵੀ) ਭੁਲਦਾ ਨਹੀਂ ਹੈ। (ਜੋ) ਤੈਨੂੰ ਚੰਗੇ ਲਗਦੇ ਹਨ, (ਉਹ) ਗੁਰੂ ਦੇ ਅਮੋਲਕ ਸ਼ਬਦ ਦੁਆਰਾ (ਤੇਰਾ) ਜੈਜੈਕਾਰ ਕਰਦੇ ਹਨ। ਹੇ ਭਾਈ! (ਮੈਂ) ਹੀਣਾ ਅਤੇ ਨੀਚ (ਪ੍ਰਭੂ ਅਗੇ) ਬੇਨਤੀ ਕਰਦਾ ਹਾਂ ਕਿ (ਮੈਂ) ਸੱਚੇ (ਪ੍ਰਭੂ) ਨੂੰ ਛਡਦਾ ਨਹੀਂ ਹਾਂ। ਨਾਨਕ (ਦਾ ਕਥਨ ਹੈ ਕਿ ਜਿਸ ਪ੍ਰਭੂ ਨੇ ਸੰਸਾਰ ਨੂੰ) ਸਿਰਜਿਆ ਅਤੇ ਸੰਭਾਲਿਆ ਹੈ, (ਉਹੀ ਭਗਤੀ ਕਰਨ ਦੀ) ਮਤਿ ਬਖ਼ਸ਼ਦਾ ਹੈ।੯।੨।੫।

**ਰਾਗੁ ਸੂਹੀ ਛੰਤ ਮਹਲਾ ੩ ਘਰੁ ੨**

(ਹੇ ਜਿਗਿਆਸੂ!) ਹਰਿ ਦਾ ਆਨੰਦ-ਦਾਇਕ ਗੀਤ ਗਾਓ। ਗੁਰੂ ਦੁਆਰਾ ਹਰਿ (ਨਾਮ ਰੂਪ) ਫਲ ਪ੍ਰਾਪਤ ਕਰੋ। ਗੁਰੂ ਦੁਆਰਾ ਹਰਿ ਦਾ ਨਾਮ ਧਿਆਓ ਅਤੇ ਫਲ ਪ੍ਰਾਪਤ ਕਰੋ। (ਇਸ ਨਾਲ) ਜਨਮ-ਜਨਮਾਂਤਰਾਂ ਦੇ ਦੁਖ ਦੂਰ ਹੋ ਜਾਂਦੇ ਹਨ। ਆਪਣੇ ਗੁਰੂ ਤੋਂ ਬਲਿਹਾਰ ਜਾਓ, ਜਿਸ ਨੇ ਸਾਰੇ

ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ ਸੁਖ ਫਲ ਹਰਿ ਜਨ ਪਾਵਹੁ ॥
ਨਾਨਕੁ ਕਹੈ ਸੁਣਹੁ ਜਨ ਭਾਈ ਸੁਖ ਸੋਹਿਲੜਾ ਹਰਿ ਧਿਆਵਹੁ ॥੧॥

ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ ॥ ਗੁਰਮਤਿ ਸਹਜੇ ਨਾਮੁ ਧਿਆਏ ॥
ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ ਤਿਨ ਜਨਮ ਮਰਣ ਭਉ ਭਾਗਾ ॥
ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨੁ ਹਰਿ ਲਿਵ ਲਾਗਾ ॥
ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥
ਸੁਣਿ ਮਨ ਭੀਨੇ ਸਹਜਿ ਸੁਭਾਏ ॥੨॥

ਜੁਗ ਮਹਿ ਰਾਮ ਨਾਮੁ ਨਿਸਤਾਰਾ ॥ ਗੁਰ ਤੇ ਉਪਜੈ ਸਬਦੁ ਵੀਚਾਰਾ ॥
ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ ਜਿਸੁ ਕਿਰਪਾ ਕਰੇ ਸੁ ਪਾਏ ॥
ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥
ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥
ਜੁਗ ਮਹਿ ਰਾਮ ਨਾਮੁ ਨਿਸਤਾਰਾ ॥੩॥

ਸਾਜਨ ਆਇ ਵੁਠੇ ਘਰ ਮਾਹੀ ॥ ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥
ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ ॥
ਦਹ ਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥
ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥
ਸਾਜਨ ਆਇ ਵੁਠੇ ਘਰ ਮਾਹੀ ॥੪॥੧॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਮਹਲਾ ੩ ਘਰੁ ੩ ॥
ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥
ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥
ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥
ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥
ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥੧॥

ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥
ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ ਜਿਨ ਗੁਣ ਅਵਗਣ ਪਛਾਣੇ ਰਾਮ ॥
ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥

ਕੰਮ ਸਵਾਰ ਦਿੱਤੇ ਹਨ। ਹੇ ਹਰਿ-ਜਨੋ ! (ਜੇ) ਹਰਿ ਪ੍ਰਭੂ ਕ੍ਰਿਪਾ ਕਰੇ, (ਤਾਂ ਤੁਸੀਂ) ਹਰਿ ਨੂੰ ਜਪਦੇ ਰਹੋ, (ਜਿਸ ਕਰਕੇ ਆਤਮਿਕ) ਸੁਖ ਦਾ ਫਲ ਪ੍ਰਾਪਤ ਕਰ ਲਵੋ। ਨਾਨਕ ਦਾ ਕਥਨ ਹੈ ਕਿ ਹੇ ਭਾਈ ਜਨੋ ! ਸੁਣੋ, ਹਰਿ ਦਾ ਆਨੰਦ-ਦਾਇਕ ਗੀਤ ਗਾਓ।੧।

ਜਿਨ੍ਹਾਂ ਨੇ ਹਰਿ ਦਾ ਗੁਣਾਂ ਵਾਲਾ ਗੀਤ ਸਹਿਜ ਸੁਭਾ ਸੁਣਿਆ, (ਉਨ੍ਹਾਂ ਦਾ ਮਨ) ਭਿਜ ਗਿਆ। (ਉਨ੍ਹਾਂ ਨੇ) ਗੁਰੂ ਦੀ ਮਤਿ ਰਾਹੀਂ ਸਹਿਜੇ ਹੀ (ਹਰਿ) ਨਾਮ ਦੀ ਆਰਾਧਨਾ ਕੀਤੀ। ਜਿਨ੍ਹਾਂ ਨੂੰ ਧੁਰ ਦਰਗਾਹੋਂ ਬਖ਼ਸ਼ਿਸ਼ ਹੋਈ, ਉਨ੍ਹਾਂ ਨੂੰ ਹੀ ਗੁਰੂ ਮਿਲਿਆ, ਉਨ੍ਹਾਂ ਦੇ ਜਨਮ-ਮਰਨ ਦਾ ਭੈ ਖ਼ਤਮ ਹੋ ਗਿਆ। (ਜਿਸ ਦੇ) ਅੰਦਰੋਂ ਦੁਰਮਤਿ ਅਤੇ ਦ੍ਵੈਤ-ਭਾਵ ਖ਼ਤਮ ਹੋ ਗਿਆ, ਉਸ ਸੇਵਕ ਦੀ ਹਰਿ (ਦੇ ਚਰਣਾਂ ਨਾਲ) ਲਿਵ ਲਗ ਗਈ। ਜਿਨ੍ਹਾਂ ਉਪਰ ਮੇਰੇ ਸੁਆਮੀ ਨੇ ਕ੍ਰਿਪਾ ਕੀਤੀ, ਉਨ੍ਹਾਂ ਨੇ ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਇਨ ਕੀਤਾ। (ਉਨ੍ਹਾਂ ਦਾ) ਮਨ (ਹਰਿ-ਗੁਣ) ਸੁਣ ਕੇ ਸਹਿਜ ਸੁਭਾ ਭਿਜ ਗਿਆ।੨।

(ਹੇ ਜਿਗਿਆਸੂ ! ਇਸ) ਜਗਤ ਵਿਚ ਰਾਮ-ਨਾਮ ਦੁਆਰਾ ਪਾਰ-ਉਤਾਰਾ ਹੁੰਦਾ ਹੈ। ਗੁਰੂ ਤੋਂ ਹੀ (ਮਨ ਵਿਚ) ਸ਼ਬਦ ਦਾ ਵਿਚਾਰ ਪੈਦਾ ਹੁੰਦਾ ਹੈ। (ਜੋ ਵਿਅਕਤੀ) ਗੁਰੂ-ਸ਼ਬਦ ਦਾ ਵਿਚਾਰ ਕਰਦਾ ਹੈ, (ਉਸ ਨੂੰ) ਰਾਮ-ਨਾਮ ਪਿਆਰਾ ਲਗਦਾ ਹੈ। ਜਿਸ (ਉਪਰ ਪ੍ਰਭੂ) ਕ੍ਰਿਪਾ ਕਰਦਾ ਹੈ, ਉਹੀ (ਸ਼ਬਦ ਨੂੰ ਵਿਚਾਰਨ ਦੀ ਬਖ਼ਸ਼ਿਸ਼) ਪ੍ਰਾਪਤ ਕਰਦਾ ਹੈ। (ਉਹ ਸਾਧਕ) ਸਹਿਜ ਭਾਵ ਨਾਲ ਦਿਨ ਰਾਤ (ਹਰਿ ਦੇ) ਗੁਣ ਗਾਉਂਦਾ ਹੈ ਅਤੇ ਸਾਰੇ ਪਾਪ (*ਕਿਲਵਿਖ*) ਨਸ਼ਟ ਕਰ ਲੈਂਦਾ ਹੈ। ਹੇ ਪ੍ਰਭੂ ! ਸਭ ਕੋਈ ਤੇਰਾ ਹੈ, ਤੂੰ ਸਭ ਦਾ ਹੈਂ, ਮੈਂ ਤੇਰਾ ਹਾਂ ਅਤੇ ਤੂੰ ਅਸਾਂ (ਸਾਰਿਆਂ ਦਾ ਹੈਂ)। ਜਗਤ ਵਿਚ ਰਾਮ-ਨਾਮ ਦੁਆਰਾ ਪਾਰ-ਉਤਾਰਾ ਹੁੰਦਾ ਹੈ।੩।

(ਜਿਨ੍ਹਾਂ ਦੇ ਹਿਰਦੇ ਰੂਪ) ਘਰ ਵਿਚ ਸੱਜਣ (ਪ੍ਰਭੂ) ਆ ਵਸੇ ਹਨ, (ਉਹ) ਹਰਿ ਦੇ ਗੁਣ ਗਾਉਂਦੇ ਹਨ (ਅਤੇ ਪੂਰੀ ਤਰ੍ਹਾਂ) ਤ੍ਰਿਪਤ ਹੋ ਕੇ ਰਜੇ ਰਹਿੰਦੇ ਹਨ। (ਜੋ ਜਿੰਦੜੀ) ਹਰਿ-ਗੁਣਾਂ ਦਾ ਗਾਇਨ ਕਰਦੀ ਹੈ, (ਉਹ) ਸਦਾ ਤ੍ਰਿਪਤ ਹੋ ਜਾਂਦੀ ਹੈ, (ਉਸ ਨੂੰ ਦੁਨਿਆਵੀ ਪਦਾਰਥਾਂ ਦੀ) ਫਿਰ ਭੁਖ ਨਹੀਂ ਲਗਦੀ। (ਉਸ) ਹਰਿ-ਜਨ ਦੀ ਦਸਾਂ ਦਿਸ਼ਾਵਾਂ ਵਿਚ ਪੂਜਾ ਹੁੰਦੀ ਹੈ, ਜੋ ਹਰਿ ਹਰਿ ਨਾਮ ਦੀ ਆਰਾਧਨਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਆਪ ਹੀ (ਮਨੁੱਖ ਨੂੰ ਮਾਇਆ ਨਾਲ) ਜੋੜ ਕੇ (ਆਪਣੇ ਨਾਲੋਂ) ਵਿਛੋੜਦਾ ਹੈ, (ਉਸ) ਹਰਿ ਤੋਂ ਬਿਨਾ ਕੋਈ ਦੂਜਾ ਨਹੀਂ ਹੈ। (ਜਿਨ੍ਹਾਂ ਦੇ ਹਿਰਦੇ ਰੂਪ) ਘਰ ਵਿਚ ਸੱਜਣ (ਪ੍ਰਭੂ) ਆ ਵਸੇ ਹਨ (ਉਹ ਸਦਾ ਤ੍ਰਿਪਤ ਰਹਿੰਦੇ ਹਨ)।੪।੧।

**ਰਾਗੁ ਸੂਹੀ ਮਹਲਾ ੩ ਘਰੁ ੩**

ਭਗਤ-ਜਨਾਂ ਦੀ ਪ੍ਰਭੂ (ਪੈਜ) ਰਖਦਾ ਹੈ ਅਤੇ ਯੁਗਾਂ ਯੁਗਾਂਤਰਾਂ ਤੋਂ ਰਖਦਾ ਆਇਆ ਹੈ। ਉਹ (ਸੱਚਾ) ਭਗਤ ਹੈ ਜੋ ਗੁਰੂ ਅਨੁਸਾਰੀ (ਜੀਵਨ ਵਾਲਾ) ਹੁੰਦਾ ਹੈ। ਉਸ ਨੇ (ਗੁਰੂ ਦੇ) ਸ਼ਬਦ ਰਾਹੀਂ ਹਉਮੈ ਨੂੰ ਸਾੜਿਆ ਹੁੰਦਾ ਹੈ। (ਜਿਸ ਨੇ) ਸ਼ਬਦ ਦੁਆਰਾ ਹਉਮੈ ਨੂੰ ਸਾੜਿਆ ਹੋਵੇ, (ਉਹ) ਮੇਰੇ ਹਰਿ ਨੂੰ ਚੰਗਾ ਲਗਦਾ ਹੈ ਜਿਸ (ਪ੍ਰਭੂ) ਦੀ ਬਾਣੀ ਸੱਚੀ ਹੈ। ਗੁਰੂ ਅਨੁਸਾਰ ਚਲਣ ਵਾਲੇ (ਸਾਧਕ) ਦਿਨਰਾਤ ਭਗਤੀ ਕਰਦੇ ਹਨ ਅਤੇ ਕਹਿ ਕੇ (ਹੋਰਾ ਪ੍ਰਤਿ) ਬਖਾਨ ਕਰਦੇ ਹਨ। ਭਗਤਾਂ ਦੀ (ਜੀਵਨ-ਜਾਚ) ਸੱਚੀ ਅਤੇ ਬਹੁਤ ਨਿਰਮਲ ਹੁੰਦੀ ਹੈ, (ਉਨ੍ਹਾਂ ਦੇ) ਮਨ ਵਿਚ ਸੱਚਾ ਨਾਮ ਚੰਗਾ ਲਗਿਆ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਭਗਤ ਸੱਚੇ (ਪ੍ਰਭੂ) ਦੇ ਦੁਆਰ ਉਤੇ ਸ਼ੋਭਾ ਪਾਉਂਦੇ ਹਨ, ਜਿਨ੍ਹਾਂ ਨੇ ਸਤਿਸਰੂਪ (ਪ੍ਰਭੂ) ਦੇ ਸੱਚੇ ਨਾਮ ਦੀ ਕਮਾਈ ਕੀਤੀ ਹੈ।੧।

ਹਰਿ ਭਗਤਾਂ ਦੀ ਜਾਤਿ ਅਤੇ ਪ੍ਰਤਿਸ਼ਠਾ ਹੈ, ਭਗਤ ਹਰਿ ਦੇ ਨਾਮ ਵਿਚ ਸਮਾਏ ਹੁੰਦੇ ਹਨ। (ਉਹ ਆਪਣੇ) ਅੰਦਰੋਂ ਆਪਾ-ਭਾਵ ਖ਼ਤਮ ਕਰਕੇ ਹਰਿ ਦੇ ਭਗਤੀ ਕਰਦੇ ਹਨ, ਜਿਨ੍ਹਾਂ ਨੇ ਗੁਣਾਂ ਅਤੇ ਔਗੁਣਾਂ ਨੂੰ ਪਛਾਣ ਲਿਆ ਹੈ। (ਜੋ ਸਾਧਕ) ਗੁਣਾਂ ਔਗੁਣਾਂ ਨੂੰ ਪਛਾਣ ਲੈਂਦੇ ਹਨ, (ਉਹ) ਹਰਿ-ਨਾਮ ਦਾ ਬਖਾਨ ਕਰਦੇ ਹਨ ਅਤੇ (ਉਨ੍ਹਾਂ ਨੂੰ ਪ੍ਰਭੂ ਦਾ) ਭੈ ਅਤੇ ਭਗਤੀ ਮਿਠੀ ਲਗਦੀ ਹੈ। (ਉਹ) ਹਰ

ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥
ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਹਾਲੇ ॥੨॥

ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥
ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ॥
ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ ॥
ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ ॥
ਨਾਨਕ ਨਾਮਿ ਮਿਲੈ ਵਡਿਆਈ ਦੂਜੈ ਭਾਇ ਪਤਿ ਖੋਈ ॥੩॥

ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥
ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥
ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ ॥
ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ ਸਹਜਿ ਸੁਭਾਇਆ ॥
ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ ॥
ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ ॥੪॥੧॥੨॥

ਸੂਹੀ ਮਹਲਾ ੩ ॥
ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ ॥
ਹਉਮੈ ਸਭਿ ਕਿਲਵਿਖ ਕਾਟੇ ਸਾਚੁ ਰਖਿਆ ਉਰਿ ਧਾਰੇ ਰਾਮ ॥
ਸਚੁ ਰਖਿਆ ਉਰ ਧਾਰੇ ਦੁਤਰੁ ਤਾਰੇ ਫਿਰਿ ਭਵਜਲੁ ਤਰਣੁ ਨ ਹੋਈ ॥
ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ ॥
ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ ਸੋਈ ॥
ਨਾਨਕ ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ ॥੧॥

ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥
ਸਚਾ ਭੋਜਨੁ ਭਾਉ ਸਚਾ ਹੈ ਸਚੈ ਨਾਮਿ ਸੁਖੁ ਹੋਈ ਰਾਮ ॥
ਸਾਚੈ ਨਾਮਿ ਸੁਖੁ ਹੋਈ ਮਰੈ ਨ ਕੋਈ ਗਰਭਿ ਨ ਜੂਨੀ ਵਾਸਾ ॥
ਜੋਤੀ ਜੋਤਿ ਮਿਲਾਈ ਸਚਿ ਸਮਾਈ ਸਚਿ ਨਾਇ ਪਰਗਾਸਾ ॥

ਰੋਜ਼ ਦਿਨ ਰਾਤ ਹਰਿ-ਭਗਤੀ ਕਰਦੇ ਹਨ ਅਤੇ ਘਰ (ਪਰਿਵਾਰ) ਵਿਚ ਰਹਿੰਦੇ ਹੋਇਆਂ ਵੀ ਵੈਰਾਗੀ (ਬਣੇ ਰਹਿੰਦੇ ਹਨ)। (ਉਹ) ਭਗਤੀ ਵਿਚ ਲੀਨ ਰਹਿੰਦੇ ਹਨ, (ਉਨ੍ਹਾਂ ਦੇ) ਮਨ ਸਦਾ ਨਿਰਮਲ ਹੁੰਦੇ ਹਨ ਅਤੇ ਹਰਿ ਨੂੰ ਸਦਾ ਆਪਣੇ ਨਾਲ ਵੇਖਦੇ ਹਨ। ਨਾਨਕ (ਦਾ ਕਥਨ ਹੈ ਕਿ) ਉਹ ਭਗਤ ਹਰਿ ਦੇ ਦੁਆਰ ਉਪਰ ਸੱਚੇ ਹਨ, ਜੋ ਹਰ ਰੋਜ਼ ਨਾਮ ਦਾ ਸਿਮਰਨ ਕਰਦੇ ਰਹਿੰਦੇ ਹਨ।੨।

ਮਨਮੁਖ (ਵਿਅਕਤੀ) ਸਤਿਗੁਰੂ ਤੋਂ ਬਿਨਾ ਭਗਤੀ ਕਰਦੇ ਹਨ, (ਪਰ) ਸਤਿਗੁਰੂ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ। (ਉਨ੍ਹਾਂ ਨੂੰ) ਹਉਮੈ ਅਤੇ ਮਾਇਆ ਦਾ ਰੋਗ ਲਗਿਆ ਰਹਿੰਦਾ ਹੈ, (ਉਹ) ਮਰ ਕੇ ਜੰਮਦੇ ਹਨ, (ਉਨ੍ਹਾਂ ਨੂੰ) ਦੁਖ ਹੁੰਦਾ ਰਹਿੰਦਾ ਹੈ। ਮਰ ਕੇ ਜੰਮਦੇ ਅਤੇ ਦੁਖੀ ਹੁੰਦੇ ਹਨ, ਦ੍ਵੈਤ-ਭਾਵ ਕਾਰਣ ਪ੍ਰਜਾ (ਲੋਕਾਈ) ਖੁਆਰ ਹੁੰਦੀ ਰਹਿੰਦੀ ਹੈ। (ਉਨ੍ਹਾਂ ਨੇ) ਗੁਰੂ ਤੋਂ ਬਿਨਾ ਤੱਤ੍ਵ ਰੂਪ (ਵਾਸਤਵਿਕਤਾ) ਨੂੰ ਨਹੀਂ ਸਮਝਿਆ। ਭਗਤੀ ਤੋਂ ਵਾਂਝਿਆ, ਸਾਰਾ ਜਗਤ ਭਰਮਿਆ ਪਿਆ ਹੈ, (ਜਿਸ ਕਰਕੇ ਦੁਨੀਆ ਤੋਂ) ਅੰਤ ਨੂੰ ਪਛਤਾਉਂਦਾ ਹੋਇਆ ਜਾਂਦਾ ਹੈ। ਕਰੋੜਾਂ ਵਿਚੋਂ ਕਿਸੇ (ਵਿਰਲੇ ਨੇ ਹੀ ਇਸ ਤੱਥ ਨੂੰ) ਪਛਾਣਿਆ ਹੈ ਕਿ ਹਰਿ-ਨਾਮ ਹੀ ਸਦਾ ਕਾਇਮ ਰਹਿਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਹੀ ਵਡਿਆਈ ਮਿਲਦੀ ਹੈ, ਦ੍ਵੈਤ-ਭਾਵ ਕਰਕੇ ਪ੍ਰਤਿਸ਼ਠਾ ਨਸ਼ਟ ਕਰ ਲਹੀਦੀ ਹੈ।੩।

ਭਗਤਾਂ ਦੇ (ਹਿਰਦੇ ਰੂਪ) ਘਰ ਵਿਚ ਸੱਚਾ ਕਾਰਜ (ਹੁੰਦਾ ਹੈ), (ਉਥੇ) ਸਦਾ ਹਰਿ ਦੇ ਗੁਣਾਂ ਦਾ ਵਿਖਿਆਨ ਹੁੰਦਾ ਰਹਿੰਦਾ ਹੈ। ਭਗਤੀ ਦਾ ਖ਼ਜਾਨਾ (ਪ੍ਰਭੂ ਨੇ) ਆਪ ਦਿੱਤਾ ਹੁੰਦਾ ਹੈ, (ਜਿਸ ਕਰਕੇ ਭਗਤ) ਕਾਲ/ਮੌਤ ਦੇ ਦੁਖ ਨੂੰ ਦੂਰ ਕਰਕੇ (ਪ੍ਰਭੂ ਵਿਚ) ਲੀਨ ਰਹਿੰਦੇ ਹਨ। (ਉਹ ਸਾਧਕ) ਕਾਲ/ਮੌਤ ਦੇ ਦੁਖ ਨੂੰ ਦੂਰ ਕਰਕੇ (ਹਰਿ ਵਿਚ) ਸਮਾਏ ਰਹਿੰਦੇ ਹਨ, ਹਰਿ ਦੇ ਮਨ ਨੂੰ ਚੰਗੇ ਲਗਦੇ ਹਨ, (ਉਨ੍ਹਾਂ ਨੇ) ਸੱਚੇ ਨਾਮ ਦਾ ਖ਼ਜ਼ਾਨਾ ਪਾ ਲਿਆ ਹੁੰਦਾ ਹੈ। (ਨਾਮ ਦਾ ਖ਼ਜ਼ਾਨਾ) ਸਦਾ ਅਖੁਟ ਹੈ, ਕਦੇ ਮੁਕਦਾ ਨਹੀਂ ਹੈ, ਹਰਿ ਨੇ (ਆਪਣੇ ਭਗਤਾਂ ਨੂੰ) ਸਹਿਜ ਸੁਭਾ ਪ੍ਰਦਾਨ ਕੀਤਾ ਹੈ। ਹਰਿ-ਜਨ ਸ੍ਰੇਸ਼ਠ ਹਨ, ਸਦਾ ਹੀ ਸ੍ਰੇਸ਼ਠ ਹਨ, ਗੁਰੂ ਦੇ ਸ਼ਬਦ ਦੁਆਰਾ ਸ਼ੋਭਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਆਪ ਹੀ ਬਖ਼ਸ਼ ਕੇ (ਭਗਤਾਂ ਨੂੰ ਆਪਣੇ) ਨਾਲ ਮਿਲਾ ਲਿਆ ਹੈ ਅਤੇ (ਉਹ) ਯੁਗਾਂ ਯੁਗਾਂਤਰਾਂ ਵਿਚ ਸ਼ੋਭਾ ਪਾਉਂਦੇ ਹਨ।੪।੧।੨।

**ਸੂਹੀ ਮਹਲਾ ੩**

ਜਿਸ (ਵਿਅਕਤੀ ਦੇ ਹਿਰਦੇ) ਵਿਚ ਸੱਚੇ (ਪ੍ਰਭੂ) ਬਾਰੇ ਵਿਚਾਰ ਹੁੰਦਾ ਹੈ, (ਉਥੇ) ਸੱਚੇ ਸ਼ਬਦ ਦਾ ਸੱਚਾ ਆਨੰਦਦਾਇਕ ਗੀਤ ਗਾਇਆ ਜਾਂਦਾ ਹੈ। (ਇਸ ਨਾਲ) ਹਉਮੈ ਅਤੇ ਸਾਰੇ ਪਾਪ ਕਟੇ ਜਾਂਦੇ ਹਨ ਅਤੇ (ਮਨੁੱਖ) ਹਿਰਦੇ ਵਿਚ ਸੱਚਾ (ਨਾਮ) ਧਾਰਣ ਕਰੀ ਰਖਦਾ ਹੈ। ਸੱਚੇ (ਨਾਮ) ਨੂੰ ਹਿਰਦੇ ਵਿਚ ਧਾਰਣ ਕਰਨ ਨਾਲ ਔਖੇ ਤਰੇ ਜਾ ਸਕਣ ਵਾਲੇ (ਭਵ-ਸਾਗਰ ਤੋਂ ਪ੍ਰਭੂ ਉਨ੍ਹਾਂ ਨੂੰ) ਤਾਰ ਲੈਂਦਾ ਹੈ, (ਇਸ ਕਰਕੇ ਉਨ੍ਹਾਂ ਨੂੰ) ਫਿਰ ਭਵ-ਸਾਗਰ ਤੋਂ ਤਰਨ ਦੀ (ਲੋੜ ਹੀ) ਨਹੀਂ ਹੁੰਦੀ। ਜਿਸ ਨੇ ਉਹ ਸੱਚਾ ਪ੍ਰਭੂ ਵਿਖਾਇਆ ਹੈ, (ਉਹ) ਸਤਿਗੁਰੂ ਸੱਚਾ ਹੈ, (ਉਸ ਦੀ) ਬਾਣੀ ਵੀ ਸੱਚੀ ਹੈ। (ਜੋ ਵਿਅਕਤੀ) ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹੈ, (ਉਹ) ਸੱਚ ਵਿਚ ਸਮਾਉਂਦਾ ਹੈ, ਉਹ ਸਭ ਵਿਚ ਸੱਚ ਨੂੰ ਵੇਖਦਾ ਹੈ। ਨਾਨਕ (ਦਾ ਕਥਨ ਹੈ ਕਿ) ਸਾਹਿਬ ਸੱਚਾ ਹੈ, (ਉਸ ਦਾ) ਨਾਮ ਸੱਚਾ ਹੈ, (ਜੀਵ ਦਾ) ਸੱਚ ਦੁਆਰਾ ਪਾਰ-ਉਤਾਰਾ ਹੁੰਦਾ ਹੈ।੧।

(ਜਿਸ ਨੂੰ) ਸੱਚੇ ਸਤਿਗੁਰੂ ਨੇ ਸੱਚੇ (ਪ੍ਰਭੂ) ਬਾਰੇ ਸਮਝਾ ਦਿੱਤਾ ਹੈ, ਉਸ ਦੀ ਪ੍ਰਤਿਸ਼ਠਾ ਸੱਚਾ (ਪ੍ਰਭੂ ਆਪ) ਰਖਦਾ ਹੈ। (ਉਸ ਦਾ) ਭੋਜਨ ਸੱਚਾ (ਨਾਮ) ਹੈ, (ਉਸ ਦਾ) ਪ੍ਰੇਮ ਸੱਚਾ ਹੈ, (ਉਸ ਨੂੰ) ਸੱਚੇ ਨਾਮ ਦੁਆਰਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। (ਜਿਨ੍ਹਾਂ ਨੂੰ) ਸੱਚੇ ਨਾਮ ਰਾਹੀਂ (ਆਤਮਿਕ) ਸੁਖ ਮਿਲਦਾ ਹੈ, (ਉਨ੍ਹਾਂ ਵਿਚੋਂ) ਕੋਈ ਮਰਦਾ ਨਹੀਂ ਹੈ, ਨ ਹੀ (ਕਿਸੇ ਦਾ) ਗਰਭ-ਜੂਨ ਵਿਚ ਫਿਰ ਵਾਸਾ ਹੁੰਦਾ ਹੈ। (ਜਿਸ ਨੇ ਆਪਣੀ) ਜੋਤਿ (ਬ੍ਰਹਮ-)ਜੋਤਿ ਵਿਚ ਮਿਲਾ ਦਿੱਤੀ ਹੈ, (ਉਹੀ) ਸੱਚ

ਜਿਨੀ ਸਚੁ ਜਾਤਾ ਸੇ ਸਚੇ ਹੋਏ ਅਨਦਿਨੁ ਸਚੁ ਧਿਆਇਨਿ ॥
ਨਾਨਕ ਸਚੁ ਨਾਮੁ ਜਿਨ ਹਿਰਦੈ ਵਸਿਆ ਨਾ ਵੀਛੁੜਿ ਦੁਖੁ ਪਾਇਨਿ ॥੨॥

ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ ॥
ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ ॥
ਸਭੁ ਸਚੁ ਵਰਤੈ ਸਚੋ ਬੋਲੈ ਜੋ ਸਚੁ ਕਰੈ ਸੁ ਹੋਈ ॥
ਜਹ ਦੇਖਾ ਤਹ ਸਚੁ ਪਸਰਿਆ ਅਵਰੁ ਨ ਦੂਜਾ ਕੋਈ ॥
ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ ॥
ਨਾਨਕ ਸਭੁ ਕਿਛੁ ਆਪੇ ਕਰਤਾ ਆਪਿ ਕਰਾਵੈ ਸੋਈ ॥੩॥

ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ ॥
ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥
ਆਪੁ ਪਛਾਣਹਿ ਤਾ ਸਚੁ ਜਾਣਹਿ ਸਾਚੇ ਸੋਝੀ ਹੋਈ ॥
ਸਚਾ ਸਬਦੁ ਸਚੀ ਹੈ ਸੋਭਾ ਸਾਚੇ ਹੀ ਸੁਖੁ ਹੋਈ ॥
ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥
ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥੪॥੨॥੩॥

ਸੂਹੀ ਮਹਲਾ ੩ ॥
ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ ॥
ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ ॥
ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ ॥
ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥
ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥
ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥੧॥

ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥
ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ ॥
ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ ॥
ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ ॥
ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ ॥
ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ ॥੨॥

ਵਿਚ ਸਮਾਉਂਦਾ ਹੈ (ਅਤੇ ਉਸ ਵਿਅਕਤੀ ਦੇ ਹਿਰਦੇ ਵਿਚ) ਸੱਚੇ ਨਾਮ ਦਾ ਪ੍ਰਕਾਸ਼ ਹੋ ਜਾਂਦਾ ਹੈ। ਜਿਨ੍ਹਾਂ ਨੇ ਸੱਚੇ (ਪ੍ਰਭੂ) ਨੂੰ ਜਾਣਿਆ ਹੈ, ਉਹ ਵੀ ਸੱਚੇ (ਪ੍ਰਭੂ ਦਾ ਰੂਪ ਹੀ) ਹੋ ਜਾਂਦੇ ਹਨ ਅਤੇ ਹਰ ਰੋਜ਼ ਸੱਚ ਨੂੰ ਧਿਆਉਂਦੇ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਨਾਮ ਵਸ ਗਿਆ ਹੈ (ਉਹ ਪ੍ਰਭੂ ਨਾਲੋਂ) ਵਿਛੜ ਕੇ ਦੁਖ ਨਹੀਂ ਪਾਉਂਦੇ ਹਨ।੨।

(ਜੋ ਸਾਧਕ) ਸੱਚੀ ਬਾਣੀ ਦੁਆਰਾ ਸੱਚੇ ਦੇ ਗੁਣ ਗਾਉਂਦੇ ਹਨ, ਉਨ੍ਹਾਂ ਦੇ ਘਰ (ਪ੍ਰਭੂ ਦਾ) ਆਨੰਦ-ਦਾਇਕ ਗੀਤ ਹੁੰਦਾ ਰਹਿੰਦਾ ਹੈ। ਸੱਚੇ (ਪ੍ਰਭੂ) ਦੇ ਨਿਰਮਲ ਗੁਣਾਂ ਕਰਕੇ (ਉਨ੍ਹਾਂ ਦਾ) ਤਨ ਮਨ ਸੱਚਾ ਹੋ ਜਾਂਦਾ ਹੈ, (ਉਨ੍ਹਾਂ ਦੇ ਹਿਰਦੇ) ਵਿਚ ਉਹ ਸੱਚਾ ਪ੍ਰਭੂ ਪੁਰਖ (ਵਰਤਦਾ ਰਹਿੰਦਾ ਹੈ)। ਸਭ (ਪਾਸੇ) ਸੱਚ ਵਰਤਦਾ ਹੈ, ਸੱਚ ਹੀ ਬੋਲਿਆ ਜਾਂਦਾ ਹੈ ਅਤੇ ਜੋ ਸੱਚਾ (ਪ੍ਰਭੂ) ਕਰਦਾ ਹੈ, ਉਹੀ ਹੁੰਦਾ ਹੈ। (ਉਨ੍ਹਾਂ ਨੇ) ਜਿਥੇ ਵੇਖਿਆ, ਸੱਚੇ ਹੀ ਪਸਰਿਆ ਹੋਇਆ (ਵੇਖਿਆ), ਕੋਈ ਹੋਰ ਦੂਜਾ ਨਹੀਂ (ਵੇਖਿਆ)। (ਸਭ) ਸੱਚੇ (ਹਰਿ) ਵਿਚੋਂ ਪੈਦਾ ਹੁੰਦੇ ਹਨ, ਸੱਚ ਵਿਚ ਹੀ ਸਮਾਉਂਦੇ ਹਨ। (ਜੋ) ਜੰਮਦਾ ਮਰਦਾ ਹੈ, (ਉਹ) ਦ੍ਵੈਤ-ਭਾਵ ਵਾਲਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਸਭ ਕੁਝ ਆਪ ਕਰਨ ਵਾਲਾ ਹੈ ਅਤੇ ਉਹ ਆਪ ਹੀ (ਸਭ ਤੋਂ) ਕਰਾਉਂਦਾ ਹੈ।੩।

ਸੱਚੇ ਭਗਤ (ਸੱਚੇ ਪ੍ਰਭੂ ਦੇ) ਦਰਬਾਰ ਵਿਚ ਸ਼ੋਭਦੇ ਹਨ ਅਤੇ ਬਿਲਕੁਲ ਸੱਚ ਦਾ ਵਿਖਿਆਨ ਕਰਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਸੱਚੀ ਬਾਣੀ (ਵਸਦੀ ਹੈ) ਅਤੇ ਸੱਚੇ (ਪ੍ਰਭੂ) ਨੂੰ ਆਪ ਪਛਾਣ ਲੈਂਦੇ ਹਨ। ਉਹ ਆਪਣੇ ਆਪ ਨੂੰ ਪਛਾਣਦੇ ਹਨ, ਤਾਂ ਹੀ ਸੱਚ ਨੂੰ ਜਾਣਦੇ ਹਨ, (ਉਨ੍ਹਾਂ ਨੂੰ) ਸੱਚੇ (ਪ੍ਰਭੂ) ਦੀ ਸੋਝੀ ਹੁੰਦੀ ਹੈ। (ਗੁਰੂ ਦਾ) ਸ਼ਬਦ ਸੱਚਾ ਹੈ, (ਉਸ ਦੀ) ਸ਼ੋਭਾ ਸੱਚੀ ਹੈ ਅਤੇ ਸੱਚੇ (ਪ੍ਰਭੂ) ਤੋਂ ਸੁਖ (ਹਾਸਲ) ਹੁੰਦਾ ਹੈ। ਸੱਚੇ (ਪ੍ਰਭੂ) ਵਿਚ ਰੰਗੇ ਹੋਏ ਭਗਤ, ਇਕੋ ਰੰਗ (ਵਿਚ ਲੀਨ ਰਹਿੰਦੇ ਹਨ), ਦੂਜਾ ਕੋਈ (ਸੰਸਾਰਿਕ) ਰੰਗ (ਉਨ੍ਹਾਂ ਨੂੰ ਪਸੰਦ ਨਹੀਂ ਹੈ)। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮੱਥੇ ਉਤੇ (ਭਾਗ) ਲਿਖਿਆ ਹੈ, ਉਸ ਨੂੰ ਸੱਚਾ (ਪਰਮਾਤਮਾ) ਪ੍ਰਾਪਤ ਹੁੰਦਾ ਹੈ।੪।੨।੩।

**ਸੂਹੀ ਮਹਲਾ ੩**

ਜੋ ਜੀਵ-ਇਸਤਰੀ ਚੌਹਾਂ ਯੁਗਾਂ ਵਿਚ ਫਿਰਦੀ ਰਹੇ, (ਪਰ) ਬਿਨਾ ਸਤਿਗੁਰੂ ਦੇ, (ਉਸ ਨੂੰ) ਸੋਹਾਗ (ਪ੍ਰਾਪਤ) ਨਹੀਂ ਹੋ ਸਕਦਾ। ਹਰਿ ਦਾ ਰਾਜ ਸਦਾ ਸਥਿਰ ਹੈ, ਉਸ ਤੋਂ ਬਿਨਾ ਹੋਰ (ਅਜਿਹਾ) ਕੋਈ ਨਹੀਂ ਹੈ। ਉਸ ਤੋਂ ਬਿਨਾ ਹੋਰ ਕੋਈ (ਸਥਾਈ) ਨਹੀਂ ਹੈ, ਉਹ ਸਦਾ ਸਦੀਵੀ ਹੈ, ਗੁਰੂ ਦੁਆਰਾ ਹੀ (ਉਸ) ਇਕੋ ਨੂੰ ਜਾਣਿਆ ਜਾਂਦਾ ਹੈ। (ਜਦੋਂ) ਗੁਰੂ ਦੀ ਮਤਿ ਰਾਹੀਂ ਜੀਵ-ਇਸਤਰੀ ਦਾ ਮਨ ਪਤੀਜ ਜਾਂਦਾ ਹੈ, (ਤਦੋਂ ਉਸ ਦਾ) ਪ੍ਰਭੂ-ਪਤੀ ਨਾਲ ਮੇਲ ਹੋ ਜਾਂਦਾ ਹੈ। (ਜਦੋਂ) ਸਤਿਗੁਰੂ ਮਿਲਦਾ ਹੈ, ਤਾਂ (ਹੀ ਜੀਵ-ਇਸਤਰੀ) ਹਰਿ ਨੂੰ ਪ੍ਰਾਪਤ ਕਰਦੀ ਹੈ, ਹਰਿ ਦੇ ਨਾਮ ਤੋਂ ਬਿਨਾ ਮੁਕਤੀ ਪ੍ਰਾਪਤ ਨਹੀਂ ਹੁੰਦੀ। ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ ਦਾ) ਮਨ ਪਤੀਜ ਜਾਂਦਾ ਹੈ, ਤਾਂ ਜੀਵ-ਇਸਤਰੀ ਪ੍ਰਭੂ-ਪਤੀ ਨੂੰ ਮਾਣਦੀ ਹੈ ਅਤੇ ਸੁਖੀ ਹੁੰਦੀ ਹੈ।੧।

ਹੇ ਇਆਣੀ ਜੀਵ-ਇਸਤਰੀਏ! ਸਤਿਗੁਰੂ ਦੀ ਸੇਵਾ ਕਰ, ਫਿਰ ਉਸ ਹਰਿ ਰੂਪ ਵਰ ਨੂੰ ਪ੍ਰਾਪਤ ਕਰ ਲਵੇਂਗੀ। (ਫਿਰ ਤੂੰ) ਸਦਾ ਸੋਹਾਗਣ ਹੋ ਜਾਵੇਂਗੀ (ਅਤੇ ਤੇਰਾ) ਫਿਰ ਮੈਲਾ ਵੇਸ ਨਹੀਂ ਹੋਵੇਗਾ। ਫਿਰ (ਤੇਰਾ) ਮੈਲਾ ਵੇਸ ਨਹੀਂ ਹੋਵੇਗਾ (ਪਰ ਇਸ ਭੇਦ ਨੂੰ) ਕੋਈ ਗੁਰਮੁਖ (ਸਾਧਕ) ਹੀ ਸਮਝਦਾ ਹੈ ਜਿਸ ਨੇ ਹਉਮੈ ਨੂੰ ਮਾਰ ਕੇ ਪਛਾਣਿਆ ਹੋਵੇ। (ਜੋ ਜੀਵ-ਇਸਤਰੀ) ਕਰਣ-ਯੋਗ ਕਾਰ ਕਰਦੀ ਹੈ, (ਉਹ) ਸ਼ਬਦ ਵਿਚ ਹੀ ਸਮਾ ਜਾਂਦੀ ਹੈ (ਅਤੇ ਆਪਣੇ ਹਿਰਦੇ ਵਿਚ) ਇਕੋ (ਪ੍ਰਭੂ ਨੂੰ) ਜਾਣਿਆ ਹੁੰਦਾ ਹੈ। ਗੁਰੂ ਦੁਆਰਾ (ਜੀਵ-ਇਸਤਰੀ) ਦਿਨ ਰਾਤ (ਆਪਣੇ) ਪ੍ਰਭੂ-ਪਤੀ ਨੂੰ ਮਾਣਦੀ ਹੈ, (ਇਸ ਕਰਕੇ ਉਸ ਦੀ) ਸੱਚੀ ਸ਼ੋਭਾ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਜੀਵ-ਇਸਤਰੀ ਆਪਣੇ ਪ੍ਰਭੂ-ਪਤੀ ਦਾ ਸੰਯੋਗ ਮਾਣਦੀ ਹੈ ਜੋ ਪ੍ਰਭੂ ਸਰਬਤ੍ਰ ਵਰਤ ਰਿਹਾ ਹੈ।੨।

ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ ॥
ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥
ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥
ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥
ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ ਲਾਏ ॥
ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ ॥੩॥

ਸਾਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥
ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥
ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ ॥
ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ ॥
ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ ॥
ਨਾਨਕ ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ ॥੪॥੩॥੪॥

ਸੂਹੀ ਮਹਲਾ ੩ ॥
ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ ॥
ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥
ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ ॥
ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾਧਨ ਕੰਤ ਪਿਆਰੀ ॥
ਗੁਰ ਕਾ ਸਬਦੁ ਵਸਿਆ ਘਟ ਅੰਤਰਿ ਸੇ ਜਨ ਸਬਦਿ ਸੁਹਾਏ ॥
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਹਰਿ ਕਰਿ ਕਿਰਪਾ ਘਰਿ ਆਏ ॥੧॥

ਭਗਤਾ ਮਨਿ ਆਨੰਦੁ ਭਇਆ ਹਰਿ ਨਾਮਿ ਰਹੇ ਲਿਵ ਲਾਏ ਰਾਮ ॥
ਗੁਰਮੁਖੇ ਮਨੁ ਨਿਰਮਲੁ ਹੋਆ ਨਿਰਮਲ ਹਰਿ ਗੁਣ ਗਾਏ ਰਾਮ ॥
ਨਿਰਮਲ ਗੁਣ ਗਾਏ ਨਾਮੁ ਮੰਨਿ ਵਸਾਏ ਹਰਿ ਕੀ ਅੰਮ੍ਰਿਤ ਬਾਣੀ ॥
ਜਿਨ੍ਹ ਮਨਿ ਵਸਿਆ ਸੇਈ ਜਨ ਨਿਸਤਰੇ ਘਟਿ ਘਟਿ ਸਬਦਿ ਸਮਾਣੀ ॥
ਤੇਰੇ ਗੁਣ ਗਾਵਹਿ ਸਹਜਿ ਸਮਾਵਹਿ ਸਬਦੇ ਮੇਲਿ ਮਿਲਾਏ ॥
ਨਾਨਕ ਸਫਲ ਜਨਮੁ ਤਿਨ ਕੇਰਾ ਜਿ ਸਤਿਗੁਰਿ ਹਰਿ ਮਾਰਗਿ ਪਾਏ ॥੨॥

ਹੇ ਇਆਣੀ ਜੀਵ-ਇਸਤਰੀਏ! ਗੁਰੂ (ਦੀ ਦਸੀ) ਕਾਰ ਕਰਿਆ ਕਰ, (ਗੁਰੂ ਤੈਨੂੰ) ਪ੍ਰਭੂ-ਪਤੀ ਨਾਲ ਮਿਲਾ ਦੇਏਗਾ। (ਜੋ) ਜੀਵ-ਇਸਤਰੀ ਹਰਿ ਦੇ (ਪ੍ਰੇਮ-)ਰੰਗ ਵਿਚ ਰੰਗੀ ਰਹਿੰਦੀ ਹੈ, (ਉਹ) ਪ੍ਰਭੂ-ਪਤੀ ਨੂੰ ਮਿਲ ਕੇ (ਸੰਯੋਗ) ਸੁਖ ਪ੍ਰਾਪਤ ਕਰਦੀ ਹੈ। (ਉਹ) ਪ੍ਰਭੂ-ਪ੍ਰੀਤਮ ਨੂੰ ਮਿਲ ਕੇ (ਸੰਯੋਗ) ਸੁਖ ਪ੍ਰਾਪਤ ਕਰਦੀ ਹੈ ਅਤੇ ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦੀ ਹੈ, (ਜੋ) ਸੱਚਾ (ਪ੍ਰਭੂ) ਸਭ ਥਾਵਾਂ ਵਿਚ ਵਰਤ ਰਿਹਾ ਹੈ। (ਉਹ) ਜੀਵ-ਇਸਤਰੀ ਦਿਨ ਰਾਤ ਸੱਚਾ ਸ਼ਿੰਗਾਰ ਕਰੀ ਰਖਦੀ ਹੈ ਅਤੇ ਸੱਚੇ (ਪ੍ਰਭੂ) ਵਿਚ ਸਮਾਈ ਰਹਿੰਦੀ ਹੈ। (ਉਹ) ਜੀਵ-ਇਸਤਰੀ ਸੁਖ ਪ੍ਰਦਾਨ ਕਰਨ ਵਾਲੇ ਹਰਿ ਨੂੰ ਸ਼ਬਦ ਦੁਆਰਾ ਪਛਾਣ ਲੈਂਦੀ ਹੈ ਅਤੇ (ਹਰਿ ਉਸ ਨੂੰ) ਗਲੇ ਨਾਲ ਲਗਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੀਵ-ਇਸਤਰੀ ਪ੍ਰਭੂ (*ਮਹਲੀ*) ਦੇ ਠਿਕਾਣੇ ਨੂੰ ਲਭ ਲੈਂਦੀ ਹੈ ਅਤੇ ਗੁਰੂ ਦੀ ਮਤਿ ਰਾਹੀਂ ਹਰਿ ਨੂੰ ਪ੍ਰਾਪਤ ਕਰ ਲੈਂਦੀ ਹੈ ।੩।

(ਜਿਸ) ਇਆਣੀ ਜੀਵ-ਇਸਤਰੀ ਨੂੰ ਧੁਰ ਦਰਗਾਹੋਂ (ਪ੍ਰਭੂ ਨੇ) ਮੇਲਿਆ ਹੋਇਆ ਹੈ, (ਉਸ ਨੂੰ) ਮੇਰੇ ਪ੍ਰਭੂ ਨੇ ਆਪ ਮਿਲਾ ਲਿਆ ਹੈ। ਗੁਰੂ ਦੀ ਮਤਿ ਦੁਆਰਾ (ਉਸ ਜੀਵ-ਇਸਤਰੀ ਦੇ) ਹਿਰਦੇ ਵਿਚ ਚਾਨਣਾ ਹੋ ਗਿਆ ਹੈ ਕਿ ਪ੍ਰਭੂ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ। ਪ੍ਰਭੂ ਸਭ ਥਾਵਾਂ ਵਿਚ ਵਿਆਪਕ ਹੋ ਰਿਹਾ ਹੈ, (ਜੀਵ-ਇਸਤਰੀ ਨੇ ਇਹ ਗੱਲ ਆਪਣੇ) ਮਨ ਵਿਚ ਵਸਾ ਲਈ ਹੈ ਕਿ ਪੂਰਬਲੇ (ਜਨਮਾਂ ਦੇ ਫਲ ਵਜੋਂ ਲਿਖੇ) ਲੇਖ ਅਨੁਸਾਰ ਹੀ (ਸੰਯੋਗ) ਪ੍ਰਾਪਤ ਕੀਤਾ ਹੈ। (ਹਿਰਦੇ ਦੀ) ਸੁਖਦਾਇਕ ਸੇਜ ਉਪਰ (ਜੀਵ-ਇਸਤਰੀ ਨੇ) ਸੱਚੇ (ਗੁਣਾਂ) ਦਾ ਸ਼ਿੰਗਾਰ ਬਣਾਇਆ ਹੈ, (ਉਹ ਸੇਜ) ਪ੍ਰਭੂ ਨੂੰ ਪਸੰਦ ਆਈ ਹੈ। ਜੀਵ-ਇਸਤਰੀ ਹਉਮੈ ਦੀ ਮੈਲ ਨੂੰ ਦੂਰ ਕਰਕੇ ਨਿਰਮਲ ਹੋ ਜਾਂਦੀ ਹੈ ਅਤੇ ਗੁਰੂ ਦੀ ਮਤਿ ਰਾਹੀਂ ਸੱਚੇ (ਪ੍ਰਭੂ) ਵਿਚ ਸਮਾ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਕਰਤਾਰ ਨੇ ਆਪ ਹੀ (ਜੀਵ-ਇਸਤਰੀ ਨੂੰ ਆਪਣੇ ਨਾਲ) ਮਿਲਾ ਲਿਆ ਹੈ (ਅਤੇ ਉਸ ਨੇ) ਨਾਮ ਰੂਪ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹਨ ।੪।੩।੪।

**ਸੂਹੀ ਮਹਲਾ ੩**

(ਹੇ ਜਿਗਿਆਸੂ!) ਹਰਿ ਹਰਿ ਦੇ ਗੁਣਾਂ ਦਾ (ਨਿਤ) ਗਾਇਨ ਕਰੋ, (ਉਹ) ਪ੍ਰਭੂ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। ਆਤਮ-ਆਨੰਦ ਪ੍ਰਦਾਨ ਕਰਨ ਵਾਲਾ ਵਾਜਾ ਵਜਾ ਕੇ ਹਰ ਰੋਜ਼ (ਗੁਰੂ ਦੇ) ਸ਼ਬਦ ਦੁਆਰਾ (ਹਰਿ ਦੇ ਗੁਣਾਂ ਦਾ) ਉਚਾਰਣ ਕਰੋ। ਆਤਮ-ਆਨੰਦ ਪ੍ਰਦਾਨ ਕਰਨ ਵਾਲੇ ਸ਼ਬਦ ਦਾ ਵਾਜਾ ਵਜਾਉਣ ਨਾਲ ਹਰਿ ਜੀ (ਜੀਵ-ਇਸਤਰੀ ਦੇ) ਹਿਰਦੇ ਵਿਚ ਆ ਜਾਂਦੇ ਹਨ। ਹੇ ਸਖੀਓ! ਹਰਿ ਦੇ ਗੁਣਾਂ ਦਾ ਗਾਇਨ ਕਰੋ। (ਜੋ) ਜੀਵ-ਇਸਤਰੀਆਂ ਹਰ ਰੋਜ਼ ਗੁਰੂ ਦੇ ਅਗੇ ਹਰਿ-ਭਗਤੀ ਕਰਦੀਆਂ ਹਨ, (ਉਹ) ਪ੍ਰਭੂ-ਪਤੀ ਨੂੰ ਪਿਆਰੀਆਂ ਲਗਦੀਆਂ ਹਨ। (ਜਿਨ੍ਹਾਂ ਦੇ) ਹਿਰਦੇ ਵਿਚ ਗੁਰੂ ਦਾ ਸ਼ਬਦ ਵਸ ਗਿਆ ਹੈ, ਉਹ ਸਾਧਕ ਸ਼ਬਦ ਨਾਲ ਸ਼ੋਭਾਸ਼ਾਲੀ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਦੇ) ਹਿਰਦੇ ਵਿਚ ਪ੍ਰਭੂ ਕ੍ਰਿਪਾ ਕਰਕੇ ਆ ਵਸੇ ਹਨ, ਉਨ੍ਹਾਂ ਦੇ ਹਿਰਦੇ ਵਿਚ ਸਦਾ ਆਨੰਦ ਦਾ ਗਾਇਨ ਹੁੰਦਾ ਰਹਿੰਦਾ ਹੈ ।੧।

ਭਗਤਾਂ ਦਾ ਮਨ ਆਨੰਦਿਤ ਹੋ ਜਾਂਦਾ ਹੈ, (ਕਿਉਂਕਿ ਉਹ) ਹਰਿ-ਨਾਮ ਵਿਚ ਲਿਵ ਲਗਾਈ ਰਖਦੇ ਹਨ। ਗੁਰੂ ਦੁਆਰਾ ਹਰਿ ਦੇ ਨਿਰਮਲ ਗੁਣ ਗਾ ਗਾ ਕੇ ਉਨ੍ਹਾਂ ਦਾ ਮਨ ਪਵਿਤਰ ਹੋ ਜਾਂਦਾ ਹੈ। ਪ੍ਰਭੂ ਦੀ ਅੰਮ੍ਰਿਤਮਈ ਬਾਣੀ ਰਾਹੀਂ (ਹਰਿ ਦੇ) ਨਿਰਮਲ ਗੁਣ ਗਾ ਕੇ ਨਾਮ ਮਨ ਵਿਚ ਵਸਾ ਲਈਦਾ ਹੈ। ਜਿਨ੍ਹਾਂ ਦੇ ਮਨ ਵਿਚ (ਹਰਿ-ਨਾਮ) ਵਸਿਆ ਹੈ, ਉਹੀ ਸੇਵਕ (ਭਵ-ਸਾਗਰ ਤੋਂ) ਤਰੇ ਹਨ, (ਉਨ੍ਹਾਂ ਨੂੰ ਇਹ ਵੀ ਸਮਝ ਆ ਜਾਂਦੀ ਹੈ ਕਿ) ਹਰ ਇਕ ਹਿਰਦੇ/ਸ਼ਰੀਰ ਵਿਚ ਸ਼ਬਦ/ਬਾਣੀ ਸਮਾਈ ਹੋਈ ਹੈ। (ਹੇ ਪਰਮਾਤਮਾ! ਜੋ) ਤੇਰੇ ਗੁਣ ਗਾਉਂਦੇ ਹਨ, ਉਹ ਸਹਿਜ ਅਵਸਥਾ ਵਿਚ ਸਮਾ ਜਾਂਦੇ ਹਨ। (ਉਨ੍ਹਾਂ ਨੂੰ ਪ੍ਰਭੂ) ਸ਼ਬਦ ਨਾਲ ਮੇਲ ਕੇ ਆਪਣੇ ਨਾਲ ਮਿਲਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਦਾ) ਜਨਮ ਸਫਲ ਹੈ, ਜਿਨ੍ਹਾਂ ਨੂੰ ਸਤਿਗੁਰੂ ਨੇ ਹਰਿ ਦੇ ਮਾਰਗ ਉਪਰ ਪਾ ਦਿੱਤਾ ਹੈ ।੨।

ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥
ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ ॥
ਹਰਿ ਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ ਮਨੂਆ ਰਤਾ ਹਰਿ ਨਾਲੇ ॥
ਸੁਖਦਾਤਾ ਪਾਇਆ ਮੋਹੁ ਚੁਕਾਇਆ ਅਨਦਿਨੁ ਨਾਮੁ ਸਮ੍ਾਲੇ ॥
ਗੁਰ ਸਬਦੇ ਰਾਤਾ ਸਹਜੇ ਮਾਤਾ ਨਾਮੁ ਮਨਿ ਵਸਾਏ ॥
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਜਿ ਸਤਿਗੁਰ ਸੇਵਿ ਸਮਾਏ ॥੩॥

ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ ਹਰਿ ਕਾ ਮਹਲੁ ਨ ਪਾਇਆ ਰਾਮ ॥
ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੂਖ ਗਵਾਇਆ ਰਾਮ ॥
ਤਿਨ ਕੇ ਦੂਖ ਗਵਾਇਆ ਜਾ ਹਰਿ ਮਨਿ ਭਾਇਆ ਸਦਾ ਗਾਵਹਿ ਰੰਗਿ ਰਾਤੇ ॥
ਹਰਿ ਕੇ ਭਗਤ ਸਦਾ ਜਨ ਨਿਰਮਲ ਜੁਗਿ ਜੁਗਿ ਸਦ ਹੀ ਜਾਤੇ ॥
ਸਾਚੀ ਭਗਤਿ ਕਰਹਿ ਦਰਿ ਜਾਪਹਿ ਘਰਿ ਦਰਿ ਸਚਾ ਸੋਈ ॥
ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥੪॥੪॥੫॥

ਸੂਹੀ ਮਹਲਾ ੩ ॥
ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ ॥
ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ ॥
ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਏ ਸਾ ਧਨ ਕੰਤ ਪਿਆਰੀ ॥
ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥
ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਜਿਨਿ ਆਪੇ ਆਪੁ ਉਪਾਇਆ ॥
ਨਾਨਕ ਸਦਾ ਪਿਰੁ ਰਾਵੇ ਆਪਣਾ ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥

ਪਿਰੁ ਪਾਇਅੜਾ ਬਾਲੜੀਏ ਅਨਦਿਨੁ ਸਹਜੇ ਮਾਤੀ ਰਾਮ ॥
ਗੁਰਮਤੀ ਮਨਿ ਅਨਦੁ ਭਇਆ ਤਿਤੁ ਤਨਿ ਮੈਲੁ ਨ ਰਾਤੀ ਰਾਮ ॥
ਤਿਤੁ ਤਨਿ ਮੈਲੁ ਨ ਰਾਤੀ ਹਰਿ ਪ੍ਰਭਿ ਰਾਤੀ ਮੇਰਾ ਪ੍ਰਭੁ ਮੇਲਿ ਮਿਲਾਏ ॥
ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ ਵਿਚਹੁ ਆਪੁ ਗਵਾਏ ॥
ਗੁਰਮਤਿ ਪਾਇਆ ਸਹਜਿ ਮਿਲਾਇਆ ਅਪਣੇ ਪ੍ਰੀਤਮ ਰਾਤੀ ॥
ਨਾਨਕ ਨਾਮੁ ਮਿਲੈ ਵਡਿਆਈ ਪ੍ਰਭੁ ਰਾਵੇ ਰੰਗਿ ਰਾਤੀ ॥੨॥

(ਜਿਨ੍ਹਾਂ ਸਾਧਕਾਂ ਦਾ) ਸਤਿਸੰਗਤ ਨਾਲ ਮਿਲਾਪ ਹੋਇਆ ਹੈ, (ਉਹ) ਹਰਿ ਦੇ ਨਾਮ ਵਿਚ ਸਮਾਏ ਰਹਿੰਦੇ ਹਨ। ਗੁਰੂ ਦੇ ਸ਼ਬਦ ਰਾਹੀਂ ਹਰਿ ਦੇ ਨਾਮ ਵਿਚ ਲਿਵ ਲਗਾ ਕੇ (ਉਹ) ਹਮੇਸ਼ਾ ਲਈ ਜੀਵਨ-ਮੁਕਤ ਹੋ ਜਾਂਦੇ ਹਨ। (ਜਿਨ੍ਹਾਂ ਦਾ) ਗੁਰੂ ਨੇ (ਪ੍ਰਭੂ ਨਾਲ) ਮੇਲ ਮਿਲਾਇਆ ਹੈ, (ਉਨ੍ਹਾਂ ਨੇ) ਹਰਿ ਨਾਮ ਨਾਲ ਚਿਤ ਲਗਾਇਆ ਹੈ ਅਤੇ ਮਨ ਹਰਿ (ਦੇ ਪ੍ਰੇਮ) ਨਾਲ ਰੰਗਿਆ ਗਿਆ ਹੈ। (ਉਨ੍ਹਾਂ ਨੇ) ਹਰ ਰੋਜ਼ ਨਾਮ ਨੂੰ ਯਾਦ ਕਰਕੇ (ਮਾਇਆਵੀ) ਮੋਹ ਦੂਰ ਕਰ ਦਿੱਤਾ ਹੈ ਅਤੇ ਸੁਖਦਾਇਕ (ਪ੍ਰਭੂ) ਪ੍ਰਾਪਤ ਕਰ ਲਿਆ ਹੈ। (ਜੋ ਵਿਅਕਤੀ) ਗੁਰੂ ਦੇ ਸ਼ਬਦ ਵਿਚ ਰੰਗਿਆ ਹੋਇਆ ਹੈ, (ਉਹ) ਸਹਿਜੇ ਹੀ ਮਸਤ ਰਹਿੰਦਾ ਹੈ ਅਤੇ ਨਾਮ ਨੂੰ ਮਨ ਵਿਚ ਵਸਾਈ ਰਖਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਸਤਿਗੁਰੂ ਦੀ ਸੇਵਾ ਵਿਚ ਮਗਨ ਹਨ, ਉਨ੍ਹਾਂ ਦੇ ਹਿਰਦੇ ਵਿਚ ਸਦਾ ਆਨੰਦ ਦਾ ਗੀਤ ਗਾਇਆ ਜਾਂਦਾ ਹੈ।੩।

ਸਤਿਗੁਰੂ ਤੋਂ ਬਿਨਾ ਜਗਤ ਭਰਮ ਵਿਚ ਭੁਲਿਆ ਪਿਆ ਹੈ, (ਜਿਸ ਕਰਕੇ) ਹਰਿ ਦਾ ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਕਈਆਂ ਨੂੰ ਗੁਰੂ ਨੇ ਹਰਿ ਨਾਲ ਜੋੜ ਦਿੱਤਾ ਹੈ, ਉਨ੍ਹਾਂ ਦੇ ਦੁਖ ਦੂਰ ਹੋ ਗਏ ਹਨ। ਜਦੋਂ (ਜਿਨ੍ਹਾਂ ਦੇ) ਮਨ ਨੂੰ ਹਰਿ ਚੰਗਾ ਲਗ ਗਿਆ, ਉਨ੍ਹਾਂ ਦੇ ਦੁਖ ਦੂਰ ਹੋ ਗਏ, (ਉਹ) ਸਦਾ ਹਰਿ ਦੇ ਰੰਗ ਵਿਚ ਰਤੇ ਹੋਏ ਗੁਣ ਗਾਉਂਦੇ ਹਨ। ਹਰਿ ਦੇ ਭਗਤ ਸਦਾ ਹੀ ਪਵਿਤਰ ਹਨ ਅਤੇ ਯੁਗ ਯੁਗ ਵਿਚ ਜਾਣੇ ਜਾਂਦੇ ਹਨ। ਉਹ ਸੱਚੀ ਭਗਤੀ ਕਰਦੇ ਹਨ, (ਪ੍ਰਭੂ ਦੇ) ਦੁਆਰ ਉਪਰ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ, (ਉਨ੍ਹਾਂ ਦੇ) ਹਿਰਦੇ ਵਿਚ ਉਹ ਸੱਚਾ ਪ੍ਰਭੂ (ਵਸ ਰਿਹਾ ਹੁੰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਭਗਤਾਂ ਦੇ ਹਿਰਦੇ ਵਿਚ) ਸੱਚੀ ਬਾਣੀ ਵਸੀ ਰਹਿੰਦੀ ਹੈ, ਆਨੰਦੀ ਗੀਤ (ਹੁੰਦਾ ਰਹਿੰਦਾ ਹੈ) ਅਤੇ ਸ਼ਬਦ ਦੁਆਰਾ ਸੁਖ ਦੀ ਸਥਿਤੀ ਬਣੀ ਰਹਿੰਦੀ ਹੈ।੪।੪।੫।

**ਸੂਹੀ ਮਹਲਾ ੩**

ਹੇ ਇਆਣੀ ਜੀਵ-ਇਸਤਰੀਏ! ਜੇ ਤੂੰ ਪ੍ਰਭੂ-ਪਤੀ ਦਾ (ਸੰਯੋਗ) ਚਾਹੁੰਦੀ ਹੈ, ਤਾਂ ਗੁਰੂ ਦੇ ਚਰਣਾਂ ਨਾਲ ਚਿਤ ਲਗਾ। (ਤੂੰ) ਸਥਾਈ ਸੋਹਾਗਣ ਹੋ ਜਾਏਂਗੀ (ਕਿਉਂਕਿ) ਹਰਿ-ਪਤੀ ਨ ਮਰਦਾ ਹੈ ਅਤੇ ਨ ਹੀ ਨਸ਼ਟ ਹੁੰਦਾ ਹੈ। ਹਰਿ ਜੀ ਨ ਮਰਦਾ ਹੈ, ਨ ਜਾਂਦਾ ਹੇ, (ਜੋ ਜੀਵ-ਇਸਤਰੀ) ਗੁਰੂ ਦੇ ਸਹਿਜ ਸੁਭਾ (ਅਧੀਨ ਹਰਿ ਦੀ ਬਣਦੀ ਹੈ, ਉਹ) ਜੀਵ-ਇਸਤਰੀ ਪ੍ਰਭੂ-ਪਤੀ ਨੂੰ ਪਿਆਰੀ ਲਗਦੀ ਹੈ। (ਉਹ) ਸੱਚੇ ਸੰਜਮ ਕਾਰਣ ਸਦਾ ਹੀ ਨਿਰਮਲ ਹੈ ਅਤੇ ਗੁਰੂ ਦੇ ਸ਼ਬਦ ਨਾਲ ਸ਼ਿੰਗਾਰੀ ਹੁੰਦੀ ਹੈ। ਮੇਰਾ ਪ੍ਰਭੂ ਸੱਚਾ ਹੈ, ਸਦਾ ਹੀ ਸੱਚਾ ਹੈ, ਜਿਸ ਨੇ ਆਪ ਹੀ ਆਪਣੇ ਆਪ ਨੂੰ ਪੈਦਾ ਕੀਤਾ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ (ਜੀਵ-ਇਸਤਰੀਆਂ) ਨੇ ਗੁਰੂ ਦੇ ਚਰਣਾਂ ਨਾਲ ਚਿਤ ਲਗਾਇਆ ਹੈ, (ਉਹ) ਸਦਾ ਆਪਣਾ ਪਤੀ ਮਾਣਦੀਆਂ ਹਨ।੧।

ਹੇ ਇਆਣੀ ਜੀਵ-ਇਸਤਰੀਏ! (ਜਿਸ ਨੇ ਆਪਣਾ) ਪ੍ਰਭੂ-ਪਤੀ ਪਾ ਲਿਆ ਹੈ, (ਉਹ) ਹਰ ਰੋਜ਼ ਸਹਿਜ ਭਾਵ ਨਾਲ ਮਸਤ ਰਹਿੰਦੀ ਹੈ। ਗੁਰੂ ਦੀ ਮਤਿ ਨਾਲ (ਉਸ ਦਾ) ਮਨ ਆਨੰਦਿਤ ਰਹਿੰਦਾ ਹੈ ਅਤੇ ਉਸ ਦੇ ਸ਼ਰੀਰ ਵਿਚ ਰਤੀ ਭਰ ਵੀ ਮੈਲ ਨਹੀਂ ਹੁੰਦੀ। ਉਸ ਦੇ ਮਨ ਵਿਚ ਰਤੀ ਜਿੰਨੀ ਵੀ ਮੈਲ ਨਹੀਂ ਹੁੰਦੀ, (ਉਹ) ਹਰਿ-ਪ੍ਰਭੂ (ਦੇ ਪ੍ਰੇਮ ਵਿਚ) ਮਸਤ ਰਹਿੰਦੀ ਹੈ। ਮੇਰਾ ਪ੍ਰਭੂ (ਉਸ ਨੂੰ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ) ਹਰ ਰੋਜ਼ ਆਪਣਾ ਹਰਿ-ਪ੍ਰਭੂ ਮਾਣਦੀ ਹੈ ਅਤੇ (ਆਪਣੇ) ਅੰਦਰੋਂ ਆਪਾ-ਭਾਵ ਖ਼ਤਮ ਕਰ ਦਿੰਦੀ ਹੈ। (ਉਸ ਜੀਵ-ਇਸਤਰੀ ਨੇ) ਗੁਰੂ ਦੀ ਮਤਿ ਰਾਹੀਂ (ਹਰਿ-ਪਤੀ) ਪਾਇਆ ਹੈ, ਸਹਿਜ ਸੁਭਾ ਮੇਲ ਹੋਇਆ ਹੈ ਅਤੇ (ਉਹ ਜੀਵ-ਇਸਤਰੀ) ਆਪਣੇ ਪ੍ਰੀਤਮ (ਦੇ ਪ੍ਰੇਮ ਵਿਚ) ਰੰਗੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਵਡਿਆਈ ਮਿਲਦੀ ਹੈ ਅਤੇ ਪ੍ਰੇਮ (ਦੇ ਰੰਗ) ਵਿਚ ਰੰਗੀ ਹੋਈ (ਜੀਵ-ਇਸਤਰੀ) ਪ੍ਰਭੂ ਦਾ ਸਿਮਰਨ ਕਰਦੀ ਹੈ।੨।

ਪਿਰੁ ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨ ਪਾਇਆ ਰਾਮ ॥
ਸੋ ਸਹੋ ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ ॥
ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ ਹਰਿ ਕਾਮਣਿ ਮਨਿ ਭਾਣੀ ॥
ਅਨਦਿਨੁ ਗੁਣ ਗਾਵੈ ਨਿਤ ਸਾਚੇ ਕਥੇ ਅਕਥ ਕਹਾਣੀ ॥
ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ ॥
ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥

ਕਾਮਣਿ ਮਨਿ ਸੋਹਿਲੜਾ ਸਾਜਨ ਮਿਲੇ ਪਿਆਰੇ ਰਾਮ ॥
ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿ ਧਾਰੇ ਰਾਮ ॥
ਹਰਿ ਰਾਖਿਆ ਉਰਿ ਧਾਰੇ ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥
ਪ੍ਰੀਤਮਿ ਮੋਹਿ ਲਇਆ ਮਨੁ ਮੇਰਾ ਪਾਇਆ ਕਰਮ ਬਿਧਾਤਾ ॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਵਸਿਆ ਮੰਨਿ ਮੁਰਾਰੇ ॥
ਨਾਨਕ ਮੇਲਿ ਲਈ ਗੁਰਿ ਅਪੁਨੈ ਗੁਰ ਕੈ ਸਬਦਿ ਸਵਾਰੇ ॥੪॥੫॥੬॥

ਸੂਹੀ ਮਹਲਾ ੩ ॥
ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ਰਾਮ ॥
ਹਰਿ ਮਨੁ ਤਨੋ ਗੁਰਮੁਖਿ ਭੀਜੈ ਰਾਮ ਨਾਮੁ ਪਿਆਰੇ ਰਾਮ ॥
ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ ॥
ਆਵਣ ਜਾਣ ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ ॥
ਹਰਿ ਹਰਿ ਏਕੋ ਪਾਇਆ ਹਰਿ ਪ੍ਰਭੁ ਨਾਨਕ ਕਿਰਪਾ ਧਾਰੇ ॥
ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ॥੧॥

ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥
ਗੁਰਿ ਮੇਲੀ ਬਹੁ ਕਿਰਪਾ ਧਾਰੀ ਹਰਿ ਕੈ ਸਬਦਿ ਸੁਭਾਏ ਰਾਮ ॥
ਮਿਲੁ ਸਬਦਿ ਸੁਭਾਏ ਆਪੁ ਗਵਾਏ ਰੰਗ ਸਿਉ ਰਲੀਆ ਮਾਣੇ ॥
ਸੇਜ ਸੁਖਾਲੀ ਜਾ ਪ੍ਰਭੁ ਭਾਇਆ ਹਰਿ ਹਰਿ ਨਾਮਿ ਸਮਾਣੇ ॥
ਨਾਨਕ ਸੋਹਾਗਣਿ ਸਾ ਵਡਭਾਗੀ ਜੇ ਚਲੈ ਸਤਿਗੁਰ ਭਾਏ ॥
ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥੨॥

ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥
ਇਕਨਾ ਪ੍ਰਭੁ ਦੂਰਿ ਵਸੈ ਇਕਨਾ ਮਨਿ ਆਧਾਰੋ ਰਾਮ ॥

ਹੇ (ਪ੍ਰੇਮ-)ਰੰਗ ਵਿਚ ਰੰਗੀ ਹੋਈ (ਜੀਵ-ਇਸਤਰੀਏ!) (ਜੋ ਜੀਵ-ਇਸਤਰੀ) ਪ੍ਰਭੂ-ਪਤੀ ਨੂੰ ਸਿਮਰਦੀ ਹੈ, ਉਹੀ ਪ੍ਰਭੂ ਦਾ ਮਹਲ ਪ੍ਰਾਪਤ ਕਰਦੀ ਹੈ। ਉਹ ਪ੍ਰਭੂ (ਸਹੋ) ਅਤਿ ਨਿਰਮਲ ਦਾਤਾ (ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ) ਜਿਨ੍ਹਾਂ ਨੇ ਹਿਰਦੇ ਵਿਚੋਂ ਆਪਾ-ਭਾਵ ਕਢ ਦਿੱਤਾ ਹੁੰਦਾ ਹੈ। ਜਦੋਂ ਹਰਿ ਨੂੰ ਚੰਗਾ ਲਗਦਾ ਹੈ, (ਤਦੋਂ ਜੀਵ-ਇਸਤਰੀ ਆਪਣੇ) ਅੰਦਰੋਂ ਮੋਹ ਦੂਰ ਕਰ ਦਿੰਦੀ ਹੈ ਅਤੇ (ਉਹ) ਇਸਤਰੀ ਹਰਿ ਨੂੰ ਚੰਗੀ ਲਗਣ ਲਗ ਜਾਂਦੀ ਹੈ। ਉਹ ਹਰ ਰੋਜ਼ ਨਿਤ ਸੱਚੇ ਪ੍ਰਭੂ ਦੇ ਗੁਣ ਗਾਉਂਦੀ ਰਹਿੰਦੀ ਹੈ ਅਤੇ ਨ ਕਥਣ ਯੋਗ (ਪ੍ਰਭੂ) ਦੀ ਕਹਾਣੀ ਦਾ ਬਿਆਨ ਕਰਦੀ ਰਹਿੰਦੀ ਹੈ। ਚੌਹਾਂ ਜੁਗਾਂ ਵਿਚ ਇਕੋ ਸੱਚਾ (ਪ੍ਰਭੂ) ਵਸਦਾ ਹੈ, (ਪਰ) ਗੁਰੂ ਤੋਂ ਬਿਨਾ ਕਿਸੇ ਨੇ (ਉਸ ਨੂੰ) ਪ੍ਰਾਪਤ ਨਹੀਂ ਕੀਤਾ। ਨਾਨਕ (ਦਾ ਕਥਨ ਹੈ ਕਿ) ਜਿਸ ਨੇ ਹਰਿ-ਪਤੀ ਨਾਲ (ਆਪਣਾ) ਚਿਤ ਜੋੜ ਲਿਆ, (ਉਹ ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੀ ਹੋਈ (ਪ੍ਰਭੂ ਦਾ) ਪ੍ਰੇਮ-ਪੂਰਵਕ ਸਿਮਰਨ ਕਰਦੀ ਹੈ।੩।

(ਜਿਸ) ਜੀਵ-ਇਸਤਰੀ ਨੂੰ ਪਿਆਰਾ ਸੱਜਣ ਮਿਲ ਪੈਂਦਾ ਹੈ, (ਉਸ ਦੇ) ਮਨ ਵਿਚ ਆਨੰਦ ਬਣਿਆ ਰਹਿੰਦਾ ਹੈ। ਗੁਰੂ ਦੀ ਮਤਿ ਨਾਲ (ਉਸ ਦਾ) ਮਨ ਨਿਰਮਲ ਹੋ ਜਾਂਦਾ ਹੈ ਅਤੇ (ਉਹ) ਹਰਿ ਨੂੰ ਹਿਰਦੇ ਵਿਚ ਟਿਕਾ ਲੈਂਦੀ ਹੈ। (ਉਹ) ਹਰਿ ਨੂੰ ਹਿਰਦੇ ਵਿਚ ਟਿਕਾਈ ਰਖਦੀ ਹੈ, ਆਪਣਾ (ਅਧਿਆਤਮਿਕ) ਕਾਰਜ ਸਵਾਰ ਲੈਂਦੀ ਹੈ ਅਤੇ ਗੁਰੂ ਦੀ ਮਤਿ ਨਾਲ ਹਰਿ ਨੂੰ ਜਾਣ ਲੈਂਦੀ ਹੈ। (ਫਿਰ ਉਹ ਕਹਿੰਦੀ ਹੈ ਕਿ) ਪ੍ਰੀਤਮ (ਪ੍ਰਭੂ) ਨੇ ਮੇਰਾ ਮਨ ਮੋਹ ਲਿਆ ਹੈ ਅਤੇ (ਮੈਂ) ਕਰਮਾਂ ਦੇ ਵਿਧਾਤਾ ਨੂੰ ਪਾ ਲਿਆ ਹੈ। ਸਤਿਗੁਰੂ ਦੀ ਸੇਵਾ ਕਰਕੇ (ਉਸ ਜੀਵ-ਇਸਤਰੀ ਨੇ) ਸਦਾ (ਆਤਮਿਕ) ਸੁਖ ਪਾਇਆ ਹੈ ਅਤੇ ਪ੍ਰਭੂ ਮੁਰਾਰੀ (ਉਸ ਦੇ) ਮਨ ਵਿਚ ਆ ਵਸਿਆ ਹੈ। ਨਾਨਕ (ਦਾ ਕਥਨ ਹੈ ਕਿ) ਆਪਣੇ ਗੁਰੂ ਨੇ (ਉਸ ਨੂੰ ਪ੍ਰਭੂ-ਪਤੀ ਨਾਲ) ਮੇਲ ਦਿੱਤਾ ਹੈ (ਅਤੇ ਉਸ ਨੇ) ਗੁਰੂ ਦੇ ਸ਼ਬਦ ਦੁਆਰਾ (ਆਪਣਾ ਜੀਵਨ) ਸਵਾਰ ਲਿਆ ਹੈ।੪।੫।੬।

**ਸੂਹੀ ਮਹਲਾ ੩**

(ਜੋ ਵਿਅਕਤੀ) ਗੁਰੂ ਦੇ ਸ਼ਬਦ ਦੁਆਰਾ ਹਰਿ-ਨਾਮ ਦਾ ਵਿਚਾਰ ਕਰਦਾ ਹੈ, (ਉਸ ਦੇ ਹਿਰਦੇ ਵਿਚ ਆਤਮਿਕ) ਆਨੰਦ ਦਾ ਗੀਤ (ਹੁੰਦਾ ਰਹਿੰਦਾ ਹੈ)। (ਜੋ) ਰਾਮ ਦੇ ਨਾਮ ਨੂੰ ਪਿਆਰ ਕਰਦਾ ਹੈ, (ਉਸ) ਗੁਰਮੁਖ ਦਾ ਮਨ ਤਨ ਹਰਿ-ਨਾਮ ਨਾਲ ਭਿਜ ਜਾਂਦਾ ਹੈ। (ਜੋ) ਰਾਮ-ਨਾਮ ਨੂੰ ਪਿਆਰ ਕਰਦਾ ਹੈ, ਮੁਖ ਰਾਹੀਂ ਰਾਮ-ਨਾਮ ਦੀ ਬਾਣੀ (ਨੂੰ ਉਚਾਰਦਾ ਹੈ), (ਉਹ) ਸਾਰੇ ਖ਼ਾਨਦਾਨ ਦਾ ਉੱਧਾਰ ਕਰ ਦਿੰਦਾ ਹੈ। (ਜਿਸ ਦੀ) ਸੁਰਤਿ (ਹਿਰਦੇ ਰੂਪ) ਘਰ ਵਿਚ ਆਤਮਿਕ ਆਨੰਦ ਵਿਚ ਸਮਾ ਜਾਂਦੀ ਹੈ, (ਉਸ ਦਾ) ਆਉਣਾ ਜਾਣਾ ਰਹਿ ਜਾਂਦਾ ਹੈ ਅਤੇ ਸੁਖ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਹਰਿ-ਪ੍ਰਭੂ ਕ੍ਰਿਪਾ ਕਰ ਦੇਵੇ, ਉਹ ਇਕ ਹਰਿ ਨੂੰ ਪ੍ਰਾਪਤ ਕਰ ਲੈਂਦਾ ਹੈ। (ਜੋ ਵਿਅਕਤੀ) ਗੁਰੂ ਦੇ ਸ਼ਬਦ ਦੁਆਰਾ ਹਰਿ-ਨਾਮ ਦਾ ਵਿਚਾਰ ਕਰਦਾ ਹੈ, (ਉਸ ਦੇ ਹਿਰਦੇ ਵਿਚ ਆਤਮਿਕ) ਆਨੰਦ ਦਾ ਗੀਤ (ਹੁੰਦਾ ਰਹਿੰਦਾ ਹੈ)।੧।

ਮੈਂ ਨੀਵੀਂ ਹਾਂ, ਪ੍ਰਭੂ ਬਹੁਤ ਉੱਚਾ ਹੈ; (ਫਿਰ) ਉਸ ਨੂੰ ਕਿਵੇਂ ਮਿਲਿਆ ਜਾਏ? (ਜਿਸ ਉਪਰ) ਗੁਰੂ ਨੇ ਹਰਿ ਦੇ ਸ਼ਬਦ ਰਾਹੀਂ ਸਹਿਜ ਸੁਭਾ ਕ੍ਰਿਪਾ ਕੀਤੀ, (ਉਸ ਨੂੰ ਹਰਿ ਨਾਲ) ਮੇਲ ਦਿੱਤਾ। (ਜੋ) ਸ਼ਬਦ ਰਾਹੀਂ ਸੁਭਾਵਿਕ ਮਿਲ ਕੇ ਆਪਾ-ਭਾਵ ਦੂਰ ਕਰ ਦੇਵੇ, (ਉਹ) ਪ੍ਰੇਮ ਸਹਿਤ ਸੰਜੋਗ ਦੀਆਂ ਘੜੀਆਂ ਮਾਣਦੀ ਹੈ। ਹਰਿ ਦੇ ਨਾਮ ਦੇ ਹਿਰਦੇ ਵਿਚ ਸਮਾਉਣ ਨਾਲ ਜਦੋਂ ਪ੍ਰਭੂ ਨੂੰ ਚੰਗਾ ਲਗਦਾ ਹੈ, (ਤਾਂ ਜੀਵ-ਇਸਤਰੀ ਦੇ) ਹਿਰਦੇ ਰੂਪ ਸੇਜ ਸੁਖਦਾਇਕ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਉਹ ਵਡਿਆਂ ਭਾਗਾਂ ਵਾਲੀ ਸੋਹਾਗਣ ਹੈ ਜੋ ਸਤਿਗੁਰੂ ਦੇ ਭਾਣੇ ਵਿਚ ਚਲਦੀ ਹੈ। ਮੈਂ ਨੀਵੀਂ ਹਾਂ, ਪ੍ਰਭੂ ਬਹੁਤ ਉੱਚਾ ਹੈ, ਉਸ ਨੂੰ ਕਿਵੇਂ ਮਿਲਿਆ ਜਾਏ?੨।

ਹਰ ਇਕ ਸ਼ਰੀਰ ਵਿਚ, ਸਭ ਹੀ (ਜੀਵਾਂ) ਵਿਚ ਇਕੋ ਪ੍ਰਭੂ-ਪਤੀ (ਵਸ ਰਿਹਾ ਹੈ)। ਕਈਆਂ ਨੂੰ ਪ੍ਰਭੂ ਦੂਰ ਵਸਦਾ (ਪ੍ਰਤੀਤ ਹੁੰਦਾ ਹੈ) ਅਤੇ ਕਈਆਂ ਦੇ ਮਨ ਦਾ ਆਧਾਰ ਹੁੰਦਾ ਹੈ। ਕਈਆਂ ਦੇ

ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥
ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥
ਸਹਜੇ ਅਨਦੁ ਹੋਆ ਮਨੁ ਮਾਨਿਆ ਨਾਨਕ ਬ੍ਰਹਮ ਬੀਚਾਰੋ ॥
ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥੩॥

ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ ॥
ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ ॥
ਪਾਪੀ ਮੁਕਤੁ ਕਰਾਏ ਆਪੁ ਗਵਾਏ ਨਿਜ ਘਰਿ ਪਾਇਆ ਵਾਸਾ ॥
ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ ॥
ਹਰਿ ਹਰਿ ਅਨਦੁ ਭਇਆ ਦਿਨੁ ਰਾਤੀ ਨਾਨਕ ਹਰਿ ਮੀਠ ਲਗਾਏ ॥
ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਏ ॥੪॥੬॥੭॥੫॥੭॥੧੨॥

ਰਾਗੁ ਸੂਹੀ ਮਹਲਾ ੪ ਛੰਤ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸਤਿਗੁਰੁ ਪੁਰਖੁ ਮਿਲਾਇ ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ ॥
ਹਰਿ ਹਰਿ ਨਾਮੁ ਧਿਆਇ ਗੁਰਬਾਣੀ ਨਿਤ ਨਿਤ ਚਵਾ ਬਲਿ ਰਾਮ ਜੀਉ ॥
ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥
ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥
ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ ॥
ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ ॥੧॥

ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥
ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ ॥
ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥
ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ ॥
ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ ॥੨॥

ਮਨਮੁਖਿ ਵਿਛੁੜੀ ਦੂਰਿ ਮਹਲੁ ਨ ਪਾਏ ਬਲਿ ਗਈ ਬਲਿ ਰਾਮ ਜੀਉ ॥
ਅੰਤਰਿ ਮਮਤਾ ਕੂਰਿ ਕੂੜੁ ਵਿਹਾਝੇ ਕੂੜਿ ਲਈ ਬਲਿ ਰਾਮ ਜੀਉ ॥
ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗੁ ਨ ਪਾਇਆ ॥
ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ ॥

ਮਨ ਦਾ ਆਧਾਰ ਸਿਰਜਣਹਾਰ (ਪ੍ਰਭੂ) ਹੈ (ਕਿਉਂਕਿ ਉਨ੍ਹਾਂ ਨੇ) ਵਡਿਆਂ ਭਾਗਾਂ ਕਰਕੇ ਗੁਰੂ ਨੂੰ ਪਾ ਲਿਆ ਹੈ। ਹਰ ਇਕ ਸ਼ਰੀਰ/ਹਿਰਦੇ ਵਿਚ ਇਕੋ ਹਰਿ-ਪ੍ਰਭੂ ਸੁਆਮੀ ਹੈ, ਗੁਰੂ ਨੇ ਹੀ (ਉਹ) ਅਲੱਖ (ਪ੍ਰਭੂ) ਲਖਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਬ੍ਰਹਮ ਵਿਚਾਰ ਦੁਆਰਾ ਮਨ ਪਤੀਜ ਗਿਆ ਹੈ ਅਤੇ ਸਹਿਜ ਅਵਸਥਾ ਵਾਲਾ ਆਨੰਦ ਪ੍ਰਾਪਤ ਹੋ ਗਿਆ ਹੈ। ਹਰ ਇਕ ਸ਼ਰੀਰ ਵਿਚ, ਸਭ ਹੀ (ਜੀਵਾਂ) ਵਿਚ ਇਕੋ ਪ੍ਰਭੂ-ਪਤੀ (ਵਸ ਰਿਹਾ ਹੈ)।੩।

ਸਤਿਗੁਰੂ ਦਾਤਾ ਹੈ, (ਜੋ) ਗੁਰੂ ਨੂੰ ਸੇਵਦੇ ਹਨ, ਉਹ ਹਰਿ ਦੇ ਨਾਮ ਵਿਚ ਸਮਾ ਜਾਂਦੇ ਹਨ। ਹੇ ਹਰਿ! ਮੈਨੂੰ (ਉਸ) ਪੂਰੇ ਗੁਰੂ ਦੀ ਚਰਣ-ਧੂੜ ਦਿਓ, (ਜਿਸ ਨੇ) ਸਾਡੇ ਵਰਗੇ ਪਾਪੀਆਂ ਨੂੰ ਮੁਕਤ ਕਰਾਇਆ ਹੈ। (ਗੁਰੂ ਨੇ) ਪਾਪੀ ਜੀਵ ਮੁਕਤ ਕਰਾ ਦਿੱਤੇ ਹਨ, (ਉਨ੍ਹਾਂ ਨੇ) ਆਪਾ-ਭਾਵ ਖ਼ਤਮ ਕਰ ਦਿੱਤਾ ਹੈ ਅਤੇ ਨਿਜ ਸਰੂਪ ਵਿਚ ਵਾਸ ਪ੍ਰਾਪਤ ਕਰ ਲਿਆ ਹੈ। ਵਿਵੇਕ ਬੁੱਧੀ ਦੁਆਰਾ (ਉਨ੍ਹਾਂ ਦੀ ਜੀਵਨ ਰੂਪ) ਰਾਤ ਸੁਖ ਪੂਰਵਕ ਬੀਤ ਰਹੀ ਹੈ ਅਤੇ ਗੁਰੂ ਦੀ ਮਤਿ ਦੁਆਰਾ ਨਾਮ ਦਾ ਪ੍ਰਕਾਸ਼ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਹਰਿ (ਦਾ ਨਾਮ) ਮਿਠਾ ਲਗਿਆ ਹੈ, (ਉਨ੍ਹਾਂ ਦੇ ਹਿਰਦੇ ਵਿਚ) ਦਿਨ ਰਾਤ ਹਰਿ-(ਨਾਮ) ਦਾ ਆਨੰਦ ਪਸਰਿਆ ਰਹਿੰਦਾ ਹੈ। ਸਤਿਗੁਰੂ ਦਾਤਾ ਹੈ, (ਜੋ) ਗੁਰੂ ਨੂੰ ਸੇਵਦੇ ਹਨ, ਉਹ ਹਰਿ ਦੇ ਨਾਮ ਵਿਚ ਸਮਾ ਜਾਂਦੇ ਹਨ।੪।੬।੭।੫।੭।੧੨।

**ਰਾਗੁ ਸੂਹੀ ਮਹਲਾ ੪ ਛੰਤ ਘਰੁ ੧**

ਹੇ ਪ੍ਰਭੂ! (ਮੈਂ ਆਪ ਤੋਂ) ਬਲਿਹਾਰ ਹਾਂ। (ਮੈਨੂੰ) ਸਤਿਗੁਰੂ ਪੁਰਸ਼ ਮਿਲਾ ਦਿਓ, (ਤਾਂ ਜੋ ਮੇਰੇ) ਔਗੁਣ ਵਿਕ ਜਾਣ (ਅਰਥਾਤ ਖ਼ਤਮ ਹੋ ਜਾਣ) (ਅਤੇ ਮੈਂ) ਗੁਣਾਂ ਨੂੰ ਉਚਾਰਾਂ। ਹੇ ਹਰਿ! (ਤੇਰਾ) ਨਾਮ ਸਿਮਰਾਂ ਅਤੇ ਨਿਤ ਨਿਤ ਗੁਰਬਾਣੀ ਉਚਾਰਾਂ। (ਜਿਸ ਜੀਵ-ਇਸਤਰੀ ਨੂੰ) ਗੁਰਬਾਣੀ ਸਦਾ ਮਿਠੀ ਲਗਦੀ ਹੈ, (ਉਸ ਨੇ) ਪਾਪਾਂ ਅਤੇ ਵਿਕਾਰਾਂ ਨੂੰ ਦੂਰ ਕਰ ਦਿੱਤਾ ਹੈ। (ਉਸ ਦਾ) ਹਉਮੈ ਦਾ ਰੋਗ ਦੂਰ ਹੋ ਗਿਆ ਹੈ, (ਮੌਤ ਦਾ) ਭੈ ਚਲਾ ਗਿਆ ਹੈ ਅਤੇ ਸੁਤੇ ਸਿਧ ਸਹਿਜ ਅਵਸਥਾ ਵਿਚ ਮਿਲ ਗਈ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਦੀ) ਸ਼ਰੀਰ ਰੂਪ ਸੇਜ ਸੁਖਦਾਇਕ ਹੋ ਗਈ ਹੈ। (ਗੁਰੂ ਦੁਆਰਾ ਪ੍ਰਾਪਤ ਹੋਏ) ਤੱਤ੍ਵ ਗਿਆਨ ਨਾਲ ਪ੍ਰਭੂ ਦਾ ਸੰਯੋਗ ਸੁਖ ਮਾਣਦੀ ਹੈ। ਨਾਨਕ (ਦਾ ਕਥਨ ਹੈ ਕਿ) ਹਰ ਰੋਜ਼ ਸੁਖ ਮਾਣਦੀ ਹੈ (ਅਤੇ ਆਨੰਦ-ਪੂਰਵਕ) ਨਿਤ ਮੌਜਾਂ ਕਰਦੀ ਹੈ, ਧੁਰ ਦਰਗਾਹੋਂ ਹੀ (ਇਹ ਸੰਯੋਗ) ਲਿਖਿਆ ਹੁੰਦਾ ਹੈ।੧।

ਹੇ ਪ੍ਰਭੂ! (ਮੈਂ ਆਪ ਤੋਂ) ਬਲਿਹਾਰ ਹਾਂ। ਸਤ, ਸੰਤੋਖ ਅਤੇ ਪ੍ਰੇਮ (ਆਦਿ ਗੁਣ ਧਾਰਣ ਕਰਕੇ ਗੁਰੂ ਰੂਪ) ਕੁੜਮ ਕੁੜਮਾਈ ਲੈ ਕੇ ਆਇਆ ਹੈ। ਸੰਤ ਜਨਾਂ ਦਾ ਮੇਲ ਕਰਕੇ (ਉਨ੍ਹਾਂ ਤੋਂ) ਗੁਰਬਾਣੀ ਗਵਾਈ ਹੈ। ਗੁਰੂ ਦੀ ਬਾਣੀ ਗਾਉਣ ਨਾਲ (ਜੀਵ-ਇਸਤਰੀ ਨੂੰ) ਪਰਮ-ਗਤਿ ਪ੍ਰਾਪਤ ਹੋ ਗਈ ਹੈ। ਪੰਚਾਂ (ਅਰਥਾਤ ਸੰਤ ਜਨਾਂ) ਦੇ ਮਿਲਣ ਨਾਲ (ਵਿਆਹ ਦਾ ਕਾਰਜ) ਸੋਹਣਾ ਹੋ ਗਿਆ ਹੈ। (ਜੀਵ-ਇਸਤਰੀ ਦੇ ਅੰਦਰੋਂ) ਕ੍ਰੋਧ ਦੂਰ ਹੋ ਗਿਆ ਹੈ, ਸ਼ਰੀਰ ਵਿਚੋਂ ਮਮਤਾ ਚਲੀ ਗਈ ਹੈ, ਪਾਖੰਡ ਅਤੇ ਭਰਮ ਦੂਰ ਹੋ ਗਏ ਹਨ। ਹਉਮੈ ਦੀ ਪੀੜ ਚਲੀ ਗਈ ਹੈ, (ਸਾਰਾ) ਸ਼ਰੀਰ ਅਰੋਗ ਹੋ ਗਿਆ ਹੈ ਅਤੇ ਸੁਖ ਪਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ ਨੇ) ਗੁਰੂ ਦੀ ਕ੍ਰਿਪਾ ਨਾਲ, ਗੰਭੀਰ ਗੁਣਾਂ ਵਾਲੇ ਬ੍ਰਹਮ ਨੂੰ ਪਛਾਣ ਲਿਆ ਹੈ।੨।

ਹੇ ਪ੍ਰਭੂ! (ਮੈਂ ਆਪ ਤੋਂ) ਬਲਿਹਾਰ ਹਾਂ। ਮਨਮੁਖ (ਜੀਵ-ਇਸਤਰੀ ਪ੍ਰਭੂ-ਪਤੀ ਤੋਂ) ਵਿਛੜੀ ਹੋਈ ਦੂਰ ਰਹਿੰਦੀ ਹੈ, (ਉਸ ਦਾ) ਮਹਲ ਪ੍ਰਾਪਤ ਨਹੀਂ ਕਰ ਸਕਦੀ (ਕਿਉਂਕਿ ਉਹ ਮਾਇਆਵੀ ਅੱਗ ਵਿਚ) ਸੜ ਗਈ ਹੈ। (ਉਸ ਦੇ) ਅੰਦਰ ਕੂੜੀ ਮਮਤਾ (ਦੀ ਸਥਿਤੀ ਬਣੀ ਰਹਿੰਦੀ ਹੈ, ਉਹ) ਕੂੜ ਵਿਹਾਝਦੀ ਹੈ ਅਤੇ ਕੂੜ ਨੇ ਹੀ (ਠਗ) ਲਈ ਹੈ। (ਉਹ) ਕੂੜ ਅਤੇ ਕਪਟ ਕਮਾਉਂਦੀ ਹੈ ਅਤੇ ਬਹੁਤ ਦੁਖ ਪਾਉਂਦੀ ਹੈ, ਸਤਿਗੁਰੂ ਤੋਂ ਬਿਨਾ (ਉਸ ਨੂੰ ਜੀਵਨ ਦਾ ਸਹੀ) ਰਸਤਾ ਨਹੀਂ ਮਿਲਦਾ। (ਉਹ) ਗਵਾਰ (ਜੀਵ-ਇਸਤਰੀ) ਉਜਾੜ ਰਸਤੇ ਉਤੇ ਭਟਕਦੀ ਰਹਿੰਦੀ ਹੈ ਅਤੇ ਛਿਣ ਛਿਣ ਬਾਦ ਧੱਕੇ

ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ ਮਿਲਾਏ ॥
ਜਨਮ ਜਨਮ ਕੇ ਵਿਛੁੜੇ ਜਨ ਮੇਲੇ ਨਾਨਕ ਸਹਜਿ ਸੁਭਾਏ ॥੩॥

ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿ ਰਾਮ ਜੀਉ ॥
ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿ ਰਾਮ ਜੀਉ ॥
ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥
ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ ॥
ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥
ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ ॥੪॥੧॥

ਸੂਹੀ ਮਹਲਾ ੪ ॥
ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥

ਖਾਂਦੀ ਰਹਿੰਦੀ ਹੈ। (ਜੇ) ਪ੍ਰਭੂ ਦਾਤਾ ਆਪ ਹੀ ਦਇਆ ਕਰੇ, ਤਾਂ ਸਤਿਗੁਰੂ ਪੁਰਖ ਮਿਲਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਜਨਮਾਂ-ਜਨਮਾਂਤਰਾਂ ਦੇ ਵਿਛੜੇ ਹੋਇਆਂ ਨੂੰ ਸਹਿਜ ਸੁਭਾ ਹੀ ਮਿਲਾ ਦਿੰਦਾ ਹੈ।੩।

ਹੇ ਪ੍ਰਭੂ ! (ਮੈਂ ਆਪ ਤੋਂ) ਬਲਿਹਾਰ ਹਾਂ। (ਜੋ) ਲਗਨ ਕਢਾਇਆ ਸੀ, (ਉਹ ਦਿਨ) ਆ ਗਿਆ ਅਤੇ ਇਸਤਰੀ ਦੇ ਹਿਰਦੇ ਵਿਚ ਚਾਉ ਚੜ੍ਹ ਗਿਆ। ਪੰਡਿਤ ਪਾਂਧੇ ਨੇ ਪਤਰੀ ਲਿਆ ਕੇ ਅਤੇ ਬੈਠ ਕੇ ਵਾਚੀ। ਪਤਰੀ ਵਾਚੀ ਗਈ ਅਤੇ ਜਦੋਂ (ਜੀਵ-ਇਸਤਰੀ ਨੇ) ਘਰ ਵਿਚ ਸੱਜਣ (ਪ੍ਰਭੂ) ਆਏ ਸੁਣੇ, (ਤਦ ਉਸ ਦੇ) ਮਨ ਵਿਚ ਪ੍ਰਸੰਨਤਾ ਹੋਈ। (ਫਿਰ) ਗੁਣਵਾਨ ਗਿਆਨੀਆਂ ਨੇ ਬੈਠ ਕੇ ਵਿਚਾਰ ਕੀਤਾ ਅਤੇ ਤੁਰਤ ਫੇਰੇ ਦਿਵਾ ਦਿੱਤੇ। ਅਗਮ ਅਗੋਚਰ ਪੁਰਸ਼ (ਪ੍ਰਭੂ) ਵਰ ਰੂਪ ਵਿਚ ਪ੍ਰਾਪਤ ਕਰ ਲਿਆ, ਜੋ ਸਦਾ ਜਵਾਨ ਅਤੇ ਬਾਲ-ਕਾਲ ਦਾ ਸਾਥੀ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਨੂੰ ਪ੍ਰਭੂ) ਕ੍ਰਿਪਾ ਕਰਕੇ (ਆਪਣੇ) ਨਾਲ ਮੇਲਦਾ ਹੈ, (ਉਹ) ਕਦੇ ਵੀ ਵਿਛੜ ਕੇ ਨਹੀਂ ਜਾਂਦੀ।੪।੧।

**ਸੂਹੀ ਮਹਲਾ ੪**

ਹੇ ਪ੍ਰਭੂ (ਮੈਂ ਆਪ ਤੋਂ) ਸਦਕੇ ਹਾਂ। (ਅਧਿਆਤਮਿਕ ਵਿਆਹ ਸੰਬੰਧੀ ਹਰਿ ਨੇ ਪਹਿਲੇ ਫੇਰੇ ਦੁਆਰਾ ਨਿਰਲਿਪਤ ਰੂਪ ਵਿਚ ਸੰਸਾਰਿਕ) ਕਰਮਾਂ ਵਿਚ ਰੁਝਣ ਲਈ (ਜੋ ਗੱਲਾਂ) ਦ੍ਰਿੜ੍ਹ ਕਰਵਾਈਆਂ ਹਨ, ਉਹ ਪਹਿਲੀ ਲਾਂਵ ਹੈ। (ਤੁਸੀਂ ਇਹ) ਧਰਮ ਦ੍ਰਿੜ੍ਹ ਕਰ ਲਵੋ (ਕਿ ਗੁਰੂ ਦੀ) ਬਾਣੀ ਹੀ (ਤੁਹਾਡੇ ਲਈ) ਬ੍ਰਹਮਾ ਦੇ ਵੇਦ ਹਨ, (ਇਸ ਨਾਲ) ਪਾਪ ਦੂਰ ਹੋ ਜਾਂਦੇ ਹਨ। (ਤੁਸੀਂ) ਹਰਿ-ਨਾਮ ਦਾ ਸਿਮਰਨ ਕਰੋ, (ਇਹ ਸੱਚਾ) ਧਰਮ ਦ੍ਰਿੜ੍ਹ ਕਰੋ। ਨਾਮ ਦ੍ਰਿੜ੍ਹ ਕਰਨਾ, (ਇਹੀ ਤੁਹਾਡੇ ਲਈ) ਸਮ੍ਰਿਤੀਆਂ (ਦਾ ਪਾਠ ਕਰਨਾ ਹੈ)। ਪੂਰੇ ਸਤਿਗੁਰੂ ਦੀ ਆਰਾਧਨਾ ਕਰੋ, (ਇਸ ਨਾਲ) ਸਾਰੇ ਪਾਪ ਅਤੇ ਦੋਸ਼ ਦੂਰ ਹੋ ਜਾਂਦੇ ਹਨ। ਜਿਸ (ਮਨੁੱਖ) ਨੂੰ ਹਰਿ ਹਰਿ ਦਾ ਨਾਮ ਮਿਠਾ ਲਗਣ ਲਗ ਜਾਂਦਾ ਹੈ, (ਉਸ) ਵਡਭਾਗੀ ਨੂੰ ਸਹਿਜ ਹੀ ਆਨੰਦ ਮਿਲਿਆ ਰਹਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ ਨੇ ਪ੍ਰਭੂ-ਪਤੀ ਨਾਲ ਜੋ) ਵਿਆਹ ਦਾ ਕਾਰਜ ਰਚਾਇਆ ਹੈ, (ਉਸ ਦੀ ਇਹ) ਪਹਿਲੀ ਲਾਂਵ ਹੈ।੧।

ਹੇ ਪ੍ਰਭੂ ! (ਮੈਂ ਆਪ ਤੋਂ) ਸਦਕੇ ਹਾਂ। ਦੂਜੀ ਲਾਂਵ (ਇਸ ਪ੍ਰਕਾਰ ਹੈ ਕਿ) ਹਰਿ (ਜੀਵ-ਇਸਤਰੀ ਨੂੰ) ਸਤਿਗੁਰੂ ਪੁਰਖ ਨਾਲ ਮਿਲਾਉਂਦਾ ਹੈ। (ਜੀਵ-ਇਸਤਰੀ ਦਾ) ਮਨ (ਸੰਸਾਰਿਕ) ਭੈ ਤੋਂ ਮੁਕਤ ਹੋ ਜਾਂਦਾ ਹੈ ਅਤੇ ਹਉਮੈ ਦੀ ਮੈਲ ਖ਼ਤਮ ਹੋ ਜਾਂਦੀ ਹੈ। (ਪ੍ਰਭੂ ਦਾ) ਨਿਰਮਲ ਭੈ ਪਾ ਕੇ (ਜੀਵ-ਇਸਤਰੀ ਨੇ) ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ। (ਉਹ) ਹਰਿ ਨੂੰ ਆਪਣੇ ਕੋਲ ਹੀ ਵੇਖਦੀ ਹੈ। (ਉਸ ਨੂੰ ਅਹਿਸਾਸ ਹੋ ਜਾਂਦਾ ਹੈ ਕਿ) ਹਰਿ ਨੇ ਆਪ ਹੀ ਸਭ ਪਸਾਰਾ ਪਸਾਰਿਆ ਹੋਇਆ ਹੈ ਅਤੇ ਸਭ ਵਿਚ ਵਿਆਪਕ ਹੋ ਰਿਹਾ ਹੈ। (ਉਸ ਜੀਵ-ਇਸਤਰੀ ਨੂੰ) ਅੰਦਰ ਬਾਹਰ ਇਕੋ ਹਰਿ ਪ੍ਰਭੂ (ਹੀ ਦਿਸਦਾ ਹੈ) ਅਤੇ ਸਤਿਸੰਗੀਆਂ ਨਾਲ ਮਿਲ ਕੇ (ਪ੍ਰਭੂ ਦੇ) ਮੰਗਲਮਈ ਗੀਤ ਗਾਉਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਵਿਆਹ ਦੀ ਹੁਣ) ਦੂਜੀ ਲਾਂਵ ਸ਼ੁਰੂ ਕੀਤੀ ਹੈ। (ਜੀਵ-ਇਸਤਰੀ ਦੇ ਮਨ ਵਿਚ) ਅਨਹਦ ਸ਼ਬਦ ਦੇ ਵਾਜੇ ਵਜ ਰਹੇ ਹਨ।੨।

ਹੇ ਪ੍ਰਭੂ ਜੀ ! ਮੈਂ (ਆਪ ਤੋਂ) ਸਦਕੇ ਹਾਂ। ਵੈਰਾਗਵਾਨ (ਵਿਅਕਤੀਆਂ) ਦੇ ਮਨ ਵਿਚ (ਮਿਲਾਪ ਲਈ) ਚਾਉ ਉਠਦਾ ਹੈ, ਇਹ ਤੀਜੀ ਲਾਂਵ ਹੈ। (ਜਿਨ੍ਹਾਂ ਨੂੰ) ਸੰਤ-ਜਨਾਂ ਦਾ ਮਿਲਾਪ (ਹਾਸਲ ਹੁੰਦਾ ਹੈ, ਉਨ੍ਹਾਂ) ਵਡਭਾਗੀਆਂ ਨੇ ਹੀ ਹਰਿ ਨੂੰ ਪਾਇਆ ਹੈ। (ਉਨ੍ਹਾਂ ਨੇ) ਨਿਰਮਲ ਹਰਿ ਨੂੰ ਪ੍ਰਾਪਤ ਕੀਤਾ ਹੈ, ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ ਅਤੇ ਮੂੰਹ ਵਿਚੋਂ ਹਰਿ ਦੀ ਬਾਣੀ ਬੋਲੀ ਹੈ। (ਉਨ੍ਹਾਂ) ਵਡਭਾਗੀਆਂ ਨੇ ਸੰਤ ਜਨਾਂ ਦਾ ਸੰਗ ਪ੍ਰਾਪਤ ਕੀਤਾ ਹੈ (ਅਤੇ ਉਹ) ਹਰਿ ਦੀ ਨ ਕਥਨ ਕੀਤੀ ਜਾ ਸਕਣ ਵਾਲੀ ਕਥਾ ਦਾ ਵਰਣਨ ਕਰਦੇ ਹਨ। (ਇਸ ਨਾਲ) ਹਿਰਦੇ ਵਿਚ ਹਰਿ ਹਰਿ ਦੀ ਧੁਨੀ ਪੈਦਾ ਹੁੰਦੀ ਹੈ ਅਤੇ ਮੱਥੇ ਉਤੇ ਚੰਗੇ ਭਾਗ ਹੋਣ ਕਰਕੇ ਹਰਿ (ਦਾ ਨਾਮ) ਜਪਿਆ ਜਾਂਦਾ ਹੈ।

ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥
ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥
ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਛੰਤ ਮਹਲਾ ੪ ਘਰੁ ੨ ॥
ਗੁਰਮੁਖਿ ਹਰਿ ਗੁਣ ਗਾਏ ॥ ਹਿਰਦੈ ਰਸਨ ਰਸਾਏ ॥
ਹਰਿ ਰਸਨ ਰਸਾਏ ਮੇਰੇ ਪ੍ਰਭ ਭਾਏ ਮਿਲਿਆ ਸਹਜਿ ਸੁਭਾਏ ॥
ਅਨਦਿਨੁ ਭੋਗ ਭੋਗੇ ਸੁਖਿ ਸੋਵੈ ਸਬਦਿ ਰਹੈ ਲਿਵ ਲਾਏ ॥
ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥
ਸਹਜੇ ਸਹਜਿ ਮਿਲਿਆ ਜਗਜੀਵਨੁ ਨਾਨਕ ਸੁੰਨਿ ਸਮਾਏ ॥੧॥

ਸੰਗਤਿ ਸੰਤ ਮਿਲਾਏ ॥ ਹਰਿ ਸਰਿ ਨਿਰਮਲਿ ਨਾਏ ॥
ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ ॥
ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ ॥
ਨਦਰਿ ਪ੍ਰਭੂ ਸਤਸੰਗਤਿ ਪਾਈ ਨਿਜ ਘਰਿ ਹੋਆ ਵਾਸਾ ॥
ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥੨॥

ਅੰਤਰਿ ਰਤਨੁ ਬੀਚਾਰੇ ॥ ਗੁਰਮੁਖਿ ਨਾਮੁ ਪਿਆਰੇ ॥
ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ ॥
ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ ॥
ਤਨੁ ਮਨੁ ਅਰਪਿ ਸੀਗਾਰ ਬਣਾਏ ਹਰਿ ਪ੍ਰਭ ਸਾਚੇ ਭਾਇਆ ॥
ਜੋ ਪ੍ਰਭੁ ਕਹੈ ਸੋਈ ਪਰੁ ਕੀਜੈ ਨਾਨਕ ਅੰਕਿ ਸਮਾਇਆ ॥੩॥

ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ ਆਇਆ ॥
ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾਧਨ ਕੰਤ ਪਿਆਰੀ ॥

ਦਾਸ ਨਾਨਕ ਤੀਜੀ ਲਾਂਵ ਬੋਲਦਾ ਹੈ (ਜਿਸ ਨਾਲ) ਹਰਿ ਲਈ (ਜੀਵ-ਇਸਤਰੀ ਦੇ) ਮਨ ਵਿਚ ਵੈਰਾਗ ਪੈਦਾ ਹੁੰਦਾ ਹੈ।੩।

ਹੇ ਪ੍ਰਭੂ ਜੀ! ਮੈਂ (ਆਪ ਤੋਂ) ਸਦਕੇ ਹਾਂ। (ਜੀਵ-ਇਸਤਰੀ ਦੇ) ਮਨ ਵਿਚ ਸਹਿਜ ਅਵਸਥਾ ਹੋ ਜਾਂਦੀ ਹੈ (ਕਿਉਂਕਿ) ਹਰਿ-ਰੂਪ ਵਰ ਪਾ ਲਿਆ ਹੁੰਦਾ ਹੈ, ਇਹ ਚੌਥੀ ਲਾਂਵ ਹੈ। ਗੁਰੂ ਦੁਆਰਾ (ਪ੍ਰਭੂ) ਪ੍ਰੇਮ ਸਹਿਤ ਮਿਲ ਪੈਂਦਾ ਹੈ ਅਤੇ ਹਰਿ ਮਨ ਤਨ ਵਿਚ ਮਿਠਾ ਲਗਣ ਲਗ ਜਾਂਦਾ ਹੈ। ਹਰਿ (ਦਾ ਨਾਮ) ਮਿਠਾ ਲਗਣਾ ਮੇਰੇ ਪ੍ਰਭੂ ਨੂੰ ਚੰਗਾ ਲਗਿਆ ਹੈ (ਅਤੇ ਉਸ ਜੀਵ-ਇਸਤਰੀ ਨੇ) ਹਰ ਰੋਜ਼ ਹਰਿ ਵਿਚ ਲਿਵ ਲਗਾ ਲਈ ਹੈ। (ਉਸ ਨੇ) ਸੁਆਮੀ ਵਜੋਂ ਮਨ ਵਿਚ ਇਛਿਆ ਫਲ ਪਾ ਲਿਆ ਹੈ (ਅਤੇ ਉਸ ਦੇ ਹਿਰਦੇ ਵਿਚ) ਹਰਿ-ਨਾਮ ਦੀ ਵਧਾਈ ਵਜੀ ਹੈ। ਹਰਿ ਪ੍ਰਭੂ ਸੁਆਮੀ ਨੇ (ਜੀਵ-ਇਸਤਰੀ ਦੇ ਵਿਆਹ ਦਾ) ਕਾਜ ਰਚਾਇਆ ਹੈ। (ਜੀਵ-ਇਸਤਰੀ) ਨਾਮ (ਦੇ ਸਿਮਰਨ) ਨਾਲ ਹਿਰਦੇ ਵਿਚ ਪ੍ਰਸੰਨ ਹੋਈ ਹੈ। ਦਾਸ ਨਾਨਕ ਚੋਥੀ ਲਾਂਵ ਬੋਲਦਾ ਹੈ ਕਿ (ਜੀਵ-ਇਸਤਰੀ ਨੇ) ਹਰਿ ਅਵਿਨਾਸ਼ੀ ਨੂੰ ਪ੍ਰਾਪਤ ਕਰ ਲਿਆ ਹੈ।੪।੨।

**ਰਾਗੁ ਸੂਹੀ ਛੰਤ ਮਹਲਾ ੪ ਘਰੁ ੨**

(ਜੋ) ਗੁਰਮੁਖ ਹਰਿ ਦੇ ਗੁਣ ਗਾਉਂਦਾ ਹੈ, (ਉਹ) ਹਿਰਦੇ ਅਤੇ ਜੀਭ ਨਾਲ ਰਸ ਨੂੰ ਮਾਣਦਾ ਹੈ। ਜੋ (ਸਾਧਕ) ਹਰਿ (ਦੇ ਗੁਣਾਂ ਨੂੰ) ਜੀਭ ਨਾਲ ਮਾਣਦਾ ਹੈ, (ਉਹ) ਮੇਰੇ ਪ੍ਰਭੂ ਨੂੰ ਚੰਗਾ ਲਗਦਾ ਹੈ (ਅਤੇ ਹਰਿ) ਉਸ ਨੂੰ ਸਹਿਜ ਸੁਭਾ ਮਿਲ ਪੈਂਦਾ ਹੈ। (ਉਹ) ਹਰ ਰੋਜ਼ (ਪ੍ਰਭੂ ਦੇ ਗੁਣਾਂ ਦਾ) ਆਨੰਦ ਮਾਣਦਾ ਹੈ, (ਆਤਮਿਕ) ਸੁਖ ਵਿਚ ਸੌਂਦਾ ਹੈ ਅਤੇ ਸ਼ਬਦ ਵਿਚ ਲਿਵ ਲਗਾਈ ਰਖਦਾ ਹੈ। ਵਡਿਆਂ ਭਾਗਾਂ ਨਾਲ ਪੂਰਾ ਗੁਰੂ ਪਾਈਦਾ ਹੈ, (ਇਸ ਲਈ) ਹਰ ਰੋਜ਼ ਨਾਮ ਧਿਆਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਸਹਿਜ ਭਾਵ ਨਾਲ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ (ਪ੍ਰਭੂ) ਮਿਲ ਪੈਂਦਾ ਹੈ ਅਤੇ ਅਫੁਰ ਅਵਸਥਾ ਵਿਚ ਸਮਾਇਆ ਰਹਿੰਦਾ ਹੈ।੧।

(ਜਿਨ੍ਹਾਂ ਵਿਅਕਤੀਆਂ ਨੂੰ ਪ੍ਰਭੂ ਨੇ) ਸੰਤਾਂ ਦੀ ਸੰਗਤ ਵਿਚ ਮਿਲਾ ਦਿੱਤਾ ਹੈ, (ਉਹ) ਹਰਿ (-ਨਾਮ ਦੇ) ਨਿਰਮਲ ਸਰੋਵਰ ਵਿਚ ਨਾਤੇ ਹਨ। (ਨਾਮ ਰੂਪ) ਨਿਰਮਲ ਜਲ ਵਿਚ ਨ੍ਹਾਉਣ ਨਾਲ (ਉਨ੍ਹਾਂ ਦੀ) ਮੈਲ ਦੂਰ ਹੋ ਗਈ ਅਤੇ (ਉਨ੍ਹਾਂ ਦੇ) ਸ਼ਰੀਰ ਪਵਿਤਰ ਹੋ ਗਏ। ਦੁਰਮਤਿ ਦੇ ਮੈਲ ਦੇ ਉਤਰ ਨਾਲ ਭਰਮ ਖ਼ਤਮ ਹੋ ਗਿਆ ਅਤੇ ਹਉਮੈ ਦੀ ਪੀੜ ਨਸ਼ਟ ਹੋ ਗਈ। (ਜਦੋਂ) ਪ੍ਰਭੂ ਦੀ ਮਿਹਰ ਨਾਲ ਸਤਿਸੰਗਤ ਪ੍ਰਾਪਤ ਹੋ ਗਈ, (ਤਦੋਂ) ਨਿਜ ਘਰ (ਅਰਥਾਤ ਵਾਸਤਵਿਕ) ਘਰ ਵਿਚ ਨਿਵਾਸ ਹੋ ਗਿਆ। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਹਰਿ ਦੇ ਮੰਗਲਮਈ ਗੁਣ-ਗਾਨ ਨੂੰ ਜੀਭ ਨਾਲ ਮਾਣਿਆ ਹੈ, (ਉਨ੍ਹਾਂ ਦੇ ਹਿਰਦੇ ਵਿਚ) ਨਾਮ ਦਾ ਪ੍ਰਕਾਸ਼ ਹੋ ਗਿਆ ਹੈ।੨।

(ਜੋ ਸਾਧਕ ਆਪਣੇ ਪ੍ਰਭੂ ਦੇ ਨਾਮ ਰੂਪ) ਰਤਨ ਨੂੰ ਹਿਰਦੇ ਵਿਚ ਵਿਚਾਰਦਾ ਹੈ ਅਤੇ ਗੁਰੂ ਦੁਆਰਾ ਨਾਮ ਨੂੰ ਪਿਆਰਦਾ ਹੈ। (ਜੋ) ਹਰਿ ਨਾਮ ਨਾਲ ਪਿਆਰ ਪਾਈ ਰਖਦਾ ਹੈ, (ਉਸ ਨੂੰ) ਸ਼ਬਦ (ਭਵ-ਸਾਗਰ ਤੋਂ) ਪਾਰ ਲੰਘਾ ਲੈਂਦਾ ਹੈ ਅਤੇ ਅਗਿਆਨ ਦਾ ਹਨੇਰਾ ਖ਼ਤਮ ਕਰ ਦਿੱਤਾ ਜਾਂਦਾ ਹੈ। (ਜਿਸ ਦੇ ਹਿਰਦੇ ਵਿਚ) ਗਿਆਨ ਦਾ ਪ੍ਰਚੰਡ (ਦੀਪਕ) ਜਗਿਆ, (ਉਸ ਦੇ) ਹਿਰਦੇ ਵਿਚ ਚਾਨਣ ਹੋ ਗਿਆ ਅਤੇ ਸ਼ਰੀਰ ਰੂਪ ਘਰ ਸੁੰਦਰ ਲਗਣ ਲਗ ਗਿਆ। (ਜਿਸ ਸਾਧਕ ਨੇ) ਤਨ ਮਨ ਅਰਪਿਤ ਕਰਕੇ ਸ਼ਿੰਗਾਰ ਬਣਾਇਆ, ਉਹ ਹਰਿ ਪ੍ਰਭੂ ਸੱਚੇ ਨੂੰ ਭਾ ਗਿਆ। ਨਾਨਕ (ਦਾ ਕਥਨ ਹੈ ਕਿ) ਜੋ ਪ੍ਰਭੂ ਕਹਿੰਦਾ ਹੈ, ਉਹੀ ਚੰਗੀ ਤਰ੍ਹਾਂ ਕਰਨਾ ਚਾਹੀਦਾ ਹੈ, (ਇਸ ਤਰ੍ਹਾਂ ਪ੍ਰਭੂ ਦੀ) ਗੋਦ ਵਿਚ ਸਮਾ ਜਾਈਦਾ ਹੈ।੩।

ਹਰਿ-ਪ੍ਰਭੂ ਨੇ (ਜੀਵ-ਇਸਤਰੀ ਦੇ ਵਿਆਹ ਦਾ) ਕਾਜ ਰਚਾਇਆ ਹੈ ਅਤੇ ਗੁਰੂ ਵਿਆਹ ਕਰਵਾਉਣ ਲਈ (ਵਿਚੋਲੇ ਵਜੋਂ) ਆਇਆ ਹੈ। ਜਦ ਗੁਰੂ ਵਿਆਹ ਕਰਾਉਣ ਆਇਆ ਹੈ (ਤਦ ਜੀਵ-ਇਸਤਰੀ ਦੇ) ਹਰਿ-ਪਤੀ ਨੂੰ ਪ੍ਰਾਪਤ ਕੀਤਾ ਹੈ ਅਤੇ (ਉਹ) ਇਸਤਰੀ ਪ੍ਰਭੂ-ਪਤੀ ਨੂੰ ਪਿਆਰੀ

ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ ॥
ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥
ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥੪॥੧॥੩॥

ਰਾਗੁ ਸੂਹੀ ਛੰਤ ਮਹਲਾ ੪ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥
ਗੁਰਮੁਖਿ ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ ਰਾਮ ॥
ਸਬਦ ਘਨੇਰੇ ਹਰਿ ਪ੍ਰਭ ਤੇਰੇ ਤੂ ਕਰਤਾ ਸਭ ਥਾਈ ॥
ਅਹਿਨਿਸਿ ਜਪੀ ਸਦਾ ਸਾਲਾਹੀ ਸਾਚ ਸਬਦਿ ਲਿਵ ਲਾਈ ॥
ਅਨਦਿਨੁ ਸਹਜਿ ਰਹੈ ਰੰਗਿ ਰਾਤਾ ਰਾਮ ਨਾਮੁ ਰਿਦ ਪੂਜਾ ॥
ਨਾਨਕ ਗੁਰਮੁਖਿ ਏਕੁ ਪਛਾਣੈ ਅਵਰੁ ਨ ਜਾਣੈ ਦੂਜਾ ॥੧॥

ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥
ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥
ਪ੍ਰਭੁ ਮੇਰਾ ਸੁਆਮੀ ਅੰਤਰਜਾਮੀ ਘਟਿ ਘਟਿ ਰਵਿਆ ਸੋਈ ॥
ਗੁਰਮਤਿ ਸਚੁ ਪਾਈਐ ਸਹਜਿ ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥
ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ ਆਪੇ ਲਏ ਮਿਲਾਏ ॥
ਨਾਨਕ ਸੋ ਪ੍ਰਭੁ ਸਬਦੇ ਜਾਪੈ ਅਹਿਨਿਸਿ ਨਾਮੁ ਧਿਆਏ ॥੨॥

ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ ॥
ਅੰਤਰੇ ਹਉਮੈ ਮਮਤਾ ਕਾਮੁ ਕ੍ਰੋਧੁ ਚਤੁਰਾਈ ਰਾਮ ॥
ਅੰਤਰਿ ਚਤੁਰਾਈ ਥਾਇ ਨ ਪਾਈ ਬਿਰਥਾ ਜਨਮੁ ਗਵਾਇਆ ॥
ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ ॥
ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ ॥
ਨਾਨਕ ਮਾਇਆ ਮੋਹੁ ਪਸਾਰਾ ਆਗੈ ਸਾਥਿ ਨ ਜਾਈ ॥੩॥

ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ ॥
ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ ॥
ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ ॥
ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ ॥
ਮਤਿ ਪਰਗਾਸੁ ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ ॥
ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ ਜੋਤੀ ਜੋਤਿ ਮਿਲਾਈ ॥੪॥੧॥੪॥

ਲਗੀ ਹੈ। ਸੰਤ-ਜਨਾਂ ਨੇ ਮਿਲ ਕੇ ਮੰਗਲਮਈ ਗੀਤ ਗਾਏ ਹਨ ਅਤੇ ਹਰਿ ਨੇ (ਜੀਵ-ਇਸਤਰੀ ਨੂੰ) ਆਪ ਸਵਾਰ ਲਿਆ ਹੈ। ਦੇਵਤੇ, ਮਨੁੱਖ, ਗਣ, ਗੰਧਰਭ ਮਿਲ ਕੇ ਆਏ ਹਨ ਅਤੇ ਅਦੁੱਤੀ (*ਅਪੂਰਬ*) ਜੰਞ ਬਣਾਈ ਹੈ। ਨਾਨਕ (ਦਾ ਕਥਨ ਹੈ ਕਿ) ਮੈਂ ਸੱਚਾ ਪ੍ਰਭੂ ਪਾ ਲਿਆ ਹੈ; (ਜੋ) ਨ ਕਦੇ ਮਰਦਾ ਹੈ ਅਤੇ ਨ ਜੰਮਦਾ ਹੈ।੪।੧।੩।

**ਰਾਗੁ ਸੂਹੀ ਛੰਤ ਮਹਲਾ ੪ ਘਰ ੩**

ਹੇ ਸੰਤ ਜਨੋ! ਆਓ (ਮਿਲ ਬੈਠੀਏ ਅਤੇ) ਗੋਬਿੰਦ ਦੇ ਗੁਣਾਂ ਦਾ ਗਾਇਨ ਕਰੀਏ। ਗੁਰੂ ਦੇ ਸੰਪਰਕ ਵਿਚ ਰਹਿਣਾ ਚਾਹੀਦਾ ਹੈ, (ਅਜਿਹਾ ਕਰਨ ਨਾਲ ਹਿਰਦੇ ਰੂਪ) ਘਰ ਵਿਚ ਸ਼ਬਦ-ਗਾਇਨ ਦੇ ਬਹੁਤ ਵਾਜੇ ਵਜਦੇ ਹਨ। ਹੇ ਪ੍ਰਭੂ-ਹਰਿ! ਤੇਰੇ ਸ਼ਬਦ ਬਹੁਤ ਅਧਿਕ ਹਨ, ਤੂੰ ਕਰਤਾ ਪੁਰਖ ਸਭ ਥਾਵਾਂ ਵਿਚ ਮੌਜੂਦ ਹੈਂ। (ਮੈਂ) ਦਿਨ ਰਾਤ (ਤੇਰਾ ਹੀ ਨਾਮ) ਜਪਦਾ ਰਹਾਂ, ਸਦਾ (ਤੇਰੀ) ਸਰਾਹਨਾ ਕਰਦਾ ਰਹਾਂ ਅਤੇ ਸੱਚੇ ਸ਼ਬਦ ਵਿਚ ਲਿਵ ਲਗਾਈ ਰਖਾਂ। (ਉਹ) ਹਰ ਰੋਜ਼ ਸਹਿਜ ਭਾਵ ਨਾਲ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਰਾਮ ਨਾਮ ਦੀ ਹਿਰਦੇ ਵਿਚ ਪੂਜਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਵਿਅਕਤੀ) ਗੁਰੂ ਦੁਆਰਾ ਇਕ (ਪ੍ਰਭੂ) ਨੂੰ ਪਛਾਣਦਾ ਹੈ, ਹੋਰ ਕਿਸੇ ਦੂਜੇ ਨੂੰ ਨਹੀਂ ਜਾਣਦਾ।੧।

ਉਹ ਅੰਤਰਯਾਮੀ ਪ੍ਰਭੂ ਸਭ ਵਿਚ ਵਿਆਪਕ ਹੋ ਰਿਹਾ ਹੈ। (ਜੋ ਵਿਅਕਤੀ) ਗੁਰੂ ਦੇ ਸ਼ਬਦ ਰਾਹੀਂ (ਉਸ ਨੂੰ) ਸਿਮਰਦਾ ਹੈ, (ਉਸ ਨੂੰ) ਮੇਰਾ ਪ੍ਰਭੂ ਸੁਆਮੀ ਸਭ ਵਿਚ ਵਰਤ ਰਿਹਾ (ਅਨੁਭਵ ਹੁੰਦਾ ਹੈ)। ਮੇਰਾ ਪ੍ਰਭੂ ਸੁਆਮੀ ਅੰਤਰਯਾਮੀ ਹੈ, ਹਰ ਇਕ ਸ਼ਰੀਰ ਵਿਚ ਉਹ ਵਿਆਪਕ ਹੈ। ਗੁਰੂ ਦੀ ਮਤਿ ਦੁਆਰਾ ਸਤਿਸਰੂਪ (ਪ੍ਰਭੂ) ਪਾਈਦਾ ਹੈ, ਸਹਿਜ ਅਵਸਥਾ ਵਿਚ ਸਮਾ ਜਾਈਦਾ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਜੇ ਪ੍ਰਭੂ ਨੂੰ ਚੰਗਾ ਲਗ ਜਾਏ, (ਤਾਂ ਮੈਂ) ਸਹਿਜ ਨਾਲ (ਉਸ ਦੇ) ਗੁਣਾਂ ਦਾ ਗਾਇਨ ਕਰਾਂ, (ਫਿਰ ਉਹ) ਆਪੇ (ਆਪਣੇ ਨਾਲ) ਮਿਲਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਦਿਨ ਰਾਤ ਨਾਮ ਦੀ ਆਰਾਧਨਾ ਕਰਨ ਨਾਲ ਉਹ ਪ੍ਰਭੂ ਗੁਰੂ ਦੇ ਸ਼ਬਦ ਦੁਆਰਾ ਜਾਣਿਆ ਜਾਂਦਾ ਹੈ।੨।

ਇਹ ਸੰਸਾਰ (ਸਾਗਰ) ਔਖਿਆਂ ਤਰਿਆ ਜਾਣ ਵਾਲਾ ਹੈ, ਮਨਮੁਖ ਤੋਂ ਪਾਰ ਨਹੀਂ ਹੋ ਸਕਦਾ, (ਕਿਉਂਕਿ ਉਸ ਦੇ) ਹਿਰਦੇ ਵਿਚ ਹਉਮੈ, ਮਮਤਾ, ਕਾਮ, ਕ੍ਰੋਧ ਅਤੇ ਚਾਲਾਕੀ (ਭਰੀ ਪਈ ਹੈ)। (ਹਿਰਦੇ ਵਿਚ) ਚਾਲਾਕੀ ਹੋਣ ਕਾਰਣ, (ਉਸ ਨੂੰ ਈਸ਼ਵਰੀ ਦਰਗਾਹ ਵਿਚ) ਠਿਕਾਣਾ ਨਹੀਂ ਮਿਲਦਾ, ਵਿਅਰਥ ਵਿਚ ਜਨਮ ਗਵਾ ਲੈਂਦਾ ਹੈ। (ਉਹ) ਜਮ ਦੇ ਮਾਰਗ ਉਤੇ ਦੁਖ ਪਾਉਂਦਾ ਹੈ, ਠੋਕਰਾਂ ਖਾਂਦਾ ਹੈ ਅਤੇ ਅੰਤ ਨੂੰ ਪਛਤਾਉਂਦਾ ਹੋਇਆ ਜਾਂਦਾ ਹੈ। ਨਾਮ ਤੋਂ ਬਿਨਾ ਕੋਈ ਸਾਥੀ ਨਹੀਂ ਹੈ; ਪੁੱਤਰ, ਪਰਿਵਾਰ, ਭਰਾ-ਭਾਈ (ਨਿਭਦੇ ਨਹੀਂ ਹਨ)। ਨਾਨਕ (ਦਾ ਕਥਨ ਹੈ ਕਿ ਸਾਰਾ) ਮਾਇਆ ਦੇ ਮੋਹ ਦਾ ਪਸਾਰਾ ਹੈ, ਅਗੇ (ਪਰਮਾਤਮਾ ਦੀ ਦਰਗਾਹ ਵਿਚ ਕੋਈ ਵੀ) ਨਾਲ ਨਹੀਂ ਜਾਂਦਾ।੩।

ਮੈਂ ਆਪਣੇ (ਨਾਮ ਦੇ) ਦਾਤੇ ਸਤਿਗੁਰੂ ਨੂੰ ਪੁਛਦਾ ਹਾਂ ਕਿ ਕਿਸ ਤਰ੍ਹਾਂ ਔਖਿਆ ਤਰਿਆ ਜਾਣ ਵਾਲਾ (ਭਵ-ਸਾਗਰ) ਤਰਿਆ ਜਾਏ? (ਉਤਰ—) ਸਤਿਗੁਰੂ ਦੇ ਭਾਣੇ ਵਿਚ ਚਲੋ। ਇਸ ਤਰ੍ਹਾਂ ਜੀਉਂਦੇ ਜੀ (ਆਪਾ-ਭਾਵ ਤੋਂ) ਮਰੇ ਰਹੀਏ। ਜੀਉਂਦੇ ਜੀ ਮਰੀਏ ਤਾਂ ਭਵ-ਜਲ ਤੋਂ ਤਰ ਜਾਈਦਾ ਹੈ ਅਤੇ ਗੁਰਮੁਖ (ਸਾਧਕ) ਨਾਮ ਵਿਚ ਸਮ ਜਾਂਦਾ ਹੈ। ਵਡੇ ਭਾਗਾਂ ਨਾਲ (ਉਸ ਨੂੰ) ਪੂਰਾ ਪੁਰਖ ਮਿਲ ਪੈਂਦਾ ਹੈ ਅਤੇ ਸੱਚੇ ਨਾਮ ਵਿਚ ਲਿਵ ਲਗਾ ਲੈਂਦਾ ਹੈ। ਉਸ ਦੀ ਬੁੱਧੀ ਪ੍ਰਕਾਸ਼ਿਤ ਹੋ ਜਾਂਦੀ ਹੈ, ਮਨ (ਨਾਮ ਵਿਚ) ਪਤੀਜ ਜਾਂਦਾ ਹੈ ਅਤੇ ਰਾਮ ਦੇ ਨਾਮ ਦੀ ਵਡਿਆਈ (ਪ੍ਰਾਪਤ ਹੋ ਜਾਂਦੀ ਹੈ)। ਨਾਨਕ (ਦਾ ਕਥਨ ਹੈ ਕਿ) ਸ਼ਬਦ ਵਿਚ ਜੁੜਨ ਨਾਲ ਪ੍ਰਭੂ ਪਾ ਲਈਦਾ ਹੈ ਅਤੇ (ਜੀਵ-)ਜੋਤਿ (ਬ੍ਰਹਮ)-ਜੋਤਿ ਵਿਚ ਸਮਾ ਜਾਂਦੀ ਹੈ।੪।੧।੪।

ਸੂਹੀ ਮਹਲਾ ੪ ਘਰੁ ੫ ੴ ਸਤਿਗੁਰ ਪ੍ਰਸਾਦਿ ॥
ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥
ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ ॥
ਧਨੁ ਧੰਨੁ ਗੁਰੂ ਵਡ ਪੁਰਖੁ ਹੈ ਮੈ ਦਸੇ ਹਰਿ ਸਾਬਾਸੇ ॥
ਵਡਭਾਗੀ ਹਰਿ ਪਾਇਆ ਜਨ ਨਾਨਕ ਨਾਮਿ ਵਿਗਾਸੇ ॥੧॥

ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥
ਘਰਿ ਆਵਹੁ ਚਿਰੀ ਵਿਛੁੰਨਿਆ ਮਿਲੁ ਸਬਦਿ ਗੁਰੂ ਪ੍ਰਭ ਨਾਹਾ ॥
ਹਉ ਤੁਝੁ ਬਾਝਹੁ ਖਰੀ ਉਡੀਣੀਆ ਜਿਉ ਜਲ ਬਿਨੁ ਮੀਨੁ ਮਰਾਹਾ ॥
ਵਡਭਾਗੀ ਹਰਿ ਧਿਆਇਆ ਜਨ ਨਾਨਕ ਨਾਮਿ ਸਮਾਹਾ ॥੨॥

ਮਨੁ ਦਹ ਦਿਸਿ ਚਲਿ ਚਲਿ ਭਰਮਿਆ ਮਨਮੁਖੁ ਭਰਮਿ ਭੁਲਾਇਆ ॥
ਨਿਤ ਆਸਾ ਮਨਿ ਚਿਤਵੈ ਮਨ ਤ੍ਰਿਸਨਾ ਭੁਖ ਲਗਾਇਆ ॥
ਅਨਤਾ ਧਨੁ ਧਰਿ ਦਬਿਆ ਫਿਰਿ ਬਿਖੁ ਭਾਲਣ ਗਇਆ ॥
ਜਨ ਨਾਨਕ ਨਾਮੁ ਸਲਾਹਿ ਤੂ ਬਿਨੁ ਨਾਵੈ ਪਚਿ ਪਚਿ ਮੁਇਆ ॥੩॥

ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥
ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ ॥
ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥
ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥੪॥੧॥੫॥

ਸੂਹੀ ਛੰਤ ਮਹਲਾ ੪ ॥
ਮਾਰੇਹਿਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥
ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ ॥
ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ ॥
ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ ਛੁਟੀਆ ॥੧॥
ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥
ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ॥
ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ ਚਉਦਿਆ ॥
ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ॥੨॥

ਸਾਧਨ ਆਸਾ ਚਿਤਿ ਕਰੇ ਰਾਮ ਰਾਜਿਆ ਹਰਿ ਪ੍ਰਭ ਸੇਜੜੀਐ ਆਈ ॥
ਮੇਰਾ ਠਾਕੁਰੁ ਅਗਮ ਦਇਆਲੁ ਹੈ ਰਾਮ ਰਾਜਿਆ ਕਰਿ ਕਿਰਪਾ ਲੇਹੁ ਮਿਲਾਈ ॥

**ਸੂਹੀ ਮਹਲਾ ੪ ਘਰੁ ੫**

ਹੇ ਸੰਤ-ਜਨੋ! ਮੈਨੂੰ ਪਿਆਰਾ ਗੁਰੂ ਮਿਲ ਪਿਆ ਹੈ (ਜਿਸ ਕਰਕੇ) ਮੇਰੀ (ਸੰਸਾਰਿਕ ਪਦਾਰਥਾਂ ਦੀ) ਤ੍ਰਿਸ਼ਨਾ ਖ਼ਤਮ ਹੋ ਗਈ ਹੈ। ਮੈਂ ਸਤਿਗੁਰੂ ਨੂੰ ਆਪਣਾ ਮਨ ਤਨ ਅਰਪਿਤ ਕਰਦਾ ਹਾਂ ਕਿ (ਉਹ ਮੈਨੂੰ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨਾਲ ਮਿਲਾ ਦੇਵੇ। ਗੁਰੂ ਵੱਡਾ ਪੁਰਖ ਧੰਨਤਾ ਯੋਗ ਹੈ, (ਉਸ ਨੂੰ) ਸ਼ਾਬਾਸ਼ ਹੈ ਕਿ (ਉਸ ਨੇ ਮੈਨੂੰ) ਹਰਿ ਦੀ ਦਸ ਪਾ ਦਿੱਤੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਵਡਿਆਂ ਭਾਗਾਂ ਕਰਕੇ (ਮੈਂ) ਪ੍ਰਭੂ ਪਾ ਲਿਆ ਹੈ, ਨਾਮ (ਦੇ ਸਿਮਰਨ ਨਾਲ ਮੈਂ) ਆਨੰਦਿਤ ਹੋ ਗਿਆ ਹਾਂ।੧।

ਮੈਨੂੰ ਪਿਆਰਾ ਸੱਜਣ ਗੁਰੂ ਮਿਲ ਗਿਆ ਹੈ, (ਉਸ ਤੋਂ) ਹਰਿ-ਪ੍ਰਾਪਤੀ ਦਾ ਮਾਰਗ ਪੁਛਦੀ ਹਾਂ। ਹੇ ਪ੍ਰਭੂ ਸੁਆਮੀ (*ਨਾਹਾ*)! (ਮੈਂ) ਚਿਰਾਂ ਤੋਂ ਵਿਛੜੀ ਹੋਈ ਦੇ ਘਰ ਆਓ ਅਤੇ ਗੁਰੂ ਸ਼ਬਦ ਰਾਹੀਂ ਆ ਮਿਲੋ। ਮੈਂ ਤੁਹਾਡੇ ਬਿਨਾ ਬਹੁਤ ਉਦਾਸ (*ਉਡੀਣੀਆ*) ਹਾਂ, ਜਿਵੇਂ ਜਲ ਤੋਂ ਬਿਨਾ ਮਛਲੀ ਮਰ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਵਡਿਆਂ ਭਾਗਾਂ ਕਰਕੇ ਹਰਿ ਨੂੰ ਧਿਆਇਆ ਹੈ, (ਉਹ) ਨਾਮ ਵਿਚ ਹੀ ਸਮਾ ਗਏ ਹਨ।੨।

ਮਨਮੁਖ (ਵਿਅਕਤੀ) ਦਾ ਮਨ ਦਸਾਂ ਦਿਸ਼ਾਵਾਂ ਵਿਚ ਫਿਰ ਫਿਰ ਕੇ ਭਟਕਦਾ ਰਹਿੰਦਾ ਹੈ, (ਉਸ ਨੂੰ ਪ੍ਰਭੂ ਨੇ ਹੀ) ਭਰਮ ਵਿਚ ਭੁਲਾਇਆ ਹੋਇਆ ਹੈ। (ਉਹ) ਨਿਤ ਮਨ ਵਿਚ (ਮਾਇਆਵੀ) ਆਸ ਕਰਦਾ ਰਹਿੰਦਾ ਹੈ ਅਤੇ ਮਨ ਨੂੰ (ਸੰਸਾਰਿਕ ਪਦਾਰਥਾਂ ਦੀ) ਤ੍ਰਿਸ਼ਨਾ ਅਤੇ ਭੁਖ ਵਿਚ ਲਗਾਇਆ ਹੋਇਆ ਹੈ। (ਮਨਮੁਖ ਨੇ) ਅੰਤਾਂ ਦਾ ਧਨ ਧਰਤੀ ਵਿਚ ਦਬਿਆ ਹੁੰਦਾ ਹੈ, (ਪਰ) ਫਿਰ ਵਿਸ਼ (ਰੂਪ ਹੋਰ ਧਨ) ਲਭਦਾ ਫਿਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤੂੰ ਨਾਮ ਦੀ ਸਰਾਹਨਾ ਕਰ, ਨਾਮ ਤੋਂ ਬਿਨਾ (ਸਾਰਾ ਸੰਸਾਰ) ਸੜ ਸੜ ਕੇ ਮਰ ਰਿਹਾ ਹੈ।੩।

ਸੁੰਦਰ ਮੋਹਨ ਗੁਰੂ ਨੂੰ ਪ੍ਰਾਪਤ ਕਰਕੇ, (ਮੈਂ) ਹਰਿ ਦੀ ਪ੍ਰੇਮ ਬਾਣੀ ਨਾਲ ਮਨ ਨੂੰ ਮਾਰ ਲਿਆ ਹੈ। ਮੇਰੇ ਹਿਰਦੇ ਵਿਚੋਂ (ਦ੍ਵੈਤ-ਭਾਵ ਵਾਲੀ) ਸੂਝ ਬੂਝ ਖ਼ਤਮ ਹੋ ਗਈ ਹੈ ਅਤੇ ਮਨ ਦੀ ਆਸ਼ਾ ਅਤੇ ਚਿੰਤਾ ਨੂੰ ਵਿਸਾਰ ਦਿੱਤਾ ਹੈ। ਮੇਰੇ (ਹਿਰਦੇ) ਵਿਚ ਪ੍ਰੇਮ ਦੀ ਪੀੜ ਹੈ, ਗੁਰੂ ਨੂੰ ਦੇਖਣ ਨਾਲ ਮਨ ਨੂੰ ਧੀਰਜ ਮਿਲ ਗਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੇਰੇ) ਚੰਗੇ ਭਾਗਾਂ ਕਰਕੇ (ਮੈਨੂੰ) ਆ ਮਿਲ, (ਮੈਂ) ਛਿਣ ਛਿਣ ਵਿਚ (ਤੇਰੇ ਤੋਂ) ਵਾਰਨੇ ਜਾਂਦਾ ਹਾਂ।੪।੧।੫।

**ਸੂਹੀ ਛੰਤ ਮਹਲਾ ੪**

ਹੇ ਭਾਈ! ਇਸ ਹਉਮੈ-ਬਿਖਿਆ ਨੂੰ ਮਾਰ ਦਿਓ, ਜਿਸ ਹਰਿ-ਪ੍ਰਭੂ ਨਾਲ ਮਿਲਣ ਨਹੀਂ ਦਿੱਤਾ। ਹੇ (ਜਿਗਿਆਸੂ!) ਇਹ ਸ਼ਰੀਰ ਸੋਨੇ ਦੇ ਰੰਗ ਵਾਲਾ ਹੈ, ਇਸ ਨੂੰ ਹਉਮੈ ਨੇ ਮਾਰ ਕੇ ਖ਼ਰਾਬ ਕਰ ਦਿੱਤਾ ਹੈ। ਹੇ! ਮਾਇਆ ਦਾ ਮੋਹ ਸਭ ਕਾਲਖ ਹੈ। ਇਸ ਨਾਲ ਮੂਰਖ ਮਨਮੁਖ ਨੇ (ਆਪਣੇ ਆਪ ਨੂੰ) ਜੋੜਿਆ ਹੋਇਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ ਇਸ ਤੋਂ) ਬਚ ਗਏ ਹਨ ਅਤੇ ਗੁਰੂ ਦੇ ਸ਼ਬਦ ਕਰਕੇ ਹਉਮੈ ਛੁਟ ਗਈ ਹੈ।੧। ਹੇ ਭਾਈ! ਇਸ ਮਨ ਨੂੰ (ਆਪਣੇ) ਵਸ ਵਿਚ ਲਿਆਓ, ਇਹ ਬਾਜ਼ੇ (ਸ਼ਿਕਾਰੀ ਪੰਛੀ) ਵਾਂਗ ਨਿਤ ਭੌਂਦਾ ਫਿਰਦਾ ਹੈ। ਨਿਤ ਆਸਾਂ ਹੀ ਆਸਾਂ ਕਰਦਿਆਂ (ਮਨੁੱਖ ਦੀ ਜੀਵਨ ਰੂਪ) ਰਾਤ ਦੁਖ ਨਾਲ ਬੀਤ ਰਹੀ ਹੈ। ਹੇ ਸੰਤ-ਜਨੋ! (ਜਿਸ ਨੇ) ਪੂਰਾ ਗੁਰੂ ਪਾ ਲਿਆ ਹੈ, (ਉਸ ਦੇ) ਮਨ ਦੀ ਆਸ ਹਰਿ (ਦੇ ਨਾਮ ਨੂੰ) ਜਪਦਿਆਂ ਪੂਰੀ ਹੋ ਜਾਂਦੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੇਰੇ ਮਨ ਨੂੰ) ਸੁਬੁੱਧੀ ਬਖ਼ਸ਼ (ਤਾਂ ਜੋ) ਆਸਾ ਛਡ ਕੇ ਨਿਤ ਸੁਖ ਪੂਰਵਕ ਸੌਂਦਿਆਂ (ਉਮਰ ਬਿਤਾਵੇ)।੨।

ਜੀਵ-ਇਸਤਰੀ (ਆਪਣੇ) ਚਿਤ ਵਿਚ ਆਸ ਕਰਦੀ ਹੈ—ਹੇ ਹਰਿ ਪ੍ਰਭੂ! ਹੇ ਰਾਮ ਰਾਜੇ! (ਮੇਰੀ ਹਿਰਦੇ ਰੂਪੀ) ਸੇਜ ਉਪਰ ਆ ਜਾ। ਹੇ ਮੇਰੇ ਸੁਆਮੀ! ਹੇ ਅਗਮ, ਦਿਆਲ ਰਾਮ ਰਾਜੇ! ਕ੍ਰਿਪਾ

ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ ਹਰਿ ਸਰਧਾ ਸੇਜ ਵਿਛਾਈ ॥
ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ ਮਿਲਿਆ ਸਹਜਿ ਸੁਭਾਈ ॥੩॥
ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ ॥
ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ ਰਾਮ ਰਾਜਿਆ ਗੁਰੁ ਮੇਲੇ ਕਿਰਪਾ ਕਰੇਈ ॥
ਹਉ ਗੁਰ ਵਿਟਹੁ ਘੋਲਿ ਘੁਮਾਇਆ ਰਾਮ ਰਾਜਿਆ ਜੀਉ ਸਤਿਗੁਰ ਆਗੈ ਦੇਈ ॥
ਗੁਰੁ ਤੁਠਾ ਜੀਉ ਰਾਮ ਰਾਜਿਆ ਜਨ ਨਾਨਕ ਹਰਿ ਮੇਲੇਈ ॥੪॥੨॥੬॥੫॥੭॥੬॥੧੮॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ ॥
ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥
ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ ॥
ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ ॥
ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥
ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥੧॥

ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ ॥
ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥
ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤਸੰਗਿ ਮਿਲਿ ਰਹੀਐ ॥
ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥
ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥
ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥੨॥

ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ ॥ ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ ॥
ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥
ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥
ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥
ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥੩॥

ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥
ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥
ਜਿਨਿ ਪ੍ਰਭੁ ਧਿਆਇਆ ਤਿਨਿ ਸੁਖੁ ਪਾਇਆ ਵਡਭਾਗੀ ਦਰਸਨੁ ਪਾਈਐ ॥
ਥੀਉ ਨਿਮਾਣਾ ਸਦ ਕੁਰਬਾਣਾ ਸਗਲਾ ਆਪੁ ਮਿਟਾਈਐ ॥
ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ ॥

ਕਰਕੇ (ਮੈਨੂੰ) ਆਪਣੇ ਨਾਲ ਮਿਲਾ ਲੈ। ਮੇਰੇ ਮਨ ਤਨ ਵਿਚ ਗੁਰੂ ਦੁਆਰਾ (ਪ੍ਰਭੂ ਨੂੰ ਮਿਲਣ ਦੀ) ਲੋਚਾ (ਲਗੀ ਹੋਈ) ਹੈ ਅਤੇ ਹਰਿ ਲਈ ਸ਼ਰਧਾ ਦੀ ਸੇਜ ਵਿਛਾਈ ਹੋਈ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਰਾਮ ਰਾਜੇ! ਜੋ ਹਰਿ ਪ੍ਰਭੂ ਨੂੰ ਚੰਗੀ ਲਗਦੀ ਹੈ, (ਉਸ ਨੂੰ ਪ੍ਰਭੂ) ਸਹਿਜ ਸੁਭਾ ਮਿਲ ਪੈਂਦਾ ਹੈ।੩। ਹੇ ਰਾਮ ਰਾਜੇ! ਇਕੋ ਸੇਜ ਉਤੇ (ਜੀਵ- ਇਸਤਰੀ) ਪ੍ਰਭੂ ਨਾਲ (ਵਸਦੀ ਹੈ), (ਜਿਸ ਨੂੰ) ਗੁਰੂ (ਵਿਧੀ) ਦਸ ਦਿੰਦਾ ਹੈ, (ਉਸ ਨੂੰ ਹੀ) ਹਰਿ ਮਿਲਾ ਲੈਂਦਾ ਹੈ। ਮੇਰੇ ਮਨ ਤਨ ਵਿਚ ਪ੍ਰੇਮ ਅਤੇ ਵੈਰਾਗ ਹੈ, (ਪਰ) ਗੁਰੂ ਕ੍ਰਿਪਾ ਕਰਕੇ (ਪਰਮਾਤਮਾ ਨਾਲ) ਮਿਲਾਉਂਦਾ ਹੈ। ਮੈਂ ਗੁਰੂ ਤੋਂ ਕੁਰਬਾਨ ਜਾਂਦੀ ਹਾਂ ਅਤੇ ਆਪਣੀ ਜਿੰਦ ਸਤਿਗੁਰੂ ਅਗੇ ਭੇਂਟ ਕਰਦੀ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਉਪਰ) ਗੁਰੂ ਪ੍ਰਸੰਨ ਹੋ ਜਾਂਦਾ ਹੈ, (ਉਸ ਨੂੰ) ਹਰਿ ਨਾਲ ਮਿਲਾ ਦਿੰਦਾ ਹੈ।੪।੨।੬।੫।੭।੬।੧੮।

**ਰਾਗੁ ਸੂਹੀ ਛੰਤ ਮਹਲਾ ੫ ਘਰੁ ੧**

ਹੇ ਮੂਰਖ! ਸੁਣ, ਤੂੰ (ਮਾਇਆ ਨੂੰ) ਵੇਖ ਕੇ ਕਿਸ ਲਈ (ਆਪਣੇ ਜੀਵਨ ਦੇ ਉਦੇਸ਼ ਨੂੰ) ਭੁਲ ਗਿਆ ਹੈਂ? ਹੇ ਵਿਚਾਰਹੀਨ! ਸੁਣ, (ਤੂੰ) ਕਸੁੰਭੇ ਦੇ ਰੰਗ ਨਾਲ ਕੂੜਾ ਪ੍ਰੇਮ ਪਾਇਆ ਹੋਇਆ ਹੈ। ਕੂੜੀ (ਮਾਇਆ) ਨੂੰ ਵੇਖ ਕੇ ਭੁਲਿਆ ਪਿਆ ਹੈਂ, (ਇਸ ਦਾ) ਮੁੱਲ ਅੱਧੀ ਕੌਡੀ ਵੀ ਨਹੀਂ ਲਭਦਾ, (ਉਧਰ) ਗੋਬਿੰਦ ਦਾ ਨਾਮ ਮਜੀਠੇ ਰੰਗ ਵਾਲਾ ਹੈ। (ਜੇ ਤੂੰ) ਗੁਰੂ ਦੇ ਮਿਠੇ ਸ਼ਬਦ ਨੂੰ ਪਛਾਣ ਲਏਂ, (ਤਾਂ) ਗੂੜ੍ਹੇ ਲਾਲ ਫੁਲ ਵਾਂਗ ਅਤਿ ਲਾਲ ਹੋ ਜਾਵੇਂਗਾ। (ਮਨੁੱਖ) ਝੂਠ ਵਿਚ ਮਗਨ ਹੋ ਰਿਹਾ ਹੈ ਅਤੇ ਝੂਠ ਨਾਲ ਲਿਪਟਿਆ ਹੋਇਆ ਹੈ। ਹੇ ਕ੍ਰਿਪਾ-ਨਿਧਾਨ! ਨਾਨਕ ਨਿਮਾਣਾ (ਤੇਰੀ) ਸ਼ਰਣ ਵਿਚ (ਪਿਆ ਹੈ), (ਆਪਣੇ) ਭਗਤਾਂ ਦੀ ਲਾਜ ਰਖ ਲੈ।੧।

ਹੇ ਮੂਰਖ (ਮਨੁੱਖ)! ਸੁਣ, (ਤੂੰ) ਪ੍ਰਾਣਾਂ ਦੇ ਨਾਥ ਸੁਆਮੀ (ਪ੍ਰਭੂ) ਦੀ ਸੇਵਾ ਕਰ। ਹੇ ਬੁੱਧੀ-ਹੀਨ! ਸੁਣ, ਜੋ ਵੀ (ਇਸ ਸੰਸਾਰ ਵਿਚ) ਆਇਆ ਹੈ, ਉਸ ਨੇ ਜਾਣਾ ਹੈ। ਹੇ ਪਰਦੇਸੀ (ਜੀਵ)! ਸੁਣ, ਸਥਾਈ (ਸਮਝਿਆ ਜਾ ਰਿਹਾ) ਸਭ ਕੁਝ ਨਸ਼ਟ ਹੋ ਜਾਏਗਾ, (ਇਸ ਲਈ) ਸੰਤਾਂ ਦੀ ਸੰਗਤ ਵਿਚ ਮਿਲ ਰਹਿਣਾ ਚਾਹੀਦਾ ਹੈ। ਹੇ ਵੈਰਾਗੀ (ਜੀਵ)! ਸੁਣ, ਹਰਿ ਦੀ ਪ੍ਰਾਪਤੀ ਭਾਗਾਂ ਨਾਲ ਹੁੰਦੀ ਹੈ, (ਇਸ ਲਈ) ਗੁਰੂ ਦੇ ਚਰਣ ਪਕੜ ਕੇ ਰਹਿਣਾ ਚਾਹੀਦਾ ਹੈ। (ਹੇ ਭਾਈ!) ਇਹ ਮਨ (ਗੁਰੂ ਨੂੰ) ਦੇਣਾ ਚਾਹੀਦਾ ਹੈ, ਸੰਕੋਚ ਨਹੀਂ ਕਰਨਾ ਚਾਹੀਦਾ ਹੈ। ਗੁਰੂ ਦੁਆਰਾ ਬਹੁਤੇ ਮਾਣ ਨੂੰ ਤਿਆਗ ਦਿਓ। ਨਾਨਕ (ਦਾ ਕਥਨ ਹੈ ਕਿ) ਹੇ ਦੀਨਾਂ ਅਤੇ ਭਗਤਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਵਾਲੇ! ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਵਰਣਨ ਕਰਾਂ?।੨।

ਹੇ ਮੂਰਖ! ਸੁਣ, (ਸੰਸਾਰਿਕਤਾ ਦਾ) ਕਿਉਂ ਕੂੜਾ ਮਾਣ ਕਰਦਾ ਹੈਂ। ਹੇ ਬੁੱਧੀਹੀਨ! ਸੁਣ, ਸਾਰਾ ਹੰਕਾਰ ਅਤੇ ਗੁਮਾਨ ਦੂਰ ਹੋ ਜਾਏਗਾ। (ਜੋ) ਸਥਾਈ (ਦਿਸ ਰਿਹਾ ਹੈ), ਸਭ ਨੇ ਨਸ਼ਟ ਹੋ ਜਾਣਾ ਹੈ, (ਉਸ ਉਤੇ) ਮਾਣ ਕਰਨਾ ਝੂਠਾ ਹੈ, (ਇਸ ਲਈ ਤੂੰ) ਪ੍ਰਭੂ ਦੇ ਸੰਤਾਂ ਦਾ ਦਾਸ ਹੋ ਜਾ। ਜੇ ਕਰਮਾਂ ਵਿਚ ਲਿਖਿਆ ਹੋਵੇ, (ਤਾਂ) ਜੀਵਿਤ ਭਾਵ ਨਾਲ ਮਰ ਕੇ (ਅਰਥਾਤ ਆਪਾ-ਭਾਵ ਤਿਆਗ ਕੇ) ਭਵਸਾਗਰ ਤੋਂ ਲੰਘਿਆ ਜਾ ਸਕਦਾ ਹੈ। (ਹੇ ਪ੍ਰਭ! ਤੂੰ) ਜਿਸ ਦਾ ਸਹਿਜ ਧਿਆਨ ਲਗਾ ਦਿੰਦਾ ਹੈ, (ਉਹ) ਗੁਰੂ ਦੀ ਸੇਵਾ ਕਰਦਾ ਹੈ (ਅਤੇ ਨਾਮ ਰੂਪ) ਅੰਮ੍ਰਿਤ ਪੀਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਹਰਿ ਦੇ ਦੁਆਰ ਉਪਰ ਸ਼ਰਣ ਆ ਪਿਆ ਹੈ, (ਮੈਂ ਉਸ ਤੋਂ) ਬਲਿਹਾਰ ਕੁਰਬਾਨ ਜਾਂਦਾ ਹਾਂ।੩।

ਹੇ ਮੂਰਖ! ਮਤਾਂ ਸਮਝੇਂ ਕਿ ਮੈਂ ਪ੍ਰਭੂ ਪਾ ਲਿਆ ਹੈ। ਹੇ ਨਾਸਮਝ! ਸੁਣ, ਉਸ ਦੇ ਚਰਣਾਂ ਦੀ ਧੂੜ ਹੋ ਜਾ ਜਿਸ ਨੇ ਪ੍ਰਭੂ ਨੂੰ ਧਿਆਇਆ ਹੈ। ਜਿਸ ਨੇ ਪ੍ਰਭੂ ਨੂੰ ਸਿਮਰਿਆ ਹੈ, ਉਸ ਨੇ ਆਨੰਦ ਪ੍ਰਾਪਤ ਕੀਤਾ ਹੈ, ਵਡਿਆਂ ਭਾਗਾਂ ਵਾਲੇ ਹੀ (ਪ੍ਰਭੂ ਦਾ) ਦਰਸ਼ਨ ਪ੍ਰਾਪਤ ਕਰਦੇ ਹਨ। (ਇਸ ਲਈ ਹੇ ਪ੍ਰਾਣੀ! ਤੂੰ) ਨਿਮਾਣਾ ਹੋ, (ਪ੍ਰਭੂ ਤੋਂ) ਸਦਾ ਕੁਰਬਾਨ ਹੋ। ਸਾਰਾ ਆਪਾ-ਭਾਵ ਮਿਟਾ ਦੇਣਾ ਚਾਹੀਦਾ ਹੈ। ਉਹ ਚੰਗੇ ਭਾਗਾਂ ਸਹਿਤ ਹੈ ਜਿਸ ਨੂੰ ਪ੍ਰਭੂ ਲਭ ਪਿਆ ਹੈ, ਅਸਾਂ ਉਸ ਕੋਲ ਆਪਣੇ ਆਪ ਨੂੰ ਵੇਚ

ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ ॥੪॥੧॥

ਸੂਹੀ ਮਹਲਾ ੫ ॥
ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ ॥
ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ ॥
ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥
ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ ॥
ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ ॥੧॥

ਹਰਿ ਆਪੇ ਲਏ ਮਿਲਾਇ ਕਿਉ ਵੇਛੋੜਾ ਥੀਵਈ ਬਲਿ ਰਾਮ ਜੀਉ ॥
ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ ਬਲਿ ਰਾਮ ਜੀਉ ॥
ਤੇਰੀ ਟੇਕ ਤੁਝੈ ਤੇ ਪਾਈ ਸਾਚੇ ਸਿਰਜਣਹਾਰਾ ॥
ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ ॥
ਸੰਤ ਜਨਾ ਮਿਲਿ ਮੰਗਲੁ ਗਾਇਆ ਦਿਨੁ ਰੈਨਿ ਆਸ ਤੁਮ੍ਾਰੀ ॥
ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਦ ਬਲਿਹਾਰੀ ॥੨॥

ਸੰਮ੍ਲਿਆ ਸਚੁ ਥਾਨੁ ਮਾਨੁ ਮਹਤੁ ਸਚੁ ਪਾਇਆ ਬਲਿ ਰਾਮ ਜੀਉ ॥
ਸਤਿਗੁਰੁ ਮਿਲਿਆ ਦਇਆਲੁ ਗੁਣ ਅਬਿਨਾਸੀ ਗਾਇਆ ਬਲਿ ਰਾਮ ਜੀਉ ॥
ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥
ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥
ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥
ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ ॥੩॥

ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ ॥
ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥
ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ ॥
ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ॥੪॥੨॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਗੋਬਿੰਦ ਗੁਣ ਗਾਵਣ ਲਾਗੇ ॥ ਹਰਿ ਰੰਗਿ ਅਨਦਿਨੁ ਜਾਗੇ ॥
ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥
ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥

ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਸੁਖਾਂ ਦੇ ਸਾਗਰ! (ਮੈਂ) ਨਿਮਾਣਾ ਤੇਰੀ ਸ਼ਰਣ ਵਿਚ ਹਾਂ, ਆਪਣੇ ਸੇਵਕ ਦੀ ਲਾਜ ਰਖ ਲੈ।੪।੧।

**ਸੂਹੀ ਮਹਲਾ ੫**

ਹੇ ਪ੍ਰਭੂ! (ਮੈਂ ਆਪ ਤੋਂ) ਸਦਕੇ ਹਾਂ। ਸਤਿਗੁਰੂ ਨੇ ਖ਼ੁਸ਼ ਹੋ ਕੇ (ਮੈਨੂੰ) ਹਰਿ ਦੇ ਚਰਣਾਂ ਦੀ ਓਟ ਬਖ਼ਸ਼ੀ ਹੈ। ਹਰਿ ਦੇ ਭੰਡਾਰ (ਨਾਮ ਰੂਪ) ਅੰਮ੍ਰਿਤ ਨਾਲ ਭਰੇ ਪਏ ਹਨ। ਉਸ (ਪ੍ਰਭੂ) ਦੇ ਘਰ ਵਿਚ ਸਭ ਕੁਝ ਹੈ। ਮੇਰਾ ਪ੍ਰਭੂ-ਪਿਤਾ ਬਹੁਤ ਸਮਰਥ ਹੈ, ਸਾਰਿਆਂ ਕਾਰਣਾਂ ਦਾ ਕਰਨ ਵਾਲਾ ਹੈ। ਜਸ ਨੂੰ ਸਿਮਰਨ ਨਾਲ ਕੋਈ ਦੁਖ ਨਹੀਂ ਲਗਦਾ ਅਤੇ ਭਵ-ਸਾਗਰ ਤੋਂ (ਪ੍ਰਭੂ) ਪਾਰ ਲੰਘਾ ਦਿੰਦਾ ਹੈ। (ਉਹ ਪ੍ਰਭੂ) ਮੁਢ-ਕਦੀਮ ਤੋਂ ਭਗਤਾਂ ਦਾ ਰਾਖਾ ਹੈ, (ਮੈਂ ਉਸ ਦੀ) ਉਸਤਤ ਕਰ ਕਰਕੇ ਜੀਉਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ ਬਹੁਤ ਹੀ ਮਿਠਾ ਰਸ ਹੈ, (ਉਸ ਨੂੰ ਮੈਂ) ਤਨ ਮਨ ਕਰਕੇ ਹਰ ਰੋਜ਼ ਪਾਨ ਕਰਦਾ ਹਾਂ।੧।

(ਜੇ) ਪ੍ਰਭੂ ਆਪ ਹੀ (ਮਨੁੱਖ ਨੂੰ ਆਪਣੇ ਨਾਲ ਮਿਲਾ ਲਵੇ, ਫਿਰ ਉਸ ਦਾ) ਵਿਛੋੜਾ ਕਿਵੇਂ ਹੋ ਸਕਦਾ ਹੈ? (ਹੇ ਪਰਮਾਤਮਾ!) ਜਿਸ ਨੂੰ ਤੇਰੀ ਟੇਕ ਹੈ, ਉਹ ਹਮੇਸ਼ਾ ਹਮੇਸ਼ਾ ਜੀਉਂਦਾ ਰਹਿੰਦਾ ਹੈ। ਹੇ ਸੱਚੇ ਸਿਰਜਣਹਾਰ (ਪ੍ਰਭੂ)! ਤੇਰੀ ਟੇਕ (ਮੈਂ) ਤੇਰੇ ਪਾਸੋਂ ਹੀ ਪ੍ਰਾਪਤ ਕੀਤੀ ਹੈ। ਜਿਸ ਤੋਂ ਕੋਈ ਖ਼ਾਲੀ ਨਹੀਂ ਜਾਂਦਾ, (ਤੂੰ) ਅਜਿਹਾ ਸਾਡਾ ਪ੍ਰਭੂ ਹੈਂ। ਸੰਤ ਜਨਾਂ ਨੇ ਮਿਲ ਕੇ ਤੇਰਾ ਮੰਗਲਮਈ ਗਾਇਨ ਕੀਤਾ ਹੈ (ਅਤੇ ਉਨ੍ਹਾਂ ਨੇ) ਦਿਨ ਰਾਤ (ਤੇਰੀ ਹੀ)ਆਸ ਰਖੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ ਮੈਂ ਤੇਰੇ ਤੋਂ) ਸਦਾ ਬਲਿਹਾਰੀ ਹਾਂ (ਕਿਉਂਕਿ ਤੇਰੀ ਕ੍ਰਿਪਾ ਸਦਕਾ) ਸਤਿਗੁਰੂ ਮਿਲਿਆ ਹੈ (ਅਤੇ ਉਸ ਦਾ) ਦਰਸ਼ਨ ਫਲ ਦੇਣ ਵਾਲਾ ਹੈ।੨।

ਜਿਸ (ਸਾਧਕ) ਨੇ ਸੱਚੇ ਸਥਾਨ (ਅਰਥਾਤ ਪ੍ਰਭੂ) ਨੂੰ ਯਾਦ ਕੀਤਾ ਹੈ, (ਉਸ ਨੇ) ਸੱਚਾ ਮਾਣ ਅਤੇ ਵਡਿਆਈ ਪ੍ਰਾਪਤ ਕੀਤੀ ਹੈ। (ਜਦ) ਦਿਆਲੂ ਸਤਿਗੁਰੂ ਮਿਲਿਆ, (ਤਦ) ਅਵਿਨਾਸ਼ੀ (ਪ੍ਰਭੂ) ਦਾ ਗੁਣ-ਗਾਨ ਕੀਤਾ। ਪ੍ਰਾਣਾਂ ਦੇ ਪਿਆਰੇ ਸੁਆਮੀ ਗੋਬਿੰਦ ਦੇ ਗੁਣ ਨਿਤ ਗਾਉਂਦਾ ਹਾਂ। ਸ਼ੁਭ ਦਿਨ ਆਏ ਹਨ, (ਪ੍ਰਭੂ ਨੇ) ਪਕੜ ਕੇ ਗਲ ਨਾਲ ਲਗਾ ਲਿਆ ਹੈ ਅਤੇ ਅੰਤਰਯਾਮੀ ਪ੍ਰਭੂ ਮਿਲ ਪਿਆ ਹੈ। ਸਤ, ਸੰਤੋਖ ਦੇ (ਹਿਰਦੇ ਵਿਚ) ਵਾਜੇ ਵਜ ਰਹੇ ਹਨ (ਅਰਥਾਤ ਇਹ ਗੁਣ ਪਸਰ ਗਏ ਹਨ) ਅਤੇ ਅਨਹਦ ਸ਼ਬਦ ਦੀ ਝੰਕਾਰ ਹੋ ਰਹੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਪੁਰਖ ਕਰਣਹਾਰ ਦੇ ਸਭ ਗੁਣ ਸੁਣ ਕੇ ਸਾਰੇ ਡਰ ਦੂਰ ਹੋ ਗਏ ਹਨ।੩।

(ਮਨ ਵਿਚ) ਤੱਤ੍ਵ ਗਿਆਨ ਪੈਦਾ ਹੋ ਗਿਆ ਹੈ। ਲੋਕ ਪਰਲੋਕ (*ਸਾਹੁਰੈ ਪੇਈਐ*) ਇਕ-ਪ੍ਰਭੂ ਹੀ (ਵਿਆਪਕ ਵੇਖ ਲਿਆ ਹੈ)। (ਜੀਵ-) ਜੋਤਿ ਬ੍ਰਹਮ-(ਜੋਤਿ) ਵਿਚ ਮਿਲ ਗਈ ਹੈ, (ਇਨ੍ਹਾਂ ਨੂੰ) ਕੋਈ ਵਖ ਨਹੀਂ ਕਰ ਸਕਦਾ। (ਅਜਿਹਾ ਪੂਰਿਆ ਹੋਇਆ ਵਿਅਕਤੀ) ਅਸਚਰਜ (ਪ੍ਰਭੂ) ਨੂੰ ਵੇਖਦਾ ਹੈ, ਅਸਚਰਜ ਨੂੰ ਸੁਣਦਾ ਹੈ ਅਤੇ ਉਸ ਨੂੰ ਅਸਚਰਜ ਹੀ ਦਿਸ ਪੈਂਦਾ ਹੈ। ਜਲ, ਥਲ, ਪੁਲਾੜ ਅਤੇ ਹਰ ਇਕ ਸ਼ਰੀਰ ਵਿਚ ਸੁਆਮੀ (ਪ੍ਰਭੂ) ਸਮਾ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਜੀਵ) ਜਿਸ ਤੋਂ ਪੈਦਾ ਹੋਇਆ ਹੈ, ਉਸ ਵਿਚ ਹੀ ਸਮਾ ਰਿਹਾ ਹੈ, ਉਸ ਦੀ ਕੀਮਤ ਪਾਈ ਨਹੀਂ ਜਾ ਸਕਦੀ। ਜਿਸ ਦੇ ਚਰਿਤ੍ਰ ਚੋਜ ਵੇਖੇ ਨਹੀਂ ਜਾ ਸਕਦੇ, ਉਸ ਦੀ ਆਰਾਧਨਾ ਕਰਨੀ ਚਾਹੀਦੀ ਹੈ।੪।੨।

**ਰਾਗੁ ਸੂਹੀ ਛੰਤ ਮਹਲਾ ੫ ਘਰੁ ੨**

(ਜੋ ਵਿਅਕਤੀ) ਗੋਬਿੰਦ ਦੇ ਗੁਣ ਗਾਉਣ ਲਗਦੇ ਹਨ, (ਉਹ) ਹਰ ਰੋਜ਼ ਹਰਿ ਦੇ (ਪ੍ਰੇਮ-ਰੰਗ) ਵਿਚ ਜਾਗਦੇ ਰਹਿੰਦੇ ਹਨ। (ਜੋ) ਹਰਿ ਦੇ (ਪ੍ਰੇਮ-) ਰੰਗ ਵਿਚ ਸਚੇਤ ਰਹਿੰਦੇ ਹਨ, (ਉਨ੍ਹਾਂ ਦੇ) ਪਾਪ ਦੂਰ ਹੋ ਜਾਂਦੇ ਹਨ ਅਤੇ (ਉਹ) ਪਿਆਰੇ ਸੰਤਾਂ ਨੂੰ ਮਿਲ ਪੈਂਦੇ ਹਨ। (ਉਹ) ਗੁਰੂ ਦੇ ਚਰਣਾਂ ਨਾਲ ਜੁੜ ਜਾਂਦੇ ਹਨ, (ਉਨ੍ਹਾਂ ਦੇ ਅੰਦਰੋਂ) ਭਰਮ ਚਲੇ ਜਾਂਦੇ ਹਨ, (ਉਨ੍ਹਾਂ ਦਾ) ਸਾਰਾ ਕੰਮ (ਪ੍ਰਭੂ) ਸਵਾਰ ਦਿੰਦਾ

ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥੧॥

ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥
ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥
ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥
ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥
ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥੨॥
ਗੁਰ ਮਿਲਿ ਸਾਗਰੁ ਤਰਿਆ ॥ ਹਰਿ ਚਰਣ ਜਪਤ ਨਿਸਤਰਿਆ ॥
ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ ॥
ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥
ਜਪਿ ਏਕੁ ਅਲਖ ਅਪਾਰ ਪੂਰਨ ਤਿਸੁ ਬਿਨਾ ਨਹੀ ਕੋਈ ॥
ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ ਜਤ ਦੇਖਾ ਤਤ ਸੋਈ ॥੩॥

ਪਤਿਤ ਪਾਵਨ ਹਰਿ ਨਾਮਾ ॥ ਪੂਰਨ ਸੰਤ ਜਨਾ ਕੇ ਕਾਮਾ ॥
ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥
ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ ॥
ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥
ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥੪॥੧॥੩॥

ਰਾਗੁ ਸੂਹੀ ਛੰਤ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥
ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥
ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥
ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥
ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥

ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ ॥
ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥
ਹਉ ਕਿਛੁ ਨਾਹੀ ਏਕੋ ਤੂਹੈ ਆਪੇ ਆਪਿ ਸੁਜਾਨਾ ॥
ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥
ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥

ਹੈ।(ਉਹ) ਵਡਭਾਗੀ ਕੰਨਾਂ ਨਾਲ ਬਾਣੀ ਸੁਣ ਕੇ, ਹਰਿ-ਨਾਮ ਦਾ ਜਾਪ ਕਰਕੇ ਸਹਿਜ ਹੀ (ਪ੍ਰਭੂ ਨੂੰ) ਜਾਣ ਲੈਂਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਉਹ ਸੁਆਮੀ ਦੀ ਸ਼ਰਣ ਵਿਚ ਪੈ ਕੇ ਮਨ ਅਤੇ ਸ਼ਰੀਰ ਪ੍ਰਭੂ ਅਗੇ ਅਰਪਿਤ ਕਰ ਦਿੰਦੇ ਹਨ।੧।

(ਜਦੋਂ) ਹਰਿ ਦੇ ਜਸ ਦਾ ਸੱਚਾ ਮੰਗਲਮਈ ਗੀਤ ਗਾਇਆ ਜਾਂਦਾ ਹੈ, (ਤਦੋਂ) ਅਨਹਦ ਸ਼ਬਦ (ਬਹੁਤ) ਚੰਗਾ ਲਗਦਾ ਹੈ। ਹਰਿ ਪ੍ਰਭੂ ਦੇ ਗੁਣ ਗਾਇਨ ਕਰਨ ਨਾਲ ਦੁਖ ਦੂਰ ਹੋ ਜਾਂਦੇ ਹਨ, ਮਨ ਵਿਚ ਬਹੁਤ ਅਧਿਕ ਖ਼ੁਸ਼ੀ ਪੈਦਾ ਹੋ ਜਾਂਦੀ ਹੈ।(ਜਦ) ਪ੍ਰਭੂ ਦਾ ਨਾਮ ਮੂੰਹੋਂ ਉਚਾਰਦਾ ਹਾਂ, (ਤਦ ਪ੍ਰਭੂ ਦਾ) ਦਰਸ਼ਨ ਵੇਖ ਕੇ ਮਨ ਅਤੇ ਤਨ ਨਿਰਮਲ ਹੋ ਜਾਂਦੇ ਹਨ। (ਮੈਂ ਉਨ੍ਹਾਂ) ਸਾਧੂਆਂ ਦੀ ਚਰਣ-ਧੂੜ ਹੋ ਜਾਵਾਂ, (ਜੋ) ਪ੍ਰਭੂ ਨੂੰ ਆਰਾਧਦੇ ਹਨ, (ਇਸ ਤਰ੍ਹਾਂ) ਆਪਣੇ ਪ੍ਰਭੂ ਨੂੰ ਚੰਗਾ ਲਗ ਜਾਵਾਂ। ਨਾਨਕ ਬੇਨਤੀ ਕਰਦਾ ਹੈ--(ਹੇ ਪ੍ਰਭੂ !) ਦਇਆ ਕਰੋ, (ਤਾਂ ਜੋ ਮੈਂ) ਸਦਾ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਰਹਾਂ।੨। ਗੁਰੂ ਨੂੰ ਮਿਲ ਕੇ ਸਾਗਰ ਤਰਿਆ ਜਾ ਸਕਦਾ ਹੈ, ਹਰਿ ਦੇ ਚਰਣਾਂ ਨੂੰ ਜਪਣ ਨਾਲ ਪਾਰ-ਉਤਾਰਾ ਹੋ ਸਕਦਾ ਹੈ। (ਜੋ) ਹਰਿ ਦੇ ਚਰਣਾਂ ਦਾ ਧਿਆਨ ਕਰਦਾ ਹੈ, (ਉਹ) ਸਭ ਫਲ ਪ੍ਰਾਪਤ ਕਰਦਾ ਹੈ, (ਉਸ ਦਾ) ਆਉਣਾ ਜਾਣਾ ਮਿਟ ਜਾਂਦਾ ਹੈ। ਪ੍ਰੇਮ-ਭਗਤੀ ਰਾਹੀਂ ਸੁਭਾਵਿਕ ਹੀ ਹਰਿ (ਦਾ ਨਾਮ) ਜਪ ਕੇ (ਉਹ) ਆਪਣੇ ਪ੍ਰਭੂ ਨੂੰ ਚੰਗਾ ਲਗਣ ਲਗ ਜਾਂਦਾ ਹੈ। (ਹੇ ਭਾਈ !) ਇਕ ਅਲੱਖ, ਅਪਾਰ ਅਤੇ ਪੂਰਣ ਪ੍ਰਭੂ (ਦਾ ਨਾਮ) ਜਪਿਆ ਕਰ (ਕਿਉਂਕਿ) ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਨਾਨਕ ਬੇਨਤੀ ਕਰਦਾ ਹੈ ਕਿ ਗੁਰੂ ਨੇ ਭਰਮ ਦੂਰ ਕਰ ਦਿੱਤਾ ਹੈ, (ਹੁਣ) ਜਿਧਰ ਵੇਖਦਾ ਹੈ, ਉਧਰ ਉਹ (ਪ੍ਰਭੂ ਹੀ ਦਿਸਦਾ) ਹੈ।੩।

ਹਰਿ-ਨਾਮ ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। (ਉਹ) ਸੰਤ ਜਨਾਂ ਦੇ ਕੰਮ ਪੂਰੇ ਕਰਦਾ ਹੈ। ਗੁਰੂ ਦੇ ਰੂਪ ਵਿਚ (ਜਿਨ੍ਹਾਂ ਨੂੰ) ਸੰਤ ਮਿਲ ਪੈਂਦਾ ਹੈ, (ਉਹ) ਪ੍ਰਭੂ ਦੇ ਨਾਮ ਨੂੰ ਧਿਆਉਂਦੇ ਹਨ, (ਉਨ੍ਹਾਂ ਦੀਆਂ) ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। (ਉਨ੍ਹਾਂ ਦੇ) ਹਉਮੈ (ਤੋਂ ਪੈਦਾ ਹੋਏ) ਤਾਪ ਨਸ਼ਟ ਹੋ ਜਾਂਦੇ ਹਨ, ਸਦਾ ਲਈ ਆਨੰਦਿਤ ਹੋ ਜਾਂਦੇ ਹਨ, (ਉਨ੍ਹਾਂ) ਚਿਰਾਂ ਤੋਂ ਵਿਛੜੇ ਹੋਇਆਂ ਨੂੰ ਪ੍ਰਭੂ ਮਿਲ ਪੈਂਦਾ ਹੈ। (ਉਨ੍ਹਾਂ ਦੇ) ਮਨ ਵਿਚ ਸ਼ਾਂਤੀ ਪਸਰ ਜਾਂਦੀ ਹੈ, ਖ਼ੁਸ਼ੀ ਦਾ ਵਾਤਾਵਰਣ ਬਣ ਜਾਂਦਾ ਹੈ, (ਹੁਣ ਪ੍ਰਭੂ) ਕਦੇ ਵੀ (ਉਨ੍ਹਾਂ ਦੇ) ਮਨ ਤੋਂ ਨਹੀਂ ਵਿਸਰਦਾ। ਨਾਨਕ ਬੇਨਤੀ ਕਰਦਾ ਹੈ ਕਿ ਸਤਿਗੁਰੂ ਨੇ ਦ੍ਰਿੜ੍ਹ ਕਰਾ ਦਿੱਤਾ ਹੈ ਕਿ ਹਮੇਸ਼ਾ ਪ੍ਰਭੂ ਦਾ ਭਜਨ ਕਰੋ।੪।੧।੩।

**ਰਾਗੁ ਸੂਹੀ ਛੰਤ ਮਹਲਾ ੫ ਘਰੁ ੩**

(ਹੇ ਪਰਮਾਤਮਾ !) ਤੂੰ ਸੁਆਮੀ ਹੈਂ, ਵੈਰਾਗ ਵਾਲਾ ਹੈਂ, ਮੇਰੇ ਜਿਹੀਆਂ ਬਹੁਤ ਅਧਿਕ (ਤੇਰੀਆਂ) ਦਾਸੀਆਂ ਹਨ। ਤੂੰ ਸਮੁੰਦਰ ਹੈਂ, ਰਤਨਾਂ ਦੀ ਖਾਣ ਹੈਂ, ਮੈਂ ਤੇਰੀ (ਮਹਾਨਤਾ ਦੀ) ਸਾਰ ਨਹੀਂ ਜਾਣਦੀ। ਮੈਂ ਸਾਰ ਨਹੀਂ ਜਾਣਦੀ, ਤੂੰ ਵੱਡਾ ਸਿਆਣਾ (ਦਾਣਾ) ਹੈਂ, ਹੇ ਸੁਆਮੀ ! (ਮੇਰੇ ਉਪਰ) ਰਹਿਮ ਕਰ। (ਮੇਰੇ ਉਤੇ) ਕ੍ਰਿਪਾ ਕਰੋ, ਅਜਿਹੀ ਬੁੱਧੀ ਦਿਓ ਕਿ ਅੱਠੇ ਪਹਿਰ (ਤੈਨੂੰ) ਆਰਾਧਦੀ ਰਹਾਂ। ਹੇ ਜੀਉੜੇ ! ਹੰਕਾਰ ਨਹੀਂ ਕਰਨਾ ਚਾਹੀਦਾ, (ਸਭ ਦੇ) ਚਰਣਾਂ ਦੀ ਧੂੜ ਬਣੇ ਰਹਿਣਾ ਚਾਹੀਦਾ ਹੈ, ਤਾਂ ਹੀ ਤੇਰੀ ਗਤਿ ਹੈ। ਨਾਨਕ (ਦਾ ਕਥਨ ਹੈ ਕਿ ਮੇਰਾ) ਠਾਕੁਰ ਸਭ ਦੇ ਸਿਰ ਉਪਰ ਹੈ, ਮੇਰੇ ਜਿਹੀਆਂ (ਉਸ ਦੀਆਂ) ਬਹੁਤ ਅਧਿਕ ਦਾਸੀਆਂ ਹਨ।੧।

(ਹੇ ਪ੍ਰਭੂ !) ਤੂੰ ਬਹੁਤ ਸਿਆਣਾ, ਡੂੰਘਾ ਅਤੇ ਗੰਭੀਰ ਹੈਂ। ਤੂੰ ਪਤੀ ਹੈਂ, ਅਸੀਂ (ਤੇਰੀਆਂ) ਇਸਤਰੀਆਂ ਹਾਂ। ਤੁਸੀਂ ਵੱਡੇ, ਬਹੁਤ ਹੀ ਵੱਡੇ ਅਤੇ ਉੱਚੇ ਹੋ, ਮੈਂ ਇਤਨੀ ਕੁ ਛੋਟੀ ਹਾਂ। ਮੈਂ ਕੁਝ ਨਹੀਂ ਹਾਂ, ਇਕੋ ਤੂੰ ਹੀ ਹੈਂ, (ਤੂੰ) ਆਪ ਹੀ ਆਪ ਸੁਜਾਨ ਹੈਂ। ਛਿਣ ਭਰ ਲਈ (ਤੇਰੀ) ਮਿਹਰ ਦੀ ਦ੍ਰਿਸ਼ਟੀ ਨਾਲ ਮੈਂ ਜੀਉਂਦੀ ਹਾਂ (ਅਤੇ ਤੇਰੇ ਪ੍ਰੇਮ-)ਰੰਗ ਦਾ ਸਭ ਰਸ ਮਾਣਦੀ ਹਾਂ। (ਹੇ ਪ੍ਰਭੂ ! ਮੈਂ ਤੇਰੀ) ਚਰਣ-ਸ਼ਰਣ ਵਿਚ ਹਾਂ, (ਤੇਰੇ) ਦਾਸਾਂ ਦੀ ਦਾਸੀ ਹਾਂ, (ਤੇਰੀ ਕ੍ਰਿਪਾ ਦ੍ਰਿਸ਼ਟੀ ਨਾਲ ਮੇਰਾ) ਮਨ ਖਿੜ

ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥੨॥

ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ ॥
ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ ॥
ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ ॥
ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥
ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ ॥
ਨਾਨਕ ਕੀ ਧਰ ਤੂਹੈ ਠਾਕੁਰ ਤੂ ਨਾਨਕ ਕਾ ਮਾਣਾ ॥੩॥

ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥
ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥
ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥
ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥
ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥
ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥

ਸੂਹੀ ਮਹਲਾ ੫ ॥
ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥
ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ ॥
ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ ॥
ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ ॥
ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ ॥
ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ ॥੧॥

ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥
ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥
ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ ॥
ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ ॥
ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ ॥
ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ ॥੨॥

ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ ॥
ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ ॥
ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ ॥
ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ ॥

ਜਾਂਦਾ ਹੈ, ਸ਼ਰੀਰ ਹਰਾ ਭਰਾ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਸਭ ਵਿਚ ਸਮਾਇਆ ਹੋਇਆ ਹੈ ਅਤੇ ਆਪਣੀ ਮਰਜ਼ੀ ਕਰਦਾ ਹੈ।੨।

(ਹੇ ਪ੍ਰਭੂ !) ਮੇਰਾ ਤੇਰੇ ਉਤੇ ਮਾਣ ਹੈ, ਤੂੰ ਮੇਰੀ ਸ਼ਕਤੀ (ਬਲ) ਹੈਂ। (ਮੇਰੀ ਸਾਰੀ) ਸੁਰਤਿ, ਬੁੱਧੀ, ਚਾਲਾਕੀ (ਸਭ) ਤੇਰੀ ਦਿੱਤੀ ਹੋਈ ਹੈ, ਤੂੰ (ਜੋ) ਸਮਝਾਉਂਦਾ ਹੈ, (ਉਹੀ) ਸਮਝਦਾ ਹਾਂ। ਉਹੀ ਜਾਣਦਾ ਹੈ, ਉਹੀ ਪਛਾਣਦਾ, ਜਿਸ ਉਪਰ ਸਿਰਜਣਹਾਰ ਕ੍ਰਿਪਾ ਦੀ ਦ੍ਰਿਸ਼ਟੀ ਕਰਦਾ ਹੈ। ਮਨਮੁਖ (ਇਸਤਰੀ) ਬਹੁਤਿਆਂ ਰਾਹਾਂ ਉਤੇ ਭੁਲੀ ਫਿਰਦੀ ਹੈ ਅਤੇ ਮਾਇਆ ਦੇ ਬੰਧਨਾਂ ਵਿਚ ਉਲਝੀ ਹੋਈ ਹੈ। (ਜੋ ਜੀਵ-ਇਸਤਰੀ) ਪ੍ਰਭੂ ਨੂੰ ਭਾ ਜਾਂਦੀ ਹੈ, ਉਹੀ ਗੁਣਵਾਨ ਹੈ, ਉਸ ਨੇ ਹੀ ਸਭ (ਪ੍ਰੇਮ-)ਰੰਗ ਮਾਣਿਆ ਹੈ। ਹੇ ਸੁਆਮੀ ! ਤੂੰ ਹੀ ਨਾਨਕ ਦੀ ਟੇਕ ਹੈਂ ਅਤੇ ਤੂੰ ਹੀ ਨਾਨਕ ਦਾ ਮਾਣ ਹੈਂ।੩।

(ਹੇ ਪ੍ਰਭੂ !) ਮੈਂ ਤੇਰੇ ਤੋਂ ਵਾਰੀ ਜਾਂਦੀ ਹਾਂ, ਕੁਰਬਾਨ ਜਾਂਦੀ ਹਾਂ, ਤੂੰ ਪਰਬਤ ਦੇ ਸਮਾਨ ਮੇਰਾ ਓਲ੍ਹਾ ਹੈਂ। ਮੈਂ (ਤੇਰੇ ਤੋਂ) ਲੱਖ ਲੱਖ ਵਾਰ ਬਲਿਹਾਰ ਜਾਂਦੀ ਹਾਂ, ਜਿਸ ਨੇ (ਮੇਰੇ ਮਨ ਤੋਂ) ਭਰਮ ਦਾ ਪਰਦਾ ਖੋਲ੍ਹਿਆ ਹੈ। ਮੇਰਾ (ਅਗਿਆਨਤਾ ਦਾ) ਹਨੇਰਾ ਦੂਰ ਹੋ ਗਿਆ ਹੈ, ਵਿਕਾਰਾਂ ਨੂੰ ਤਿਆਗ ਦਿੱਤਾ ਹੈ ਅਤੇ ਸੁਆਮੀ ਨਾਲ ਮੇਰਾ ਮਨ ਪਤੀਜ ਗਿਆ ਹੈ। ਮੈਂ ਪ੍ਰਭੂ ਨੂੰ ਚੰਗੀ ਲਗ ਗਈ ਹਾਂ, ਬੇਮੁਥਾਜ ਹੋ ਗਈ ਹਾਂ, ਜਨਮ ਸਫਲ ਹੋ ਗਿਆ ਹੈ (ਅਤੇ ਪ੍ਰਭੂ ਦੀ ਦਰਗਾਹ ਵਿਚ) ਪ੍ਰਵਾਨ ਚੜ੍ਹ ਗਈ ਹਾਂ। (ਮੈਂ) ਅਮੋਲਕ (ਜੀਵਨ ਵਾਲੀ) ਹੋ ਗਈ ਹਾਂ, (ਮੇਰਾ) ਤੋਲ ਭਾਰਾ ਹੋ ਗਿਆ ਹੈ (ਭਾਵ—ਗੁਣਾਂ ਕਰਕੇ ਮਹੱਤਵਸ਼ਾਲੀ ਹੋ ਗਈ ਹਾਂ); ਮੁਕਤੀ ਅਤੇ (ਜੀਵਨ-)ਜੁਗਤ ਦਾ ਦਰ ਖੁਲ੍ਹ ਗਿਆ ਹੈ। ਨਾਨਕ ਦਾ ਕਥਨ ਹੈ ਕਿ ਮੈਂ ਨਿਰਭੈ ਹੋ ਗਈ ਹਾਂ ਅਤੇ ਪ੍ਰਭੂ ਮੇਰਾ ਓਲ੍ਹਾ ਹੋ ਗਿਆ ਹੈ।੪।੧।੪।

**ਸੂਹੀ ਮਹਲਾ ੫**

ਮੇਰਾ ਪੂਰਾ ਸਤਿਗੁਰੂ ਸੱਜਣ ਪੁਰਸ਼ ਹੈ, (ਮੈਂ) ਉਸ ਤੋਂ ਭਿੰਨ ਹੋਰ (ਕਿਸੇ ਨੂੰ) ਨਹੀਂ ਜਾਣਦਾ। ਮੇਰੇ ਮਨ ਨੂੰ (ਉਹ) ਮਾਤਾ, ਪਿਤਾ, ਭਰਾ, ਪੁੱਤਰ, ਬੰਧੂ, ਜਿੰਦ ਅਤੇ ਪ੍ਰਾਣ ਨਾਲੋਂ ਵੀ (ਅਧਿਕ) ਚੰਗਾ ਲਗ ਰਿਹਾ ਹੈ। ਜਿੰਦ ਅਤੇ ਸ਼ਰੀਰ ਸਭ ਉਸ ਦਾ ਹੀ ਦਿੱਤਾ ਹੋਇਆ ਹੈ, (ਉਹ) ਸਭ ਤਰ੍ਹਾਂ ਦੇ ਗੁਣਾਂ ਨਾਲ ਭਰਪੂਰ ਹੈ। ਉਹ ਮੇਰਾ ਪ੍ਰਭੂ ਅੰਦਰ ਦੀਆਂ ਜਾਣਨ ਵਾਲਾ ਹੈ, ਸਭ ਵਿਚ ਵਰਤ ਰਿਹਾ ਹੈ। ਉਸ ਦੀ ਸ਼ਰਣ ਵਿਚ (ਮੈਂ) ਸਾਰੇ ਸੁਖ ਪ੍ਰਾਪਤ ਕੀਤੇ ਹਨ ਅਤੇ ਸਭ ਤਰ੍ਹਾਂ ਦਾ ਕਲਿਆਣ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਸਦਾ ਸਦਾ ਪ੍ਰਭੂ ਤੋਂ ਬਲਿਹਾਰ ਹਾਂ, ਹਮੇਸ਼ਾ ਕੁਰਬਾਨ ਹਾਂ।੧।

ਅਜਿਹਾ ਗੁਰੂ ਵਡਿਆਂ ਭਾਗਾਂ ਨਾਲ ਪਾਈਦਾ ਹੈ, ਜਿਸ ਦੇ ਮਿਲਣ ਨਾਲ ਪ੍ਰਭੂ ਜਾਣਿਆ ਜਾਂਦਾ ਹੈ। ਜਨਮ ਜਨਮਾਂਤਰਾਂ ਦੇ ਪਾਪ (*ਕਿਲਵਿਖ*) ਨਸ਼ਟ ਹੋ ਜਾਂਦੇ ਹਨ ਅਤੇ ਹਰਿ ਦੇ ਸੰਤਾਂ ਦੀ ਚਰਣ-ਧੂੜ ਵਿਚ ਨਿਤ ਇਸ਼ਨਾਨ (*ਨਾਪੈ*) ਹੁੰਦਾ ਰਹਿੰਦਾ ਹੈ। ਹਰਿ (ਦੇ ਸੰਤਾਂ ਦੀ ਚਰਣ-)ਧੂੜ ਵਿਚ ਇਸ਼ਨਾਨ ਕਰਨਾ ਚਾਹੀਦਾ ਹੈ, ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ, (ਇਸ ਤਰ੍ਹਾਂ ਕਰਨ ਨਾਲ) ਫਿਰ ਜੂਨ ਵਿਚ ਨਹੀਂ ਆਈਦਾ। ਗੁਰੂ ਦੇ ਚਰਣਾਂ ਨਾਲ ਲਗਣ 'ਤੇ ਭਰਮ ਅਤੇ ਭੈ ਚਲੇ ਜਾਂਦੇ ਹਨ ਅਤੇ ਮਨ-ਇਛਿਆ ਫਲ ਪ੍ਰਾਪਤ ਕਰ ਲਈਦਾ ਹੈ। (ਜਿਸ ਵਿਅਕਤੀ ਨੇ) ਨਿਤ ਹਰਿ ਦੇ ਗੁਣ ਗਾਏ ਹਨ ਅਤੇ ਨਾਮ ਨੂੰ ਸਿਮਰਿਆ ਹੈ, (ਉਸ ਨੂੰ) ਫਿਰ ਕੋਈ ਸੋਗ ਅਤੇ ਦੁਖ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਉਹ ਪ੍ਰਭੂ ਜੀਵਾਂ ਦਾ ਦਾਤਾ ਹੈ, ਜਿਸ ਦਾ (ਹਰ ਪਾਸੇ) ਪੂਰਾ ਪ੍ਰਤਾਪ (ਪਸਰਿਆ ਹੋਇਆ ਹੈ)।੨।

(ਸਭ ਪ੍ਰਕਾਰ ਦੇ) ਗੁਣਾਂ ਦਾ ਖ਼ਜ਼ਾਨਾ ਹਰਿ ਪ੍ਰਭੂ ਸੰਤਾਂ ਦੇ ਵਸ ਵਿਚ ਆਇਆ ਹੋਇਆ ਹੈ। (ਜੋ ਵਿਅਕਤੀ) ਸੰਤਾਂ ਦੀ ਚਰਣੀ ਲਗ ਕੇ ਗੁਰੂ ਦੀ ਸੇਵਾ ਵਿਚ ਰੁਝ ਗਿਆ ਹੈ, ਉਸ ਨੇ ਪਰਮ-ਪਦਵੀ ਪ੍ਰਾਪਤ ਕਰ ਲਈ ਹੈ। (ਉਸ ਨੇ) ਪਰਮ-ਪਦਵੀ ਪ੍ਰਾਪਤ ਕਰ ਲਈ ਹੈ, ਆਪਾ-ਭਾਵ ਮਿਟਾ ਦਿੱਤਾ ਹੈ, ਹਰਿ ਨੇ (ਉਸ ਉਪਰ) ਪੂਰੀ ਕ੍ਰਿਪਾ ਕੀਤੀ ਹੈ। (ਉਸ ਦਾ) ਜਨਮ ਸਫਲ ਹੋ ਗਿਆ ਹੈ, ਭੈ ਦੂਰ ਹੋ

ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥
ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥੩॥

ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ ॥
ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ ॥
ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ ॥
ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ ॥
ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ ॥
ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ ॥੪॥੨॥੫॥

ਸੂਹੀ ਮਹਲਾ ੫ ॥
ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥
ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥
ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥
ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰ ਹੂ ਤੇ ਨੇਰਾ ॥
ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥੧॥

ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥
ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥
ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥
ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ ॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥

ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ ॥
ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ ॥
ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥
ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ ॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥

ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥
ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥
ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥

ਗਿਆ ਹੈ ਅਤੇ ਇਕ ਪ੍ਰਭੂ ਮੁਰਾਰੀ ਮਿਲ ਪਿਆ ਹੈ। ਜਿਸ ਦਾ (ਉਹ ਦਾਸ ਸੀ), ਉਸ ਨੇ ਆਪਣੇ ਨਾਲ ਮੇਲ ਲਿਆ ਹੈ ਅਤੇ (ਜੀਵ-)ਜੋਤਿ (ਬ੍ਰਹਮ-)ਜੋਤਿ ਵਿਚ ਸਮਾ ਗਈ ਹੈ। ਨਾਨਕ (ਦਾ ਕਥਨ ਹੈ ਕਿ) ਨਿਰੰਜਨ (ਪ੍ਰਭੂ) ਦਾ ਨਾਮ ਜਪਣਾ ਚਾਹੀਦਾ ਹੈ। ਸਤਿਗੁਰੂ ਨਾਲ ਮਿਲ ਕੇ ਸੁਖ ਪਾਈਦਾ ਹੈ।੩।

ਹੇ ਹਰਿ-ਜਨੋ! ਨਿਤ ਹਰਿ ਦੇ ਮੰਗਲ ਗੀਤ ਗਾਓ, (ਇਸ ਨਾਲ) ਸਾਰੀ ਇੱਛਾ ਪੂਰੀ ਹੋ ਜਾਂਦੀ ਹੈ। (ਉਹ ਹਰਿ-ਜਨ) ਆਪਣੇ ਸੁਆਮੀ ਨਾਲ (ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ, (ਫਿਰ ਉਹ) ਮਰਦੇ ਅਤੇ ਆਉਂਦੇ ਜਾਂਦੇ ਨਹੀਂ। (ਜਿਸ ਨੇ) ਨਾਮ ਧਿਆਇਆ ਹੈ, (ਉਸ ਨੇ) ਅਵਿਨਾਸ਼ੀ (ਪ੍ਰਭੂ) ਪਾ ਲਿਆ ਹੈ। (ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ ਹਨ। (ਜੋ) ਗੁਰੂ ਦੇ ਚਰਣਾਂ ਵਿਚ ਮਨ ਲਗਾ ਲੈਂਦਾ ਹੈ, (ਉਸ ਨੂੰ) ਸ਼ਾਂਤੀ, ਸਹਿਜ ਅਵਸਥਾ, ਬਹੁਤ ਆਨੰਦ ਪ੍ਰਾਪਤ ਹੋ ਜਾਂਦਾ ਹੈ। ਅਵਿਨਾਸ਼ੀ (ਪ੍ਰਭੂ) ਹਰ ਇਕ ਸ਼ਰੀਰ ਵਿਚ ਵਰਤ ਰਿਹਾ ਹੈ, ਸਥਾਨ ਅਤੇ ਸਥਾਨਾਂਤਰਾਂ ਵਿਚ ਵੀ ਉਹੀ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਦੇ ਚਰਣਾਂ ਵਿਚ ਚਿਤ ਲਗਾਉਣ ਨਾਲ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ।੪।੨।੫।

ਸੂਹੀ ਮਹਲਾ ੫

ਹੇ ਮੇਰੇ ਪ੍ਰੀਤਮ ਸੁਆਮੀ! ਕ੍ਰਿਪਾ ਕਰ, (ਮੇਰੇ) ਨੇਤਰ ਤੇਰਾ ਦਰਸ਼ਨ ਵੇਖਦੇ ਰਹਿਣ। ਹੇ ਮੇਰੇ ਪਿਆਰੇ! (ਮੈਨੂੰ) ਲੱਖ ਜੀਭਾਂ ਦੇ, (ਤਾਂ ਜੋ) ਮੇਰਾ ਮੂੰਹ ਹਰਿ-ਨਾਮ ਦੀ ਆਰਾਧਨਾ ਕਰਦਾ ਰਹੇ। (ਮੇਰਾ ਮੂੰਹ) ਹਰਿ (ਦਾ ਨਾਮ) ਆਰਾਧਦਾ ਰਹੇ ਅਤੇ ਜਮ ਦਾ ਮਾਰਗ ਸਾਧ ਲਏ, (ਫਿਰ) ਕੋਈ ਦੁਖ ਨਹੀਂ ਲਗ ਸਕਦਾ। ਜਲ, ਥਲ ਅਤੇ ਪੁਲਾੜ ਵਿਚ (ਉਹ) ਸੁਆਮੀ ਪੂਰਿਆ ਹੋਇਆ ਹੈ, ਜਿਧਰ ਵੇਖਦਾ ਹਾਂ, ਉਧਰ ਉਹੀ ਹੈ। (ਨਾਮ ਸਿਮਰਨ ਨਾਲ) ਭਰਮ, ਮੋਹ, ਵਿਕਾਰ ਆਦਿ ਚਲੇ ਗਏ ਹਨ, ਪ੍ਰਭੂ ਨੇੜੇ ਤੋਂ ਨੇੜੇ (ਵਸਦਾ ਹੈ)। ਹੇ ਪ੍ਰਭੂ! ਨਾਨਕ ਉਤੇ ਕ੍ਰਿਪਾ ਕਰੋ ਕਿ (ਮੇਰੇ) ਨੇਤਰ (ਤੇਰਾ) ਦਰਸ਼ਨ ਵੇਖਦੇ ਰਹਿਣ।੧।

ਹੇ ਮੇਰੇ ਪ੍ਰੀਤਮ ਪ੍ਰਭੂ! ਮੈਨੂੰ ਕਰੋੜ ਕੰਨ ਦਿਓ, (ਤਾਂ ਜੋ) ਹਰਿ ਅਵਿਨਾਸ਼ੀ ਦੇ ਗੁਣ ਸੁਣਦਾ ਰਹਾਂ। (ਗੁਣ) ਸੁਣ ਸੁਣ ਕੇ (ਇਹ) ਮਨ ਨਿਰਮਲ ਹੋ ਜਾਂਦਾ ਹੈ ਅਤੇ ਮੌਤ ਦੀ ਫਾਹੀ ਕਟੀ ਜਾਂਦੀ ਹੈ। ਅਵਿਨਾਸ਼ੀ (ਪ੍ਰਭੂ) ਦੇ ਸਿਮਰਨ ਨਾਲ ਜਮ ਦੀ ਫਾਹੀ ਕਟੀ ਜਾਂਦੀ ਹੈ (ਅਤੇ ਹਿਰਦੇ ਵਿਚ) ਸਾਰੇ ਮੰਗਲ ਅਤੇ ਉਤਮ ਗਿਆਨ (ਆ ਜਾਂਦੇ ਹਨ)। (ਫਿਰ) ਦਿਨ ਰਾਤ ਹਰਿ ਹਰਿ ਦਾ ਸਿਮਰਨ ਕਰਨਾ ਚਾਹੀਦਾ ਹੈ, (ਜਿਸ ਨਾਲ) ਸਹਿਜ (ਅਵਸਥਾ) ਵਿਚ ਧਿਆਨ ਜੁੜ ਜਾਂਦਾ ਹੈ। ਪ੍ਰਭੂ ਨੂੰ ਯਾਦ ਕਰਨ ਨਾਲ ਪਾਪ (*ਕਲਮਲ*) ਅਤੇ ਦੁਖ ਸੜ ਜਾਂਦੇ ਹਨ ਅਤੇ ਮਨ ਦੀ ਦੁਰਮਤਿ ਦੂਰ ਹੋ ਜਾਂਦੀ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! ਕ੍ਰਿਪਾ ਕਰੋ ਕਿ ਹਰਿ ਦੇ ਗੁਣ ਸੁਣਦੇ ਰਹੀਏ।੨।

ਹੇ ਪ੍ਰਭੂ! (ਤੇਰੇ ਨਿਵਾਜੇ ਮਨੁੱਖਾਂ ਦੇ) ਕਰੋੜਾਂ ਹੱਥ ਤੇਰੀ ਸੇਵਾ ਕਰਦੇ ਹਨ ਅਤੇ (ਕਰੋੜਾਂ) ਚਰਣ ਤੇਰੇ ਮਾਰਗ ਉਤੇ ਚਲਦੇ ਹਨ। ਹਰਿ ਦੀ ਸੇਵਾ ਭਵ-ਸਾਗਰ (ਤੋਂ ਪਾਰ ਲੰਘਾਉਣ ਵਾਲੀ) ਬੇੜੀ ਹੈ, ਜੋ ਚੜ੍ਹਦਾ ਹੈ, ਉਸ ਨੂੰ (ਪ੍ਰਭੂ) ਤਾਰ ਦਿੰਦਾ ਹੈ। (ਜਿਸ ਨੇ) ਹਰਿ ਹਰਿ (ਦਾ ਨਾਮ) ਸਿਮਰਿਆ ਹੈ, (ਉਹ) ਭਵ-ਜਲ ਵਿਚੋਂ ਤਰ ਗਿਆ ਹੈ ਅਤੇ (ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ ਹਨ। ਮਹਾ ਵਿਕਾਰ ਖ਼ਤਮ ਹੋ ਗਏ ਹਨ, ਸੁਖ ਪੈਦਾ ਹੋ ਗਿਆ ਹੈ ਅਤੇ ਅਨਹਦ ਨਾਦ ਦੇ ਵਾਜੇ ਵਜ ਰਹੇ ਹਨ। ਸਾਰੇ ਮਨ ਇੱਛੇ ਫਲ ਪਾ ਲਏ ਹਨ। ਕੁਦਰਤ ਦੀ ਕੀਮਤ ਅਪਾਰ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਭੂ! ਕ੍ਰਿਪਾ ਕਰੋ ਕਿ (ਮੇਰਾ) ਮਨ ਸਦਾ ਤੇਰੇ ਮਾਰਗ ਉਪਰ ਚਲਦਾ ਰਹੇ।੩।

(ਹੇ ਜਿਗਿਆਸੂ! ਮੇਰਾ) ਮਨ ਹਰਿ ਦੇ ਚਰਣਾਂ ਨਾਲ ਲਗ ਗਿਆ ਹੈ, ਮੇਰੇ ਲਈ ਇਹ ਵਰਦਾਨ ਅਤੇ ਵਡਿਆਈ ਹੈ, ਇਹੋ ਧਨ ਅਤੇ ਵੱਡੇ ਭਾਗ ਹਨ; ਇਹੋ (ਪ੍ਰੇਮ-)ਰੰਗ ਅਤੇ ਰਸਾਂ ਦਾ ਭੋਗ ਹੈ। (ਮੇਰਾ) ਮਨ ਪ੍ਰਭੂ ਦੀ ਚਰਣੀ ਲਗ ਗਿਆ ਹੈ, (ਉਸ ਦੀ) ਸ਼ਰਣ ਵਿਚ ਪੈ ਗਿਆ ਹੈ, (ਸਭ

ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥
ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤਸੰਗਿ ਮਨੁ ਜਾਗਾ ॥
ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ ॥੪॥੩॥੬॥

ਸੂਹੀ ਮਹਲਾ ੫ ॥
ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥
ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥
ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥
ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ ॥੧॥

ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ ॥
ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ ॥
ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥
ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥
ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥
ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥੨॥

ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥
ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥
ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ ॥
ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ ॥
ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ ॥
ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ ॥੩॥

ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ ॥
ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ ॥
ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥
ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ ॥
ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ ॥
ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ ॥੪॥੪॥੭॥

ਕੁਝ) ਕਰਨ ਕਰਾਉਣ ਵਾਲਾ ਪ੍ਰਭੂ ਹੈ। ਹੇ ਮੇਰੇ ਠਾਕੁਰ, ਦੀਨ ਦਿਆਲ! ਸਭ ਕੁਝ ਤੇਰਾ ਹੈ, ਤੂੰ ਮੇਰਾ ਪ੍ਰਭੂ ਹੈਂ। ਮੈਂ ਗੁਣ-ਹੀਨ ਹਾਂ, ਪ੍ਰੀਤਮ ਸੁਖਾਂ ਦਾ ਸਾਗਰ ਹੈ, ਮਨ ਸੰਤਾਂ ਦੇ ਸੰਗ ਕਰਕੇ ਜਾਗ ਗਿਆ ਹੈ। ਨਾਨਕ ਦਾ ਕਥਨ ਹੈ ਕਿ ਪ੍ਰਭੂ ਨੇ ਕ੍ਰਿਪਾ ਕੀਤੀ ਹੈ। (ਜਿਸ ਦੇ ਸਦਕੇ ਮੇਰਾ) ਮਨ (ਪ੍ਰਭੂ ਦੇ) ਚਰਣ-ਕਮਲਾਂ ਨਾਲ ਲਗ ਗਿਆ ਹੈ।੪।੩।੬।

ਸੂਹੀ ਮਹਲਾ ੫

ਹਰਿ ਦੇ ਨਾਮ ਨੂੰ ਜਪਣ ਲਈ ਹਰਿ ਨੇ (ਇਹ ਹਰਿ-)ਮੰਦਿਰ ਸਿਰਜਿਆ ਹੈ। (ਇਸ ਵਿਚ) ਸੰਤ ਅਤੇ ਭਗਤ ਲੋਕ ਗੁਣ ਗਾਉਂਦੇ ਹਨ। (ਉਹ) ਆਪਣੇ ਸੁਆਮੀ ਪ੍ਰਭੂ (ਦਾ ਨਾਮ) ਸਿਮਰ ਸਿਮਰ ਕੇ ਸਾਰੇ ਪਾਪ ਦੂਰ ਕਰਾ ਲੈਂਦੇ ਹਨ। (ਉਨ੍ਹਾਂ ਨੇ) ਪ੍ਰਭੂ ਦੀ ਉਤਮ ਬਾਣੀ ਰਾਹੀਂ ਹਰਿ ਦੇ ਗੁਣਾਂ ਦਾ ਗਾਇਨ ਕਰਕੇ ਪਰਮ-ਪਦ ਪ੍ਰਾਪਤ ਕਰ ਲਿਆ ਹੈ। ਪ੍ਰਭੂ ਦੀ ਸਹਿਜ-ਕਥਾ ਬਹੁਤ ਮਿਠੀ ਹੈ (ਜੋ) ਅਕਥ ਕਥਾ ਦਾ ਕਥਨ ਕਰਦੀ ਹੈ। ਉਹ ਸੰਯੋਗ, ਪਲ ਅਤੇ ਮਹੂਰਤ ਚੰਗੇ ਸਨ, (ਜਦੋਂ ਪ੍ਰਭੂ ਨੇ ਹਰਿ-ਮੰਦਿਰ ਦੀ) ਸਦਾ ਸਥਿਰ ਰਹਿਣ ਵਾਲੀ ਨੀਂਹ ਰਖਾਈ ਸੀ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਵੇਲੇ) ਪ੍ਰਭੂ ਦਿਆਲ ਹੋ ਗਏ, ਤਾਂ (ਆਪੇ) ਸਭ ਪ੍ਰਕਾਰ ਦੀ ਸ਼ਕਤੀ ਦੀ ਵਿਧੀ ਬਣ ਗਈ।੧।

ਪਾਰਬ੍ਰਹਮ (ਜਿਸ ਦੇ) ਮਨ ਵਿਚ ਆ ਵਸਦਾ ਹੈ (ਉਥੇ) ਸਦਾ ਆਨੰਦ-ਦਾਇਕ ਵਾਜੇ ਵਜਦੇ ਹਨ। ਗੁਰੂ ਦੁਆਰਾ (ਉਸ ਨੇ) ਸੱਚੀ ਸੇਵਾ ਸੰਭਾਲੀ ਹੈ, (ਜਿਸ ਦੇ ਸਿੱਟੇ ਵਜੋਂ) ਭਰਮ, ਭੈ ਅਤੇ ਝੂਠ ਨਸ਼ਟ ਹੋ ਜਾਂਦੇ ਹਨ। (ਉਸ ਨੇ) ਇਕ-ਰਸ ਆਨੰਦ ਪ੍ਰਦਾਨ ਕਰਨ ਵਾਲੀ ਬਾਣੀ ਗੁਰੂ ਦੁਆਰਾ ਉੱਚਾਰੀ ਹੈ। (ਪ੍ਰਭੂ ਦਾ) ਜਸ ਸੁਣ ਸੁਣ ਕੇ (ਉਸ ਦਾ) ਤਨ ਮਨ ਆਨੰਦਿਤ ਹੋ ਗਿਆ ਹੈ। ਜਿਸ (ਵਿਅਕਤੀ) ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੈ, ਉਸ ਨੂੰ ਸਾਰੇ ਸੁਖ ਪ੍ਰਾਪਤ ਹੋ ਗਏ ਹਨ। (ਉਸ ਸਾਧਕ ਦੇ) ਘਰ ਵਿਚ ਨੌਂ ਨਿਧੀਆਂ ਦੇ ਭੰਡਾਰ ਭਰੇ ਪਏ ਹਨ ਅਤੇ (ਉਸ ਦਾ) ਰਾਮ-ਨਾਮ ਨਾਲ ਪ੍ਰੇਮ ਲਗ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਪੂਰੇ ਭਾਗ ਹੁੰਦੇ ਹਨ, (ਉਸ) ਸੇਵਕ ਨੂੰ ਪ੍ਰਭੂ ਕਦੇ ਵੀ ਵਿਸਰਦਾ ਨਹੀਂ ਹੈ।੨।

ਛਤ੍ਰਪਤੀ ਪਰਮਾਤਮਾ ਨੇ (ਸਾਰੇ ਸੰਸਾਰ ਉਪਰ ਰਖਿਆ ਦੀ) ਛਾਂ ਕੀਤੀ ਹੈ, (ਜਿਸ ਕਰਕੇ) ਸਾਰੀ ਤਪਸ਼ ਖ਼ਤਮ ਹੋ ਗਈ ਹੈ। ਦੁਖ ਅਤੇ ਪਾਪ ਦਾ ਡੇਰਾ ਢਹਿ ਗਿਆ ਹੈ ਅਤੇ ਸਾਰਾ ਕਾਰਜ ਰਾਸ ਆ ਗਿਆ ਹੈ। ਹਰਿ ਪ੍ਰਭੂ ਦੇ ਹੁਕਮ ਨਾਲ (ਸੰਕਟਮਈ) ਬਲਾਵਾਂ ਦੂਰ ਹੋ ਗਈਆਂ ਹਨ ਅਤੇ ਸੱਚਾ ਧਰਮ ਅਤੇ ਪੁੰਨ ਵਿਕਸਿਤ ਹੋਣ ਲਗ ਗਏ ਹਨ। ਉਸ ਆਪਣੇ ਪ੍ਰਭੂ ਨੂੰ ਸੌਂਦਿਆਂ, ਬੈਠਦਿਆਂ ਅਤੇ ਖੜ੍ਹੋਤਿਆਂ ਸਦਾ ਧਿਆਉਣਾ ਚਾਹੀਦਾ ਹੈ। ਉਹ ਗੁਣਾਂ ਦਾ ਖ਼ਜ਼ਾਨਾ, ਸੁਖਾਂ ਦਾ ਸਾਗਰ ਪ੍ਰਭੂ ਜਲ, ਥਲ ਅਤੇ ਪੁਲਾੜ ਵਿਚ ਸਮਾਇਆ ਹੋਇਆ ਹੈ। ਦਾਸ ਨਾਨਕ (ਉਸ) ਪ੍ਰਭੂ ਦੀ ਸ਼ਰਣ ਵਿਚ ਹੈ, (ਕਿਉਂਕਿ) ਉਸ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ।੩।

(ਜਦੋਂ ਮੈਂ) ਪ੍ਰਭੂ ਰਾਜੇ ਦੇ ਚਰਨਾਂ ਨੂੰ ਛੋਹਿਆ, ਤਾਂ ਮੇਰਾ ਘਰ ਬਣ ਗਿਆ, ਬਾਗ਼ ਅਤੇ ਤਾਲਾਬ ਤਿਆਰ ਹੋ ਗਏ। ਮੇਰਾ ਮਨ ਸੁੰਦਰ ਹੋ ਗਿਆ, ਮਿਤਰ ਤੇ ਸੱਜਣ ਆਨੰਦਿਤ ਹੋ ਗਏ ਅਤੇ ਹਰਿ ਦੇ ਮੰਗਲਮਈ ਗੁਣਾਂ ਦਾ ਗਾਇਨ ਹੋਣ ਲਗਿਆ। ਪ੍ਰਭੂ ਦੇ ਗੁਣਾਂ ਨੂੰ ਗਾ ਕੇ, ਸੱਚੇ ਪ੍ਰਭੂ ਨੂੰ ਧਿਆ ਕੇ, ਸਾਰੀਆਂ ਇੱਛਾਵਾਂ ਪੂਰੀਆਂ ਕਰ ਲਈਆਂ। ਗੁਰੂ ਦੇ ਚਰਣਾਂ ਨਾਲ ਲਗ ਕੇ, ਸਦਾ ਲਈ ਸਚੇਤ ਹੋ ਗਏ, ਮਨ ਵਿਚ ਖ਼ੁਸ਼ੀਆਂ ਦੇ ਵਧਾਵੇ ਵਜਣ ਲਗੇ। ਸੁਖ ਦੇਣ ਵਾਲੇ ਪ੍ਰਭੂ ਸੁਆਮੀ ਨੇ ਮਿਹਰ ਦੀ ਦ੍ਰਿਸ਼ਟੀ ਕੀਤੀ, (ਜਿਸ ਨਾਲ) ਲੋਕ ਪਰਲੋਕ ਸਵਾਰ ਦਿੱਤੇ। ਨਾਨਕ ਬੇਨਤੀ ਕਰਦਾ ਹੈ ਕਿ ਨਿਤ (ਉਸ ਪ੍ਰਭੂ ਦਾ) ਨਾਮ ਜਪਣਾ ਚਾਹੀਦਾ ਹੈ, ਜਿਸ ਨੇ ਜਿੰਦ ਅਤੇ ਸ਼ਰੀਰ ਨੂੰ ਸਥਿਤ ਕੀਤਾ ਹੋਇਆ ਹੈ।੪।੪।੭।

ਸੂਹੀ ਮਹਲਾ ੫ ॥
ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ ॥
ਬੋਹਿਥੜਾ ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥
ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ ॥
ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ ॥
ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥
ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥੧॥

ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥
ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥
ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ ॥
ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ ॥
ਸਾ ਵਡਭਾਗਣਿ ਸਦਾ ਸੋਹਾਗਣਿ ਰਾਮ ਨਾਮ ਗੁਣ ਚੀਨ੍ਹੇ ॥
ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ ॥੨॥

ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ ਹਮਾਰੈ ਰਾਮ ॥
ਆਪਨੜੈ ਪ੍ਰਭਿ ਆਪਿ ਸੀਗਾਰੀ ਸੋਭਾਵੰਤੀ ਨਾਰੇ ਰਾਮ ॥
ਸਹਜ ਸੁਭਾਇ ਭਏ ਕਿਰਪਾਲਾ ਗੁਣ ਅਵਗਣ ਨ ਬੀਚਾਰਿਆ ॥
ਕੰਠਿ ਲਗਾਇ ਲੀਏ ਜਨ ਅਪੁਨੇ ਰਾਮ ਨਾਮ ਉਰਿ ਧਾਰਿਆ ॥
ਮਾਨ ਮੋਹ ਮਦ ਸਗਲ ਬਿਆਪੀ ਕਰਿ ਕਿਰਪਾ ਆਪਿ ਨਿਵਾਰੇ ॥
ਕਹੁ ਨਾਨਕ ਭੈ ਸਾਗਰੁ ਤਰਿਆ ਪੂਰਨ ਕਾਜ ਹਮਾਰੇ ॥੩॥

ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥
ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥
ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ ॥
ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥
ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ ॥
ਪੇਖਿ ਦਰਸਨੁ ਨਾਨਕ ਬਿਗਸੇ ਆਪਿ ਲਏ ਮਿਲਾਏ ॥੪॥੫॥੮॥

ਸੂਹੀ ਮਹਲਾ ੫ ॥
ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥

**ਸੂਹੀ ਮਹਲਾ ੫**

ਹਰਿ ਹਰਿ ਦੇ ਨਾਮ ਦੀ ਆਰਾਧਨਾ ਨਾਲ ਭੈ ਦਾ ਸਾਗਰ, ਭੈ ਦਾ ਸਮੁੰਦਰ ਤਰਿਆ ਜਾ ਸਕਦਾ ਹੈ। ਹਰਿ ਦੇ ਚਰਣ ਮਾਨੋ ਜਹਾਜ਼ ਹਨ। (ਜੋ ਸਾਧਕ) ਸਤਿਗੁਰੂ ਨੂੰ ਮਿਲ ਕੇ (ਹਰਿ ਚਰਣਾਂ ਦੀ) ਆਰਾਧਨਾ ਕਰਦਾ ਹੈ, (ਉਸ ਨੂੰ ਗੁਰੂ ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ। (ਜੋ) ਗੁਰੂ ਦੇ ਸ਼ਬਦ ਦੁਆਰਾ ਤਰਦਾ ਹੈ, ਫਿਰ ਮਰਦਾ ਨਹੀਂ, (ਉਸ ਦਾ) ਆਉਣਾ ਜਾਣਾ ਖ਼ਤਮ ਹੋ ਜਾਂਦਾ ਹੈ। ਜੋ ਕੁਝ (ਪ੍ਰਭੂ) ਕਰਦਾ ਹੈ, ਉਸ ਨੂੰ ਭਲਾ ਮੰਨਦਾ ਹੈ, ਇਸ ਨਾਲ ਮਨ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ। ਸੁਖਾਂ ਦੇ ਸਾਗਰ ਦੀ ਸ਼ਰਣ ਵਿਚ ਪੈਣ ਨਾਲ ਦੁਖ, ਸੁਖ ਅਤੇ ਰੋਗ ਨਹੀਂ ਵਿਆਪਦੇ ਹਨ। ਨਾਨਕ (ਦਾ ਕਥਨ ਹੈ ਕਿ) ਹਰਿ (ਦੇ ਨਾਮ ਦਾ) ਸਿਮਰਨ ਕਰਨ ਨਾਲ (ਜੋ ਉਸ ਦੇ ਪ੍ਰੇਮ-)ਰੰਗ ਵਿਚ ਰੰਗਿਆ ਜਾਂਦਾ ਹੈ, (ਉਹ ਆਪਣੇ) ਮਨ ਦੀ ਚਿੰਤਾ ਮਿਟਾ ਲੈਂਦਾ ਹੈ।੧।

ਸੰਤ ਜਨਾਂ ਨੇ (ਜਿਸ ਜੀਵ-ਇਸਤਰੀ ਦੇ ਮਨ ਵਿਚ) ਹਰਿ ਮੰਤ੍ਰ ਦ੍ਰਿੜ੍ਹ ਕਰਾ ਦਿੱਤਾ ਹੈ, (ਉਸ ਨਾਲ ਉਸ ਨੇ) ਹਰਿ ਸੱਜਣ ਨੂੰ ਆਪਣੇ ਵਸ ਵਿਚ ਕਰ ਲਿਆ ਹੈ। (ਉਸ ਨੇ) ਆਪਣਾ ਮਨ (ਪ੍ਰਭੂ) ਅਗੇ ਅਰਪਿਤ ਕਰ ਦਿੱਤਾ ਹੈ ਅਤੇ ਸੁਆਮੀ (ਪ੍ਰਭੂ) ਨੇ (ਉਸ ਨੂੰ) ਸਭ ਕੁਝ ਦੇ ਦਿੱਤਾ ਹੈ। (ਪ੍ਰਭੂ ਨੇ ਉਸ ਜੀਵ-ਇਸਤਰੀ ਨੂੰ) ਆਪਣੀ ਦਾਸੀ ਬਣਾ ਲਿਆ, (ਉਸ ਦੀ) ਉਦਾਸੀ ਮਿਟ ਗਈ ਅਤੇ ਹਰਿ-ਮੰਦਿਰ ਵਿਚ ਸਥਿਤੀ ਪ੍ਰਾਪਤ ਕਰ ਲਈ। ਪ੍ਰਭੂ ਆਨੰਦ ਪ੍ਰਦਾਨ ਕਰਨ ਵਾਲਾ ਵਿਨੋਦੀ ਹੈ, (ਉਸ) ਸੱਚੇ ਪ੍ਰਭੂ ਨੂੰ ਸਿਮਰੋ, (ਉਹ) ਵਿਛੜ ਕੇ ਕਿਤੇ ਨਹੀਂ ਜਾਂਦਾ। ਉਹ (ਜੀਵ-ਇਸਤਰੀ) ਵਡਿਆਂ ਭਾਗਾਂ ਵਾਲੀ ਅਤੇ ਸਦਾ ਸੋਹਾਗਣ ਹੈ, ਜੋ ਰਾਮ-ਨਾਮ ਦੇ ਗੁਣਾਂ ਨੂੰ ਪਛਾਣਦੀ ਹੈ। ਨਾਨਕ ਦਾ ਕਥਨ ਹੈ ਜੋ (ਮਨੁੱਖ ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ, ਉਹ ਪ੍ਰੇਮ ਦੇ ਮਹਾਨ ਰਸ ਵਿਚ ਭਿਜੇ ਰਹਿੰਦੇ ਹਨ।੨।

ਹੇ ਸਖੀਏ! (ਹੁਣ) ਮੇਰੇ (ਹਿਰਦੇ ਵਿਚ) ਸਦਾ ਆਨੰਦ-ਵਿਨੋਦ ਅਤੇ ਮੰਗਲਮਈ ਗੀਤ ਹੁੰਦੇ ਰਹਿੰਦੇ ਹਨ। ਆਪਣੇ ਪ੍ਰਭੂ ਨੇ ਆਪ ਹੀ ਸਵਾਰ ਦਿੱਤਾ ਹੈ, (ਇਸ ਲਈ ਜੀਵ-)ਇਸਤਰੀ ਸ਼ੋਭਾਸ਼ਾਲੀ ਬਣ ਗਈ ਹੈ। (ਪ੍ਰਭੂ) ਸਹਿਜ ਸੁਭਾ ਕ੍ਰਿਪਾਲੂ ਹੋ ਗਏ ਹਨ (ਅਤੇ ਅਜਿਹਾ ਕਰਨ ਵੇਲੇ ਜੀਵ-ਇਸਤਰੀ ਦੇ) ਗੁਣਾਂ ਔਗੁਣਾਂ ਦਾ ਵਿਚਾਰ ਨਹੀਂ ਕੀਤਾ। ਜਿਨ੍ਹਾਂ (ਵਿਅਕਤੀਆਂ) ਨੇ ਰਾਮ ਦਾ ਨਾਮ ਹਿਰਦੇ ਵਿਚ ਧਾਰਣ ਕੀਤਾ ਹੈ, ਉਨ੍ਹਾਂ ਸੇਵਕਾਂ ਨੂੰ ਪ੍ਰਭੂ ਨੇ ਆਪਣੇ ਗਲ ਨਾਲ ਲਗਾ ਲਿਆ ਹੈ। ਸਾਰੀ (ਸ੍ਰਿਸ਼ਟੀ) ਮਾਣ, ਮੋਹ, ਹੰਕਾਰ ਵਿਚ ਰੁਝੀ ਹੋਈ ਹੈ, (ਪਰ ਪ੍ਰਭੂ ਨੇ) ਕ੍ਰਿਪਾ ਕਰਕੇ (ਸਭ ਵਿਕਾਰਾਂ ਨੂੰ) ਦੂਰ ਕਰ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਭਵ-ਸਾਗਰ ਤੋਂ ਤਰ ਗਿਆ ਹਾਂ ਅਤੇ ਮੇਰੇ ਸਾਰੇ ਕਾਰਜ ਸਿਰੇ ਚੜ੍ਹ ਗਏ ਹਨ।੩।

ਹੇ ਸਖੀਏ! ਨਿਤ ਗੋਬਿੰਦ ਦੇ ਗੁਣ ਗਾਓ, (ਇਸ ਨਾਲ) ਸਾਰੇ ਮਨੋਰਥ ਪਾ ਲਈਦੇ ਹਨ। ਸਾਧੂ/ਗੁਰੂ ਨੂੰ ਮਿਲ ਕੇ ਅਤੇ ਓਅੰਕਾਰ (ਪ੍ਰਭੂ) ਦਾ ਸਿਮਰਨ ਕਰਕੇ ਜਨਮ ਸਫਲ ਹੋ ਜਾਂਦਾ ਹੈ। ਉਸ ਪ੍ਰਭੂ ਨੂੰ ਜਪ ਜੋ ਅਨੇਕ ਪਾਸੇ ਵਿਆਪਕ ਹੈ (ਅਤੇ ਜਿਸ ਦਾ ਜਸ) ਸਾਰੀ (ਸ੍ਰਿਸ਼ਟੀ ਵਿਚ) ਪਸਰਿਆ ਹੋਇਆ ਹੈ। (ਫਿਰ ਸਪੱਸ਼ਟ ਹੋ ਜਾਂਦਾ ਹੈ ਕਿ ਸਭ) ਬ੍ਰਹਮ ਦਾ ਪਸਾਰਾ ਹੈਂ, ਬ੍ਰਹਮ ਹੀ ਪਸਰਿਆ ਹੋਇਆ ਹੈ ਅਤੇ ਸਭ ਬ੍ਰਹਮ ਹੀ ਨਜ਼ਰ ਆਉਂਦਾ ਹੈ। ਜਲ, ਥਲ, ਪੁਲਾੜ ਵਿਚ (ਪ੍ਰਭੂ ਹੀ) ਪੂਰੀ ਤਰ੍ਹਾਂ ਵਰਤ ਰਿਹਾ ਹੈ, ਉਸ ਤੋਂ ਬਿਨਾ ਕੋਈ ਵੀ ਥਾਂ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ ਪ੍ਰਭੂ ਨੇ) ਆਪ ਆਪਣੇ ਲੜ ਨਾਲ ਲਗਾਇਆ ਹੋਇਆ ਹੈ, (ਉਹ ਪ੍ਰਭੂ ਦਾ) ਦਰਸ਼ਨ ਵੇਖ ਕੇ ਆਨੰਦਿਤ ਹੋ ਗਏ ਹਨ।੪।੫।੮।

**ਸੂਹੀ ਮਹਲਾ ੫**

ਗੋਬਿੰਦ ਰੂਪ ਗੁਰੂ ਦਾ (ਵਸਾਇਆ ਹੋਇਆ ਅੰਮ੍ਰਿਤਸਰ) ਨਗਰ ਸਦੀਵੀ ਹੈ। (ਇਸ ਵਿਚ) ਨਾਮ ਜਪਣ ਨਾਲ ਸੁਖ ਪਾਈਦਾ ਹੈ। (ਜੋ) ਮਨ ਵਿਚ ਫਲ ਚਾਹੇ ਸਨ, ਉਹੀ ਪ੍ਰਾਪਤ ਹੋ ਗਏ ਹਨ,

ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ ॥
ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥
ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥੧॥

ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥
ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ ॥
ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥
ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ ॥
ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ ॥
ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ ॥੨॥

ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ ॥
ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ ॥
ਆਦਿ ਜੁਗਾਦਿ ਭਗਤਨ ਕਾ ਰਾਖਾ ਸੋ ਪ੍ਰਭੁ ਭਇਆ ਦਇਆਲਾ ॥
ਜੀਅ ਜੰਤ ਸਭਿ ਸੁਖੀ ਵਸਾਏ ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥
ਦਹ ਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥

ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥੩॥
ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥
ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥
ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ ॥
ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋਨੀਐ ॥
ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ ॥੪॥੬॥੯॥

ਸੂਹੀ ਮਹਲਾ ੫ ॥
ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥

ਕਰਤਾ ਪੁਰਖ ਨੇ ਆਪ (ਇਸ ਨੂੰ) ਵਸਾਇਆ ਹੈ। ਕਰਤਾ ਪੁਰਖ ਨੇ ਆਪ ਵਸਾਇਆ ਹੈ, ਸਾਰੇ ਸੁਖ ਪ੍ਰਾਪਤ ਹੋ ਗਏ ਹਨ; ਪੁੱਤਰ, ਭਰਾ ਅਤੇ ਸਿੱਖ ਪ੍ਰਸੰਨ ਹੋ ਗਏ ਹਨ। (ਸਾਰੇ) ਪੂਰਣ ਪਰਮੇਸ਼ਵਰ ਦੇ ਗੁਣ ਗਾਉਂਦੇ ਹਨ, (ਸਰੋਵਰ ਉਸਾਰੀ ਦਾ) ਕਾਰਜ ਰਾਸ ਹੋ ਗਿਆ ਹੈ। ਪ੍ਰਭੂ ਆਪ ਸੁਆਮੀ ਹੈ, ਆਪ ਹੀ ਰਖਵਾਲਾ ਹੈ ਅਤੇ ਆਪ ਹੀ ਮਾਤਾ-ਪਿਤਾ ਹੈ। ਨਾਨਕ ਦਾ ਕਥਨ ਹੈ ਕਿ (ਮੈਂ) ਸਤਿਗੁਰੂ ਤੋਂ ਬਲਿਹਾਰੀ ਹਾਂ ਜਿਸ ਨੇ ਇਹ ਸਥਾਨ ਸੋਹਣਾ ਬਣਾਇਆ ਹੈ।੧।

ਜਿਸ (ਸਥਾਨ) ਵਿਚ ਪ੍ਰਭੂ ਦਾ ਨਾਮ ਵਸਦਾ ਹੈ, (ਉਥੇ) ਘਰ, ਮਕਾਨ ਅਤੇ ਬਾਜ਼ਾਰ ਸ਼ੋਭਦੇ ਹਨ। ਸੰਤ ਅਤੇ ਭਗਤ ਹਰਿ-ਨਾਮ ਦੀ ਆਰਾਧਨਾ ਕਰਦੇ ਹਨ (ਅਤੇ ਉਨ੍ਹਾਂ ਦੀ) ਜਮ ਦੀ ਫਾਹੀ ਕਟੀ ਜਾਂਦੀ ਹੈ। (ਜਿਨ੍ਹਾਂ ਨੇ) ਪ੍ਰਭੂ ਦਾ ਨਾਮ ਸਿਮਰਿਆ ਹੈ, ਪ੍ਰਭੂ ਅਵਿਨਾਸ਼ੀ ਨੇ ਉਨ੍ਹਾਂ ਦੀ ਜਮ ਦੀ ਫਾਹੀ ਕਟ ਦਿੱਤੀ ਹੈ। ਸਾਰੀ (ਆਵਸ਼ਕ) ਸਾਮਗ੍ਰੀ ਪੂਰੀ ਹੋ ਗਈ ਹੈ ਅਤੇ ਮਨ ਇਛਿਤ ਫਲ ਪ੍ਰਾਪਤ ਹੋ ਗਏ ਹਨ। ਸੰਤ ਸੱਜਣ (ਲੋਕ) ਸੁਖ ਪੂਰਵਕ ਆਨੰਦ ਅਤੇ ਮੌਜਾਂ ਮਾਣਦੇ ਹਨ, ਸਾਰੇ ਦੁਖ, ਦਰਦ ਅਤੇ ਭਰਮ ਨਸ਼ਟ ਹੋ ਗਏ ਹਨ। ਨਾਨਕ (ਪ੍ਰਭੂ ਤੋਂ) ਸਦਾ ਬਲਿਹਾਰ ਜਾਂਦਾ ਹੈ, (ਕਿਉਂਕਿ) ਪੂਰੇ ਸਤਿਗੁਰੂ ਨੇ ਸ਼ਬਦ ਦੁਆਰਾ ਸਾਰੇ ਕਾਰਜ ਸਵਾਰ ਦਿੱਤੇ ਹਨ।੨।

ਪ੍ਰਭੂ ਦੀ ਦਾਤ ਪੂਰੀ ਹੋ ਗਈ ਹੈ ਅਤੇ ਨਿਤ ਪ੍ਰਤਿ ਵਧਦੀ ਰਹਿੰਦੀ ਹੈ। ਪ੍ਰਭੂ ਨੇ ਆਪ ਸਰਪ੍ਰਸਤੀ ਬਖ਼ਸ਼ੀ ਹੈ, ਜਿਸ (ਪਰਮਾਤਮਾ) ਦੀ ਵਡਿਆਈ ਬਹੁਤ ਵੱਡੀ ਹੈ। (ਜੋ ਪ੍ਰਭੂ) ਆਦਿ-ਕਾਲ ਅਤੇ ਜੁਗਾਂ ਜੁਗਾਂਤਰਾਂ ਤੋਂ ਭਗਤਾਂ ਦਾ ਰਾਖਾ ਹੈ, ਉਹ ਪ੍ਰਭੂ ਦਿਆਲ ਹੋਇਆ ਹੈ। (ਪ੍ਰਭੂ ਨੇ) ਸਾਰੇ ਜੀਵ-ਜੰਤ ਸੁਖ ਪੂਰਵਕ ਵਸਾਏ ਹਨ, ਪ੍ਰਭੂ ਆਪ ਦੀ (ਸਭ ਦੀ) ਪਾਲਨਾ ਕਰਦਾ ਹੈ। ਸੁਆਮੀ ਦਾ ਦਸਾਂ ਦਿਸ਼ਾਵਾਂ ਵਿਚ ਜਸ ਪਸਰ ਰਿਹਾ ਹੈ, (ਉਸ ਦੀ) ਕੀਮਤ ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਨਾਨਕ ਦਾ ਕਥਨ ਹੈ ਕਿ ਸਤਿਗੁਰੂ ਤੋਂ ਬਲਿਹਾਰ ਹਾਂ, ਜਿਸ ਨੇ ਸਦੀਵੀ ਨੀਂਹ ਰਖਵਾਈ ਹੈ।੩।

(ਇਸ ਪਵਿਤਰ ਸਥਾਨ ਵਿਚ) ਪੂਰਣ ਪ੍ਰਭੂ ਦੇ ਗਿਆਨ ਧਿਆਨ ਦੀ ਹਰਿ-ਕਥਾ ਨਿਤ ਸੁਣੀ ਜਾਂਦੀ ਹੈ। ਸੰਸਾਰ ਦੇ ਬੰਧਨਾਂ ਨੂੰ ਤੋੜਨ ਵਾਲੇ ਹਰਿ-ਭਗਤ ਇਕ-ਰਸ ਆਤਮਿਕ ਲੀਲ੍ਹਾ (ਖੇਡਦੇ ਰਹਿੰਦੇ ਹਨ) ਅਤੇ ਅਨਹਦ ਧੁਨੀਆਂ ਵਜਦੀਆਂ ਰਹਿੰਦੀਆਂ ਹਨ। ਅਨਹਦ ਝੰਕਾਰ, ਤੱਤ੍ਵ ਸੰਬੰਧੀ ਵਿਚਾਰ ਅਤੇ ਸੰਤਾਂ ਦੀਆਂ ਗੋਸਟਾਂ ਨਿਤ ਹੁੰਦੀਆਂ ਰਹਿੰਦੀਆਂ ਹਨ। (ਜੋ) ਹਰਿ ਦੇ ਨਾਮ ਦੀ ਆਰਾਧਨਾ ਕਰਦੇ ਹਨ, (ਉਨ੍ਹਾਂ ਦੀ) ਸਾਰੀ ਮੈਲ ਕਟੀ ਜਾਂਦੀ ਹੈ ਅਤੇ ਸਾਰੇ ਪਾਪ (*ਕਿਲਵਿਖ*) ਨਸ਼ਟ ਹੋ ਜਾਂਦੇ ਹਨ। ਉਸ (ਨਗਰ) ਵਿਚ ਨ ਜਨਮ ਹੁੰਦਾ ਹੈ, ਨ ਹੀ ਮਰਨ, ਆਉਣਾ ਜਾਣਾ (ਵੀ ਨਹੀਂ ਪੈਂਦਾ) ਅਤੇ ਫਿਰ ਜੂਨਾਂ ਵਿਚ ਵੀ ਨਹੀਂ ਪਾਈਦਾ। ਨਾਨਕ (ਦਾ ਕਥਨ ਹੈ ਕਿ ਉਸ) ਗੁਰੂ ਪਰਮੇਸ਼ਵਰ ਨੂੰ ਪਾ ਲਿਆ ਹੈ, ਜਿਸ ਦੀ ਕ੍ਰਿਪਾ ਨਾਲ ਇੱਛਾ ਪੂਰੀ ਹੋ ਗਈ ਹੈ।੪।੬।੯।

**ਸੂਹੀ ਮਹਲਾ ੫**

ਸੰਤਾਂ ਦੇ ਕੰਮ ਲਈ (ਪ੍ਰਭੂ) ਆਪ (ਸਿਰ ਉਪਰ) ਆ ਖੜੋਤਾ ਹੈ ਅਤੇ ਹਰਿ ਆਪ (ਹਰਿ ਮੰਦਿਰ ਦਾ) ਕੰਮ ਕਰਾਉਣ ਲਈ ਆਇਆ ਹੈ। (ਸਾਰੀ) ਧਰਤੀ ਸ਼ੋਭ ਰਹੀ ਹੈ, ਸਰੋਵਰ ਸੁੰਦਰ ਲਗ ਰਿਹਾ ਹੈ, (ਉਸ) ਵਿਚ ਅੰਮ੍ਰਿਤ ਰੂਪ ਜਲ ਭਰਿਆ ਪਿਆ ਹੈ। ਅੰਮ੍ਰਿਤ ਰੂਪ ਜਲ ਭਰਿਆ ਪਿਆ ਹੈ, ਪੂਰੀ ਤਰ੍ਹਾਂ ਸਜ ਰਿਹਾ ਹੈ, ਸਾਰੇ ਮਨੋਰਥ ਪੂਰੇ ਹੋ ਗਏ ਹਨ। ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ, ਸਾਰੇ ਝੋਰੇ ਖ਼ਤਮ ਹੋ ਗਏ ਹਨ। (ਇਹ ਸਾਰੀ ਕ੍ਰਿਪਾ ਉਸ) ਪੂਰਣ ਪੁਰਖ, ਅਟੱਲ ਅਤੇ ਅਵਿਨਾਸ਼ੀ ਦੀ ਹੈ, (ਜਿਸ ਦਾ) ਜਸ ਵੇਦਾਂ ਅਤੇ ਪੁਰਾਣਾਂ ਨੇ ਵੀ ਗਾਇਆ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ ਆਪਣੀ ਪਰੰਪਰਾਗਤ ਮਰਯਾਦਾ ਪਾਲੀ ਹੈ (ਅਤੇ ਅਸੀਂ ਉਸ ਦਾ) ਨਾਮ ਆਰਾਧਿਆ ਹੈ।੧।

ਕਰਤਾਰ ਨੇ ਨੌਂ ਨਿਧੀਆਂ, ਸਿਧੀਆਂ ਅਤੇ ਰਿਧੀਆਂ ਬਖ਼ਸ਼ੀਆਂ ਹੋਈਆਂ ਹਨ, (ਕਿਸੇ ਤਰ੍ਹਾਂ ਦੀ) ਕੋਈ ਥੁੜ ਨਹੀਂ ਆਉਂਦੀ। ਖਾਂਦਿਆ, ਖ਼ਰਚਦਿਆਂ ਅਤੇ ਵਰਤਦਿਆਂ (*ਖ਼ਿਲਛਤ*) (ਸੰਤਾਂ ਨੇ) ਸੁਖ ਪ੍ਰਾਪਤ ਕੀਤਾ ਹੈ। ਕਰਤਾਰ ਦੀ ਦਿੱਤੀ ਹੋਈ ਦਾਤ (ਨਿਤ) ਵਧਦੀ ਜਾ ਰਹੀ ਹੈ।

ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥
ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥
ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥
ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥

ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥
ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥
ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ ॥
ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥
ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥
ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥

ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥
ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥
ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥
ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥
ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥
ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥੪॥੭॥੧੦॥

ਰਾਗੁ ਸੂਹੀ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥
ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥
ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥
ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥
ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥੧॥

ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ ॥
ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ ॥
ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ ॥
ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ ॥
ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥
ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ ॥੨॥

ਹਉ ਨਿਮਖ ਨ ਛੋਡਾ ਜੀ ਹਰਿ ਪ੍ਰੀਤਮ ਪ੍ਰਾਨ ਅਧਾਰੋ ॥
ਗੁਰਿ ਸਤਿਗੁਰ ਕਹਿਆ ਜੀ ਸਾਚਾ ਅਗਮ ਬੀਚਾਰੋ ॥
ਮਿਲਿ ਸਾਧੂ ਦੀਨਾ ਤਾ ਨਾਮੁ ਲੀਨਾ ਜਨਮ ਮਰਣ ਦੁਖ ਨਾਠੇ ॥
ਸਹਜ ਸੂਖ ਆਨੰਦ ਘਨੇਰੇ ਹਉਮੈ ਬਿਨਠੀ ਗਾਠੇ ॥

ਦਾਤ ਵਧਦੀ ਜਾ ਰਹੀ ਹੈ, ਮੁਕਦੀ ਨਹੀਂ ਹੈ, (ਸੰਤਾਂ ਨੇ) ਅੰਤਰਯਾਮੀ (ਪ੍ਰਭੂ) ਪਾ ਲਿਆ ਹੈ। ਕਰੋੜਾਂ ਵਿਘਨ ਸਭ ਦੂਰ ਹੋ ਗਏ ਹਨ, (ਕੋਈ ਵੀ) ਦੁਖ ਨੇੜੇ ਨਹੀਂ ਆਇਆ। (ਹਿਰਦੇ ਵਿਚ) ਸੁਖ, ਸ਼ਾਂਤੀ ਅਤੇ ਬਹੁਤ ਅਧਿਕ ਆਨੰਦੀ ਸਥਿਤੀ (ਬਣ ਗਈ ਹੈ) ਅਤੇ ਸਾਰੀ ਭੁਖ ਖ਼ਤਮ ਹੋ ਗਈ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸੁਆਮੀ ਦੇ ਗੁਣ ਗਾਉਂਦਾ ਹੈ ਜਿਸ ਦੀ ਵਡਿਆਈ ਵਿਸਮਾਦੀ ਹੈ।੨।

ਜਿਸ (ਪ੍ਰਭੂ) ਦਾ ਕਾਰਜ ਸੀ, ਉਸ ਨੇ (ਆਪ ਹੀ) ਪੂਰਾ ਕੀਤਾ ਹੈ, ਮਨੁੱਖ ਵਿਚਾਰਾ ਕੀ ਹੈ? (ਹਰਿ ਮੰਦਿਰ ਸਾਹਿਬ ਵਿਚ ਬੈਠ ਕੇ) ਭਗਤ ਸ਼ੋਭਦੇ ਹਨ, ਹਰਿ ਦੇ ਗੁਣ ਗਾਉਂਦੇ ਹਨ ਅਤੇ ਸਦਾ ਜੈ ਜੈਕਾਰ ਕਰਦੇ ਹਨ। ਗੋਬਿੰਦ ਦੇ ਗੁਣ ਗਾਉਣ ਨਾਲ (ਉਨ੍ਹਾਂ ਦੇ ਹਿਰਦੇ ਵਿਚ) ਆਨੰਦ ਪੈਦਾ ਹੁੰਦਾ ਹੈ ਅਤੇ ਸਾਧ ਸੰਗਤ ਨਾਲ (ਪ੍ਰੀਤ) ਬਣੀ ਰਹਿੰਦੀ ਹੈ। ਜਿਸ ਨੇ ਸਰੋਵਰ (ਤਿਆਰ ਕਰਾਉਣ) ਦਾ ਉਦਮ ਕੀਤਾ ਹੈ, ਉਸ ਦੀ ਉਪਮਾ ਦਾ ਕੀ ਵਰਣਨ ਕਰੀਏ। ਅਠਾਹਠ ਤੀਰਥਾਂ (ਦੇ ਇਸ਼ਨਾਨ ਦੇ) ਪੁੰਨ ਕਰਮ ਅਤੇ ਮਹਾਨ ਨਿਰਮਲ ਆਚਾਰ (ਇਸ ਵਿਚ ਆ ਗਏ ਹਨ)। ਨਾਨਕ (ਦਾ ਕਥਨ ਹੈ ਕਿ) ਪਤਿਤਾਂ ਨੂੰ ਪਵਿਤਰ ਕਰਨ ਵਾਲੀ (ਜਿਸ) ਸੁਆਮੀ ਦੀ ਪਰੰਪਰਾਗਤ ਮਰਯਾਦਾ ਹੈ, (ਇਥੇ ਉਸ ਦੇ) ਸ਼ਬਦ ਦਾ ਆਸਰਾ ਹੈ।੩।

ਮੇਰਾ ਪ੍ਰਭੂ ਕਰਤਾ ਪੁਰਖ ਗੁਣਾਂ ਦਾ ਖ਼ਜ਼ਾਨਾ ਹੈ, (ਉਸ ਦੀ) ਕੌਣ ਉਸਤਤ ਕਰ ਸਕਦਾ ਹੈ? ਸੰਤਾਂ ਦੀ ਸੁਆਮੀ ਪ੍ਰਤਿ ਬੇਨਤੀ ਹੈ ਕਿ ਨਾਮ ਰੂਪ ਮਹਾਨ ਰਸ ਪ੍ਰਦਾਨ ਕਰੋ। ਨਾਮ ਬਖ਼ਸ਼ੋ, (ਇਹ) ਦਾਨ ਕਰੋ ਕਿ ਇਕ ਛਿਣ ਲਈ ਵੀ (ਪ੍ਰਭੂ ਦਾ ਨਾਮ) ਨ ਵਿਸਰੇ। ਜੀਭ ਨਾਲ ਸਦਾ ਗੋਪਾਲ ਦੇ ਗੁਣਾਂ ਨੂੰ ਉਚਰੀਏ ਅਤੇ ਸਦਾ ਹਰ ਰੋਜ਼ (ਗੁਣ) ਗਾਇਨ ਕਰਦੇ ਰਹੀਏ। ਜਿਸ (ਵਿਅਕਤੀ) ਦੀ ਪ੍ਰੀਤ ਨਾਮ ਨਾਲ ਲਗ ਜਾਂਦੀ ਹੈ ਉਸ ਦਾ ਤਨ ਮਨ (ਨਾਮ ਰੂਪ) ਅੰਮ੍ਰਿਤ ਨਾਲ ਭਜਿਆ ਰਹਿੰਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਮੇਰੀ) ਇੱਛਾ ਪੂਰੀ ਹੋ ਗਈ ਹੈ ਅਤੇ (ਪ੍ਰਭੂ ਦਾ) ਦਰਸ਼ਨ ਵੇਖ ਕੇ (ਮੈਂ) ਜੀਉਂਦਾ ਹਾਂ।੪।੭।੧੦।

**ਰਾਗੁ ਸੂਹੀ ਮਹਲਾ ੫ ਛੰਤ**

ਮੇਰਾ ਹਰਿ ਸੱਜਣ ਸੁਆਮੀ ਮਿੱਠੇ ਬੋਲਾਂ ਵਾਲਾ ਹੈ। ਮੈਂ (ਬਹੁਤ ਵਾਰ) ਚੇਤੇ ਕਰ ਚੁਕੀ ਹਾਂ, ਉਹ ਕਦੇ ਵੀ ਕੌੜਾ ਬੋਲ ਨਹੀਂ ਬੋਲਦਾ। (ਉਹ) ਪੂਰਣ ਭਗਵਾਨ ਕੌੜਾ ਬੋਲ ਬੋਲਣਾ ਨਹੀਂ ਜਾਣਦਾ, ਨ ਹੀ ਔਗੁਣਾਂ ਨੂੰ ਯਾਦ ਕਰਦਾ ਹੈ। ਪਤਿਤਾਂ ਨੂੰ ਪਵਿਤਰ ਕਰਨ ਵਾਲੇ ਪਰੰਪਰਾਗਤ ਸੁਭਾ ਵਾਲਾ (ਉਹ) ਸਦਵਾਉਂਦਾ ਹੈ ਅਤੇ (ਕਿਸੇ ਦੀ) ਇਕ ਤਿਲ ਭਰ ਕੀਤੀ ਘਾਲ ਨੂੰ ਵਿਅਰਥ ਜਾਣ ਨਹੀਂ ਦਿੰਦਾ। (ਉਹ ਪ੍ਰਭੂ) ਸਭ ਦੇ ਸ਼ਰੀਰਾਂ ਵਿਚ ਵਸ ਰਿਹਾ ਹੈ ਅਤੇ ਨੇੜੇ ਤੋਂ ਵੀ ਨੇੜੇ ਹੈ। ਦਾਸ ਨਾਨਕ ਸਦਾ ਉਸ ਦੀ ਸ਼ਰਣ ਵਿਚ ਹੈ, ਹਰਿ ਮੇਰਾ ਅਮਰ (*ਅੰਮ੍ਰਿਤ*) ਸੱਜਣ ਹੈ।੧।

ਹਰਿ ਦਾ ਅਪਾਰ ਦਰਸ਼ਨ ਵੇਖ ਕੇ ਮੈਂ ਵਿਸਮਾਦੀ ਅਵਸਥਾ ਵਿਚ ਹੋ ਗਈ ਹਾਂ। ਮੇਰਾ ਸੁਆਮੀ (ਅਤਿ) ਸੁੰਦਰ ਹੈ, ਮੈਂ (ਉਸ ਦੇ) ਚਰਣ ਕਮਲਾਂ ਦੀ ਧੂੜ ਹਾਂ। (ਮੈਂ) ਪ੍ਰਭੂ ਨੂੰ ਵੇਖ ਕੇ ਜੀਉਂਦੀ ਹਾਂ, ਸ਼ਾਂਤ ਹੁੰਦੀ ਹਾਂ, ਉਸ ਜਿਤਨਾ ਵੱਡਾ ਕੋਈ ਨਹੀਂ ਹੈ। (ਉਹ) ਪ੍ਰਭੂ ਆਦਿ, ਮੱਧ ਅਤੇ ਅੰਤ ਵਿਚ ਵਿਆਪਕ ਹੈ; ਜਲ, ਥਲ ਅਤੇ ਪੁਲਾੜ ਵਿਚ ਉਹੀ ਹੈ। (ਉਸ ਦੇ) ਚਰਣ-ਕਮਲ ਜਪ ਕੇ ਸਾਗਰ ਤਰਿਆ ਜਾ ਸਕੀਦਾ ਹੈ, ਭਵ-ਸਾਗਰ ਤੋਂ ਪਾਰ ਹੋ ਜਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਪੂਰਣ ਪਰਮੇਸ਼ਵਰ ਦੀ ਸ਼ਰਣ ਵਿਚ ਹਾਂ, ਤੇਰਾ ਅੰਤ ਅਤੇ ਆਰ-ਪਾਰ ਨਹੀਂ ਪਾਇਆ ਜਾ ਸਕਦਾ।੨।

ਮੈਂ (ਆਪਣੇ) ਪ੍ਰਾਣਾਂ ਦੇ ਆਧਾਰ ਪ੍ਰੀਤਮ ਨੂੰ ਛਿਣ ਭਰ ਲਈ ਵੀ ਨਹੀਂ ਛਡ ਸਕਦੀ। (ਉਸ) ਸੱਚੇ ਅਤੇ ਅਗਮ ਪ੍ਰਭੂ ਬਾਰੇ ਇਹ ਵਿਚਾਰ (ਮੈਨੂੰ) ਸਤਿਗੁਰੂ ਨੇ ਦਸਿਆ ਹੈ। ਜਦੋਂ ਸਾਧੂ/ਗੁਰੂ ਨੇ (ਮੈਨੂੰ) ਮਿਲ ਕੇ ਨਾਮ ਬਖ਼ਸ਼ਿਆ, (ਤਾਂ ਮੈਂ ਉਹ ਪ੍ਰਾਪਤ ਕਰ) ਲਿਆ, (ਜਿਸ ਕਰਕੇ) ਜਨਮ ਮਰਨ ਦੇ ਦੁਖ ਦੂਰ ਹੋ ਗਏ। ਸਹਿਜ ਸੁਖ ਅਤੇ ਬਹੁਤ ਆਨੰਦ (ਪ੍ਰਾਪਤ ਹੋ ਗਏ); ਹਉਮੈ ਦੀ ਗੰਢ ਨਸ਼ਟ ਹੋ

ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥
ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥

ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥
ਸਭਿ ਅਧ੍ਰੁਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ ॥
ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਏ ॥
ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥
ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ ॥
ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥

ੴ ਸਤਿਗੁਰ ਪ੍ਰਸਾਦਿ ॥ ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥
ਸਲੋਕੁ ਮਃ ੩ ॥
ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥
ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥
ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥
ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ ॥
ਸਹਜਿ ਸਚੁ ਪਿਰੁ ਰਾਵਿਆ ਹਰਿ ਨਾਮਾ ਉਰ ਧਾਰਿ ॥
ਆਗਿਆਕਾਰੀ ਸਦਾ ਸੋਹਾਗਣਿ ਆਪਿ ਮੇਲੀ ਕਰਤਾਰਿ ॥
ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋਹਾਗਣਿ ਨਾਰਿ ॥੧॥

ਮਃ ੩ ॥
ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਹਾਲਿ ॥
ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥੨॥
ਪਉੜੀ ॥
ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥
ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥
ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥
ਸਲੋਕੁ ਮਃ ੩ ॥
ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥
ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥
ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥
ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ॥੧॥

ਮਃ ੩ ॥
ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥

ਗਈ। (ਪ੍ਰਭੂ) ਸਭ ਵਿਚ ਅਤੇ ਸਭ ਤੋਂ ਬਾਹਰ ਵੀ ਹੈ, ਮੋਹ ਅਤੇ ਈਰਖਾ ਤੋਂ ਨਿਰਲੇਪ ਹੈ। ਦਾਸ ਨਾਨਕ ਪ੍ਰਭੂ ਦੀ ਸ਼ਰਣ ਵਿਚ ਪਿਆ ਹੈ, (ਜੋ) ਹਰਿ ਪ੍ਰੀਤਮ (ਸਭ ਦੇ) ਮਨ ਦਾ ਆਧਾਰ ਹੈ ।੩।

ਹੇ ਜੀ ! ਮੈਂ ਖੋਜਦਿਆਂ ਖੋਜਦਿਆਂ ਹਰਿ ਦਾ ਸਥਾਈ ਠਿਕਾਣਾ ਪਾ ਲਿਆ ਹੈ। ਸਭ ਕੁਝ ਅਸਥਾਈ (*ਅਧ੍ਰੁਵ*) ਵੇਖੇ ਤਾਂ (ਪ੍ਰਭੂ ਦੇ) ਚਰਣ-ਕਮਲਾਂ ਨਾਲ ਚਿਤ ਲਗਾ ਲਿਆ। ਪ੍ਰਭੂ ਅਵਿਨਾਸ਼ੀ ਹੈ, ਨ ਮਰਦਾ ਹੈ ਅਤੇ ਨ ਹੀ ਆਉਂਦਾ ਜਾਂਦਾ ਹੈ, ਮੈਂ ਉਸ ਦੀ ਦਾਸੀ ਹਾਂ। ਧਰਮ, ਅਰਥ, ਕਾਮ (ਆਦਿ) ਸਭ (ਪਦਾਰਥ ਉਸ ਵਿਚ) ਭਰੇ ਪਏ ਹਨ, (ਉਹ) ਮਨ-ਇਛਿਤ ਆਸ ਪੂਰੀ ਕਰਦਾ ਹੈ। ਵੇਦ (*ਸ੍ਰੁਤਿ*) ਅਤੇ ਸਮ੍ਰਿਤੀਆਂ ਕਰਤਾ (ਪ੍ਰਭੂ) ਦੇ ਗੁਣ ਗਾਉਂਦੇ ਹਨ; ਸਿੱਧਾਂ, ਸਾਧਕਾਂ, ਮੁਨੀ-ਜਨਾਂ ਨੇ (ਉਸ ਪ੍ਰਭੂ ਨੂੰ) ਧਿਆਇਆ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ ਉਸ) ਕ੍ਰਿਪਾ-ਨਿਧਾਨ ਸੁਆਮੀ ਦੀ ਸ਼ਰਣੀ ਪਿਆ ਹੈ, (ਉਸ) ਵਡਭਾਗੀ ਨੇ ਹੀ ਹਰਿ ਹਰਿ ਨੂੰ ਸਿਮਰਿਆ ਹੈ ।੪।੧।੧੧।

**ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩**

**ਸਲੋਕ ਮ. ੩ :** ਲਾਲ ਵੇਸ ਵਾਲੀ (ਉਹ ਇਸਤਰੀ) ਵਿਧਵਾ (ਦੇ ਸਮਾਨ) ਹੈ, (ਜੋ) ਗ਼ੈਰ-ਮਰਦ ਨਾਲ ਰਮਣ ਕਰਨ ਜਾਂਦੀ ਹੈ। (ਉਸ ਨੇ) ਪਤੀ ਨੂੰ ਆਪਣੇ ਘਰ ਵਿਚ ਛਡ ਦਿੱਤਾ ਹੈ ਅਤੇ ਦ੍ਵੈਤ- ਭਾਵ ਵਿਚ ਮੋਹੀ ਹੋਈ ਹੈ। (ਉਸ ਨੇ ਮਾਇਆਵੀ ਪਦਾਰਥਾਂ ਨੂੰ) ਮਿਠਾ ਜਾਣ ਕੇ ਖਾਇਆ ਹੈ, (ਪਰ) ਬਹੁਤੇ ਸੁਆਦਾਂ ਨਾਲ ਰੋਗ ਹੋਰ ਵਧਿਆ ਹੈ। (ਉਸ ਨੇ) ਸ਼ੁੱਧ ਸਰੂਪੀ ਪ੍ਰਭੂ-ਪਤੀ ਨੂੰ ਛਡ ਦਿੱਤਾ ਹੈ, (ਜਿਸ ਕਰਕੇ) ਫਿਰ ਵਿਛੋੜਾ ਸਹਿਣਾ ਪੈ ਰਿਹਾ ਹੈ। ਗੁਰੂ ਅਨੁਸਾਰੀ ਹੋਣ ਵਾਲੀ (ਦਾ ਮਨ ਮਾਇਆ ਤੋਂ) ਪਲਟ ਜਾਂਦਾ ਹੈ ਅਤੇ ਸਹਿਜ ਭਾਵ ਦੇ ਸ਼ਿੰਗਾਰ ਨਾਲ ਹਰਿ (ਦੇ ਪ੍ਰੇਮ-ਰੰਗ ਵਿਚ) ਰੰਗੀ ਰਹਿੰਦੀ ਹੈ। ਉਸ ਨੇ ਹਰਿ-ਨਾਮ ਨੂੰ ਹਿਰਦੇ ਵਿਚ ਧਾਰ ਕੇ ਸਹਿਜ ਸੁਭਾ ਸਤਿਸਰੂਪ ਪ੍ਰਭੂ-ਪਤੀ ਨੂੰ ਮਾਣਿਆ ਹੈ। (ਪ੍ਰਭੂ ਦੀ) ਆਗਿਆ ਵਿਚ ਚਲਣ ਵਾਲੀ (ਜੀਵ-ਇਸਤਰੀ) ਸਦਾ ਸੋਹਾਗਣ ਹੈ, (ਉਸ ਨੂੰ) ਪ੍ਰਭੂ ਨੇ ਆਪ (ਆਪਣੇ ਨਾਲ) ਮਿਲਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਨੇ) ਸੱਚਾ ਹਰਿ ਪਤੀ ਵਜੋਂ ਪ੍ਰਾਪਤ ਕੀਤਾ ਹੈ, (ਉਹ) ਸਦਾ ਸੋਹਾਗਣ ਇਸਤਰੀ ਹੈ ।੧।

ਮ.੩ : (ਉਪਰੋਂ ਉਪਰੋਂ) ਲਾਲ ਵੇਸ ਨਾਲ ਨਿਮਾਣੀ ਬਣੀ ਹੋਈਏ ! ਉਸ ਪ੍ਰਭੂ-ਪਤੀ ਨੂੰ ਸਦਾ ਚੇਤੇ ਰਖ। ਨਾਨਕ (ਦਾ ਕਥਨ ਹੈ ਕਿ ਤੂੰ) ਆਪਣਾ ਜਨਮ ਸਵਾਰ ਲਏਂਗੀ (ਅਤੇ ਸਾਰਾ) ਖ਼ਾਨਦਾਨ ਵੀ ਨਾਲ ਹੀ ਖ਼ਲਾਸ ਹੋ ਜਾਏਗਾ ।੨।

**ਪਉੜੀ :** (ਪ੍ਰਭੂ ਨੇ ਸੰਸਾਰ ਰੂਪ) ਤਖ਼ਤ ਆਪ ਹੀ ਰਚਾਇਆ ਹੈ ਅਤੇ ਆਕਾਸ਼, ਪਾਤਾਲ (ਆਦਿ ਬਣਾਏ ਹਨ)। (ਉਸ ਨੇ ਆਪਣੇ) ਹੁਕਮ ਨਾਲ ਧਰਤੀ ਰਚੀ ਹੈ (ਜੋ ਜੀਵਾਂ ਲਈ ਧਰਮ ਕਮਾਉਣ ਲਈ) ਸੱਚੀ ਧਰਮ-ਸ਼ਾਲਾ ਹੈ। ਹੇ ਦੀਨ-ਦਿਆਲ ! ਹੇ ਸੱਚੇ ਪਾਤਿਸ਼ਾਹ ! (ਤੂੰ) ਆਪ ਹੀ (ਸ੍ਰਿਸ਼ਟੀ ਨੂੰ) ਪੈਦਾ ਕਰਕੇ ਨਸ਼ਟ ਕਰਨ ਵਾਲਾ ਹੈਂ। ਸਭ ਨੂੰ ਰਿਜ਼ਕ ਪਹੁੰਚਾਉਂਦਾ ਹੈ, ਤੇਰਾ ਹੁਕਮ ਅਨੋਖਾ ਹੈ। ਤੂੰ ਆਪ ਹੀ ਆਪ ਸਰਬਤ੍ਰ ਵਰਤ ਰਿਹਾ ਹੈਂ, (ਤੂੰ) ਆਪ ਹੀ (ਸਭ ਦੀ) ਪਾਲਣਾ ਕਰਦਾ ਹੈਂ ।੧।

**ਸਲੋਕੁ ਮ. ੩ :** ਹੇ ਸੂਏ ਵੇਸ ਵਾਲੀਏ ! (ਤੂੰ) ਤਾਂ ਸੋਹਾਗਣ (ਹੋ ਸਕਦੀ ਹੈਂ) ਜੇ (ਤੂੰ) ਸੱਚਾ ਨਾਮ ਮੰਨ ਲਏਂ। (ਤੂੰ) ਆਪਣੇ ਸਤਿਗੁਰੂ ਨੂੰ ਖ਼ੁਸ਼ ਕਰ ਲਏਂ, (ਤਾਂ ਤੈਨੂੰ) ਹੋਰ ਜ਼ਿਆਦਾ ਰੂਪ ਚੜ੍ਹ ਜਾਵੇਗਾ; (ਸਤਿਗੁਰੂ ਤੋਂ ਭਿੰਨ ਕੋਈ) ਹੋਰ ਠਿਕਾਣਾ ਨਹੀਂ ਹੈ। ਤੂੰ ਇਹੋ ਜਿਹਾ ਸ਼ਿੰਗਾਰ ਬਣਾ, (ਜੋ) ਕਦੇ ਮੈਲਾ ਨ ਹੋਵੇ (ਅਤੇ ਉਸ ਕਰਕੇ) ਦਿਨ ਰਾਤ (ਪ੍ਰਭੂ-ਪਤੀ ਨਾਲ) ਪ੍ਰੇਮ ਲਗਾ ਰਹੇ। ਨਾਨਕ (ਦਾ ਕਥਨ ਹੈ ਕਿ) ਸੋਹਾਗਣ (ਇਸਤਰੀ) ਦਾ ਕੀ ਚਿੰਨ੍ਹ ਹੈ? (ਉਤਰ—) (ਉਸ ਦੇ ਹਿਰਦੇ) ਵਿਚ ਸੱਚੇ (ਨਾਮ ਦਾ ਵਾਸਾ ਹੋਵੇ), ਮੁਖ ਉਜਲਾ ਹੋਵੇ ਅਤੇ ਪ੍ਰਭੂ (*ਖਸਮੈ*) ਵਿਚ ਸਮਾਈ ਹੋਈ ਹੋਵੇ ।੧।

**ਮ. ੩ :** ਹੇ ਲੋਕੋ ! ਮੈਂ ਸੂਹੇ ਬਸਤ੍ਰਾਂ ਵਾਲੀ ਹਾਂ ਅਤੇ ਸੂਹਾ ਵੇਸ ਹੀ ਕਰਦੀ ਹਾਂ, (ਪਰ) ਵੇਸਾਂ ਨਾਲ

ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥
ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥
ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ ॥੨॥

ਪਉੜੀ ॥
ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥
ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ ॥
ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ ॥
ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ ॥੨॥

ਸਲੋਕੁ ਮਃ ੩ ॥
ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥
ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥
ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥
ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥
ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥੧॥

ਮਃ ੩ ॥
ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥
ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ ॥
ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ ॥
ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥

ਪਉੜੀ ॥
ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ ॥
ਤਿਸ ਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ ॥
ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ ॥
ਮਨਮੁਖ ਠਉਰ ਨ ਪਾਇਨ੍ਹ੍ਹੀ ਫਿਰਿ ਆਵੈ ਜਾਈ ॥
ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ ॥੩॥

ਸਲੋਕੁ ਮਃ ੩ ॥
ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥
ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥
ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥

ਪ੍ਰਭੂ-ਪਤੀ ਨਹੀਂ ਪ੍ਰਾਪਤ ਹੋ ਸਕਦਾ (ਕਿਉਂਕਿ) ਮੈਂ (ਅਨੇਕ ਪ੍ਰਕਾਰ ਦੇ) ਵੇਸ ਕਰ ਕਰ ਕੇ ਹਾਰ ਗਈ ਹਾਂ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ (ਜੀਵ-ਇਸਤਰੀਆਂ) ਨੇ ਪ੍ਰਭੂ-ਪਤੀ ਪਾਇਆ ਹੈ, ਜਿਨ੍ਹਾਂ ਨੇ ਗੁਰੂ ਦੀ ਸਿਖਿਆ ਸ਼੍ਰਵਣ ਕੀਤੀ ਹੈ। ਜੋ ਉਸ (ਪਰਮਾਤਮਾ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਇਸ ਢੰਗ ਨਾਲ (ਜੀਵ-ਇਸਤਰੀ) ਪ੍ਰਭੂ-ਪਤੀ ਨੂੰ ਮਿਲ ਪੈਂਦੀ ਹੈ।੨।

**ਪਉੜੀ :** (ਹੇ ਪ੍ਰਭੂ ! ਤੂੰ ਆਪਣੇ) ਹੁਕਮ ਨਾਲ ਅਨੇਕ ਤਰ੍ਹਾਂ ਦੇ ਸੰਸਾਰ ਦੀ ਰਚਨਾ ਕੀਤੀ ਹੈ। ਹੇ ਸੱਚੇ ਅਲਖ ਅਪਾਰ (ਪ੍ਰਭੂ !) ਤੇਰਾ ਹੁਕਮ ਕਿਤਨਾ ਵੱਡਾ ਹੈ, (ਇਹ) ਪਤਾ ਨਹੀਂ ਚਲਦਾ। ਕਈਆਂ ਨੂੰ (ਤੂੰ) ਗੁਰੂ ਦੇ ਸ਼ਬਦ ਦੇ ਵਿਚਾਰ ਦੁਆਰਾ (ਆਪਣੇ ਨਾਲ) ਮੇਲ ਲੈਂਦਾ ਹੈਂ। ਹਉਮੈ ਵਰਗੇ ਵਿਕਾਰਾਂ ਨੂੰ ਤਿਆਗ ਕੇ (ਜੋ) ਸੱਚ ਵਿਚ ਰੰਗੇ ਜਾਂਦੇ ਹਨ, ਉਹ ਨਿਰਮਲ (ਹੋ ਜਾਂਦੇ ਹਨ)। (ਹੇ ਪ੍ਰਭੂ !) ਜਿਸ ਨੂੰ (ਤੂੰ ਆਪਣੇ ਨਾਲ) ਮਿਲਾਉਂਦਾ ਹੈਂ, ਉਹੀ ਤੈਨੂੰ ਮਿਲਦਾ ਹੈ, ਉਹੀ ਸੱਚੇ ਆਚਾਰ ਵਾਲਾ (ਵਿਅਕਤੀ) ਹੈ।੨।

**ਸਲੋਕੁ ਮ. ੩ :** ਹੇ ਸੂਹੇ ਵੇਸ ਵਾਲੀਏ ! (ਉਨ੍ਹਾਂ ਲਈ) ਸਾਰਾ ਸੰਸਾਰ ਸੂਹੇ ਰੰਗ ਵਾਲਾ ਹੈ, ਜਿਨ੍ਹਾਂ (ਦੇ ਮਨ ਅੰਦਰ) ਭੈੜੀ-ਮਤਿ ਅਤੇ ਦ੍ਵੈਤ-ਭਾਵ ਹੈ। ਛਿਣ ਭਰ ਵਿਚ ਸਾਰਾ ਝੂਠਾ (ਲਾਲ ਵੇਸ) ਨਸ਼ਟ ਹੋ ਜਾਂਦਾ ਹੈ, ਜਿਵੇਂ ਬ੍ਰਿਛ ਦੀ ਛਾਂ ਸਥਿਰ ਨਹੀਂ ਰਹਿੰਦੀ। ਗੁਰਮੁਖ (ਸੁਭਾ ਵਾਲੀ ਜੀਵ-ਇਸਤਰੀ) ਲਾਲ ਹੀ ਲਾਲ ਹੈ, ਜਿਵੇਂ (ਉਸ ਉਪਰ) ਮਜੀਠ ਦਾ (ਪੱਕਾ ਲਾਲ) ਰੰਗ ਚੜ੍ਹਿਆ ਹੋਵੇ। (ਉਸ ਦੀ ਬਿਰਤੀ) ਮਾਇਆ (*ਸਕਤੀ*) ਵਲੋਂ ਉਲਟ ਕੇ ਪ੍ਰਭੂ (*ਸਿਵੈ*) ਦੇ ਘਰ ਵਿਚ ਆ ਕੇ (ਟਿਕ ਜਾਂਦੀ ਹੈ ਅਤੇ ਉਸ ਦੇ) ਮਨ ਵਿਚ ਹਰਿ-ਨਾਮ ਰੂਪ ਅੰਮ੍ਰਿਤ ਵਸ ਜਾਂਦਾ ਹੈ। ਨਾਨਕ ਦਾ ਕਥਨ ਹੈ ਕਿ ਮੈਂ ਆਪਣੇ ਗੁਰੂ ਤੋਂ ਬਲਿਹਾਰ ਹਾਂ, ਜਿਸ ਦੇ ਮਿਲਣ ਨਾਲ ਹਰਿ ਗੁਣ ਗਾਈਦੇ ਹਨ।੧।

**ਮ. ੩ :** (ਹੇ ਜਿਗਿਆਸੂ ! ਇਸਤਰੀ ਦਾ) ਲਾਲ ਰੰਗ ਵਿਅਰਥ ਹੈ, (ਕਿਉਂਕਿ ਇਸ ਨਾਲ) ਪ੍ਰਭੂ-ਪਤੀ ਪਾਇਆ ਨਹੀਂ ਜਾ ਸਕਦਾ। ਇਸ (ਰੰਗ ਨੂੰ) ਉਤਰਦਿਆਂ ਦੇਰ ਨਹੀਂ ਲਗਦੀ, (ਜਿਸ ਕਰਕੇ ਜੀਵ-ਇਸਤਰੀ) ਦ੍ਵੈਤ-ਭਾਵ ਕਾਰਣ ਰੰਡੀ (ਦੋਹਾਗਣ) ਹੋ ਕੇ ਬੈਠ ਜਾਂਦੀ ਹੈ। ਜੀਵ-ਇਸਤਰੀ ਇਆਣੀ ਅਤੇ ਦੁਚਿਤੀ ਹੈ, (ਮਾਇਆਵੀ) ਲਾਲ ਵੇਸ (ਨੂੰ ਵੇਖ ਕੇ) ਲੋਭਾਇਮਾਨ ਹੋ ਜਾਂਦੀ ਹੈ। (ਜੋ ਜੀਵ-ਇਸਤਰੀਆਂ) ਸੱਚੇ ਸ਼ਬਦ ਰਾਹੀਂ ਲਾਲ ਰੰਗ ਬਣਾ ਕੇ (ਪ੍ਰਭੂ ਦੇ) ਭੈ ਅਤੇ ਪ੍ਰੇਮ ਦਾ ਸ਼ਿੰਗਾਰ ਕਰਦੀਆਂ ਹਨ, ਨਾਨਕ (ਦਾ ਕਥਨ ਹੈ ਕਿ ਉਹ) ਸਦਾ ਸੋਹਾਗਣਾਂ ਹਨ, ਜੋ ਸਤਿਗੁਰੂ ਦੇ ਭਾਣੇ ਵਿਚ ਚਲਦੀਆਂ ਹਨ।੨।

**ਪਉੜੀ :** (ਪ੍ਰਭੂ ਨੇ) ਆਪਣੇ ਆਪ ਹੀ (ਸ੍ਰਿਸ਼ਟੀ) ਪੈਦਾ ਕੀਤੀ ਹੈ ਅਤੇ ਆਪ ਹੀ ਸਭ ਦਾ ਮਹੱਤਵ ਸਥਾਪਿਤ ਕੀਤਾ ਹੈ। ਉਸ (ਪ੍ਰਭੂ) ਦਾ ਅੰਤ ਨਹੀਂ ਪਾਇਆ ਜਾ ਸਕਦਾ, ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਆਪ ਹੀ) ਸਮਝਾ ਦਿੰਦਾ ਹੈ। ਮਾਇਆ ਦਾ ਮੋਹ ਅੰਧ-ਗ਼ੁਬਾਰ ਵਰਗਾ ਹੈ, (ਜੀਵ ਨੂੰ) ਦ੍ਵੈਤ-ਭਾਵ ਵਿਚ ਭਰਮਾ ਦਿੰਦਾ ਹੈ। ਮਨਮੁਖ (ਵਿਅਕਤੀ) ਸਥਿਰਤਾ ਪ੍ਰਾਪਤ ਨਹੀਂ ਕਰ ਸਕਦਾ, ਫਿਰ ਫਿਰ ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ) ਰਹਿੰਦਾ ਹੈ। ਜੋ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਸਭ (ਸ੍ਰਿਸ਼ਟੀ ਉਸ ਦੀ) ਇੱਛਾ ਵਿਚ ਚਲਦੀ ਹੈ।੩।

**ਸਲੋਕੁ ਮ. ੩ :** (ਮਾਇਆਵੀ) ਲਾਲ ਵੇਸ ਵਾਲੀ (ਜੀਵ-ਇਸਤਰੀ) ਮਾੜੇ ਲੱਛਣਾਂ ਵਾਲੀ ਹੈ, ਜੋ ਪ੍ਰਭੂ-ਪਤੀ ਨੂੰ ਛਡ ਕੇ ਗ਼ੈਰ-ਮਰਦ ਨਾਲ ਪਿਆਰ ਕਰਦੀ ਹੈ। ਨ ਉਸ ਦਾ (ਪਤਿਬ੍ਰਤਾ ਵਾਲਾ) ਆਚਰਣ ਹੈ, ਨ ਇੰਦ੍ਰੀਆਂ ਉਤੇ ਕਾਬੂ ਹੈ, ਸਦਾ ਝੂਠ ਬੋਲਦੀ ਹੈ, ਮਨਮੁਖ (ਵਿਅਕਤੀ) ਵਾਲਾ ਕਰਮ ਕਰਕੇ ਖ਼ੁਆਰ ਹੁੰਦੀ ਹੈ। ਜਿਸ (ਦੇ ਮੱਥੇ ਉਤੇ) ਪਹਿਲਾਂ ਤੋਂ ਲਿਖਿਆ ਹੋਵੇ, ਉਸ ਨੂੰ ਸਤਿਗੁਰੂ ਰੂਪ ਪਤੀ ਮਿਲ ਪੈਂਦਾ ਹੈ। (ਉਹ ਮਾਇਆਵੀ) ਲਾਲ ਵੇਸ ਉਤਾਰ ਕੇ ਧਰ ਦਿੰਦੀ ਹੈ ਅਤੇ ਗਲ ਵਿਚ ਸ਼ਿੰਗਾਰ ਵਜੋਂ ਖਿਮਾ ਦਾ (ਹਾਰ ਪਾ ਲੈਂਦੀ) ਹੈ। (ਉਹ) ਲੋਕ ਪਰਲੋਕ ਵਿਚ ਬਹੁਤ ਸ਼ੋਭਾ ਪਾਉਂਦੀ ਹੈ,

ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥
ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥

ਮਃ ੧ ॥
ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥
ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥

ਪਉੜੀ ॥
ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥
ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥
ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ ॥
ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥
ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥੪॥
ਸਲੋਕੁ ਮਃ ੩ ॥
ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥
ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥
ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥
ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ ॥
ਸਦਾ ਸੋਹਾਗਣਿ ਸਬਦੁ ਮਨਿ ਭੈ ਭਾਇ ਕਰੇ ਸੀਗਾਰੁ ॥
ਨਾਨਕ ਕਰਮੀ ਮਹਲੁ ਪਾਇਆ ਪਿਰੁ ਰਾਖਿਆ ਉਰ ਧਾਰਿ ॥੧॥

ਮਃ ੩ ॥
ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ ॥
ਆਵਣ ਜਾਣਾ ਵੀਸਰੈ ਗੁਰ ਸਬਦੀ ਵੀਚਾਰੁ ॥
ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰੁ ॥
ਨਾਨਕ ਸਾਧਨ ਰਾਵੀਐ ਰਾਵੇ ਰਾਵਣਹਾਰੁ ॥੨॥

ਪਉੜੀ ॥
ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ ॥
ਹਉਮੈ ਮੇਰਾ ਕਰਿ ਮੁਏ ਕਿਛੁ ਸਾਥਿ ਨ ਲਿਤਾ ॥
ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥
ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ ॥
ਜੇਹਾ ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ ॥੫॥
ਸਲੋਕੁ ਮਃ ੩ ॥
ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥

ਉਸ ਦੀ ਸਾਰਾ ਸੰਸਾਰ ਪੂਜਾ ਕਰਨ ਲਗ ਜਾਂਦਾ ਹੈ। ਜਿਸ (ਜੀਵ-ਇਸਤਰੀ) ਨੂੰ ਸਿਰਜਨਹਾਰ (ਪ੍ਰਭੂ) ਮਾਣਦਾ ਹੈ, ਉਹ (ਕਿਸੇ ਦੁਆਰਾ ਹੋਰਨਾਂ ਨਾਲ) ਰਲਾਇਆਂ ਨਹੀਂ ਰਲਦੀ। ਨਾਨਕ (ਦਾ ਕਥਨ ਹੈ ਕਿ) ਗੁਰੂ ਅਨੁਸਾਰ ਚਲਣ ਵਾਲੀ (ਜੀਵ-ਇਸਤਰੀ) ਸਦਾ ਸੋਹਾਗਣ ਹੈ, ਜਿਸ ਦਾ ਅਵਿਨਾਸ਼ੀ ਪੁਰਖ ਪਤੀ ਹੁੰਦਾ ਹੈ।੧।

**ਮ. ੧ :** (ਮਾਇਆਵੀ) ਲਾਲ ਰੰਗ ਰਾਤ (*ਨਿਸੀ*) ਦੇ ਸੁਪਨੇ ਵਰਗਾ ਹੈ, (ਜਾਂ) ਧਾਗੇ ਤੋਂ ਬਿਨਾ ਗਲ ਦੇ ਹਾਰ (ਦੇ ਸਮਾਨ) ਹੈ। ਗੁਰੂ ਦੁਆਰਾ ਬ੍ਰਹਮ ਦਾ ਵਿਚਾਰ ਕਰਨਾ ਮਜੀਠ ਦੇ (ਪੱਕੇ) ਰੰਗ ਵਾਂਗ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ) ਪ੍ਰੇਮ ਦੇ ਮਹਾ-ਰਸ ਵਿਚ ਭਿਜੀ ਹੋਈ ਹੈ, (ਉਸ ਦੀਆਂ) ਸਾਰੀਆਂ ਬੁਰਿਆਈਆਂ (ਸੜ ਕੇ) ਸੁਆਹ ਹੋ ਜਾਂਦੀਆਂ ਹਨ।੨।

**ਪਉੜੀ :** ਇਹ ਜਗਤ ਪ੍ਰਭੂ ਨੇ ਵਿਸਮਾਦੀ ਚੋਜ ਕਰਕੇ ਆਪ ਪੈਦਾ ਕੀਤਾ ਹੈ। (ਪ੍ਰਭੂ ਨੇ ਇਸ ਵਿਚ) ਪੰਜ (ਭੌਤਿਕ) ਤੱਤ੍ਵ ਪਾ ਦਿੱਤੇ ਹਨ ਜੋ ਮੋਹ, ਝੂਠ, ਹੰਕਾਰ (ਆਦਿ ਦਾ ਕਾਰਣ ਰੂਪ ਹਨ)। ਅਗਿਆਨੀ ਮਨਮੁਖ ਆਉਂਦਾ ਜਾਂਦਾ ਅਤੇ ਭਟਕਦਾ ਰਹਿੰਦਾ ਹੈ। ਕਈਆਂ ਨੂੰ (ਪ੍ਰਭੂ ਨੇ) ਆਪ ਗੁਰੂ ਦੁਆਰਾ ਹਰਿ ਦਾ ਗਿਆਨ ਸਮਝਾ ਦਿੱਤਾ ਹੈ। (ਉਨ੍ਹਾਂ ਨੂੰ) ਭਗਤੀ ਅਤੇ ਹਰਿ-ਨਾਮ ਦਾ ਖ਼ਜ਼ਾਨਾ ਬਖ਼ਸ਼ ਦਿੱਤਾ ਹੈ।੪।

**ਸਲੋਕੁ ਮ. ੩ :** ਹੇ ਲਾਲ ਵੇਸ ਵਾਲੀਏ! ਤੂੰ (ਮਾਇਆਵੀ) ਲਾਲ ਵੇਸ ਛਡ ਦੇ, ਤਾਂ ਪ੍ਰਭੂ-ਪਤੀ ਨਾਲ (ਤੇਰਾ) ਪ੍ਰੇਮ ਲਗੇਗਾ। (ਝੂਠੇ) ਲਾਲ ਵੇਸ ਨਾਲ ਕਿਸੇ ਨੇ ਪ੍ਰਭੂ-ਪਤੀ ਨੂੰ ਪ੍ਰਾਪਤ ਨਹੀਂ ਕੀਤਾ, ਮੂਰਖ ਮਨਮੁਖ (ਜੀਵ-ਇਸਤਰੀ ਦ੍ਵੈਤ-ਭਾਵ ਕਾਰਣ) ਸੜ ਕੇ ਮਰ ਗਈ ਹੈ। ਸਤਿਗੁਰੂ ਦੇ ਮਿਲ ਪੈਣ ਕਰਕੇ ਹਉਮੈ ਨੂੰ (ਹਿਰਦੇ) ਵਿਚੋਂ ਮਾਰਨ ਨਾਲ (ਮਾਇਆਵੀ) ਲਾਲ ਵੇਸ ਖ਼ਤਮ ਹੋ ਜਾਂਦਾ ਹੈ। ਮਨ ਤਨ (ਨਾਮ ਦੇ ਪੱਕੇ ਰੰਗ ਨਾਲ) ਰੰਗੀਜ ਕੇ ਲਾਲ ਹੋ ਜਾਂਦਾ ਹੈ ਅਤੇ ਜੀਭ ਪ੍ਰਭੂ ਗੁਣ ਸਿਮਰ ਕੇ ਰੰਗੀ ਜਾਂਦੀ ਹੈ। (ਜਿਸ ਜੀਵ-ਇਸਤਰੀ ਦੇ) ਮਨ ਵਿਚ (ਗੁਰੂ ਦਾ) ਸ਼ਬਦ (ਵਸਦਾ ਹੈ ਅਤੇ) ਭੈ ਤੇ ਪ੍ਰੇਮ ਦਾ ਸ਼ਿੰਗਾਰ ਕਰਦੀ ਹੈ, (ਉਹ) ਸਦਾ ਸੋਹਾਗਣ ਹੈ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਦੀ) ਮਿਹਰ ਨਾਲ (ਉਸ ਦਾ) ਮਹਲ ਪਾਇਆ ਹੈ ਅਤੇ ਪ੍ਰਭੂ-ਪਤੀ ਨੂੰ ਹਿਰਦੇ ਵਿਚ ਟਿਕਾ ਕੇ ਰਖਿਆ ਹੈ।੧।

**ਮ.੩ :** ਹੇ ਜੀਵ-ਇਸਤਰੀਏ! (ਮਾਇਆਵੀ) ਲਾਲ (ਵੇਸ) ਉਤਾਰ ਦੇ ਅਤੇ (ਨਾਮ ਦੇ ਮਜੀਠੇ) ਲਾਲ ਰੰਗ ਦਾ ਸ਼ਿੰਗਾਰ ਕਰ। ਗੁਰੂ ਦੇ ਸ਼ਬਦ ਰਾਹੀਂ ਵਿਚਾਰ ਕਰਨ ਨਾਲ, ਆਉਣਾ ਜਾਣਾ (ਅਰਥਾਤ ਜੰਮਣਾ ਮਰਨਾ) ਭੁਲ ਜਾਂਦਾ ਹੈ। (ਉਹ) ਜੀਵ-ਇਸਤਰੀ ਸੁੰਦਰ ਅਤੇ ਸ਼ੋਭਾਸ਼ਾਲੀ ਹੈ, ਜਿਸ ਦੇ ਘਰ ਸਹਿਜ ਭਾਵ ਨਾਲ ਪ੍ਰਭੂ-ਪਤੀ ਆ ਟਿਕਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਇਸਤਰੀ (*ਸਾਧਨ*) (ਸਹੀ ਅਰਥਾਂ ਵਿਚ) ਮਾਣੀ ਗਈ ਸਮਝੋ, ਜਿਸ ਨੂੰ ਪ੍ਰਭੂ-ਪਤੀ (ਆਪ) ਮਾਣਦਾ ਹੈ।੨।

**ਪਉੜੀ :** ਪਰਿਵਾਰ ਦਾ ਮੋਹ ਝੂਠਾ ਹੈ, (ਪਰ) ਮਨਮੁਖ ਮੂਰਖ (ਉਸ ਵਿਚ) ਲੀਨ ਰਹਿੰਦਾ ਹੈ। (ਉਹ) ਹਉਮੈ ਵਿਚ 'ਮੇਰਾ ਮੇਰਾ' ਕਰਦਾ ਮਰ ਜਾਂਦਾ ਹੈ, ਪਰ ਕੁਝ ਵੀ ਨਾਲ ਨਹੀਂ ਲੈ ਜਾਂਦਾ। (ਉਹ) ਦ੍ਵੈਤ-ਭਾਵ ਵਿਚ (ਇਤਨਾ) ਭਰਮਿਆ ਰਹਿੰਦਾ ਹੈ ਕਿ ਸਿਰ ਉਪਰ (ਖੜੋਤਾ) ਕਾਲ ਵੀ ਨਹੀਂ ਸੁਝਦਾ। (ਜਦੋਂ) ਜਮ-ਕਾਲ ਕਾਬੂ ਕਰ ਲੈਂਦਾ ਹੈ, ਫਿਰ (ਗੁਜ਼ਰਿਆ ਹੋਇਆ) ਸਮਾਂ ਹੱਥ ਨਹੀਂ ਆਉਂਦਾ। (ਪ੍ਰਭੂ ਨੇ) ਜਿਹੋ ਜਿਹਾ ਧੁਰੋਂ ਲਿਖ ਕੇ (ਜੀਵ ਦੇ ਭਾਗਾਂ ਵਿਚ) ਪਾ ਦਿੱਤਾ ਹੈ, (ਉਹ) ਉਹੀ ਕੰਮ ਕਰਦਾ ਹੈ।੫।

**ਸਲੋਕੁ ਮ. ੩ :** ਇਨ੍ਹਾਂ (ਇਸਤਰੀਆਂ) ਨੂੰ ਸਤੀ ਹੋਇਆ ਨਹੀਂ ਕਿਹਾ ਜਾ ਸਕਦਾ, ਜੋ ਮੁਰਦਾ ਸ਼ਰੀਰਾਂ

ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥੧॥

ਮਃ ੩ ॥
ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ ॥੨॥

ਮਃ ੩ ॥
ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥
ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥੩॥
ਪਉੜੀ ॥
ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ ॥
ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ ॥
ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥
ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥
ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥੬॥

ਸਲੋਕੁ ਮਃ ੨ ॥
ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥

ਮਃ ੨ ॥
ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥
ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥

ਮਃ ੨ ॥
ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥

ਮਃ ੨ ॥
ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥
ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥੪॥

ਪਉੜੀ ॥
ਕਰਤੈ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ ॥ਆਪੇ ਸ੍ਰਿਸਟਿ ਉਪਾਈਅਨੁ ਆਪੇ ਫੁਨਿ ਗੋਈ॥
ਜੁਗ ਚਾਰੇ ਸਭ ਭਵਿ ਥਕੀ ਕਿਨਿ ਕੀਮਤਿ ਹੋਈ ॥
ਸਤਿਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ ॥
ਗੁਰਮੁਖਿ ਸਦਾ ਸਲਾਹੀਐ ਕਰਤਾ ਕਰੇ ਸੁ ਹੋਈ ॥੭॥

ਸਲੋਕ ਮਹਲਾ ੨ ॥
ਜਿਨਾ ਭਉ ਤਿਨ੍ਹ ਨਾਹਿ ਭਉ ਮੁਚੁ ਭਉ ਨਿਭਵਿਆਹ ॥

ਨਾਲ ਲਗ ਕੇ ਸੜ ਮਰਦੀਆਂ ਹਨ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਸਤੀ ਹੋਇਆ ਜਾਣਿਆ ਜਾਂਦਾ ਹੈ ਜੋ ਵਿਯੋਗ ਦੀ ਸਟ ਨਾਲ ਮਰਦੀਆਂ ਹੋਣ।੧।

**ਮ.੩ :** ਉਨ੍ਹਾਂ ਨੂੰ ਵੀ ਸਤੀ ਸਮਝਣਾ ਚਾਹੀਦਾ ਹੈ, (ਜੋ) ਸ਼ੀਲ (ਸੁੱਚਾ ਆਚਰਣ) ਅਤੇ ਸੰਤੋਖ ਵਿਚ ਰਹਿੰਦੀਆਂ ਹਨ। (ਉਹ) ਆਪਣੇ ਸੁਆਮੀ/ਪਤੀ ਦੀ ਸੇਵਾ ਕਰਦੀਆਂ ਹਨ ਅਤੇ ਨਿਤ (ਸਵੇਰੇ) ਉਠ ਕੇ (ਪ੍ਰਭੂ-ਪਤੀ ਦਾ) ਸਿਮਰਨ ਕਰਦੀਆਂ ਹਨ।੨।

**ਮ. ੩ :** ਪਤੀਆਂ ਨਾਲ ਇਸਤਰੀਆਂ ਅੱਗ ਵਿਚ ਸੜ ਮਰਦੀਆਂ ਹਨ। ਜੇ (ਉਹ) ਪਤੀ ਨੂੰ ਆਪਣਾ ਸਮਝਦੀਆਂ ਹਨ, ਤਾਂ ਹੀ ਸ਼ਰੀਰ ਉਪਰ ਦੁਖ ਸਹਿੰਦੀਆਂ ਹਨ। ਨਾਨਕ (ਦਾ ਕਥਨ ਹੈ ਕਿ ਜੋ ਇਸਤਰੀਆਂ ਆਪਣੇ) ਪਤੀਆਂ ਨੂੰ (ਪਤੀ) ਜਾਣਦੀਆਂ ਹੀ ਨਹੀਂ, ਉਹ (ਆਪਣੇ ਆਪ ਨੂੰ) ਅੱਗ ਵਿਚ ਕਿਉਂ ਸਾੜਨ? (ਪਤੀ) ਭਾਵੇਂ ਜੀਵੇ ਜਾਂ ਮਰੇ, ਦੂਰੋਂ ਹੀ ਭਜ ਜਾਂਦੀਆਂ ਹਨ।੩।

**ਪਉੜੀ :** (ਹੇ ਪ੍ਰਭੂ!) ਤੂੰ (ਜੀਵ ਦੇ) ਨਾਲ ਹੀ ਦੁਖ ਅਤੇ ਸੁਖ ਪੈਦਾ ਕਰ ਦਿੱਤੇ (ਅਤੇ ਭਾਵੀ) ਲੇਖ ਵੀ ਕਰਤਾ ਪੁਰਖ ਨੇ ਲਿਖ ਦਿੱਤਾ। ਨਾਮ ਜਿਤਨੀ ਵੱਡੀ ਹੋਰ ਕੋਈ ਦਾਤ ਨਹੀਂ ਹੈ; ਉਸ (ਪ੍ਰਭੂ) ਦਾ ਰੂਪ ਅਤੇ ਰੇਖਾ ਨਹੀਂ ਹੈ (ਭਾਵ—ਉਸ ਦਾ ਕੋਈ ਪਛਾਣ-ਚਿੰਨ੍ਹ ਨਹੀਂ ਹੈ)। (ਪ੍ਰਭੂ ਦਾ) ਨਾਮ ਅਖੁਟ ਖ਼ਜ਼ਾਨਾ ਹੈ, (ਜੋ) ਗੁਰੂ ਦੁਆਰਾ (ਜੀਵ ਦੇ) ਮਨ ਵਿਚ ਵਸਦਾ ਹੈ। (ਪ੍ਰਭੂ) ਕ੍ਰਿਪਾ ਕਰਕੇ (ਜਿਸ ਨੂੰ) ਨਾਮ ਦਿੰਦਾ ਹੈ, ਫਿਰ (ਉਸ ਦੇ ਕਰਮਾਂ ਦਾ) ਲੇਖ ਨਹੀਂ ਲਿਖਦਾ। ਸੇਵਕ ਭਾਵ ਨਾਲ ਉਹੀ ਵਿਅਕਤੀ (ਪ੍ਰਭੂ ਨੂੰ) ਮਿਲਦੇ ਹਨ ਜਿਨ੍ਹਾਂ ਨੇ ਹਰਿ-(ਨਾਮ ਦਾ) ਸਿਮਰਨ ਕੀਤਾ ਹੁੰਦਾ ਹੈ।੬।

**ਸਲੋਕੁ ਮ. ੨ :** ਜਿਨ੍ਹਾਂ (ਵਿਅਕਤੀਆਂ) ਨੇ (ਇਸ ਸੰਸਾਰ ਤੋਂ) ਚਲੇ ਜਾਣ (ਦੀ ਗੱਲ ਨੂੰ) ਸਮਝ ਲਿਆ ਹੈ, ਉਹ (ਸੰਸਾਰਿਕ ਪਦਾਰਥਾਂ ਦਾ) ਕਿਉਂ ਖਿਲਾਰਾ ਖਿਲਾਰਨ? (ਪਰ ਜੋ ਸੰਸਾਰ ਤੋਂ) ਚਲੇ ਜਾਣ ਦੇ ਤੱਥ ਨੂੰ ਨਹੀਂ ਜਾਣਦੇ, (ਉਹ ਸੰਸਾਰਿਕ) ਕੰਮ-ਕਾਜ ਨੂੰ ਸਵਾਰਨ ਵਿਚ (ਲਗੇ ਰਹਿੰਦੇ ਹਨ)।੧।

**ਮ. ੨ :** (ਜੀਵਨ ਰੂਪ) ਰਾਤ ਭਰ ਲਈ ਹੀ ਧਨ ਸੰਚਣਾ ਚਾਹੀਦਾ ਹੈ (ਕਿਉਂਕਿ) ਸਵੇਰੇ ਉਠ ਕੇ ਚਲਣਾ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ ਧਨ) ਨਾਲ ਨਹੀਂ ਚਲਦਾ, ਫਿਰ ਪਛਤਾਵਾ ਹੁੰਦਾ ਹੈ।੨।

**ਮ. ੨ :** ਜੋ (ਕੋਈ ਮਨੁੱਖ) ਬੰਨ੍ਹਿਆ ਬੰਨ੍ਹਾਇਆ ਕੰਮ ਕਰਦਾ ਹੈ, (ਉਸ ਕੰਮ ਦਾ) ਨ ਕੋਈ ਗੁਣ ਹੁੰਦਾ ਹੈ ਅਤੇ ਨ ਹੀ ਲਾਭ। ਨਾਨਕ (ਦਾ ਕਥਨ ਹੈ ਕਿ ਜੇ) ਖ਼ੁਸ਼ੀ ਨਾਲ (ਕੰਮ) ਕਰੀਏ, (ਤਾਂ) ਕੰਮ ਸਵਾਰ ਲਈਦਾ ਹੈ।੩।

**ਮ. ੨:** ਮਨ ਦੇ ਹਠ ਨਾਲ (ਆਪਣਾ) ਪਾਸਾ ਨਹੀਂ ਜਿਤਿਆ ਜਾ ਸਕਦਾ ਜੇ (ਕੋਈ) ਬਹੁਤ ਘਾਲਣਾ ਕਿਉਂ ਨ ਘਾਲ ਲਵੇ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਗੁਰੂ ਦੇ ਸ਼ਬਦ ਰਾਹੀਂ ਵਿਚਾਰ ਕੇ (ਵੇਖ ਲਏ) ਸਦ-ਭਾਵ ਨਾਲ ਹੀ ਪਾਸਾ ਜਿਤਿਆ ਜਾਂਦਾ ਹੈ।੪।

**ਪਉੜੀ :** ਜਿਸ ਕਰਤਾ ਪੁਰਖ ਨੇ (ਇਹ) ਸ੍ਰਿਸ਼ਟੀ ਸਾਜੀ ਹੈ, ਉਹੀ (ਇਸ ਨੂੰ) ਜਾਣਦਾ ਹੈ। (ਉਸ ਨੇ) ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਆਪ ਹੀ ਫਿਰ ਨਸ਼ਟ ਕੀਤੀ ਹੈ। ਚੌਹਾਂ ਯੁਗਾਂ ਵਿਚ ਸਾਰੀ (ਲੋਕਾਈ) ਫਿਰ ਕੇ ਥਕ ਗਈ, (ਪਰ) ਕਿਸੇ ਤੋਂ ਉਸ ਦੀ ਕੀਮਤ ਨਹੀਂ ਪਾਈ ਜਾ ਸਕੀ। ਸਤਿਗੁਰੂ (ਜਿਸ ਨੂੰ) ਇਕ (ਪ੍ਰਭੂ) ਵਿਖਾ ਦਿੰਦਾ ਹੈ, (ਉਸ ਦੇ) ਤਨ ਮਨ ਵਿਚ ਸੁਖ ਹੁੰਦਾ ਹੈ। ਗੁਰੂ ਦੁਆਰਾ ਸਦਾ (ਪ੍ਰਭੂ ਨੂੰ) ਸਲਾਹੁਣਾ ਚਾਹੀਦਾ ਹੈ, (ਜੋ ਉਹ) ਕਰਤਾ ਕਰਦਾ ਹੈ, ਉਹੀ ਹੁੰਦਾ ਹੈ।੭।

**ਸਲੋਕ ਮਹਲਾ ੨ :** ਜਿਨ੍ਹਾਂ (ਦੇ ਮਨ ਵਿਚ ਪ੍ਰਭੂ ਦਾ) ਭੈ ਹੁੰਦਾ ਹੈ, ਉਨ੍ਹਾਂ ਉਤੇ (ਦੁਨਿਆਵੀ) ਭੈ ਅਸਰ

ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥੧॥

ਮਃ ੨ ॥
ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥
ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥
ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥੨॥

ਪਉੜੀ ॥
ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥
ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ ॥
ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ ॥
ਜਿਨ੍ਹਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ ॥
ਜਿਸੁ ਬੁਝਾਇਹਿ ਸੋ ਬੁਝਸੀ ਸਚਿਆ ਕਿਆ ਜੰਤ ਵਿਚਾਰੀ ॥੮॥

ਸਲੋਕ ਮਃ ੩ ॥
ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥
ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥
ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ ॥
ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥
ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥੧॥

ਮਃ ੩ ॥
ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ ॥
ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ ॥੨॥
ਮਃ ੩ ॥
ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥੩॥

ਪਉੜੀ ॥
ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥
ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥
ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸਨ ਮੁਰਾਰਿ ॥
ਭਉ ਭਾਉ ਸਭੁ ਤਿਸ ਦਾ ਸੋ ਸਚੁ ਵਰਤੈ ਸੰਸਾਰਿ ॥੯॥

ਸਲੋਕ ਮਃ ੧ ॥
ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥

ਨਹੀਂ ਕਰਦਾ। (ਪਰ ਪ੍ਰਭੂ ਦੇ ਭੈ ਤੋਂ) ਨਿਡਰਾਂ (*ਨਿਭਵਿਆਹ*) ਨੂੰ (ਦੁਨਿਆਵੀ) ਭੈ ਬਹੁਤ (*ਮੁਚੁ*) ਲਗਦਾ ਹੈ। ਨਾਨਕ (ਦਾ ਕਥਨ ਹੈ ਕਿ) ਇਹ ਡੂੰਘਾ ਭੇਦ (*ਪਟੰਤਰਾ*) ਉਸ ਦੇ ਦਰਬਾਰ ਵਿਚ ਗਿਆਂ ਹੀ (ਪਤਾ ਚਲਦਾ ਹੈ)।੧।

**ਮ. ੨ :** ਤੁਰਨ ਵਾਲੇ (ਵਿਅਕਤੀ) ਨੂੰ ਤੁਰਦਾ (ਵਿਅਕਤੀ) ਮਿਲਦਾ ਹੈ ਅਤੇ ਉਡਣ ਵਾਲੇ ਨੂੰ ਉਡਦਾ ਹੀ ਮਿਲਦਾ ਹੈ। ਜੀਉਂਦੇ (ਵਿਅਕਤੀ) ਨੂੰ ਜੀਉਂਦਾ ਮਿਲਦਾ ਹੈ ਅਤੇ ਮੋਏ ਹੋਏ ਨੂੰ ਮੋਇਆ ਹੋਇਆ (ਹੀ ਮਿਲਦਾ ਹੈ)। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ ਜਿਸ ਨੇ ਕਾਰਣ ਰੂਪ (ਸੰਸਾਰ) ਰਚਿਆ ਹੈ।੨।

**ਪਉੜੀ :** (ਜੋ) ਗੁਰੂ ਦੇ ਸ਼ਬਦ ਦੇ ਵਿਚਾਰ ਰਾਹੀਂ ਸੱਚੇ ਪ੍ਰਭੂ ਦੀ ਆਰਾਧਨਾ ਕਰਦੇ ਹਨ, ਉਹ (ਸਹੀ ਅਰਥਾਂ ਵਿਚ) ਸੱਚੇ ਹਨ। ਹਰਿ-ਨਾਮ ਨੂੰ ਹਿਰਦੇ ਵਿਚ ਧਾਰਣ ਕਰਕੇ, (ਉਨ੍ਹਾਂ ਨੇ) ਹਉਮੈ ਨੂੰ ਮਾਰ ਦਿੱਤਾ ਹੈ ਅਤੇ ਮਨ ਨਿਰਮਲ (ਕਰ ਲਿਆ ਹੈ)। (ਪਰ) ਮੂਰਖ (ਵਿਅਕਤੀ ਨਾਮ ਸਿਮਰਨ ਦੀ ਥਾਂ) ਕੋਠਿਆਂ ਮਹਲਾਂ ਅਤੇ ਮਾੜੀਆਂ (ਨੂੰ ਉਸਾਰਨ ਵਿਚ ਲਗ ਗਏ ਹਨ)। ਮਨਮੁਖ (ਮਾਇਆ ਦੇ) ਅੰਧਕਾਰ (*ਗੁਬਾਰੀ*) ਵਿਚ ਉਸ (ਪ੍ਰਭੂ) ਨੂੰ ਨਹੀਂ ਜਾਣਦੇ ਜਿਸ ਨੇ (ਸਭ ਨੂੰ) ਪੈਦਾ ਕੀਤਾ ਹੈ। ਹੇ ਸਤਿਸਰੂਪ (ਪ੍ਰਭੂ)! ਜਿਸ ਨੂੰ (ਤੂੰ) ਸਮਝਾਏਂਗਾ, ਉਹੀ ਸਮਝੇਗਾ, (ਹੋਰ) ਜੀਵ-ਜੰਤ ਵਿਚਾਰੇ ਕੀ ਹਨ।੮।

**ਸਲੋਕ ਮ. ੩ :** ਹੇ ਜੀਵ-ਇਸਤਰੀ! (ਤੂੰ ਆਪਣੇ ਸ਼ਰੀਰ ਉਪਰ) ਸ਼ਿੰਗਾਰ ਤਦ ਕਰ, ਜਦ ਪਹਿਲਾਂ ਪ੍ਰਭੂ-ਪਤੀ ਨੂੰ ਮੰਨਾ ਲੈ (ਅਰਥਾਤ ਪ੍ਰਸੰਨ ਕਰ ਲੈ)। ਮਤਾਂ ਸੇਜ ਉਪਰ ਪਤੀ ਆਵੇ ਹੀ ਨ (ਅਤੇ ਤੇਰਾ ਕੀਤਾ ਸ਼ਿੰਗਾਰ) ਵਿਅਰਥ ਚਲਾ ਜਾਏ। ਹੇ ਇਸਤਰੀ! ਜੇ ਪ੍ਰਭੂ-ਪਤੀ ਦਾ ਮਨ ਪ੍ਰਸੰਨ ਹੋ ਗਿਆ, ਤਦ ਹੀ ਸ਼ਿੰਗਾਰ ਬਣਿਆ ਸਮਝ। (ਤੇਰਾ) ਕੀਤਾ ਹੋਇਆ (ਸ਼ਿੰਗਾਰ) ਤਦ ਹੀ ਪ੍ਰਵਾਨ ਹੈ, ਜੇ ਪ੍ਰਭੂ-ਪਤੀ ਤੈਨੂੰ ਪਿਆਰ ਕਰੇ। ਨਾਨਕ (ਦਾ ਕਥਨ ਹੈ ਕਿ ਜੋ ਜੀਵ-ਇਸਤਰੀ ਪ੍ਰਭੂ ਦੇ) ਭੈ ਨੂੰ ਸ਼ਿੰਗਾਰ ਅਤੇ ਪਾਨ ਦਾ ਰਸ ਬਣਾਉਂਦੀ ਹੈ ਅਤੇ ਪ੍ਰੇਮ ਨੂੰ ਭੋਜਨ ਵਜੋਂ ਵਰਤਦੀ ਹੈ, ਤਨ ਮਨ ਪ੍ਰਭੂ-ਪਤੀ ਨੂੰ ਸੌਂਪਦੀ ਹੈ, ਤਦ (ਪ੍ਰਭੂ ਉਸ ਨੂੰ) ਮਾਣਦਾ ਹੈ।੧।

**ਮ. ੩ :** ਜੀਵ-ਇਸਤਰੀ ਨੇ ਸੁਰਮਾ, ਫੁਲ, ਪਾਨ ਦਾ ਰਸ ਲੈ ਕੇ ਸ਼ਿੰਗਾਰ ਕੀਤਾ, (ਪਰ) ਸੇਜ ਉਪਰ ਪ੍ਰਭੂ-ਪਤੀ ਨਹੀਂ ਆਇਆ, (ਤਾਂ ਸਾਰਾ ਸ਼ਿੰਗਾਰ) ਐਵੇਂ ਬੇਕਾਰ ਹੋ ਗਿਆ।੨।

**ਮ. ੩ :** ਇਸਤਰੀ ਅਤੇ ਪਤੀ ਇਨ੍ਹਾਂ ਨੂੰ ਨਹੀਂ ਕਿਹਾ ਜਾਂਦਾ, ਜੋ ਇਕੱਠੇ ਹੋ ਕੇ ਬਹਿੰਦੇ ਹਨ। (ਸਹੀ ਅਰਥਾਂ ਵਿਚ) ਉਹੀ ਪਤਨੀ ਪਤੀ ਕਹੇ ਜਾਂਦੇ ਹਨ (ਜਿਨ੍ਹਾਂ ਦੀਆਂ) ਸ਼ਕਲਾਂ ਭਾਵੇਂ ਦੋ ਹੋਣ (ਪਰ ਉਨ੍ਹਾਂ ਵਿਚ) ਜੋਤਿ ਇਕੋ ਹੋਵੇ।੩।

**ਪਉੜੀ :** (ਹੇ ਜਿਗਿਆਸੂ! ਈਸ਼ਵਰੀ) ਭੈ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ ਅਤੇ ਨ ਨਾਮ ਨਾਲ ਪਿਆਰ ਪੈ ਸਕਦਾ ਹੈ। ਸਤਿਗੁਰੂ ਦੇ ਮਿਲਣ 'ਤੇ (ਪ੍ਰਭੂ ਦਾ) ਭੈ ਪੈਦਾ ਹੁੰਦਾ ਹੈ ਅਤੇ ਭੈ ਤੇ ਪ੍ਰੇਮ ਨਾਲ (ਸਾਧਕ ਦੇ ਜੀਵਨ ਦਾ) ਰੰਗ ਸਵਰ ਜਾਂਦਾ ਹੈ। ਹਉਮੈ ਅਤੇ ਤ੍ਰਿਸ਼ਣਾ ਨੂੰ ਮਾਰਨ ਨਾਲ ਤਨ ਮਨ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗਿਆ ਜਾਂਦਾ ਹੈ। (ਜਦੋਂ) ਪ੍ਰਭੂ (*ਕ੍ਰਿਸ਼ਨ ਮੁਰਾਰਿ*) ਮਿਲ ਪੈਂਦਾ ਹੈ, (ਤਦੋਂ) ਮਨ ਤਨ ਨਿਰਮਲ ਹੋ ਕੇ ਬਹੁਤ ਸੁੰਦਰ ਹੋ ਜਾਂਦਾ ਹੈ। ਭੈ ਅਤੇ ਪ੍ਰੇਮ ਸਭ ਉਸ (ਪ੍ਰਭੂ) ਦਾ ਹੈ, ਉਹ ਸਤਿਸਰੂਪ (ਸਾਰੇ) ਸੰਸਾਰ ਵਿਚ ਵਰਤ ਰਿਹਾ ਹੈ।੯।

**ਸਲੋਕ ਮ. ੧ :** ਹੇ ਪ੍ਰਭੂ! ਤੂੰ 'ਵਾਹ ਵਾਹ' ਹੈਂ ਜਿਸ ਨੇ (ਸੰਸਾਰ ਦੀ) ਰਚਨਾ ਰਚ ਕੇ ਸਾਨੂੰ (ਪੈਦਾ) ਕੀਤਾ

ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ॥
ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥
ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥
ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥
ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ ॥੧॥

ਮਹਲਾ ੧ ॥
ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥
ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥੨॥

ਪਉੜੀ ॥
ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ ॥
ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ ॥
ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ ॥
ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ ॥
ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ ॥੧੦॥

ਸਲੋਕ ਮਃ ੧ ॥
ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥
ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥

ਮਃ ੧ ॥
ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥
ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ ॥੨॥

ਪਉੜੀ ॥
ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ ॥ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ॥
ਗੁਰ ਪਰਸਾਦੀ ਸੇਵੀਐ ਸਚੁ ਸਬਦਿ ਨੀਸਾਣੁ ॥ਪੂਰਾ ਥਾਟੁ ਬਣਾਇਆ ਰੰਗੁ ਗੁਰਮਤਿ ਮਾਣੁ॥
ਅਗਮ ਅਗੋਚਰੁ ਅਲਖੁ ਹੈ ਗੁਰਮੁਖਿ ਹਰਿ ਜਾਣੁ ॥੧੧॥

ਸਲੋਕ ਮਃ ੧ ॥
ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ ॥
ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ ॥੧॥

ਮਃ ੧ ॥
ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥੨॥

ਹੈ। ਸਾਗਰ, ਲਹਿਰਾਂ, ਸਮੁੰਦਰ, ਸਰੋਵਰ, ਵੇਲਾਂ ਅਤੇ ਵਰਸ਼ਾ ਵਰਾਹੁਣ ਵਾਲੇ (ਬਦਲ ਤੂੰ ਹੀ ਬਣਾਏ ਹਨ)। (ਤੂੰ) ਆਪ ਹੀ (ਸ੍ਰਿਸ਼ਟੀ ਦੀ ਰਚਨਾ) ਕਰਕੇ ਆਪ ਹੀ ਵਿਚ ਖੜੋਤਾ ਹੈਂ, ਤੂੰ ਆਪ ਹੀ ਆਪ ਹੈਂ। ਜੋ ਗਿਆਨ-ਯੁਕਤ ਮਸਤੀ ਦੀ ਅਵਸਥਾ ਵਿਚ ਤੱਤ੍ਵ (ਰੂਪ ਪ੍ਰਭੂ ਦੇ ਨਾਮ ਦੀ) ਕਮਾਈ ਕਰਦੇ ਹਨ, (ਉਨ੍ਹਾਂ) ਗੁਰਮੁਖਾਂ ਦੀ ਸੇਵਾ ਪ੍ਰਵਾਨ ਚੜ੍ਹਦੀ ਹੈ। (ਉਹ) ਘਾਲਣਾ ਘਾਲ (*ਮਸਕਤਿ*) ਕੇ ਪ੍ਰਭੂ ਦੇ ਦੁਆਰ ਤੋਂ ਮੰਗ ਮੰਗ ਕੇ ਮਜ਼ਦੂਰੀ ਲੈਂਦੇ ਹਨ, ਨਾਨਕ (ਦਾ ਕਥਨ ਹੈ ਕਿ) ਹੇ ਬੇਪਰਵਾਹ (ਪ੍ਰਭੂ)! ਤੇਰੇ ਦਰ (ਬਖ਼ਸ਼ਿਸ਼ ਨਾਲ) ਭਰੇ ਪਏ ਹਨ, (ਤੇਰੇ ਦਰ ਤੋਂ) ਕੋਈ ਖ਼ਾਲੀ ਨਹੀਂ ਜਾਂਦਾ, (ਤੂੰ) ਸੱਚਾ ਬੇਪਰਵਾਹ ਹੈਂ।੧।

**ਮਹਲਾ ੧ :** (ਜੋ ਸ਼ਰੀਰ) ਮੋਤੀਆਂ ਵਰਗੇ ਸੁੰਦਰ ਅਤੇ ਸਫ਼ੈਦ ਹਨ (ਅਤੇ ਰਤਨਾਂ ਜਿਹੇ) ਨੈਣਾਂ ਨਾਲ ਸੁਭਾਇਮਾਨ ਹਨ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦਾ ਵੈਰੀ ਬੁਢਾਪਾ (ਜਦੋਂ ਆ ਜਾਂਦਾ ਹੈ), (ਤਾਂ) ਉਹ ਬੁਢੇ ਹੋ ਕੇ ਮਰੇ ਜਾਂਦੇ ਹਨ।੨।

**ਪਉੜੀ :** (ਜੋ ਵਿਅਕਤੀ) ਤਨ ਮਨ ਸੌਂਪ ਕੇ ਹਮੇਸ਼ਾ ਹਮੇਸ਼ਾ ਹਰਿ ਦੀ ਸਰਾਹਨਾ ਕਰਦਾ ਹੈ, ਉਹ ਗੁਰੂ ਦੇ ਸ਼ਬਦ ਰਾਹੀਂ ਸੱਚ ਨੂੰ ਪ੍ਰਾਪਤ ਕਰ ਲੈਂਦਾ ਹੈ (ਜੋ) ਸੱਚਾ, ਗਹਿਰ ਅਤੇ ਗੰਭੀਰ ਹੈ। ਉਸ ਦੇ ਮਨ, ਤਨ ਅਤੇ ਹਿਰਦੇ ਵਿਚ ਹੀਰਾ ਰੂਪ ਹਰਿ ਵਰਤ ਰਿਹਾ ਹੈ। (ਫਲਸਰੂਪ ਉਸ ਦਾ) ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ (ਅਤੇ ਉਸ ਨੂੰ) ਫਿਰ ਫੇਰਾ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਤੂੰ (ਪ੍ਰਭੂ ਦੇ) ਨਾਮ ਦੀ ਸਰਾਹਨਾ ਕਰ, ਜੋ ਗੁਣਾਂ ਕਰਕੇ ਬਹੁਤ ਡੂੰਘਾ ਹੈ।੧੦।

**ਸਲੋਕ ਮ. ੧ :** ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਇਸ ਸ਼ਰੀਰ ਨੂੰ ਸਾੜ ਦੇ, ਜਿਸ ਸੜੇ ਹੋਏ ਨੇ ਨਾਮ ਵਿਸਾਰ ਦਿੱਤਾ ਹੈ। (ਸ਼ਰੀਰ ਵਿਚ) ਪਾਪਾਂ ਦੀ ਪਰਾਲੀ ਇਕੱਠੀ ਹੁੰਦੀ ਜਾਂਦੀ ਹੈ, (ਉਸ ਨੂੰ ਦੂਰ ਕਰਨ ਲਈ ਫਿਰ) ਸ਼ਰੀਰ ਰੂਪ ਨੀਵੇਂ ਅਥਵਾ ਡੂੰਘੇ ਤਾਲਾਬ ਵਿਚ ਹੱਥ ਨਹੀਂ ਪਏਗਾ।੧।

**ਮ.੧ :** ਨਾਨਕ (ਦਾ ਕਥਨ ਹੈ ਕਿ) ਮਨ ਦੇ ਇਤਨੇ ਫਿਟਕਾਰਨ ਯੋਗ ਕੰਮ ਹਨ, (ਜਿਨ੍ਹਾਂ ਦੀ) ਗਿਣਤੀ ਨਹੀਂ ਕੀਤੀ ਜਾ ਸਕਦੀ। (ਪਤਾ ਨਹੀਂ) ਕਿਤਨੇ ਕੁ ਦੁਖ ਮੈਨੂੰ ਸਹਿਣੇ ਪੈਣੇ ਹਨ। (ਪਰ) ਜੇ ਉਹ ਪ੍ਰਭੂ ਬਖ਼ਸ਼ ਦੇਵੇ, ਤਾਂ (ਕਿਤੇ ਵੀ ਦੁਖਾਂ ਦਾ) ਧੱਕਾ ਨਹੀਂ ਲਗਦਾ।੨।

**ਪਉੜੀ :** ਸੱਚਾ ਫ਼ਰਮਾਨ ਕਰਕੇ (ਪ੍ਰਭੂ ਨੇ) ਸੱਚਾ ਹੁਕਮ ਚਲਾਇਆ ਹੋਇਆ ਹੈ। ਉਹ ਸੁਜਾਨ ਪੁਰਖ ਸਦਾ ਸਦੀਵੀ ਹੋ ਕੇ ਵਰਤ ਰਿਹਾ ਹੈ। ਗੁਰੂ ਦੀ ਕ੍ਰਿਪਾ ਦੁਆਰਾ (ਉਸ ਨੂੰ) ਸੇਵਣਾ ਚਾਹੀਦਾ ਹੈ, (ਗੁਰੂ ਦੇ) ਸ਼ਬਦ ਰਾਹੀਂ ਸੱਚਾ ਨੀਸਾਣ ਪ੍ਰਾਪਤ ਹੁੰਦਾ ਹੈ। (ਪ੍ਰਭੂ ਨੇ ਜਗਤ ਦਾ) ਪੂਰਾ ਠਾਠ ਬਣਾਇਆ ਹੋਇਆ ਹੈ। ਹੇ ਜਿਗਿਆਸੂ! ਗੁਰੂ ਦੀ ਮਤਿ ਰਾਹੀਂ (ਪ੍ਰਭੂ ਦਾ ਪ੍ਰੇਮ-)ਰੰਗ ਮਾਣ। (ਪ੍ਰਭੂ) ਅਗਮ, ਅਗੋਚਰ ਅਤੇ ਅਲੱਖ ਹੈ, ਗੁਰੂ ਦੁਆਰਾ ਪ੍ਰਭੂ ਨੂੰ ਜਾਣ।੧੧।

**ਸਲੋਕ ਮ. ੧ :** ਨਾਨਕ (ਦਾ ਕਥਨ ਹੈ ਕਿ ਕਿਸੇ ਸ਼ਾਹ ਦਾ ਨੌਕਰ) ਰੁਪਇਆਂ ਦਾ ਥੈਲਾ (*ਬਦਰਾ*) ਅੰਦਰ ਲਿਆ ਕੇ ਰਖਦਾ ਹੈ। (ਉਨ੍ਹਾਂ ਵਿਚੋਂ ਖੋਟੇ ਖਰੇ ਪਰਖੇ ਜਾਂਦੇ ਹਨ, ਉਸੇ ਤਰ੍ਹਾਂ ਜੀਵਾਂ ਦੇ) ਖੋਟੇ ਖਰੇ ਕਰਮਾਂ ਦੀ ਪਰਖ ਪ੍ਰਭੂ ਦੇ ਦਰਬਾਰ ਵਿਚ ਹੁੰਦੀ ਹੈ।੧।

**ਮ. ੧ :** ਖੋਟੇ ਮਨ ਅਤੇ (ਵਿਕਾਰਾਂ ਰੂਪ) ਚੋਰਾਂ ਵਾਲੇ ਸ਼ਰੀਰ ਨਾਲ (ਵਿਅਕਤੀ) ਤੀਰਥਾਂ ਉਪਰ ਇਸ਼ਨਾਨ ਕਰਨ ਲਈ ਚਲ ਪਏ। (ਇਸ਼ਨਾਨ ਕਰਨ ਨਾਲ) ਇਕ ਹਿੱਸਾ ਮੈਲ ਉਤਰ ਗਈ, (ਪਰ ਤੀਰਥ-ਇਸ਼ਨਾਨ ਦੇ ਗੁਮਾਨ ਕਾਰਣ) ਦੋ ਹਿੱਸੇ ਹੋਰ ਚੜ੍ਹ ਗਈ। (ਜਿਵੇਂ) ਬਾਹਰੋਂ ਤਾਂ ਤੂੰਮੀ ਧੋਤੀ ਗਈ, (ਪਰ) ਅੰਦਰ ਨਿਰੋਲ ਜ਼ਹਿਰ ਟਿੱਕੀ ਰਹੀ। ਸਾਧ ਲੋਕ ਬਿਨਾ ਇਸ਼ਨਾਨ ਕੀਤਿਆਂ ਹੀ ਚੰਗੇ ਹਨ, (ਪਰ) ਚੋਰ (ਇਸ਼ਨਾਨ ਕਰਕੇ ਵੀ) ਚੋਰ ਦੇ ਚੋਰ ਹੀ (ਰਹਿੰਦੇ ਹਨ)।੨।

ਪਉੜੀ ॥
ਆਪੇ ਹੁਕਮੁ ਚਲਾਇਦਾ ਜਗੁ ਧੰਧੈ ਲਾਇਆ ॥
ਇਕਿ ਆਪੇ ਹੀ ਆਪਿ ਲਾਇਅਨੁ ਗੁਰ ਤੇ ਸੁਖੁ ਪਾਇਆ ॥
ਦਹ ਦਿਸ ਇਹੁ ਮਨੁ ਧਾਵਦਾ ਗੁਰਿ ਠਾਕਿ ਰਹਾਇਆ ॥
ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ ॥
ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ ॥੧੨॥

ਸਲੋਕ ਮਃ ੧ ॥
ਦੁਇ ਦੀਵੇ ਚਉਦਹ ਹਟਨਾਲੇ ॥ ਜੇਤੇ ਜੀਅ ਤੇਤੇ ਵਣਜਾਰੇ ॥
ਖੁਲ੍ਹੇ ਹਟ ਹੋਆ ਵਾਪਾਰੁ ॥ ਜੋ ਪਹੁਚੈ ਸੋ ਚਲਣਹਾਰੁ ॥
ਧਰਮੁ ਦਲਾਲੁ ਪਾਏ ਨੀਸਾਣੁ ॥ ਨਾਨਕ ਨਾਮੁ ਲਾਹਾ ਪਰਵਾਣੁ ॥
ਘਰਿ ਆਏ ਵਜੀ ਵਾਧਾਈ ॥ ਸਚ ਨਾਮ ਕੀ ਮਿਲੀ ਵਡਿਆਈ ॥੧॥

ਮਃ ੧ ॥
ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥ ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥
ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥੨॥

ਪਉੜੀ ॥
ਕਾਇਆ ਕੋਟੁ ਰਚਾਇਆ ਹਰਿ ਸਚੈ ਆਪੇ ॥
ਇਕਿ ਦੂਜੈ ਭਾਇ ਖੁਆਇਅਨੁ ਹਉਮੈ ਵਿਚਿ ਵਿਆਪੇ ॥
ਇਹੁ ਮਾਨਸ ਜਨਮੁ ਦੁਲੰਭੁ ਸਾ ਮਨਮੁਖ ਸੰਤਾਪੇ ॥
ਜਿਸੁ ਆਪਿ ਬੁਝਾਏ ਸੋ ਬੁਝਸੀ ਜਿਸੁ ਸਤਿਗੁਰੁ ਥਾਪੇ ॥
ਸਭੁ ਜਗੁ ਖੇਲੁ ਰਚਾਇਓਨੁ ਸਭ ਵਰਤੈ ਆਪੇ ॥੧੩॥

ਸਲੋਕ ਮਃ ੧ ॥
ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥ ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥੧॥

ਮਃ ੧ ॥
ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ ॥
ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ ॥
ਨਾਨਕ ਜਿਨ੍ਹੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥੨॥

ਪਉੜੀ ॥
ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ ॥

**ਪਉੜੀ :** ਪ੍ਰਭੂ ਆਪ ਹੀ ਹੁਕਮ ਚਲਾਉਂਦਾ ਹੈ (ਅਤੇ ਆਪ ਹੀ) ਜਗਤ ਨੂੰ ਧੰਧੇ ਵਿਚ ਲਗਾਈ ਰਖਦਾ ਹੈ। ਕਈਆਂ ਨੂੰ (ਪ੍ਰਭੂ ਨੇ) ਆਪ ਹੀ ਆਪਣੇ ਨਾਲ ਜੋੜ ਲਿਆ ਹੈ ਅਤੇ ਗੁਰੂ ਤੋਂ (ਉਨ੍ਹਾਂ ਨੇ ਸੱਚਾ) ਸੁਖ ਪ੍ਰਾਪਤ ਕੀਤਾ ਹੈ। ਦਸਾਂ ਦਿਸ਼ਾਵਾਂ ਵਿਚ ਦੌੜਨ ਵਾਲਾ ਇਹ ਮਨ ਗੁਰੂ ਨੇ ਰੋਕ ਕੇ ਸਥਿਰ ਕਰ ਦਿੱਤਾ ਹੈ। ਨਾਮ (ਨੂੰ ਪ੍ਰਾਪਤ ਕਰਨ ਲਈ) ਸਾਰੀ (ਲੋਕਾਈ) ਲੋਚਦੀ ਹੈ, (ਪਰ ਇਹ) ਗੁਰੂ ਦੀ ਮਤਿ ਦੁਆਰਾ ਪਾਈਦਾ ਹੈ। ਹਰਿ ਨੇ ਜੋ ਧੁਰ ਦਰਗਾਹੋਂ (ਜੀਵ ਦੇ ਭਾਗਾਂ ਵਿਚ) ਲਿਖ ਕੇ ਪਾ ਦਿੱਤਾ ਹੈ, (ਉਸ ਨੂੰ) ਕੋਈ ਮਿਟਾ ਨਹੀਂ ਸਕਦਾ।੧੨।

**ਸਲੋਕ** ਮ. ੧ : (ਸੂਰਜ ਅਤੇ ਚੰਦ੍ਰਮਾ ਮਾਨੋ) ਦੋ ਦੀਵੇ ਹਨ ਅਤੇ ਚੌਦਾਂ ਲੋਕ ਬਾਜ਼ਾਰ ਹਨ। ਜਿਤਨੇ ਜੀਵ ਹਨ, ਉਤਨੇ ਹੀ (ਮਾਨੋ) ਵਣਜਾਰੇ ਹਨ। (ਜਦ) ਦੁਕਾਨਾਂ ਖੁਲ੍ਹੀਆਂ, (ਤਦ) ਵਪਾਰ ਹੋਣ ਲਗ ਗਿਆ (ਇਸ ਜਗਤ ਰੂਪ ਬਾਜ਼ਾਰ ਵਿਚ) ਜੋ ਵੀ ਪਹੁੰਚਿਆ, ਉਹ (ਵਪਾਰ ਕਰਕੇ) ਚਲਣ ਵਾਲਾ ਬਣ ਗਿਆ। ਧਰਮ-ਰਾਜ ਰੂਪ ਦਲਾਲ (ਜੀਵਾਂ ਦੇ ਅਮਲਾਂ ਅਨੁਸਾਰ) ਲੇਖਾ ਲਿਖਦਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ ਹੱਟ ਵਿਚ) ਨਾਮ ਰੂਪ ਲਾਭ ਹੀ ਪ੍ਰਵਾਨ ਹੈ। ਸੱਚਾ ਨਾਮ (ਕਮਾ ਕੇ) ਜੋ ਘਰ ਆਉਂਦੇ ਹਨ, ਤਾਂ ਵਧਾਈ ਦੇ ਵਾਜੇ ਵਜਦੇ ਹਨ ਅਤੇ ਵਡਿਆਈ ਮਿਲਦੀ ਹੈ।੧।

**ਮ.੧ :** ਰਾਤਾਂ ਭਾਵੇਂ ਕਾਲੀਆਂ ਹੁੰਦੀਆਂ ਹਨ, (ਪਰ) ਸਫ਼ੇਦ (ਚੀਜ਼ਾਂ ਦੇ) ਰੰਗ ਉਹੀ ਰਹਿੰਦੇ ਹਨ। ਸਫ਼ੇਦ ਦਿਨ ਭਾਵੇਂ ਬਹੁਤ ਚਮਕਣ, ਪਰ ਕਾਲਿਆਂ ਦੇ ਕਾਲੇ ਰੰਗ ਹੀ ਰਹਿੰਦੇ ਹਨ। (ਭਾਵ—ਮਨੁੱਖ ਦਾ ਮੂਲ ਰੂਪ ਬਦਲਦਾ ਨਹੀਂ ਹੈ)। ਅਗਿਆਨੀ ਮਨੁੱਖ ਅਕਲ ਤੋਂ ਵਿਛੁੰਨੇ ਹਨ, (ਉਨ੍ਹਾਂ) ਮੂਰਖਾਂ ਦਾ ਗਿਆਨ ਵੀ ਅੰਨ੍ਹਾ ਹੀ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਪ੍ਰਭੂ ਦੀ) ਮਿਹਰ ਤੋਂ ਵਾਂਝੇ ਹਨ, (ਉਹ) ਕਦੇ ਵੀ ਮਾਣ ਪ੍ਰਾਪਤ ਨਹੀਂ ਕਰ ਸਕਦੇ।੨।

**ਪਉੜੀ :** ਸੱਚੇ ਪਰਮਾਤਮਾ ਨੇ ਸ਼ਰੀਰ ਰੂਪ ਕਿਲ੍ਹਾ ਆਪ ਸਿਰਜਿਆ ਹੈ। ਕਈਆਂ ਨੂੰ (ਪ੍ਰਭੂ ਨੇ) ਦ੍ਵੈਤ-ਭਾਵ ਕਰਕੇ ਕੁਮਾਰਗ ਉਪਰ ਪਾਇਆ ਹੈ (ਅਤੇ ਉਹ) ਹਉਮੈ ਵਿਚ ਉਲਝੇ ਪਏ ਹਨ। ਇਹ ਮਨੁੱਖ ਜਨਮ ਦੁਰਲਭ ਹੈ, (ਪਰ) ਮਨਮੁਖ ਦੁਖ ਪਾਉਂਦੇ ਹਨ। ਜਿਸ ਨੂੰ (ਪ੍ਰਭੂ) ਆਪ ਸਮਝਾਉਂਦਾ ਹੈ, ਉਹੀ ਸਮਝਦਾ ਹੈ, ਜਿਸ ਨੂੰ ਸਤਿਗੁਰੂ ਥਾਪੜਾ ਦਿੰਦਾ ਹੈ। ਸਾਰਾ ਜਗਤ (ਪ੍ਰਭੂ ਨੇ) ਖੇਲ ਜਿਹਾ ਬਣਾਇਆ ਹੋਇਆ ਹੈ ਅਤੇ ਸਰਬਤ੍ਰ ਆਪ ਹੀ ਵਰਤ ਰਿਹਾ ਹੈ।੧੩।

**ਸਲੋਕ** ਮ. ੧ : (ਹੇ ਭਾਈ !) ਚੋਰਾਂ, ਯਾਰਾਂ, ਵੇਸਵਾਵਾਂ, ਦਲਾਲਣਾਂ (*ਕੁਟਣੀਆ*) ਦੀ ਮਜਲਿਸ (ਸਾਂਝੀ) ਹੈ। ਅਧਰਮੀਆਂ (*ਵੇਦੀਨਾ*) ਵਿਚ ਦੋਸਤੀ ਹੁੰਦੀ ਹੈ ਅਤੇ (ਉਨ੍ਹਾਂ ਦਾ) ਖਾਣਾ ਪੀਣਾ ਵੀ (ਇਕੱਠਾ ਹੁੰਦਾ ਹੈ)। (ਇਨ੍ਹਾਂ ਲੋਕਾਂ ਨੂੰ ਪ੍ਰਭੂ ਦੀ) ਉਸਤਤ ਕਰਨ ਦਾ ਪਤਾ ਨਹੀਂ ਹੁੰਦਾ, (ਇਨ੍ਹਾਂ ਦੇ ਮਨ ਵਿਚ) ਹਮੇਸ਼ਾ ਸ਼ੈਤਾਨ ਵਸਦਾ ਹੈ। ਖੋਤੇ ਨੂੰ (ਜੇ) ਚੰਦਨ ਮਲੀਏ (*ਖਉਲੀਐ*), ਫਿਰ ਵੀ (ਉਸ ਨੇ) ਸੁਆਹ ਵਿਚ ਹੀ ਪੈਣਾ ਹੈ। ਨਾਨਕ (ਦਾ ਕਥਨ ਹੈ ਕਿ) ਕੂੜ ਦੇ ਕਤਣ ਨਾਲ ਕੂੜ ਦੀ ਤਾਣੀ ਹੀ ਤਣੀ ਜਾਂਦੀ ਹੈ। (ਉਸ ਦਾ ਬਣਿਆ) ਕੂੜਾ ਕਪੜਾ ਕਛਿਆ ਜਾਂਦਾ ਹੈ (ਅਤੇ ਉਸ ਨੂੰ) ਪਹਿਨਣ ਦਾ ਮਾਣ ਕਰਨਾ ਵੀ ਕੂੜਾ ਹੈ।੧।

**ਮ. ੧ :** (ਮੌਲਵੀ) ਬਾਂਗ ਦੇ ਕੇ, (ਫ਼ਕੀਰ) ਤੂਤੀ (*ਬੁਰਗੂ*) ਵਜਾ ਕੇ, (ਜੋਗੀ) ਸਿੰਙੀ ਸੁਣਾ ਕੇ ਅਤੇ (ਮਿਰਾਸੀ ਧੁਰੋਂ) ਪ੍ਰਾਪਤ ਹੋਈ ਅਸੀਸ (*ਕਲਾਣ*) (ਦੇਣ ਦੀ ਵਿਧੀ) ਨਾਲ (ਲੋਕਾਂ ਦੇ ਘਰਾਂ ਤੋਂ ਮੰਗਦੇ ਹਨ)। (ਇਸ ਸੰਸਾਰ ਵਿਚ) ਇਕ ਦਾਤੇ ਹਨ, ਇਕ ਮੰਗਤੇ ਹਨ, (ਪਰ ਤੇਰੇ ਦੁਆਰ ਉਪਰ ਤਾਂ) ਤੇਰਾ ਨਾਮ ਹੀ ਪ੍ਰਵਾਨ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ (ਤੇਰਾ ਨਾਮ) ਸੁਣ ਕੇ ਮੰਨਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਹਾਂ।੨।

**ਪਉੜੀ :** ਮਾਇਆ ਦਾ ਸਾਰਾ ਮੋਹ ਝੂਠਾ ਹੈ, (ਇਸ ਵਿਚ ਜੁੜਨ ਵਾਲਾ ਵੀ) ਝੂਠਾ ਹੋ ਜਾਂਦਾ ਹੈ। (ਪ੍ਰਭੂ

ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ ॥
ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ ॥
ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ ॥
ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ ॥੧੪॥

ਸਲੋਕ ਮਃ ੧ ॥
ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥
ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ ॥
ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ ॥
ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥
ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥੧॥

ਮਃ ੧ ॥
ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ ॥
ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ ॥੨॥

ਮਃ ੧ ॥
ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ॥
ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥੩॥

ਮਃ ੧ ॥
ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ ॥
ਸਭਿ ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ ॥੪॥

ਪਉੜੀ ॥
ਦਰਿ ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥
ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥
ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥
ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥
ਜਗ ਮਹਿ ਵਰਤੈ ਆਪਿ ਹਰਿ ਸੇਤੀ ਪ੍ਰੀਤਿ ਕਰਿ ॥੧੫॥

ਸਲੋਕ ਮਃ ੧ ॥
ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥

ਮਃ ੧ ॥
ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥

ਨੇ ਮਨੁੱਖਾਂ ਵਿਚ) ਹਉਮੈ ਦਾ ਝਗੜਾ ਪਾਇਆ ਹੋਇਆ ਹੈ, (ਇਸ) ਝਗੜੇ ਵਿਚ ਜਗਤ ਮਰ ਰਿਹਾ ਹੈ। (ਪ੍ਰਭੂ ਨੇ) ਗੁਰਮੁਖ ਦਾ (ਇਹ) ਝਗੜਾ ਖ਼ਤਮ ਕਰ ਦਿੱਤਾ ਹੈ, (ਕਿਉਂਕਿ ਉਸ ਨੂੰ ਸਰਬਤ੍ਰ) ਇਕੋ (ਪ੍ਰਭੂ) ਵਿਆਪਕ ਹੋਇਆ (ਦਿਸ ਪਿਆ) ਹੈ। (ਉਸ ਨੇ) ਸਭ ਵਿਚ ਪ੍ਰਭੂ ਨੂੰ ਪਛਾਣਿਆ ਹੈ, (ਇਸ ਲਈ) ਭਵ-ਸਾਗਰ ਤਰ ਗਿਆ ਹੈ। (ਉਸ ਦੀ ਜੀਵ-)ਜੋਤਿ (ਬ੍ਰਹਮ-) ਜੋਤਿ ਵਿਚ ਸਮਾ ਗਈ ਹੈ (ਅਤੇ ਉਹ) ਹਰਿ-ਨਾਮ ਵਿਚ ਸਮਾ ਗਿਆ ਹੈ।੧੪।

**ਸਲੋਕ ਮ. ੧ :** ਹੇ ਸਤਿਗੁਰੂ! ਤੂੰ ਸਮਰਥ ਦਾਤਾਰ ਹੈਂ, ਮੈਂ ਭਿਖਾਰੀ ਨੂੰ (ਨਾਮ ਦੀ) ਭਿਖਿਆ ਦਿਓ। (ਮੇਰੇ ਅੰਦਰੋਂ) ਹਉਮੈ, ਗਰਬ, ਕਾਮ, ਕ੍ਰੋਧ ਅਤੇ ਹੰਕਾਰ ਨੂੰ ਦੂਰ ਕਰ ਦਿਓ। ਲਾਲਚ ਅਤੇ ਲੋਭ ਨੂੰ ਚੰਗੀ ਤਰ੍ਹਾਂ ਸਾੜ ਦਿਓ (ਅਤੇ ਮੈਨੂੰ) ਨਾਮ ਦਾ ਆਧਾਰ ਮਿਲ ਜਾਏ। (ਪ੍ਰਭੂ ਦਾ ਨਾਮ) ਦਿਨ ਰਾਤ ਨਵਾਂ ਅਤੇ ਪਵਿਤਰ ਹੈ, (ਇਹ) ਕਦੇ ਮੈਲਾ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ) ਇਸ ਢੰਗ ਨਾਲ (ਸੰਸਾਰਿਕ ਬੰਧਨਾਂ ਤੋਂ) ਖ਼ਲਾਸ ਹੋ ਸਕੀਦਾ ਹੈ, (ਹੇ ਪ੍ਰਭੂ!) ਤੇਰੀ ਕ੍ਰਿਪਾ-ਦ੍ਰਿਸ਼ਟੀ ਨਾਲ ਹੀ ਸੁਖ ਮਿਲਦਾ ਹੈ।੧।

**ਮ.੧ :** ਜਿਤਨੀਆਂ (ਜੀਵ-ਇਸਤਰੀਆਂ ਪ੍ਰਭੂ ਦੇ) ਦਰ ਉਤੇ ਖੜੀਆਂ ਹਨ, (ਉਨ੍ਹਾਂ) ਸਭ ਦਾ ਪਤੀ ਇਕੋ (ਪਰਮਾਤਮਾ) ਹੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ-ਪਤੀ (ਦੇ ਪ੍ਰੇਮ-ਰੰਗ ਵਿਚ) ਰੰਗੀਆਂ ਹੋਈਆਂ (ਜੀਵ-ਇਸਤਰੀਆਂ ਇਕ ਦੂਜੀ ਤੋਂ ਪਤੀ ਦੀ ਪ੍ਰਾਪਤੀ ਸੰਬੰਧੀ) ਗੱਲਾਂ ਪੁਛਦੀਆਂ ਹਨ।੨।

**ਮ.੧ :** ਸਭ (ਜੀਵ-ਇਸਤਰੀਆਂ) ਪ੍ਰਭੂ-ਪਤੀ (ਦੇ ਪ੍ਰੇਮ-ਰੰਗ ਵਿਚ) ਰੰਗੀਆਂ ਹੋਈਆਂ ਹਨ, ਮੈਂ ਦੋਹਾਗਣ ਕਿਸ (ਲੇਖੇ ਵਿਚ ਹਾਂ)। ਮੇਰੇ ਸ਼ਰੀਰ ਵਿਚ ਇਤਨੇ ਔਗੁਣ ਹਨ ਕਿ ਪ੍ਰਭੂ-ਪਤੀ (ਮੇਰੇ ਵਲ) ਚਿਤ ਹੀ ਨਹੀਂ ਫੇਰਦਾ (ਭਾਵ—ਧਿਆਨ ਹੀ ਨਹੀਂ ਦਿੰਦਾ)।੩।

**ਮ.੧ :** ਮੈਂ ਉਨ੍ਹਾਂ (ਜੀਵ-ਇਸਤਰੀਆਂ) ਤੋਂ ਵਾਰਨੇ ਹਾਂ, ਜਿਨਾਂ ਦੇ ਮੂੰਹ (*ਵਾਤਿ*) ਵਿਚ (ਪ੍ਰਭੂ ਦੀ) ਸਿਫ਼ਤ ਹੈ। (ਹੇ ਪਰਮਾਤਮਾ! ਤੇਰੀਆਂ) ਸਾਰੀਆਂ ਰਾਤਾਂ ਸੋਹਾਗਣਾਂ ਲਈ ਹਨ, ਇਕ ਰਾਤ ਮੈਂ ਦੋਹਾਗਣ (ਨੂੰ ਵੀ ਬਖ਼ਸ਼ ਦੇ)।੪।

**ਪਉੜੀ :** ਹੇ ਪ੍ਰਭੂ! (ਤੇਰੇ) ਦਰ ਉਤੇ ਮੰਗਤਾ ਦਾਨ ਮੰਗਦਾ ਹੈ, ਕ੍ਰਿਪਾ ਕਰ ਕੇ (ਦਾਨ) ਦਿਓ। ਗੁਰੂ ਰਾਹੀਂ (ਮੈਨੂੰ ਆਪਣੇ ਨਾਲ) ਮਿਲਾ ਲਵੋ, (ਤਾਂ ਜੋ) ਦਾਸ ਹਰਿ-ਨਾਮ ਪ੍ਰਾਪਤ ਕਰ ਲਏ। (ਆਪਣੀ ਬ੍ਰਹਮ-)ਜੋਤਿ ਨੂੰ (ਜੀਵ-)ਜੋਤਿ ਵਿਚ ਟਿਕਾ ਕੇ ਅਨਹਦ ਸ਼ਬਦ ਵਜਾ ਦਿਓ। (ਇਸ ਤਰ੍ਹਾਂ ਮੈਂ) ਹਿਰਦੇ ਵਿਚ ਹਰਿ ਦੇ ਗੁਣ ਗਾਵਾਂ ਅਤੇ ਹਰਿ ਦੀ 'ਜੈ ਜੈ' ਦਾ ਸ਼ਬਦ (ਉਚਾਰਨ ਕਰਾਂ)। (ਸਾਰੇ) ਜਗਤ ਵਿਚ (ਪ੍ਰਭੂ) ਆਪ ਵਰਤ ਰਿਹਾ ਹੈ, (ਉਸ) ਹਰਿ ਨਾਲ ਪ੍ਰੀਤ ਕਰਾਂ।੧੫।

**ਸਲੋਕ ਮ.੧ :** ਜਿਨ੍ਹਾਂ (ਜੀਵ-ਇਸਤਰੀਆਂ ਨੇ ਪ੍ਰਭੂ ਦਾ) ਪ੍ਰੇਮ ਰਸ ਨਹੀਂ ਪਾਇਆ ਅਤੇ ਪ੍ਰਭੂ-ਪਤੀ (ਦੇ ਸੰਜੋਗ) ਦਾ ਸੁਆਦ ਨਹੀਂ ਚਖਿਆ। (ਉਨ੍ਹਾਂ ਦੀ ਸਥਿਤੀ) ਸੁੰਨੇ ਘਰ ਦੇ ਪ੍ਰਾਹੁਣੇ ਵਰਗੀ ਹੈ, ਜਿਵੇਂ ਆਉਂਦਾ ਹੈ, ਤਿਵੇਂ ਚਲਾ ਜਾਂਦਾ ਹੈ।੧।

**ਮ.੧ :** (ਪਾਪੀ ਜੀਵ ਨੂੰ) ਦਿਨ ਨੂੰ ਸੌ, ਰਾਤ ਨੂੰ ਹਜ਼ਾਰ ਉਲਾਂਭੇ ਮਿਲਦੇ ਹਨ (ਕਿਉਂਕਿ ਜੀਵ ਰੂਪ) ਹੰਸ ਪ੍ਰਭੂ ਦੀ ਉਸਤਤ ਅਤੇ ਸਰਾਹਨਾ (ਰੂਪ ਮੋਤੀ) ਛਡ ਕੇ, ਮੁਰਦੇ ਦਾ ਪਿੰਜਰ ਖਾਣ ਨੂੰ ਲਗਾ ਹੋਇਆ ਹੈ। ਅਜਿਹੇ ਜੀਵਨ ਨੂੰ ਫਿਟਕਾਰ ਹੈ ਜਿਸ ਵਿਚ ਖਾ ਖਾ ਕੇ ਪੇਟ ਵਧਾਇਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਤੋਂ ਬਿਨਾ ਸਾਰੇ ਹਿਤ/ਮੋਹ ਵੈਰੀ ਹਨ।੨।

ਪਉੜੀ ॥
ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ ॥ ਗੁਰਮੁਖਿ ਸੇਵਿ ਸਲਾਹਿ ਸਚਾ ਉਰ ਧਾਰਿਆ॥
ਘਰੁ ਦਰੁ ਪਾਵੈ ਮਹਲੁ ਨਾਮੁ ਪਿਆਰਿਆ ॥ ਗੁਰਮੁਖਿ ਪਾਇਆ ਨਾਮੁ ਹਉ ਗੁਰ ਕਉ ਵਾਰਿਆ॥
ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥੧੬॥

ਸਲੋਕ ਮਃ ੧ ॥
ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥
ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥
ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥
ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥

ਮਃ ੧ ॥
ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥
ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ ॥੨॥

ਪਉੜੀ ॥
ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ ॥ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ॥
ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ ॥ਮੇਲੁ ਭਇਆ ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ॥
ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥੧੭॥

ਸਲੋਕ ਮਃ ੧ ॥
ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ ॥
ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ ॥੧॥

ਮਹਲਾ ੨ ॥
ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ ॥
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥੨॥

ਪਉੜੀ ॥
ਆਪੇ ਬਖਸੇ ਦਇਆ ਕਰਿ ਗੁਰ ਸਤਿਗੁਰ ਬਚਨੀ ॥
ਅਨਦਿਨੁ ਸੇਵੀ ਗੁਣ ਰਵਾ ਮਨੁ ਸਚੈ ਰਚਨੀ ॥
ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ ॥
ਸਤਿਗੁਰ ਚਰਣੀ ਲਗਿਆ ਹਰਿ ਨਾਮੁ ਨਿਤ ਜਪਨੀ ॥
ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ ॥੧੮॥

ਸਲੋਕ ਮਃ ੧ ॥
ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥
ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥੧॥

**ਪਉੜੀ :** (ਜੋ ਜੀਵ ਰੂਪ) ਢਾਢੀ ਨਿਤ (ਪ੍ਰਭੂ ਦੇ) ਗੁਣ ਗਾਉਂਦਾ ਹੈ, (ਉਸ ਨੇ ਆਪਣਾ) ਜਨਮ ਸਵਾਰ ਲਿਆ ਹੈ। (ਉਸ ਨੇ) ਗੁਰੂ ਦੁਆਰਾ (ਪ੍ਰਭੂ ਦੀ) ਭਗਤੀ ਅਤੇ ਉਸਤਤ ਕਰਕੇ ਸੱਚੇ (ਪ੍ਰਭੂ) ਨੂੰ ਹਿਰਦੇ ਵਿਚ ਧਾਰਣ ਕਰ ਲਿਆ ਹੈ। (ਉਹ ਪ੍ਰਭੂ ਦੇ) ਨਾਮ ਨੂੰ ਪਿਆਰ ਕਰਕੇ (ਉਸ ਦਾ) ਦਰ, ਘਰ ਅਤੇ ਮਹਲ ਪ੍ਰਾਪਤ ਕਰ ਲੈਂਦਾ ਹੈ। (ਜਿਸ) ਗੁਰੂ ਤੋਂ ਨਾਮ ਪ੍ਰਾਪਤ ਕੀਤਾ ਹੈ, (ਉਸ) ਗੁਰੂ ਤੋਂ ਮੈਂ ਵਾਰਨੇ ਜਾਂਦਾ ਹਾਂ। ਹੇ ਸਿਰਜਨਹਾਰ! ਤੂੰ ਆਪ ਹੀ ਆਪ (ਜੀਵ ਨੂੰ ਸਿਰਜਦਾ ਅਤੇ) ਸਵਾਰਦਾ ਹੈਂ।੧੬।

**ਸਲੋਕ ਮ.੧ :** (ਜਿਵੇਂ) ਦੀਵੇ ਦੇ ਜਗਣ ਨਾਲ ਹਨੇਰਾ ਚਲਾ ਜਾਂਦਾ ਹੈ, (ਤਿਵੇਂ) ਵੇਦਾਂ (ਆਦਿ ਧਰਮ ਪੁਸਤਕਾਂ) ਦਾ ਪਾਠ ਕਰਨ ਵਾਲੀ ਬੁੱਧੀ/ਸੁਰਤਿ ਪਾਪਾਂ ਨੂੰ ਖ਼ਤਮ ਕਰ ਦਿੰਦੀ ਹੈ। (ਜਿਵੇਂ) ਸੂਰਜ ਦੇ ਚੜ੍ਹਨ ਨਾਲ ਚੰਦ੍ਰਮਾ ਨਹੀਂ ਦਿਸਦਾ, (ਤਿਵੇਂ) ਜਿਥੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਉਥੇ ਅਗਿਆਨ ਮਿਟ ਜਾਂਦਾ ਹੈ। ਵੇਦਾਂ ਦਾ ਪਾਠ ਸੰਸਾਰ ਦਾ ਕਾਰ-ਵਿਵਹਾਰ ਹੈ, ਪੰਡਿਤ (ਵੇਦਾਂ ਨੂੰ) ਪੜ੍ਹ ਪੜ੍ਹ ਕੇ ਵਿਚਾਰ ਕਰਦੇ ਹਨ, ਪਰ ਸੱਚ ਨੂੰ ਸਮਝੇ ਬਿਨਾ ਸਭ (ਲੋਕ) ਖੁਆਰ ਹੋ ਰਹੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ (ਮਨੁੱਖ ਭਵ-ਸਾਗਰ ਤੋਂ) ਪਾਰ ਲੰਘ ਜਾਂਦਾ ਹੈ।੧।

**ਮ.੧ :** (ਜਿਸ ਵਿਅਕਤੀ ਨੂੰ) ਸ਼ਬਦ ਦਾ ਸੁਆਦ ਨਹੀਂ ਆਇਆ ਅਤੇ ਨਾਮ ਨਾਲ ਪਿਆਰ ਨਹੀਂ ਲਗਿਆ, (ਉਹ) ਜੀਭ ਨਾਲ ਫਿਕਾ ਬੋਲਦਾ ਹੈ ਅਤੇ ਨਿਤ ਨਿਤ ਖੁਆਰ ਹੁੰਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਪਿਛਲੇ ਜਨਮਾਂ ਦੇ) ਕੀਤੇ ਹੋਏ ਕਰਮਾਂ ਅਨੁਸਾਰ ਹੀ ਕਰਮ ਕਮਾਈਦੇ ਹਨ, (ਉਨ੍ਹਾਂ ਨੂੰ) ਕੋਈ ਵੀ ਮਿਟਾ ਨਹੀਂ ਸਕਦਾ।੨।

**ਪਉੜੀ :** ਜੋ ਆਪਣੇ ਪ੍ਰਭੂ ਨੂੰ ਸਲਾਹੁੰਦਾ ਹੈ, ਉਹ ਸ਼ੋਭਾ ਪਾਉਂਦਾ ਹੈ। (ਉਹ ਆਪਣੇ) ਵਿਚੋਂ ਹਉਮੈ ਨੂੰ ਦੂਰ ਕਰਕੇ ਸੱਚ ਨੂੰ ਮਨ ਵਿਚ ਵਸਾਉਂਦਾ ਹੈ। (ਉਹ) ਸੱਚ ਦੀ ਬਾਣੀ ਰਾਹੀਂ (ਪ੍ਰਭੂ ਦੇ) ਗੁਣ ਉਚਰਦਾ ਹੈ ਅਤੇ ਸੱਚਾ ਸੁਖ ਪ੍ਰਾਪਤ ਕਰਦਾ ਹੈ। ਚਿਰਾਂ ਤੋਂ ਵਿਛੜੇ ਹੋਏ ਦਾ ਮੇਲ (ਪ੍ਰਭੂ ਨਾਲ) ਹੋ ਜਾਂਦਾ ਹੈ, (ਉਨ੍ਹਾਂ ਨੂੰ) ਗੁਰੂ ਪੁਰਖ ਮਿਲਾਉਂਦਾ ਹੈ। ਇਸ ਤਰ੍ਹਾਂ ਹਰਿ ਨਾਮ ਦੀ ਆਰਾਧਨਾ ਨਾਲ ਮੈਲਾ ਮਨ ਸ਼ੁੱਧ ਹੋ ਜਾਂਦਾ ਹੈ।੧੭।

**ਸਲੋਕ ਮ.੧ :** ਸ਼ਰੀਰ (ਮਾਨੋ) ਕੋਂਪਲ ਹੈ, ਗੁਣ (ਉਸ ਕੋਂਪਲ ਨਾਲ ਲਗੇ) ਫੁਲ ਹਨ, ਨਾਨਕ (ਦਾ ਕਥਨ ਹੈ ਕਿ ਕੋਈ ਭਾਗਵਾਨ ਇਨ੍ਹਾਂ ਫੁਲਾਂ ਦੀ) ਮਾਲਾ ਗੁੰਦਦਾ (*ਗੁਪਸਿ*) ਹੈ। ਇਨ੍ਹਾਂ ਫੁਲਾਂ ਵਲ (ਪ੍ਰਭੂ) ਰੁਖ ਕਰਦਾ ਹੈ, ਹੋਰਨਾਂ ਡਾਲੀਆਂ ਨਾਲੋਂ (ਫੁਲ) ਕੀ ਚੁਣਨੇ ਹੋਏ।੧।

**ਮਹਲਾ ੨ :** ਨਾਨਕ (ਦਾ ਕਥਨ ਹੈ ਕਿ) ਉਨ੍ਹਾਂ (ਜੀਵ-ਇਸਤਰੀਆਂ) ਲਈ ਸਦਾ ਬਸੰਤ ਹੈ, ਜਿਨ੍ਹਾਂ ਦੇ (ਹਿਰਦੇ ਰੂਪ) ਘਰ ਵਿਚ ਪ੍ਰਭੂ-ਪਤੀ ਵਸਦਾ ਹੈ। ਜਿਨ੍ਹਾਂ ਦੇ ਪਤੀ ਪਰਦੇਸ ਵਿਚ ਹਨ, ਉਹ ਦਿਨ ਰਾਤ ਦੁਖੀ ਹੋਈਆਂ ਫਿਰਦੀਆਂ ਹਨ।੨।

**ਪਉੜੀ :** (ਪ੍ਰਭੂ) ਆਪ ਦਇਆ ਕਰਕੇ ਗੁਰੂ ਸਤਿਗੁਰੂ ਦੇ ਬਚਨਾਂ ਵਿਚ (ਜੁੜਨ ਦੀ) ਬਖ਼ਸ਼ਿਸ਼ ਕਰੇ, (ਤਾਂ ਮੈਂ) ਹਰ ਰੋਜ਼ (ਉਸ ਦੀ) ਸੇਵਾ ਕਰਾਂ, ਗੁਣਾਂ ਨੂੰ ਉਚਾਰਾਂ ਅਤੇ ਮਨ ਸੱਚੇ (ਪ੍ਰਭੂ) ਵਿਚ ਲੀਨ ਰਖਾਂ। ਮੇਰਾ ਪ੍ਰਭੂ ਬੇਅੰਤ ਹੈ, ਇਸ ਦਾ ਅੰਤ ਕਿਸੇ ਤੋਂ ਪਾਇਆ ਨਹੀਂ ਜਾ ਸਕਦਾ। ਸਤਿਗੁਰੂ ਦੇ ਚਰਣੀ ਲਗ ਕੇ ਹਰਿ ਨਾਮ ਨਿਤ ਜਪਿਆ ਜਾ ਸਕਦਾ ਹੈ। (ਫਿਰ ਉਹ ਸਾਧਕ) ਜੋ ਇੱਛਾ ਕਰਦਾ ਹੈ, ਉਹੀ ਫਲ ਪ੍ਰਾਪਤ ਕਰ ਲੈਂਦਾ ਹੈ, ਸਭ ਲੋੜਾਂ (*ਜਚਨੀ*) ਘਰ ਵਿਚ ਹੀ (ਪੂਰੀਆਂ ਹੋ ਜਾਂਦੀਆਂ ਹਨ)।੧੮।

**ਸਲੋਕ ਮ. ੧ :** (ਰੁਤਾਂ ਵਿਚੋਂ ਭਾਵੇਂ) ਪਹਿਲਾਂ ਬਸੰਤ ਦਾ ਆਗਮਨ ਹੁੰਦਾ ਹੈ, (ਪਰ) ਉਹ (ਪ੍ਰਭੂ) ਪਹਿਲਾਂ ਹੀ ਖਿੜਿਆ ਹੋਇਆ ਹੁੰਦਾ ਹੈ। ਜਿਸ (ਪ੍ਰਭੂ) ਦੇ ਖਿੜਨ ਨਾਲ ਸਭ ਖਿੜਦੇ ਹਨ, ਉਸ ਨੂੰ ਖਿੜਾਉਣ ਵਾਲਾ ਕੋਈ ਨਹੀਂ ਹੈ।੧।

ਮਃ ੨ ॥
ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥
ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥੨॥
ਮਃ ੨ ॥
ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥
ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥

ਪਉੜੀ ॥
ਹਰਿ ਹਰਿ ਨਾਮੁ ਸਲਾਹੀਐ ਸਚੁ ਕਾਰ ਕਮਾਵੈ ॥
ਦੂਜੀ ਕਾਰੈ ਲਗਿਆ ਫਿਰਿ ਜੋਨੀ ਪਾਵੈ ॥
ਨਾਮਿ ਰਤਿਆ ਨਾਮੁ ਪਾਈਐ ਨਾਮੇ ਗੁਣ ਗਾਵੈ ॥
ਗੁਰ ਕੈ ਸਬਦਿ ਸਲਾਹੀਐ ਹਰਿ ਨਾਮਿ ਸਮਾਵੈ ॥
ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ ॥੧੯॥
ਸਲੋਕ ਮਃ ੨ ॥
ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥੧॥
ਮਃ ੨ ॥
ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥
ਪਉੜੀ ॥
ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ ॥
ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ ॥
ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ ॥ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ॥
ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ ॥੨੦॥੧॥
ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ ॥ ਕਬੀਰ ਕੇ
ੴ ਸਤਿਗੁਰ ਪ੍ਰਸਾਦਿ ॥
ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮੁ ਨ ਕਬਹੂ ਲੀਨਾ ॥੧॥
ਰਾਮ ਨ ਜਪਹੁ ਕਵਨ ਮਤਿ ਲਾਗੇ ॥ ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥੧॥ ਰਹਾਉ॥
ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥ਮਰਤੀ ਬਾਰ ਇਕਸਰ ਦੁਖੁ ਪਾਇਆ ॥੨॥
ਕੰਠ ਗਹਨ ਤਬ ਕਰਨ ਪੁਕਾਰਾ ॥ ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ ॥੩॥੧॥

ਸੂਹੀ ਕਬੀਰ ਜੀ ॥
ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥੧॥
ਰੈਨਿ ਗਈ ਮਤ ਦਿਨੁ ਭੀ ਜਾਇ ॥ ਭਵਰ ਗਏ ਬਗ ਬੈਠੇ ਆਇ ॥੧॥ ਰਹਾਉ ॥
ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ ਕਾਇਆ ਕੁਮਲਾਨੀ ॥੨॥

**ਮ.੨ :** ਬਸੰਤ (ਰੁਤ) ਤੋਂ ਪਹਿਲਾਂ (ਜਿਸ ਪ੍ਰਭੂ ਦਾ) ਆਗਮਨ ਹੋਇਆ ਹੈ, ਉਸ ਦਾ ਵਿਚਾਰ ਕਰੋ। ਨਾਨਕ (ਦਾ ਕਥਨ ਹੈ ਕਿ) ਉਸ (ਪ੍ਰਭੂ) ਨੂੰ ਸਲਾਹੁਣਾ ਚਾਹੀਦਾ ਹੈ, ਜੋ ਸਭ ਦਾ ਆਧਾਰ ਹੈ।੨।

**ਮ. ੨ :** (ਨਿਰਾ ਕਹਿਣ ਨਾਲ ਕਿ ਮੈਂ ਪ੍ਰਭੂ ਨੂੰ) ਮਿਲਿਆ ਹੋਇਆ ਹਾਂ, (ਇਸ ਤਰ੍ਹਾਂ) ਮਿਲਿਆ (ਵਿਅਕਤੀ ਅਸਲੋਂ ਨਹੀਂ) ਮਿਲ ਸਕਦਾ, (ਤਦ ਹੀ) ਮੇਲ ਹੁੰਦਾ ਹੈ ਜੇ (ਸੱਚੀ ਮੁਚੀ) ਮਿਲਿਆ ਹੋਵੇ। ਜੋ (ਵਿਅਕਤੀ) ਅੰਤਰ ਆਤਮੇ ਤੋਂ ਮਿਲਿਆ ਹੋਵੇ, ਉਸ ਨੂੰ ਹੀ ਮਿਲਿਆ ਹੋਇਆ ਕਿਹਾ ਜਾ ਸਕਦਾ ਹੈ।੩।

**ਪਉੜੀ :** ਹਰਿ ਹਰਿ ਦੇ ਨਾਮ ਨੂੰ ਸਲਾਹੁਣਾ ਚਾਹੀਦਾ ਹੈ, (ਇਸ ਵਿਚ ਲਗਣ ਵਾਲਾ ਵਿਅਕਤੀ ਹੀ) ਸੱਚੀ ਕਾਰ ਕਰਦਾ ਹੈ। (ਇਸ ਤੋਂ ਭਿੰਨ) ਦੂਜੀ ਕਾਰ ਵਿਚ ਲਗਣ ਨਾਲ (ਮਨੁੱਖ) ਫਿਰ ਜੂਨਾਂ ਵਿਚ ਪੈਂਦਾ ਹੈ। ਨਾਮ ਵਿਚ ਰੁਚਿਤ ਹੋਇਆਂ ਹੀ ਨਾਮ ਪਾਈਦਾ ਹੈ, ਨਾਮੀ (ਪ੍ਰਭੂ) ਦੇ ਹੀ ਗੁਣ ਗਾਈਦੇ ਹਨ। ਗੁਰੂ ਦੇ ਸ਼ਬਦ ਰਾਹੀਂ ਸਰਾਹਨਾ ਕਰਨ ਨਾਲ ਨਾਮ ਵਿਚ ਹੀ ਸਮਾ ਜਾਈਦਾ ਹੈ। ਸਤਿਗੁਰੂ ਦੀ ਸੇਵਾ ਫਲ-ਦਾਇਕ ਹੈ, (ਗੁਰੂ ਦੀ) ਸੇਵਾ ਕਰਨ ਨਾਲ ਹੀ ਫਲ ਪਾਈਦਾ ਹੈ।੧੯।

**ਸਲੋਕ ਮ. ੨ :** ਕਿਸੇ ਦਾ ਕੋਈ ਨ ਕੋਈ (ਆਸਰਾ) ਹੋਵੇ, (ਪਰ) ਮੈਂ ਨਿਮਾਣੀ ਦਾ ਇਕ ਤੂੰ ਹੀ (ਆਸਰਾ ਹੈਂ)। ਜਦ ਤਕ (ਤੂੰ) ਚਿਤ ਵਿਚ ਨਹੀਂ ਆਉਂਦਾ, (ਉਦੋਂ ਤਕ) ਕਿਉਂ ਨ ਰੋ-ਰੋ ਕੇ ਮਰਦੀ ਰਹਾਂ?।੧।

**ਮ.੨ :** ਜੇ ਸੁਖ ਹੈ, ਤਾਂ ਪ੍ਰਭੂ-ਪਤੀ ਨੂੰ ਯਾਦ ਕਰ, ਦੁਖ ਵਿਚ ਵੀ (ਉਸ ਨੂੰ) ਯਾਦ ਰਖ। ਨਾਨਕ ਦਾ ਕਥਨ ਹੈ ਕਿ ਹੇ ਸਿਆਣੀ (ਜੀਵ-ਇਸਤਰੀਏ!) ਇਸ ਤਰ੍ਹਾਂ ਪ੍ਰਭੂ-ਪਤੀ ਦਾ ਮੇਲ ਹੋ ਜਾਂਦਾ ਹੈ।੨।

**ਪਉੜੀ :** ਮੈਂ ਕੀੜਾ ਜਿਹਾ ਜੰਤੂ (ਤੇਰੀ) ਕੀ ਸਰਾਹਨਾ ਕਰਾਂ, (ਤੇਰੀ) ਵਡਿਆਈ ਬਹੁਤ ਵੱਡੀ ਹੈ। (ਹੇ ਪ੍ਰਭੂ!) ਤੂੰ ਅਗਮ ਅਤੇ ਦਿਆਲੂ ਹੈਂ, ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈਂ। ਮੇਰਾ ਤੇਰੇ ਬਿਨਾ (ਹੋਰ ਕੋਈ) ਮਦਦਗਾਰ ਨਹੀਂ ਹੈ, ਤੂੰ ਹੀ ਅੰਤ-ਕਾਲ ਦਾ ਸਾਥੀ ਹੈਂ। ਜੋ ਤੇਰੀ ਸ਼ਰਣ ਵਿਚ ਆਉਂਦਾ ਹੈ, ਉਸ ਨੂੰ (ਤੂੰ) ਬਚਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ) ਬੇਪਰਵਾਹ ਹੈ, ਉਸ ਨੂੰ ਤਿਲ ਮਾਤ੍ਰ ਲਾਲਚ (*ਤਮਾਈ*) ਨਹੀਂ ਹੈ।੨੦।੧।

**ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ। ਕਬੀਰ ਕੇ**

(ਹੇ ਜਿਗਿਆਸੂ!) ਜਨਮ (*ਅਵਤਰਿ*) ਵਿਚ ਆ ਕੇ ਤੂੰ ਕੀ ਕੀਤਾ ਹੈ? (ਤੂੰ) ਰਾਮ ਦਾ ਨਾਮ ਕਦੇ ਵੀ ਨਹੀਂ ਲਿਆ ਹੈ।੧। (ਹੇ ਭਾਈ! ਤੂੰ) ਰਾਮ ਦਾ ਨਾਮ ਨਹੀਂ ਜਪਦਾ, ਕਿਹੜੀ (ਦ੍ਵੈਤ-ਭਾਵ ਵਾਲੀ) ਮਤਿ ਵਿਚ ਲਗਾ ਹੋਇਆ ਹੈਂ? ਹੇ ਅਭਾਗੇ (ਵਿਅਕਤੀ)! ਮਰ ਕੇ ਜਾਣ ਵੇਲੇ ਲਈ ਕੀ ਤਿਆਰੀ ਕਰ ਰਹੇ ਹੋ?।੧ ਰਹਾਉ। (ਤੂੰ) ਦੁਖ ਸੁਖ ਸਹਿ ਕੇ ਪਰਿਵਾਰ ਨੂੰ ਪਾਲਿਆ, (ਪਰ) ਮਰਨ ਵੇਲੇ ਇਕਲਿਆਂ (*ਇਕਸਰ*) ਹੀ ਦੁਖ ਪਾਇਆ।੨। ਕਬੀਰ ਦਾ ਕਥਨ ਹੈ ਕਿ (ਜਦ ਜਮ-ਦੂਤ) ਗਲੋਂ ਆ ਪਕੜਦਾ ਹੈ—ਤਦ (ਤੂੰ) ਪੁਕਾਰ ਕਰਦਾ ਹੈਂ, ਪਹਿਲਾਂ ਤੋਂ (ਤੂੰ ਕਿਉਂ) ਨਹੀਂ ਯਾਦ ਕੀਤਾ।੩।੧।

**ਸੂਹੀ ਕਬੀਰ ਜੀ**

(ਮੇਰੀ) ਨਿੱਕੀ ਜਿਹੀ ਜਿੰਦੜੀ (*ਬਾਲਾ*) ਥਰ ਥਰ ਕੰਬਦੀ ਹੈ, (ਕਿਉਂਕਿ ਮੈਂ) ਨਹੀਂ ਜਾਣਦੀ ਕਿ ਪ੍ਰੀਤਮ ਮੇਰੇ ਨਾਲ ਕੀ (ਸਲੂਕ) ਕਰੇਗਾ।੧। (ਮੇਰੀ ਜਵਾਨੀ ਰੂਪ) ਰਾਤ ਬੀਤ ਗਈ ਹੈ, ਮਤਾਂ (ਬੁਢਾਪਾ ਰੂਪ) ਦਿਨ ਵੀ ਨ ਚਲਾ ਜਾਏ। (ਕਾਲੇ ਕੇਸ ਰੂਪ) ਭੌਰੇ ਚਲੇ ਗਏ ਹਨ ਅਤੇ (ਸਫ਼ੈਦ ਕੇਸ ਰੂਪ) ਬਗਲੇ ਆ ਕੇ ਬੈਠ ਗਏ ਹਨ।੧ ਰਹਾਉ। ਕੱਚੇ ਕਰਵੇ/ਕੁਜੇ ਵਿਚ ਪਾਣੀ ਨਹੀਂ ਟਿਕਦਾ। ਸ਼ਰੀਰ

ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥ ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥
ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥

ਸੂਹੀ ਕਬੀਰ ਜੀਉ ॥
ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥
ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥
ਚਲੁ ਦਰਹਾਲੁ ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ॥
ਕਰਉ ਅਰਦਾਸਿ ਗਾਵ ਕਿਛੁ ਬਾਕੀ ॥ ਲੇਉ ਨਿਬੇਰਿ ਆਜੁ ਕੀ ਰਾਤੀ ॥
ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥੨॥
ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥ ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥
ਈਤ ਊਤ ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ ਜੀਤਿ ਅਮੋਲੇ ॥੩॥
ਜਾਗਤੁ ਸੋਇਆ ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ ਭਇਆ ਪਰਾਇਆ ॥
ਕਹੁ ਕਬੀਰ ਤੇਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥

ਸੂਹੀ ਕਬੀਰ ਜੀਉ ਲਲਿਤ ॥
ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥
ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥੧॥
ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥
ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥
ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥
ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥੨॥
ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥
ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥੩॥
ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ ॥
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ ॥੪॥੪॥

ਸੂਹੀ ਲਲਿਤ ਕਬੀਰ ਜੀਉ ॥
ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥
ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥੧॥

ਕੁਮਲਾ ਰਿਹਾ ਹੈ (ਅਤੇ ਜੀਵਾਤਮਾ ਰੂਪ) ਹੰਸ (ਉਡਾਰੀ ਮਾਰਨ ਲਈ) ਤਿਆਰ ਹੈ।੨। ਕੁਆਰੀ ਕੰਨਿਆ ਜਿਵੇਂ ਸ਼ਿੰਗਾਰ ਕਰਦੀ ਹੈ, (ਪਰ) ਪਤੀ ਦੇ ਮਿਲਣ ਤੋਂ ਬਿਨਾ ਕਿਵੇਂ ਆਨੰਦ ਮਾਣ ਸਕਦੀ ਹੈ।੩। ਕਬੀਰ ਦਾ ਕਥਨ ਹੈ ਕਿ (ਤੇਰੀ ਉਡੀਕ ਵਿਚ) ਕਾਂ ਉਡਾਂਦਿਆਂ (ਮੇਰੀ) ਬਾਂਹ ਪੀੜ ਕਰਨ (*ਪਿਰਾਨੀ*) ਲਗ ਗਈ ਹੈ, (ਉਧਰ ਮੇਰੇ ਜੀਵਨ ਦੀ ਇਹ) ਕਥਾ ਵੀ ਮੁਕਣ (*ਸਿਰਾਨੀ*) ਵਾਲੀ ਹੈ।੪।੨।

**ਸੂਹੀ ਕਬੀਰ ਜੀਉ**

(ਤੇਰੀ ਜ਼ਿੰਦਗੀ ਰੂਪੀ) ਅਮਲਦਾਰੀ ਦਾ ਸਮਾਂ ਬੀਤ ਗਿਆ (*ਸਿਰਾਨੋ*) ਹੈ, (ਹੁਣ ਤੈਨੂੰ) ਲੇਖਾ ਦੇਣਾ ਹੋਵੇਗਾ। ਜ਼ਾਲਮ ਜਮਦੂਤ (ਤੈਨੂੰ) ਲੈਣ ਆਇਆ ਹੈ। (ਕਹਿੰਦਾ ਹੈ ਤੂੰ) ਜਲਦੀ (*ਸਿਤਾਬ*) ਚਲ, ਧਰਮ ਰਾਜ ਨੇ ਬੁਲਾਇਆ ਹੈ। (ਉਥੇ ਦਸਣਾ ਹੋਵੇਗਾ ਕਿ ਸੰਸਾਰ ਵਿਚ) ਤੂੰ ਕੀ ਖਟਿਆ ਹੈ ਅਤੇ ਕੀ ਗਵਾਇਆ ਹੈ।੧। ਇਸੇ ਹਾਲ ਵਿਚ ਚਲ, ਧਰਮ ਰਾਜ ਨੇ ਬੁਲਾਇਆ ਹੈ। ਹਰਿ ਦੀ ਦਰਗਾਹ ਤੋਂ ਇਹ ਫ਼ਰਮਾਨ ਆਇਆ ਹੈ।੧।ਰਹਾਉ। (ਜੀਵ ਜਮ-ਦੂਤ ਅਗੇ) ਬੇਨਤੀ ਕਰਦਾ ਹੈ ਕਿ (ਅਜੇ ਕੁਝ) ਪਿੰਡਾਂ ਤੋਂ (ਉਗਰਾਹੀ ਲੈਣੀ) ਬਾਕੀ ਹੈ। ਮੈਂ ਅਜ ਦੀ ਰਾਤ ਵਿਚ ਨਿਬੇੜ ਦਿਆਂਗਾ ਅਤੇ ਤੇਰਾ ਵੀ ਕੁਝ ਖ਼ਰਚਾ ਭੇਟਾ ਕਰਾਂਗਾ। ਸਵੇਰ ਦੀ ਨਮਾਜ਼ (ਰਸਤੇ ਵਿਚ ਪੈਂਦੀ) ਸਰਾਂ ਵਿਚ ਗੁਜ਼ਾਰਾਂਗਾ। (ਭਾਵ—ਟਾਲ ਮਟੋਲ ਕਰਨ ਲਗ ਗਿਆ ਹੈ)।੨। ਸਾਧ-ਸੰਗਤ ਰਾਹੀਂ ਜਿਸ ਨੂੰ ਹਰਿ ਦੇ (ਪ੍ਰੇਮ ਦਾ) ਰੰਗ ਲਗਾ ਹੈ, ਉਹ ਵਿਅਕਤੀ ਧੰਨ ਧੰਨ ਹੈ ਅਤੇ ਚੰਗੇ ਭਾਗਾਂ ਵਾਲਾ ਪੁਰਸ਼ ਹੈ। (ਪ੍ਰਭੂ ਦੇ) ਸੇਵਕ ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਸਦਾ ਸੁਖੀ ਰਹਿੰਦੇ ਹਨ, (ਕਿਉਂਕਿ ਉਨ੍ਹਾਂ ਨੇ) ਅਮੋਲਕ ਜਨਮ-ਪਦਾਰਥ ਨੂੰ ਜਿਤ ਲਿਆ ਹੁੰਦਾ ਹੈ।੩। (ਜੋ ਵਿਅਕਤੀ ਮੋਹ ਮਾਇਆ ਕਰਕੇ) ਜਾਗਦਿਆਂ ਵੀ ਸੁਤਾ ਹੋਇਆ ਹੈ, (ਉਸ ਨੇ ਮਨੁੱਖ) ਜਨਮ ਗਵਾ ਲਿਆ ਸਮਝੋ। (ਉਸ ਨੇ ਜੋ) ਮਾਲ ਧਨ ਜੋੜਿਆ ਸੀ, (ਅੰਤ-ਕਾਲ ਨੂੰ ਉਹ ਵੀ) ਪਰਾਇਆ ਹੋ ਗਿਆ। ਕਬੀਰ ਦਾ ਕਥਨ ਹੈ ਕਿ ਉਹ ਵਿਅਕਤੀ (ਆਪਣੇ ਰਸਤਿਓਂ) ਭੁਲ ਗਏ ਹਨ, ਅਤੇ ਪ੍ਰਭੂ ਨੂੰ ਭੁਲਾ ਕੇ ਮਿੱਟੀ ਵਿਚ ਰੁਲ ਗਏ ਹਨ।੪।੩।

**ਸੂਹੀ ਕਬੀਰ ਜੀਉ ਲਲਿਤ**

(ਹੇ ਜੀਵ! ਤੇਰੇ) ਨੇਤਰ (ਵੇਖਣੋਂ) ਰਹਿ ਗਏ ਹਨ, ਕੰਨ ਸੁਣਨੋਂ ਥਕ ਗਏ ਹਨ ਅਤੇ ਸੁੰਦਰ ਸ਼ਰੀਰ ਵੀ ਨਿਢਾਲ ਹੋ ਗਿਆ ਹੈ। (ਜਦ) ਬੁਢਾਪੇ ਨੇ ਆਵਾਜ਼ ਦਿੱਤੀ, (ਤੇਰੀ) ਸਾਰੀ ਅਕਲ ਵੀ ਕੰਮ ਕਰਨੋ ਰਹਿ ਗਈ, (ਪਰ ਤੇਰੀ) ਇਕ ਮਾਇਆਵੀ (ਖਿਚ) ਦੂਰ ਨਹੀਂ ਹੋਈ।੧। ਹੇ ਮੂਰਖ! ਤੂੰ (ਬ੍ਰਹਮ) ਗਿਆਨ ਦਾ ਵਿਚਾਰ ਨਹੀਂ ਪਾਇਆ, ਵਿਅਰਥ ਵਿਚ ਜਨਮ ਗਵਾ ਦਿੱਤਾ।੧।ਰਹਾਉ। ਹੇ ਪ੍ਰਾਣੀ! ਤਦ ਤਕ ਉਸ (ਪ੍ਰਭੂ) ਨੂੰ ਸਿਮਰਦੇ ਰਹੋ, ਜਦ ਤਕ ਸ਼ਰੀਰ ਵਿਚ ਸੁਆਸ ਹਨ। ਜੇ ਸ਼ਰੀਰ (*ਘਟੁ*) ਚਲਾ ਜਾਏ, ਤਾਂ ਵੀ (ਪ੍ਰਭੂ ਦੀ) ਪ੍ਰੀਤ ਨਹੀਂ ਜਾਏਗੀ (ਕਿਉਂਕਿ) ਹਰਿ ਦੇ ਚਰਣਾਂ ਵਿਚ ਨਿਵਾਸ ਹੋ ਜਾਂਦਾ ਹੈ।੨। (ਹੇ ਜਿਗਿਆਸੂ! ਪ੍ਰਭੂ) ਜਿਸ (ਵਿਅਕਤੀ) ਦੇ ਹਿਰਦੇ ਵਿਚ ਸ਼ਬਦ ਵਸਾ ਦਿੰਦਾ ਹੈ, ਉਸ ਦੀ (ਮਾਇਆਵੀ) ਪਿਆਸ ਮਿਟ ਜਾਂਦੀ ਹੈ। (ਉਹ ਪ੍ਰਭੂ ਦੇ) ਹੁਕਮ ਨੂੰ ਸਮਝਦਾ ਹੈ, (ਜੀਵਨ ਰੂਪ) ਚੌਪੜ ਦੀ ਖੇਡ ਖੇਡਦਾ ਹੈ ਅਤੇ ਮਨ ਨੂੰ ਕਾਬੂ ਵਿਚ ਕਰਕੇ ਪਾਸਾ ਸੁਟਦਾ ਹੈ।੩। ਜੋ ਸੇਵਕ (ਪ੍ਰਭੂ ਨੂੰ) ਸਮਝ ਕੇ (ਉਸ) ਅਦ੍ਰਿਸ਼ਟ ਨੂੰ ਭਜਦੇ ਹਨ, ਉਨ੍ਹਾਂ ਦਾ ਕੁਝ ਵੀ ਨਸ਼ਟ ਨਹੀਂ ਹੁੰਦਾ। ਕਬੀਰ ਦਾ ਕਥਨ ਹੈ ਕਿ ਉਹ ਵਿਅਕਤੀ (ਜੀਵਨ ਦੀ ਬਾਜ਼ੀ) ਕਦੇ ਵੀ ਨਹੀਂ ਹਾਰਦੇ, ਜੋ (ਬਾਜ਼ੀ ਦਾ) ਪਾਸਾ ਢਾਲਣਾ ਜਾਣਦੇ ਹਨ।੪।੪।

**ਸੂਹੀ ਲਲਿਤ ਕਬੀਰ ਜੀਉ**

ਇਕ (ਸ਼ਰੀਰ ਰੂਪ) ਕਿਲ੍ਹਾ ਹੈ (ਅਤੇ ਉਸ ਦੇ) ਪੰਜ (ਵਿਕਾਰ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਸਰਦਾਰ/ਹਾਕਮ ਹਨ। (ਉਹ) ਪੰਜੇ ਮਾਮਲਾ ਮੰਗਦੇ ਹਨ। ਮੈਂ ਕਿਸੇ ਦੀ ਜ਼ਮੀਨ ਨਹੀਂ ਬੀਜੀ, ਇਸ ਤਰ੍ਹਾਂ (ਬਿਨਾ ਬੀਜੇ ਮਾਮਲਾ) ਦੇਣਾ ਔਖਾ ਹੈ।੧। ਹੇ ਹਰਿ ਦੇ ਲੋਕੋ! ਮੈਨੂੰ (ਮੌਤ ਰੂਪ)

ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ ॥
ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ
ਤਿਨਿ ਹਉ ਲੀਆ ਉਬਾਰੀ ॥੧॥ ਰਹਾਉ ॥
ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ ॥
ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ ॥੨॥
ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥
ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥੩॥
ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ ॥੪॥੫॥

ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ ੴ ਸਤਿਗੁਰ ਪ੍ਰਸਾਦਿ ॥
ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥
ਤਨੁ ਮਨੁ ਦੇਇ ਨ ਅੰਤਰੁ ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥੧॥
ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ ॥
ਦੁਖੀ ਦੁਹਾਗਨਿ ਦੁਇ ਪਖ ਹੀਨੀ ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥
ਪੁਰ ਸਲਾਤ ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥੨॥
ਦੁਖੀਆ ਦਰਦਵੰਦੁ ਦਰਿ ਆਇਆ ॥ ਬਹੁਤੁ ਪਿਆਸ ਜਬਾਬੁ ਨ ਪਾਇਆ ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥

ਸੂਹੀ ॥
ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥
ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥
ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ॥
ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥
ਕਰਿ ਬੰਦਿਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥
ਜਨਮੁ ਸਿਰਾਨੋ ਪੰਥੁ ਨ ਸਵਾਰਾ ॥ ਸਾਂਝ ਪਰੀ ਦਹ ਦਿਸ ਅੰਧਿਆਰਾ ॥
ਕਹਿ ਰਵਿਦਾਸ ਨਿਦਾਨਿ ਦਿਵਾਨੇ ॥ ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥

ਸੂਹੀ ॥
ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥੧॥
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥

ਪਟਵਾਰੀ ਨਿਤ ਸਤਾਉਂਦਾ ਰਹਿੰਦਾ ਹੈ। ਉਚੀਆਂ ਬਾਹਵਾਂ ਕਰਕੇ ਮੈਂ ਗੁਰੂ ਕੋਲ ਦੁਹਾਈ ਪਾਈ, (ਤਾਂ) ਉਸ ਨੇ ਮੈਨੂੰ ਬਚਾ ਲਿਆ।੧।ਰਹਾਉ। (ਸ਼ਰੀਰ ਦੀਆਂ ਨੌਂ ਗੋਲਕਾਂ ਰੂਪ) ਜ਼ਮੀਨ ਮਾਪਣ ਵਾਲੇ (*ਡਾਡੀ*) ਅਤੇ (ਦਸ ਇੰਦ੍ਰੀਆਂ ਰੂਪ) ਨਿਆਇ-ਅਧੀਸ਼ (*ਮੁੰਸਫ*) ਦੌੜਦੇ ਆਉਂਦੇ ਹਨ; (ਵਿਚਾਰੀ) ਪ੍ਰਜਾ (*ਰਈਅਤਿ*) ਨੂੰ ਵਸਣ ਨਹੀਂ ਦਿੰਦੇ। ਇਹ ਜ਼ਮੀਨ ਦੀ ਪੈਮਾਇਸ਼ (*ਡੋਰੀ*) ਪੂਰੀ ਤਰ੍ਹਾਂ ਨਹੀਂ ਕਰਦੇ, ਬਹੁਤ ਰਿਸ਼ਵਤ (*ਖਿਸਟਾਲਾ*) ਲੈਂਦੇ ਹਨ।੨। ਬਹਤਰ (ਕੋਠੜੀਆਂ ਵਾਲੇ) ਘਰ ਵਿਚ ਇਕ ਪੁਰਸ਼ ਸਮਾਇਆ ਹੋਇਆ ਹੈ, ਉਸ ਨੇ ਮੇਰਾ ਨਾਮ (ਹਿਸਾਬ ਚੁਕਤਾ ਕਰਨ ਵਾਲਿਆਂ ਵਿਚ) ਲਿਖਾ ਦਿੱਤਾ ਹੈ। (ਜਦੋਂ) ਧਰਮ-ਰਾਜ ਦਾ ਦਫ਼ਤਰ ਪੜਤਾਲਿਆ ਗਿਆ, (ਤਾਂ) ਰਤਾ ਜਿੰਨੀ (*ਰਿਜਮ*) ਬਾਕੀ ਨ ਨਿਕਲੀ।੩। ਸੰਤਾਂ ਨੂੰ ਬਿਲਕੁਲ ਕੋਈ ਨ ਨਿੰਦੋ, (ਕਿਉਂਕਿ) ਸੰਤ ਅਤੇ ਰਾਮ ਇਕੋ ਹਨ। ਕਬੀਰ ਦਾ ਕਥਨ ਹੈ ਕਿ ਮੈਂ ਉਹ ਗੁਰੂ ਪਾ ਲਿਆ ਹੈ ਜਿਸ ਦਾ ਨਾਂ 'ਵਿਵੇਕ/ਗਿਆਨ' ਹੈ।੪।੫।

**ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ**

ਪ੍ਰਭੂ-ਪਤੀ ਦੀ ਕਦਰ ਸੋਹਾਗਣ ਹੀ ਜਾਣਦੀ ਹੈ। (ਉਹ) ਹੰਕਾਰ ਛਡ ਕੇ (ਪ੍ਰਭੂ ਦੇ ਸੰਯੋਗ ਦਾ) ਸੁਖ ਪੂਰਵਕ ਆਨੰਦ ਮਾਣਦੀ ਹੈ। (ਉਹ) ਤਨ ਮਨ ਅਰਪਿਤ ਕਰ ਦਿੰਦੀ ਹੈ (ਅਤੇ ਪ੍ਰਭੂ-ਪਤੀ ਨਾਲੋਂ ਕੋਈ) ਫ਼ਰਕ ਨਹੀਂ ਰਖਦੀ। ਹੋਰਨਾਂ ਵਲ ਨ ਤਕਦੀ ਹੈ, ਨ ਸੁਣਦੀ ਹੈ ਅਤੇ ਨ ਮੂੰਹੋਂ ਕੁਝ ਬੋਲਦੀ ਹੈ।੧। ਉਹ ਕਦ ਪਰਾਈ ਪੀੜ ਨੂੰ ਜਾਣ ਸਕਦਾ ਹੈ, ਜਿਸ ਦੇ (ਹਿਰਦੇ) ਵਿਚ (ਪ੍ਰਭੂ ਨੇ) ਦਰਦ ਹੀ ਨਹੀਂ ਪਾਇਆ।੧।ਰਹਾਉ। ਦੁਖੀ ਦੋਹਾਗਣ ਦੋਹਾਂ ਪਾਸਿਓਂ (ਲੋਕ ਪਰਲੋਕ ਤੋਂ) ਵਾਂਝੀ ਹੁੰਦੀ ਹੈ ਜਿਸ ਨੇ ਸੁਆਮੀ (*ਨਾਹ*) ਦੀ ਨਿਰੰਤਰ ਭਗਤੀ ਨਹੀਂ ਕੀਤੀ। ਪੁਲ-ਸਿਰਾਤ (ਅਰਥਾਤ ਦੋਜ਼ਕ ਦੀ ਅੱਗ ਉਪਰ ਬਣਿਆ ਵਾਲ ਜਿੰਨਾ ਬਾਰੀਕ ਪੁਲ) ਦਾ ਰਸਤਾ (ਭਾਵ—ਜਮ ਦਾ ਮਾਰਗ) ਬਹੁਤ ਔਖਾ ਹੈ। (ਉਥੇ ਕੋਈ) ਸੰਗ ਜਾਂ ਸਾਥੀ ਨਹੀਂ ਹੋਵੇਗਾ, ਇਕਲਿਆਂ ਹੀ ਜਾਣਾ ਪਵੇਗਾ।੨। (ਹੇ ਪ੍ਰਭੂ ! ਮੈਂ) ਦੁਖੀ, ਦਰਦਾਂ ਦਾ ਮਾਰਿਆ (ਤੇਰੇ) ਦਰ ਉਪਰ ਆਇਆ ਹਾਂ। (ਤੇਰਾ ਦਰਸ਼ਨ ਕਰਨ ਦੀ) ਬਹੁਤ ਪਿਆਸ/ਤਾਂਘ ਹੈ, (ਪਰ ਕੋਈ ਤਸਲੀਬਖ਼ਸ਼) ਉਤਰ ਨਹੀਂ ਮਿਲਿਆ। ਰਵਿਦਾਸ ਦਾ ਕਥਨ ਹੈ—ਹੇ ਪ੍ਰਭੂ ! (ਮੈਂ) ਤੇਰੀ ਸ਼ਰਣ ਵਿਚ ਹਾਂ; ਜਿਵੇਂ ਠੀਕ ਸਮਝੋ, ਮੇਰੀ ਗਤਿ ਕਰ ਦਿਓ।੩।੧।

**ਸੂਹੀ**

ਜੋ ਦਿਨ ਆਉਂਦਾ ਹੈ, ਉਹ ਦਿਨ ਬੀਤ ਜਾਂਦਾ ਹੈ। (ਸਭ ਨੇ ਇਥੋਂ) ਜਾਣਾ ਹੈ, (ਇਥੇ) ਪੱਕਾ ਠਿਕਾਣਾ ਨਹੀਂ ਹੈ। (ਸਾਡਾ) ਸਾਥ ਜਾ ਰਿਹਾ ਹੈ, ਅਸੀਂ ਵੀ ਚਲਣਾ ਹੈ। (ਅਸੀਂ) ਦੂਰ ਜਾਣਾ ਹੈ, ਸਿਰ ਉਪਰ ਮੌਤ (ਖੜੋਤੀ ਹੈ)।੧। ਹੇ ਇਆਣੇ (ਜੀਵ !) ਤੂੰ ਕਿਉਂ (ਮਾਇਆ ਦੀ ਨੀਂਦਰ ਵਿਚ) ਸੌਂ ਰਿਹਾ ਹੈਂ, ਜਾਗ ਜਾ। ਤੂੰ ਜਗਤ ਵਿਚ ਜੀਵਨ ਸੱਚ ਕਰਕੇ ਜਾਣ ਲਿਆ ਹੈ।੧।ਰਹਾਉ। ਜਿਸ (ਪ੍ਰਭੂ) ਨੇ ਜਿੰਦ ਦਿੱਤੀ ਹੈ, ਉਹ ਰਿਜ਼ਕ ਵੀ ਪਹੁੰਚਾਉਂਦਾ ਹੈ। (ਪ੍ਰਭੂ) ਸਭ ਸ਼ਰੀਰਾਂ ਵਿਚ ਬੈਠਾ ਹੱਟ ਚਲਾ ਰਿਹਾ ਹੈ। (ਹੇ ਜਿਗਿਆਸੂ !) ਮੈਂ-ਮੇਰਾ (ਦੀ ਭਾਵਨਾ) ਛਡ ਕੇ (ਪ੍ਰਭੂ ਦੀ) ਭਗਤੀ ਕਰ। ਹਿਰਦੇ ਵਿਚ ਸਵੇਰ ਵੇਲੇ ਹੀ (ਪ੍ਰਭੂ ਦਾ) ਨਾਮ ਸਿਮਰ ਲੈ।੨। ਜਨਮ (ਵਿਅਰਥ ਵਿਚ) ਬੀਤਦਾ (*ਸਿਰਹਨੋ*) ਜਾ ਰਿਹਾ ਹੈ, (ਪਰ ਤੂੰ ਆਪਣੇ) ਮਾਰਗ ਨੂੰ ਨਹੀਂ ਸਵਾਰਿਆ। ਸੰਝ ਪੈਣ ਨਾਲ ਦਸਾਂ ਦਿਸ਼ਾਵਾਂ ਵਿਚ ਹਨੇਰਾ ਹੋ ਜਾਵੇਗਾ। ਰਵਿਦਾਸ ਦਾ ਕਥਨ ਹੈ ਕਿ ਹੇ ਦਿਵਾਨੇ ! (ਤੂੰ) ਕਿਉਂ ਨਹੀਂ ਯਾਦ ਕਰਦਾ ਕਿ ਅੰਤ ਨੂੰ ਦੁਨੀਆ ਨਸ਼ਟ ਹੋ ਜਾਣ ਵਾਲਾ ਘਰ (*ਫਨ ਖਾਨੇ*) ਹੈ।੩।੨।

**ਸੂਹੀ**

(ਭਾਵੇਂ) ਉੱਚੇ ਮਹਲ ਅਤੇ ਰਸੋਈ ਘਰ ਹੋਵੇ, (ਪਰ ਮਰਨ ਉਪਰੰਤ) ਫਿਰ ਇਕ ਘੜੀ ਲਈ ਵੀ (ਉਥੇ) ਰਹਿਣ ਨਹੀਂ ਹੁੰਦਾ।੧। ਇਹ ਤਨ ਅਜਿਹਾ ਹੈ, ਜਿਵੇਂ ਘਾਹ ਦੀ ਛਪਰੀ (*ਟਾਟੀ*) ਹੁੰਦੀ ਹੈ। ਘਾਹ ਸੜ ਜਾਂਦਾ ਹੈ ਅਤੇ ਮਿੱਟੀ ਵਿਚ ਰਲ ਜਾਂਦਾ ਹੈ।੧।ਰਹਾਉ। (ਮਰਨ ਤੋਂ ਬਾਦ) ਭਰਾ ਭਾਈ,

ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥
ਕਹਿ ਰਵਿਦਾਸ ਸਭੈ ਜਗੁ ਲੂਟਿਆ ॥ ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥
ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ ਸਹ ਨਾਹੀ ਦੋਸੁ ॥੧॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥
ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥
ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥੪॥੧॥

ਸੂਹੀ ਲਲਿਤ ॥
ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥
ਇਕ ਆਪੀਨੑੈ ਪਤਲੀ ਸਹ ਕੇਰੇ ਬੋਲਾ ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥

ਪਰਿਵਾਰ ਅਤੇ ਮਿਤਰ (*ਸਹੇਰਾ*)—ਉਹ ਵੀ (ਕਹਿਣ) ਲਗ ਜਾਂਦੇ ਹਨ ਕਿ (ਇਸ ਨੂੰ) ਜਲਦੀ (ਬਾਹਰ) ਕਢੋ।੨। ਘਰ ਦੀ ਇਸਤਰੀ (ਜੋ ਜੀਉਂਦੇ ਜੀ) ਸ਼ਰੀਰ ਅਤੇ ਗਲ ਨਾਲ ਲਗੀ ਰਹਿੰਦੀ ਹੈ, ਉਹ ਵੀ ਭੂਤ ਭੂਤ (ਕਹਿ ਕੇ ਕੋਲੋਂ) ਭਜ ਜਾਂਦੀ ਹੈ। ਰਵਿਦਾਸ ਦਾ ਕਥਨ ਹੈ ਕਿ ਸਾਰਾ ਸੰਸਾਰ (ਮੋਹ ਮਾਇਆ ਨੇ) ਲੁਟ ਰਖਿਆ ਹੈ। ਮੈਂ ਇਕ ਰਾਮ ਦੇ ਨਾਮ ਦਾ ਸਿਮਰਨ ਕਰਕੇ ਛੁਟ ਗਿਆ ਹਾਂ।੪।੩।

**ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ**

(ਮੈਂ ਪ੍ਰੀਤਮ ਦੇ ਵਿਯੋਗ ਵਿਚ) ਤਪ ਤਪ ਕੇ ਅਤੇ (ਪ੍ਰਾਸ਼ਚਿਤ ਵਿਚ) ਲੁਛ ਲੁਛ ਕੇ ਹੱਥ ਮਲ ਰਹੀ ਹਾਂ, ਬਾਵਲੀ ਹੋਈ ਉਸ ਪ੍ਰਭੂ-ਪਤੀ ਨੂੰ ਲਭ ਰਹੀ ਹਾਂ। ਹੇ ਪ੍ਰਭੂ ! ਮੇਰੇ ਵਿਚ ਔਗੁਣ ਹਨ, ਪ੍ਰਭੂ-ਪਤੀ ਵਿਚ ਕੋਈ ਦੋਸ਼ ਨਹੀਂ ਹੈ। (ਮੇਰੇ ਔਗੁਣਾਂ ਕਰਕੇ) ਤੂੰ (ਆਪਣੇ) ਮਨ ਵਿਚ ਰੋਸ ਕਰ ਲਿਆ ਹੈ।੧। ਹੇ ਸੁਆਮੀ ! ਮੈਂ ਤੇਰੀ ਵਾਸਤਵਿਕਤਾ ਨੂੰ ਨਹੀਂ ਸਮਝਿਆ। (ਹੁਣ) ਜੋਬਨ ਦੇ ਢਲ ਜਾਣ ਪਿਛੋਂ ਪਛਤਾ ਰਹੀ ਹਾਂ।੧।ਰਹਾਉ। (ਵਿਯੋਗਣ ਜੀਵ-ਇਸਤਰੀ ਕੋਇਲ ਨੂੰ ਸੰਬੋਧਿਤ ਹੁੰਦੀ ਹੈ—) ਹੇ ਕਾਲੀ ਕੋਇਲ ! ਤੂੰ (ਦਸ ਕਿ) ਕਿਸ ਕਾਰਣ ਕਾਲੀ ਹੈਂ ? (ਉਤਰ—) ਮੈਂ ਆਪਣੇ ਪ੍ਰੀਤਮ ਦੇ ਵਿਯੋਗ ਵਿਚ ਸੜੀ ਹੋਈ ਹਾਂ। ਪ੍ਰੀਤਮ ਤੋਂ ਵਿਛੁੰਨੀ (ਕੀ) ਕੋਈ (ਇਸਤਰੀ) ਸੁਖ ਪਾ ਸਕਦੀ ਹੈ? ਜਦੋਂ ਪ੍ਰਭੂ ਕ੍ਰਿਪਾਲ ਹੁੰਦਾ ਹੈ ਤਾਂ (ਆਪ ਹੀ) ਸੰਯੋਗ ਪ੍ਰਦਾਨ ਕਰਦਾ ਹੈ।੨। (ਇਹ ਸੰਸਾਰ) ਭਿਆਨਕ ਖੂਹੀ ਵਰਗਾ ਹੈ ਅਤੇ ਜੀਵ-ਇਸਤਰੀ ਇਕਲੀ ਹੈ, (ਉਸ ਦਾ) ਨ ਕੋਈ ਸਾਥੀ ਹੈ, ਨ ਸੰਗੀ। ਪ੍ਰਭੂ ਨੇ ਕ੍ਰਿਪਾ ਕਰਕੇ (ਹੁਣ ਮੈਨੂੰ) ਸਾਧ-ਸੰਗਤ ਵਿਚ ਮਿਲਾ ਦਿੱਤਾ ਹੈ। ਫਿਰ ਜਦੋਂ (ਹੁਣ ਮੈਂ) ਵੇਖਦੀ ਹਾਂ ਤਾਂ ਪਰਮਾਤਮਾ ਹੀ ਮੇਰਾ ਸਾਥੀ (ਦਿਸ ਪੈਂਦਾ ਹੈ)।੩। ਸਾਡਾ (ਜੀਵਨ) ਪੰਧ ਬਹੁਤ ਭਿਆਨਕ (*ਉਡੀਣੀ*) ਹੈ। (ਇਹ ਮਾਰਗ) ਖੰਡੇ (ਦੀ ਧਾਰ ਨਾਲੋਂ) ਤਿਖਾ ਅਤੇ ਬਹੁਤ ਤੇਜ਼ ਧਾਰ ਵਾਲਾ ਹੈ। ਉਸ ਉਪਰੋਂ ਲੰਘਣਾ ਮੇਰਾ ਮਾਰਗ ਹੈ। ਹੇ ਸ਼ੇਖ ਫ਼ਰੀਦ ! ਸਵੇਰੇ ਸਵੇਰੇ ਹੀ ਰਸਤੇ ਨੂੰ ਸੰਭਾਲ ਲੈ (ਭਾਵ—ਜੀਵਨ ਸ਼ੁਰੂ ਹੁੰਦਿਆਂ ਹੀ ਬੰਦਗੀ ਵਿਚ ਲਗ ਜਾ)।੪।੧।

**ਸੂਹੀ ਲਲਿਤ**

(ਹੇ ਪ੍ਰਾਣੀ ! ਭਵ-ਸਾਗਰ ਵਿਚੋਂ ਤਰਨ ਲਈ ਜਦੋਂ ਨਾਮ-ਸਾਧਨਾ ਰੂਪ) ਬੇੜਾ ਬੰਨ੍ਹਣ ਦਾ ਸਮਾਂ ਸੀ, ਉਦੋਂ (ਤੂੰ) ਬੰਨ੍ਹ ਨ ਸਕਿਆ। (ਵਾਸਨਾਵਾਂ ਦੇ ਹੜ੍ਹ ਨਾਲ ਜਦੋਂ) ਭਵਸਾਗਰ ਉਛਲਣ ਲਗ ਜਾਂਦਾ ਹੈ, ਤਦੋਂ ਤਰਨਾ ਔਖਾ ਹੋ ਜਾਂਦਾ ਹੈ।੧। ਹੇ ਮਿਤਰ ! ਕਸੁੰਭੇ (ਦੇ ਫੁਲ ਨੂੰ) ਹੱਥ ਨ ਲਗਾਈਂ, (ਇਹ ਤੁਰਤ) ਕੁਮ੍ਹਲਾ ਜਾਏਗਾ।੧।ਰਹਾਉ। ਇਕ ਤਾਂ (ਜੀਵ-ਇਸਤਰੀ) ਆਪ ਨਿਰਬਲ (*ਪਤਲੀ*) ਹੈ ਅਤੇ (ਫਿਰ) ਪ੍ਰਭੂ ਦੁਆਰਾ ਤਿਰਸਕਾਰੀ ਹੋਈ ਹੈ। (ਜੁਆਨੀ ਦੇ ਬੀਤਣ 'ਤੇ) ਨ ਥਣਾਂ ਵਿਚ ਦੁੱਧ ਉਤਰਦਾ ਹੈ ਅਤੇ ਨ ਹੀ (ਪ੍ਰਭੂ-ਪਤੀ ਦਾ) ਮੇਲ ਸੰਭਵ ਹੁੰਦਾ ਹੈ।੨। ਫਰੀਦ ਦਾ ਕਥਨ ਹੈ ਕਿ ਹੇ ਸਹੇਲੀਓ ! (ਜਦੋਂ) ਪ੍ਰਭੂ-ਪਤੀ ਬੁਲਾਏਗਾ (*ਅਲਾਏਸੀ*), (ਤਾਂ) ਹੰਸ (ਰੂਪ ਜੀਵਾਤਮਾ) ਖਿਨ ਅਵਸਥਾ ਵਿਚ ਤੁਰ ਪਏਗੀ ਅਤੇ ਇਹ ਤਨ (ਮਿੱਟੀ ਦੀ) ਢੇਰੀ ਬਣ ਜਾਏਗਾ।੩।੨।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥
ਤੇਰੇ ਗੁਣ ਗਾਵਾ ਦੇਹਿ ਬੁਝਾਈ ॥ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥
ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ ॥੨॥
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥
ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ ॥੩॥
ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥
ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥੪॥੧॥

ਬਿਲਾਵਲੁ ਮਹਲਾ ੧ ॥
ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥
ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥
ਕਉਣੁ ਜਾਣੈ ਪੀਰ ਪਰਾਈ ॥ ਹਮ ਨਾਹੀ ਚਿੰਤ ਪਰਾਈ ॥੧॥ ਰਹਾਉ ॥
ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਾਰੀ ॥੨॥
ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਿਰ ਛਾਵਾ ਤੇਰੇ ॥
ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥੩॥
ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ ॥
ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥੪॥੨॥

ਬਿਲਾਵਲੁ ਮਹਲਾ ੧ ॥
ਆਪੇ ਸਬਦੁ ਆਪੇ ਨੀਸਾਨੁ ॥ ਆਪੇ ਸੁਰਤਾ ਆਪੇ ਜਾਨੁ ॥
ਆਪੇ ਕਰਿ ਕਰਿ ਵੇਖੈ ਤਾਣੁ ॥ ਤੂ ਦਾਤਾ ਨਾਮੁ ਪਰਵਾਣੁ ॥੧॥
ਐਸਾ ਨਾਮੁ ਨਿਰੰਜਨ ਦੇਉ ॥ ਹਉ ਜਾਚਿਕੁ ਤੂ ਅਲਖ ਅਭੇਉ ॥੧॥ ਰਹਾਉ ॥
ਮਾਇਆ ਮੋਹੁ ਧਰਕਟੀ ਨਾਰਿ ॥ ਭੂੰਡੀ ਕਾਮਣਿ ਕਾਮਣਿਆਰਿ ॥
ਰਾਜੁ ਰੂਪੁ ਝੂਠਾ ਦਿਨ ਚਾਰਿ ॥ ਨਾਮੁ ਮਿਲੈ ਚਾਨਣੁ ਅੰਧਿਆਰਿ ॥੨॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧

(ਹੇ ਪ੍ਰਭੂ !) ਤੂੰ ਬਾਦਸ਼ਾਹ ਹੈ; (ਪਰ ਤੈਨੂੰ) ਮੈਂ (ਗੁਣਗਾਨ ਰਾਹੀਂ ਕੇਵਲ) ਮੀਆਂ (ਅਰਥਾਤ ਚੌਧਰੀ) ਕੀ ਕਹਿ ਰਿਹਾ ਹਾਂ। (ਇਸ ਤਰ੍ਹਾਂ ਮੈਂ) ਤੇਰੀ ਕਿਹੜੀ ਵਡਿਆਈ (ਕੀਤੀ ਹੈ)? ਹੇ ਸੁਆਮੀ ! ਜੋ (ਸ਼ਬਦ) ਤੂੰ ਬਖ਼ਸ਼ਦਾ ਹੈਂ, ਉਹੀ (ਮੈਂ) ਕਹਿੰਦਾ ਹਾਂ। (ਕਿਉਂਕਿ) ਮੈਂ ਮੂਰਖ ਤੋਂ (ਤੇਰੀ ਵਡਿਆਈ) ਕਥਨ ਨਹੀਂ ਕੀਤੀ ਜਾ ਸਕਦੀ।੧। (ਮੈਨੂੰ ਅਜਿਹੀ) ਸੂਝ ਬਖ਼ਸ਼ ਕਿ ਤੇਰੇ ਗੁਣਾਂ ਦਾ ਗਾਇਨ ਕਰਾਂ ਅਤੇ ਜਿਸ ਤਰ੍ਹਾਂ (ਮੈਂ ਤੇਰੀ) ਰਜ਼ਾ ਅਨੁਸਾਰ ਸੱਚ ਵਿਚ ਸਥਿਰ ਰਹਾਂ।੧।ਰਹਾਉ। (ਹੇ ਪਰਮਾਤਮਾ!) ਜੋ ਕੁਝ (ਸ੍ਰਿਸ਼ਟੀ ਦਾ ਵਿਸਤਾਰ) ਹੋਇਆ ਹੈ, ਸਭ ਕੁਝ ਤੇਰੇ ਦੁਆਰਾ (ਹੋਇਆ ਹੈ) ਅਤੇ ਸਭ (ਕੁਝ ਤੇਰੀ) ਜਾਣਕਾਰੀ (*ਅਸਨਾਈ*) ਵਿਚ ਹੈ। ਹੇ ਮੇਰੇ ਮਾਲਕ ! (ਮੈਂ) ਤੇਰਾ ਅੰਤ ਨਹੀਂ ਜਾਣਦਾ, ਮੈਂ ਅੰਨ੍ਹੇ/ਅਗਿਆਨੀ ਪਾਸ (ਭਲਾ) ਕੀ ਚਾਲਾਕੀ ਹੋ ਸਕਦੀ ਹੈ।੨। ਮੈਂ (ਤੇਰੇ ਗੁਣਾਂ ਦਾ) ਕੀ ਕਥਨ ਕਰਾਂ, ਮੈਂ ਕਹਿ ਕਹਿ ਕੇ ਵੇਖਿਆ ਹੈ ਕਿ ਮੈਥੋਂ ਅਕਥ ਦਾ ਕਥਨ ਨਹੀਂ ਹੋ ਸਕਦਾ। (ਇਸ ਲਈ) ਜੋ (ਗੱਲ) ਤੈਨੂੰ ਚੰਗੀ ਲਗਦੀ ਹੈ, ਉਹੀ (ਮੈਂ) ਕਹਿੰਦਾ ਹਾਂ, (ਉਹ ਵੀ) ਤੇਰੀ ਤਿਲ ਮਾਤ੍ਰ ਵਡਿਆਈ ਹੈ।੩। (ਹੇ ਪ੍ਰਭੂ ! ਤੇਰੇ ਦੁਆਰ ਉੱਤੇ) ਭੌਂਕਣ ਵਾਲੇ ਇਤਨੇ ਸਾਰੇ ਕੁਤਿਆਂ ਵਿਚ ਮੈਂ (ਇਕ) ਬੇਗਾਨਾ (ਕੁੱਤਾ) ਹਾਂ ਅਤੇ ਇਸ ਤਨ (ਦੇ ਉੱਧਾਰ) ਲਈ ਭੌਂਕਦਾ ਹਾਂ। ਜੇ ਨਾਨਕ (ਤੇਰੀ) ਭਗਤੀ ਤੋਂ ਸਖਣਾ ਹੋਵੇਗਾ, ਤਾਂ ਵੀ (ਮੇਰੇ ਨਾਲੋਂ) ਮਾਲਕ ਦਾ ਨਾਮ ਵਖ ਨਹੀਂ ਕੀਤਾ ਜਾ ਸਕਦਾ।੪।੧।

**ਬਿਲਾਵਲ ਮਹਲਾ ੧**

(ਹੇ ਪ੍ਰਭੂ ! ਮੇਰੇ ਲਈ) ਮਨ ਹੀ ਮੰਦਿਰ ਹੈ, ਤਨ ਫ਼ਕੀਰੀ ਵਾਲਾ ਭੇਸ ਹੈ ਅਤੇ ਹਿਰਦੇ ਰੂਪ ਤੀਰਥ ਉਤੇ ਇਸ਼ਨਾਨ ਕਰਦਾ ਹਾਂ। ਇਕੋ ਸ਼ਬਦ-ਬ੍ਰਹਮ ਮੇਰੇ ਪ੍ਰਾਣਾਂ ਵਿਚ ਵਸਦਾ ਹੈ, (ਇਸ ਕਰਕੇ) ਫਿਰ ਜਨਮ ਵਿਚ ਨਹੀਂ ਆਵਾਂਗਾ।੧। ਹੇ ਮੇਰੀ ਮਾਤਾ ! (ਮੇਰਾ) ਮਨ ਦਇਆਲੂ (ਪ੍ਰਭੂ ਦੇ ਪ੍ਰੇਮ) ਨਾਲ ਵਿੰਨ੍ਹਿਆ ਹੋਇਆ ਹੈ। ਪਰਾਈ ਪੀੜ ਨੂੰ (ਪ੍ਰਭੂ ਤੋਂ ਬਿਨਾ ਭਲਾ) ਕੌਣ ਜਾਣ ਸਕਦਾ ਹੈ? ਸਾਨੂੰ ਕੋਈ ਪਰਾਈ ਚਿੰਤਾ ਨਹੀਂ ਹੈ।੧।ਰਹਾਉ। ਹੇ ਅਗਮ, ਅਗੋਚਰ, ਅਲੱਖ, ਅਪਾਰ (ਪ੍ਰਭੂ)! ਸਾਡੀ ਚਿੰਤਾ ਕਰੋ। ਜਲ, ਥਲ, ਪੁਲਾੜ (ਸਭ ਥਾਵਾਂ ਵਿਚ ਤੂੰ) ਪੂਰੀ ਤਰ੍ਹਾਂ ਵਿਆਪਕ ਹੈਂ ਅਤੇ ਹਰ ਇਕ ਸ਼ਰੀਰ ਵਿਚ ਤੇਰੀ ਹੀ ਜੋਤਿ (ਮੌਜੂਦ) ਹੈ।੨। (ਹੇ ਪਰਮਾਤਮਾ!) ਸਾਰੀ ਸਿੱਖ-ਮਤਿ ਅਤੇ ਬੁੱਧੀ ਤੇਰੀ ਹੀ (ਮਿਹਰ ਹੈ), (ਸਭ) ਘਰ ਅਤੇ ਬਿਸਰਾਮ ਕਰਨ ਦੀਆਂ ਥਾਵਾਂ (ਛਾਵਾਂ) ਤੇਰੀਆਂ ਹੀ ਹਨ। ਹੇ ਮੇਰੇ ਸਾਹਿਬ ! ਤੇਰੇ ਬਿਨਾ (ਮੈਂ) ਹੋਰ ਕੋਈ ਨਹੀਂ ਜਾਣਦਾ, ਮੈਂ ਨਿਤ ਤੇਰੇ ਗੁਣ ਗਾਉਂਦਾ ਹਾਂ।੩। (ਹੇ ਪ੍ਰਭੂ !) ਸਾਰੇ ਜੀਵ-ਜੰਤ ਤੇਰੀ ਸ਼ਰਣ ਵਿਚ ਹਨ, ਸਭ ਦੀ ਚਿੰਤਾ ਤੇਰੇ ਪਾਸ ਹੈ। ਨਾਨਕ ਦੀ ਇਕ ਹੀ ਬੇਨਤੀ ਹੈ ਕਿ ਜੋ ਤੈਨੂੰ ਚੰਗਾ ਲਗਦਾ ਹੈ, ਉਹੀ (ਮੈਨੂੰ) ਚੰਗਾ ਲਗਦਾ ਹੈ।੪।੨।

**ਬਿਲਾਵਲੁ ਮਹਲਾ ੧**

(ਹੇ ਪ੍ਰਭੂ !) ਤੂੰ ਆਪ ਸ਼ਬਦ ਰੂਪ ਹੈਂ ਅਤੇ ਆਪ ਹੀ ਲਿਖਿਤ/ਚਿੰਨ੍ਹਿਤ (*ਨੀਸਾਨੁ*) ਰੂਪ ਹੈਂ। ਆਪ ਸੁਣਨ ਵਾਲਾ ਹੈਂ ਅਤੇ ਆਪ ਹੀ ਜਾਣਨ ਵਾਲਾ ਹੈਂ। (ਆਪਣੇ) ਬਲ (*ਤਾਣੁ*) ਨਾਲ ਆਪ ਹੀ (ਸ੍ਰਿਸ਼ਟੀ ਦੀ) ਰਚਨਾ ਕਰ ਕਰ ਕੇ ਵੇਖਦਾ ਹੈਂ। ਤੂੰ ਹੀ (ਸਭ ਦਾ) ਦਾਤਾ ਹੈਂ ਅਤੇ (ਤੇਰਾ) ਨਾਮ ਹੀ ਪ੍ਰਮਾਣਿਕ ਹੈ।੧। ਹੇ ਨਿਰੰਜਨ ਦੇਵ (ਪ੍ਰਭੂ)! ਤੇਰਾ ਨਾਮ ਅਜਿਹਾ ਹੈ। ਮੈਂ ਤੇਰਾ ਮੰਗਤਾ ਹਾਂ ਅਤੇ ਤੂੰ ਅਲੱਖ ਅਤੇ ਅਭੇਦ (ਭੇਦ ਰਹਿਤ) ਹੈਂ।੧।ਰਹਾਉ। ਮਾਇਆ ਦਾ ਮੋਹ ਇਕ ਕੁਲੱਛਣੀ ਇਸਤਰੀ ਜਾਂ ਬਦਸੂਰਤ ਅਤੇ ਟੂਣੇਹਾਰੀ ਇਸਤਰੀ (ਦੇ ਮੋਹ ਵਰਗਾ ਹੈ)। ਰਾਜ ਅਤੇ ਰੂਪ ਝੂਠੇ ਅਤੇ ਚਾਰ ਦਿਨਾਂ (ਜਿੰਨੇ ਸਮੇਂ) ਤਕ ਰਹਿਣ ਵਾਲੇ ਹਨ। (ਜੇ) ਨਾਮ ਮਿਲ ਜਾਏ ਤਾਂ ਹਨੇਰੇ ਵਿਚ ਚਾਨਣਾ ਹੋ

ਚਖਿ ਛੋਡੀ ਸਹਸਾ ਨਹੀ ਕੋਇ ॥ ਬਾਪੁ ਦਿਸੈ ਵੇਜਾਤਿ ਨ ਹੋਇ ॥
ਏਕੇ ਕਉ ਨਾਹੀ ਭਉ ਕੋਇ ॥ ਕਰਤਾ ਕਰੇ ਕਰਾਵੈ ਸੋਇ ॥੩॥
ਸਬਦਿ ਮੁਏ ਮਨੁ ਮਨ ਤੇ ਮਾਰਿਆ ॥ ਠਾਕਿ ਰਹੇ ਮਨੁ ਸਾਚੈ ਧਾਰਿਆ ॥
ਅਵਰੁ ਨ ਸੂਝੈ ਗੁਰ ਕਉ ਵਾਰਿਆ ॥ ਨਾਨਕ ਨਾਮਿ ਰਤੇ ਨਿਸਤਾਰਿਆ ॥੪॥੩॥

ਬਿਲਾਵਲੁ ਮਹਲਾ ੧ ॥
ਗੁਰ ਬਚਨੀ ਮਨੁ ਸਹਜ ਧਿਆਨੇ ॥ ਹਰਿ ਕੈ ਰੰਗਿ ਰਤਾ ਮਨੁ ਮਾਨੇ ॥
ਮਨਮੁਖ ਭਰਮਿ ਭੁਲੇ ਬਉਰਾਨੇ ॥ ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ ॥੧॥
ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥
ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥੧॥ ਰਹਾਉ ॥
ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ ॥ ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥
ਸਦ ਬੈਰਾਗਨਿ ਹਰਿ ਨਾਮੁ ਨਿਹਾਲੀ ॥ ਅਬ ਜਾਨੇ ਗੁਰਮੁਖਿ ਹਰਿ ਨਾਲੀ ॥੨॥
ਅਕਥ ਕਥਾ ਕਹੀਐ ਗੁਰ ਭਾਇ ॥ ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ॥
ਬਿਨੁ ਗੁਰ ਕਰਣੀ ਕਿਆ ਕਾਰ ਕਮਾਇ ॥ ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ ॥੩॥
ਮਨਮੁਖੁ ਵਿਛੁੜੈ ਖੋਟੀ ਰਾਸਿ ॥ ਗੁਰਮੁਖਿ ਨਾਮਿ ਮਿਲੈ ਸਾਬਾਸਿ ॥
ਹਰਿ ਕਿਰਪਾ ਧਾਰੀ ਦਾਸਨਿ ਦਾਸ ॥ ਜਨ ਨਾਨਕ ਹਰਿ ਨਾਮ ਧਨੁ ਰਾਸਿ ॥੪॥੪॥

ਬਿਲਾਵਲੁ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ ॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥੧॥
ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ ॥
ਜਗਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ ॥੧॥ ਰਹਾਉ ॥
ਤੂ ਦਇਆਲੁ ਦਇਆਪਤਿ ਦਾਤਾ ਕਿਆ ਏਹਿ ਜੰਤ ਵਿਚਾਰੇ ॥
ਮੁਕਤ ਬੰਧ ਸਭਿ ਤੁਝ ਤੇ ਹੋਏ ਐਸਾ ਆਖਿ ਵਖਾਣੇ ॥
ਗੁਰਮੁਖਿ ਹੋਵੈ ਸੋ ਮੁਕਤੁ ਕਹੀਐ ਮਨਮੁਖ ਬੰਧ ਵਿਚਾਰੇ ॥੨॥
ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ ॥

ਜਾਂਦਾ ਹੈ।੨। (ਮੈਂ ਮਾਇਆ ਨੂੰ) ਚਖ ਕੇ (ਅਰਥਾਤ ਪੜਤਾਲ ਕੇ) ਛਡਿਆ ਹੈ, ਕੋਈ ਸੰਸ਼ਾ (ਬਾਕੀ) ਨਹੀਂ ਹੈ। (ਜਿਸ ਦਾ) ਬਾਪ ਦਿਸਦਾ ਹੋਵੇ, (ਉਹ) ਬਿਨਾ ਜਾਤਿ (ਵਾਲਾ) ਨਹੀਂ ਹੋ ਸਕਦਾ ਹੈ। (ਜੋ) ਇਕ ਦਾ ਹੋ ਜਾਂਦਾ ਹੈ, (ਉਸ ਨੂੰ) ਕੋਈ ਭੈ ਨਹੀਂ ਹੁੰਦਾ। ਕਰਤਾ ਆਪ ਹੀ ਕਰਦਾ ਹੈ (ਅਤੇ ਜੀਵਾਂ ਤੋਂ) ਆਪ ਹੀ ਕਰਾਉਂਦਾ ਹੈ।੩। (ਜੋ) ਸ਼ਬਦ ਦੁਆਰਾ (ਜੀਉਂਦੇ ਜੀ) ਮਰਦੇ ਹਨ, (ਉਨ੍ਹਾਂ ਨੇ ਪ੍ਰਕਾਸ਼ਮਈ) ਮਨ ਨਾਲ (ਅੰਧਕਾਰਮਈ) ਮਾਨ ਮਾਰ ਲਿਆ ਹੈ। (ਉਨ੍ਹਾਂ ਨੇ ਮਨ ਨੂੰ) ਰੋਕ ਲਿਆ ਹੈ ਅਤੇ ਸੱਚੇ (ਪ੍ਰਭੂ) ਨੂੰ ਮਨ ਵਿਚ ਧਾਰਣ ਕਰ ਲਿਆ ਹੈ। (ਉਨ੍ਹਾਂ ਨੂੰ ਪ੍ਰਭੂ ਤੋਂ ਬਿਨਾ) ਹੋਰ ਕੋਈ ਨਹੀਂ ਸੁਝਦਾ, ਉਹ ਗੁਰੂ ਤੋਂ ਕੁਰਬਾਨ (ਜਾਂਦੇ ਹਨ)। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੀਣ ਨਾਲ ਹੀ ਪਾਰ ਉਤਾਰਾ ਹੁੰਦਾ ਹੈ।੪।੩।

**ਬਿਲਾਵਲੁ ਮਹਲਾ ੧**

ਗੁਰੂ ਦੇ ਬਚਨਾਂ ਨਾਲ ਮਨ ਵਿਚ ਸਹਿਜ ਧਿਆਨ (ਦੀ ਸਥਿਤੀ ਪੈਦਾ ਹੋ ਜਾਂਦੀ ਹੈ)। ਹਰਿ ਦੇ (ਪ੍ਰੇਮ-)ਰੰਗ ਵਿਚ ਰੰਗੇ ਜਾਣ ਨਾਲ ਮਨ ਪਤੀਜ ਜਾਂਦਾ ਹੈ। ਮਨਮੁਖ ਭਰਮਾਂ ਵਿਚ ਭੁਲ ਕੇ ਪਾਗਲ ਹੋਏ ਰਹਿੰਦੇ ਹਨ। ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਨੂੰ ਪਛਾਣੇ ਬਿਨਾ ਕਿਵੇਂ ਰਿਹਾ ਜਾ ਸਕਦਾ ਹੈ?।੧। ਹੇ ਮੇਰੀ ਮਾਤਾ! ਬਿਨਾ (ਪ੍ਰਭੂ ਦੇ) ਦਰਸ਼ਨ ਦੇ (ਮੈਂ) ਕਿਵੇਂ ਜੀਉਂਦੀ ਰਹਿ ਸਕਦੀ ਹਾਂ। ਹਰਿ ਤੋਂ ਬਿਨਾ (ਮੇਰੀ) ਜਿੰਦ ਛਿਣ ਭਰ ਲਈ ਵੀ ਰਹਿ ਨਹੀਂ ਸਕਦੀ, ਸਤਿਗੁਰੂ ਨੇ (ਇਹ) ਗੱਲ ਸਮਝਾ ਦਿੱਤੀ ਹੈ।੧।ਰਹਾਉ। (ਜੇ) ਮੇਰਾ ਪ੍ਰਭੂ ਵਿਸਰ ਜਾਏ, (ਤਾਂ ਮੈਂ) ਦੁਖੀ ਹੋ ਕੇ ਮਰਦੀ ਹਾਂ। (ਮੈਂ) ਸੁਆਸ ਗਿਰਾਸ ਪ੍ਰਭੂ ਨੂੰ ਜਪਦੀ ਹਾਂ ਅਤੇ ਆਪਣੇ ਹਰਿ ਨੂੰ ਲਭਦੀ ਹਾਂ। ਸਦਾ ਵੈਰਾਗਵਾਨ ਹੋ ਕੇ (ਮੈਂ ਆਪਣੇ ਹਿਰਦੇ ਵਿਚ) ਹਰਿ-ਨਾਮ ਨੂੰ ਵੇਖਦੀ ਹਾਂ। ਗੁਰੂ ਦੁਆਰਾ ਹੁਣ ਜਾਣਿਆ ਹੈ ਕਿ ਹਰਿ (ਮੇਰੇ) ਨਾਲ ਹੈ।੨। ਗੁਰੂ ਦੇ ਪ੍ਰੇਮ ਨਾਲ ਅਕਥ (ਪ੍ਰਭੂ) ਦੀ ਕੁਝ ਕਥਾ ਕਹੀ ਜਾ ਸਕਦੀ ਹੈ। (ਗੁਰੂ) ਅਗਮ ਅਗੋਚਰ ਪ੍ਰਭੂ ਨੂੰ ਵਿਖਾ ਦਿੰਦਾ ਹੈ। ਬਿਨਾ ਗੁਰੂ ਦੀ (ਦਸੀ) ਕਰਣੀ (ਅਰਥਾਤ ਜੀਵਨ-ਜਾਚ) ਤੋਂ (ਹੋਰ) ਕੀ ਕਾਰ ਕਮਾਈ ਜਾ ਸਕਦੀ ਹੈ। (ਜੋ ਮਨੁੱਖ) ਹਉਮੈ ਨੂੰ ਮਿਟਾ ਕੇ ਚਲਦਾ ਹੈ, (ਉਹ) ਗੁਰੂ ਦੇ ਸ਼ਬਦ ਵਿਚ ਸਮਾ ਜਾਉਂਦਾ ਹੈ।੩। ਮਨਮੁਖ (ਵਿਅਕਤੀ) ਖੋਟੀ ਰਾਸ-ਪੂੰਜੀ ਕਰਕੇ (ਪਰਮਾਤਮਾ ਤੋਂ) ਵਿਛੜ ਜਾਂਦਾ ਹੈ। ਗੁਰਮੁਖ (ਸਾਧਕ) ਨੂੰ ਨਾਮ ਵਿਚ ਮਿਲੇ ਰਹਿਣ ਕਰਕੇ ਸ਼ਾਬਾਸ਼ ਮਿਲਦੀ ਹੈ। (ਜਿਸ ਉਪਰ) ਹਰਿ ਨੇ ਕ੍ਰਿਪਾ ਕੀਤੀ ਹੈ, (ਉਸ ਨੂੰ) ਦਾਸ ਦਾ ਦਾਸ ਬਣਾ ਲਿਆ ਹੈ। ਦਾਸ ਨਾਨਕ ਨੂੰ ਹਰਿ ਨੇ ਨਾਮ ਧਨ ਪੂੰਜੀ ਵਜੋਂ ਬਖ਼ਸ਼ਿਆ ਹੈ।੪।੪।

**ਬਿਲਾਵਲੁ ਮਹਲਾ ੩ ਘਰੁ ੧**

(ਪ੍ਰਭੂ ਦੀ ਭਗਤੀ ਕੀਤੇ ਜਾਂ ਨਾਮ ਜਪੇ ਬਿਨਾ ਜੋ) ਖਾਇਆ ਹੈ (ਉਹ) ਬਾਰ ਬਾਰ ਧਿੱਕਾਰਨ ਯੋਗ ਹੈ, ਸੌਣਾ ਵੀ ਧਿੱਕਾਰਨਯੋਗ ਹੈ, ਸ਼ਰੀਰ ਉਤੇ ਕਪੜਾ ਪਹਿਨਣਾ ਵੀ ਧਿੱਕਾਰਨਯੋਗ ਹੈ। ਫਿਟਕਾਰ ਹੈ (ਅਜਿਹੇ) ਸ਼ਰੀਰ (ਅਰਥਾਤ ਮਨੁੱਖ) ਨੂੰ ਸਣੇ ਪਰਿਵਾਰ ਦੇ, ਜਿਸ ਨੇ ਹੁਣ (ਅਰਥਾਤ ਇਸ ਮਨੁੱਖ ਜਨਮ ਵਿਚ) ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ। (ਜੇ ਇਕ ਵਾਰ ਇਸ ਜਨਮ ਦੀ) ਪੌੜੀ ਹਥੋਂ ਛੁਟ ਗਈ, (ਤਾਂ) ਫਿਰ ਹੱਥ ਨਹੀਂ ਆਉਣੀ, (ਇਸ ਲਈ ਇਹ) ਜਨਮ ਵਿਅਰਥ ਵਿਚ ਗਵਾ ਲਈਦਾ ਹੈ।੧। ਦ੍ਵੈਤ-ਭਾਵ (ਉਸ ਦੀ) ਲਿਵ ਲਗਣ ਨਹੀਂ ਦਿੰਦਾ, ਜਿਸ (ਵਿਅਕਤੀ) ਨੇ ਹਰਿ ਦੇ ਚਰਣ ਭੁਲਾ ਦਿੱਤੇ ਹੋਣ। ਹੇ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ (ਪ੍ਰਭੂ)! (ਜਿਹੜੇ) ਤੇਰੇ ਸੇਵਕ ਹਨ, ਉਨ੍ਹਾਂ ਦੇ ਦੁਖ ਤੂੰ ਦੂਰ ਕਰ ਦਿੱਤੇ ਹਨ।੧।ਰਹਾਉ। (ਹੇ ਪ੍ਰਭੂ!) ਤੂੰ ਦਇਆਲੂ ਹੈਂ, ਦਇਆ ਦਾ ਸੁਆਮੀ ਹੈਂ, ਦਾਤਾ ਹੈਂ, ਇਹ ਜੰਤ ਵਿਚਾਰੇ ਕੀ ਹਨ। ਬੰਧਨ-ਮੁਕਤ ਅਤੇ ਬੰਧਨ-ਯੁਕਤ ਸਭ ਤੇਰੇ ਤੋਂ ਹੋਏ ਹਨ, ਅਜਿਹਾ ਹੀ ਕਿਹਾ ਜਾਂਦਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਸ ਨੂੰ ਮੁਕਤ ਕਹੀਦਾ ਹੈ, ਮਨਮੁਖ ਵਿਚਾਰੇ (ਮਾਇਆ ਦੇ ਬੰਧਨ ਵਿਚ) ਬੰਨ੍ਹੇ ਰਹਿੰਦੇ ਹਨ।੨। ਉਹ ਸੇਵਕ ਮੁਕਤ ਹੈ ਜਿਸ ਦੀ

ਤਿਨ ਕੀ ਗਹਣ ਗਤਿ ਕਹੀ ਨ ਜਾਈ ਸਚੈ ਆਪਿ ਸਵਾਰੇ ॥
ਭਰਮਿ ਭੁਲਾਣੇ ਸਿ ਮਨਮੁਖ ਕਹੀਅਹਿ ਨਾ ਉਰਵਾਰਿ ਨ ਪਾਰੇ ॥੩॥
ਜਿਸ ਨੋ ਨਦਰਿ ਕਰੇ ਸੋਈ ਜਨੁ ਪਾਏ ਗੁਰ ਕਾ ਸਬਦੁ ਸਮ੍ਾਲੇ ॥
ਹਰਿ ਜਨ ਮਾਇਆ ਮਾਹਿ ਨਿਸਤਾਰੇ ॥
ਨਾਨਕ ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ ॥੪॥੧॥

ਬਿਲਾਵਲੁ ਮਹਲਾ ੩ ॥
ਅਤੁਲੁ ਕਿਉ ਤੋਲਿਆ ਜਾਇ ॥ ਦੂਜਾ ਹੋਇ ਤ ਸੋਝੀ ਪਾਇ ॥
ਤਿਸ ਤੇ ਦੂਜਾ ਨਾਹੀ ਕੋਇ ॥ ਤਿਸ ਦੀ ਕੀਮਤਿ ਕਿਕੂ ਹੋਇ ॥੧॥
ਗੁਰ ਪਰਸਾਦਿ ਵਸੈ ਮਨਿ ਆਇ ॥ ਤਾ ਕੋ ਜਾਣੈ ਦੁਬਿਧਾ ਜਾਇ ॥੧॥ ਰਹਾਉ ॥
ਆਪਿ ਸਰਾਫੁ ਕਸਵਟੀ ਲਾਏ ॥ ਆਪੇ ਪਰਖੇ ਆਪਿ ਚਲਾਏ ॥
ਆਪੇ ਤੋਲੇ ਪੂਰਾ ਹੋਇ ॥ ਆਪੇ ਜਾਣੈ ਏਕੋ ਸੋਇ ॥੨॥
ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ ॥ ਜਿਸ ਨੋ ਮੇਲੇ ਸੁ ਨਿਰਮਲੁ ਹੋਇ ॥
ਜਿਸ ਨੋ ਲਾਏ ਲਗੈ ਤਿਸੁ ਆਇ ॥ ਸਭੁ ਸਚੁ ਦਿਖਾਲੇ ਤਾ ਸਚਿ ਸਮਾਇ ॥੩॥
ਆਪੇ ਲਿਵ ਧਾਤੁ ਹੈ ਆਪੇ ॥ ਆਪਿ ਬੁਝਾਏ ਆਪੇ ਜਾਪੇ ॥
ਆਪੇ ਸਤਿਗੁਰੁ ਸਬਦੁ ਹੈ ਆਪੇ ॥ ਨਾਨਕ ਆਖਿ ਸੁਣਾਏ ਆਪੇ ॥੪॥੨॥

ਬਿਲਾਵਲੁ ਮਹਲਾ ੩ ॥
ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ ॥
ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ ॥੧॥
ਸਤਿਗੁਰਿ ਪਰਚੈ ਹਰਿ ਨਾਮਿ ਸਮਾਨਾ ॥
ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ ਲਾਗੈ ਸਹਜ ਧਿਆਨਾ ॥੧॥ ਰਹਾਉ॥
ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ ॥
ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ ॥੨॥
ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ ॥
ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ ॥੩॥
ਕਹਤ ਨਾਨਕੁ ਤੂ ਸਾਚਾ ਸਾਹਿਬੁ ਕਉਣੁ ਜਾਣੈ ਤੇਰੇ ਕਾਮਾਂ ॥
ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ ॥੪॥੩॥

ਇਕ (ਪ੍ਰਭੂ) ਨਾਲ ਲਿਵ ਲਗੀ ਹੋਈ ਹੈ, (ਉਹ) ਸਦਾ ਹਰਿ ਦੇ ਨਾਲ ਹੀ ਰਹਿੰਦਾ ਹੈ। ਉਨ੍ਹਾਂ ਦੀ ਗੰਭੀਰ ਸਥਿਤੀ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ, (ਕਿਉਂਕਿ ਉਨ੍ਹਾਂ ਨੂੰ) ਸਤਿਸਰੂਪ (ਪ੍ਰਭੂ) ਨੇ ਆਪ ਸਵਾਰਿਆ ਹੈ। (ਜੋ) ਭਰਮਾਂ ਵਿਚ ਭੁਲੇ ਹੋਏ ਹਨ, ਉਹ ਮਨਮੁਖ ਕਹੇ ਜਾਂਦੇ ਹਨ, (ਉਹ) ਨ ਇਸ ਲੋਕ (*ਉਰਵਾਰਿ*) ਦੇ ਅਤੇ ਨ ਪਰਲੋਕ (*ਪਾਰੇ*) ਦੇ ਰਹਿੰਦੇ ਹਨ।੩। ਜਿਸ ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ, ਉਹੀ ਸੇਵਕ ਗੁਰੂ ਦੇ ਸ਼ਬਦ ਨੂੰ ਯਾਦ ਕਰਕੇ, (ਪ੍ਰਭੂ) ਨੂੰ ਪਾ ਲੈਂਦਾ ਹੈ। ਹਰਿ (ਆਪਣੇ) ਸੇਵਕ ਨੂੰ ਮਾਇਆ (ਦੇ ਮੋਹ) ਵਿਚੋਂ ਬਚਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮਸਤਕ ਉਪਰ ਭਾਗ (ਚੰਗਾ) ਹੁੰਦਾ ਹੈ, (ਉਹ) ਮੌਤ ਨੂੰ ਮਾਰ ਕੇ ਖ਼ਤਮ ਕਰ ਦਿੰਦਾ ਹੈ।੪।੧।

**ਬਿਲਾਵਲ ਮਹਲਾ ੩**

ਨ ਤੋਲਿਆ ਜਾ ਸਕਣ ਵਾਲਾ (ਪ੍ਰਭੂ) ਕਿਵੇਂ ਤੋਲਿਆ ਜਾ ਸਕਦਾ ਹੈ। (ਉਸ ਵਰਗਾ) ਕੋਈ ਦੂਜਾ ਹੋਏ, ਤਾਂ (ਉਸ ਨੂੰ) ਸਮਝ ਸਕੇ। ਉਸ ਤੋਂ (ਭਿੰਨ) ਹੋਰ ਕੋਈ ਦੂਜਾ ਨਹੀਂ ਹੈ। ਉਸ ਦੀ ਕੀਮਤ ਕਿਵੇਂ ਪਾਈ ਜਾ ਸਕਦੀ ਹੈ।੧। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ) ਆ ਕੇ ਮਨ ਵਿਚ ਵਸ ਜਾਂਦਾ ਹੈ। (ਉਸ ਨੂੰ) ਤਾਂ ਹੀ ਕੋਈ ਜਾਣ ਸਕਦਾ ਹੈ, (ਜੇ ਅੰਦਰੋਂ) ਦੁਬਿਧਾ ਚਲੀ ਜਾਏ।੧।ਰਹਾਉ। (ਪ੍ਰਭੂ) ਆਪ ਸਰਾਫ਼ ਹੈ (ਅਤੇ ਆਪ ਹੀ) ਕਸਵਟੀ ਉਪਰ ਲਾਉਂਦਾ ਹੈ। ਆਪ ਪਰਖਦਾ ਹੈ ਅਤੇ ਆਪ ਹੀ ਵਰਤੋਂ ਵਿਚ ਲਿਆਉਂਦਾ ਹੈ। ਆਪ ਹੀ (ਜੀਵ ਨੂੰ ਕਰਮਾਂ ਦੇ ਆਧਾਰ ਉਤੇ) ਪਰਖਦਾ ਹੈ (ਅਤੇ ਪ੍ਰਭੂ ਦੀ ਮਿਹਰ ਨਾਲ ਉਹ) ਪੂਰਾ ਹੋ ਨਿਬੜਦਾ ਹੈ। (ਸ੍ਰਿਸ਼ਟੀ ਦੀ ਸਾਰੀ ਗਤਿਵਿਧੀ) ਉਹ ਇਕੋ ਹੀ ਆਪ ਜਾਣਦਾ ਹੈ।੨। ਮਾਇਆ ਦਾ (ਹਰ ਇਕ) ਰੂਪ ਉਸ (ਪ੍ਰਭੂ) ਤੋਂ ਹੀ ਹੁੰਦਾ ਹੈ। ਜਿਸ ਨੂੰ (ਪ੍ਰਭੂ ਆਪਣੇ ਨਾਲ) ਮੇਲਦਾ ਹੈ, ਉਹ ਨਿਰਮਲ ਹੋ ਜਾਂਦਾ ਹੈ। ਜਿਸ ਨੂੰ (ਪ੍ਰਭੂ ਆਪਣੇ ਨਾਲ) ਲਗਾਉਂਦਾ ਹੈ (ਉਹ) ਉਸ ਨਾਲ ਆ ਲਗਦਾ ਹੈ। (ਪ੍ਰਭੂ) ਸਭ ਥਾਂ (ਉਸ ਨੂੰ) ਸੱਚ (ਦੀ ਵਿਆਪਕਤਾ) ਵਿਖਾਉਂਦਾ ਹੈ, ਤਾਂ (ਉਹ) ਸੱਚ ਵਿਚ ਹੀ ਸਮਾ ਜਾਂਦਾ ਹੈ।੩। (ਪ੍ਰਭੂ) ਆਪ ਹੀ ਪ੍ਰੇਮ (*ਲਿਵ*) ਰੂਪ ਹੈ ਅਤੇ ਆਪ ਹੀ ਮਾਇਆ (*ਧਾਤੁ*) ਰੂਪ ਹੈ। (ਜੀਵ ਨੂੰ) ਆਪ ਹੀ ਸੂਝ ਬਖ਼ਸ਼ਦਾ ਹੈ ਅਤੇ ਆਪ ਹੀ (ਨਾਮ ਦਾ) ਜਾਪ ਕਰਾਉਂਦਾ ਹੈ। ਆਪ ਹੀ ਸਤਿਗੁਰੂ ਹੈ ਅਤੇ ਆਪ ਹੀ (ਗੁਰੂ ਦਾ) ਸ਼ਬਦ ਹੈ। ਨਾਨਕ (ਦਾ ਕਥਨ ਹੈ ਕਿ ਸ਼ਬਦ ਨੂੰ) ਆਪ ਹੀ ਕਹਿ ਕੇ ਸੁਣਾਉਂਦਾ ਹੈ।੪।੨।

**ਬਿਲਾਵਲੁ ਮਹਲਾ ੩**

ਪ੍ਰਭੂ (ਦੀ ਮਿਹਰ ਨਾਲ ਹੀ) ਕੋਈ ਸੇਵਕ (ਬਣਦਾ ਹੈ ਅਤੇ) ਸੇਵਾ ਵੀ ਪ੍ਰਭੂ ਤੋਂ (ਪ੍ਰਾਪਤ ਹੁੰਦੀ ਹੈ), ਹੋਰ ਕੋਈ ਕੀ ਬਹਾਨਾ ਜਾਂ ਦਲੀਲ ਕਹਿ ਸਕਦਾ ਹੈ? (ਹੇ ਪਰਮਾਤਮਾ!) ਤੇਰਾ ਇਕ ਅਜਿਹਾ ਖੇਲ ਬਣਿਆ ਹੋਇਆ ਹੈ ਕਿ (ਤੂੰ) ਇਕ ਸਭ ਵਿਚ ਸਮਾਇਆ ਹੋਇਆ ਹੈਂ।੧। ਸਤਿਗੁਰੂ ਦੇ ਗਿਆਨ (*ਪਰਚੈ*) ਦੁਆਰਾ ਹਰਿ ਨਾਮ ਵਿਚ (ਸਾਧਕ) ਸਮਾ ਜਾਂਦਾ ਹੈ। ਜਿਸ ਉਪਰ ਪ੍ਰਭੂ ਦੀ ਕ੍ਰਿਪਾ ਹੁੰਦੀ ਹੈ, ਉਹ ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ, (ਉਸ ਦਾ) ਹਰ ਰੋਜ਼ ਧਿਆਨ ਸਹਿਜ ਅਵਸਥਾ ਵਿਚ ਲਗ ਜਾਂਦਾ ਹੈ।੧।ਰਹਾਉ। (ਹੇ ਪ੍ਰਭੂ! ਆਪਣੇ ਬਲ-ਬੂਤੇ 'ਤੇ) ਕੀ ਕੋਈ ਤੇਰੀ ਸੇਵਾ ਕਰ ਸਕਦਾ ਹੈ ਅਤੇ ਕੀ ਕੋਈ ਅਭਿਮਾਨ ਕਰ ਸਕਦਾ ਹੈ? ਹੇ ਸੁਆਮੀ! ਜਦ ਤੂੰ ਆਪਣੀ ਜੋਤਿ (ਮਨੁੱਖ ਵਿਚੋਂ) ਖਿਚ ਲਵੇਂ, ਤਦ ਕੋਈ ਵਿਖਿਆਨ ਕਰਕੇ ਵਿਖਾਵੇ।੨। (ਪ੍ਰਭੂ) ਆਪ ਹੀ ਗੁਰੂ ਹੈ ਅਤੇ ਆਪ ਹੀ ਚੇਲਾ ਅਤੇ ਆਪ ਹੀ ਗੁਣਾਂ ਦਾ ਖ਼ਜ਼ਾਨਾ ਹੈ। ਜਿਵੇਂ (ਪ੍ਰਭੂ) ਆਪ ਚਲਾਉਂਦਾ ਹੈ, ਉਸ ਤਰ੍ਹਾਂ ਹੀ ਕੋਈ ਚਲਦਾ ਹੈ, ਜਿਵੇਂ ਹਰਿ ਭਗਵਾਨ ਨੂੰ ਚੰਗਾ ਲਗਦਾ ਹੈ।੩। ਨਾਨਕ ਦਾ ਕਥਨ ਹੈ ਕਿ (ਹੇ ਪ੍ਰਭੂ!) ਤੂੰ ਸੱਚਾ ਮਾਲਕ ਹੈਂ, ਤੇਰੇ (ਅਸਚਰਜ ਭਰੇ) ਕੰਮਾਂ ਨੂੰ ਕੌਣ ਜਾਣ ਸਕਦਾ ਹੈ? ਕਈਆਂ ਨੂੰ (ਤੂੰ) ਘਰ ਵਿਚ (ਬੈਠਿਆਂ ਹੀ) ਵਡਿਆਈ ਦੇ ਦਿੰਦਾ ਹੈਂ ਅਤੇ ਕਈ ਹੰਕਾਰ ਵਿਚ ਪੈ ਕੇ ਭਰਮਾਂ ਵਿਚ ਹੀ ਭਟਕਦੇ ਰਹਿੰਦੇ ਹਨ।੪।੩।

ਬਿਲਾਵਲੁ ਮਹਲਾ ੩ ॥
ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥
ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥੧॥
ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ ਰਹਾਉ ॥
ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥੨॥
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥
ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥
ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੪॥

ਬਿਲਾਵਲੁ ਮਹਲਾ ੩ ॥
ਗੁਰਮੁਖਿ ਪ੍ਰੀਤਿ ਜਿਸ ਨੋ ਆਪੇ ਲਾਏ ॥
ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ ॥
ਮੰਗਲੁ ਨਾਰੀ ਗਾਵਹਿ ਆਏ ॥ ਮਿਲਿ ਪ੍ਰੀਤਮ ਸਦਾ ਸੁਖੁ ਪਾਏ ॥੧॥
ਹਉ ਤਿਨ ਬਲਿਹਾਰੈ ਜਿਨ੍ ਹਰਿ ਮੰਨਿ ਵਸਾਏ ॥
ਹਰਿ ਜਨ ਕਉ ਮਿਲਿਆ ਸੁਖੁ ਪਾਈਐ ਹਰਿ ਗੁਣ ਗਾਵੈ ਸਹਜਿ ਸੁਭਾਏ ॥੧॥ਰਹਾਉ ॥
ਸਦਾ ਰੰਗਿ ਰਾਤੇ ਤੇਰੈ ਚਾਏ ॥ ਹਰਿ ਜੀਉ ਆਪਿ ਵਸੈ ਮਨਿ ਆਏ ॥
ਆਪੇ ਸੋਭਾ ਸਦ ਹੀ ਪਾਏ ॥ ਗੁਰਮੁਖਿ ਮੇਲੈ ਮੇਲਿ ਮਿਲਾਏ ॥੨॥
ਗੁਰਮੁਖਿ ਰਾਤੇ ਸਬਦਿ ਰੰਗਾਏ ॥ ਨਿਜ ਘਰਿ ਵਾਸਾ ਹਰਿ ਗੁਣ ਗਾਏ ॥
ਰੰਗਿ ਚਲੂਲੈ ਹਰਿ ਰਸਿ ਭਾਏ ॥ ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ ॥੩॥
**ਅੰਤਰਿ** ਸਬਦੁ ਮਿਟਿਆ ਅਗਿਆਨੁ ਅੰਧੇਰਾ ॥
**ਸਤਿਗੁਰ** ਗਿਆਨੁ ਮਿਲਿਆ ਪ੍ਰੀਤਮੁ ਮੇਰਾ ॥
ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ ॥ ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ ॥੪॥੫॥

ਬਿਲਾਵਲੁ ਮਹਲਾ ੩ ॥
ਪੂਰੇ ਗੁਰ ਤੇ ਵਡਿਆਈ ਪਾਈ ॥ ਅਚਿੰਤ ਨਾਮੁ ਵਸਿਆ ਮਨਿ ਆਈ ॥
ਹਉਮੈ ਮਾਇਆ ਸਬਦਿ ਜਲਾਈ ॥ ਦਰਿ ਸਾਚੈ ਗੁਰ ਤੇ ਸੋਭਾ ਪਾਈ ॥੧॥
ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥
ਅਨਦਿਨੁ ਅਨਦੁ ਹੋਵੈ ਮਨਿ ਮੇਰੈ ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ਰਹਾਉ ॥

**ਬਿਲਾਵਲੁ ਮਹਲਾ ੩**

ਪੂਰੇ (ਪ੍ਰਭੂ ਨੇ) ਸੰਸਾਰ ਦਾ ਪੂਰੀ ਤਰ੍ਹਾਂ ਠਾਠ ਬਣਾਇਆ ਹੋਇਆ ਹੈ, ਵੇਖੋ (ਸਭ ਵਿਚ) ਇਕ ਹੀ ਸਮਾ ਰਿਹਾ ਹੈ। ਇਸ (ਸੰਸਾਰਿਕ) ਪ੍ਰਪੰਚ ਵਿਚ ਸੱਚੇ ਨਾਮ ਦੀ ਹੀ ਵਡਿਆਈ ਹੈ, ਮਤਾਂ ਕੋਈ (ਆਪਣੇ ਆਪ ਦਾ) ਹੰਕਾਰ ਕਰੇ।੧। ਜਿਸ ਨੂੰ ਸਤਿਗੁਰੂ ਦੀ ਮਤਿ ਹਾਸਲ ਹੋ ਜਾਂਦੀ ਹੈ, ਉਹ ਸਤਿਗੁਰੂ ਵਿਚ ਹੀ ਸਮਾ ਜਾਂਦਾ ਹੈ। (ਸਤਿਗੁਰੂ ਦੀ) ਇਹ ਬਾਣੀ ਜੋ (ਮਨੁੱਖ) ਹਿਰਦੇ ਵਿਚ ਜਾਣ ਲੈਂਦਾ ਹੈ, ਉਸ ਦੇ ਅੰਦਰ ਹਰਿ-ਨਾਮ ਵਸ ਜਾਂਦਾ ਹੈ।੧।ਰਹਾਉ। ਚਾਰ ਯੁਗਾਂ (ਦੇ ਅਨੁਭਵ) ਦਾ ਹੁਣ (ਇਹ) ਨਿਬੇੜਾ ਹੈ ਕਿ ਮਨੁੱਖਾਂ ਲਈ ਇਕ (ਹਰਿ-ਨਾਮ ਹੀ) ਖ਼ਜ਼ਾਨਾ ਹੈ। ਜਤ, ਸੰਜਮ, ਤੀਰਥ-ਇਸ਼ਨਾਨ ਆਦਿ ਕਰਮ ਉਨ੍ਹਾਂ ਯੁਗਾਂ ਦੇ ਧਰਮ ਸਨ, (ਪਰ) ਕਲਿਯੁਗ ਵਿਚ ਹਰਿ-ਨਾਮ ਦਾ ਜਸ ਹੀ (ਮੁੱਖ ਧਰਮ) ਹੈ।੨। ਵੇਦਾਂ ਅਤੇ ਪੁਰਾਣਾਂ ਨੂੰ ਘੋਖ ਕੇ ਵੇਖ ਲਵੋ ਕਿ ਹਰ ਇਕ ਯੁਗ ਦਾ ਆਪਣਾ ਆਪਣਾ ਧਰਮ ਹੈ। ਜਿਨ੍ਹਾਂ ਨੇ ਗੁਰੂ ਦੁਆਰਾ ਹਰਿ ਹਰਿ (ਨਾਮ) ਦੀ ਆਰਾਧਨਾ ਕੀਤੀ ਹੈ, ਉਹੀ ਪੂਰੀ ਤਰ੍ਹਾਂ ਪ੍ਰਵਾਨ ਹੋਏ ਹਨ।੩। ਨਾਨਕ ਦਾ ਕਥਨ ਹੈ ਕਿ ਜੋ ਸੱਚੇ (ਪ੍ਰਭੂ ਨਾਲ) ਪ੍ਰੀਤ ਲਗਾਉਂਦਾ ਹੈ, (ਉਸ ਦੇ) ਮਨ ਵਿਚੋਂ ਅਭਿਮਾਨ ਖ਼ਤਮ ਹੋ ਜਾਂਦਾ ਹੈ। (ਹਰਿ-ਨਾਮ ਨੂੰ) ਕਹਿਣ ਅਤੇ ਸੁਣਨ ਵਾਲੇ ਸਭ ਸੁਖ ਪ੍ਰਾਪਤ ਕਰਦੇ ਹਨ ਅਤੇ ਮੰਨਣ ਵਾਲੇ (ਹਰਿ-ਨਾਮ ਰੂਪ) ਖ਼ਜ਼ਾਨਾ ਹਾਸਲ ਕਰਦੇ ਹਨ।੪।੪।

**ਬਿਲਾਵਲੁ ਮਹਲਾ ੩**

ਜਿਸ ਨੂੰ (ਪ੍ਰਭੂ) ਗੁਰੂ ਦੁਆਰਾ ਆਪ ਪ੍ਰੀਤ ਲਗਾਉਂਦਾ ਹੈ, ਉਸ ਦੇ (ਹਿਰਦੇ ਰੂਪ) ਘਰ ਵਿਚ ਗੁਰੂ ਦੇ ਸ਼ਬਦ ਦੁਆਰਾ ਬਿਲਾਵਲ ਰਾਗ ਸ਼ੋਭਾ ਪਾਉਂਦਾ ਹੈ। (ਗੁਰ-ਸਿੱਖ ਰੂਪ) ਨਾਰੀਆਂ ਆ ਕੇ ਮੰਗਲਮਈ ਗੀਤ ਗਾਉਂਦੀਆਂ ਹਨ ਅਤੇ ਪ੍ਰੀਤਮ (ਪ੍ਰਭੂ) ਨੂੰ ਮਿਲ ਕੇ ਸਦਾ ਸੁਖ ਪਾਉਂਦੀਆਂ ਹਨ।੧। ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ, ਜਿਨ੍ਹਾਂ ਨੇ ਹਰਿ-ਨਾਮ ਨੂੰ ਮਨ ਵਿਚ ਵਸਾਇਆ ਹੈ। ਹਰਿ-ਜਨ ਨੂੰ ਮਿਲ ਕੇ ਸੁਖ ਪਾਈਦਾ ਹੈ, (ਉਨ੍ਹਾਂ ਨੂੰ ਮਿਲਣ ਵਾਲਾ ਵਿਅਕਤੀ) ਹਰਿ-ਗੁਣ ਸਹਿਜ ਸੁਭਾ ਹੀ ਗਾਉਣ ਲਗਦਾ ਹੈ।੧।ਰਹਾਉ। (ਹੇ ਪ੍ਰਭੂ! ਜੋ ਵਿਅਕਤੀ) ਚਾਉ ਨਾਲ ਤੇਰੇ (ਪ੍ਰੇਮ-)ਰੰਗ ਵਿਚ ਰੰਗੇ ਰਹਿੰਦੇ ਹਨ, ਹਰਿ ਜੀ ਆਪ (ਉਨ੍ਹਾਂ ਦੇ) ਮਨ ਵਿਚ ਆ ਵਸਦਾ ਹੈ। (ਉਹ) ਆਪ ਹੀ ਹਮੇਸ਼ਾ ਸ਼ੋਭਾ ਪਾਉਂਦੇ ਹਨ। ਗੁਰੂ ਨਾਲ ਮੇਲ ਕੇ (ਪ੍ਰਭੂ ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ।੨। (ਜੋ ਸਾਧਕ) ਗੁਰੂ ਦੁਆਰਾ ਸ਼ਬਦ ਵਿਚ ਰੰਗੇ ਗਏ ਜਾਂਦੇ ਹਨ, (ਉਹ) ਹਰਿ ਦੇ ਗੁਣਾਂ ਦਾ ਗਾਇਨ ਕਰਕੇ ਆਪਣੇ ਵਾਤਸਵਿਕ ਘਰ ਵਿਚ ਵਸ ਜਾਂਦੇ ਹਨ। (ਉਹ) ਹਰਿ ਦੇ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗੇ ਜਾਂਦੇ ਹਨ। ਸਤਿ-ਸਰੂਪ ਵਿਚ ਸਮਾਉਣ ਕਰਕੇ (ਉਨ੍ਹਾਂ ਦਾ) ਇਹ ਰੰਗ ਕਦੇ ਨਹੀਂ ਉਤਰਦਾ।੩। (ਜਿਨ੍ਹਾਂ ਦੇ) ਹਿਰਦੇ ਵਿਚ ਸ਼ਬਦ (ਵਸ ਜਾਂਦਾ ਹੈ, ਉਨ੍ਹਾਂ ਦਾ) ਅਗਿਆਨ ਦਾ ਹਨੇਰਾ ਖ਼ਤਮ ਹੋ ਜਾਂਦਾ ਹੈ। ਸਤਿਗੁਰੂ ਦੇ ਗਿਆਨ ਦੁਆਰਾ (ਉਨ੍ਹਾਂ ਨੂੰ ਮੇਰਾ) ਪ੍ਰੀਤਮ ਮਿਲ ਪੈਂਦਾ ਹੈ। ਜੋ ਸਤਿਸਰੂਪ (ਪ੍ਰਭੂ ਦੇ ਪ੍ਰੇਮ ਵਿਚ) ਰੰਗੇ ਜਾਂਦੇ ਹਨ, ਉਨ੍ਹਾਂ ਨੂੰ ਫਿਰ (ਜਨਮ-ਮਰਨ ਦਾ) ਚੱਕਰ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਮੇਰਾ ਪੂਰਾ ਗੁਰੂ ਨਾਮ ਨੂੰ ਦ੍ਰਿੜ੍ਹ ਕਰਾਉਂਦਾ ਹੈ।੪।੫।

**ਬਿਲਾਵਲੁ ਮਹਲਾ ੩**

(ਜਿਸ ਵਿਅਕਤੀ ਨੇ) ਪੂਰੇ ਗੁਰੂ ਦੁਆਰਾ ਵਡਿਆਈ ਪ੍ਰਾਪਤ ਕੀਤੀ ਹੋਵੇ, (ਉਸ ਦੇ) ਮਨ ਵਿਚ ਸਹਿਜ ਸੁਭਾ ਨਾਮ ਆ ਕੇ ਵਸ ਜਾਂਦਾ ਹੈ। (ਉਹ) ਸ਼ਬਦ ਰਾਹੀਂ ਮਾਇਆ ਅਤੇ ਹਉਮੈ ਨੂੰ ਸਾੜ ਦਿੰਦਾ ਹੈ ਅਤੇ ਸੱਚੇ (ਪ੍ਰਭੂ) ਦੇ ਦੁਆਰ ਉਪਰ ਗੁਰੂ ਦੁਆਰਾ ਸ਼ੋਭਾ ਪਾ ਲੈਂਦਾ ਹੈ।੧। (ਮੈਂ) ਜਗਤ ਦੇ ਸੁਆਮੀ (ਪ੍ਰਭੂ) ਨੂੰ ਸੇਵਦਾ ਹਾਂ, (ਇਸ ਤੋਂ ਭਿੰਨ) ਮੇਰਾ ਹੋਰ ਕੋਈ ਕੰਮ ਨਹੀਂ ਹੈ। ਹਰ ਰੋਜ਼ ਮੇਰੇ ਮਨ ਵਿਚ ਆਨੰਦ (ਦੀ ਸਥਿਤੀ) ਬਣੀ ਰਹੇ, (ਬਸ ਮੈਂ) ਗੁਰੂ ਰਾਹੀਂ ਤੇਰਾ ਨਾਮ ਮੰਗਦਾ ਹਾਂ, (ਜੋ

ਮਨ ਕੀ ਪਰਤੀਤਿ ਮਨ ਤੇ ਪਾਈ ॥ ਪੂਰੇ ਗੁਰ ਤੇ ਸਬਦਿ ਬੁਝਾਈ ॥
ਜੀਵਣ ਮਰਣੁ ਕੋ ਸਮਸਰਿ ਵੇਖੈ ॥ ਬਹੁੜਿ ਨ ਮਰੈ ਨਾ ਜਮੁ ਪੇਖੈ ॥੨॥
ਘਰ ਹੀ ਮਹਿ ਸਭਿ ਕੋਟ ਨਿਧਾਨ ॥ ਸਤਿਗੁਰਿ ਦਿਖਾਏ ਗਇਆ ਅਭਿਮਾਨੁ ॥
ਸਦ ਹੀ ਲਾਗਾ ਸਹਜਿ ਧਿਆਨ ॥ ਅਨਦਿਨੁ ਗਾਵੈ ਏਕੋ ਨਾਮ ॥੩॥
ਇਸੁ ਜੁਗ ਮਹਿ ਵਡਿਆਈ ਪਾਈ ॥ ਪੂਰੇ ਗੁਰ ਤੇ ਨਾਮੁ ਧਿਆਈ ॥
ਜਹ ਦੇਖਾ ਤਹ ਰਹਿਆ ਸਮਾਈ ॥ ਸਦਾ ਸੁਖਦਾਤਾ ਕੀਮਤਿ ਨਹੀ ਪਾਈ ॥੪॥
ਪੂਰੈ ਭਾਗਿ ਗੁਰੁ ਪੂਰਾ ਪਾਇਆ ॥ ਅੰਤਰਿ ਨਾਮੁ ਨਿਧਾਨੁ ਦਿਖਾਇਆ ॥
ਗੁਰ ਕਾ ਸਬਦੁ ਅਤਿ ਮੀਠਾ ਲਾਇਆ ॥
ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ ॥੫॥੬॥੪॥੬॥੧੦॥

ਰਾਗੁ ਬਿਲਾਵਲੁ ਮਹਲਾ ੪ ਘਰੁ ੩ ੴ ਸਤਿਗੁਰ ਪ੍ਰਸਾਦਿ ॥
ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ ॥
ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ ॥੧॥
ਜਪਿ ਮਨ ਰਾਮ ਨਾਮੁ ਰਸਨਾ ॥
ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ ॥੧॥ ਰਹਾਉ ॥
ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ ॥
ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ ਹਰਿ ਰਾਖਿਓ ਹਰਿ ਸਰਨਾ ॥੨॥
ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ ॥
ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ ॥੩॥
ਪ੍ਰਭ ਦੀਨ ਦਇਆਲ ਭਗਤ ਭਵ ਤਾਰਨ ਹਮ ਪਾਪੀ ਰਾਖੁ ਪਪਨਾ ॥
ਹਰਿ ਦਾਸਨ ਦਾਸ ਦਾਸ ਹਮ ਕਰੀਅਹੁ ਜਨ ਨਾਨਕ ਦਾਸ ਦਾਸੰਨਾ ॥੪॥੧॥

ਬਿਲਾਵਲੁ ਮਹਲਾ ੪ ॥
ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ ॥
ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥੧॥
ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥
ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ ॥੧॥ ਰਹਾਉ ॥
ਹਰਿ ਜਨ ਸੇਵਕ ਸੇ ਹਰਿ ਤਾਰੇ ਹਮ ਨਿਰਗੁਨ ਰਾਖੁ ਉਪਮਾ ॥
ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ ਹਰਿ ਜਪੀਐ ਵਡੇ ਕਰੰਮਾ ॥੨॥
ਨਾਮਹੀਨ ਧ੍ਰਿਗੁ ਜੀਵਤੇ ਤਿਨ ਵਡ ਦੂਖ ਸਹੰਮਾ ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ ॥੩॥

ਸਭ ਨੂੰ) ਨਿਵਾਜਣ ਵਾਲਾ ਹੈ।੧।ਰਹਾਉ। ਮਨ ਦੀ ਤਸੱਲੀ ਮਨ ਦੁਆਰਾ ਹੀ ਪ੍ਰਾਪਤ ਹੁੰਦੀ ਹੈ। (ਇਹ ਗੱਲ) ਪੂਰੇ ਗੁਰੂ ਨੇ ਸ਼ਬਦ ਦੁਆਰਾ ਸਮਝਾ ਦਿੱਤੀ ਹੈ। (ਜੋ ਵਿਅਕਤੀ) ਜਨਮ ਮਰਨ ਨੂੰ ਬਰਾਬਰ ਵੇਖਦਾ ਹੈ, (ਉਹ) ਫਿਰ ਮਰਦਾ ਨਹੀਂ ਹੈ ਅਤੇ ਨ ਹੀ (ਉਸ ਵਲ) ਜਮ ਵੇਖਦਾ ਹੈ।੨। (ਹਿਰਦੇ ਰੂਪ) ਘਰ ਵਿਚ ਸਾਰਿਆਂ ਖ਼ਜ਼ਾਨਿਆਂ ਦੇ ਕਿਲ੍ਹੇ ਹਨ, ਜੋ ਸਤਿਗੁਰੂ ਨੇ ਵਿਖਾ ਦਿੱਤੇ ਹਨ (ਮਨ ਅੰਦਰੋਂ) ਹੰਕਾਰ ਦੂਰ ਹੋ ਗਿਆ ਹੈ। (ਉਸ ਵਿਅਕਤੀ ਦਾ) ਸਦਾ ਸਹਿਜ ਅਵਸਥਾ ਵਿਚ ਧਿਆਨ ਲਗਿਆ ਰਹਿੰਦਾ ਹੈ। (ਉਹ) ਹਰ ਰੋਜ਼ ਇਕ ਨਾਮ ਹੀ ਗਾਉਂਦਾ ਰਹਿੰਦਾ ਹੈ।੩। ਜਿਸ (ਵਿਅਕਤੀ) ਨੇ ਪੂਰੇ ਗੁਰੂ ਤੋਂ ਨਾਮ ਲੈ ਕੇ ਆਰਾਧਿਆ ਹੈ, (ਉਸ ਨੇ) ਇਸ ਸੰਸਾਰ ਵਿਚ ਪ੍ਰਤਿਸ਼ਠਾ ਪ੍ਰਾਪਤ ਕੀਤੀ ਹੈ। (ਉਸ ਨੇ) ਜਿਥੇ ਵੇਖਿਆ ਹੈ, ਉਥੇ (ਪ੍ਰਭੂ ਹੀ) ਸਮਾਇਆ ਹੋਇਆ (ਪ੍ਰਤੀਤ ਹੋਇਆ ਹੈ)। (ਪਰਮਾਤਮਾ) ਸਦਾ ਸੁਖ ਦੇਣ ਵਾਲਾ ਹੈ, (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ।੪। (ਉਸ ਸਾਧਕ ਨੇ) ਪੂਰੇ ਭਾਗਾਂ ਰਾਹੀਂ ਪੂਰਾ ਗੁਰੂ ਪਾ ਲਿਆ। (ਗੁਰੂ ਨੇ ਉਸ ਨੂੰ) ਹਿਰਦੇ ਵਿਚ ਹੀ ਨਾਮ ਦਾ ਖ਼ਜ਼ਾਨਾ ਵਿਖਾ ਦਿੱਤਾ। (ਉਸ ਦੇ ਅੰਦਰ) ਗੁਰੂ ਦਾ ਸ਼ਬਦ ਬਹੁਤ ਮਿਠਾ ਲਗਣ ਲਗ ਗਿਆ। ਨਾਨਕ (ਦਾ ਕਥਨ ਹੈ ਕਿ ਉਸ ਦੇ ਅੰਦਰੋਂ ਮਾਇਆ ਦੀ) ਤ੍ਰਿਸ਼ਨਾ ਬੁਝ ਗਈ ਅਤੇ ਮਨ ਤਨ ਵਿਚ ਸੁਖ ਪ੍ਰਾਪਤ ਕਰ ਲਿਆ।੫।੬।੪।੬।੧੦।

**ਰਾਗੁ ਬਿਲਾਵਲੁ ਮਹਲਾ ੪ ਘਰੁ ੩**

(ਹੇ ਮਨ !) ਪ੍ਰਭੂ ਅੰਤਰਯਾਮੀ ਉਦਮ ਕਰਨ ਦੀ ਮਤਿ ਦੇਣ ਵਾਲਾ ਹੈ, ਜਿਵੇਂ ਉਹ ਪ੍ਰੇਰਦਾ ਹੈ, ਤਿਵੇਂ (ਜੀਵ) ਕਰਦਾ ਹੈ। ਜਿਵੇਂ (ਕੋਈ) ਨਟ ਵੀਣਾ ਦੀ ਤਾਰ ਵਜਾਉਂਦਾ ਹੈ (ਉਸੇ ਤਰ੍ਹਾਂ ਉਹ ਵਜਦੀ ਹੈ), ਤਿਵੇਂ (ਹਰਿ ਦੇ ਹੱਥ ਵਿਚ) ਜੀਵ-ਜੰਤ (ਰੂਪ ਵਾਜੇ) ਵਜਦੇ ਹਨ।੧। ਹੇ ਮਨ ! ਜੀਭ ਨਾਲ ਰਾਮ ਦਾ ਨਾਮ ਜਪ। (ਜਿਸ ਦੇ) ਮੱਥੇ ਉੱਤੇ ਲਿਖਿਆ ਹੋਵੇ, (ਉਸ ਨੂੰ) ਗੁਰੂ ਪ੍ਰਾਪਤ ਹੁੰਦਾ ਹੈ ਅਤੇ (ਗੁਰੂ ਦੀ ਕ੍ਰਿਪਾ ਨਾਲ) ਹਰਿ ਹਿਰਦੇ ਵਿਚ ਵਸ ਜਾਂਦਾ ਹੈ।੧।ਰਹਾਉ। ਪ੍ਰਾਣੀ ਮਾਇਆ ਵਿਚ ਗ੍ਰਸਿਆ ਹੋਇਆ ਭਟਕਦਾ ਫਿਰਦਾ ਹੈ। (ਹੇ ਪ੍ਰਭੂ ! ਉਸ ਨੂੰ) ਆਪਣਾ ਸੇਵਕ ਜਾਣ ਕੇ ਰਖ ਲਵੋ। ਜਿਵੇਂ ਪ੍ਰਹਿਲਾਦ ਨੂੰ ਹਰਨਾਖਸ਼ ਨੇ ਪਕੜ ਲਿਆ, ਹਰਿ ਦੇ ਸ਼ਰਣ ਵਿਚ ਪੈਣ ਨਾਲ ਹਰਿ ਨੇ (ਉਸ ਦੀ) ਰਖਿਆ ਕੀਤੀ।੨। (ਹੇ ਜਿਗਿਆਸੂ !) ਕਿਸ ਕਿਸ ਦੀ ਸਥਿਤੀ ਅਤੇ ਸੀਮਾ ਦਸੀਏ, ਹਰਿ ਨੇ (ਅਨੇਕ) ਪਤਿਤਾਂ ਨੂੰ ਪਵਿਤਰ ਕਰ ਦਿੱਤਾ ਹੈ। ਉਹ (ਰਵਿਦਾਸ) ਮੋਏ ਹੋਏ ਪਸ਼ੂਆਂ ਨੂੰ ਢੋਂਦਾ ਸੀ (ਅਤੇ ਉਸ) ਚਮਾਰ ਦੇ ਹੱਥ ਵਿਚ ਚਮੜਾ ਹੁੰਦਾ ਸੀ, (ਪਰ) ਸ਼ਰਣ ਪੈਣ ਨਾਲ ਹਰਿ ਨੇ (ਉਸ ਦਾ) ਉੱਧਾਰ ਕਰ ਦਿੱਤਾ।੩। ਹੇ ਦੀਨ ਦਿਆਲ ! ਹੇ ਭਗਤਾਂ ਨੂੰ ਭਵ-ਸਾਗਰ ਵਿਚੋਂ ਤਾਰਨ ਵਾਲੇ ਪ੍ਰਭੂ ! ਅਸਾਂ ਪਾਪੀਆਂ ਨੂੰ ਪਾਪਾਂ ਤੋਂ ਬਚਾ ਲਵੋ। ਦਾਸ ਨਾਨਕ (ਦਾ ਕਥਨ ਹੈ ਕਿ) ਮੈਨੂੰ ਆਪਣੇ ਦਾਸਾਂ ਦਾ ਦਾਸ ਕਰ ਲਵੋ, (ਮੈਂ) ਦਾਸਾਂ ਦਾ ਦਾਸ (ਬਣਨਾ ਚਾਹੁੰਦਾ ਹਾਂ)।੪।੧।

**ਬਿਲਾਵਲੁ ਮਹਲਾ ੪**

ਹੇ ਅਜਨਮਾ ਪੁਰਸ਼ (ਪ੍ਰਭੂ !) ਅਸੀਂ ਮੂਰਖ, ਬੇਸਮਝ, ਅਗਿਆਨ ਦੀ ਮਤਿ ਵਾਲੇ (ਤੇਰੀ) ਸ਼ਰਣ ਵਿਚ ਪਏ ਹਾਂ। ਹੇ ਮੇਰੇ ਸੁਆਮੀ ! ਕ੍ਰਿਪਾ-ਪੂਰਵਕ (ਸਾਨੂੰ) ਬਚਾ ਲਵੋ, ਅਸੀਂ ਪੱਥਰ (ਵਰਗੇ ਕਠੋਰ), ਹੀਣੇ ਅਤੇ ਕਰਮ-ਹੀਨ ਹਾਂ।੧। ਹੇ ਮੇਰੇ ਮਨ ! ਰਾਮ-ਨਾਮ ਦਾ ਸਿਮਰਨ ਕਰ। ਗੁਰੂ ਦੀ ਮਤਿ ਰਾਹੀਂ ਹਰਿ (ਦੇ ਨਾਮ) ਦਾ ਰਸ ਪਾਈਦਾ ਹੈ, (ਇਸ ਲਈ) ਹੋਰ ਸਾਰੇ ਵਿਅਰਥ ਕੰਮਾਂ ਨੂੰ ਛਡ ਦੇ।੧।ਰਹਾਉ। ਹੇ ਹਰਿ ! (ਜੋ ਤੇਰੇ) ਸੇਵਕ-ਜਨ ਹਨ, ਉਹ ਹਰਿ ਨੇ ਆਪ ਹੀ ਤਾਰ ਦਿੱਤੇ ਹਨ। ਅਸਾਂ ਗੁਣਹੀਨਾਂ ਨੂੰ ਬਚਾ ਲਵੋ, (ਇਸ ਵਿਚ ਤੇਰੀ ਹੀ) ਵਡਿਆਈ ਹੈ। ਹੇ ਮੇਰੇ ਮਾਲਕ ! ਤੁਹਾਡੇ ਬਿਨਾ (ਸਾਡਾ) ਹੋਰ ਕੋਈ ਨਹੀਂ ਹੈ, ਹਰਿ ਨੂੰ ਵੱਡੇ ਭਾਗਾਂ ਕਰਕੇ ਹੀ ਜਪਿਆ ਜਾ ਸਕਦਾ ਹੈ।੨। ਨਾਮ-ਹੀਨਾਂ ਦਾ ਜੀਵਨ ਧਿੱਕਾਰਨ ਯੋਗ ਹੈ, ਉਨ੍ਹਾਂ ਨੂੰ ਵੱਡੇ ਦੁਖ ਸਹਿਣੇ ਪੈਂਦੇ ਹਨ। ਉਹ ਕਰਮਹੀਨ,

ਹਰਿ ਜਨ ਨਾਮੁ ਅਧਾਰੁ ਹੈ ਧੁਰਿ ਪੂਰਬਿ ਲਿਖੇ ਵਡ ਕਰਮਾ ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ ॥੪॥੨॥

ਬਿਲਾਵਲੁ ਮਹਲਾ ੪ ॥
ਹਮਰਾ ਚਿਤੁ ਲੁਭਤ ਮੋਹਿ ਬਿਖਿਆ ਬਹੁ ਦੁਰਮਤਿ ਮੈਲੁ ਭਰਾ ॥
ਤੁਮ੍ਹਰੀ ਸੇਵਾ ਕਰਿ ਨ ਸਕਹ ਪ੍ਰਭ ਹਮ ਕਿਉ ਕਰਿ ਮੁਗਧ ਤਰਾ ॥੧॥
ਮੇਰੇ ਮਨ ਜਪਿ ਨਰਹਰ ਨਾਮੁ ਨਰਹਰਾ ॥
ਜਨ ਊਪਰਿ ਕਿਰਪਾ ਪ੍ਰਭਿ ਧਾਰੀ ਮਿਲਿ ਸਤਿਗੁਰ ਪਾਰਿ ਪਰਾ ॥੧॥ ਰਹਾਉ ॥
ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ ਦੇਹੁ ਮਤੀ ਜਸੁ ਕਰਾ ॥
ਤੁਮ੍ਹਰੈ ਸੰਗਿ ਲਗੇ ਸੇ ਉਧਰੇ ਜਿਉ ਸੰਗਿ ਕਾਸਟ ਲੋਹ ਤਰਾ ॥੨॥
ਸਾਕਤ ਨਰ ਹੋਛੀ ਮਤਿ ਮਧਿਮ ਜਿਨ੍ਹ ਹਰਿ ਹਰਿ ਸੇਵ ਨ ਕਰਾ ॥
ਤੇ ਨਰ ਭਾਗਹੀਨ ਦੁਹਚਾਰੀ ਓਇ ਜਨਮਿ ਮੁਏ ਫਿਰਿ ਮਰਾ ॥੩॥
ਜਿਨ ਕਉ ਤੁਮ੍ਹ ਹਰਿ ਮੇਲਹੁ ਸੁਆਮੀ ਤੇ ਨ੍ਹਾਏ ਸੰਤੋਖ ਗੁਰ ਸਰਾ ॥
ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥੪॥੩॥

ਬਿਲਾਵਲੁ ਮਹਲਾ ੪ ॥
ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥
ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥੧॥
ਮੇਰੇ ਮਨ ਹਰਿ ਗੁਣ ਹਰਿ ਉਚਰਹੁ ॥
ਮਸਤਕਿ ਲਿਖਤ ਲਿਖੇ ਗੁਨ ਗਾਏ ਮਿਲਿ ਸੰਗਤਿ ਪਾਰਿ ਪਰਹੁ ॥੧॥ ਰਹਾਉ ॥
ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥
ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥੨॥
ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ ॥
ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ ਸਭਿ ਬਿਖ ਰਸਹੁ ॥੩॥
ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ ॥
ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ ॥੪॥੪॥

ਬਿਲਾਵਲੁ ਮਹਲਾ ੪ ॥
ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ ॥੧॥
ਹਰਿ ਜਨ ਦੇਖਹੁ ਸਤਿਗੁਰੁ ਨੈਨੀ ॥

ਮੂਰਖ, ਮੰਦੇ ਭਾਗਾਂ ਵਾਲੇ ਫਿਰ ਫਿਰ ਜੂਨਾਂ ਵਿਚ ਫਿਰਾਏ ਜਾਂਦੇ ਹਨ।੩। ਹਰਿ ਦੇ ਸੇਵਕ ਨੂੰ (ਪ੍ਰਭੂ ਦੇ) ਨਾਮ ਦਾ ਹੀ ਆਧਾਰ ਹੈ, (ਉਨ੍ਹਾਂ ਦੇ ਮੱਥੇ ਉਤੇ) ਧੁਰ ਤੋਂ ਪਹਿਲਾਂ ਹੀ ਵੱਡੇ ਭਾਗ ਲਿਖੇ ਹੁੰਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਗੁਰੂ ਸਤਿਗੁਰੂ ਨੇ ਨਾਮ ਦ੍ਰਿੜ੍ਹ ਕਰਾਇਆ ਹੈ, (ਉਸ ਦਾ) ਜਨਮ ਸਫਲ ਹੋ ਗਿਆ ਹੈ।੪।੨।

**ਬਿਲਾਵਲੁ ਮਹਲਾ ੪**

ਸਾਡਾ ਚਿਤ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈ ਅਤੇ ਭੈੜੀ ਮਤਿ ਦੀ ਮੈਲ ਨਾਲ ਬਹੁਤ ਭਰਿਆ ਹੋਇਆ ਹੈ। ਹੇ ਪ੍ਰਭੂ! (ਅਸੀਂ) ਤੇਰੀ ਸੇਵਾ ਕਰ ਨਹੀਂ ਸਕਦੇ, (ਫਿਰ) ਅਸੀਂ ਮੂਰਖ (ਭਵ-ਸਾਗਰ) ਕਿਵੇਂ ਤਰੀਏ?।੧। ਹੇ ਮੇਰੇ ਮਨ! ਹਰਿ ਨਰਹਰਿ ਦਾ ਨਾਮ ਜਪ। (ਜਿਸ) ਸੇਵਕ ਉਪਰ ਪ੍ਰਭੂ ਨੇ ਮਿਹਰ ਦੀ ਨਿਗਾਹ ਕੀਤੀ ਹੈ, (ਉਹ) ਸਤਿਗੁਰੂ ਨੂੰ ਮਿਲ ਕੇ (ਭਵ-ਸਾਗਰ ਤੋਂ) ਪਾਰ ਹੋ ਗਿਆ ਹੈ।੧।ਰਹਾਉ। ਹੇ ਸਾਡੇ ਪਿਤਾ! ਹੇ ਸੁਆਮੀ! ਹੇ ਪ੍ਰਭੂ! ਹੇ ਮਾਲਕ! ਹੇ ਹਰਿ! (ਸਾਨੂੰ) ਮਤਿ ਦਿਓ (ਤਾਂ ਜੋ ਅਸੀਂ ਵੀ ਤੇਰਾ)ਜਸ ਗਾਈਏ। ਜੋ (ਵਿਅਕਤੀ) ਤੇਰੇ ਸੰਗ ਲਗੇ ਹਨ, ਉਹ ਤਰ ਗਏ ਹਨ, ਜਿਵੇਂ ਲਕੜ ਨਾਲ ਲੋਹਾ ਤਰ ਜਾਂਦਾ ਹੈ।੨। ਸਾਕਤ ਵਿਅਕਤੀ ਹੋਛੀ ਅਤੇ ਮਾੜੀ ਮਤਿ ਵਾਲੇ ਹੁੰਦੇ ਹਨ, ਜਿਨ੍ਹਾਂ ਨੇ ਹਰਿ ਹਰਿ ਦੀ ਸੇਵਾ ਨਹੀਂ ਕੀਤੀ ਹੁੰਦੀ। ਉਹ ਵਿਅਕਤੀ ਭਾਗਾਂ ਤੋਂ ਸੁੰਨੇ ਅਤੇ ਦੁਰਾਚਾਰੀ ਹਨ, ਉਹ ਜਨਮ ਲੈਂਦੇ ਅਤੇ ਮਰਦੇ ਹਨ ਅਤੇ ਬਾਰ ਬਾਰ ਮਰਦੇ ਰਹਿੰਦੇ ਹਨ।੩। ਹੇ ਸੁਆਮੀ! ਹੇ ਹਰਿ! ਜਿਨ੍ਹਾਂ ਨੂੰ ਤੁਸੀਂ (ਆਪਣੇ ਨਾਲ) ਮੇਲਦੇ ਹੋ, ਉਹ ਗੁਰੂ ਰੂਪ ਸੰਤੋਖ ਦੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਪ੍ਰਭੂ ਦੇ ਨਾਮ ਦਾ ਸਿਮਰਨ ਕੀਤਾ ਹੈ, (ਉਨ੍ਹਾਂ ਦੀ) ਮਾੜੀ ਮਤਿ ਰੂਪ ਮੈਲ ਖ਼ਤਮ ਹੋ ਜਾਂਦੀ ਹੈ (ਅਤੇ ਭਵ-ਸਾਗਰ ਤੋਂ) ਤਰ ਜਾਂਦੇ ਹਨ।੪।੩।

**ਬਿਲਾਵਲੁ ਮਹਲਾ ੪**

ਹੇ ਮੇਰੇ ਸੰਤ ਭਰਾਓ! ਆਓ ਅਤੇ ਮਿਲ ਬੈਠੋ, ਮਿਲ ਕੇ ਹਰਿ ਹਰਿ ਦੀ ਕਥਾ ਕਰੋ। ਕਲਿਯੁਗ ਵਿਚ ਹਰਿ ਦਾ ਨਾਮ ਜਹਾਜ਼ (ਦੇ ਸਮਾਨ) ਹੈ, ਗੁਰੂ ਮਲਾਹ ਹੈ, (ਉਸ ਦੇ) ਸ਼ਬਦ ਦੁਆਰਾ ਤਰ ਜਾਓ।੧। ਹੇ ਮੇਰੇ ਮਨ! ਹਰਿ ਅਤੇ ਹਰਿ ਦੇ ਗੁਣਾਂ ਨੂੰ ਉਚਰਦਾ ਰਹਿ। ਮੱਥੇ ਉਤੇ ਲਿਖੇ ਲੇਖ (ਅਨੁਸਾਰ ਪ੍ਰਭੂ ਦੇ) ਗੁਣ ਗਾ ਅਤੇ ਸੰਗਤ ਨੂੰ ਮਿਲ ਕੇ (ਭਵ-ਸਾਗਰ ਤੋਂ) ਪਾਰ ਹੋ ਜਾ।੧।ਰਹਾਉ। ਕਾਇਆ ਰੂਪ ਨਗਰ ਵਿਚ ਰਾਮ (ਦੇ ਨਾਮ) ਦਾ ਰਸ ਸ੍ਰੇਸ਼ਠ ਹੈ, (ਹੇ ਸੰਤ) ਜਨੋ! (ਮੈਨੂੰ) ਉਪਦੇਸ਼ ਕਰਕੇ (ਸਮਝਾਓ ਕਿ ਉਸ ਨੂੰ) ਕਿਵੇਂ ਪ੍ਰਾਪਤ ਕਰਾਂ। (ਉਤਰ—)ਸਤਿਗੁਰੂ ਦੀ ਸੇਵਾ ਕਰਕੇ ਹਰਿ ਦੇ ਫਲ-ਯੁਕਤ ਦਰਸ਼ਨ (ਵੇਖੋ) ਅਤੇ ਮਿਲ ਕੇ ਹਰਿ (ਦੇ ਨਾਮ ਰੂਪ) ਅੰਮ੍ਰਿਤ ਰਸ ਨੂੰ ਪੀਓ।੨। ਹਰਿ ਹਰਿ ਦਾ ਨਾਮ ਅੰਮ੍ਰਿਤ (ਬਹੁਤ) ਮਿਠਾ ਹੈ, ਹੇ ਹਰਿ ਦੇ ਸੰਤੋ! (ਇਸ ਨੂੰ) ਚਖ ਕੇ ਵੇਖ ਲਵੋ। (ਜਿਨ੍ਹਾਂ ਨੂੰ) ਗੁਰੂ ਦੀ ਮਤਿ ਰਾਹੀਂ ਹਰਿ (ਦੇ ਨਾਮ) ਦਾ ਰਸ ਮਿਠਾ ਲਗਿਆ ਹੈ, ਉਨ੍ਹਾਂ ਨੂੰ ਸਾਰੇ ਵਿਸ਼ੇ-ਰਸ ਵਿਸਰ ਜਾਂਦੇ ਹਨ।੩। ਹੇ ਸੰਤ ਜਨੋ! ਰਾਮ ਨਾਮ ਦਾ ਰਸ 'ਰਾਮ ਰਸਾਇਣ' (ਅਰਥਾਤ ਹਰਿ ਦਾ ਨਾਮ ਰਸਾਂ ਦਾ ਘਰ) ਹੈ, ਹਰਿ (ਦੇ ਨਾਮ) ਦਾ ਸੇਵਨ ਕਰੋ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ ਹਰਿ (ਦੇ ਨਾਮ) ਦਾ ਸਿਮਰਨ ਕਰੋ, (ਅਜਿਹਾ ਕਰਨ ਨਾਲ ਜੀਵਨ ਦੇ) ਚਾਰ ਪਦਾਰਥਾਂ (ਵਿਚੋਂ) ਚਾਰੇ ਹੀ ਮਿਲ ਜਾਂਦੇ ਹਨ।੪।੪।

**ਬਿਲਾਵਲੁ ਮਹਲਾ ੪**

ਖਤਰੀ, ਬ੍ਰਾਹਮਣ, ਸ਼ੂਦਰ ਅਤੇ ਵੈਸ਼ (ਇਨ੍ਹਾਂ ਚਾਰ ਵਰਣਾਂ ਵਿਚੋਂ) ਕੋਈ ਵੀ ਜਪਣ-ਯੋਗ ਹਰਿ-ਨਾਮ ਦਾ ਮੰਤ੍ਰ ਜਪੇ (ਉਹ ਭਵ-ਸਾਗਰੋਂ ਤਰ ਜਾਂਦਾ ਹੈ)। ਗੁਰੂ ਸਤਿਗੁਰੂ ਨੂੰ ਪਾਰਬ੍ਰਹਮ ਵਜੋਂ ਪੂਜੋ ਅਤੇ ਨਿਤ ਸਭ ਦਿਨ ਰਾਤ ਸੇਵਾ-ਸਿਮਰਨ ਕਰਦੇ ਰਹੋ।੧। ਹੇ ਹਰਿ-ਜਨੋ! ਸਤਿਗੁਰੂ ਨੂੰ

ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ ॥੧॥ ਰਹਾਉ ॥
ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥੨॥
ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ ॥੩॥
ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ ॥੪॥੫॥

ਬਿਲਾਵਲੁ ਮਹਲਾ ੪ ॥
ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ ॥
ਧਰਮ ਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ ॥੧॥
ਜਪਿ ਮਨ ਹਰਿ ਹਰਿ ਨਾਮੁ ਗੁੋਬਿੰਦੇ ॥
ਵਡਭਾਗੀ ਗੁਰੁ ਸਤਿਗੁਰੁ ਪਾਇਆ ਗੁਣ ਗਾਏ ਪਰਮਾਨੰਦੇ ॥੧॥ ਰਹਾਉ ॥
ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ ॥
ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ ॥੨॥
ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ ॥
ਜਿਨ ਹਰਿ ਜਪਿਆ ਤਿਨ ਫਲੁ ਪਾਇਆ ਸਭਿ ਤੂਟੇ ਮਾਇਆ ਫੰਦੇ ॥੩॥
ਆਪੇ ਠਾਕੁਰੁ ਆਪੇ ਸੇਵਕੁ ਸਭੁ ਆਪੇ ਆਪਿ ਗੋਵਿੰਦੇ ॥
ਜਨ ਨਾਨਕ ਆਪੇ ਆਪਿ ਸਭੁ ਵਰਤੈ ਜਿਉ ਰਾਖੈ ਤਿਵੈ ਰਹੰਦੇ ॥੪॥੬॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩ ॥
ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ ॥ ਹਰਿ ਸੰਤ ਭਗਤ ਤਾਰਨੋ ॥
ਹਰਿ ਭਰਿਪੁਰੇ ਰਹਿਆ ॥ ਜਲਿ ਥਲੇ ਰਾਮ ਨਾਮੁ ॥
ਨਿਤ ਗਾਈਐ ਹਰਿ ਦੂਖ ਬਿਸਾਰਨੋ ॥੧॥ ਰਹਾਉ ॥
ਹਰਿ ਕੀਆ ਹੈ ਸਫਲ ਜਨਮੁ ਹਮਾਰਾ ॥ ਹਰਿ ਜਪਿਆ ਹਰਿ ਦੂਖ ਬਿਸਾਰਨਹਾਰਾ ॥
ਗੁਰੁ ਭੇਟਿਆ ਹੈ ਮੁਕਤਿ ਦਾਤਾ ॥ ਹਰਿ ਕੀਈ ਹਮਾਰੀ ਸਫਲ ਜਾਤਾ ॥
ਮਿਲਿ ਸੰਗਤੀ ਗੁਨ ਗਾਵਨੋ ॥੧॥
ਮਨ ਰਾਮ ਨਾਮ ਕਰਿ ਆਸਾ ॥ ਭਾਉ ਦੂਜਾ ਬਿਨਸਿ ਬਿਨਾਸਾ ॥
ਵਿਚਿ ਆਸਾ ਹੋਇ ਨਿਰਾਸੀ ॥ ਸੋ ਜਨੁ ਮਿਲਿਆ ਹਰਿ ਪਾਸੀ ॥
ਕੋਈ ਰਾਮ ਨਾਮ ਗੁਨ ਗਾਵਨੋ ॥ ਜਨੁ ਨਾਨਕੁ ਤਿਸੁ ਪਗਿ ਲਾਵਨੋ ॥੨॥੧॥੭॥੪॥੬॥੭॥੧੭॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਨਦਰੀ ਆਵੈ ਤਿਸੁ ਸਿਉ ਮੋਹੁ ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥
ਕਰਿ ਕਿਰਪਾ ਮੋਹਿ ਮਾਰਗਿ ਪਾਵਹੁ ॥ ਸਾਧਸੰਗਤਿ ਕੈ ਅੰਚਲਿ ਲਾਵਹੁ ॥੧॥
ਕਿਉ ਤਰੀਐ ਬਿਖਿਆ ਸੰਸਾਰੁ ॥ ਸਤਿਗੁਰੁ ਬੋਹਿਥੁ ਪਾਵੈ ਪਾਰਿ ॥੧॥ ਰਹਾਉ ॥

(ਆਤਮਿਕ) ਨੈਣਾਂ ਨਾਲ ਵੇਖੋ। ਗੁਰੂ ਦੀ ਮਤਿ ਦੁਆਰਾ ਹਰਿ-(ਨਾਮ) ਦੇ ਬੋਲ ਬੋਲੋ, (ਫਿਰ) ਜੋ ਇੱਛਾ ਕਰੋਗੇ, ਉਹੀ ਫਲ ਪ੍ਰਾਪਤ ਕਰ ਲਵੋਗੇ।੧।ਰਹਾਉ। ਅਨੇਕ (ਤਰ੍ਹਾਂ ਦੇ) ਬਹੁਤ ਉਪਾ ਸੋਚੀਦੇ ਹਨ, (ਪਰ) ਹੁੰਦੀ ਉਹੀ ਗੱਲ ਹੈ ਜੋ ਹੋਣੀ ਹੁੰਦੀ ਹੈ। ਆਪਣਾ ਭਲਾ ਹਰ ਕੋਈ ਲੋਚਦਾ ਹੈ, (ਪਰ ਪ੍ਰਭੂ) ਉਹ ਕੁਝ ਕਰਦਾ ਹੈ ਜਿਸ ਦਾ ਮੇਰੇ ਚਿਤ ਵਿਚ ਚੇਤਾ ਵੀ ਨਹੀਂ ਹੁੰਦਾ।੨। ਹੇ ਹਰਿ ਦੇ ਸੇਵਕੋ! ਮਨ ਦੀ ਮਤਿ ਨੂੰ ਤਿਆਗ ਦਿਓ, (ਪਰ) ਇਹ ਗੱਲ (ਕਰਨੀ) ਕਠਿਨ ਹੈ। ਗੁਰੂ ਸਤਿਗੁਰੂ ਦੀ ਮਤਿ ਲੈ ਕੇ ਹਰ ਰੋਜ਼ ਹਰਿ ਹਰਿ ਦਾ ਨਾਮ ਧਿਆਓ।੩। ਹੇ ਸੁਆਮੀ! ਚੰਗੀ ਮਤਿ ਜਾਂ (ਮਾੜੀ) ਮਤਿ ਤੇਰੇ ਵਸ ਵਿਚ ਹੈ, ਅਸੀਂ ਜੀਵ (ਰੂਪ ਸਾਜ਼) ਹਾਂ ਅਤੇ ਤੂੰ ਵਜਾਉਣ ਵਾਲਾ (*ਜੰਤ੍ਰੀ*) ਹੈਂ। ਦਾਸ ਨਾਨਕ ਦੇ ਹੇ ਕਰਨਹਾਰ ਪ੍ਰਭੂ ਸੁਆਮੀ! ਜਿਵੇਂ ਤੈਨੂੰ ਚੰਗਾ ਲਗਦਾ ਹੈ, ਤਿਵੇਂ ਬੁਲਵਾਉਂਦਾ ਹੈਂ।੪।੫।

**ਬਿਲਾਵਲੁ ਮਹਲਾ ੪**

(ਜਿਸ ਨੇ) ਆਨੰਦ ਦੇ ਮੂਲ ਪੁਰਸ਼ੋਤਮ (ਪ੍ਰਭੂ) ਨੂੰ ਧਿਆਇਆ ਹੈ, (ਉਹ) ਹਰ ਰੋਜ਼ ਆਨੰਦੋ ਆਨੰਦ ਰਹਿੰਦਾ ਹੈ। (ਉਸ ਨੇ) ਧਰਮ-ਰਾਜ ਦੀ ਮੁਥਾਜੀ ਖ਼ਤਮ ਕਰ ਦਿੱਤੀ ਹੈ ਅਤੇ ਜਮ ਦੇ ਸਾਰੇ ਬੰਧਨ ਦੂਰ ਹੋ ਗਏ ਹਨ।੧। ਹੇ ਮਨ! ਹਰਿ ਹਰਿ ਗੋਬਿੰਦ ਦਾ ਨਾਮ ਜਪਿਆ ਕਰ। ਵੱਡੇ ਭਾਗਾਂ ਨਾਲ (ਜਿਨ੍ਹਾਂ ਨੇ) ਗੁਰੂ ਸਤਿਗੁਰੂ ਨੂੰ ਪਾ ਲਿਆ ਹੈ, (ਉਨ੍ਹਾਂ ਨੇ) ਪਰਮਾਨੰਦ (ਪ੍ਰਭੂ) ਦੇ ਗੁਣ ਗਾਏ ਹਨ।੧।ਰਹਾਉ। ਸਾਕਤ ਮੂਰਖ (ਵਿਅਕਤੀ) ਮਾਇਆ ਦੇ ਬੰਨ੍ਹੇ ਹੋਏ ਹਨ, (ਉਹ) ਮਾਇਆ (ਦੇ ਚੱਕਰ) ਵਿਚ ਹੀ ਫਿਰਦੇ ਫਿਰਾਂਦੇ ਰਹਿੰਦੇ ਹਨ। ਕਿਰਤ ਕਰਮਾਂ ਦੇ ਬੰਨ੍ਹੇ ਹੋਏ ਤ੍ਰਿਸ਼ਨਾ (ਦੀ ਅੱਗ ਵਿਚ) ਬੜਦੇ ਰਹਿੰਦੇ ਹਨ, ਜਿਵੇਂ ਤੇਲੀ ਦੇ ਬਲਦ (ਕੋਹਲੂ ਦੇ ਇਰਦ ਗਿਰਦ) ਘੁੰਮਦੇ ਰਹਿੰਦੇ ਹਨ।੨। ਜੋ ਗੁਰੂ ਦੀ ਸੇਵਾ ਵਿਚ ਲਗ ਜਾਂਦੇ ਹਨ, ਉਹ (ਭਵ-ਸਾਗਰ) ਤਰ ਜਾਂਦੇ ਹਨ, (ਪਰ) ਵਡਿਆਂ ਭਾਗਾਂ ਵਾਲੇ ਹੀ ਸੇਵਾ ਕਰਦੇ ਹਨ। ਜਿਨ੍ਹਾਂ ਨੇ ਹਰਿ ਨੂੰ ਜਪਿਆ ਹੈ, ਉਨ੍ਹਾਂ ਨੇ ਫਲ ਪਾਇਆ ਹੈ, (ਉਨ੍ਹਾਂ ਦੇ) ਸਾਰੇ ਮਾਇਆਵੀ ਫੰਧੇ ਟੁਟ ਗਏ ਹਨ।੩। ਪ੍ਰਭੂ ਆਪ ਹੀ ਸੁਆਮੀ ਹੈ ਅਤੇ ਆਪ ਹੀ ਸੇਵਕ ਹੈ। ਸਭ (ਪਾਸੇ) ਪ੍ਰਭੂ ਆਪ ਹੀ ਆਪ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਸਭ ਪਾਸੇ (ਪ੍ਰਭੂ) ਆਪ ਹੀ ਆਪ ਵਰਤ ਰਿਹਾ ਹੈ। (ਉਹ) ਜਿਵੇਂ ਰਖਦਾ ਹੈ, ਤਿਵੇਂ ਰਹੀਦਾ ਹੈ।੪।੬।

**ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩**

ਹੇ ਭਾਈ! ਰਾਮ ਦਾ ਨਾਮ ਬੋਲੋ (ਜੋ) ਪਤਿਤਾਂ ਨੂੰ ਪਵਿਤਰ ਕਰਨ ਵਾਲਾ ਹੈ। ਹਰਿ (ਆਪਣੇ) ਸੰਤਾਂ ਭਗਤਾਂ ਨੂੰ ਤਾਰਨ ਵਾਲਾ ਹੈ। ਹਰਿ (ਹਰ ਪਾਸੇ) ਭਰਪੂਰ ਹੋ ਰਿਹਾ ਹੈ। ਰਾਮ ਦਾ ਨਾਮ ਜਲ ਥਲ (ਵਿਚ ਵਿਆਪ ਰਿਹਾ ਹੈ)। (ਉਸ ਨਾਮ ਨੂੰ) ਨਿਤ ਗਾਉਣਾ ਚਾਹੀਦਾ ਹੈ, (ਕਿਉਂਕਿ) ਪ੍ਰਭੂ ਦੁਖਾਂ ਨੂੰ ਦੂਰ ਕਰਨ ਵਾਲਾ ਹੈ।੧।ਰਹਾਉ। ਹਰਿ ਨੇ ਮੇਰਾ ਜਨਮ ਸਫਲ ਕਰ ਦਿੱਤਾ ਹੈ (ਕਿਉਂਕਿ ਮੈਂ) ਦੁਖਾਂ ਨੂੰ ਦੂਰ ਕਰਨ ਵਾਲੇ ਪ੍ਰਭੂ ਨੂੰ ਜਪਿਆ ਹੈ। (ਮੈਨੂੰ) ਮੁਕਤੀ ਪ੍ਰਦਾਨ ਕਰਨ ਵਾਲਾ ਗੁਰੂ ਮਿਲ ਪਿਆ ਹੈ। ਹਰਿ ਨੇ ਮੇਰੀ (ਜੀਵਨ-)ਯਾਤ੍ਰਾ ਸਫਲ ਕਰ ਦਿੱਤੀ ਹੈ। (ਮੈਂ) ਸਤਿਸੰਗਤ ਨਾਲ ਮਿਲ ਕੇ (ਹਰਿ ਦੇ) ਗੁਣ ਗਾਉਂਦਾ ਹਾਂ।੧। ਹੇ ਮਨ! ਤੂੰ ਰਾਮ-ਨਾਮ ਦੀ ਆਸ ਕਰ। (ਇਸ ਨਾਲ) ਦ੍ਵੈਤ-ਭਾਵ ਬਿਲਕੁਲ ਖ਼ਤਮ ਹੋ ਜਾਂਦਾ ਹੈ। (ਜੋ ਸਾਧਕ) ਆਸਾ ਵਿਚ ਨਿਰਾਸ ਰਹਿੰਦਾ ਹੈ (ਭਾਵ ਸੰਸਾਰਿਕਤਾ ਤੋਂ ਨਿਰਲੇਪ ਰਹਿੰਦਾ ਹੈ), ਉਹ ਸੇਵਕ ਹਰਿ ਨਾਲ ਮਿਲਿਆ ਰਹਿੰਦਾ ਹੈ। ਕੋਈ ਕੋਈ ਹੀ ਰਾਮ-ਨਾਮ ਦੇ ਗੁਣ ਗਾਉਂਦਾ ਹੈ; ਦਾਸ ਨਾਨਕ ਉਸ ਦੇ ਪੈਰੀਂ ਲਗਦਾ ਹੈ।੨।੧।੭।੪।੬।੭।੧੭।

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧**

(ਜੋ ਸੰਸਾਰ) ਨਜ਼ਰ ਆ ਰਿਹਾ ਹੈ, ਉਸ ਨਾਲ (ਮੇਰਾ) ਮੋਹ ਹੈ। ਹੇ ਪ੍ਰਭੂ ਅਵਿਨਾਸ਼ੀ! (ਦਸੋ, ਫਿਰ ਮੈਂ) ਤੈਨੂੰ ਕਿਵੇਂ ਮਿਲ ਸਕਦਾ ਹਾਂ? (ਮੇਰੇ ਉਤੇ) ਕ੍ਰਿਪਾ ਕਰੋ, ਮੈਨੂੰ (ਸਹੀ) ਰਸਤੇ ਉਪਰ ਪਾਓ ਅਤੇ ਸਾਧ-ਸੰਗਤ ਦੇ ਲੜ ਲਗਾਓ।੧। (ਹੇ ਭਾਈ!) ਮਾਇਆ (ਦੇ ਮੋਹ) ਨਾਲ ਭਰੇ ਹੋਏ ਭਵ-ਸਾਗਰ

ਪਵਨ ਝੁਲਾਰੇ ਮਾਇਆ ਦੇਇ ॥ ਹਰਿ ਕੇ ਭਗਤ ਸਦਾ ਥਿਰੁ ਸੇਇ ॥
ਹਰਖ ਸੋਗ ਤੇ ਰਹਹਿ ਨਿਰਾਰਾ ॥ ਸਿਰ ਊਪਰਿ ਆਪਿ ਗੁਰੂ ਰਖਵਾਰਾ ॥੨॥
ਪਾਇਆ ਵੇੜੂ ਮਾਇਆ ਸਰਬ ਭੁਇਅੰਗਾ ॥
ਹਉਮੈ ਪਚੇ ਦੀਪਕ ਦੇਖਿ ਪਤੰਗਾ ॥
ਸਗਲ ਸੀਗਾਰ ਕਰੇ ਨਹੀ ਪਾਵੈ ॥ ਜਾ ਹੋਇ ਕ੍ਰਿਪਾਲੁ ਤਾ ਗੁਰੂ ਮਿਲਾਵੈ ॥੩॥
ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ ॥
ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥
ਹਰਿ ਕਾ ਮੰਦਰੁ ਤਿਸੁ ਮਹਿ ਲਾਲੁ ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥੪॥
ਜਿਨਿ ਚਾਖਿਆ ਤਿਸੁ ਆਇਆ ਸਾਦੁ ॥ ਜਿਉ ਗੂੰਗਾ ਮਨ ਮਹਿ ਬਿਸਮਾਦੁ ॥
ਆਨਦ ਰੂਪੁ ਸਭੁ ਨਦਰੀ ਆਇਆ ॥ ਜਨ ਨਾਨਕ ਹਰਿ ਗੁਣ ਆਖਿ ਸਮਾਇਆ ॥੫॥੧॥

ਬਿਲਾਵਲੁ ਮਹਲਾ ੫ ॥
ਸਰਬ ਕਲਿਆਣ ਕੀਏ ਗੁਰਦੇਵ ॥ ਸੇਵਕੁ ਅਪਨੀ ਲਾਇਓ ਸੇਵ ॥
ਬਿਘਨੁ ਨ ਲਾਗੈ ਜਪਿ ਅਲਖ ਅਭੇਵ ॥੧॥
ਧਰਤਿ ਪੁਨੀਤ ਭਈ ਗੁਨ ਗਾਏ ॥ ਦੁਰਤੁ ਗਇਆ ਹਰਿ ਨਾਮੁ ਧਿਆਏ ॥੧॥ ਰਹਾਉ॥
ਸਭਨੀ ਥਾਂਈ ਰਵਿਆ ਆਪਿ ॥ ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥
ਗੁਰ ਪਰਸਾਦਿ ਨ ਹੋਇ ਸੰਤਾਪੁ ॥੨॥
ਗੁਰ ਕੇ ਚਰਨ ਲਗੇ ਮਨਿ ਮੀਠੇ ॥ਨਿਰਬਿਘਨ ਹੋਇ ਸਭ ਥਾਂਈ ਵੂਠੇ ॥
ਸਭਿ ਸੁਖ ਪਾਏ ਸਤਿਗੁਰ ਤੂਠੇ ॥੩॥
ਪਾਰਬ੍ਰਹਮ ਪ੍ਰਭ ਭਏ ਰਖਵਾਲੇ ॥ ਜਿਥੈ ਕਿਥੈ ਦੀਸਹਿ ਨਾਲੇ ॥
ਨਾਨਕ ਦਾਸ ਖਸਮਿ ਪ੍ਰਤਿਪਾਲੇ ॥੪॥੨॥

ਬਿਲਾਵਲੁ ਮਹਲਾ ੫ ॥
ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥ ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥
ਮੋਹਿ ਅਨਾਥ ਤੁਮਰੀ ਸਰਣਾਈ ॥ ਕਰਿ ਕਿਰਪਾ ਹਰਿ ਚਰਨ ਧਿਆਈ ॥੧॥
ਦਇਆ ਕਰਹੁ ਬਸਹੁ ਮਨਿ ਆਇ ॥ ਮੋਹਿ ਨਿਰਗੁਨ ਲੀਜੈ ਲੜਿ ਲਾਇ ॥ ਰਹਾਉ॥
ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ॥ ਹਰਿ ਸੇਵਕ ਨਾਹੀ ਜਮ ਪੀੜ ॥
ਸਰਬ ਦੂਖ ਹਰਿ ਸਿਮਰਤ ਨਸੇ ॥ ਜਾ ਕੈ ਸੰਗਿ ਸਦਾ ਪ੍ਰਭੁ ਬਸੈ ॥੨॥
ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ ॥ ਬਿਸਰਤ ਨਾਮੁ ਹੋਵਤ ਤਨੁ ਛਾਰੁ ॥
ਪ੍ਰਭ ਚਿਤਿ ਆਏ ਪੂਰਨ ਸਭ ਕਾਜ ॥ ਹਰਿ ਬਿਸਰਤ ਸਭ ਕਾ ਮੁਹਤਾਜ ॥੩॥
ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥ ਬਿਸਰਿ ਗਈ ਸਭ ਦੁਰਮਤਿ ਰੀਤਿ ॥
ਮਨ ਤਨ ਅੰਤਰਿ ਹਰਿ ਹਰਿ ਮੰਤ ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥੪॥੩॥

ਨੂੰ ਕਿਵੇਂ ਤਰਿਆ ਜਾਏ? (ਉਤਰ—) ਗੁਰੂ ਜਹਾਜ਼ (ਰੂਪ) ਹੈ, ਪਾਰ ਲੰਘਾ ਦਿੰਦਾ ਹੈ।੧।ਰਹਾਉ। ਮਾਇਆ (ਜੀਵਾਂ ਨੂੰ) ਹਵਾ ਵਾਂਗ ਹੁਲਾਰੇ ਦਿੰਦੀ ਹੈ। (ਪਰ) ਹਰਿ ਦੇ ਭਗਤ ਸਦਾ ਸਥਿਰ ਰਹਿੰਦੇ ਹਨ। (ਉਹ) ਖ਼ੁਸ਼ੀ ਗ਼ਮੀ ਤੋਂ ਨਿਰਲੇਪ ਰਹਿੰਦੇ ਹਨ। (ਉਨ੍ਹਾਂ ਦੇ) ਸਿਰ ਉਪਰ ਗੁਰੂ ਆਪ ਰਖਵਾਲਾ ਹੈ।੨। ਮਾਇਆ ਨੇ ਸੱਪ (*ਭੁਇਅੰਗਾ*) ਵਾਂਗ ਸਭ ਨੂੰ ਲਪੇਟਿਆ ਹੋਇਆ ਹੈ। (ਸਾਰੇ ਜੀਵ) ਹਉਮੈ (ਦੀ ਅੱਗ ਵਿਚ) ਸੜੇ ਪਏ ਹਨ, ਜਿਵੇਂ ਦੀਪਕ ਨੂੰ ਵੇਖ ਕੇ ਪਤੰਗੇ (ਸੜਦੇ ਹਨ)। (ਮਨੁੱਖ ਭਾਵੇਂ) ਸਾਰੇ ਸ਼ਿੰਗਾਰ ਕਰ ਲਵੇ, (ਪਰ ਪ੍ਰਭੂ ਨੂੰ) ਨਹੀਂ ਪਾ ਸਕਦਾ। ਜਦ (ਪ੍ਰਭੂ) ਕ੍ਰਿਪਾਲ ਹੁੰਦਾ ਹੈ, ਤਾਂ ਗੁਰੂ ਨਾਲ ਮੇਲ ਕਰਾ ਦਿੰਦਾ ਹੈ।੩। ਮੈਂ (ਨਾਮ ਰੂਪ) ਇਕ ਰਤਨ ਬਾਰੇ ਉਦਾਸ ਹੋ ਕੇ ਪੁਛਦੀ ਫਿਰਦੀ ਹਾਂ, (ਪਰ ਉਹ) ਨਿਰਮੋਲਕ ਹੀਰਾ (ਆਪਣੇ ਕਿਸੇ) ਉਪਾ ਰਾਹੀਂ ਨਹੀਂ ਮਿਲਦਾ। (ਇਹ ਸ਼ਰੀਰ) ਹਰਿ ਦਾ ਠਿਕਾਣਾ ਜਾਂ ਘਰ ਹੈ, ਇਸ ਵਿਚ (ਪ੍ਰਭੂ ਰੂਪ) ਲਾਲ (ਪਿਆ ਹੈ)। ਗੁਰੂ ਨੇ (ਅਗਿਆਨ ਦਾ) ਪਰਦਾ ਹਟਾ ਦਿੱਤਾ ਹੈ, (ਮੈਂ ਪ੍ਰਭੂ ਨੂੰ) ਵੇਖ ਕੇ ਨਿਹਾਲ ਹੋ ਗਈ ਹਾਂ।੪। ਜਿਸ ਨੇ (ਨਾਮ ਦਾ ਰਸ) ਚਖਿਆ ਹੈ, ਉਸ ਨੂੰ ਹੀ ਸੁਆਦ ਆਇਆ ਹੈ, ਜਿਵੇਂ ਗੁੰਗਾ (ਕੋਈ ਸੁਆਦਲੀ ਚੀਜ਼ ਖਾ ਕੇ) ਮਨ ਵਿਚ ਹੀ ਵਿਸਮਾਦੀ ਸਥਿਤੀ ਵਿਚ ਹੋ ਜਾਂਦਾ ਹੈ। (ਉਸ ਨਾਮ-ਰਸੀਏ ਨੂੰ) ਸਰਬਤ੍ਰ ਨਾਮ ਰੂਪ (ਪ੍ਰਭੂ) ਹੀ ਦਿਸਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਦੇ ਗੁਣ ਕਹਿ ਕਹਿ ਕੇ (ਉਹ ਹਰਿ ਵਿਚ ਹੀ) ਸਮਾ ਗਿਆ ਹੈ।੫।੧।

**ਬਿਲਾਵਲੁ ਮਹਲਾ ੫**

ਗੁਰੂ ਨੇ ਸਭ ਤਰ੍ਹਾਂ ਦਾ ਸੁਖ ਵਰਤਾ ਦਿੱਤਾ ਹੈ ਅਤੇ ਸੇਵਕ ਨੂੰ ਆਪਣੀ ਸੇਵਾ/ਭਗਤੀ ਵਿਚ ਲਗਾ ਦਿੱਤਾ ਹੈ। ਅਲੱਖ ਅਭੇਵ (ਪ੍ਰਭੂ ਨੂੰ) ਜਪਣ ਨਾਲ ਕਿਸੇ ਪ੍ਰਕਾਰ ਦਾ ਕੋਈ ਵਿਘਨ ਨਹੀਂ ਲਗਦਾ।੧। (ਹਿਰਦੇ ਰੂਪ) ਧਰਤੀ (ਪ੍ਰਭੂ ਦੇ) ਗੁਣ ਗਾਉਣ ਨਾਲ ਪਵਿਤਰ ਹੋ ਜਾਂਦੀ ਹੈ। ਹਰਿ-ਨਾਮ ਦੀ ਆਰਾਧਨਾ ਨਾਲ ਪਾਪ (*ਦੁਰਤੁ*) ਦੂਰ ਹੋ ਜਾਂਦੇ ਹਨ।੧।ਰਹਾਉ। ਸਭ ਥਾਵਾਂ ਵਿਚ (ਪ੍ਰਭੂ) ਆਪ ਵਰਤ ਰਿਹਾ ਹੈ, ਜਿਸ ਦਾ ਵੱਡਾ ਪ੍ਰਤਾਪ ਆਦਿ ਜੁਗਾਦਿ ਤੋਂ (ਚਲਿਆ ਆ ਰਿਹਾ ਹੈ)। ਗੁਰੂ ਦੀ ਕ੍ਰਿਪਾ ਨਾਲ ਕੋਈ ਦੁਖ ਨਹੀਂ ਵਿਆਪਦਾ।੨। ਗੁਰੂ ਦੇ ਚਰਣ (ਜਿਨ੍ਹਾਂ ਵਿਅਕਤੀਆਂ ਨੂੰ) ਮਨ ਵਿਚ ਮਿਠੇ ਲਗਦੇ ਹਨ, ਉਹ ਨਿਰਵਿਘਨ ਹੋ ਕੇ ਸਭ ਥਾਈਂ ਵਸਦੇ ਰਹਿੰਦੇ ਹਨ। ਸਤਿਗੁਰੂ ਦੇ ਪ੍ਰਸੰਨ ਹੋਣ 'ਤੇ ਸੁਭ ਸੁਖ ਪਾ ਲਈਦੇ ਹਨ।੩। ਪਾਰਬ੍ਰਹਮ ਪ੍ਰਭੂ (ਉਨ੍ਹਾਂ ਦਾ) ਆਪ ਰਖਵਾਲਾ ਹੋ ਜਾਂਦਾ ਹੈ, ਜਿਥੇ ਕਿਥੇ ਵੀ (ਦਾਸਾਂ) ਨਾਲ ਦਿਸਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭ ਨੇ ਆਪ ਹੀ ਦਾਸਾਂ ਨੂੰ ਪਾਲਿਆ ਹੈ।੪।੨।

**ਬਿਲਾਵਲੁ ਮਹਲਾ ੫**

ਹੇ ਸੁਖਾਂ ਦੇ ਖ਼ਜ਼ਾਨੇ ਮੇਰੇ ਪ੍ਰੀਤਮ ਪ੍ਰਭੂ! ਹੇ ਸੁਆਮੀ ਪ੍ਰਭੂ! ਤੇਰੇ ਅਣਗਣਿਤ ਗੁਣ ਹਨ। ਮੈਂ ਅਨਾਥ, ਤੇਰੀ ਸ਼ਰਣ ਵਿਚ ਆਇਆ ਹਾਂ। ਹੇ ਪ੍ਰਭੂ! ਕ੍ਰਿਪਾ ਕਰ (ਜੋ ਮੈਂ ਤੇਰੇ) ਚਰਣ ਧਿਆਵਾਂ।੧। (ਹੇ ਪਰਮਾਤਮਾ! ਮੇਰੇ ਉਪਰ) ਦਇਆ ਕਰੋ ਅਤੇ ਆ ਕੇ (ਮੇਰੇ) ਮਨ ਵਿਚ ਵਸੋ। ਮੈਂ ਗੁਣਹੀਨ ਨੂੰ (ਆਪਣੇ) ਲੜ ਲਗਾ ਲਵੋ।ਰਹਾਉ। (ਜੇ) ਪ੍ਰਭੂ ਚਿਤ ਵਿਚ ਆ ਜਾਵੇ, ਤਾਂ ਕਾਹਦਾ ਦੁਖ? ਹਰਿ ਦੇ ਸੇਵਕ ਉਤੇ ਜਮ ਦੀ ਪੀੜ (ਅਸਰ) ਨਹੀਂ ਕਰ ਸਕਦੀ। ਹਰਿ ਦੇ ਸਿਮਰਨ ਨਾਲ (ਉਸ ਦੇ) ਸਭ ਦੁਖ ਨਸ ਜਾਂਦੇ ਹਨ, ਜਿਸ ਦੇ ਅੰਗ-ਸੰਗ ਸਦਾ ਪ੍ਰਭੂ ਵਸਦਾ ਹੈ।੨। ਪ੍ਰਭੂ ਦਾ ਨਾਮ ਮਨ ਅਤੇ ਤਨ ਦਾ ਆਧਾਰ ਹੈ; ਨਾਮ ਦੇ ਵਿਸਰਨ ਨਾਲ ਸ਼ਰੀਰ ਸੁਆਹ ਹੋ ਜਾਂਦਾ ਹੈ। ਪ੍ਰਭੂ ਦੇ ਚਿਤ ਵਿਚ ਆਉਣ ਨਾਲ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ। ਹਰਿ ਦੇ ਵਿਸਰਨ ਨਾਲ (ਵਿਅਕਤੀ) ਹਰ ਇਕ ਦਾ ਮੁਥਾਜ ਹੋ ਜਾਂਦਾ ਹੈ।੩। (ਜਿਸ ਵਿਅਕਤੀ ਦੇ ਮਨ ਵਿਚ ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੀਤ ਲਗ ਜਾਂਦੀ ਹੈ, (ਉਸ ਨੂੰ) ਭੈੜੀ ਬੁੱਧੀ ਵਾਲੀ ਰੀਤ ਭੁਲ ਜਾਂਦੀ ਹੈ। (ਉਸ ਦੇ) ਮਨ ਤਨ ਵਿਚ ਹਰਿ ਹਰਿ ਦਾ ਮੰਤ੍ਰ (ਵਸ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਭਗਤਾਂ ਦੇ ਘਰ ਸਦਾ ਆਨੰਦ (ਬਣਿਆ ਰਹਿੰਦਾ ਹੈ)।੪।੩।

ਰਾਗੁ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ ਗਾਵਣਾ
ੴ ਸਤਿਗੁਰ ਪ੍ਰਸਾਦਿ ॥
ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥
ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ ॥੧॥ ਰਹਾਉ ॥
ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥
ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ ॥
ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥੧॥
ਸੁਣਿ ਸੁਣਿ ਜੀਵਾ ਸੋਇ ਤਿਨਾ ਕੀ ਜਿਨ੍ਹ ਅਪੁਨਾ ਪ੍ਰਭੁ ਜਾਤਾ ॥
ਹਰਿ ਨਾਮੁ ਅਰਾਧਹਿ ਨਾਮੁ ਵਖਾਣਹਿ ਹਰਿ ਨਾਮੇ ਹੀ ਮਨੁ ਰਾਤਾ ॥
ਸੇਵਕੁ ਜਨ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ ॥
ਨਾਨਕ ਕੀ ਬੇਨੰਤੀ ਸੁਆਮੀ ਤੇਰੇ ਜਨ ਦੇਖਣੁ ਪਾਵਾ ॥੨॥

ਵਡਭਾਗੀ ਸੇ ਕਾਢੀਅਹਿ ਪਿਆਰੇ ਸੰਤਸੰਗਤਿ ਜਿਨਾ ਵਾਸੋ ॥
ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ ਮਨੈ ਹੋਵੈ ਪਰਗਾਸੋ ॥
ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ ॥
ਤਿਨਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥੩॥
ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥
ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥
ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥
ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ ॥੪॥੧॥੪॥

ਬਿਲਾਵਲੁ ਮਹਲਾ ੫ ॥
ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥
ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥
ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥
ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥੧॥
ਹਰਿਚੰਦਉਰੀ ਚਿਤ ਭ੍ਰਮੁ ਸਖੀਏ ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ ॥
ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ ॥
ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖੁ ਨ ਪਾਇਆ ॥
ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ ॥੨॥
ਜਾਇ ਬਸਹੁ ਵਡਭਾਗਣੀ ਸਖੀਏ ਸੰਤਾ ਸੰਗਿ ਸਮਾਈਐ ॥

**ਰਾਗੁ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ ਗਾਵਣਾ**

ਨੋਟ: ਇਸ ਨੂੰ ਗਾਉਣ ਲਈ 'ਇਆਨੜੀਏ ਮਾਨੜਾ ਕਾਇ ਕਰੇਹਿ' (ਤਿਲੰਗ ਮਹਲਾ ੧, ਪੰਨਾ 722) ਦੀ ਧਾਰਨਾ ਵਰਤਣੀ ਹੈ।

ਹੇ ਮੇਰੇ ਪਿਆਰੇ (ਪ੍ਰਭੂ)! ਮੇਰੇ ਮਨ ਵਿਚ ਤੇਰੀ ਹੀ ਟੇਕ ਹੈ, ਮੇਰੇ ਮਨ ਵਿਚ ਤੇਰੀ ਹੀ ਟੇਕ ਹੈ। ਹੇ ਪਿਆਰੇ! ਹੋਰ (ਸਾਰੀਆਂ) ਸਿਆਣਪਾਂ ਵਿਅਰਥ ਹਨ, (ਸਾਡੀ) ਰਖਿਆ ਕਰਨ ਦੇ (ਕੇਵਲ) ਇਕ ਤੂੰ ਹੀ (ਸਮਰਥ) ਹੈਂ।੧।ਰਹਾਉ। ਹੇ ਪਿਆਰੇ! ਜਿਸ ਨੂੰ ਪੂਰਾ ਸਤਿਗੁਰੂ ਮਿਲ ਜਾਏ, ਉਹ ਸੇਵਕ ਨਿਹਾਲ ਹੋ ਜਾਂਦਾ ਹੈ। ਹੇ ਪਿਆਰੇ! ਗੁਰੂ ਦੀ ਸੇਵਾ ਉਹ ਕਰਦਾ ਹੈ, ਜਿਸ ਉਪਰ (ਪ੍ਰਭੂ) ਦਿਆਲ ਹੁੰਦਾ ਹੈ। ਗੁਰਦੇਵ ਸੁਆਮੀ ਦਾ ਸਰੂਪ ਫਲ-ਦਾਇਕ ਹੈ ਅਤੇ ਸਾਰੀਆਂ ਸ਼ਕਤੀਆਂ ਨਾਲ ਭਰਪੂਰ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਪਾਰਬ੍ਰਹਮ ਪਰਮੇਸ਼ਵਰ ਹੈ ਅਤੇ ਸਦਾ ਸਦਾ ਅੰਗ-ਸੰਗ ਰਹਿੰਦਾ ਹੈ।੧। ਮੈਂ ਉਨ੍ਹਾਂ ਦੀ ਖ਼ਬਰ/ਸ਼ੋਭਾ ਸੁਣ ਸੁਣ ਕੇ ਜੀਉਂਦਾ ਹਾਂ, ਜਿਨ੍ਹਾਂ ਨੇ ਆਪਣਾ ਪ੍ਰਭੂ ਪਛਾਣ ਲਿਆ ਹੈ। (ਉਹ ਸਾਧਕ) ਹਰਿ ਦੇ ਨਾਮ ਨੂੰ ਆਰਾਧਦੇ ਹਨ, ਹਰਿ-ਨਾਮ ਦਾ ਹੀ ਬਖਾਨ ਕਰਦੇ ਹਨ ਅਤੇ ਹਰਿ-ਨਾਮ ਵਿਚ ਹੀ (ਉਨ੍ਹਾਂ ਦਾ) ਮਨ ਰੰਗਿਆ ਰਹਿੰਦਾ ਹੈ। (ਮੈਂ) ਸੇਵਕ (ਉਨ੍ਹਾਂ) ਸੇਵਕ-ਜਨਾਂ ਦੀ ਸੇਵਾ ਮੰਗਦਾ ਹਾਂ। (ਜੇ ਮੇਰੇ) ਪੂਰੇ ਭਾਗ ਹੋਣ (ਤਾਂ ਹੀ ਸੇਵਾ) ਕਮਾ ਸਕਦਾ ਹਾਂ। ਹੇ ਸੁਆਮੀ! ਨਾਨਕ ਦੀ ਬੇਨਤੀ ਹੈ ਕਿ (ਕ੍ਰਿਪਾ ਕਰੋ ਤਾਂ ਜੋ ਮੈਂ) ਤੇਰੇ ਸੇਵਕਾਂ ਦਾ ਦਰਸ਼ਨ ਪ੍ਰਾਪਤ ਕਰ ਸਕਾਂ।੨।

ਹੇ ਪਿਆਰੇ! ਵਡਭਾਗੀ ਉਨ੍ਹਾਂ ਨੂੰ ਆਖਿਆ ਜਾਂਦਾ ਹੈ, ਜਿਨ੍ਹਾਂ ਦਾ ਸਤਿਸੰਗਤ ਵਿਚ ਵਾਸਾ ਹੁੰਦਾ ਹੈ। (ਪ੍ਰਭੂ ਦੇ) ਨਿਰਮਲ ਅੰਮ੍ਰਿਤ ਰੂਪ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ, (ਜਿਸ ਨਾਲ) ਮਨ ਵਿਚ (ਬ੍ਰਹਮ-ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ। ਹੇ ਪਿਆਰੇ! ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ ਅਤੇ ਜਮ ਦੀ ਮੁਥਾਜੀ ਵੀ ਖ਼ਤਮ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ (ਗੁਰਮੁਖਾਂ) ਨੂੰ (ਪ੍ਰਭੂ ਦਾ) ਦਰਸ਼ਨ ਪ੍ਰਾਪਤ ਹੁੰਦਾ ਹੈ, ਜੋ ਆਪਣੇ ਪ੍ਰਭੂ ਨੂੰ ਚੰਗੇ ਲਗ ਜਾਂਦੇ ਹਨ।੩। ਹੇ ਉੱਚੇ, ਅਪਾਰ, ਬੇਅੰਤ, ਸੁਆਮੀ (ਪ੍ਰਭੂ)! ਤੇਰੇ ਗੁਣਾਂ ਨੂੰ ਕੌਣ ਜਾਣ ਸਕਦਾ ਹੈ? (ਤੇਰੇ ਗੁਣ ਨੂੰ) ਗਾਉਣ ਵਾਲੇ ਤਰ ਜਾਂਦੇ ਹਨ, ਸੁਣਨ ਵਾਲੇ ਵੀ ਤਰ ਜਾਂਦੇ ਹਨ ਅਤੇ (ਉਨ੍ਹਾਂ ਦੇ) ਬੇਸ਼ੁਮਾਰ ਪਾਪ ਨਸ਼ਟ ਹੋ ਜਾਂਦੇ ਹਨ। (ਹੇ ਪ੍ਰਭੂ! ਤੂੰ) ਪਸ਼ੂ ਅਤੇ ਪ੍ਰੇਤ ਬਿਰਤੀ ਵਾਲੇ ਮੂਰਖਾਂ ਨੂੰ (ਭਵ-ਸਾਗਰ ਤੋਂ) ਤਾਰ ਦਿੱਤਾ ਹੈ ਅਤੇ ਪੱਥਰ (ਵਰਗੇ ਕਠੋਰ ਚਿਤ ਵਾਲਿਆਂ) ਨੂੰ ਵੀ ਪਾਰ ਉਤਾਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਦਾਸ ਤੇਰੀ ਸ਼ਰਣ ਵਿਚ ਹੈ (ਅਤੇ ਤੇਰੇ ਤੋਂ) ਸਦਾ ਸਦਾ ਬਲਿਹਾਰ ਜਾਂਦਾ ਹੈ।੪।੧।੪।

**ਬਿਲਾਵਲੁ ਮਹਲਾ ੫**

ਹੇ ਸਖੀ! ਵਿਸ਼ਿਆਂ ਵਾਲੇ ਫਿਕੇ ਜਲ ਨੂੰ ਤਿਆਗ ਕੇ ਨਾਮ ਰੂਪ ਮਹਾ ਰਸ ਨੂੰ ਪੀਓ। (ਨਾਮ ਰਸ ਨੂੰ) ਚਖੇ ਬਿਨਾ ਸਾਰੀ ਲੋਕਾਈ ਡੁਬ ਰਹੀ ਹੈ, ਕਿਸੇ ਦੀ ਜੀਵਾਤਮਾ ਸੁਖੀ ਨਹੀਂ ਹੁੰਦੀ। (ਨਾਮ ਦੀ ਪ੍ਰਾਪਤੀ ਲਈ) ਪ੍ਰਤਿਸ਼ਠਾ, ਮਹਾਨਤਾ ਜਾਂ ਕੋਈ (ਹੋਰ) ਸ਼ਕਤੀ (ਉਪਯੋਗੀ) ਨਹੀਂ ਹੈ, (ਬਸ) ਸਾਧਾਂ ਦੀ ਦਾਸੀ ਹੋ ਜਾ। ਨਾਨਕ (ਦਾ ਕਥਨ ਹੈ ਕਿ) ਉਹੀ (ਪ੍ਰਭੂ ਦੇ) ਦੁਆਰ ਉਪਰ ਸ਼ੋਭਾਸ਼ਾਲੀ ਹਨ, ਜਿਨ੍ਹਾਂ ਨੂੰ ਪ੍ਰਭੂ ਨੇ ਆਪਣਾ ਬਣਾ ਲਿਆ ਹੁੰਦਾ ਹੈ।੧। ਹੇ ਸਖੀਏ! (ਆਕਾਸ਼ ਵਿਚ ਵਸਦੀ ਮਿਥਕ ਨਗਰੀ) ਹਰਿ ਚੰਦੌਰੀ ਵਾਂਗ ਮਾਇਆ ਚਿਤ ਦਾ (ਕੇਵਲ) ਭਰਮ ਹੈ, ਮ੍ਰਿਗ-ਤ੍ਰਿਸ਼ਨਾ ਜਾਂ ਬ੍ਰਿਛ ਦੀ ਛਾਇਆ ਵਾਂਗ (ਜਲਦੀ ਖ਼ਤਮ ਹੋਣ ਵਾਲੀ ਹੈ)। ਹੇ ਸਖੀਏ! (ਇਹ ਮਾਇਆ) ਚੰਚਲ ਹੈ, (ਕਿਸੇ ਦੇ) ਨਾਲ ਨਹੀਂ ਚਲਦੀ, ਅੰਤ ਨੂੰ ਇਹ ਛਡ ਜਾਂਦੀ ਹੈ। (ਸੰਸਾਰਿਕ) ਰਸਾਂ ਨੂੰ ਭੋਗਣਾ ਅਤੇ ਰੂਪ-ਰਸ ਵਿਚ ਅਤਿਅਧਿਕ ਮਸਤ ਰਹਿਣਾ—ਇਨ੍ਹਾਂ ਦੇ ਸੰਪਰਕ ਨਾਲ ਸੁਖ ਨਹੀਂ ਪਾਈਦਾ। ਨਾਨਕ (ਦਾ ਕਥਨ ਹੈ ਕਿ) ਹੇ ਸਖੀਏ! ਹਰਿ ਦੇ ਸੇਵਕ ਧੰਨ ਧੰਨ ਹਨ, ਜਿਨ੍ਹਾਂ ਨੇ ਨਾਮ ਨੂੰ ਹੀ ਧਿਆਇਆ ਹੈ।੨। ਹੇ ਵਡਭਾਗਣ ਸਖੀਏ! ਜਾ ਕੇ ਸੰਤਾਂ ਦੇ ਸੰਗ ਵਿਚ ਵਸੋ, (ਉਥੇ ਹੀ) ਸਮਾਉਣਾ ਚਾਹੀਦਾ ਹੈ।

ਤਹ ਦੂਖ ਨ ਭੂਖ ਨ ਰੋਗੁ ਬਿਆਪੈ ਚਰਨ ਕਮਲ ਲਿਵ ਲਾਈਐ ॥
ਤਹ ਜਨਮ ਨ ਮਰਣੁ ਨ ਆਵਣ ਜਾਣਾ ਨਿਹਚਲੁ ਸਰਣੀ ਪਾਈਐ ॥
ਪ੍ਰੇਮ ਬਿਛੋਹੁ ਨ ਮੋਹੁ ਬਿਆਪੈ ਨਾਨਕ ਹਰਿ ਏਕੁ ਧਿਆਈਐ ॥੩॥
ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ ਰਤੜੇ ਸਹਜਿ ਸੁਭਾਏ ॥
ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ ਅਨਦ ਮੰਗਲ ਗੁਣ ਗਾਏ ॥
ਸਖੀ ਸਹੇਲੀ ਰਾਮ ਰੰਗਿ ਰਾਤੀ ਮਨ ਤਨ ਇਛ ਪੁਜਾਏ ॥
ਨਾਨਕ ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ ॥੪॥੨॥੫॥

ਰਾਗੁ ਬਿਲਾਵਲੁ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਏਕ ਰੂਪ ਸਗਲੋ ਪਾਸਾਰਾ ॥ ਆਪੇ ਬਨਜੁ ਆਪਿ ਬਿਉਹਾਰਾ ॥੧॥
ਐਸੋ ਗਿਆਨੁ ਬਿਰਲੋ ਈ ਪਾਏ ॥ ਜਤ ਜਤ ਜਾਈਐ ਤਤ ਦ੍ਰਿਸਟਾਏ ॥੧॥ ਰਹਾਉ॥
ਅਨਿਕ ਰੰਗ ਨਿਰਗੁਨ ਇਕ ਰੰਗਾ ॥ ਆਪੇ ਜਲੁ ਆਪ ਹੀ ਤਰੰਗਾ ॥੨॥
ਆਪ ਹੀ ਮੰਦਰੁ ਆਪਹਿ ਸੇਵਾ ॥ ਆਪ ਹੀ ਪੂਜਾਰੀ ਆਪ ਹੀ ਦੇਵਾ ॥੩॥
ਆਪਹਿ ਜੋਗ ਆਪ ਹੀ ਜੁਗਤਾ ॥ ਨਾਨਕ ਕੇ ਪ੍ਰਭ ਸਦ ਹੀ ਮੁਕਤਾ ॥੪॥੧॥੬॥

ਬਿਲਾਵਲੁ ਮਹਲਾ ੫ ॥
ਆਪਿ ਉਪਾਵਨ ਆਪਿ ਸਧਰਨਾ ॥ ਆਪਿ ਕਰਾਵਨ ਦੋਸੁ ਨ ਲੈਨਾ ॥੧॥
ਆਪਨ ਬਚਨੁ ਆਪ ਹੀ ਕਰਨਾ ॥ ਆਪਨ ਬਿਭਉ ਆਪ ਹੀ ਜਰਨਾ ॥੧॥ ਰਹਾਉ॥
ਆਪ ਹੀ ਮਸਟਿ ਆਪ ਹੀ ਬੁਲਨਾ ॥ ਆਪ ਹੀ ਅਛਲੁ ਨ ਜਾਈ ਛਲਨਾ ॥੨॥
ਆਪ ਹੀ ਗੁਪਤ ਆਪਿ ਪਰਗਟਨਾ ॥ ਆਪ ਹੀ ਘਟਿ ਘਟਿ ਆਪਿ ਅਲਿਪਨਾ ॥੩॥
ਆਪੇ ਅਵਿਗਤੁ ਆਪ ਸੰਗਿ ਰਚਨਾ ॥ ਕਹੁ ਨਾਨਕ ਪ੍ਰਭ ਕੇ ਸਭਿ ਜਚਨਾ ॥੪॥੨॥੭॥

ਬਿਲਾਵਲੁ ਮਹਲਾ ੫ ॥
ਭੂਲੇ ਮਾਰਗੁ ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥੧॥
ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥ ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥੧॥ ਰਹਾਉ॥
ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥ ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥
ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥ ਚਰਨ ਕਮਲ ਗੁਰਿ ਆਸ੍ਰਮੁ ਦੀਆ ॥੩॥
ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥੪॥੩॥੮॥

ਉਥੇ ਨ ਦੁਖ, ਨ ਭੁਖ ਅਤੇ ਨ ਹੀ ਰੋਗ ਵਿਆਪਦਾ ਹੈ, (ਪ੍ਰਭੂ ਦੇ) ਚਰਣ-ਕਮਲਾਂ ਵਿਚ ਲਿਵ ਲਾਉਣੀ ਚਾਹੀਦੀ ਹੈ। ਉਥੇ ਨ ਜਨਮ ਹੈ, ਨ ਮਰਨ ਅਤੇ ਨ ਹੀ ਆਉਣਾ ਜਾਣਾ ਵਿਆਪਦਾ ਹੈ, (ਸਾਧ ਸੰਗਤ ਦੀ) ਸ਼ਰਣ ਵਿਚ (ਮਨ ਦੀ) ਸਥਿਰਤਾ ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਉਥੇ) ਨ (ਪ੍ਰਭੂ ਦੇ) ਪ੍ਰੇਮ ਵਿਚ ਵਿਘਨ ਪੈਂਦਾ, ਨ ਹੀ (ਮਾਇਆ ਦਾ) ਮੋਹ ਵਿਆਪਦਾ ਹੈ, (ਉਥੇ ਕੇਵਲ) ਇਕ ਹਰਿ ਹੀ ਧਿਆਈਦਾ ਹੈ।੩। ਪਿਆਰੇ (ਪ੍ਰਭੂ) ਨੇ ਮਿਹਰ ਦੀ ਦ੍ਰਿਸ਼ਟੀ ਕਰਕੇ ਮਨ ਨੂੰ ਵਿੰਨ੍ਹ ਲਿਆ ਹੈ, (ਅਸੀਂ) ਸਹਿਜ ਸੁਭਾ ਹੀ (ਉਸ ਦੇ ਪ੍ਰੇਮ-ਰੰਗ ਵਿਚ) ਰੰਗੇ ਗਏ ਹਾਂ। ਅਸੀਂ ਪ੍ਰੀਤਮ ਨੂੰ ਮਿਲ ਕੇ (ਉਸ ਦੇ) ਆਨੰਦਮਈ ਕਲਿਅਣਕਾਰੀ ਗੁਣਾਂ ਦਾ ਗਾਇਨ ਕੀਤਾ ਹੈ, (ਇਸ ਤਰ੍ਹਾਂ ਸਾਡੀ) ਸੇਜ ਸੁਹਾਵਣੀ ਹੋ ਗਈ ਹੈ। (ਜੋ) ਸਖੀਆਂ ਸਹੇਲੀਆਂ ਰਾਮ ਦੇ (ਪ੍ਰੇਮ-)ਰੰਗ ਵਿਚ ਰੰਗੀਆਂ ਰਹਿੰਦੀਆਂ ਹਨ, (ਉਨ੍ਹਾਂ ਦੇ) ਮਨ ਤਨ ਦੀ ਇੱਛਾ ਪੂਰੀ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਅਸਚਰਜ (ਜੀਵ-ਜੋਤਿ) ਅਸਚਰਜ (ਬ੍ਰਹਮ-ਜੋਤਿ) ਨਾਲ ਮਿਲ ਜਾਂਦੀ ਹੈ, (ਇਸ ਮਹਾ ਮਿਲਨ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ।੪।੨।੫।

**ਰਾਗੁ ਬਿਲਾਵਲੁ ਮਹਲਾ ੫ ਘਰੁ ੪**

(ਸੰਸਾਰ ਦਾ) ਸਾਰਾ ਪਸਾਰਾ ਇਕੋ (ਪ੍ਰਭੂ) ਦਾ ਹੀ ਰੂਪ ਹੈ। (ਉਹ) ਆਪ ਵਣਜ ਹੈ ਅਤੇ ਆਪ ਹੀ ਵਪਾਰੀ (*ਬਿਉਹਾਰਾ*) ਹੈ।੧। (ਹੇ ਭਾਈ!) ਅਜਿਹਾ ਗਿਆਨ ਕੋਈ ਵਿਰਲਾ ਹੀ ਪਾਉਂਦਾ ਹੈ ਕਿ ਜਿਥੇ ਕਿਥੇ ਜਾਈਏ, ਉਥੇ ਹੀ (ਪ੍ਰਭੂ) ਦਿਸ ਪਏ।੧।ਰਹਾਉ। (ਪ੍ਰਭੂ ਦੇ) ਅਨੇਕ ਰੰਗ ਹਨ, (ਪਰ ਉਹ) ਨਿਰਗੁਣ ਇਕੋ ਰੰਗ ਵਾਲਾ ਹੈ। (ਉਹ) ਆਪੇ ਜਲ ਹੈ ਅਤੇ ਆਪ ਹੀ ਤਰੰਗਾਂ ਹੈ।੨। (ਉਹ) ਆਪ ਹੀ ਮੰਦਿਰ ਹੈ ਅਤੇ ਆਪ ਹੀ ਸੇਵਾ/ਭਗਤੀ ਹੈ। (ਉਹ) ਆਪ ਹੀ ਪੁਜਾਰੀ ਹੈ ਅਤੇ ਆਪ ਹੀ ਦੇਵਤਾ ਹੈ।੩। (ਉਹ) ਆਪ ਹੀ ਯੋਗ ਹੈ ਅਤੇ ਆਪ ਹੀ ਯੋਗ ਦੀ ਜੁਗਤ ਹੈ। ਨਾਨਕ ਦੇ ਪ੍ਰਭੂ ਸਦਾ ਹੀ ਨਿਰਲੇਪ ਹਨ।੪।੧।੬।

**ਬਿਲਾਵਲੁ ਮਹਲਾ ੫**

(ਪ੍ਰਭੂ) ਆਪ ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਆਸਰਾ (*ਸਧਰਨਾ*) ਦੇਣ ਵਾਲਾ ਹੈ। ਆਪ ਹੀ ਸਭ ਤੋਂ (ਕਰਮ) ਕਰਵਾਉਣ ਵਾਲਾ ਹੈ, ਪਰ (ਕਿਸੇ ਗੱਲ ਦਾ) ਦੋਸ਼ (ਆਪਣੇ ਉਪਰ) ਨਹੀਂ ਲੈਂਦਾ।੧। (ਪ੍ਰਭੂ) ਆਪ ਹੀ ਬੋਲ ਹੈ ਅਤੇ ਆਪ ਹੀ (ਬੋਲ) ਕਰਨ ਵਾਲਾ ਹੈ। (ਪ੍ਰਭੂ) ਆਪ ਹੀ ਐਸ਼ਵਰਜ (*ਬਿਭਉ*) ਹੈ ਅਤੇ ਆਪ ਹੀ ਜਰਨ ਵਾਲਾ ਹੈ।੧।ਰਹਾਉ। (ਉਹ) ਆਪ ਹੀ ਮਸਤ (ਰਹਿਣ) ਵਾਲਾ ਹੈ ਅਤੇ ਆਪ ਹੀ ਬੋਲਣ ਵਾਲਾ ਹੈ। (ਉਹ) ਆਪ ਹੀ ਅਛਲ ਹੈ, ਛਲਿਆ ਨਹੀਂ ਜਾ ਸਕਦਾ।੨। ਉਹ ਆਪ ਹੀ ਗੁਪਤ ਹੈ ਅਤੇ ਆਪ ਹੀ ਪ੍ਰਗਟ-ਰੂਪ ਹੈ। ਆਪ ਹੀ ਘਟ ਘਟ ਵਿਚ ਵਸਦਾ ਹੈ ਅਤੇ ਆਪ ਹੀ ਨਿਰਲਿਪਤ (*ਅਲਿਪਨਾ*) ਹੈ।੩। (ਉਹ) ਆਪ ਅਵਿਅਕਤ/ਅਦ੍ਰਿਸ਼ ਹੈ ਅਤੇ ਆਪ ਹੀ ਰਚਨਾ ਨਾਲ (ਸਮਾਇਆ) ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਸਭ ਪ੍ਰਭੂ ਦੇ ਸੰਕਲਪ ਹਨ।੪।੨।੭।

**ਬਿਲਾਵਲੁ ਮਹਲਾ ੫**

ਭੂਲੇ ਹੋਏ (ਮਨੁੱਖ) ਨੂੰ ਜਿਸ (ਗੁਰੂ) ਨੇ ਮਾਰਗ ਦਸਿਆ ਹੈ, ਅਜਿਹਾ ਗੁਰੂ (ਕਿਸੇ) ਵਡਭਾਗੀ ਨੇ ਹੀ ਪ੍ਰਾਪਤ ਕੀਤਾ ਹੈ।੧। ਹੇ ਮਨ! ਰਾਮ ਦੇ ਨਾਮ ਦਾ ਸਿਮਰਨ ਕਰ, (ਉਸ ਨੂੰ) ਚਿਤਾਰਦਾ ਰਹਿ। (ਕਿਉਂਕਿ ਮੇਰੇ) ਹਿਰਦੇ ਵਿਚ ਪਿਆਰੇ ਗੁਰੂ ਦੇ ਚਰਣ ਵਸ ਰਹੇ ਹਨ।੧।ਰਹਾਉ। ਜਿਸ ਮਨ ਨੂੰ ਕਾਮ, ਕ੍ਰੋਧ, ਲੋਭ, ਮੋਹ ਨੇ (ਆਪਣੇ ਵਸ ਵਿਚ ਕਰ) ਲਿਆ ਹੈ, ਗੁਰੂ ਨੇ (ਉਸ ਦੇ) ਬੰਧਨ ਕਟ ਕੇ ਮੁਕਤ ਕਰ ਦਿੱਤਾ ਹੈ।੨। ਦੁਖ ਸੁਖ (ਸਹਿਨ) ਕਰਦਿਆਂ (ਮਨੁੱਖ) ਜੰਮਦਾ ਅਤੇ ਫਿਰ ਮਰਦਾ ਹੈ, (ਉਸ ਨੂੰ) ਗੁਰੂ ਨੇ (ਆਪਣੇ) ਚਰਣ ਕਮਲਾਂ ਦਾ ਆਸਰਾ ਦਿੱਤਾ ਹੈ।੩। ਨਾਨਕ (ਦਾ ਕਥਨ ਹੈ ਕਿ) ਸੰਸਾਰ ਅਗਨੀ ਦੇ ਸਮੁੰਦਰ ਵਿਚ ਡੁਬ ਰਿਹਾ ਸੀ, ਸਤਿਗੁਰੂ ਨੇ ਬਾਂਹ ਪਕੜ ਕੇ ਪਾਰ ਲੰਘਾ ਦਿੱਤਾ ਹੈ।੪।੩।੮।

ਬਿਲਾਵਲੁ ਮਹਲਾ ੫ ॥
ਤਨੁ ਮਨੁ ਧਨੁ ਅਰਪਉ ਸਭੁ ਅਪਨਾ ॥ ਕਵਨ ਸੁ ਮਤਿ ਜਿਤੁ ਹਰਿ ਹਰਿ ਜਪਨਾ ॥੧॥
ਕਰਿ ਆਸਾ ਆਇਓ ਪ੍ਰਭ ਮਾਗਨਿ ॥ ਤੁਮ੍ ਪੇਖਤ ਸੋਭਾ ਮੇਰੈ ਆਗਨਿ ॥੧॥ ਰਹਾਉ॥
ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ ॥ ਸਾਧਸੰਗਿ ਇਸੁ ਮਨਹਿ ਉਧਾਰਉ ॥੨॥
ਮਤਿ ਬੁਧਿ ਸੁਰਤਿ ਨਾਹੀ ਚਤੁਰਾਈ ॥ ਤਾ ਮਿਲੀਐ ਜਾ ਲਏ ਮਿਲਾਈ ॥੩॥
ਨੈਨ ਸੰਤੋਖੇ ਪ੍ਰਭ ਦਰਸਨੁ ਪਾਇਆ ॥ ਕਹੁ ਨਾਨਕ ਸਫਲੁ ਸੋ ਆਇਆ ॥੪॥੪॥੯॥

ਬਿਲਾਵਲੁ ਮਹਲਾ ੫ ॥
ਮਾਤ ਪਿਤਾ ਸੁਤ ਸਾਥਿ ਨ ਮਾਇਆ ॥ ਸਾਧਸੰਗਿ ਸਭੁ ਦੂਖੁ ਮਿਟਾਇਆ ॥੧॥
ਰਵਿ ਰਹਿਆ ਪ੍ਰਭੁ ਸਭ ਮਹਿ ਆਪੇ ॥ ਹਰਿ ਜਪੁ ਰਸਨਾ ਦੁਖੁ ਨ ਵਿਆਪੇ ॥੧॥ ਰਹਾਉ॥
ਤਿਖਾ ਭੂਖ ਬਹੁ ਤਪਤਿ ਵਿਆਪਿਆ ॥ ਸੀਤਲ ਭਏ ਹਰਿ ਹਰਿ ਜਸੁ ਜਾਪਿਆ ॥੨॥
ਕੋਟਿ ਜਤਨ ਸੰਤੋਖੁ ਨ ਪਾਇਆ ॥ ਮਨੁ ਤ੍ਰਿਪਤਾਨਾ ਹਰਿ ਗੁਣ ਗਾਇਆ ॥੩॥
ਦੇਹੁ ਭਗਤਿ ਪ੍ਰਭ ਅੰਤਰਜਾਮੀ ॥ ਨਾਨਕ ਕੀ ਬੇਨੰਤੀ ਸੁਆਮੀ ॥੪॥੫॥੧੦॥

ਬਿਲਾਵਲੁ ਮਹਲਾ ੫ ॥
ਗੁਰੁ ਪੂਰਾ ਵਡਭਾਗੀ ਪਾਈਐ ॥ ਮਿਲਿ ਸਾਧੂ ਹਰਿ ਨਾਮੁ ਧਿਆਈਐ ॥੧॥
ਪਾਰਬ੍ਰਹਮ ਪ੍ਰਭ ਤੇਰੀ ਸਰਨਾ ॥ ਕਿਲਬਿਖ ਕਾਟੈ ਭਜੁ ਗੁਰ ਕੇ ਚਰਨਾ ॥੧॥ ਰਹਾਉ॥
ਅਵਰਿ ਕਰਮ ਸਭਿ ਲੋਕਾਚਾਰ ॥ ਮਿਲਿ ਸਾਧੂ ਸੰਗਿ ਹੋਇ ਉਧਾਰ ॥੨॥
ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥ ਜਪੀਐ ਨਾਮੁ ਜਿਤੁ ਪਾਰਿ ਉਤਾਰੇ ॥੩॥
ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥ ਸਾਧੂ ਧੂਰਿ ਮਿਲੈ ਨਿਸਤਰੀਐ ॥੪॥੬॥੧੧॥

ਬਿਲਾਵਲੁ ਮਹਲਾ ੫ ॥
ਗੁਰ ਕਾ ਸਬਦੁ ਰਿਦੇ ਮਹਿ ਚੀਨਾ ॥ ਸਗਲ ਮਨੋਰਥ ਪੂਰਨ ਆਸੀਨਾ ॥੧॥
ਸੰਤ ਜਨਾ ਕਾ ਮੁਖੁ ਊਜਲੁ ਕੀਨਾ ॥ ਕਰਿ ਕਿਰਪਾ ਅਪੁਨਾ ਨਾਮੁ ਦੀਨਾ ॥੧॥ ਰਹਾਉ ॥
ਅੰਧ ਕੂਪ ਤੇ ਕਰੁ ਗਹਿ ਲੀਨਾ ॥ ਜੈ ਜੈ ਕਾਰੁ ਜਗਤਿ ਪ੍ਰਗਟੀਨਾ ॥੨॥
ਨੀਚਾ ਤੇ ਊਚ ਊਨ ਪੂਰੀਨਾ ॥ ਅੰਮ੍ਰਿਤ ਨਾਮੁ ਮਹਾ ਰਸੁ ਲੀਨਾ ॥੩॥
ਮਨ ਤਨ ਨਿਰਮਲ ਪਾਪ ਜਲਿ ਖੀਨਾ ॥ ਕਹੁ ਨਾਨਕ ਪ੍ਰਭ ਭਏ ਪ੍ਰਸੀਨਾ ॥੪॥੭॥੧੨॥

**ਬਿਲਾਵਲੁ ਮਹਲਾ ੫**

ਹੇ ਭਾਈ! (ਉਹ) ਕਿਹੜੀ ਸੁਮਤਿ ਹੈ ਜਿਸ ਰਾਹੀਂ ਹਰਿ (ਦਾ ਨਾਮ) ਜਪਿਆ ਜਾ ਸਕਦਾ ਹੈ? (ਅਜਿਹੇ ਮਤਿ ਦੇਣ ਵਾਲੇ ਨੂੰ ਮੈਂ) ਆਪਣਾ ਸਭ ਤਨ, ਮਨ ਅਤੇ ਧਨ ਅਰਪਿਤ ਕਰ ਦਿਆਂ।੧। ਹੇ ਪ੍ਰਭੂ! ਮੈਂ ਆਸ ਕਰਕੇ (ਇਕ ਦਾਤ) ਮੰਗਣ ਆਇਆ ਹਾਂ। ਤੁਹਾਨੂੰ ਵੇਖ ਕੇ ਮੇਰੇ (ਹਿਰਦੇ ਰੂਪ) ਵੇਹੜੇ ਵਿਚ ਰੌਣਕ ਲਗ ਜਾਂਦੀ ਹੈ।੧।ਰਹਾਉ। ਅਨੇਕ ਜੁਗਤਾਂ ਕਰਕੇ (ਮੈਂ) ਬਹੁਤ ਵਿਚਾਰ ਕੀਤਾ ਹੈ (ਅਤੇ ਇਸ ਨਿਰਣੇ ਤੇ ਪਹੁੰਚਿਆ ਹਾਂ ਕਿ) ਸਾਧ-ਸੰਗਤ ਦੁਆਰਾ ਇਸ ਮਨ ਦਾ ਉੱਧਾਰ ਹੋ ਸਕਦਾ ਹੈ।੨। (ਕਿਸੇ) ਮਤਿ, ਬੁੱਧੀ, ਧਿਆਨ ਜਾਂ ਚਾਲਾਕੀ ਨਾਲ (ਪ੍ਰਭੂ ਨਹੀਂ ਮਿਲ ਸਕਦਾ), ਤਾਂ ਹੀ ਮਿਲਦਾ ਹੈ ਜਦ (ਉਹ ਆਪ) ਮਿਲਾ ਲੈਂਦਾ ਹੈ।੩। ਨਾਨਕ ਦਾ ਕਥਨ ਹੈ ਕਿ (ਸੰਸਾਰ ਵਿਚ) ਆਇਆ ਉਹ ਹੀ ਸਫਲ ਹੈ, (ਜਿਸ ਨੇ) ਪ੍ਰਭੂ ਦਾ ਦਰਸ਼ਨ ਪਾ ਲਿਆ ਹੈ ਅਤੇ (ਉਸ ਦੇ) ਨੈਣ ਰਜ ਗਏ ਹਨ।੪।੪।੯।

**ਬਿਲਾਵਲੁ ਮਹਲਾ ੫**

ਮਾਤਾ, ਪਿਤਾ, ਪੁੱਤਰ, ਮਾਇਆ (ਅੰਤ ਸਮੇਂ) ਨਾਲ (ਨਹੀਂ ਨਿਭਦੇ)। ਸਾਧ ਸੰਗਤ ਦੁਆਰਾ ਸਾਰਾ ਦੁਖ ਮਿਟਾਇਆ ਜਾ ਸਕਦਾ ਹੈ।੧। ਪ੍ਰਭੂ ਸਭ ਵਿਚ ਆਪ ਹੀ ਵਰਤ ਰਿਹਾ ਹੈ। ਹਰਿ (ਦੇ ਨਾਮ) ਨੂੰ ਜੀਭ ਨਾਲ ਜਪਣ 'ਤੇ ਕੋਈ ਦੁਖ ਨਹੀਂ ਲਗਦਾ।੧।ਰਹਾਉ। (ਜੋ ਮਨੁੱਖ ਮਾਇਆ ਦੀ) ਤ੍ਰਿਸ਼ਨਾ ਅਤੇ ਭੁਖ ਨੇ ਸਾੜਿਆ ਹੋਇਆ ਸੀ, (ਉਹ) ਹਰਿ ਹਰਿ ਦਾ ਜਸ ਕਰਨ ਨਾਲ ਸੀਤਲ ਹੋ ਗਿਆ ਹੈ।੨। (ਜਿਸ ਮਨੁੱਖ ਨੂੰ) ਕਰੋੜਾਂ ਯਤਨ ਕਰਨ 'ਤੇ ਵੀ ਸੰਤੋਸ਼ ਪ੍ਰਾਪਤ ਨਹੀਂ ਹੋਇਆ, (ਉਸ ਦਾ) ਮਨ ਹਰਿ ਦੇ ਗੁਣ ਗਾਇਨ ਕਰਨ ਨਾਲ ਤ੍ਰਿਪਤ ਹੋ ਜਾਂਦਾ ਹੈ।੩। ਹੇ ਅੰਤਰਯਾਮੀ ਪ੍ਰਭੂ! ਹੇ ਸੁਆਮੀ! ਨਾਨਕ ਦੀ (ਇਹ) ਬੇਨਤੀ ਹੈ ਕਿ (ਮੈਨੂੰ ਆਪਣੀ) ਭਗਤੀ ਦਾ ਦਾਨ ਦਿਓ।੪।੫।੧੦।

**ਬਿਲਾਵਲੁ ਮਹਲਾ ੫**

ਪੂਰਾ ਗੁਰੂ ਵੱਡੇ ਭਾਗਾਂ ਨਾਲ ਪਾਈਦਾ ਹੈ। ਸਾਧੂ/ਗੁਰੂ ਨੂੰ ਮਿਲ ਕੇ ਹਰਿ-ਨਾਮ ਧਿਆਉਣਾ ਚਾਹੀਦਾ ਹੈ।੧। ਹੇ ਪਾਰਬ੍ਰਹਮ ਪ੍ਰਭੂ! (ਮੈਂ) ਤੇਰੀ ਸ਼ਰਣ ਵਿਚ ਹਾਂ। ਗੁਰੂ ਦੇ ਚਰਣਾਂ ਨੂੰ ਸਿਮਰਨ ਨਾਲ ਪਾਪ (*ਕਿਲਬਿਖ*) ਕਟ ਜਾਂਦੇ ਹਨ।੧।ਰਹਾਉ। (ਨਾਮ ਦੇ ਸਿਮਰਨ ਤੋਂ ਬਿਨਾ) ਹੋਰ ਸਾਰੇ ਕਰਮ ਲੋਕ-ਵਿਖਾਵਾ ਹੈ। ਸਾਧੂ/ਗੁਰੂ ਦੀ ਸੰਗਤ ਨਾਲ ਮਿਲਣ 'ਤੇ ਹੀ ਉੱਧਾਰ (ਸੰਭਵ) ਹੁੰਦਾ ਹੈ।੨। ਸਿਮ੍ਰਿਤੀਆਂ, ਸ਼ਾਸਤ੍ਰ ਅਤੇ ਵੇਦ ਵਿਚਾਰ ਲਏ ਹਨ ਕਿ (ਕੇਵਲ ਪ੍ਰਭੂ ਦਾ) ਨਾਮ ਜਪਣਾ ਚਾਹੀਦਾ ਹੈ ਜਿਸ ਨਾਲ (ਭਵ-ਸਾਗਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ।੩। ਹੇ ਪ੍ਰਭੂ! ਦਾਸ ਨਾਨਕ ਉਪਰ ਕ੍ਰਿਪਾ ਕਰੋ ਕਿ (ਮੈਨੂੰ) ਸਾਧੂ ਦੀ ਚਰਣ-ਧੂੜ ਮਿਲ ਜਾਏ (ਤਾਂ ਜੋ ਭਵ-ਸਾਗਰ ਤੋਂ) ਤਰ ਜਾਈਏ।੪।੬।੧੧।

**ਬਿਲਾਵਲੁ ਮਹਲਾ ੫**

ਜਿਸ (ਵਿਅਕਤੀ) ਨੇ ਗੁਰੂ ਦਾ ਸ਼ਬਦ ਹਿਰਦੇ ਵਿਚ ਵਿਚਾਰਿਆ ਹੈ, (ਉਸ ਦੇ) ਸਾਰੇ ਮਨੋਰਥ ਅਤੇ ਆਸ਼ਾਵਾਂ ਪੂਰੀਆਂ ਹੋ ਗਈਆਂ ਹਨ।੧। (ਪਰਮਾਤਮਾ ਨੇ) ਸੰਤ-ਸਾਧਕਾਂ ਦਾ ਮੁਖ ਉਜਲਾ ਕਰ ਦਿੱਤਾ ਹੈ ਅਤੇ ਕ੍ਰਿਪਾ ਕਰਕੇ ਆਪਣਾ ਨਾਮ ਪ੍ਰਦਾਨ ਕੀਤਾ ਹੈ।੧।ਰਹਾਉ। (ਪ੍ਰਭੂ ਨੇ ਉਨ੍ਹਾਂ ਸੰਤਾਂ ਨੂੰ ਸੰਸਾਰ ਰੂਪ) ਖੂਹ ਵਿਚੋਂ ਹੱਥ ਪਕੜ ਕੇ (ਕਢ) ਲਿਆ ਹੈ ਅਤੇ ਜਗਤ ਵਿਚ (ਉਨ੍ਹਾਂ ਦਾ) ਜੈ ਜੈਕਾਰ ਸਪੱਸ਼ਟ ਹੋ ਗਿਆ ਹੈ।੨। (ਜਿਨ੍ਹਾਂ ਨੇ) ਨਾਮ ਰੂਪ ਅੰਮ੍ਰਿਤ ਮਹਾ-ਰਸ (ਪਾਨ ਕਰ) ਲਿਆ ਹੈ, (ਉਹ) ਨੀਵੇਂ ਤੋਂ ਉੱਚੇ ਅਤੇ ਊਣੇ (*ਊਨ*) ਤੋਂ ਭਰਪੂਰ (*ਪੂਰੀਨਾ*) ਹੋ ਗਏ ਹਨ।੩। ਨਾਨਕ ਦਾ ਕਥਨ ਹੈ ਕਿ (ਜਿਨ੍ਹਾਂ ਵਿਅਕਤੀਆਂ ਉਤੇ) ਪ੍ਰਭੂ ਪ੍ਰਸੰਨ ਹੋ ਗਏ ਹਨ, (ਉਨ੍ਹਾਂ ਦਾ) ਮਨ ਤਨ ਪਵਿਤਰ ਹੋ ਗਿਆ ਹੈ ਅਤੇ ਪਾਪ ਸੜ ਕੇ ਨਸ਼ਟ ਹੋ ਗਏ ਹਨ।੪।੭।੧੨।

ਬਿਲਾਵਲੁ ਮਹਲਾ ੫ ॥
ਸਗਲ ਮਨੋਰਥ ਪਾਈਅਹਿ ਮੀਤਾ ॥ ਚਰਨ ਕਮਲ ਸਿਉ ਲਾਈਐ ਚੀਤਾ ॥੧॥
ਹਉ ਬਲਿਹਾਰੀ ਜੋ ਪ੍ਰਭੂ ਧਿਆਵਤ ॥ਜਲਨਿ ਬੁਝੈ ਹਰਿ ਹਰਿ ਗੁਨ ਗਾਵਤ ॥੧॥ ਰਹਾਉ॥
ਸਫਲ ਜਨਮੁ ਹੋਵਤ ਵਡਭਾਗੀ ॥ ਸਾਧਸੰਗਿ ਰਾਮਹਿ ਲਿਵ ਲਾਗੀ ॥੨॥
ਮਤਿ ਪਤਿ ਧਨੁ ਸੁਖ ਸਹਜ ਅਨੰਦਾ ॥ ਇਕ ਨਿਮਖ ਨ ਵਿਸਰਹੁ ਪਰਮਾਨੰਦਾ ॥੩॥
ਹਰਿ ਦਰਸਨ ਕੀ ਮਨਿ ਪਿਆਸ ਘਨੇਰੀ ॥ ਭਨਤਿ ਨਾਨਕ ਸਰਣਿ ਪ੍ਰਭ ਤੇਰੀ ॥੪॥੮॥੧੩॥

ਬਿਲਾਵਲੁ ਮਹਲਾ ੫ ॥
ਮੋਹਿ ਨਿਰਗੁਨ ਸਭ ਗੁਣਹ ਬਿਹੂਨਾ ॥ ਦਇਆ ਧਾਰਿ ਅਪੁਨਾ ਕਰਿ ਲੀਨਾ ॥੧॥
ਮੇਰਾ ਮਨੁ ਤਨੁ ਹਰਿ ਗੋਪਾਲਿ ਸੁਹਾਇਆ॥
ਕਰਿ ਕਿਰਪਾ ਪ੍ਰਭੁ ਘਰ ਮਹਿ ਆਇਆ ॥੧॥ ਰਹਾਉ ॥
ਭਗਤਿ ਵਛਲ ਭੈ ਕਾਟਨਹਾਰੇ ॥ ਸੰਸਾਰ ਸਾਗਰ ਅਬ ਉਤਰੇ ਪਾਰੇ ॥੨॥
ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ ॥ ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥੩॥
ਸਾਧਸੰਗਿ ਪ੍ਰਗਟੇ ਨਾਰਾਇਣ ॥ ਨਾਨਕ ਦਾਸ ਸਭਿ ਦੂਖ ਪਲਾਇਣ ॥੪॥੯॥੧੪॥

ਬਿਲਾਵਲੁ ਮਹਲਾ ੫ ॥
ਕਵਨੁ ਜਾਨੈ ਪ੍ਰਭ ਤੁਮ੍ਰੀ ਸੇਵਾ ॥ ਪ੍ਰਭ ਅਵਿਨਾਸੀ ਅਲਖ ਅਭੇਵਾ ॥੧॥
ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ॥ ਊਚ ਮਹਲ ਸੁਆਮੀ ਪ੍ਰਭ ਮੇਰੇ ॥
ਤੂ ਅਪਰੰਪਰ ਠਾਕੁਰ ਮੇਰੇ ॥੧॥ ਰਹਾਉ ॥
ਏਕਸ ਬਿਨੁ ਨਾਹੀ ਕੋ ਦੂਜਾ ॥ ਤੁਮ੍ ਹੀ ਜਾਨਹੁ ਅਪਨੀ ਪੂਜਾ ॥੨॥
ਆਪਹੁ ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥੩॥
ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥ ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ ॥੪॥੧੦॥੧੫॥

ਬਿਲਾਵਲੁ ਮਹਲਾ ੫ ॥
ਮਾਤ ਗਰਭ ਮਹਿ ਹਾਥ ਦੇ ਰਾਖਿਆ ॥ ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ ॥੧॥
ਭਜੁ ਗੋਬਿਦ ਸਭ ਛੋਡਿ ਜੰਜਾਲ ॥
ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ ॥੧॥ ਰਹਾਉ ॥
ਤਨੁ ਮਨੁ ਧਨੁ ਅਪਨਾ ਕਰਿ ਥਾਪਿਆ ॥ ਕਰਨਹਾਰੁ ਇਕ ਨਿਮਖ ਨ ਜਾਪਿਆ ॥੨॥
ਮਹਾ ਮੋਹ ਅੰਧ ਕੂਪ ਪਰਿਆ ॥ ਪਾਰਬ੍ਰਹਮੁ ਮਾਇਆ ਪਟਲਿ ਬਿਸਰਿਆ ॥੩॥
ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥ ਸੰਤਸੰਗਿ ਨਾਨਕ ਪ੍ਰਭੁ ਪਾਇਆ ॥੪॥੧੧॥੧੬॥

ਬਿਲਾਵਲੁ ਮਹਲਾ ੫ ॥
ਮਾਤ ਪਿਤਾ ਸੁਤ ਬੰਧਪ ਭਾਈ ॥ ਨਾਨਕ ਹੋਆ ਪਾਰਬ੍ਰਹਮੁ ਸਹਾਈ ॥੧॥
ਸੂਖ ਸਹਜ ਆਨੰਦ ਘਣੇ ॥

**ਬਿਲਾਵਲੁ ਮਹਲਾ ੫**

ਹੇ ਮਿਤਰ! (ਪ੍ਰਭੂ ਦੇ) ਚਰਣ-ਕਮਲਾਂ ਨਾਲ ਚਿਤ ਲਾਉਣਾ ਚਾਹੀਦਾ ਹੈ, (ਇਸ ਤਰ੍ਹਾਂ) ਸਰੇ ਮਨੋਰਥ ਪਾ ਲਈਦੇ ਹਨ।੧। ਮੈਂ (ਉਨ੍ਹਾਂ ਤੋਂ) ਬਲਿਹਾਰ ਹਾਂ, ਜੋ ਪ੍ਰਭੂ ਦੀ ਆਰਾਧਨਾ ਕਰਦੇ ਹਨ। ਹਰਿ ਹਰਿ ਦੇ ਗੁਣ ਗਾਉਣ ਨਾਲ (ਮਾਇਆਵੀ) ਜਲਨ ਬੁਝ ਜਾਂਦੀ ਹੈ।੧।ਰਹਾਉ। (ਉਨ੍ਹਾਂ) ਵਡਭਾਗੀਆਂ ਦਾ ਜਨਮ ਸਫਲ ਹੋ ਜਾਂਦਾ ਹੈ, (ਜਿਨ੍ਹਾਂ ਦੀ) ਸਾਧ-ਸੰਗਤ ਰਾਹੀਂ ਰਾਮ ਵਿਚ ਲਿਵ ਲਗ ਜਾਂਦੀ ਹੈ।੨। ਇਕ ਛਿਣ ਲਈ ਵੀ ਪਰਮਾਨੰਦ (ਪ੍ਰਭੂ) ਨੂੰ ਨ ਵਿਸਾਰੋ। (ਇਸ ਤਰ੍ਹਾਂ) ਮਤਿ, ਪ੍ਰਤਿਸ਼ਠਾ, ਧਨ, ਸੁਖ, ਸਹਿਜ ਆਨੰਦ (ਪ੍ਰਾਪਤ ਹੋ ਜਾਂਦੇ ਹਨ)।੩। ਨਾਨਕ ਬੇਨਤੀ ਕਰਦਾ ਹੈ — ਹੇ ਪ੍ਰਭੂ! (ਮੈਂ) ਤੇਰੀ ਸ਼ਰਣ ਵਿਚ ਹਾਂ। (ਮੇਰੇ) ਮਨ ਵਿਚ ਹਰਿ ਦੇ ਦਰਸ਼ਨ ਦੀ ਬਹੁਤ ਪਿਆਸ ਲਗੀ ਹੋਈ ਹੈ।੪।੮।੧੩।

**ਬਿਲਾਵਲੁ ਮਹਲਾ ੫**

ਮੈਂ ਗੁਣ-ਹੀਨ ਹਾਂ, ਸਾਰਿਆਂ ਗੁਣਾਂ ਤੋਂ ਵਾਂਝਿਆ ਹਾਂ। (ਪ੍ਰਭੂ ਨੇ) ਮਿਹਰ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ।੧। ਮੇਰਾ ਮਨ ਤਨ ਹਰਿ ਗੋਪਾਲ ਨੇ ਸੁੰਦਰ ਬਣਾ ਦਿੱਤਾ ਹੈ। ਕ੍ਰਿਪਾ ਕਰਕੇ ਪ੍ਰਭੂ ਮੇਰੇ (ਹਿਰਦੇ ਰੂਪ) ਘਰ ਵਿਚ ਆ ਗਿਆ ਹੈ।੧।ਰਹਾਉ। ਹੇ ਭਗਤ/ਭਗਤੀ ਨੂੰ ਪਿਆਰਨ ਵਾਲੇ ਅਤੇ ਭੈ ਦੂਰ ਕਰਨ ਵਾਲੇ (ਪ੍ਰਭੂ)! (ਤੇਰੀ ਮਿਹਰਬਾਨੀ ਨਾਲ ਮੈਂ) ਸੰਸਾਰ ਸਾਗਰ ਪਾਰ ਕਰ ਲਿਆ ਹੈ।੨। (ਜਿਸ) ਪ੍ਰਭੂ ਦੀ ਪਤਿਤਾਂ ਨੂੰ ਤਾਰਨ ਵਾਲੀ ਮਰਯਾਦਾ ਵੇਦਾਂ ਵਿਚ ਲਿਖੀ ਹੈ, ਉਸ ਪਾਰਬ੍ਰਹਮ ਨੂੰ (ਮੈਂ) ਅੱਖਾਂ ਨਾਲ ਵੇਖਿਆ ਹੈ।੩। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ (ਕਰਨ ਨਾਲ ਮੇਰੇ ਹਿਰਦੇ ਵਿਚ) ਪ੍ਰਭੂ ਪ੍ਰਗਟ ਹੋ ਗਏ ਹਨ ਅਤੇ ਦਾਸ ਦੇ ਸਭ ਦੁਖ ਦੂਰ ਹੋ ਗਏ ਹਨ।੪।੯।੧੪।

**ਬਿਲਾਵਲੁ ਮਹਲਾ ੫**

ਹੇ ਅਵਿਨਾਸ਼ੀ, ਅਲਖ, ਅਭੇਦ ਪ੍ਰਭੂ! ਤੇਰੀ ਸੇਵਾ (ਕਰਨੀ) ਕੌਣ ਜਾਣ ਸਕਦਾ ਹੈ?।੧। ਹੇ ਗਹਿਰ-ਗੰਭੀਰ ਪ੍ਰਭੂ! (ਤੇਰੇ) ਗੁਣ ਬੇਅੰਤ ਹਨ। ਹੇ ਮੇਰੇ ਸੁਆਮੀ ਪ੍ਰਭੂ! (ਤੇਰੇ) ਮਹਲ ਬਹੁਤ ਉੱਚੇ ਹਨ। ਹੇ ਮੇਰੇ ਮਾਲਕ! ਤੂੰ ਅਪਰ-ਅਪਾਰ ਹੈਂ।੧।ਰਹਾਉ। (ਹੇ ਪ੍ਰਭੂ!) ਇਕ (ਤੇਰੇ) ਬਿਨਾ ਹੋਰ ਕੋਈ ਦੂਜਾ ਨਹੀਂ ਹੈ, ਤੂੰ ਆਪ ਹੀ ਆਪਣੀ ਪੂਜਾ (ਦੀ ਵਿਧੀ) ਜਾਣਦਾ ਹੈਂ।੨। ਹੇ ਭਾਈ! ਆਪਣੇ ਆਪ ਤੋਂ ਕੁਝ ਨਹੀਂ ਹੁੰਦਾ, ਜਿਸ ਨੂੰ ਪ੍ਰਭੂ (ਆਪ) ਦਿੰਦਾ ਹੈ, ਉਹੀ ਨਾਮ ਪ੍ਰਾਪਤ ਕਰਦਾ ਹੈ।੩। ਨਾਨਕ ਦਾ ਕਥਨ ਹੈ ਕਿ ਜੋ ਸੇਵਕ ਪ੍ਰਭੂ ਨੂੰ ਚੰਗਾ ਲਗਦਾ ਹੈ, ਉਸ ਨੇ ਹੀ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ।੪।੧੦।੧੫।

**ਬਿਲਾਵਲੁ ਮਹਲਾ ੫**

(ਜਿਸ ਪ੍ਰਭੂ ਨੇ) ਮਾਤਾ ਦੇ ਗਰਭ ਵਿਚ (ਤੈਨੂੰ) ਹੱਥ ਦੇ ਕੇ ਰਖਿਆ ਸੀ, (ਤੂੰ ਉਸ ਹਰਿ ਦੇ ਨਾਮ ਰੂਪ) ਰਸ ਨੂੰ ਛਡ ਕੇ ਮਾਇਆ ਦਾ ਫਲ ਚਖਿਆ ਹੈ।੧। (ਹੇ ਜਿਗਿਆਸੂ! ਤੂੰ) ਸਭ ਜੰਜਾਲ ਛਡ ਕੇ ਪਰਮਾਤਮਾ ਦਾ ਭਜਨ ਕਰ। ਹੇ ਮੂਰਖ! ਜਦ ਜਮ ਆ ਕੇ ਮਾਰਦਾ ਹੈ, ਤਦ ਸ਼ਰੀਰ ਬੇਹਾਲ ਹੋ ਕੇ ਨਸ਼ਟ ਹੋ ਜਾਂਦਾ ਹੈ।੧।ਰਹਾਉ। (ਹੇ ਭਾਈ! ਤੂੰ) ਤਨ, ਮਨ, ਧਨ ਆਪਣਾ ਸਮਝੀ ਬੈਠਾ ਹੈਂ, (ਪਰ) ਸਿਰਜਨਹਾਰ (ਪ੍ਰਭੂ) ਨੂੰ ਛਿਣ ਭਰ ਲਈ ਵੀ ਨਹੀਂ ਜਪਦਾ ਹੈਂ।੨। (ਤੂੰ ਮਾਇਆਵੀ) ਮਹਾ-ਮੋਹ ਦੇ ਅੰਨ੍ਹੇ ਖੂਹ ਵਿਚ ਪਿਆ ਹੋਇਆ ਹੈਂ। ਮਾਇਆ ਦੇ ਪਰਦੇ (*ਪਟਲਿ*) ਕਰਕੇ ਪਾਰਬ੍ਰਹਮ ਵਿਸਰ ਗਿਆ ਹੈ।੩। (ਜਿਸ ਵਿਅਕਤੀ ਨੇ) ਵੱਡੇ ਭਾਗ ਕਾਰਣ ਪ੍ਰਭੂ ਦਾ ਕੀਰਤਨ ਗਾਇਆ ਹੈ, ਨਾਨਕ (ਦਾ ਕਥਨ ਹੈ ਕਿ ਉਸ ਨੇ) ਸੰਤਾਂ ਦੀ ਸੰਗਤ ਕਰਕੇ ਪ੍ਰਭੂ ਪਾ ਲਿਆ ਹੈ।੪।੧੧।੧੬।

**ਬਿਲਾਵਲੁ ਮਹਲਾ ੫**

ਨਾਨਕ (ਦਾ ਕਥਨ ਹੈ ਕਿ) ਮਾਤਾ, ਪਿਤਾ, ਪੁੱਤਰ, ਸੰਬੰਧੀ ਅਤੇ ਭਰਾ (ਸਭ ਹਨ, ਪਰ ਲੋੜ ਵੇਲੇ) ਪਾਰਬ੍ਰਹਮ ਹੀ (ਮੇਰਾ) ਮਦਦਗਾਰ ਹੁੰਦਾ ਹੈ।੧। (ਗੁਰੂ ਦੁਆਰਾ) ਬਹੁਤ ਸੁਖ ਅਤੇ ਸਹਿਜ

ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥੧॥ ਰਹਾਉ॥
ਸਗਲ ਸਰੰਜਾਮ ਕਰੇ ਪ੍ਰਭੁ ਆਪੇ ॥ ਭਏ ਮਨੋਰਥ ਸੋ ਪ੍ਰਭੁ ਜਾਪੇ ॥੨॥
ਅਰਥ ਧਰਮ ਕਾਮ ਮੋਖ ਕਾ ਦਾਤਾ ॥ ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥੩॥
ਸਾਧਸੰਗਿ ਨਾਨਕਿ ਰੰਗੁ ਮਾਣਿਆ ॥ ਘਰਿ ਆਇਆ ਪੂਰੈ ਗੁਰਿ ਆਣਿਆ ॥੪॥੧੨॥੧੭॥

ਬਿਲਾਵਲੁ ਮਹਲਾ ੫ ॥
ਸ੍ਰਬ ਨਿਧਾਨ ਪੂਰਨ ਗੁਰਦੇਵ ॥੧॥ ਰਹਾਉ ॥
ਹਰਿ ਹਰਿ ਨਾਮੁ ਜਪਤ ਨਰ ਜੀਵੇ ॥ ਮਰਿ ਖੁਆਰੁ ਸਾਕਤ ਨਰ ਥੀਵੇ ॥੧॥
ਰਾਮ ਨਾਮੁ ਹੋਆ ਰਖਵਾਰਾ ॥ ਝਖ ਮਾਰਉ ਸਾਕਤੁ ਵੇਚਾਰਾ ॥੨॥
ਨਿੰਦਾ ਕਰਿ ਕਰਿ ਪਚਹਿ ਘਨੇਰੇ ॥ ਮਿਰਤਕ ਫਾਸ ਗਲੈ ਸਿਰਿ ਪੈਰੇ ॥੩॥
ਕਹੁ ਨਾਨਕ ਜਪਹਿ ਜਨ ਨਾਮ ॥ ਤਾ ਕੇ ਨਿਕਟਿ ਨ ਆਵੈ ਜਾਮ ॥੪॥੧੩॥੧੮॥

ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਕਵਨ ਸੰਜੋਗ ਮਿਲਉ ਪ੍ਰਭ ਅਪਨੇ ॥ ਪਲੁ ਪਲੁ ਨਿਮਖ ਸਦਾ ਹਰਿ ਜਪਨੇ ॥੧॥
ਚਰਨ ਕਮਲ ਪ੍ਰਭ ਕੇ ਨਿਤ ਧਿਆਵਉ ॥ਕਵਨ ਸੁ ਮਤਿ ਜਿਤੁ ਪ੍ਰੀਤਮੁ ਪਾਵਉ ॥੧॥ ਰਹਾਉ॥
ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ ॥ ਹਰਿ ਨਾਨਕ ਬਿਸਰੁ ਨ ਕਾਹੂ ਬੇਰੇ ॥੨॥੧॥੧੯॥

ਬਿਲਾਵਲੁ ਮਹਲਾ ੫ ॥
ਚਰਨ ਕਮਲ ਪ੍ਰਭ ਹਿਰਦੈ ਧਿਆਏ ॥ ਰੋਗ ਗਏ ਸਗਲੇ ਸੁਖ ਪਾਏ ॥੧॥
ਗੁਰਿ ਦੁਖੁ ਕਾਟਿਆ ਦੀਨੋ ਦਾਨੁ ॥ ਸਫ਼ਲ ਜਨਮੁ ਜੀਵਨ ਪਰਵਾਨੁ ॥੧॥ ਰਹਾਉ ॥
ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥ ਕਹੁ ਨਾਨਕ ਜਪਿ ਜੀਵੇ ਗਿਆਨੀ ॥੨॥੨॥੨੦॥

ਬਿਲਾਵਲੁ ਮਹਲਾ ੫ ॥
ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥ ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ ਰਹਾਉ॥
ਤਾਪ ਪਾਪ ਸੰਤਾਪ ਬਿਨਾਸੇ ॥ ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥੧॥
ਅਨਦੁ ਕਰਹੁ ਮਿਲਿ ਸੁੰਦਰ ਨਾਰੀ ॥ ਗੁਰਿ ਨਾਨਕਿ ਮੇਰੀ ਪੈਜ ਸਵਾਰੀ ॥੨॥੩॥੨੧॥

ਬਿਲਾਵਲੁ ਮਹਲਾ ੫ ॥
ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ ॥
ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ ॥੧॥
ਤੇਰੀ ਸਰਣਿ ਪ੍ਰਭ ਦੀਨ ਦਇਆਲਾ ॥
ਮਹਾ ਬਿਖਮ ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ ॥੧॥ ਰਹਾਉ ॥

ਆਨੰਦ (ਪ੍ਰਾਪਤ ਹੋ ਗਏ ਹਨ)। (ਸਾਡਾ) ਗੁਰੂ ਪੂਰਾ ਹੈ, ਉਸ ਦੀ ਬਾਣੀ ਵੀ ਪੂਰੀ ਹੈ, ਉਸ ਦੇ ਅਨੇਕ ਗੁਣ ਹਨ, (ਉਹ) ਗਿਣੇ ਨਹੀਂ ਜਾ ਸਕਦੇ।੧ ਰਹਾਉ। (ਸੇਵਕ ਦੇ) ਸਾਰੇ (ਕੰਮ) ਪ੍ਰਭੂ ਆਪ ਹੀ ਸਿਰ ਚੜ੍ਹਾਉਂਦਾ (*ਸਰੰਜਾਮ*) ਹੈ। ਉਸ ਪ੍ਰਭੂ ਨੂੰ ਜਪਣ ਨਾਲ (ਸਾਰੇ) ਮਨੋਰਥ ਪੂਰੇ ਹੋ ਜਾਂਦੇ ਹਨ।੨। (ਪ੍ਰਭੂ) ਧਰਮ, ਅਰਥ, ਕਾਮ, ਮੋਕਸ਼ ਦਾ ਦਾਤਾ ਹੈ। (ਉਸ) ਪ੍ਰਭੂ (*ਬਿਧਾਤਾ*) ਨੂੰ ਸਿਮਰ ਸਿਮਰ ਕੇ (ਇੱਛਾ) ਪੂਰੀ ਹੋ ਗਈ ਹੈ।੩। ਨਾਨਕ ਨੇ ਸਾਧ-ਸੰਗ ਰਾਹੀਂ (ਪ੍ਰਭੂ ਦੇ ਪ੍ਰੇਮ ਦਾ) ਰੰਗ ਮਾਣਿਆ ਹੈ। (ਪ੍ਰਭੂ ਮੇਰੇ ਹਿਰਦੇ ਰੂਪ) ਘਰ ਵਿਚ ਆ ਗਿਆ ਹੈ, ਪੂਰੇ ਗੁਰੂ ਨੇ ਲਿਆ ਕੇ (ਵਸਾਇਆ ਹੈ)।੪।੧੨।੧੭।

**ਬਿਲਾਵਲੁ ਮਹਲਾ ੫**

ਪੂਰੇ ਗੁਰੂ ਪਾਸ ਸਾਰੇ ਖ਼ਜ਼ਾਨੇ ਹਨ।੧ ਰਹਾਉ। ਹਰਿ ਹਰਿ ਦਾ ਨਾਮ ਜਪਣ ਨਾਲ ਮਨੁੱਖ ਜੀਉਂਦਾ ਹੈ। ਸਾਕਤ ਵਿਅਕਤੀ ਮਰ ਕੇ ਖੁਆਰ ਹੁੰਦਾ ਹੈ।੧। (ਪ੍ਰਭੂ ਦੇ ਸੇਵਕ ਦਾ) ਰਾਮ-ਨਾਮ (ਖੁਦ) ਰਖਵਾਲਾ ਹੁੰਦਾ ਹੈ। ਸਾਕਤ ਵਿਚਾਰਾ ਝਖ ਮਾਰਦਾ ਹੈ, (ਪਰ ਉਸ ਦਾ ਕੁਝ ਵਿਗਾੜ ਨਹੀਂ ਸਕਦਾ)।੨। (ਹਰਿ-ਜਨ ਦੀ) ਨਿੰਦਾ ਕਰ ਕਰ ਕੇ ਬਹੁਤ (ਦੁਸ਼ਟ) ਸੜਦੇ ਮਰਦੇ ਰਹਿੰਦੇ ਹਨ। (ਇਨ੍ਹਾਂ ਨਿੰਦਕ) ਮੁਰਦਿਆਂ ਦੇ ਗਲ ਵਿਚ, ਸਿਰ ਤੋਂ ਪੈਰ ਤਕ ਫਾਹੀ ਪਈ ਰਹਿੰਦੀ ਹੈ।੩। ਨਾਨਕ ਦਾ ਕਥਨ ਹੈ (ਜੋ) ਸੇਵਕ ਨਾਮ ਜਪਦੇ ਹਨ, ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ।੪।੧੩।੧੮।

**ਰਾਗੁ ਬਿਲਾਵਲ ਮਹਲਾ ੫ ਘਰੁ ੪ ਦੁਪਦੇ**

(ਮੈਂ) ਕਿਹੜੀ ਸੰਜੋਗੀ ਘੜੀ ਵਿਚ ਆਪਣੇ ਪ੍ਰਭੂ ਨੂੰ ਮਿਲਾਂਗਾ। (ਉਤਰ—)ਪਲ ਪਲ, ਛਿਣ ਛਿਣ ਸਦਾ ਹਰਿ ਨੂੰ ਜਪਦਾ ਰਹਿ।੧। (ਉਹ) ਕਿਹੜੀ ਸੁਮਤਿ ਹੈ, ਜਿਸ ਦੁਆਰਾ (ਮੈਂ) ਪ੍ਰੀਤਮ ਨੂੰ ਪਾ ਸਕਾਂ ਅਤੇ ਪ੍ਰਭੂ ਦੇ ਚਰਣ-ਕਮਲ ਨਿਤ ਧਿਆ ਸਕਾਂ।੧। ਰਹਾਉ। ਹੇ ਮੇਰੇ ਪ੍ਰਭੂ! ਮੇਰੇ ਉਪਰ ਅਜਿਹੀ ਕ੍ਰਿਪਾ ਕਰੋ, ਹੇ ਹਰਿ! ਨਾਨਕ ਨੂੰ ਕਿਸੇ ਵੇਲੇ ਵੀ (ਤੇਰਾ ਨਾਮ) ਨ ਵਿਸਰੇ।੨।੧।੧੯।

**ਬਿਲਾਵਲੁ ਮਹਲਾ ੫**

(ਜਿਸ ਵਿਅਕਤੀ ਨੇ) ਪ੍ਰਭੂ ਦੇ ਚਰਣ ਕਮਲ ਹਿਰਦੇ ਵਿਚ ਧਿਆਏ ਹਨ, (ਉਸ ਦੇ) ਰੋਗ ਚਲੇ ਗਏ ਹਨ ਅਤੇ ਸਾਰੇ ਸੁਖ ਪਾ ਲਏ ਹਨ।੧। ਗੁਰੂ ਨੇ (ਜਿਸ ਨੂੰ ਨਾਮ) ਦਾਨ ਦਿੱਤਾ, (ਉਸ ਦਾ) ਦੁਖ ਵੀ ਕਟ ਦਿੱਤਾ। (ਉਸ ਦਾ) ਜਨਮ ਸਫਲ ਹੋ ਗਿਆ ਅਤੇ ਜੀਵਨ ਪ੍ਰਵਾਨ ਚੜ੍ਹ ਗਿਆ।੧ ਰਹਾਉ। ਪ੍ਰਭੂ ਦੀ ਬਾਣੀ ਅੰਮ੍ਰਿਤ (ਦੇ ਸਮਾਨ) ਹੈ, (ਉਸ ਦੀ) ਕਥਾ ਵਰਣਨ ਤੋਂ ਬਾਹਰ ਹੈ। ਨਾਨਕ ਦਾ ਕਥਨ ਹੈ ਕਿ ਗਿਆਨੀ (ਵਿਅਕਤੀ ਨਾਮ) ਜਪ ਕੇ ਜੀਉਂਦਾ ਹੈ।੨।੨।੨੦।

**ਬਿਲਾਵਲ ਮਹਲਾ ੫**

ਪੂਰੇ ਗੁਰੂ ਸਤਿਗੁਰੂ (ਨੇ ਕ੍ਰਿਪਾ ਕਰਕੇ ਮੇਰੇ ਮਨ ਵਿਚ) ਠੰਢ ਪਾਈ ਹੈ, (ਜਿਸ ਕਰਕੇ) ਸੁਖ ਪੈਦਾ ਹੋ ਗਏ ਹਨ ਅਤੇ ਅਨਹਦ ਨਾਦ ਦੇ ਵਾਜੇ ਵਜ ਪਏ ਹਨ।੧ ਰਹਾਉ। ਤਾਪ, ਪਾਪ ਅਤੇ ਦੁਖ ਨਸ਼ਟ ਹੋ ਗਏ ਹਨ, ਹਰਿ (-ਨਾਮ) ਦੇ ਸਿਮਰਨ ਨਾਲ ਸਾਰੇ ਪਾਪ (*ਕਿਲਵਿਖ*) ਨਸ਼ਟ ਹੋ ਗਏ ਹਨ।੧। ਹੇ ਸੁੰਦਰ ਸਤਿਸੰਗੀ ਨਾਰੀਓ! (ਸਭ) ਮਿਲ ਕੇ ਆਨੰਦ ਮਾਣੋ, ਨਾਨਕ (ਦਾ ਕਥਨ ਹੈ ਕਿ) ਗੁਰੂ ਨੇ ਮੇਰੀ ਪੈਜ ਸਵਾਰ ਦਿੱਤੀ ਹੈ।੨।੩।੨੧।

**ਬਿਲਾਵਲੁ ਮਹਲਾ ੫**

ਮਮਤਾ, ਮੋਹ, ਠਗੀ ਦੇ ਨਸ਼ੇ ਵਿਚ ਮਸਤਿਆ ਹੋਇਆ (ਮਨੁੱਖ ਇਨ੍ਹਾਂ) ਬੰਧਨਾਂ ਵਿਚ ਬੰਨ੍ਹਿਆ ਹੋਇਆ ਬਹੁਤ ਭਿਆਨਕ ਲਗਦਾ ਹੈ। ਵਿਕਾਰ ਕਰਦਿਆਂ ਦਿਨ ਦਿਨ ਉਮਰ ਘਟਦੀ ਜਾ ਰਹੀ ਹੈ ਅਤੇ (ਅੰਤ ਕਾਲ ਨੂੰ) ਜਮ ਦੇ ਜਾਲ ਅਥਵਾ ਫਾਹੀ ਵਿਚ ਫਸਦਾ ਹੈ।੧। ਹੇ ਦੀਨ ਦਿਆਲ ਪ੍ਰਭੂ! ਤੇਰੀ ਸ਼ਰਣ (ਵਿਚ ਆਇਆ ਹਾਂ)। (ਇਹ ਭਵ-)ਸਾਗਰ ਬਹੁਤ ਵੱਡਾ ਹੈ ਅਤੇ ਤਰਨਾ ਔਖਾ ਹੈ। ਸਾਧੂ/ਗੁਰੂ ਦੀ ਸੰਗਤ ਅਤੇ ਚਰਣ-ਧੂੜ (*ਰਵਾਲਾ*) ਨਾਲ ਉਧਰ ਸਕਦਾ ਹਾਂ।੧ ਰਹਾਉ। ਹੇ ਸੁਖਾਂ ਦੇ

ਪ੍ਰਭ ਸੁਖਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ ॥
ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕ੍ਰਿਪਾਲ ॥੨॥੪॥੨੨॥

ਬਿਲਾਵਲੁ ਮਹਲਾ ੫ ॥
ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ ॥
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥੧॥
ਕਾਰਜੁ ਸਤਿਗੁਰਿ ਆਪਿ ਸਵਾਰਿਆ ॥
ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ ਰਹਾਉ॥
ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ॥
ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ ॥੨॥੫॥੨੩॥

ਬਿਲਾਵਲੁ ਮਹਲਾ ੫ ॥
ਜਿਸੁ ਊਪਰਿ ਹੋਵਤ ਦਇਆਲੁ ॥ ਹਰਿ ਸਿਮਰਤ ਕਾਟੈ ਸੋ ਕਾਲੁ ॥੧॥ ਰਹਾਉ ॥
ਸਾਧਸੰਗਿ ਭਜੀਐ ਗੋਪਾਲੁ ॥ ਗੁਨ ਗਾਵਤ ਤੂਟੈ ਜਮ ਜਾਲੁ ॥੧॥
ਆਪੇ ਸਤਿਗੁਰੁ ਆਪੇ ਪ੍ਰਤਿਪਾਲ ॥ ਨਾਨਕੁ ਜਾਚੈ ਸਾਧ ਰਵਾਲ ॥੨॥੬॥੨੪॥

ਬਿਲਾਵਲੁ ਮਹਲਾ ੫ ॥
ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥ ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥੧॥
ਐਸੀ ਪ੍ਰੀਤਿ ਕਰਹੁ ਮਨ ਮੇਰੇ ॥ ਆਠ ਪਹਰ ਪ੍ਰਭ ਜਾਨਹੁ ਨੇਰੇ ॥੧॥ ਰਹਾਉ ॥
ਕਹੁ ਨਾਨਕ ਜਾ ਕੇ ਨਿਰਮਲ ਭਾਗ ॥ ਹਰਿ ਚਰਨੀ ਤਾ ਕਾ ਮਨੁ ਲਾਗ ॥੨॥੭॥੨੫॥

ਬਿਲਾਵਲੁ ਮਹਲਾ ੫ ॥
ਰੋਗੁ ਗਇਆ ਪ੍ਰਭਿ ਆਪਿ ਗਵਾਇਆ ॥
ਨੀਦ ਪਈ ਸੁਖ ਸਹਜ ਘਰੁ ਆਇਆ ॥੧॥ ਰਹਾਉ ॥
ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥ ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ ॥੧॥
ਨਾਨਕ ਗੁਰ ਪੂਰੇ ਸਰਨਾਈ ॥ ਜਿਨਿ ਅਪਨੇ ਨਾਮ ਕੀ ਪੈਜ ਰਖਾਈ ॥੨॥੮॥੨੬॥

ਬਿਲਾਵਲੁ ਮਹਲਾ ੫ ॥
ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ ॥ ਰਹਾਉ ॥
ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ ॥੧॥
ਨਾਨਕ ਦਾਸ ਤਾ ਕੀ ਸਰਨਾਈ ਜਾ ਕੋ ਸਬਦੁ ਅਖੰਡ ਅਪਾਰ ॥੨॥੯॥੨੭॥

ਬਿਲਾਵਲੁ ਮਹਲਾ ੫ ॥
ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ ॥
ਪਾਰਬ੍ਰਹਮਿ ਤੂ ਬਖਸਿਆ ਸੰਤਨ ਰਸ ਭੋਗ ॥ ਰਹਾਉ ॥
ਸਰਬ ਸੁਖਾ ਤੇਰੀ ਮੰਡਲੀ ਤੇਰਾ ਮਨੁ ਤਨੁ ਆਰੋਗ ॥
ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ ਜੋਗ ॥੧॥

ਦਾਤੇ, ਸਮਰਥ ਸੁਆਮੀ, ਪ੍ਰਭੂ ! ਜਿੰਦ ਅਤੇ ਸ਼ਰੀਰ ਸਭ ਤੇਰਾ ਦਿੱਤਾ ਹੋਇਆ ਮਾਲ ਹੈ। ਹੇ ਨਾਨਕ ਦੇ ਸਦਾ ਕ੍ਰਿਪਾਲੂ ਪ੍ਰਭੂ ! ਹੇ ਪਰਮੇਸ਼ਵਰ ! (ਮੇਰੇ) ਭਰਮ ਦੇ ਬੰਧਨ ਕਟ ਦਿਓ।੨।੪।੨੨।

**ਬਿਲਾਵਲੁ ਮਹਲਾ ੫**

ਆਪਣੀ ਪਰੰਪਰਾਗਤ ਮਰਯਾਦਾ ਨੂੰ ਚੇਤੇ ਕਰਦੇ ਹੋਇਆਂ ਪ੍ਰਭੂ ਨੇ ਸਭ ਤਰ੍ਹਾਂ ਦਾ ਆਨੰਦ (ਪ੍ਰਦਾਨ) ਕਰ ਦਿੱਤਾ ਹੈ; ਸਾਧੂ-ਜਨ ਕ੍ਰਿਪਾਲੂ ਹੋਏ ਹਨ ਅਤੇ ਸਾਰਾ ਪਰਿਵਾਰ ਖਿੜ ਗਿਆ ਹੈ।੧। ਸਤਿਗੁਰੂ ਨੇ (ਮੇਰਾ ਸਾਰਾ) ਕਾਰਜ ਆਪ ਹੀ ਸਵਾਰ ਦਿੱਤਾ ਹੈ। (ਬਾਲਕ) ਹਰਿਗੋਬਿੰਦ ਦੀ ਉਮਰ ਵੱਡੀ ਕਰ ਦਿੱਤੀ ਹੈ (ਅਤੇ ਹਰ ਤਰ੍ਹਾਂ ਦੇ) ਸੁਖ, ਆਨੰਦ ਅਤੇ ਕਲਿਆਣ ਦਾ ਧਿਆਨ ਰਖਿਆ ਹੈ।੧।ਰਹਾਉ। ਜੰਗਲ, ਘਾਹ, ਤਿੰਨੋ ਭੁਵਨ (ਸਭ) ਹਰੇ ਹੋ ਗਏ ਹਨ ਅਤੇ ਸਾਰੇ ਜੀਵਾਂ ਨੂੰ ਆਧਾਰ ਸਹਿਤ ਕਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਮਨ ਇੱਛੇ ਫਲ ਪ੍ਰਾਪਤ ਹੋ ਗਏ ਹਨ, ਪੂਰੀ ਤਰ੍ਹਾਂ ਇੱਛਾ ਪੁਜਾ ਦਿੱਤੀ ਹੈ।੨।੫।੨੩।

**ਬਿਲਾਵਲੁ ਮਹਲਾ ੫**

ਜਿਸ (ਮਨੁੱਖ) ਉਪਰ ਪ੍ਰਭੂ ਦਿਆਲ ਹੁੰਦਾ ਹੈ, ਉਹ ਹਰਿ ਦੇ ਸਿਮਰਨ ਰਾਹੀਂ ਕਾਲ (ਦੇ ਫੰਧੇ ਨੂੰ) ਕਟ ਦਿੰਦਾ ਹੈ।੧।ਰਹਾਉ। ਸਾਧ ਸੰਗ ਦੁਆਰਾ ਗੋਪਾਲ (ਪ੍ਰਭੂ) ਨੂੰ ਸਿਮਰਨਾ ਚਾਹੀਦਾ ਹੈ। (ਪ੍ਰਭੂ ਦੇ) ਗੁਣ ਗਾਉਣ ਨਾਲ ਜਮ ਦਾ ਜਾਲ ਟੁਟ ਜਾਂਦਾ ਹੈ।੧। (ਪ੍ਰਭੂ) ਆਪ ਹੀ ਸਤਿਗੁਰੂ ਹੈ, ਆਪ ਹੀ ਪਾਲਨ ਕਰਨ ਵਾਲਾ ਹੈ। ਨਾਨਕ ਸਾਧ/ਗੁਰੂ ਦੀ ਚਰਣ-ਧੂੜ (ਰਵਾਲ) ਮੰਗਦਾ ਹੈ।੨।੬।੨੪।

**ਬਿਲਾਵਲੁ ਮਹਲਾ ੫**

(ਹੇ ਜਿਗਿਆਸੂ !) ਮਨ ਵਿਚ ਹਰਿ-ਨਾਮ ਦਾ ਸਿੰਚਨ ਕਰੋ ਅਤੇ ਹਰ ਰੋਜ਼ ਹਰਿ ਦਾ ਕੀਰਤਨ ਅਤੇ ਗੁਣਾਂ ਦਾ ਗਾਇਨ ਕਰੋ।੧। ਹੇ ਮੇਰੇ ਮਨ ! (ਪ੍ਰਭੂ ਨਾਲ) ਇਹੋ ਜਿਹੀ ਪ੍ਰੀਤ ਕਰੋ ਕਿ ਅੱਠੇ ਪਹਿਰ ਪ੍ਰਭੂ ਨੂੰ ਨੇੜੇ ਜਾਣੋ।੧।ਰਹਾਉ। ਨਾਨਕ ਦਾ ਕਥਨ ਹੈ ਕਿ ਜਿਸ ਦੇ ਨਿਰਮਲ ਭਾਗ ਹਨ, ਉਸ (ਮਨੁੱਖ) ਦਾ ਮਨ ਹਰਿ ਦੇ ਚਰਣਾਂ ਨਾਲ ਜੁੜਦਾ ਹੈ।੨।੭।੨੫।

**ਬਿਲਾਵਲੁ ਮਹਲਾ ੫**

ਰੋਗ ਖ਼ਤਮ ਹੋ ਗਿਆ, (ਇਹ ਰੋਗ) ਪ੍ਰਭੂ ਨੇ ਆਪ ਦੂਰ ਕੀਤਾ ਹੈ। (ਜਿਸ ਕਰਕੇ ਹਿਰਦੇ ਰੂਪ) ਘਰ ਵਿਚ ਸਹਿਜ ਸੁਖ ਆ ਵਸਿਆ ਹੈ ਅਤੇ ਨੀਂਦ ਪੈ ਗਈ ਹੈ।੧।ਰਹਾਉ। ਹੇ ਮੇਰੀ ਭਾਈ ! ਰਜ ਰਜ ਕੇ ਭੋਜਨ ਖਾਓ ਅਤੇ ਅੰਮ੍ਰਿਤ ਰੂਪ ਨਾਮ ਨੂੰ ਹਿਰਦੇ ਵਿਚ ਧਿਆਓ।੧। ਨਾਨਕ (ਦਾ ਕਥਨ ਹੈ ਕਿ ਹੇ ਭਾਈ ! ਉਸ) ਪੂਰੇ ਗੁਰੂ ਦੀ ਸ਼ਰਣ (ਵਿਚ ਪਿਆ ਰਹਿ), ਜਿਸ ਨੇ ਆਪਣੇ ਨਾਮ ਦੀ ਪੈਜ ਰਖੀ ਹੈ।੨।੮।੨੬।

**ਬਿਲਾਵਲੁ ਮਹਲਾ ੫**

ਸਤਿਗੁਰੂ ਨੇ (ਸੇਵਕਾਂ ਦੇ) ਘਰ ਬਾਰ ਸਥਿਰ ਕਰ ਦਿੱਤੇ ਹਨ। ਰਹਾਉ। ਜੋ ਜੋ ਇਨ੍ਹਾਂ ਘਰਾਂ ਦੀ ਨਿੰਦਿਆ ਕਰਦਾ ਹੈ, ਉਸ ਨੂੰ ਪਹਿਲਾਂ ਹੀ ਕਰਤਾਰ ਮਾਰ ਦਿੰਦਾ ਹੈ।੧। ਦਾਸ ਨਾਨਕ ਉਸ ਦੀ ਸ਼ਰਣ ਵਿਚ ਹੈ, ਜਿਸ ਦਾ ਸ਼ਬਦ ਅਖੰਡ ਅਤੇ ਅਪਾਰ ਹੈ।੨।੯।੨੭।

**ਬਿਲਾਵਲੁ ਮਹਲਾ ੫**

(ਹੇ ਬਾਲਕ ਹਰਿਗੋਬਿੰਦ !) ਸਭ ਤਾਪ ਅਤੇ ਦੁਖ ਦੂਰ ਹੋ ਗਏ ਹਨ (ਅਤੇ ਸੀਤਲਾ ਵਾਲਾ) ਰੋਗ ਵੀ ਖ਼ਤਮ ਹੋ ਗਿਆ ਹੈ। ਤੈਨੂੰ ਪਾਰਬ੍ਰਹਮ ਨੇ (ਸੁਖ) ਬਖ਼ਸ਼ ਦਿੱਤਾ ਹੈ, (ਹੁਣ) ਸੰਤਾਂ ਵਾਲੇ ਰਸ ਮਾਣੋ।ਰਹਾਉ। ਤੇਰੀ (ਮਿਤਰ) ਮੰਡਲੀ ਵਿਚ ਸਭ ਸੁਖੀ ਹਨ, ਤੇਰਾ ਮਨ ਅਤੇ ਤਨ ਰੋਗ-ਰਹਿਤ ਹੋ ਗਏ ਹਨ। ਹਰ ਰੋਜ਼ ਪ੍ਰਭੂ ਦੇ ਗੁਣ ਗਾਓ, ਇਹ ਬੜੀ ਕਾਰਗਰ ਦਵਾਈ ਹੈ।੧। (ਹੁਣ) ਆਪਣੇ

ਆਇ ਬਸਹੁ ਘਰ ਦੇਸ ਮਹਿ ਇਹ ਭਲੇ ਸੰਜੋਗ ॥
ਨਾਨਕ ਪ੍ਰਭ ਸੁਪ੍ਰਸੰਨ ਭਏ ਲਹਿ ਗਏ ਬਿਓਗ ॥੨॥੧੦॥੨੮॥

ਬਿਲਾਵਲੁ ਮਹਲਾ ੫ ॥
ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ ॥
ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ ॥ ਰਹਾਉ ॥
ਅਹੰਬੁਧਿ ਕਉ ਬਿਨਸਨਾ ਇਹ ਧੁਰ ਕੀ ਢਾਲ ॥
ਬਹੁ ਜੋਨੀ ਜਨਮਹਿ ਮਰਹਿ ਬਿਖਿਆ ਬਿਕਰਾਲ ॥੧॥
ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ ॥
ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ ॥੨॥੧੧॥੨੯॥

ਬਿਲਾਵਲੁ ਮਹਲਾ ੫ ॥
ਸਹਜ ਸਮਾਧਿ ਅਨੰਦ ਸੂਖ ਪੂਰੇ ਗੁਰਿ ਦੀਨ ॥
ਸਦਾ ਸਹਾਈ ਸੰਗਿ ਪ੍ਰਭ ਅੰਮ੍ਰਿਤ ਗੁਣ ਚੀਨ ॥ ਰਹਾਉ ॥
ਜੈ ਜੈ ਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ ॥
ਸੁਪ੍ਰਸੰਨ ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ ॥੧॥
ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ ॥
ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ ॥੨॥੧੨॥੩੦॥

ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥੧॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧॥ ਰਹਾਉ ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥੩॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥੪॥੧॥੩੧॥

ਬਿਲਾਵਲੁ ਮਹਲਾ ੫ ॥
ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥
ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ ॥੧॥
ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ ॥੧॥ ਰਹਾਉ ॥
ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥
ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥੨॥
ਪੰਚ ਸੰਗੁ ਗੁਰ ਤੇ ਛੁਟੇ ਦੋਖ ਅਰੁ ਰਾਗਉ ॥

ਘਰ/ਦੇਸ ਵਿਚ ਆ ਕੇ ਵਸੋ, ਇਹ ਚੰਗੇ ਸੰਯੋਗ ਦੀ ਗੱਲ ਹੈ। ਨਾਨਕ (ਦਾ ਕਥਨ ਹੈ ਕਿ) ਪਰਮਾਤਮਾ ਬਹੁਤ ਪ੍ਰਸੰਨ ਹੋਏ ਹਨ ਅਤੇ ਵਿਛੋੜੇ (ਦੇ ਦੁਖ) ਦੂਰ ਹੋ ਗਏ ਹਨ।੨।੧੦।੨੮।

**ਬਿਲਾਵਲੁ ਮਹਲਾ ੫**

ਸੰਤ-ਜਨਾਂ ਦਾ (ਇਹ) ਵਿਚਾਰ ਹੈ ਕਿ ਮਾਇਆ ਦੇ ਜੰਜਾਲ ਕਿਸੇ ਦੇ ਨਾਲ ਨਹੀਂ ਜਾਂਦੇ। ਸ਼ਾਹੀ ਠਾਠ-ਬਾਠ (ਵਾਲੇ ਰਾਜੇ ਵੀ ਇਥੋਂ) ਉਠ ਕੇ ਚਲੇ ਗਏ ਹਨ।ਰਹਾਉ। ਹੰਕਾਰ ਵਾਲੀ ਬੁੱਧੀ ਨੇ ਨਸ਼ਟ ਹੋਣਾ ਹੈ—ਇਹ ਧੁਰ ਦਰਗਾਹ ਦੀ ਰੀਤ ਹੈ। (ਜੋ) ਭਿਆਨਕ ਵਿਸ਼ਿਆਂ (ਵਿਚ ਪੈਂਦੇ ਹਨ, ਉਹ) ਬਹੁਤ ਜੂਨਾਂ ਵਿਚ ਜੰਮਦੇ ਮਰਦੇ ਹਨ।੧। ਸਾਧੂ/ਗੁਰੂ (ਹਮੇਸ਼ਾ) ਸਤਿ ਬਚਨ ਕਹਿੰਦੇ ਹਨ ਅਤੇ ਨਿਤ ਗੋਪਾਲ (ਪ੍ਰਭੂ) ਨੂੰ ਜਪਦੇ ਹਨ। ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦੇ (ਪ੍ਰੇਮ-) ਰੰਗ ਵਿਚ ਲਾਲ ਹੋਏ (ਪ੍ਰਭੂ ਨੂੰ) ਸਿਮਰ ਸਿਮਰ ਕੇ (ਭਵ-ਸਾਗਰ ਤੋਂ) ਤਰ ਜਾਂਦੇ ਹਨ।੨।੧੧।੨੯।

**ਬਿਲਾਵਲੁ ਮਹਲਾ ੫**

(ਹੇ ਭਾਈ!) ਪੂਰੇ ਗੁਰੂ ਨੇ ਸਹਿਜ ਸਮਾਧੀ ਵਾਲੇ ਸੁਖ ਅਤੇ ਆਨੰਦ ਬਖ਼ਸ਼ ਦਿੱਤੇ ਹਨ। (ਜੋ) ਪਰਮਾਤਮਾ ਸਦਾ ਸੰਗੀ ਅਤੇ ਸਹਾਇਕ ਹੈ, (ਉਸ ਦੇ) ਅੰਮ੍ਰਿਤਮਈ ਗੁਣ ਪਛਾਣ ਲਏ ਹਨ।ਰਹਾਉ। (ਜਿਸ ਉਪਰ) ਸਤਿਗੁਰੂ ਪ੍ਰਭੂ ਬਹੁਤ ਪ੍ਰਸੰਨ ਹੋ ਜਾਂਦੇ ਹਨ, (ਉਸ ਨੂੰ) ਕੋਈ ਵਿਘਨ ਨਹੀਂ ਪੈਂਦਾ। (ਉਸ ਦਾ) ਜਗਤ ਵਿਚ ਜੈ ਜੈ ਕਾਰ ਹੁੰਦਾ ਹੈ ਅਤੇ ਸਾਰੇ ਜੀਵ (ਉਸ ਨੂੰ ਮਿਲਣਾ) ਲੋਚਦੇ ਹਨ।੧। ਜਿਸ ਦਾ ਪੱਖ ਦਇਆਲੂ ਪ੍ਰਭੂ (ਪੂਰਦਾ ਹੈ), ਉਸ ਦੇ ਸਭ ਦਾਸ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰੂ ਕੋਲ ਰਹਿਣ ਵਿਚ ਸਦਾ ਸਦਾ ਅਜਿਹੀਆਂ ਵਡਿਆਈਆਂ (ਮਿਲਦੀਆਂ ਰਹਿੰਦੀਆਂ ਹਨ)।੨।੧੨।੩੦।

**ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ**

(ਪ੍ਰਭੂ ਨੇ) ਮਰਨ ਵਾਲੇ ਲੋਕਾਂ ਦੇ ਦੇਸ਼ ਵਜੋਂ ਜਗਤ ਦੀ ਰਚਨਾ ਕੀਤੀ ਹੈ, ਜਿਵੇਂ ਰੇਤ ਦੇ ਘਰ ਬਾਰ ਹੁੰਦੇ ਹਨ। (ਉਨ੍ਹਾਂ ਨੂੰ) ਨਸ਼ਟ ਹੁੰਦਿਆਂ ਦੇਰ ਨਹੀਂ ਲਗਦੀ ਜਿਵੇਂ ਕਾਗ਼ਜ਼ ਬੂੰਦਾਂ ਨਾਲ (ਨਸ਼ਟ ਹੋ ਜਾਂਦਾ ਹੈ)।੧। (ਹੇ ਜੀਵ!) ਮੇਰਾ ਭਾਵ ਮਨ ਲਗਾ ਕੇ ਸੁਣ (ਅਤੇ ਇਸ ਨੂੰ) ਸੱਚ ਸਮਝ ਕੇ ਵੇਖ ਅਤੇ ਵਿਚਾਰ ਕਰ ਕਿ ਸਿੱਧ, ਸਾਧਕ, ਗ੍ਰਿਹਸਥੀ, ਜੋਗੀ (ਸਾਰੇ ਹੀ) ਘਰ ਬਾਰ ਛਡ ਕੇ (ਇਥੋਂ) ਚਲੇ ਗਏ ਹਨ।੧।ਰਹਾਉ। ਜਿਸ ਤਰ੍ਹਾਂ ਦਾ ਰਾਤ ਦਾ ਸੁਪਨਾ (ਨਿਰਾਧਾਰ) ਹੁੰਦਾ ਹੈ, ਉਸੇ ਤਰ੍ਹਾਂ ਦਾ ਸੰਸਾਰ (ਅਸਥਾਈ) ਹੈ। (ਜੋ) ਦਿਸਦਾ ਹੈ, (ਉਹ) ਸਭ ਨਾਸ਼ ਹੋਣ ਵਾਲਾ ਹੈ, ਹੇ ਮੂਰਖ! (ਤੂੰ ਇਨ੍ਹਾਂ ਨਾਸ਼ਮਾਨ ਪਦਾਰਥਾਂ ਨਾਲ) ਕਿਉਂ ਲਗਾ ਹੋਇਆ ਹੈਂ।੨। ਅੱਖਾਂ ਖੋਲ੍ਹ ਕੇ ਵੇਖ ਕਿ (ਤੇਰੇ) ਭਰਾ, ਮਿਤਰ ਕਿਥੇ ਹਨ? ਕਈ ਚਲੇ ਗਏ ਹਨ, ਕਈ ਚਲੇ ਜਾਣਗੇ, ਸਭ ਨੇ ਆਪਣੀ ਆਪਣੀ ਵਾਰੀ (ਜਾਣਾ ਹੈ)।੩। ਜਿਸ ਨੇ ਪੂਰੇ ਗੁਰੂ ਦੀ ਸੇਵਾ ਕੀਤੀ ਹੈ, ਉਹ ਹਰਿ ਦੇ ਦੁਆਰ ਉਤੇ ਸਥਾਈ ਰੂਪ ਵਿਚ (ਸਥਿਤ ਹੈ)। ਦਾਸ ਨਾਨਕ ਹਰਿ ਦਾ ਦਾਸ ਹੈ, ਹੇ ਪ੍ਰਭੂ! (ਮੇਰੀ) ਲਾਜ ਰਖ ਲਵੋ।੪।੧।੩੧।

**ਬਿਲਾਵਲੁ ਮਹਲਾ ੫**

(ਮੈਂ) ਲੋਕਾਂ ਵਲੋਂ ਕੀਤੀਆਂ ਵਡਿਆਈਆਂ ਨੂੰ ਅਗਨੀ ਵਿਚ ਪਾ ਦਿਆਂ। (ਮੈਂ) ਉਹ ਬੋਲ ਬੋਲਾਂ ਜਿਸ ਨਾਲ ਮੈਨੂੰ ਆਪਣਾ ਪਿਆਰਾ (ਪ੍ਰਭੂ) ਮਿਲ ਪਵੇ।੧। ਜਦੋਂ ਪ੍ਰਭੂ ਜੀ ਦਿਆਲ ਹੋਣ, ਤਾਂ (ਉਸ ਦੀ) ਭਗਤੀ ਵਿਚ ਲਗਾਂ। (ਮੇਰਾ) ਮਨ ਵਾਸਨਾਵਾਂ ਵਿਚ ਲਿਪਟਿਆ ਪਿਆ ਹੈ, ਗੁਰੂ ਦੇ ਮਿਲਣ ਨਾਲ (ਇਨ੍ਹਾਂ ਦਾ) ਤਿਆਗ ਕਰ ਦਿਆਂ।੧।ਰਹਾਉ। (ਮੈਂ) ਬਹੁਤ ਭਿਜ ਕੇ ਬੇਨਤੀ ਕਰਾਂ ਅਤੇ ਜਿੰਦ ਨੂੰ ਹਵਨ ਵਿਚ (ਅਰਪਿਤ ਕਰ ਦਿਆਂ)। ਧਨ ਅਤੇ ਹੋਰ ਸਭ ਕੁਝ ਪ੍ਰੀਤਮ ਦੇ ਛਿਣ ਭਰ ਦੇ ਸੰਯੋਗ-ਸੁਖ ਤੋਂ ਵਾਰ ਦਿਆਂ।੨। ਗੁਰੂ (ਦੀ ਮਿਹਰ) ਨਾਲ ਪੰਜ ਵਿਕਾਰਾਂ ਦਾ ਸੰਗ, ਮੋਹ ਅਤੇ ਦੋਸ਼

ਰਿਦੈ ਪ੍ਰਗਾਸੁ ਪ੍ਰਗਟ ਭਇਆ ਨਿਸਿ ਬਾਸੁਰ ਜਾਗਉ ॥੩॥
ਸਰਣਿ ਸੋਹਾਗਨਿ ਆਇਆ ਜਿਸੁ ਮਸਤਕਿ ਭਾਗਉ ॥
ਕਹੁ ਨਾਨਕ ਤਿਨਿ ਪਾਇਆ ਤਨੁ ਮਨੁ ਸੀਤਲਾਗਉ ॥੪॥੨॥੩੨॥

ਬਿਲਾਵਲੁ ਮਹਲਾ ੫ ॥
ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥
ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥
ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥
ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥੧॥ ਰਹਾਉ ॥
ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥
ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥੨॥
ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥
ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥੩॥
ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ ॥
ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥੪॥੩॥੩੩॥

ਬਿਲਾਵਲੁ ਮਹਲਾ ੫ ॥
ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ॥੧॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥੧॥ ਰਹਾਉ ॥
ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥੩॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥੪॥੪॥੩੪॥

ਬਿਲਾਵਲੁ ਮਹਲਾ ੫ ॥
ਦੋਸੁ ਨ ਕਾਹੂ ਦੀਜੀਐ ਪ੍ਰਭੁ ਅਪਨਾ ਧਿਆਈਐ ॥
ਜਿਤੁ ਸੇਵਿਐ ਸੁਖੁ ਹੋਇ ਘਨਾ ਮਨ ਸੋਈ ਗਾਈਐ ॥੧॥
ਕਹੀਐ ਕਾਇ ਪਿਆਰੇ ਤੁਝੁ ਬਿਨਾ ॥
ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ ॥੧॥ ਰਹਾਉ ॥
ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ ॥
ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ ॥੨॥
ਜੋ ਤੁਮ੍ ਕਰਹੁ ਸੋਈ ਭਲਾ ਮਨਿ ਲੇਤਾ ਮੁਕਤਾ ॥
ਸਗਲ ਸਮਗ੍ਰੀ ਤੇਰੀਆ ਸਭ ਤੇਰੀ ਜੁਗਤਾ॥੩॥
ਚਰਨ ਪਖਾਰਉ ਕਰਿ ਸੇਵਾ ਜੇ ਠਾਕੁਰ ਭਾਵੈ ॥
ਹੋਹੁ ਕ੍ਰਿਪਾਲ ਦਇਆਲ ਪ੍ਰਭ ਨਾਨਕੁ ਗੁਣ ਗਾਵੈ ॥੪॥੫॥੩੫॥

ਛੁਟ ਗਏ ਹਨ। ਹਿਰਦੇ ਵਿਚ (ਪ੍ਰਭੂ ਦੀ ਜੋਤਿ ਦਾ) ਪ੍ਰਕਾਸ਼ ਪ੍ਰਗਟ ਹੋ ਗਿਆ ਹੈ (ਅਤੇ ਹੁਣ) ਰਾਤ ਦਿਨ (ਹਰਿ ਭਗਤੀ ਲਈ) ਸਚੇਤ ਰਹਿੰਦਾ ਹਾਂ।੩। ਜਿਸ (ਮਨੁੱਖ) ਦੇ ਮੱਥੇ ਉਤੇ (ਚੰਗੇ) ਭਾਗ ਹੁੰਦੇ ਹਨ, (ਉਹੀ) ਸੋਹਾਗਣਾਂ (ਸਤਿਸੰਗੀਆਂ) ਦੀ ਸ਼ਰਣ ਵਿਚ ਆਉਂਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ ਨੇ (ਪ੍ਰਭੂ-ਪਤੀ) ਪਾ ਲਿਆ ਹੈ, (ਉਸ ਦਾ) ਤਨ ਮਨ ਠੰਢਾ ਹੋ ਗਿਆ ਹੈ।੪।੨।੩੨।

ਬਿਲਾਵਲੁ ਮਹਲਾ ੫

(ਪ੍ਰੇਮ ਦਾ) ਲਾਲ ਰੰਗ ਉਸ ਨੂੰ ਲਗਦਾ ਹੈ, ਜਿਸ ਦੇ ਵੱਡੇ ਭਾਗ ਹੁੰਦੇ ਹਨ। (ਉਸ ਦਾ ਪ੍ਰੇਮ) ਕਦੇ ਮੈਲਾ ਨਹੀਂ ਹੁੰਦਾ ਅਤੇ ਨ ਹੀ ਕੋਈ ਦਾਗ਼ ਲਗਦਾ ਹੈ।੧। (ਉਸ ਨੇ) ਸੁਖ ਦੇਣ ਵਾਲਾ ਪ੍ਰਭੂ ਪਾਇਆ ਹੈ ਅਤੇ (ਉਸ ਨੂੰ) ਸੁਖ ਤੇ ਪ੍ਰੇਮ ਸਹਿਤ (ਪ੍ਰਭੂ) ਮਿਲਿਆ ਹੈ। (ਉਹ) ਅੰਦਰੋਂ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ, (ਫਿਰ ਉਸ ਤੋਂ ਇਹ ਮੇਲ) ਤਿਆਗਿਆ ਨਹੀਂ ਜਾ ਸਕਦਾ।੧।ਰਹਾਉ। (ਉਸ ਸਾਧਕ ਨੂੰ) ਬੁਢਾਪਾ ਅਤੇ ਮ੍ਰਿਤੂ ਨਹੀਂ ਵਾਪਰ ਸਕਦੀ ਅਤੇ ਨ ਹੀ ਫਿਰ ਦੁਖ ਪਾਉਂਦਾ ਹੈ। (ਉਹ ਨਾਮ ਰੂਪ) ਅੰਮ੍ਰਿਤ ਪੀ ਕੇ ਰਜ ਜਾਂਦਾ ਹੈ ਅਤੇ ਗੁਰੂ (ਉਸ ਨੂੰ) ਅਮਰ ਕਰ ਦਿੰਦਾ ਹੈ।੨। ਉਹੀ ਅਮੋਲਕ ਹਰਿ ਨਾਮ (ਦੇ ਸੁਆਦ ਨੂੰ) ਜਾਣਦਾ ਹੈ, ਜਿਸ ਨੇ ਚਖਿਆ ਹੁੰਦਾ ਹੈ। (ਉਸ ਦੀ) ਕੀਮਤ ਕਹੀ ਨਹੀਂ ਜਾ ਸਕਦੀ, (ਫਿਰ) ਮੂੰਹੋਂ ਕੀ ਕਹਿ ਕੇ ਬੋਲਿਆ ਜਾਏ।੩। ਹੇ ਪ੍ਰਭੂ! ਤੇਰਾ ਦਰਸ਼ਨ ਫਲ-ਦਾਇਕ ਹੈ, ਤੇਰੀ ਬਾਣੀ ਗੁਣਾਂ ਦਾ ਖ਼ਜ਼ਾਨਾ ਹੈ। ਨਾਨਕ (ਦਾ ਕਥਨ ਹੈ ਕਿ—ਹੇ ਪ੍ਰਭੂ!) ਤੇਰੇ ਦਾਸ ਦੀ ਚਰਣ-ਧੂੜ ਪ੍ਰਾਪਤ ਕਰਾਂ, (ਉਸ ਤੋਂ) ਵਾਰੀ ਜਾਵਾਂ।੪।੩।੩੩।

ਬਿਲਾਵਲੁ ਮਹਲਾ ੫

ਹੇ ਪ੍ਰਭੂ! ਕ੍ਰਿਪਾ ਕਰਕੇ ਮੈਨੂੰ ਆਪਣੀ ਸ਼ਰਣ ਵਿਚ ਰਖੋ। (ਮੈਂ ਤੇਰੀ) ਸੇਵਾ ਕਰਨ ਬਾਰੇ ਕੁਝ ਨਹੀਂ ਜਾਣਦਾ, (ਮੈਂ) ਨੀਚ ਅਤੇ ਮੂਰਖ ਹਾਂ।੧। ਹੇ ਮੇਰੇ ਪ੍ਰੀਤਮ ਪਿਆਰੇ (ਪ੍ਰਭੂ)! ਮੈਂ ਤੇਰੇ ਉਪਰ ਹੀ ਮਾਣ ਕਰਦਾ ਹਾਂ। ਅਸੀਂ ਪਾਪੀ ਸਦਾ ਭੁਲਦੇ ਹਾਂ, ਤੂੰ ਬਖ਼ਸ਼ਣ ਵਾਲਾ ਹੈਂ।੧।ਰਹਾਉ। (ਹੇ ਪ੍ਰਭੂ!) ਅਸੀਂ ਨਿਤ ਅਸੰਖ ਔਗੁਣ ਕਰਦੇ ਹਾਂ, ਤੁਸੀਂ ਨਿਰਗੁਣ ਸਰੂਪੀ ਦਾਤੇ ਹੋ। ਪ੍ਰਭੂ ਨੂੰ ਤਿਆਗ ਕੇ (ਅਸੀਂ) ਦਾਸੀ (ਮਾਇਆ) ਦੀ ਸੰਗਤ ਕਰਦੇ ਹਾਂ, ਇਹ ਸਾਡੇ ਕਰਮ ਹਨ।੨। ਤੁਸੀਂ ਦਇਆ ਪੂਰਵਕ (ਸਾਨੂੰ) ਸਭ ਕੁਝ ਦਿੰਦੇ ਹੋ, (ਪਰ) ਅਸੀਂ ਨਾਸ਼ੁਕਰੇ ਹਾਂ। (ਅਸੀਂ) ਤੇਰੇ ਦਿੱਤੇ ਦਾਨ ਨਾਲ ਜੁੜੇ ਪਏ ਹਾਂ, (ਪਰ) ਖਸਮ ਨੂੰ ਨਹੀਂ ਚਿਤਵਦੇ।੩। ਹੇ ਭਵ-ਬੰਧਨ ਕਟਣ ਵਾਲੇ (ਪ੍ਰਭੂ)! ਤੇਰੇ ਤੋਂ ਬਾਹਰ ਕੁਝ ਨਹੀਂ ਹੈ। ਨਾਨਕ ਦਾ ਕਥਨ ਹੈ ਕਿ ਹੇ ਦਇਆਲੂ ਗੁਰੂ! (ਅਸੀਂ ਤੇਰੀ) ਸ਼ਰਣ ਵਿਚ ਆਏ ਹਾਂ, (ਇਸ ਲਈ ਅਸਾਂ) ਮੂਰਖਾਂ ਨੂੰ ਵੀ (ਭਵ-ਸਾਗਰ ਤੋਂ) ਪਾਰ ਲੰਘਾ ਦਿਓ।੪।੪।੩੪।

ਬਿਲਾਵਲੁ ਮਹਲਾ ੫

ਹੇ ਮਨ! ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ, ਆਪਣਾ ਪ੍ਰਭੂ ਧਿਆਉਣਾ ਚਾਹੀਦਾ ਹੈ। ਜਿਸ ਨੂੰ ਸਿਮਰਨ ਨਾਲ ਬਹੁਤ ਸੁਖ ਪ੍ਰਾਪਤ ਹੁੰਦਾ ਹੋਵੇ, ਉਸੇ ਦੇ (ਗੁਣ) ਗਾਉਣੇ ਚਾਹੀਦੇ ਹਨ।੧। ਹੇ ਪਿਆਰੇ! ਤੇਰੇ ਤੋਂ ਬਿਨਾ ਹੋਰ ਕਿਸ ਨੂੰ (ਆਪਣੀ ਗੱਲ) ਕਹੀਏ। ਤੂੰ ਦਇਆਲੂ ਮਾਲਕ ਹੈਂ, ਸਭ ਔਗੁਣ ਸਾਡੇ ਵਿਚ ਹਨ।੧।ਰਹਾਉ। (ਹੇ ਪ੍ਰਭੂ) ਜਿਵੇਂ ਤੁਸੀਂ ਰਖਦੇ ਹੋ, ਤਿਵੇਂ (ਅਸੀਂ) ਰਹਿੰਦੇ ਹਾਂ, ਹੋਰ ਕੋਈ ਚਾਰਾ ਹੀ ਨਹੀਂ ਹੈ। ਨਿਰਾਧਾਰਾਂ ਨੂੰ ਤੇਰਾ ਆਧਾਰ ਹੈ, ਇਕ ਨਾਮ ਹੀ (ਉਨ੍ਹਾਂ ਦਾ) ਆਸਰਾ ਹੈ।੨। ਜੋ ਤੁਸੀਂ ਕਰਦੇ ਹੋ, ਉਹੀ ਚੰਗਾ ਹੈ, (ਜੋ ਇਹ ਗੱਲ) ਮੰਨ ਲੈਂਦਾ ਹੈ, ਉਹ ਮੁਕਤ (ਅਵਸਥਾ) ਨੂੰ ਪ੍ਰਾਪਤ ਕਰ ਲੈਂਦਾ ਹੈ। ਸਾਰੀ ਸਾਮਗ੍ਰੀ ਤੇਰੀ ਹੈ, (ਉਸ ਨੂੰ ਵੰਡਣ ਦੀ ਵੀ) ਸਭ ਤੇਰੀ ਜੁਗਤ ਹੈ।੩। ਹੇ ਸੁਆਮੀ! (ਤੈਨੂੰ) ਚੰਗਾ ਲਗੇ ਤਾਂ (ਤੇਰੇ) ਚਰਣ ਧੋਣ ਦੀ ਸੇਵਾ ਕਰਾਂ। ਹੇ ਦਇਆਲੂ! ਹੇ ਪ੍ਰਭੂ! ਕ੍ਰਿਪਾ ਕਰੋ, (ਤਾਂ ਜੋ) ਨਾਨਕ (ਤੇਰੇ) ਗੁਣ ਗਾਉਂਦਾ ਰਹੇ।੪।੫।੩੫।

ਬਿਲਾਵਲੁ ਮਹਲਾ ੫ ॥
ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥
ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥
ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥੧॥ ਰਹਾਉ ॥
ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥੨॥
ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥
ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥੩॥
ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥
ਕਹੁ ਨਾਨਕ ਬੰਧਨ ਛੁਟੇ ਸਤਿਗੁਰ ਕੀ ਸਰਨਾ ॥੪॥੬॥੩੬॥

ਬਿਲਾਵਲੁ ਮਹਲਾ ੫ ॥
ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ ਰਹਾਉ ॥
ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥
ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥
ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥
ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥
ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥
ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥੪॥੭॥੩੭॥

ਬਿਲਾਵਲੁ ਮਹਲਾ ੫ ॥
ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ ॥
ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ ਬਿਖਿਆਦਿ ॥੧॥
ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ॥
ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ ॥੧॥ ਰਹਾਉ ॥
ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ ॥
ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ ॥੨॥
ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ ॥
ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ ॥੩॥
ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ ਬਿਸਮਾਦ ॥
ਸੂਖ ਸਹਜ ਨਾਨਕ ਅਨੰਦ ਤਾ ਕੈ ਪੂਰਨ ਨਾਦ ॥੪॥੮॥੩੮॥

**ਬਿਲਾਵਲੁ ਮਹਲਾ ੫**

ਮ੍ਰਿਤੂ (ਮਨੁੱਖ ਦੇ) ਸਿਰ ਉਪਰ (ਖੜੋਤੀ) ਹਸ ਰਹੀ ਹੈ, (ਪਰ) ਪਸ਼ੂ (ਬਿਰਤੀ ਵਾਲਾ ਇਹ) ਸਮਝਦਾ ਹੀ ਨਹੀਂ। ਵਾਦ-ਵਿਵਾਦ, ਸੁਆਦ ਅਤੇ ਹੰਕਾਰ ਵਿਚ (ਰੁਝੇ ਹੋਏ ਨੂੰ) ਮਰਨਾ ਸੁਝਦਾ ਹੀ ਨਹੀਂ।੧। ਹੇ ਅਭਾਗੇ (ਮਨੁੱਖ!) ਆਪਣੇ ਸਤਿਗੁਰੂ ਨੂੰ ਸੇਵ, ਕਿਉਂ ਭਟਕਦਾ ਫਿਰ ਰਿਹਾ ਹੈਂ? ਕਸੁੰਭੇ ਦੇ (ਭੜਕੀਲੇ) ਰੰਗ ਨੂੰ ਵੇਖ ਕੇ ਕਿਉਂ ਭੁਲ ਕੇ (ਉਸ ਵਿਚ) ਲਗ ਗਿਆ ਹੈਂ।੧।ਰਹਾਉ। (ਮਨੁੱਖ ਨੇ) ਆਪਣੇ ਵਰਤਣ ਲਈ ਪਾਪ ਕਰ ਕਰਕੇ ਧਨ ਇਕੱਠਾ ਕੀਤਾ। (ਮਰਨ ਤੋਂ ਬਾਦ) ਮਿੱਟੀ (ਦਾ ਸ਼ਰੀਰ) ਮਿੱਟੀ ਨਾਲ ਮਿਲ ਜਾਂਦਾ ਹੈ ਅਤੇ ਜੀਵ (ਸਭ ਕੁਝ ਛਡ ਕੇ) ਨੰਗਾ ਹੀ ਉਠ ਕੇ ਚਲਾ ਜਾਂਦਾ ਹੈ।੨। ਜਿਨ੍ਹਾਂ (ਸੰਬੰਧੀਆਂ) ਲਈ (ਇਤਨੀ) ਮਿਹਨਤ ਕਰਦਾ ਹੈ, ਉਹੀ ਵੈਰ-ਵਿਰੋਧ (ਕਰਨ ਲਗ ਜਾਂਦੇ ਹਨ)। ਅੰਤ ਕਾਲ ਵਿਚ ਸਭ ਭਜ ਜਾਣਗੇ, (ਤੂੰ) ਕਿਸ ਲਈ ਕ੍ਰੋਧ ਵਿਚ ਸੜ ਰਿਹਾ ਹੈਂ।੩। ਜਿਸ ਦੇ ਮਸਤਕ ਉਪਰ ਭਾਗ (ਹੁੰਦਾ ਹੈ), ਉਹੀ (ਪਰਮਾਤਮਾ ਦੇ) ਦਾਸਾਂ ਦੀ ਚਰਣ-ਧੂੜ ਬਣਦਾ ਹੈ। ਨਾਨਕ ਦਾ ਕਥਨ ਹੈ ਕਿ ਸਤਿਗੁਰੂ ਦੀ ਸ਼ਰਣ (ਵਿਚ ਪੈਣ ਨਾਲ ਸਾਰੇ) ਬੰਧਨ ਛੁਟ ਜਾਂਦੇ ਹਨ।੪।੬।੩੬।

**ਬਿਲਾਵਲੁ ਮਹਲਾ ੫**

ਗੁਰੂ ਨੂੰ ਮਿਲ ਕੇ ਪਿੰਗਲੇ/ਲੂਲ੍ਹੇ ਪਹਾੜਾਂ ਤੋਂ ਪਾਰ ਹੋ ਜਾਂਦੇ ਹਨ, ਮੂਰਖ ਸਿਆਣੇ ਵਕਤੇ/ ਬੁਲਾਰੇ (*ਬਕੀਤਾ*) ਬਣ ਜਾਂਦੇ ਹਨ। ਅੰਨ੍ਹੇ ਨੂੰ ਤਿੰਨ ਲੋਕਾਂ ਦੀ ਸੋਝੀ ਹੋ ਜਾਂਦੀ ਹੈ ਅਤੇ (ਪਾਪੀ) ਪਵਿਤਰ ਹੋ ਜਾਂਦੇ ਹਨ।੧। ਹੇ ਮੇਰੇ ਮਿਤਰ! ਸਾਧੂ/ਗੁਰੂ ਦੀ ਸੰਗਤ ਦੀ ਮਹਿਮਾ ਸੁਣੋ, (ਇਸ ਨਾਲ) ਮਨ ਨਿਰਮਲ ਹੋ ਜਾਂਦਾ ਹੈ, ਕਰੋੜਾਂ ਪਾਪ (*ਅਘ*) ਨਸ਼ਟ ਹੋ ਜਾਂਦੇ ਹਨ (ਅਤੇ ਵਿਕਾਰਾਂ ਦੀ) ਮੈਲ ਖ਼ਤਮ ਹੋ ਜਾਂਦੀ ਹੈ।੧।ਰਹਾਉ। ਪ੍ਰਭੂ ਦੀ ਭਗਤੀ ਅਜਿਹੀ ਹੈ ਕਿ ਕੀੜੀ ਹਾਥੀ ਨੂੰ ਜਿਤ ਲੈਂਦੀ ਹੈ (ਭਾਵ—ਨਿਮਰਤਾ ਹੰਕਾਰ ਨੂੰ ਜਿਤ ਲੈਂਦੀ ਹੈ)। ਜਿਸ ਜਿਸ ਨੂੰ (ਪ੍ਰਭੂ ਨੇ) ਆਪਣਾ ਬਣਾ ਲਿਆ ਹੈ, ਉਸ ਨੂੰ ਨਿਰਭੈਤਾ ਦਾ ਦਾਨ ਦੇ ਦਿੱਤਾ ਹੈ।੨। ਸ਼ੇਰ ਬਿਲੀ ਵਰਗਾ ਹੋ ਗਿਆ ਹੈ ਅਤੇ ਤਿਨਕਾ ਪਰਬਤ (*ਮੇਰੁ*) ਵਰਗਾ ਦਿਸਣ ਲਗ ਪਿਆ ਹੈ। ਜੋ (ਵਿਅਕਤੀ) ਅੱਧੀ ਅੱਧੀ ਕੌਡੀ ਲਈ ਮਿਹਨਤ ਕਰਦੇ ਸਨ, ਉਹ ਧਨਵਾਨ ਗਿਣੇ ਜਾਣ ਲਗੇ ਹਨ।੩। (ਹੇ ਪ੍ਰਭੂ! ਮੈਂ ਤੇਰੀ) ਕਿਹੜੀ ਵਡਿਆਈ ਕਹਿ ਸਕਦਾ ਹਾਂ, (ਕਿਉਂਕਿ ਤੇਰੇ ਵਿਚ) ਬੇਅੰਤ ਗੁਣ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਕ੍ਰਿਪਾ ਕਰਕੇ ਮੈਨੂੰ ਨਾਮ ਬਖ਼ਸ਼ੋ, (ਮੈਂ ਤੇਰੇ) ਦਰ ਦਾ ਗ਼ੁਲਾਮ/ਸੇਵਕ (*ਸਗੀਤਾ*) ਹਾਂ।੪।੭।੩੭।

**ਬਿਲਾਵਲੁ ਮਹਲਾ ੫**

(ਮਨੁੱਖ) ਨਿਤ ਹੰਕਾਰ ਵਾਲੀ ਬੁੱਧੀ ਕਾਰਣ ਵਾਦ-ਵਿਵਾਦ, ਲੋਭ ਅਤੇ ਜੀਭ ਦੇ ਸੁਆਦ (ਵਿਚ ਰੁਝਿਆ ਰਹਿੰਦਾ ਹੈ)। (ਉਹ ਸਦਾ) ਕਪਟ ਵਿਚ ਲਿਪਟਿਆ, ਘਰ ਦੇ (ਝਮੇਲਿਆਂ ਨਾਲ) ਵਿੰਨ੍ਹਿਆ ਅਤੇ ਝੂਠੇ ਵਿਸ਼ਿਆਂ ਵਿਚ ਫਸਿਆ (ਰਹਿੰਦਾ ਹੈ)।੧। ਪੂਰੇ ਗੁਰੂ ਦੀ ਕ੍ਰਿਪਾ ਨਾਲ (ਅਸਾਂ ਆਪਣੇ) ਨੇਤਰਾਂ ਨਾਲ (ਜਗਤ ਦੀ) ਅਜਿਹੀ (ਸਥਿਤੀ) ਵੇਖੀ ਹੈ। ਨਾਮ ਤੋਂ ਬਿਨਾ ਰਾਜ, ਜਾਇਦਾਦ, ਧਨ ਅਤੇ ਜੋਬਨ (ਸਭ) ਵਿਅਰਥ ਹਨ।੧।ਰਹਾਉ। ਸੁੰਦਰਤਾ, ਧੂਪ, ਸੁਗੰਧੀ, ਕਪੜੇ, ਭੋਗ ਆਦਿ ਵੱਡੇ ਪਾਪੀ ਸ਼ਰੀਰ ਨਾਲ ਲਗਦਿਆਂ ਹੀ ਦੁਰਗੰਧ-ਯੁਕਤ ਹੋ ਜਾਂਦੇ ਹਨ।੨। (ਅਨੇਕ ਜੂਨਾਂ ਵਿਚ) ਫਿਰਦਿਆਂ ਫਿਰਦਿਆਂ ਮਨੁੱਖ (ਜਨਮ) ਪ੍ਰਾਪਤ ਹੋਇਆ ਹੈ, (ਪਰ ਇਹ) ਸ਼ਰੀਰ ਆਦਿ (ਸਭ ਕੁਝ) ਛਿਣ ਭੰਗਰ ਹਨ। ਇਸ ਅਵਸਰ ਤੋਂ ਖੁੰਝਿਆ ਹੋਇਆ (ਮਨੁੱਖ) ਬਹੁਤ ਜੂਨਾਂ ਵਿਚ ਭਰਮਦਾ ਰਹਿੰਦਾ ਹੈ।੩। ਪ੍ਰਭੂ ਦੀ ਕ੍ਰਿਪਾ ਨਾਲ (ਜਿਨ੍ਹਾਂ ਨੂੰ) ਗੁਰੂ ਮਿਲ ਪੈਂਦਾ ਹੈ, (ਉਹ) ਹਰਿ ਹਰਿ (ਜਪਣ ਨਾਲ) ਵਿਸਮਾਦੀ (ਅਵਸਥਾ ਮਾਣਨ ਲਗਦੇ ਹਨ)। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦੇ (ਹਿਰਦੇ ਵਿਚ) ਸੁਖ ਅਤੇ ਸਹਿਜ ਆਨੰਦ ਦੇ ਪੂਰੇ ਨਾਦ (ਵਜਣ ਲਗ ਜਾਂਦੇ ਹਨ)।੪।੮।੩੮।

ਬਿਲਾਵਲੁ ਮਹਲਾ ੫ ॥
ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ ॥
ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ ॥੧॥
ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥
ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥੧॥ ਰਹਾਉ ॥
ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ ॥
ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥੨॥
ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ ॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥੩॥
ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ ॥
ਨਾਨਕ ਪਾਇਆ ਸਾਧਸੰਗਿ ਹਰਿ ਹਰਿ ਅੰਮ੍ਰੇਤ ॥੪॥੯॥੩੯॥

ਬਿਲਾਵਲੁ ਮਹਲਾ ੫ ॥
ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ ॥
ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ ॥੧॥
ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥
ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥੧॥ ਰਹਾਉ ॥
ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥
ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥੨॥
ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ ॥
ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ ॥੩॥
ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ ॥
ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ ॥੪॥੧੦॥੪੦॥

ਬਿਲਾਵਲੁ ਮਹਲਾ ੫ ॥
ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥੧॥
ਤੁਮ੍ ਮਿਲਤੇ ਮੇਰਾ ਮਨੁ ਜੀਓ ਤੁਮ੍ ਮਿਲਹੁ ਦਇਆਲ ॥
ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ ॥੧॥ ਰਹਾਉ ॥
ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ ॥
ਮੋ ਕਉ ਦੀਜੈ ਦਾਨੁ ਪ੍ਰਭ ਸੰਤਨ ਪਗ ਰਾਲ ॥੨॥
ਉਕਤਿ ਸਿਆਨਪ ਕਛੁ ਨਹੀ ਨਾਹੀ ਕਛੁ ਘਾਲ ॥
ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮ ਜਾਲ ॥੩॥
ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥
ਗੁਣ ਗਾਵਉ ਤੇਰੇ ਸਾਧਸੰਗਿ ਨਾਨਕ ਸੁਖ ਸਾਲ ॥੪॥੧੧॥੪੧॥

ਬਿਲਾਵਲੁ ਮਹਲਾ ੫ ॥
ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ ॥

**ਬਿਲਾਵਲੁ ਮਹਲਾ ੫**

ਸੰਤ/ਗੁਰੂ ਦੇ ਚਰਣ (ਸੇਵਕਾਂ ਲਈ) ਜਹਾਜ਼ ਬਣ ਗਏ, ਜਿਸ ਰਾਹੀਂ (ਉਹ) ਭਵ-ਸਾਗਰ ਤਰ ਗਏ। ਗੁਰੂ ਦੁਆਰਾ ਦਸੇ ਭੇਦ ਦੇ ਆਧਾਰ 'ਤੇ (ਉਨ੍ਹਾਂ ਨੇ ਵਿਕਾਰਾਂ ਨਾਲ ਭਰੇ ਸੰਸਾਰ ਰੂਪ) ਬਨ ਵਿਚੋਂ ਮਾਰਗ ਲਭ ਲਏ।੧। ਹਰਿ ਹਰਿ ਨਾਲ ਪ੍ਰੇਮ ਪਾ ਕੇ (ਉਹ) ਉਠਦਿਆਂ, ਬੈਠਦਿਆਂ, ਸੌਂਦਿਆਂ ਹਰਿ ਨੂੰ ਚਿਤਵਦੇ ਰਹੇ।੧।ਰਹਾਉ। ਜਦੋਂ (ਉਨ੍ਹਾਂ ਨੂੰ) ਸਾਧ-ਸੰਗ ਪ੍ਰਾਪਤ ਹੋਇਆ, ਤਾਂ ਪੰਜ (ਵਿਕਾਰ ਰੂਪ) ਚੋਰ ਅਗੇ ਅਗੇ ਭਜ ਪਏ। (ਉਨ੍ਹਾਂ ਨੇ ਸੁਆਸਾਂ ਦੀ) ਪੂੰਜੀ ਸਾਬਤ ਰਖੀ, ਬਹੁਤ ਲਾਭ (ਖਟਿਆ) ਅਤੇ ਸ਼ੋਭਾ ਸਹਿਤ (ਸੱਚੇ) ਘਰ (ਵਿਚ ਪਹੁੰਚ ਗਏ)।੨। (ਉਨ੍ਹਾਂ ਨੂੰ) ਸਥਾਈ ਆਸਣ (ਮਿਲ ਗਿਆ), ਚਿੰਤਾ ਖ਼ਤਮ ਹੋ ਗਈ (ਅਤੇ ਹੁਣ ਉਹ) ਡੋਲਦੇ ਨਹੀਂ ਹਨ। ਪ੍ਰਭੂ ਨੂੰ ਨਿਤ ਵੇਖਦਿਆਂ (ਉਨ੍ਹਾਂ ਦਾ) ਭਰਮ ਭੁਲੇਖਾ ਮਿਟਾ ਗਿਆ ਹੈ।੩। (ਪ੍ਰਭੂ) ਗੰਭੀਰ ਗੁਣਾਂ ਵਾਲਾ ਅਤੇ ਗੁਣਾਂ ਦਾ ਸੁਆਮੀ (*ਨਾਇਕਾ*) ਹੈ, (ਉਸ ਦੇ) ਕਿਹੜੇ ਕਿਹੜੇ ਗੁਣਾਂ ਦਾ ਵਰਣਨ ਕਰੀਏ? ਨਾਨਕ (ਦਾ ਕਥਨ ਹੈ ਕਿ) ਹਰਿ ਹਰਿ (ਨਾਮ ਰੂਪ) ਅੰਮ੍ਰਿਤ ਸਾਧ-ਸੰਗ ਰਾਹੀਂ ਪਾ ਲਿਆ ਹੈ।੪।੯।੩੯।

**ਬਿਲਾਵਲੁ ਮਹਲਾ ੫**

ਸਾਧੂ/ਗੁਰੂ ਤੋਂ ਬਿਨਾ ਜਿਤਨਾ ਜੀਵਨ ਹੈ, ਉਤਨਾ ਵਿਅਰਥ ਹੈ। (ਉਸ ਦੇ) ਸੰਗ ਵਿਚ ਮਿਲਣ ਨਾਲ ਸਾਰੇ ਭਰਮ ਮਿਟ ਗਏ ਹਨ ਅਤੇ ਸਾਡੀ ਗਤਿ ਹੋ ਗਈ ਹੈ।੧। ਜਿਸ ਦਿਨ ਮੈਨੂੰ ਸਾਧ/ਗੁਰੂ ਮਿਲੇ ਹਨ, ਉਸ ਦਿਨ ਤੋਂ (ਮੈਂ) ਬਲਿਹਾਰ ਜਾਂਦਾ ਹਾਂ। ਮੈਂ ਆਪਣਾ ਤਨ, ਮਨ ਅਤੇ ਜਿੰਦ ਫਿਰ ਫਿਰ (ਸਾਧ/ਗੁਰੂ ਤੋਂ) ਵਾਰਦਾ ਹਾਂ।੧।ਰਹਾਉ। (ਸਾਧ/ਗੁਰੂ ਨੇ) ਮੇਰੇ ਕੋਲੋਂ (ਮਾਇਆ ਦੀ ਪਕੜ) ਇਸ ਤਰ੍ਹਾਂ ਛੁੜਵਾ ਦਿੱਤੀ ਹੈ (ਅਤੇ ਭਗਤੀ) ਇਤਨੀ ਪੱਕੀ ਕਰਾ ਦਿੱਤੀ ਹੈ ਕਿ ਇਹ ਮਨ ਸਾਰਿਆਂ ਦੀ ਚਰਣ-ਧੂੜ ਬਣ ਗਿਆ ਹੈ ਅਤੇ ਮਮਤਾ (*ਅਪਧਾਰੀ*) ਨਸ਼ਟ ਹੋ ਗਈ ਹੈ।੨। (ਮੇਰੇ ਅੰਦਰੋਂ) ਨਿੰਦਿਆ ਦੀ ਸੋਚ ਅਤੇ ਪਰਾਏ ਦੋਸ਼ ਪ੍ਰਗਟ ਕਰਨ ਦੀ ਬਿਰਤੀ (*ਪਰ ਦੂਖਨਾ*) ਨੂੰ ਛਿਣ ਭਰ ਵਿਚ ਸਾੜ ਦਿੱਤਾ ਹੈ। ਦਇਆ, ਮਿਹਰ (ਅਤੇ ਪ੍ਰਭੂ ਨੂੰ) ਦੂਰ ਨਹੀਂ ਨੇੜੇ ਵੇਖਣ ਦੀ ਬਿਰਤੀ (ਦ੍ਰਿੜ੍ਹ ਕਰਾ ਦਿੱਤੀ ਹੈ)।੩। ਹੁਣ ਤਨ ਅਤੇ ਮਨ ਸ਼ਾਂਤ ਹੋ ਗਏ ਹਨ, ਸੰਸਾਰਿਕ (ਬੰਧਨਾਂ ਤੋਂ) ਮੁਕਤ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ਮੇਰਾ) ਹਿਤ, ਚਿਤ, ਪ੍ਰਾਣ ਅਤੇ ਧਨ ਸਭ (ਪ੍ਰਭੂ ਦਾ) ਦਰਸ਼ਨ ਹੀ ਹੈ।੪।੧੦।੪੦।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ! ਮੇਰੀ ਇੱਛਾ ਹੈ ਕਿ ਮੈਂ) ਤੇਰੇ ਦਾਸ ਦੀ ਸੇਵਾ ਕਰਾਂ ਅਤੇ ਕੇਸਾਂ ਨਾਲ (ਉਸ ਦੇ) ਚਰਣ ਝਾੜਾਂ। (ਮੈਂ ਉਸ ਨੂੰ) ਆਪਣਾ ਮਸਤਕ ਭੇਟਾ ਕਰ ਦਿਆਂ (ਅਤੇ ਉਸ ਤੋਂ ਤੇਰੇ) ਰਸ-ਦਾਇਕ ਗੁਣ ਸ਼੍ਰਵਣ ਕਰਾਂ।੧। (ਹੇ ਪ੍ਰਭੂ!) ਤੁਹਾਨੂੰ ਮਿਲਣ ਨਾਲ ਮੇਰਾ ਮਨ ਜੀ ਪੈਂਦਾ ਹੈ, (ਇਸ ਲਈ) ਹੇ ਦਇਆਲੂ! ਤੁਸੀਂ (ਮੈਨੂੰ ਜ਼ਰੂਰ) ਮਿਲੋ। ਹੇ ਕ੍ਰਿਪਾਲੂ (ਪ੍ਰਭੂ)! (ਤੁਹਾਨੂੰ) ਦਿਨ ਰਾਤ ਯਾਦ ਕਰਨ ਨਾਲ (ਮੇਰਾ) ਮਨ ਆਨੰਦਿਤ ਹੁੰਦਾ ਹੈ।੧।ਰਹਾਉ। ਹੇ ਪ੍ਰਭੂ! ਸਾਧ/ਗੁਰੂ ਜਗਤ ਨੂੰ ਤਾਰਨ ਵਾਲੇ ਹਨ, (ਮੈਂ) ਉਨ੍ਹਾਂ ਦੇ ਲੜ (*ਪਾਲ*) ਲਗ ਜਾਣਾ (ਲੋਚਦਾ ਹਾਂ)। ਹੇ ਪ੍ਰਭੂ! ਮੈਨੂੰ (ਆਪਣੇ) ਸੰਤਾਂ ਦੀ ਚਰਣ-ਧੂੜ ਦਾ ਦਾਨ ਦਿਓ।੨। (ਹੇ ਪ੍ਰਭੂ! ਮੇਰੇ ਕੋਲ) ਉਕਤ-ਜੁਗਤ ਜਾਂ ਸਿਆਣਪ ਕੁਝ ਵੀ ਨਹੀਂ ਹੈ, ਨ ਹੀ ਕੁਝ ਘਾਲਣਾ ਹੈ। (ਇਸ ਲਈ ਮੈਨੂੰ) ਭਰਮ, ਭੈ ਅਤੇ ਮੋਹ ਤੋਂ ਬਚਾ ਲਵੋ ਅਤੇ ਜਮ ਦਾ ਜਾਲ ਕਟ ਦਿਓ।੩। ਹੇ ਕਰੁਣਾਪਤਿ (ਪ੍ਰਭੂ), ਹੇ ਪਾਲਕ ਪਿਤਾ! ਮੈਂ ਨਾਨਕ ਬੇਨਤੀ ਕਰਦਾ ਹਾਂ ਕਿ ਸਾਧ-ਸੰਗਤ ਵਿਚ ਤੇਰੇ ਗੁਣ ਗਾਵਾਂ, (ਕਿਉਂ ਜੋ ਸੰਗਤ) ਸੁਖਾਂ ਦਾ ਘਰ (*ਸਾਲ*) ਹੈ।੪।੧੧।੪੧।

**ਬਿਲਾਵਲੁ ਮਹਲਾ ੫**

(ਹੇ ਪਰਮਾਤਮਾ! ਜੋ ਤੂੰ) ਕਰਨਾ ਚਾਹੁੰਦਾ ਹੈ, ਉਹੀ ਕਰਦਾ ਹੈਂ, ਤੇਰੇ ਤੋਂ ਬਿਨਾ ਕੁਝ ਨਹੀਂ

ਪਰਤਾਪੁ ਤੁਮ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ ॥੧॥
ਤੁਮ੍ਹਰੀ ਕ੍ਰਿਪਾ ਤੇ ਛੁਟੀਐ ਬਿਨਸੈ ਅਹੰਮੇਵ ॥
ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥੧॥ ਰਹਾਉ ॥
ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ ॥
ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ ॥੨॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ ॥
ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ ॥੩॥
ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥
ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ ॥੪॥੧੨॥੪੨॥

ਬਿਲਾਵਲੁ ਮਹਲਾ ੫ ॥
ਸਾਧਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ ॥
ਪ੍ਰਭ ਸੇਤੀ ਰੰਗਿ ਰਾਤਿਆ ਤਾ ਤੇ ਗਰਭਿ ਨ ਗ੍ਰਸਨਾ ॥੧॥
ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥
ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ ॥੧॥ ਰਹਾਉ ॥
ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ ॥
ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ ॥੨॥
ਸੀਤਲ ਸਾਂਤਿ ਸੰਤੋਖੁ ਹੋਇ ਸਭ ਬੂਝੀ ਤ੍ਰਿਸਨਾ ॥
ਦਹ ਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ ॥੩॥
ਰਾਖਨਹਾਰੈ ਰਾਖਿਆ ਭਏ ਭ੍ਰਮ ਭਸਨਾ ॥
ਨਾਮੁ ਨਿਧਾਨ ਨਾਨਕ ਸੁਖੀ ਪੇਖਿ ਸਾਧ ਦਰਸਨਾ ॥੪॥੧੩॥੪੩॥

ਬਿਲਾਵਲੁ ਮਹਲਾ ੫ ॥
ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥੧॥
ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥
ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ ॥੧॥ ਰਹਾਉ ॥
ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥੨॥
ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥੩॥
ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ ॥
ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥੪॥
ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ ਬਣਤ ਬਣਾਈ ॥
ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ ॥੫॥੧੪॥੪੪॥

ਬਿਲਾਵਲੁ ਮਹਲਾ ੫ ॥
ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ ॥

(ਹੋ ਸਕਦਾ)। ਤੇਰਾ ਪ੍ਰਤਾਪ ਵੇਖ ਕੇ ਜਮ-ਦੂਤ ਵੀ ਛਡ ਜਾਂਦੇ ਹਨ।੧। ਹੇ ਸਰਬ-ਸ਼ਕਤੀਮਾਨ! ਪੂਰੇ ਗੁਰੂਦੇਵ! ਪ੍ਰਭੂ! ਤੇਰੀ ਕ੍ਰਿਪਾ ਨਾਲ ਹੀ (ਸੰਸਾਰਿਕ ਬੰਧਨਾਂ ਤੋਂ) ਛੁਟ ਸਕੀਦਾ ਹੈ ਅਤੇ ਹੰਕਾਰ ਨਸ਼ਟ ਹੁੰਦਾ ਹੈ।੧।ਰਹਾਉ। (ਅਸੀਂ) ਖੋਜਦਿਆਂ ਖੋਜਦਿਆਂ (ਇਹ ਤੱਥ) ਖੋਜ ਲਿਆ ਹੈ ਕਿ ਨਾਮ ਤੋਂ ਬਿਨਾ ਸਭ ਝੂਠ ਹੀ ਹੈ। ਜੀਵਨ ਦਾ ਸਾਰਾ ਸੁਖ ਸਾਧ-ਸੰਗ ਵਿਚ ਹੈ, ਹੇ ਪ੍ਰਭੂ! (ਸਾਧ-ਸੰਗ ਵਿਚ ਟਿਕਣ ਦੀ ਮੇਰੀ) ਮਨਸ਼ਾ ਪੂਰੀ ਕਰ ਦੇ।੨। (ਹੇ ਪ੍ਰਭੂ!) ਜਿਸ ਜਿਸ (ਕਾਰ ਵਿਚ ਤੂੰ ਜੀਵਾਂ ਨੂੰ) ਲਗਾਉਂਦਾ ਹੈਂ, ਉਸ ਉਸ (ਕਾਰ ਵਿਚ ਉਹ) ਲਗਦੇ ਹਨ। (ਇਸ ਵਾਸਤੇ ਮੈਂ ਆਪਣੀ) ਸਾਰੀ ਸਿਆਣਪ ਸਾੜ ਦਿੱਤੀ ਹੈ। ਹੇ ਮੇਰੇ ਦੀਨ-ਦਿਆਲ (ਪ੍ਰਭੂ!) ਜਿਥੇ ਕਿਥੇ (ਮੈਂ ਵੇਖਦਾ ਹਾਂ, ਉਥੇ ਉਥੇ) ਤੂੰ ਵਿਆਪਕ ਹੈਂ।੩। (ਹੇ ਪਰਮਾਤਮਾ!) ਸਭ ਕੁਝ ਤੇਰੇ ਤੋਂ ਹੀ ਮੰਗਣਾ ਹੈ, (ਪਰ ਕੋਈ) ਵਡਭਾਗੀ ਹੀ ਪ੍ਰਾਪਤ ਕਰਦਾ ਹੈ। ਨਾਨਕ ਦੀ ਬੇਨਤੀ ਹੈ ਕਿ ਹੇ ਪ੍ਰਭੂ! (ਮੈਂ ਤੇਰੇ) ਗੁਣ ਗਾ ਕੇ ਜੀਉਂਦਾ ਹਾਂ।੪।੧੨।੪੨।

**ਬਿਲਾਵਲੁ ਮਹਲਾ ੫**

ਸਤਿਸੰਗਤ ਵਿਚ ਵਸਣ ਨਾਲ ਸਾਰੇ ਪਾਪ (*ਕਲਮਲ*) ਨਸ਼ਟ ਹੋ ਜਾਂਦੇ ਹਨ। ਪ੍ਰਭੂ ਦੇ (ਪ੍ਰੇਮ-)ਰੰਗ ਵਿਚ ਰੰਗੇ ਜਾਣ ਕਰਕੇ (ਫਿਰ) ਗਰਭ (ਦੇ ਚੱਕਰ) ਵਿਚ ਫਸਣਾ ਨਹੀਂ ਪੈਂਦਾ।੧। ਪ੍ਰਭੂ ਦਾ ਨਾਮ ਕਹਿਣ ਨਾਲ ਜੀਭ ਪਵਿਤਰ ਹੋ ਜਾਂਦੀ ਹੈ। ਗੁਰੂ ਦਾ ਜਪ ਜਪਣ ਨਾਲ ਮਨ ਅਤੇ ਤਨ ਨਿਰਮਲ ਹੋ ਜਾਂਦੇ ਹਨ।੧।ਰਹਾਉ। ਹਰਿ (ਦੇ ਨਾਮ) ਦਾ ਰਸ ਚਖਣ ਨਾਲ ਮਨ ਰਜ ਗਿਆ ਹੈ ਅਤੇ ਰਸ ਪਾਨ ਕਰਕੇ ਪ੍ਰਸੰਨ ਹੋ ਗਿਆ ਹੈ। ਬੁੱਧੀ ਵਿਚ ਪ੍ਰਕਾਸ਼ ਪ੍ਰਗਟ ਹੋ ਗਿਆ ਹੈ (ਅਤੇ ਹਿਰਦੇ ਰੂਪ) ਕਮਲ (ਮਾਇਆ ਵਲੋਂ) ਉਲਟ ਕੇ ਖਿੜ ਗਿਆ ਹੈ।੨। ਸ਼ਾਂਤੀ ਅਤੇ ਸੰਤੋਖ ਹੋਣ ਕਰਕੇ (ਮਨ) ਠੰਢਾ ਹੋ ਗਿਆ ਹੈ ਅਤੇ ਸਭ ਤਰ੍ਹਾਂ ਦੀ ਤ੍ਰਿਸ਼ਨਾ ਬੁਝ ਗਈ ਹੈ। ਦਸ ਪਾਸੇ (ਵਿਸ਼ਿਆਂ ਪਿਛੇ) ਦੌੜਨ (ਦੀ ਕ੍ਰਿਆ) ਖ਼ਤਮ ਹੋ ਗਈ ਹੈ (ਅਤੇ ਪ੍ਰਭੂ ਦੇ) ਨਿਰਮਲ ਠਿਕਾਣੇ ਵਿਚ ਵਾਸ ਹੋ ਗਿਆ ਹੈ।੩। ਰਖਣ ਵਾਲੇ (ਪ੍ਰਭੂ ਨੇ ਸਾਨੂੰ) ਰਖ ਲਿਆ ਹੈ ਅਤੇ ਭਰਮ ਭਸਮ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ) ਸਾਧ/ਗੁਰੂ ਦੇ ਦਰਸ਼ਨ ਵੇਖ ਕੇ ਨਾਮ ਦਾ ਖ਼ਜ਼ਾਨਾ (ਪ੍ਰਾਪਤ ਹੋ ਗਿਆ ਹੈ ਅਤੇ ਸਭ ਤਰ੍ਹਾਂ ਨਾਲ) ਸੁਖੀ ਹੋ ਗਏ ਹਾਂ।੪।੧੩।੪੩।

**ਬਿਲਾਵਲੁ ਮਹਲਾ ੫**

(ਹੇ ਜਿਗਿਆਸੂ!) ਪਰਮਾਤਮਾ ਦੇ ਦਾਸਾਂ (ਦੇ ਘਰ) ਪਾਣੀ ਭਰ, ਪਖਾ ਝਲ (ਅਤੇ ਆਟਾ) ਪੀਹ—ਤਾਂ (ਤੂੰ) ਨਿਹਾਲ ਹੋ ਜਾਵੇਂਗਾ। ਰਾਜ, ਜਾਗੀਰਾਂ, ਚੌਧਰਾਂ ਅੱਗ ਵਿਚ ਸਾੜ ਦੇ।੧। ਸੰਤ ਜਨਾਂ ਦਾ (ਨਾਸਮਝ) ਬਾਲਕ ਵੀ ਹੋਵੇ, ਉਸ ਦੀ ਚਰਣੀ ਲਗ। ਮਾਇਆਧਾਰੀ ਛਤ੍ਰਪਤੀ (ਰਾਜਿਆਂ) ਨੂੰ ਤਿਆਗ ਦੇ।੧।ਰਹਾਉ। ਸੰਤ ਜਨਾਂ ਦਾ (ਜੋ) ਰੁਖਾ ਅੰਨ ਹੈ, ਉਹ ਸਭ (ਪਦਾਰਥਾਂ) ਦਾ ਖ਼ਜ਼ਾਨਾ ਹੈ। ਸਾਕਤ (ਵਿਅਕਤੀ) ਦੇ ਘਰ ਦੇ (ਜੋ) ਛਤੀ ਪ੍ਰਕਾਰ (ਦੇ ਭੋਜਨ) ਹਨ, ਉਹ ਜ਼ਹਿਰ ਦੇ ਸਮਾਨ ਹਨ।੨। ਭਗਤ ਜਨਾਂ ਦਾ ਪਾਟਿਆ ਹੋਇਆ ਭੂਰਾ (*ਲੂਗਰਾ*) ਓੜਨ ਨਾਲ ਨੰਗਾ ਨਹੀਂ ਹੋਈਦਾ। (ਪਰ) ਸਾਕਤ (ਵਲੋਂ ਦਿੱਤੇ) ਰੇਸ਼ਮੀ ਸਿਰੋਪੇ ਨੂੰ ਪਾਉਣ ਨਾਲ ਪ੍ਰਤਿਸ਼ਠਾ ਖੋਹ ਲਈਦੀ ਹੈ।੩। ਸਾਕਤ ਨਾਲ ਸੰਬੰਧ ਜੋੜਿਆਂ ਅਧਵਾਟਿਓਂ ਟੁਟ ਜਾਂਦਾ ਹੈ, (ਪਰ) ਹਰਿ ਜਨ ਦੀ ਜੋ ਸੇਵਾ ਕਰਦਾ ਹੈ, (ਉਹ) ਲੋਕ ਪਰਲੋਕ ਵਿਚ ਮੁਕਤ ਹੋ ਜਾਂਦਾ ਹੈ।੪। (ਹੇ ਪ੍ਰਭੂ!) ਸਭ ਕੁਝ ਤੇਰੇ ਦੁਆਰਾ ਹੀ ਹੋਂਦ ਵਿਚ ਆਇਆ ਹੈ, (ਤੂੰ) ਆਪ ਹੀ ਸਾਰੀ ਵਿਵਸਥਾ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਸਾਧ/ਗੁਰੂ ਦਾ ਦਰਸ਼ਨ ਕਰਦੇ ਹੋਇਆਂ (ਤੇਰੇ) ਗੁਣ ਗਾਈ ਜਾਂਦਾ ਹਾਂ।੫।੧੪।੪੪।

**ਬਿਲਾਵਲੁ ਮਹਲਾ ੫**

ਹੇ ਹਰਿ! ਕੰਨਾਂ ਨਾਲ ਹਰਿ ਹਰਿ (ਨਾਮ) ਸੁਣਾਂ ਅਤੇ ਪ੍ਰਭੂ ਦਾ ਜਸ ਗਾਉਂਦਾ ਰਹਾਂ। ਸੰਤਾਂ ਦੇ

ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ ॥੧॥
ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥
ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥੧॥ ਰਹਾਉ ॥
ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ ॥
ਪਾਵ ਮਲੋਵਾ ਆਪੁ ਤਿਆਗਿ ਸੰਤਸੰਗਿ ਸਮਾਵਉ ॥੨॥
ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ ॥
ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ ॥੩॥
ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥
ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥੪॥੧੫॥੪੫॥

ਬਿਲਾਵਲੁ ਮਹਲਾ ੫ ॥
ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥
ਜਿਸੁ ਜਨ ਹੋਆ ਸਾਧਸੰਗੁ ਤਿਸੁ ਭੇਟੈ ਹਰਿ ਰਾਇਆ ॥੧॥
ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ ॥
ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ ॥੧॥ ਰਹਾਉ ॥
ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ ॥
ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ ॥੨॥
ਅੰਤਰਜਾਮੀ ਆਪਿ ਪ੍ਰਭੁ ਸਭ ਕਰੇ ਕਰਾਇਆ ॥
ਪਤਿਤ ਪੁਨੀਤ ਘਣੇ ਕਰੇ ਠਾਕੁਰ ਬਿਰਦਾਇਆ ॥੩॥
ਮਤ ਭੂਲਹੁ ਮਾਨੁਖ ਜਨ ਮਾਇਆ ਭਰਮਾਇਆ ॥
ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ ॥੪॥੧੬॥੪੬॥

ਬਿਲਾਵਲੁ ਮਹਲਾ ੫ ॥
ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥
ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ ॥੧॥
ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ ॥
ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ ॥੧॥ ਰਹਾਉ ॥
ਸਿਮਰਹੁ ਸਿਮਰਹੁ ਸਾਸਿ ਸਾਸਿ ਮਤ ਬਿਲਮ ਕਰੇਹ ॥
ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ ਤਜਿ ਕੂੜੇ ਨੇਹ ॥੨॥
ਜਿਨਿ ਅਨਿਕ ਏਕ ਬਹੁ ਰੰਗ ਕੀਏ ਹੈ ਹੋਸੀ ਏਹ ॥
ਕਰਿ ਸੇਵਾ ਤਿਸੁ ਪਾਰਬ੍ਰਹਮ ਗੁਰ ਤੇ ਮਤਿ ਲੇਹ ॥੩॥
ਊਚੇ ਤੇ ਊਚਾ ਵਡਾ ਸਭ ਸੰਗਿ ਬਰਨੇਹ ॥
ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ ॥੪॥੧੭॥੪੭॥

ਬਿਲਾਵਲੁ ਮਹਲਾ ੫ ॥
ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ ॥
ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ ॥੧॥
ਜਨ ਕਾ ਨਾਮੁ ਅਧਾਰੁ ਹੈ ਪ੍ਰਭ ਸਰਣੀ ਪਾਹਿ ॥
ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥੧॥ ਰਹਾਉ ॥

ਚਰਨਾਂ ਉਪਰ ਹੱਥ ਅਤੇ ਸਿਰ ਧਰ ਕੇ ਹਰਿ-ਨਾਮ ਧਿਆਉਂਦਾ ਰਹਾਂ।੧। ਹੇ ਦਇਆਲੂ ਪ੍ਰਭੂ ! (ਮੇਰੇ ਉਤੇ) ਕ੍ਰਿਪਾ ਕਰ ਕਿ (ਮੈਂ) ਸੰਤ-ਜਨਾਂ ਦੀ ਚਰਣ-ਧੂੜ ਲੈ ਕੇ ਮੱਥੇ ਉਤੇ ਲਗਾਵਾਂ। ਮੇਰੇ ਲਈ ਇਹ (ਨੌਂ) ਨਿਧੀਆਂ ਅਤੇ (ਅਠਾਰ੍ਹਾਂ) ਸਿੱਧੀਆਂ ਪ੍ਰਾਪਤ (ਕਰਨ ਦੇ ਸਮਾਨ ਹੈ)।੧ ।ਰਹਾਉ। ਮੈਂ ਨੀਵੇਂ ਤੋਂ ਨੀਵਾਂ, ਅਤਿ ਨੀਵਾਂ ਹੋ ਕੇ ਬੇਨਤੀ ਕਰਾਂ ਅਤੇ (ਸੰਤਾਂ ਨੂੰ) ਬੁਲਾਵਾਂ। ਆਪਾ-ਭਾਵ ਤਿਆਗ ਕੇ (ਉਨ੍ਹਾਂ ਦੇ) ਪੈਰ ਮਲਾਂ ਅਤੇ ਸੰਤਾਂ ਦੀ ਸੰਗਤ ਵਿਚ ਲੀਨ ਹੋਇਆ ਰਹਾਂ।੨। (ਮੈਨੂੰ ਪ੍ਰਭੂ) ਸੁਆਸ ਸੁਆਸ ਨ ਵਿਸਰੇ ਅਤੇ ਹੋਰ ਕਿਸੇ ਪਾਸੇ ਵਲ ਨ ਭਜਾਂ। (ਮੈਨੂੰ) ਗੁਰੂ ਮਿਲ ਪਵੇ, (ਕਿਉਂਕਿ ਉਸ ਦਾ) ਦਰਸ਼ਨ ਫਲਦਾਇਕ ਹੈ, (ਇਸ ਤਰ੍ਹਾਂ ਮੈਂ) ਹੰਕਾਰ ਅਤੇ ਮੋਹ ਖ਼ਤਮ ਕਰ ਦਿਆਂ।੩। (ਮੈਂ) ਸਤ, ਸੰਤੋਸ਼, ਦਇਆ, ਧਰਮ ਨੂੰ (ਆਪਣਾ) ਸ਼ਿੰਗਾਰ ਬਣਾਵਾਂ। ਨਾਨਕ (ਦਾ ਕਥਨ ਹੈ ਕਿ) ਸਫਲ ਸੋਹਾਗਣ (ਅਰਥਾਤ ਸਾਧਕ) ਉਹ ਹੈ ਜੋ ਆਪਣੇ ਪ੍ਰਭੂ ਨੂੰ ਚੰਗੀ ਲਗੇ।੪।੧੫।੪੫।

**ਬਿਲਾਵਲੁ ਮਹਲਾ ੫**

(ਇਹ) ਸਭ ਵਿਚ ਪ੍ਰਗਟ ਹੈ ਕਿ ਸਾਧੂ ਜਨਾਂ ਦੇ ਬਚਨ ਅਟਲ ਹਨ। ਜਿਸ ਸੇਵਕ ਨੂੰ ਸਾਧ-ਸੰਗ ਪ੍ਰਾਪਤ ਹੋ ਜਾਵੇ, ਉਸ ਨੂੰ (ਸਮਝੋ) ਪਰਮਾਤਮਾ ਮਿਲ ਪਿਆ ਹੈ।੧। ਗੋਬਿੰਦ ਨੂੰ ਮਿਲ ਪੈਣ ਦਾ ਨਿਸਚਾ ਇਸ ਗੱਲ ਨਾਲ ਹੁੰਦਾ ਹੈ ਕਿ ਗੋਬਿੰਦ ਨੂੰ ਜਪ ਕੇ ਸੁਖ ਪਾਇਆ ਹੋਵੇ। ਹੋਰ (ਲੋਕੀਂ) ਅਨੇਕ ਤਰ੍ਹਾਂ ਦੀਆਂ ਗੱਲਾਂ ਕਰਕੇ ਸਭ ਰਹਿ ਗਏ ਹਨ, (ਪਰ) ਗੁਰੂ ਹੀ (ਪ੍ਰਭੂ ਨੂੰ ਸਾਡੇ ਹਿਰਦੇ ਰੂਪ) ਘਰ ਵਿਚ ਲੈ ਆਇਆ ਹੈ।੧ ।ਰਹਾਉ। (ਗੁਰੂ) ਸ਼ਰਣ ਪਏ (ਸੇਵਕ ਦੀ ਲਾਜ) ਰਖਦਾ ਹੈ, (ਇਸ ਵਿਚ ਕੋਈ) ਸੰਸ਼ਾ ਨਹੀਂ ਹੈ। (ਇਹ ਸ਼ਰੀਰ) ਕਰਮਾਂ ਦੀ ਭੂਮੀ ਹੈ, (ਇਸ ਵਿਚ) ਹਰਿ-ਨਾਮ ਨੂੰ ਬੀਜੋ, ਇਹ ਦੁਰਲਭ ਅਵਸਰ ਹੈ।੨। ਪ੍ਰਭੂ ਆਪ ਅੰਤਰਯਾਮੀ ਹੈ, ਸਭ (ਕੋਈ ਉਸ ਦਾ) ਕਰਾਇਆ ਹੋਇਆ ਹੀ ਕਰਦਾ ਹੈ। (ਇਹ) ਪ੍ਰਭੂ ਦਾ ਬਿਰਦ ਹੈ (ਕਿ ਉਹ) ਬੇਅੰਤ ਪਤਿਤਾਂ ਨੂੰ ਪਵਿਤਰ ਕਰ ਦਿੰਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਹੇ ਮਨੁੱਖੋ ! ਹੇ ਲੋਕੋ ! ਮਾਇਆ ਦੇ ਭਰਮਾਏ ਹੋਏ ਨ ਭੁਲਿਓ। ਪ੍ਰਭੂ ਉਸ ਦੀ ਪਤਿ ਰਖੇਗਾ ਜੋ ਉਸ ਨੇ ਸਨਮਾਨਿਆ ਹੋਇਆ ਹੈ।੪।੧੬।੪੬।

**ਬਿਲਾਵਲੁ ਮਹਲਾ ੫**

(ਹੇ ਜਿਗਿਆਸੂ !) ਜਿਸ (ਪ੍ਰਭੂ) ਨੇ ਮਿੱਟੀ ਤੋਂ ਦੁਰਲਭ (ਮਨੁੱਖ) ਸ਼ਰੀਰ ਬਣਾਇਆ ਹੈ। (ਪਰ) ਮਨ ਵਿਚ (ਉਸ ਨੇ) ਅਨੇਕ ਛੇਦ ਲੁਕਾਏ ਹੋਏ ਹਨ (ਭਾਵੇਂ ਉਪਰੋਂ ਇਹ) ਨਿਰਮਲ ਦਿਸਦਾ ਹੈ।੧। (ਉਹ) ਪ੍ਰਭੂ ਮਨ ਤੋਂ ਕਿਉਂ ਵਿਸਰੇ, ਜਿਸ ਦੇ ਇਹੋ ਜਿਹੇ ਗੁਣ ਹਨ। ਪ੍ਰਭੂ ਨੂੰ ਛਡ ਕੇ (ਇਹ ਸ਼ਰੀਰ) ਜੋ ਹੋਰਾਂ ਵਲ ਰੁਚਿਤ ਹੁੰਦਾ ਹੈ, (ਅੰਤ ਵਿਚ) ਇਹ ਮਿੱਟੀ ਵਿਚ ਰਲ ਜਾਂਦਾ ਹੈ।੧ ।ਰਹਾਉ। (ਹੇ ਜਿਗਿਆਸੂ ! ਉਸ ਪ੍ਰਭੂ ਨੂੰ) ਸੁਆਸ ਸੁਆਸ ਸਿਮਰੋ ਮਤਾਂ ਢਿਲ ਕਰ ਜਾਓ। (ਸਾਰੇ ਸੰਸਾਰਿਕ) ਪ੍ਰਪੰਚ ਨੂੰ ਛਡ ਕੇ ਅਤੇ ਝੂਠੇ ਪਿਆਰ ਨੂੰ ਤਿਆਗ ਕੇ ਪ੍ਰਭੂ ਨਾਲ ਰਚ-ਮਿਚ ਜਾਓ।੨। ਜਿਸ ਇਕ ਨੇ ਅਨੇਕ (ਪ੍ਰਕਾਰ ਦੇ) ਬਹੁਤ ਰੰਗ ਕੀਤੇ ਹਨ, ਇਹ (ਹੁਣ) ਹੈ ਅਤੇ (ਅਗੋਂ ਵੀ) ਹੋਵੇਗਾ। (ਇਸ ਲਈ) ਗੁਰੂ ਤੋਂ ਮਤਿ ਲੈ ਕੇ ਉਸ ਪਾਰਬ੍ਰਹਮ ਦੀ ਸੇਵਾ ਕਰ।੩। (ਉਹ ਪ੍ਰਭੂ) ਉੱਚੇ ਤੋਂ ਉੱਚਾ ਅਤੇ ਵੱਡਾ ਹੈ, ਸਾਰਿਆਂ ਦੇ ਅੰਗ-ਸੰਗ ਦਸਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਨੂੰ ਆਪਣੇ) ਦਾਸਾਂ ਦੇ ਦਾਸਾਂ ਦਾ ਦਾਸ ਬਣਾ ਲੈ।੪।੧੭।੪੭।

**ਬਿਲਾਵਲੁ ਮਹਲਾ ੫**

(ਭਗਤ ਸੇਵਕਾਂ ਨੇ) ਇਕ ਗੋਬਿੰਦ ਦੀ ਟੇਕ ਰਖੀ ਹੈ ਅਤੇ ਹੋਰ ਆਸ ਛਡ ਦਿੱਤੀ ਹੈ। (ਉਨ੍ਹਾਂ ਨੂੰ ਬੋਧ ਹੋ ਗਿਆ ਹੈ ਕਿ) ਸਭ ਉਪਰ ਸਮਰਥ ਪ੍ਰਭੂ (ਆਪ) ਹੈ, (ਜੋ) ਗੁਣਾਂ ਦਾ ਪੂਰਾ ਖ਼ਜ਼ਾਨਾ ਹੈ।੧। (ਪਰਮਾਤਮਾ ਦਾ) ਨਾਮ ਸੇਵਕਾਂ ਦਾ ਆਸਰਾ ਹੈ, ਉਹ ਪ੍ਰਭੂ ਦੀ ਸ਼ਰਣ ਵਿਚ ਪੈਂਦੇ ਹਨ। ਸੰਤਾਂ ਦੇ ਮਨ ਵਿਚ (ਸਦਾ) ਪਰਮੇਸ਼ਵਰ ਦਾ ਆਸਰਾ ਹੈ।੧ ।ਰਹਾਉ। (ਪ੍ਰਭੂ ਸੇਵਕਾਂ ਨੂੰ) ਆਪ (ਸੰਕਟਾਂ ਤੋਂ) ਬਚਾ ਕੇ

ਆਪਿ ਰਖੈ ਆਪਿ ਦੇਵਸੀ ਆਪੇ ਪ੍ਰਤਿਪਾਰੈ ॥
ਦੀਨ ਦਇਆਲ ਕ੍ਰਿਪਾ ਨਿਧੇ ਸਾਸਿ ਸਾਸਿ ਸਮ੍ਾਰੈ ॥੨॥
ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ ॥
ਗੁਰਿ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ ॥੩॥
ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ ॥
ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ ॥੪॥੧੮॥੪੮॥

ਬਿਲਾਵਲੁ ਮਹਲਾ ੫ ॥
ਮਹਾ ਤਪਤਿ ਤੇ ਭਈ ਸਾਂਤਿ ਪਰਸਤ ਪਾਪ ਨਾਠੇ ॥ ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ॥੧॥
ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ ॥ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥੧॥ਰਹਾਉ॥
ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ॥ਬਸਤ ਸੰਗਿ ਹਰਿ ਸਾਧ ਕੈ ਪੂਰਨ ਆਸਾਇ॥੨॥
ਭੈ ਬਿਨਸੇ ਤਿਹੁ ਲੋਕ ਕੇ ਪਾਏ ਸੁਖ ਥਾਨ ॥ਦਇਆ ਕਰੀ ਸਮਰਥ ਗੁਰਿ ਬਸਿਆ ਮਨਿ ਨਾਮ॥੩॥
ਨਾਨਕ ਕੀ ਤੂ ਟੇਕ ਪ੍ਰਭ ਤੇਰਾ ਆਧਾਰ ॥
ਕਰਣ ਕਾਰਣ ਸਮਰਥ ਪ੍ਰਭ ਹਰਿ ਅਗਮ ਅਪਾਰ॥੪॥੧੯॥੪੯॥

ਬਿਲਾਵਲੁ ਮਹਲਾ ੫ ॥
ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ ॥
ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ ॥੧॥
ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥
ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ ॥੧॥ ਰਹਾਉ ॥
ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ ॥
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ॥੨॥
ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ ॥
ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ ॥੩॥
ਕਰਣ ਕਾਰਣ ਸਮਰਥ ਪ੍ਰਭ ਤੇਰੀ ਸਰਣਾਈ ॥
ਹਰਿ ਦਿਨਸੁ ਰੈਣਿ ਨਾਨਕੁ ਜਪੈ ਸਦ ਸਦ ਬਲਿ ਜਾਈ ॥੪॥੨੦॥੫੦॥

ਬਿਲਾਵਲੁ ਮਹਲਾ ੫ ॥
ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ ॥
ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥੧॥
ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥
ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥੧॥ ਰਹਾਉ ॥
ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥
ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ ॥੨॥
ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥

ਰਖਦਾ ਹੈ, ਆਪ ਹੀ ਦਾਤਾਂ ਦਿੰਦਾ ਹੈ ਅਤੇ ਆਪ ਹੀ ਪਾਲਨਾ ਕਰਦਾ ਹੈ। (ਪ੍ਰਭੂ) ਦੀਨਾਂ ਉਪਰ ਦਇਆ ਕਰਨ ਵਾਲਾ ਹੈ, ਕ੍ਰਿਪਾ ਦਾ ਖ਼ਜ਼ਾਨਾ ਹੈ ਅਤੇ (ਜੀਵਾਂ ਨੂੰ) ਸੁਆਸ ਸੁਆਸ ਸੰਭਾਲਦਾ ਹੈ।੨। ਕਰਣਹਾਰ (ਪ੍ਰਭੂ) ਜੋ ਕਰ ਰਿਹਾ ਹੈ, (ਉਹ) ਉਸ ਦੀ ਵਡਿਆਈ ਹੈ। ਪੂਰੇ ਗੁਰੂ ਨੇ (ਸੇਵਕ ਨੂੰ) ਉਪਦੇਸ਼ ਦਿੱਤਾ ਹੈ ਕਿ ਸੁਖ ਸੁਆਮੀ ਦੀ ਰਜ਼ਾ (ਵਿਚ ਰਹਿਣ ਨਾਲ ਹੀ ਮਿਲਦਾ) ਹੈ।੩। (ਪਰਮਾਤਮਾ ਦੇ) ਸੇਵਕ ਨੇ ਚਿੰਤਾ, ਅੰਦੇਸ਼ਾ, ਗਿਣਤੀ-ਮਿਣਤੀ ਨੂੰ ਤਿਆਗ ਕੇ ਹੁਕਮ ਨੂੰ ਪਛਾਣਿਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ ਸੇਵਕ ਉਸ ਦੇ ਪ੍ਰੇਮ-)ਰੰਗ ਵਿਚ ਰੰਗਿਆ ਰਹਿੰਦਾ ਹੈ, (ਕਿਉਂਕਿ ਉਸ ਨੂੰ ਪਤਾ ਹੈ ਕਿ ਪ੍ਰਭੂ) ਨ ਨਸ਼ਟ ਹੁੰਦਾ ਹੈ ਅਤੇ ਨ ਹੀ ਛਡ ਕੇ ਜਾਂਦਾ ਹੈ।੪।੧੮।੪੮।

**ਬਿਲਾਵਲੁ ਮਹਲਾ ੫**

(ਸੰਤ ਜਨਾਂ ਦੇ ਚਰਣ) ਛੋਂਹਦਿਆਂ ਪਾਪ ਖ਼ਤਮ ਹੋ ਗਏ ਅਤੇ ਬਹੁਤ ਅਧਿਕ ਤਪਸ਼ ਦੀ ਥਾਂ ਸ਼ਾਂਤੀ ਹੋ ਗਈ। (ਸੰਸਾਰ ਰੂਪ) ਅੰਨ੍ਹੇ ਖੂਹ ਵਿਚ (ਪਏ ਹੋਏ) ਗਲ-ਸੜ ਰਹੇ ਸਾਂ, (ਸੰਤਾਂ ਨੇ) ਹੱਥ ਦੇ ਕੇ ਕਢ ਲਿਆ।੧। ਉਹ (ਸੰਤ-ਜਨ) ਸਾਡੇ ਸੱਜਣ ਹਨ, ਅਸੀਂ ਉਨ੍ਹਾਂ (ਦੇ ਚਰਣਾਂ) ਦੀ ਧੂੜ ਹਾਂ। ਜਿਨ੍ਹਾਂ ਨੂੰ ਮਿਲਿਆਂ ਸੁਖੀ ਹੋਈਦਾ ਹੈ, (ਉਹ) ਜੀਵਨ ਦਾਨ ਦਿੰਦੇ ਹਨ।੧।ਰਹਾਉ। (ਜਨਮ-ਜਨਮਾਂਤਰਾਂ ਦੇ ਕਰਮਾਂ ਦੇ ਆਧਾਰ 'ਤੇ) ਪਹਿਲਾਂ ਦਾ ਲਿਖਿਆ ਲੇਖ ਹੁਣ ਆ ਕੇ ਮਿਲਿਆ ਹੈ। ਹਰਿ ਦੇ ਸਾਧਾਂ ਦੇ ਸੰਗ ਵਿਚ ਵਸਣ ਕਰਕੇ (ਸਾਰੀਆਂ) ਆਸਾਂ ਪੂਰੀਆਂ ਹੋ ਗਈਆਂ ਹਨ।੨। ਤਿੰਨਾਂ ਲੋਕਾਂ ਦੇ ਭੈ ਨਸ਼ਟ ਹੋ ਗਏ ਅਤੇ ਸੁਖਾਂ ਦਾ ਠਿਕਾਣਾ ਪਾ ਲਿਆ। ਸਮਰਥ ਗੁਰੂ ਨੇ ਦਇਆ ਕੀਤੀ ਅਤੇ ਮਨ ਵਿਚ ਨਾਮ ਵਸ ਗਿਆ।੩। ਹੇ ਕਰਣ-ਕਾਰਣ ਸਮਰਥ ਪ੍ਰਭੂ! ਹੇ ਅਗਮ ਅਪਾਰ ਹਰਿ! ਨਾਨਕ ਦੀ ਤੂੰ ਟੇਕ ਹੈਂ ਅਤੇ ਤੇਰਾ ਹੀ ਆਧਾਰ ਹੈ।੪।੧੯।੪੯।

**ਬਿਲਾਵਲੁ ਮਹਲਾ ੫**

ਉਹ (ਵਿਅਕਤੀ) ਮੈਲਾ, ਗ਼ਰੀਬ ਅਤੇ ਨੀਚ ਹੈ ਜਿਸ ਨੂੰ ਪ੍ਰਭੂ ਭੁਲ ਗਿਆ ਹੋਵੇ। (ਉਹ) ਕਰਣਹਾਰ (ਪ੍ਰਭੂ) ਨੂੰ ਨਹੀਂ ਸਮਝਦਾ ਅਤੇ ਗਿਆਨ-ਹੀਨ (*ਬਿਗਾਨਾ*) ਆਪਣੇ ਆਪ ਨੂੰ (ਬਹੁਤ ਕੁਝ) ਗਿਣਦਾ ਹੈ।੧। ਦੁਖ ਤਦੋਂ ਹੁੰਦਾ ਹੈ, ਜਦੋਂ (ਪ੍ਰਭੂ) ਵਿਸਰਦਾ ਹੈ ਅਤੇ ਪ੍ਰਭੂ ਦੇ ਚੇਤੇ ਆਉਣ 'ਤੇ ਹੀ ਸੁਖ ਮਿਲਦਾ ਹੈ। ਸੰਤਾਂ ਦੇ (ਮਨ ਵਿਚ) ਇਹ ਆਨੰਦ ਬਣਿਆ ਰਹਿੰਦਾ ਹੈ ਕਿ ਨਿਤ ਹਰਿ ਦੇ ਗੁਣਾਂ ਨੂੰ ਗਾਇਆ ਜਾਏ।੧।ਰਹਾਉ। (ਪ੍ਰਭੂ) ਉੱਚੇ ਨੂੰ ਨੀਵਾਂ ਕਰ ਦਿੰਦਾ ਹੈ ਅਤੇ ਨੀਵੇਂ ਨੂੰ ਛਿਣ ਭਰ ਵਿਚ (ਉੱਚੀ ਪਦਵੀ ਉਤੇ) ਸਥਾਪਿਤ ਕਰ ਦਿੰਦਾ ਹੈ। ਪ੍ਰਭੂ ਦੇ ਪ੍ਰਤਾਪ ਦੀ ਕੀਮਤ ਕਥਨ ਨਹੀਂ ਕੀਤੀ ਜਾ ਸਕਦੀ।੨। (ਸੰਸਾਰ ਦੀ) ਲੀਲਾ, ਰੂਪ-ਰੰਗ ਵੇਖਦਿਆਂ ਹੀ ਚਲਣ ਦਾ ਦਿਨ ਆ ਜਾਂਦਾ ਹੈ। (ਸਭ ਕੁਝ) ਸੁਪਨਾ ਸੀ, (ਬਸ) ਸੁਪਨਾ ਹੀ ਹੋ ਗਿਆ, ਨਾਲ ਉਹੀ ਚਲਿਆ (ਜੋ ਸੱਚੇ ਅਰਥਾਂ ਵਿਚ) ਕਮਾਇਆ ਸੀ।੩। ਹੇ ਕਰਣ-ਕਾਰਣ ਸਮਰਥ ਪ੍ਰਭੂ! (ਮੈਂ) ਤੇਰੀ ਸ਼ਰਣ ਵਿਚ ਹਾਂ। ਹੇ ਹਰਿ! ਨਾਨਕ ਦਿਨ ਰਾਤ (ਤੈਨੂੰ) ਜਪਦਾ ਹੈ, (ਤੇਰੇ ਤੋਂ) ਸਦਾ ਸਦਾ ਬਲਿਹਾਰ ਜਾਂਦਾ ਹੈ।੪।੨੦।੫੦।

**ਬਿਲਾਵਲੁ ਮਹਲਾ ੫**

(ਮੇਰੀ ਇੱਛਾ ਹੈ ਕਿ) ਇਸ ਸਿਰ ਉਪਰ ਪਾਣੀ ਢੋਵਾਂ ਅਤੇ ਹੱਥਾਂ ਨਾਲ (ਸੰਤਾਂ ਦੇ) ਚਰਣ ਧੋਇਆ ਕਰਾਂ। (ਮੈਂ ਸੰਤ/ਗੁਰੂ ਤੋਂ) ਲਖ ਵਾਰ ਵਾਰੀ ਜਾਵਾਂ ਅਤੇ ਦਰਸ਼ਨ ਵੇਖ ਕੇ ਜੀਵਾਂ।੧। ਮਨ ਵਿਚ (ਜੋ) ਮਨੋਰਥ ਕਰਾਂ, (ਉਹ) ਆਪਣੇ ਪ੍ਰਭੂ ਤੋਂ ਪ੍ਰਾਪਤ ਕਰ ਲਵਾਂ। (ਮੈਂ) ਸਾਧ ਦੇ (ਦਰ ਉਪਰ) ਝਾੜੂ (*ਸੁਹਨੀ*) ਦਿਆਂ ਅਤੇ ਪੱਖਾ (*ਬੀਜਨੁ*) ਝਲਦਾ ਰਹਾਂ।੧।ਰਹਾਉ। ਸੰਤ ਜਨ (ਪ੍ਰਭੂ ਦੇ) ਅੰਮ੍ਰਿਤ ਸਮਾਨ ਗੁਣ ਬੋਲਦੇ ਹਨ, (ਉਨ੍ਹਾਂ ਨੂੰ) ਸੁਣ ਕੇ (ਉਹ ਅੰਮ੍ਰਿਤ) ਮਨ ਨੂੰ ਪਿਲਾਵਾਂ। ਉਸ ਰਸ ਵਿਚ ਸ਼ਾਂਤੀ ਅਤੇ ਤ੍ਰਿਪਤੀ ਹੁੰਦੀ ਹੈ ਅਤੇ (ਉਹ) ਵਿਸ਼ਿਆਂ ਦੀ ਜਲਨ ਬੁਝਾਉਂਦਾ ਹੈ।੨। ਜਦੋਂ ਭਗਤ ਸੰਤ ਸਭਾ ਦੀ ਵਿਵਸਥਾ ਕਰਨ, (ਤਾਂ) ਉਨ੍ਹਾਂ ਨਾਲ ਮਿਲ ਕੇ ਹਰਿ ਦੇ ਗੁਣਾਂ ਦਾ ਗਾਇਨ ਕਰਾਂ। ਭਗਤ

ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ ॥੩॥
ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥੪॥੨੧॥੫੧॥

ਬਿਲਾਵਲੁ ਮਹਲਾ ੫ ॥
ਇਹੁ ਸਾਗਰੁ ਸੋਈ ਤਰੈ ਜੋ ਹਰਿ ਗੁਣ ਗਾਏ ॥
ਸਾਧਸੰਗਤਿ ਕੈ ਸੰਗਿ ਵਸੈ ਵਡਭਾਗੀ ਪਾਏ ॥੧॥
ਸੁਣਿ ਸੁਣਿ ਜੀਵੈ ਦਾਸੁ ਤੁਮ੍ ਬਾਣੀ ਜਨ ਆਖੀ ॥
ਪ੍ਰਗਟ ਭਈ ਸਭ ਲੋਅ ਮਹਿ ਸੇਵਕ ਕੀ ਰਾਖੀ ॥੧॥ ਰਹਾਉ ॥
ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ ॥
ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ ॥੨॥
ਜਨਮ ਮਰਣ ਦੁਖ ਕਾਟਿਆ ਸੁਖ ਕਾ ਥਾਨੁ ਪਾਇਆ ॥
ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ ॥੩॥
ਮਤ ਕੋਈ ਜਾਣਹੁ ਅਵਰੁ ਕਛੁ ਸਭ ਪ੍ਰਭ ਕੈ ਹਾਥਿ ॥
ਸਰਬ ਸੂਖ ਨਾਨਕ ਪਾਏ ਸੰਗਿ ਸੰਤਨ ਸਾਥਿ ॥੪॥੨੨॥੫੨॥

ਬਿਲਾਵਲੁ ਮਹਲਾ ੫ ॥
ਬੰਧਨ ਕਾਟੇ ਆਪਿ ਪ੍ਰਭਿ ਹੋਆ ਕਿਰਪਾਲ ॥
ਦੀਨ ਦਇਆਲ ਪ੍ਰਭ ਪਾਰਬ੍ਰਹਮ ਤਾ ਕੀ ਨਦਰਿ ਨਿਹਾਲ ॥੧॥
ਗੁਰਿ ਪੂਰੈ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥
ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥੧॥ ਰਹਾਉ ॥
ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥
ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ ॥੨॥
ਹਰਿ ਹਰਿ ਹਰਿ ਹਰਿ ਜਾਪੀਐ ਅੰਤਰਿ ਲਿਵ ਲਾਈ ॥
ਕਿਲਵਿਖ ਉਤਰਹਿ ਸੁਧੁ ਹੋਇ ਸਾਧੂ ਸਰਣਾਈ ॥੩॥
ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ ॥
ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥੪॥੨੩॥੫੩॥

ਬਿਲਾਵਲੁ ਮਹਲਾ ੫ ॥
ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥
ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ ॥੧॥
ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥੧॥ ਰਹਾਉ ॥
ਸਿਮਰਤ ਸਿਮਰਤ ਸਿਮਰੀਐ ਸੋ ਪੁਰਖੁ ਦਾਤਾਰੁ ॥
ਮਨ ਤੇ ਕਬਹੁ ਨ ਵੀਸਰੈ ਸੋ ਪੁਰਖੁ ਅਪਾਰੁ ॥੨॥
ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥
ਜਾ ਕਉ ਕਿਰਪਾ ਕਰਹੁ ਪ੍ਰਭ ਤਾ ਕਉ ਲਾਵਹੁ ਸੇਵ ॥੩॥
ਨਿਧਿ ਨਿਧਾਨ ਅੰਮ੍ਰਿਤੁ ਪੀਆ ਮਨਿ ਤਨਿ ਆਨੰਦ ॥
ਨਾਨਕ ਕਬਹੁ ਨ ਵੀਸਰੈ ਪ੍ਰਭ ਪਰਮਾਨੰਦ ॥੪॥੨੪॥੫੪॥

ਜਨਾਂ ਨੂੰ ਨਮਸਕਾਰ ਕਰਾਂ (ਅਤੇ ਉਨ੍ਹਾਂ ਦੀ ਚਰਣ-) ਧੂੜ ਮੁਖ ਉਪਰ ਲਗਾਵਾਂ।੩। ਉਠਦਿਆਂ ਬੈਠਦਿਆਂ ਨਾਮ ਜਪਾਂ ਅਤੇ ਇਹੀ ਕਰਮ ਕਮਾਉਂਦਾ ਰਹਾਂ। ਹੇ ਪ੍ਰਭੂ ! ਨਾਨਕ ਦੀ ਬੇਨਤੀ ਹੈ ਕਿ ਹਰਿ ਦੀ ਸ਼ਰਣ ਵਿਚ ਸਮਾ ਜਾਵਾਂ।੪।੨੧।੫੧।

**ਬਿਲਾਵਲੁ ਮਹਲਾ ੫**

ਇਹ (ਭਵ-)ਸਾਗਰ ਉਹੀ ਤਰਦਾ ਹੈ ਜੋ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। (ਜੋ ਸਾਧਕ) ਸਾਧ-ਸੰਗਤ ਵਿਚ ਵਿਚਰਦਾ ਹੈ, (ਉਹ ਇਹ ਦਾਤ) ਵਡੇ ਭਾਗਾਂ ਨਾਲ ਪ੍ਰਾਪਤ ਕਰਦਾ ਹੈ।੧। (ਤੇਰੇ ਭਗਤ) ਜਨਾਂ ਦੀ ਉਚਾਰੀ ਹੋਈ ਬਾਣੀ ਸੁਣ ਸੁਣ ਕੇ ਤੇਰਾ ਦਾਸ ਜੀਉਂਦਾ ਹੈ। (ਤੁਸੀਂ ਜੋ ਪੈਜ) ਸੇਵਕ ਦੀ ਰਖੀ ਹੈ, ਉਹ ਸਾਰੇ ਲੋਕਾਂ/ਭੁਵਨਾਂ ਵਿਚ ਪ੍ਰਗਟ ਹੋ ਗਈ ਹੈ।੧।ਰਹਾਉ। ਪ੍ਰਭੂ ਨੇ (ਸੇਵਕ ਨੂੰ ਤ੍ਰਿਸ਼ਨਾ ਦੀ) ਅੱਗ ਦੇ ਸਮੁੰਦਰ ਵਿਚ ਕਢ ਲਿਆ ਅਤੇ ਸਾੜ ਖ਼ਤਮ ਕਰ ਦਿੱਤਾ। (ਜਦ) ਗੁਰੂ ਸਹਾਇਕ ਹੋ ਗਏ (ਤਦ) ਨਾਮ ਰੂਪ ਅੰਮ੍ਰਿਤ ਜਲ ਇਕੱਠਾ ਕਰ ਲਿਆ।੨। (ਮੇਰਾ) ਜਨਮ ਮਰਨ ਦਾ ਦੁਖ ਕਟ ਗਿਆ ਅਤੇ ਸੁਖ ਦਾ ਸਥਾਨ ਪ੍ਰਾਪਤ ਕਰ ਲਿਆ। (ਜਦੋਂ) ਆਪਣੇ ਪ੍ਰਭੂ ਨੂੰ ਚੰਗਾ ਲਗ ਗਿਆ, (ਤਾਂ) ਭਰਮ ਅਤੇ ਮੋਹ ਦੀ ਫਾਹੀ ਕਟ ਦਿੱਤੀ।੩। ਮਤਾਂ (ਕਰਨ ਵਾਲਾ) ਕੋਈ ਹੋਰ ਸਮਝੋ, (ਇਹ) ਸਭ ਕੁਝ ਪ੍ਰਭੂ ਦੇ ਹੱਥ ਵਿਚ ਹੈ। ਨਾਨਕ (ਦਾ ਕਥਨ ਹੈ ਕਿ) ਸੰਤਾਂ ਨਾਲ ਕੀਤੀ ਸੰਗਤ ਕਰਕੇ ਹੀ ਸਾਰੇ ਸੁਖ ਪਾਏ ਹਨ।੪।੨੨।੫੨।

**ਬਿਲਾਵਲੁ ਮਹਲਾ ੫**

ਪ੍ਰਭੂ ਨੇ ਆਪ (ਉਸ ਵਿਅਕਤੀ ਦੇ) ਬੰਧਨ ਕਟ ਦਿੱਤੇ, (ਜਿਸ ਉਪਰ ਆਪ) ਕ੍ਰਿਪਾਲ ਹੋ ਗਿਆ। (ਜੋ) ਦੀਨ ਦਿਆਲ ਪਾਰਬ੍ਰਹਮ ਪ੍ਰਭੂ ਹੈ, (ਉਸ ਦੀ) ਮਿਹਰ ਦੀ ਦ੍ਰਿਸ਼ਟੀ ਨਾਲ (ਸਾਧਕ) ਨਿਹਾਲ (ਹੋ ਗਿਆ)।੧। ਪੂਰੇ ਗੁਰੂ ਨੇ ਕ੍ਰਿਪਾ ਕੀਤੀ, ਦੁਖ ਅਤੇ ਰੋਗ ਕਟ ਦਿੱਤੇ। ਧਿਆਵਣ-ਯੋਗ ਪ੍ਰਭੂ (ਦਾ ਧਿਆਨ ਕਰਨ ਨਾਲ ਮਨ ਤਨ ਠੰਡੇ) ਅਤੇ ਸੁਖੀ ਹੋ ਗਏ।੧।ਰਹਾਉ। ਹਰਿ ਦਾ ਨਾਮ (ਅਜਿਹੀ) ਦਵਾਈ ਹੈ, ਜਿਸ (ਦੇ ਸੇਵਨ ਕਰਨ ਨਾਲ) ਰੋਗ ਨਹੀਂ ਲਗਦਾ। (ਜਦੋਂ) ਸਾਧ-ਸੰਗ ਵਿਚ ਮਨ ਅਤੇ ਤਨ ਨੂੰ (ਨਾਮ) ਚੰਗਾ ਲਗਣ ਲਗ ਜਾਂਦਾ ਹੈ, ਫਿਰ ਦੁਖ ਮਹਿਸੂਸ ਨਹੀਂ ਹੁੰਦਾ।੨। (ਹਿਰਦੇ) ਅੰਦਰ ਲਿਵ ਲਗਾ ਕੇ ਹਰਿ ਹਰਿ (ਦਾ ਨਾਮ) ਜਪਣਾ ਚਾਹੀਦਾ ਹੈ। ਸਾਧੂ/ਗੁਰੂ ਦੀ ਸ਼ਰਣ ਵਿਚ (ਆਉਣ ਨਾਲ) ਪਾਪ ਉਤਰ ਜਾਂਦੇ ਹਨ (ਅਤੇ ਮਨ) ਸ਼ੁੱਧ ਹੋ ਜਾਂਦਾ ਹੈ।੩। (ਜੋ) ਹਰਿ-ਨਾਮ ਦਾ ਜਸ ਜਪਦਾ ਅਤੇ ਸੁਣਦਾ ਹੈ, ਉਸ ਦੀ ਬਿਪਤਾ ਦੂਰ ਹੋ ਜਾਂਦੀ ਹੈ। (ਸਭ ਸੰਕਟਾਂ ਤੋਂ ਬਚਣ ਲਈ) ਨਾਨਕ ਮਹਾ ਮੰਤ੍ਰ ਕਹਿੰਦਾ ਹੈ ਕਿ ਹਰਿ ਦੇ ਗੁਣਾਂ ਦਾ ਗਾਇਨ ਕਰੋ।੪।੨੩।੫੩।

**ਬਿਲਾਵਲੁ ਮਹਲਾ ੫**

(ਪ੍ਰਭੂ ਦੇ) ਭੈ ਤੋਂ ਪ੍ਰਭੂ ਦੀ ਭਗਤੀ ਪੈਦਾ ਹੁੰਦੀ ਹੈ (ਅਤੇ ਹਿਰਦੇ) ਅੰਦਰ ਸ਼ਾਂਤੀ ਵਰਤ ਜਾਂਦੀ ਹੈ। ਗੋਬਿੰਦ ਦਾ ਨਾਮ ਜਪਣ ਨਾਲ ਭਰਮ ਅਤੇ ਭ੍ਰਾਂਤੀ ਦੂਰ ਹੋ ਜਾਂਦੀ ਹੈ।੧। ਜਿਸ (ਵਿਅਕਤੀ) ਨੂੰ ਪੂਰਾ ਗੁਰੂ ਮਿਲ ਪੈਂਦਾ ਹੈ, ਉਸ ਦੇ (ਹਿਰਦੇ ਵਿਚ) ਸੁਖ ਪ੍ਰਵੇਸ਼ (ਕਰ ਲੈਂਦਾ ਹੈ)। ਮਨ ਦੀ ਮਤਿ ਤਿਆਗਣੀ ਚਾਹੀਦੀ ਹੈ ਅਤੇ (ਗੁਰੂ ਦਾ) ਉਪਦੇਸ਼ ਸੁਣਨਾ ਚਾਹੀਦਾ ਹੈ।੧।ਰਹਾਉ। ਉਸ ਦਾਤਾਰ ਪੁਰਖ (ਪ੍ਰਭੂ) ਨੂੰ ਸਦਾ ਸਦਾ ਸਿਮਰਨਾ ਚਾਹੀਦਾ ਹੈ। ਉਹ ਅਪਾਰ ਪੁਰਖ (ਪ੍ਰਭੂ) ਮਨ ਤੋਂ ਕਦੇ ਵਿਸਰਨਾ ਨਹੀਂ ਚਾਹੀਦਾ।੨। ਗੁਰਦੇਵ (ਬੜੀ) ਅਸਚਰਜ (ਵਡਿਆਈ ਵਾਲਾ ਹੈ), (ਉਸ ਦੀ ਮਿਹਰ ਨਾਲ ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੇਮ ਲਗਦਾ ਹੈ। ਹੇ ਪ੍ਰਭੂ ! ਜਿਸ ਉਪਰ (ਤੁਸੀਂ) ਕ੍ਰਿਪਾ ਕਰਦੇ ਹੋ, ਉਸ ਨੂੰ (ਆਪਣੀ) ਸੇਵਾ ਵਿਚ ਲਗਾਉਂਦੇ ਹੋ।੩। (ਜਿਸ ਵਿਅਕਤੀ ਨੇ) ਖ਼ਜ਼ਾਨਿਆਂ ਦੇ ਖ਼ਜ਼ਾਨੇ (ਨਾਮ ਰੂਪ) ਅੰਮ੍ਰਿਤ ਨੂੰ ਪੀ ਲਿਆ, (ਉਸ ਦਾ) ਮਨ ਤਨ ਆਨੰਦਿਤ ਹੋ ਗਿਆ। ਹੇ ਨਾਨਕ ! ਪ੍ਰਭੂ ਪਰਮਾਨੰਦ ਕਦੇ ਵੀ ਨ ਵਿਸਰੇ।੪।੨੪।੫੪।

ਬਿਲਾਵਲੁ ਮਹਲਾ ੫ ॥
ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ ॥
ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ ॥੧॥
ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ ॥
ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ ॥੧॥ ਰਹਾਉ ॥
ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ ॥
ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ ॥੨॥
ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ ॥
ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ ॥੩॥
ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ ॥
ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥੪॥੨੫॥੫੫॥

ਬਿਲਾਵਲੁ ਮਹਲਾ ੫ ॥
ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ ॥
ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ ॥੧॥
ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ ॥
ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ ॥੧॥ ਰਹਾਉ ॥
ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ ॥
ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ ॥੨॥
ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥
ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥੩॥
ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥੪॥੨੬॥੫੬॥

ਬਿਲਾਵਲੁ ਮਹਲਾ ੫ ॥
ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ ਹਾਥ ॥
ਅਵਰ ਕਰਮ ਨਹੀ ਛੂਟੀਐ ਰਾਖਹੁ ਹਰਿ ਨਾਥ ॥੧॥
ਤਉ ਸਰਣਾਗਤਿ ਮਾਧਵੇ ਪੂਰਨ ਦਇਆਲ ॥
ਛੂਟਿ ਜਾਇ ਸੰਸਾਰ ਤੇ ਰਾਖੈ ਗੋਪਾਲ ॥੧॥ ਰਹਾਉ ॥
ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ ॥
ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥੨॥
ਪਰਮ ਜੋਤਿ ਪੂਰਨ ਪੁਰਖ ਸਭਿ ਜੀਅ ਤੁਮ੍ਹਾਰੇ ॥
ਜਿਉ ਤੂ ਰਾਖਹਿ ਤਿਉ ਰਹਾ ਪ੍ਰਭ ਅਗਮ ਅਪਾਰੇ ॥੩॥
ਕਰਣ ਕਾਰਣ ਸਮਰਥ ਪ੍ਰਭ ਦੇਹਿ ਅਪਨਾ ਨਾਉ ॥
ਨਾਨਕ ਤਰੀਐ ਸਾਧਸੰਗਿ ਹਰਿ ਹਰਿ ਗੁਣ ਗਾਉ ॥੪॥੨੭॥੫੭॥

**ਬਿਲਾਵਲੁ ਮਹਲਾ ੫**

(ਜਿਸ ਮਨੁੱਖ ਪ੍ਰਤਿ) ਗੁਰੂ ਨੇ (ਆਪਣਾ ਉਪਕਾਰੀ) ਨੇਮ ਨਿਭਾ ਦਿੱਤਾ, (ਉਸ ਦੀ ਮਾਇਕ ਪਦਾਰਥਾਂ ਵਾਲੀ) ਤ੍ਰਿਸ਼ਨਾ ਖ਼ਤਮ ਹੋ ਗਈ, ਮਮਤਾ ਦੂਰ ਹੋ ਗਈ, ਭੈ-ਭਰਮ ਚਲੇ ਗਏ, (ਆਤਮਿਕ) ਸਥਿਰਤਾ ਪ੍ਰਾਪਤ ਕਰ ਲਈ (ਅਤੇ ਹਿਰਦੇ ਵਿਚ) ਆਨੰਦ ਛਾ ਗਿਆ।੧। ਹੇ ਭਾਈ! (ਜਿਸ ਵਿਅਕਤੀ ਨੇ) ਪੂਰਾ ਗੁਰੂ ਆਰਾਧਿਆ, (ਉਸ ਦੇ ਅੰਦਰੋਂ) ਮਮਤਾ ਵਾਲਾ ਦੁਖ ਦੂਰ ਹੋ ਗਿਆ। ਤਨ ਮਨ ਸਭ ਸੀਤਲ ਹੋ ਗਿਆ ਅਤੇ (ਆਤਮਿਕ) ਸੁਖ ਪ੍ਰਾਪਤ ਕਰ ਲਿਆ।੧।ਰਹਾਉ। (ਅਗਿਆਨਤਾ ਦੀ ਨੀਂਦਰ ਵਿਚ) ਸੁੱਤਾ (ਹੋਇਆ ਵਿਅਕਤੀ) ਹਰਿ (ਦੇ ਨਾਮ) ਨੂੰ ਜਪ ਕੇ ਜਾਗ ਪਿਆ (ਅਤੇ ਪ੍ਰਭੂ ਦਾ) ਵਿਸਮਾਦੀ ਸਰੂਪ ਵੇਖ ਲਿਆ। (ਉਹ ਨਾਮ ਰੂਪ) ਅੰਮ੍ਰਿਤ ਪੀ ਕੇ ਤ੍ਰਿਪਤ ਹੋ ਗਿਆ, ਉਸ (ਅੰਮ੍ਰਿਤ) ਦਾ ਸੁਆਦ ਅਸਚਰਜ ਭਰਿਆ ਹੈ।੨। (ਉਹ ਸਾਧਕ) ਆਪ ਮੁਕਤ ਹੋ ਗਿਆ, (ਉਸ ਨੇ) ਸਾਥੀ, ਕੁਲ, ਪਰਿਵਾਰ (ਸਭ) ਤਾਰ ਲਏ। ਗੁਰਦੇਵ ਦੀ ਕੀਤੀ ਸੇਵਾ ਸਫਲ ਹੋ ਗਈ। (ਇਸ ਨਾਲ ਪ੍ਰਭੂ ਦੇ) ਨਿਰਮਲ ਦਰਬਾਰ ਵਿਚ (ਪਹੁੰਚ ਹੋ ਗਈ ਹੈ)।੩। ਮੈਂ ਨੀਚ, ਅਨਾਥ, ਨਾਸਮਝ, ਗੁਣਾਂ ਤੋਂ ਹੀਨ ਅਤੇ ਗੁਣਾਂ ਤੋਂ ਵਾਂਝਿਆ ਹਾਂ। ਨਾਨਕ ਉਪਰ (ਪ੍ਰਭੂ ਦੀ) ਕ੍ਰਿਪਾ ਹੋ ਗਈ, (ਮੈਨੂੰ ਪ੍ਰਭੂ ਨੇ) ਆਪਣਾ ਦਾਸ ਬਣਾ ਲਿਆ।੪।੨੫।੫੫।

**ਬਿਲਾਵਲੁ ਮਹਲਾ ੫**

ਹਰਿ ਹੀ ਭਗਤਾਂ ਦਾ ਆਸਰਾ ਹੈ, (ਇਸ ਤੋਂ ਭਿੰਨ ਉਨ੍ਹਾਂ ਦਾ ਕੋਈ) ਹੋਰ ਠਿਕਾਣਾ ਨਹੀਂ ਹੈ। ਹੇ ਪ੍ਰਭੂ! ਤੇਰਾ ਨਾਮ (ਉਨ੍ਹਾਂ ਲਈ) ਬਲ, ਆਸਰਾ, ਪਰਿਵਾਰ ਅਤੇ ਧਨ ਹੈ।੧। ਪ੍ਰਭੂ ਨੇ ਆਪਣੀ ਕ੍ਰਿਪਾ ਕਰਕੇ, ਆਪਣੇ ਦਾਸਾਂ ਨੂੰ ਬਚਾ ਲਿਆ। ਨਿੰਦਕ (ਲੋਕ) ਨਿੰਦਿਆ ਕਰ ਕਰਕੇ ਸੜ ਗਏ, (ਉਨ੍ਹਾਂ ਨੂੰ) ਜਮਕਾਲ ਨੇ ਗ੍ਰਸ ਲਿਆ।੧।ਰਹਾਉ। ਸੰਤ ਜਨ (ਸਦਾ) ਇਕ (ਪ੍ਰਭੂ ਦੀ) ਆਰਾਧਨਾ ਕਰਦੇ ਹਨ, ਕਿਸੇ ਹੋਰ ਦੀ ਨਹੀਂ। (ਉਹ) ਇਕ (ਪ੍ਰਭੂ) ਅਗੇ ਬੇਨਤੀ ਕਰਦੇ ਹਨ, ਜੋ ਸਭ ਥਾਵਾਂ ਵਿਚ ਵਿਆਪਕ ਹੈ।੨। ਭਗਤਾਂ ਦੀ ਬਾਣੀ ਰਾਹੀਂ (ਇਕ) ਪੁਰਾਤਨ ਕਥਾ ਇਸ ਤਰ੍ਹਾਂ ਸੁਣੀ ਹੈ (ਕਿ ਪ੍ਰਭੂ ਨੇ) ਸਾਰੇ ਦੁਸ਼ਟਾਂ ਨੂੰ ਟੋਟੇ ਟੋਟੇ ਕਰ ਦਿੱਤਾ ਹੈ (ਅਤੇ ਆਪਣੇ) ਸੇਵਕਾਂ ਨੂੰ ਮਾਣ ਬਖ਼ਸ਼ਿਆ ਹੈ।੩। ਨਾਨਕ ਸੱਚਾ ਬੋਲ ਕਹਿੰਦਾ ਹੈ ਜੋ ਸਭ (ਸੰਸਾਰ) ਵਿਚ ਪ੍ਰਗਟ ਹੈ। ਪ੍ਰਭੂ ਦੇ ਸੇਵਕ ਪ੍ਰਭੂ ਦੀ ਸ਼ਰਣ ਵਿਚ ਹਨ, ਉਨ੍ਹਾਂ ਨੂੰ ਕੋਈ ਭੈ ਨਹੀਂ ਹੈ।੪।੨੬।੫੬।

**ਬਿਲਾਵਲੁ ਮਹਲਾ ੫**

ਜਿਸ ਦੇ ਹੱਥ ਵਿਚ ਸ਼ਕਤੀ (ਕਲ) ਹੈ, ਉਹ ਪ੍ਰਭੂ (ਸਭ ਦੇ) ਬੰਧਨ ਕਟਦਾ ਹੈ। (ਨਾਮ ਸਿਮਰਨ ਤੋਂ ਬਿਨਾ) ਕਿਸੇ ਹੋਰ ਕਰਮ-ਧਰਮ ਦੁਆਰਾ ਖ਼ਲਾਸੀ ਨਹੀਂ ਹੁੰਦੀ। ਹੇ ਹਰਿ ਸੁਆਮੀ! (ਮੈਨੂੰ) ਰਖ ਲਵੋ।੧। ਹੇ ਪੂਰਣ ਦਇਆਲੂ! ਹੇ ਮਾਧੋ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ। ਜਿਸ ਦੀ ਰਖਿਆ ਪ੍ਰਭੂ ਕਰਦਾ ਹੈ, (ਉਹ) ਸੰਸਾਰ ਦੇ (ਬੰਧਨਾਂ ਤੋਂ) ਛੁਟ ਜਾਂਦਾ ਹੈ।੧ ।ਰਹਾਉ। (ਮਨੁੱਖ) ਆਸਾ, ਭਰਮ, ਵਿਕਾਰ, ਮੋਹ—ਇਨ੍ਹਾਂ ਦੇ ਲੋਭ ਵਿਚ ਫਸਿਆ ਹੋਇਆ ਹੈ। ਝੂਠੀ (ਮਾਇਆਵੀ) ਸਾਮਗ੍ਰੀ (ਉਸ ਦੇ) ਮਨ ਵਿਚ ਵਸੀ ਹੋਈ ਹੈ, (ਇਸ ਲਈ) ਪਾਰਬ੍ਰਹਮ ਨੂੰ ਨਹੀਂ ਜਾਣਦਾ।੨। ਹੇ ਪਰਮਜੋਤਿ! ਹੇ ਪੂਰਖ ਪੁਰਖ! ਸਭ ਜੀਵ ਤੇਰੇ ਹਨ। ਹੇ ਅਗਮ ਅਪਾਰ ਪ੍ਰਭੂ! ਜਿਵੇਂ ਤੂੰ ਰਖਦਾ ਹੈਂ, ਤਿਵੇਂ ਰਹਿੰਦੇ ਹਾਂ।੩। ਹੇ ਕਰਣ ਕਾਰਣ ਸਮਰਥ ਪ੍ਰਭੂ! (ਮੈਨੂੰ) ਆਪਣਾ ਨਾਮ ਪ੍ਰਦਾਨ ਕਰ। ਨਾਨਕ (ਦਾ ਕਥਨ ਹੈ ਕਿ) ਹਰਿ ਹਰਿ ਦੇ ਗੁਣ ਗਾ ਗਾ ਕੇ ਸਾਧ-ਸੰਗ ਰਾਹੀਂ ਤਰਿਆ ਜਾਂਦਾ ਹੈ।੪।੨੭।੫੭।

ਬਿਲਾਵਲੁ ਮਹਲਾ ੫ ॥
ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ ॥
ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥੧॥
ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ ਰਹਾਉ ॥
ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ ॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥
ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ ॥
ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ ॥੩॥
ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥
ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨ੍ਾ ॥੪॥੨੮॥੫੮॥

ਬਿਲਾਵਲੁ ਮਹਲਾ ੫ ॥
ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥੧॥
ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥
ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥੧॥ ਰਹਾਉ ॥
ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ ॥
ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨॥
ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ ॥
ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ ॥੩॥
ਮਨ ਤੇ ਕਦੇ ਨ ਵੀਸਰੈ ਅਨਾਥ ਕੋ ਨਾਥ ॥
ਨਾਨਕ ਪ੍ਰਭ ਸਰਣਾਗਤੀ ਜਾ ਕੈ ਸਭੁ ਕਿਛੁ ਹਾਥ ॥੪॥੨੯॥੫੯॥

ਬਿਲਾਵਲੁ ਮਹਲਾ ੫ ॥
ਜਿਨਿ ਤੂ ਬੰਧਿ ਕਰਿ ਛੋਡਿਆ ਫੁਨਿ ਸੁਖ ਮਹਿ ਪਾਇਆ ॥
ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋਤਾਇਆ ॥੧॥
ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ ॥
ਜਿਨਿ ਏਹੁ ਰਚਨੁ ਰਚਾਇਆ ਕੋਊ ਤਿਸ ਸਿਉ ਰੰਗੁ ਲਾਵੈ ॥੧॥ ਰਹਾਉ ॥
ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ ॥
ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ ॥੨॥
ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ ॥
ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥੩॥
ਹਮ ਤੇ ਕਛੂ ਨ ਹੋਵਨਾ ਸਰਣਿ ਪ੍ਰਭ ਸਾਧ ॥
ਮੋਹ ਮਗਨ ਕੂਪ ਅੰਧ ਤੇ ਨਾਨਕ ਗੁਰ ਕਾਢ ॥੪॥੩੦॥੬੦॥

ਬਿਲਾਵਲੁ ਮਹਲਾ ੫ ॥
ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥੧॥

**ਬਿਲਾਵਲੁ ਮਹਲਾ ੫**

(ਹੇ ਮਨ!) ਤੇਰੇ ਤੇ ਵਿਸ਼ਵਾਸ ਕਰਕੇ ਕੌਣ ਕੌਣ ਨਹੀਂ ਡਿਗਿਆ (*ਪਤਰਿਆ*)? (ਤੈਨੂੰ) ਮਹਾ ਮੋਹਨੀ (ਮਾਇਆ) ਨੇ ਮੋਹਿਆ ਹੋਇਆ ਹੈ, (ਇਹ ਮੋਹ) ਨਰਕ ਦੀ ਹੀ ਮਰਯਾਦਾ ਹੈ।੧। ਹੇ ਖੋਟੇ ਮਨ! ਤੇਰਾ ਵਿਸ਼ਵਾਸ ਨਹੀਂ ਹੈ, ਤੂੰ ਬਹੁਤ ਮਤਵਾਲਾ ਹੈਂ। ਖੋਤੇ ਦਾ ਪੈਖੜ (ਪੈੜੀ) ਤਦ ਖੁਲ੍ਹਦਾ ਹੈ, ਜਦ (ਉਸ) ਉਪਰ (ਭਾਰ) ਲਦ ਲਿਆ ਜਾਂਦਾ ਹੈ।੧।ਰਹਾਉ। ਹੇ ਮਨ! ਤੂੰ ਜਪ, ਤਪ, ਸੰਜਮ (ਆਦਿ) ਦਾ ਖੰਡਨ ਕੀਤਾ ਹੈ, (ਇਸ ਕਰਕੇ) ਜਮ ਦੇ ਡੰਡੇ ਦਾ ਦੁਖ (ਸਹਿੰਦਾ ਹੈਂ)। ਹੇ ਨਿਰਲਜ ਭੰਡ! (ਤੂੰ) ਜੂਨਾਂ ਦੇ ਦੁਖਾਂ ਨੂੰ ਯਾਦ ਨਹੀਂ ਕਰਦਾ।੨। (ਜੋ) ਹਰਿ (ਤੇਰਾ) ਸੰਗੀ, ਸਾਥੀ ਅਤੇ ਵੱਡਾ ਮਿਤਰ ਹੈ, ਉਸ ਨਾਲੋਂ ਤੇਰੀ ਵਿਥ ਹੈ। (ਤੈਨੂੰ ਕਾਮ ਆਦਿਕ) ਪੰਜ ਲੁਟੇਰਿਆਂ ਨੇ ਕਾਬੂ ਕਰ ਰਖਿਆ ਹੈ, (ਜਿਸ ਕਰਕੇ) ਬਹੁਤ ਦੁਖ ਪੈਦਾ ਹੋ ਗਿਆ ਹੈ।੩। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਸੰਤਾਂ ਦੀ ਸ਼ਰਣ ਵਿਚ ਪੈਣਾ ਚਾਹੀਦਾ ਹੈ, ਜਿਨ੍ਹਾਂ ਨੇ ਮਨ ਨੂੰ ਕਾਬੂ ਕੀਤਾ ਹੋਇਆ ਹੈ। ਆਪਣਾ ਤਨ, ਧਨ ਅਤੇ ਸਭ ਕੁਝ ਪ੍ਰਭੂ ਦੇ ਸੰਤਾਂ ਨੂੰ ਅਰਪਿਤ ਕਰਨਾ ਚਾਹੀਦਾ ਹੈ।੪।੨੮।੫੮।

**ਬਿਲਾਵਲੁ ਮਹਲਾ ੫**

(ਭਗਤੀ ਦਾ) ਉਦਮ ਕਰਨ ਨਾਲ (ਮਨ) ਆਨੰਦਿਤ ਹੋ ਜਾਂਦਾ ਹੈ ਅਤੇ (ਨਾਮ ਦੇ) ਸਿਮਰਨ ਨਾਲ ਸ੍ਰੇਸ਼ਠ (*ਸਾਰੁ*) ਸੁਖ ਮਿਲ ਜਾਂਦਾ ਹੈ। ਪ੍ਰਭੂ ਦਾ ਨਾਮ ਜਪ ਜਪ ਕੇ (ਮਨ ਵਿਚ) ਪੂਰਣ ਵਿਚਾਰ (ਪਾ ਲਿਆ ਹੈ)।੧। ਗੁਰੂ ਦੇ ਚਰਣ-ਕਮਲ ਜਪ ਕੇ ਅਤੇ ਹਰਿ (ਦੇ ਨਾਮ) ਦਾ ਸਿਮਰਨ ਕਰਕੇ ਮੈਂ ਜੀਉਂਦਾ ਹਾਂ। ਪਰਮਾਤਮਾ ਨੂੰ ਆਰਾਧਦੇ ਹੋਇਆਂ (ਮੈਂ) ਮੂੰਹ (ਨਾਲ) ਅੰਮ੍ਰਿਤ ਪੀਂਦਾ ਹਾਂ।੧।ਰਹਾਉ। ਸਭ ਜੀਵ-ਜੰਤ ਸੁਖ ਨਾਲ ਵਸ ਰਹੇ ਹਨ ਅਤੇ ਸਭ ਦੇ ਮਨ ਵਿਚ ਹਰਿ ਦੀ ਹੀ ਚਾਹ ਹੈ। (ਉਹ) ਪਰਉਪਕਾਰ ਕਰਨ ਬਾਰੇ ਨਿਤ ਸੋਚਦੇ ਰਹਿੰਦੇ ਹਨ, (ਉਨ੍ਹਾਂ ਨੂੰ) ਕੁਝ ਵੀ ਦੋਸ਼ ਨਹੀਂ ਹੈ।੨। ਉਹ ਸਥਾਨ ਧੰਨ ਹੈ, ਵਸਣ ਵਾਲਾ ਵੀ ਧੰਨ ਹੈ, ਜਿਥੇ ਨਾਮ ਜਪਿਆ ਜਾਂਦਾ ਹੈ। (ਜਿਥੇ) ਹਰਿ ਦਾ ਬਹੁਤ ਕੀਰਤਨ ਅਤੇ ਕਥਾ ਹੁੰਦੀ ਹੈ (ਉਥੇ) ਸੁਖ ਅਤੇ ਸਹਿਜ ਦਾ ਠਿਕਾਣਾ ਹੁੰਦਾ ਹੈ।੩। ਅਨਾਥਾਂ ਦਾ ਨਾਥ (ਪ੍ਰਭੂ) ਮਨ ਤੋਂ ਕਦੇ ਵਿਸਰਨਾ ਨਹੀਂ ਚਾਹੀਦਾ। ਨਾਨਕ (ਉਸ) ਪ੍ਰਭੂ ਦੀ ਸ਼ਰਣ ਵਿਚ ਪਿਆ ਹੈ ਜਿਸ ਦੇ ਹੱਥ ਵਿਚ ਸਭ ਕੁਝ ਹੈ।੪।੨੯।੫੯।

**ਬਿਲਾਵਲੁ ਮਹਲਾ ੫**

(ਹੇ ਪ੍ਰਾਣੀ!) ਜਿਸ (ਪ੍ਰਭੂ ਨੇ) ਤੈਨੂੰ (ਗਰਭ ਵਿਚ) ਬੰਨ੍ਹ ਕੇ ਰਖ ਦਿੱਤਾ ਅਤੇ ਫਿਰ (ਜਨਮ ਦੇ ਕੇ) ਸੁਖ ਵਿਚ ਪਾ ਦਿੱਤਾ, (ਉਸ ਪ੍ਰਭੂ ਦੇ) ਚਰਣ-ਕਮਲ ਸਿਮਰ, (ਜਿਸ ਕਰਕੇ ਤੂੰ) ਠੰਢਾ ਹੋ ਜਾਏਂ।੧। ਜੀਉਂਦਿਆਂ ਜਾਂ ਮੋਇਆਂ (ਮਾਇਆ) ਕਿਸੇ ਕੰਮ ਨਹੀਂ ਆਉਂਦੀ। ਜਿਸ (ਪ੍ਰਭੂ) ਨੇ ਇਹ ਰਚਨਾ ਰਚੀ ਹੈ, ਕੋਈ ਹੀ ਉਸ ਨਾਲ ਪ੍ਰੇਮ ਲਗਾਉਂਦਾ ਹੈ।੧।ਰਹਾਉ। ਹੇ ਪ੍ਰਾਣੀ ! ਗਰਮੀ (*ਉਸਨ*) ਅਤੇ ਸਰਦੀ (*ਸੀਤ*) ਕਰਤਾਰ (ਆਪ) ਕਰਦਾ ਹੈ, ਆਪ ਹੀ ਹੁਸੜ ਤੋਂ ਕਢਦਾ ਹੈ। (ਉਹ ਆਪ) ਕੀੜੀ ਤੋਂ ਹਾਥੀ ਬਣਾ ਦਿੰਦਾ ਹੈ ਅਤੇ ਟੁਟੇ ਹੋਏ ਨੂੰ ਗੰਢ ਦਿੰਦਾ ਹੈ।੨। (ਹੇ ਜਿਗਿਆਸੂ!) ਅੰਡਜ, ਜੇਰਜ, ਸੇਤਜ ਅਤੇ ਉਤਭਿਜ (ਆਦਿ ਚਾਰੇ ਖਾਣੀਆਂ), ਇਹ (ਸਭ) ਪ੍ਰਭੂ ਦੀ ਹੀ ਕਿਰਤ ਹੈ। ਹਰਿ ਦਾ ਅਖੰਡ ਪ੍ਰੇਮ ਨਾਲ ਸਿਮਰਨ ਕਰਨ ਦੀ ਕਿਰਤ ਨਾਲ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ।੩। ਹੇ ਪ੍ਰਭੂ! ਸਾਡੇ ਤੋਂ ਕੁਝ ਵੀ ਨਹੀਂ ਹੋਣਾ, (ਇਸ ਲਈ ਸਾਨੂੰ) ਸਾਧ/ਗੁਰੂ ਦੀ ਸ਼ਰਣ (ਵਿਚ ਰਖ)। ਨਾਨਕ (ਦਾ ਕਥਨ ਹੈ ਕਿ) ਹੇ ਗੁਰੂ! ਮੋਹ ਵਿਚ ਮਗਨ ਹੋਇਆਂ ਨੂੰ ਅੰਨ੍ਹੇ ਖੂਹ ਵਿਚੋਂ ਕਢ ਲੈ।੪।੩੦।੬੦।

**ਬਿਲਾਵਲੁ ਮਹਲਾ ੫**

(ਪ੍ਰਭੂ ਨੂੰ) ਲਭਦਾ ਲਭਦਾ ਮੈਂ ਫਿਰ ਰਿਹਾ ਹਾਂ, ਜੰਗਲਾਂ ਅਤੇ ਥਾਵਾਂ ਨੂੰ ਵੀ ਖੋਜ ਰਿਹਾ ਹਾਂ (ਪਰ ਲਭਿਆ ਨਹੀਂ, ਕਹਿੰਦੇ ਹਨ ਕਿ) ਭਗਵਾਨ ਪ੍ਰਭੂ ਅਜਿਹਾ ਹੈ (ਕਿ ਉਹ) ਨ ਛਲਿਆ ਜਾ

ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥੧॥ ਰਹਾਉ ॥
ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥
ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥੨॥
ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ ॥੩॥
ਸੋ ਅੰਤਰਿ ਸੋ ਬਾਹਰੇ ਬਿਨਸੇ ਤਹ ਭਰਮਾ ॥
ਨਾਨਕ ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ ॥੪॥੩੧॥੬੧॥

ਬਿਲਾਵਲੁ ਮਹਲਾ ੫ ॥
ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ ॥
ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ ॥੧॥
ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੁਟ ॥
ਪੂਰਨ ਭਈ ਸਮਗਰੀ ਕਬਹੂ ਨਹੀ ਤੂਟ ॥੧॥ ਰਹਾਉ ॥
ਸਾਧਸੰਗਿ ਆਰਾਧਨਾ ਹਰਿ ਨਿਧਿ ਆਪਾਰ ॥
ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ ॥੨॥
ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ ॥
ਰਾਮ ਨਾਮ ਧਨੁ ਸੰਚਿਆ ਜਾ ਕਾ ਨਹੀ ਸੁਮਾਰੁ ॥੩॥
ਸਰਨਿ ਪਰੇ ਪ੍ਰਭ ਤੇਰੀਆ ਪ੍ਰਭ ਕੀ ਵਡਿਆਈ ॥
ਨਾਨਕ ਅੰਤੁ ਨ ਪਾਈਐ ਬੇਅੰਤ ਗੁਸਾਈ ॥੪॥੩੨॥੬੨॥

ਬਿਲਾਵਲੁ ਮਹਲਾ ੫ ॥
ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ ਭਏ ਰਾਸਿ ॥
ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥ ਰਹਾਉ ॥
ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥
ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥੧॥
ਤੋਟਿ ਨ ਆਵੈ ਕਦੇ ਮੂਲਿ ਪੂਰਨ ਭੰਡਾਰ ॥
ਚਰਨ ਕਮਲ ਮਨਿ ਤਨਿ ਬਸੇ ਪ੍ਰਭ ਅਗਮ ਅਪਾਰ ॥੨॥
ਬਸਤ ਕਮਾਵਤ ਸਭਿ ਸੁਖੀ ਕਿਛੁ ਊਨ ਨ ਦੀਸੈ ॥
ਸੰਤ ਪ੍ਰਸਾਦਿ ਭੇਟੇ ਪ੍ਰਭੂ ਪੂਰਨ ਜਗਦੀਸੈ ॥੩॥
ਜੈ ਜੈ ਕਾਰੁ ਸਭੈ ਕਰਹਿ ਸਚੁ ਥਾਨੁ ਸੁਹਾਇਆ ॥
ਜਪਿ ਨਾਨਕ ਨਾਮੁ ਨਿਧਾਨ ਸੁਖ ਪੂਰਾ ਗੁਰੁ ਪਾਇਆ ॥੪॥੩੩॥੬੩॥

ਬਿਲਾਵਲੁ ਮਹਲਾ ੫ ॥
ਹਰਿ ਹਰਿ ਹਰਿ ਆਰਾਧੀਐ ਹੋਈਐ ਆਰੋਗ ॥
ਰਾਮਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ ॥੧॥ ਰਹਾਉ ॥
ਗੁਰੁ ਪੂਰਾ ਹਰਿ ਜਾਪੀਐ ਨਿਤ ਕੀਚੈ ਭੋਗੁ ॥
ਸਾਧਸੰਗਤਿ ਕੈ ਵਾਰਣੈ ਮਿਲਿਆ ਸੰਜੋਗੁ ॥੧॥

ਸਕਦਾ ਹੈ, ਨ ਨਸ਼ਟ ਹੁੰਦਾ ਹੈ ਅਤੇ ਨ ਹੀ (ਉਸ ਦਾ) ਭੇਦ ਪਾਇਆ ਜਾ ਸਕਦਾ ਹੈ।੧। (ਮੇਰੀ ਲੋਚਾ ਹੈ ਕਿ) ਦਿਲੀ ਚਾਉ ਨਾਲ (ਮੈਂ) ਕਦੋਂ ਆਪਣਾ ਪ੍ਰਭੂ ਵੇਖਾਂ। ਜਾਗਣ ਨਾਲੋਂ ਤਾਂ ਸੁਪਨਾ ਚੰਗਾ ਹੈ (ਜਿਸ ਕਰਕੇ) ਪ੍ਰਭੂ ਦੇ ਸੰਗ ਵਸੀਦਾ ਹੈ।੧।ਰਹਾਉ। (ਮੈਂ) ਵਰਣ-ਆਸ਼੍ਰਮ (ਦਾ ਸਿੱਧਾਂਤ ਦਸਣ ਵਾਲੇ) ਸ਼ਾਸਤ੍ਰਾਂ ਨੂੰ ਸੁਣਦਾ ਹਾਂ, (ਪਰ ਫਿਰ ਵੀ ਮੇਰੇ ਮਨ ਵਿਚ ਪ੍ਰਭੂ ਦੇ) ਦਰਸ਼ਨ ਦੀ ਪਿਆਸ ਲਗੀ ਰਹਿੰਦੀ ਹੈ। (ਪ੍ਰਭੂ ਦਾ) ਨ ਰੂਪ ਹੈ, ਨ ਚਿੰਨ੍ਹ ਹੈ, ਨ ਹੀ (ਉਹ) ਪੰਜ ਤੱਤ੍ਵਾਂ (ਦਾ ਬਣਿਆ ਹੈ), (ਉਹ) ਪ੍ਰਭੂ ਨਾਸ਼ ਤੋਂ ਰਹਿਤ ਹੈ।੨। (ਪ੍ਰਭੂ ਦਾ) ਉਹ ਸਰੂਪ ਸੰਤ ਜਾਂ ਵਿਰਲੇ ਜੋਗੀਸ਼ਵਰ ਕਹਿੰਦੇ ਹਨ। (ਪ੍ਰਭੂ) ਕ੍ਰਿਪਾ ਕਰਕੇ ਜਿਸ ਨੂੰ ਮਿਲਦਾ ਹੈ, (ਉਹ) ਧੰਨ ਧੰਨ ਹੈ, ਈਸ਼ਵਰ (ਦਾ ਹੀ ਰੂਪ ਹੈ)।੩। ਉਹ (ਪ੍ਰਭੂ ਜੀਵ ਦੇ) ਅੰਦਰ ਵੀ ਹੈ ਅਤੇ ਬਾਹਰ ਵੀ। (ਜਿਥੇ ਇਹ ਸਮਝ ਆ ਗਈ) ਉਥੇ ਸਾਰੇ ਭਰਮ ਮਿਟ ਗਏ। ਨਾਨਕ (ਦਾ ਕਥਨ ਹੈ ਕਿ) ਉਸ ਨੂੰ ਪ੍ਰਭੂ ਮਿਲਦਾ ਹੈ ਜਿਸ ਦੇ ਪੂਰੇ ਭਾਗ ਹੁੰਦੇ ਹਨ।੪।੩੧।੬੧।

**ਬਿਲਾਵਲੁ ਮਹਲਾ ੫**

ਜੀਵ-ਜੰਤ ਪ੍ਰਭੂ ਦਾ ਪ੍ਰਤਾਪ ਵੇਖ ਕੇ ਪ੍ਰਸੰਨ ਹੋ ਗਏ। ਗੁਰੂ ਨੇ ਆਪ ਹੀ ਵਿਵਸਥਾ ਕਰਕੇ (ਉਨ੍ਹਾਂ ਦੇ ਜਨਮ ਜਨਮਾਂਤਰਾਂ ਦਾ) ਕਰਜ਼ਾ ਉਤਾਰ ਦਿੱਤਾ।੧। ਗੁਰੂ ਦਾ ਸ਼ਬਦ ਅਖੁਟ (ਭੰਡਾਰ) ਹੈ, ਖਾਂਦਿਆਂ ਖ਼ਰਚਦਿਆਂ ਨਿਭਦਾ ਰਹਿੰਦਾ ਹੈ। ਸਾਰੀ ਸਾਮਗ੍ਰੀ (ਹਮੇਸ਼ਾ) ਪੂਰੀ ਬਣੀ ਰਹਿੰਦੀ ਹੈ, ਕਦੇ ਵੀ ਘਾਟ ਨਹੀਂ ਆਉਂਦੀ।੧।ਰਹਾਉ। ਪ੍ਰਭੂ (ਦਾ ਨਾਮ) ਅਪਾਰ ਖ਼ਜ਼ਾਨਾ ਹੈ, (ਨਾਮ ਦੀ) ਆਰਾਧਨਾ ਸਾਧ-ਸੰਗ ਵਿਚ ਕਰਨੀ ਚਾਹੀਦੀ ਹੈ। ਧਰਮ, ਅਰਥ, ਕਾਮ ਅਤੇ ਮੋਕਸ਼ (ਇਹ ਚਾਰ ਪਦਾਰਥ ਪ੍ਰਭੂ ਨੂੰ) ਦਿੰਦਿਆਂ ਦੇਰ ਨਹੀਂ ਲਗਦੀ।੨। ਭਗਤ ਜਨ ਇਕ-ਰਸ ਗੋਬਿੰਦ ਗੋਪਾਲ (ਪ੍ਰਭੂ) ਦੀ ਆਰਾਧਨਾ ਕਰਦੇ ਹਨ। (ਉਨ੍ਹਾਂ ਭਗਤਾਂ ਨੇ) ਰਾਮ ਦੇ ਨਾਮ ਰੂਪ ਧਨ ਨੂੰ ਇਕੱਠਾ ਕੀਤਾ ਹੈ ਜਿਸ ਦਾ ਕੋਈ ਸ਼ੁਮਾਰ ਨਹੀਂ ਹੈ।੩। ਹੇ ਪ੍ਰਭੂ! (ਭਗਤ ਜਨ) ਤੇਰੀ ਸ਼ਰਣ ਵਿਚ ਪਏ ਹਨ ਅਤੇ ਤੇਰੀ ਵਡਿਆਈ (ਕਰਦੇ ਰਹਿੰਦੇ ਹਨ)। ਨਾਨਕ (ਦਾ ਕਥਨ ਹੈ ਕਿ) ਬੇਅੰਤ ਗੁਸਾਈ (ਪ੍ਰਭੂ) ਦਾ ਅੰਤ ਨਹੀਂ ਪਾਇਆ ਜਾ ਸਕਦਾ।੪।੩੨।੬੨।

**ਬਿਲਾਵਲੁ ਮਹਲਾ ੫**

(ਹੇ ਜਿਗਿਆਸੂ!) ਪੂਰਣ ਪ੍ਰਭੂ ਨੂੰ ਸਿਮਰ ਸਿਮਰ ਕੇ (ਸਾਰੇ) ਕਾਰਜ ਸਹੀ ਹੋ ਗਏ ਹਨ। ਸਾਧ-ਸੰਗਤ (*ਕਰਤਾਰ ਪੁਰਿ*) ਵਿਚ ਪ੍ਰਭੂ ਸੰਤਾਂ ਦੇ ਕੋਲ ਵਸਦਾ ਹੈ।੧।ਰਹਾਉ। (ਜੋ ਮਨੁੱਖ) ਗੁਰੂ ਪਾਸ ਬੇਨਤੀ ਕਰਦੇ ਹਨ, (ਉਨ੍ਹਾਂ ਨੂੰ ਜੀਵਨ ਵਿਚ) ਕੋਈ ਵਿਘਨ ਨਹੀਂ ਪੈਂਦਾ। (ਭਗਤਾਂ ਦਾ) ਰਖਵਾਲਾ ਪ੍ਰਭੂ (ਆਪ) ਹੈ, (ਉਹ) ਭਗਤਾਂ ਦੀ ਰਾਸ-ਮੂੜੀ ਹੈ।੧। (ਪ੍ਰਭੂ ਦੇ) ਭੰਡਾਰੇ ਭਰਪੂਰ ਹਨ, (ਉਨ੍ਹਾਂ ਵਿਚ) ਕਦੇ ਘਾਟ ਨਹੀਂ ਆਉਂਦੀ। (ਭਗਤਾਂ ਦੇ) ਮਨ ਵਿਚ ਅਗਮ ਅਤੇ ਅਪਾਰ ਪ੍ਰਭੂ ਦੇ ਚਰਣ-ਕਮਲ ਵਸਦੇ ਹਨ।੨। (ਜੋ ਸਾਧਕ ਸਾਧ-ਸੰਗਤ ਵਿਚ) ਵਸਦੇ ਹਨ ਅਤੇ (ਨਾਮ ਸਿਮਰਨ ਦੀ) ਕਮਾਈ ਕਰਦੇ ਹਨ, (ਉਹ ਸਭ) ਸੁਖੀ ਰਹਿੰਦੇ ਹਨ, (ਉਨ੍ਹਾਂ ਨੂੰ) ਕੋਈ ਘਾਟ ਨਹੀਂ ਦਿਸਦੀ। (ਉਹ) ਪੂਰਣ ਜਗਦੀਸ਼ ਪ੍ਰਭੂ ਨੂੰ ਸੰਤ/ਗੁਰੂ ਦੀ ਕ੍ਰਿਪਾ ਨਾਲ ਮਿਲ ਪੈਂਦੇ ਹਨ।੩। ਸਾਰੇ (ਸਾਧ ਸੰਗਤ ਦਾ) ਜੈ ਜੈਕਾਰ ਕਰਦੇ ਹਨ, (ਇਹ) ਸੱਚਾ ਸਥਾਨ ਬਹੁਤ ਸ਼ੋਭਾਸ਼ਾਲੀ ਹੈ। ਨਾਨਕ (ਦਾ ਕਥਨ ਹੈ ਕਿ) ਸੁਖਾਂ ਦੇ ਖ਼ਜ਼ਾਨੇ ਨਾਮ ਨੂੰ ਜਪ ਕੇ ਪੂਰਾ ਗੁਰੂ ਪਾ ਲਿਆ ਹੈ।੪।੩੩।੬੩।

**ਬਿਲਾਵਲੁ ਮਹਲਾ ੫**

(ਹੇ ਭਾਈ! ਹਮੇਸ਼ਾ) ਪ੍ਰਭੂ (ਦਾ ਨਾਮ) ਸਿਮਰਨਾ ਚਾਹੀਦਾ ਹੈ, (ਅਜਿਹਾ ਕਰਨ ਨਾਲ) ਅਰੋਗ ਹੋ ਜਾਈਦਾ ਹੈ। (ਨਾਮ-ਸਿਮਰਨ) ਪ੍ਰਭੂ ਦੀ ਸੋਟੀ (*ਲਸਟਿਕਾ*) ਹੈ ਜਿਸ ਨੇ (ਵਿਕਾਰਾਂ ਦੇ) ਰੋਗ ਨੂੰ ਮਾਰ ਦਿੱਤਾ ਹੈ।੧।ਰਹਾਉ। ਪ੍ਰਭੂ ਰੂਪ ਪੂਰੇ ਗੁਰੂ ਨੂੰ ਜਪਣਾ ਚਾਹੀਦਾ ਹੈ ਅਤੇ ਨਿਤ (ਆਤਮਿਕ) ਸੁਖ ਮਾਣਨਾ ਚਾਹੀਦਾ ਹੈ। ਸਾਧ-ਸੰਗਤ ਤੋਂ ਮੈਂ ਕੁਰਬਾਨ ਜਾਂਦਾ ਹਾਂ, ਜਿਸ ਕਰਕੇ (ਹਰਿ ਨੂੰ ਮਿਲਣ

ਜਿਸੁ ਸਿਮਰਤ ਸੁਖੁ ਪਾਈਐ ਬਿਨਸੈ ਬਿਓਗੁ ॥
ਨਾਨਕ ਪ੍ਰਭ ਸਰਣਾਗਤੀ ਕਰਣ ਕਾਰਣ ਜੋਗੁ ॥੨॥੩੪॥੬੪॥

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫ ੴ ਸਤਿਗੁਰ ਪ੍ਰਸਾਦਿ ॥
ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥੧॥
ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ ॥
ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ ॥੧॥ ਰਹਾਉ ॥
ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ ॥
ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ ॥੨॥੧॥੬੫॥

ਬਿਲਾਵਲੁ ਮਹਲਾ ੫ ॥
ਕਰੁ ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ ॥
ਸਫਲ ਸੇਵਾ ਪਾਰਬ੍ਰਹਮ ਕੀ ਤਾ ਕੀ ਨਹੀ ਹਾਨਿ ॥੧॥
ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ ॥
ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥੧॥ ਰਹਾਉ ॥
ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ ॥
ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ ॥੨॥੨॥੬੬॥

ਬਿਲਾਵਲੁ ਮਹਲਾ ੫ ॥
ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ ॥
ਪ੍ਰਭ ਸਰਣਾਗਤਿ ਜਨ ਪਰੇ ਤਾ ਕਾ ਸਦ ਪਰਤਾਪੁ ॥੧॥
ਰਾਖਨਹਾਰ ਅਪਾਰ ਪ੍ਰਭ ਤਾ ਕੀ ਨਿਰਮਲ ਸੇਵ ॥
ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥੧॥ ਰਹਾਉ ॥
ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ ॥
ਨਾਨਕ ਨਾਮੁ ਸਲਾਹੀਐ ਭਇ ਦੁਸਮਨ ਭਾਗੈ ॥੨॥੩॥੬੭॥

ਬਿਲਾਵਲੁ ਮਹਲਾ ੫ ॥
ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥
ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥੧॥
ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥
ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥੧॥ ਰਹਾਉ ॥
ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ ॥
ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ ॥੨॥੪॥੬੮॥

ਬਿਲਾਵਲੁ ਮਹਲਾ ੫ ॥
ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ ॥

ਦਾ) ਮੌਕਾ ਮਿਲਿਆ ਹੈ।੧। ਨਾਨਕ (ਦਾ ਕਥਨ ਹੈ ਕਿ) ਜਿਸ (ਪ੍ਰਭੂ) ਨੂੰ ਸਿਮਰਨ ਨਾਲ ਸੁਖ ਪਾਈਦਾ ਹੈ ਅਤੇ ਵਿਛੋੜਾ ਦੂਰ ਹੋ ਜਾਂਦਾ ਹੈ, (ਉਸ ਪ੍ਰਭੂ ਦੀ) ਸ਼ਰਣ ਵਿਚ ਪਏ ਰਹਿਣਾ ਚਾਹੀਦਾ ਹੈ (ਜੋ) ਕਰਣ ਕਾਰਣ ਦੇ ਯੋਗ/ਸਮਰਥ ਹੈ।੨।੩੪।੬੪।

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫**

(ਜਿਸ ਮਨੁੱਖ ਨੇ) ਹੋਰ ਸਾਰੇ ਉਪਾ ਤਿਆਗ ਕੇ ਨਾਮ ਰੂਪ ਦਾਰੂ ਨੂੰ ਵਰਤਿਆ ਹੈ, (ਉਸ ਦੇ) ਸਾਰੇ ਪਾਪ, ਤਾਪ ਅਤੇ ਰੋਗ ਮਿਟ ਗਏ ਹਨ ਅਤੇ ਮਨ ਠੰਢਾ ਹੋ ਗਿਆ ਹੈ।੧। (ਜਿਸ ਵਿਅਕਤੀ ਨੇ) ਪੂਰਾ ਗੁਰੂ ਆਰਾਧਿਆ ਹੈ, (ਉਸ ਦਾ) ਸਾਰਾ ਦੁਖ ਖ਼ਤਮ ਹੋ ਗਿਆ ਹੈ। (ਉਸ ਨੂੰ) ਰਖਣ ਵਾਲੇ (ਪ੍ਰਭੂ ਨੇ) ਆਪਣੀ ਮਿਹਰ ਕਰਕੇ ਬਚਾ ਲਿਆ ਹੈ।੧।ਰਹਾਉ। (ਉਸ ਮਨੁੱਖ ਨੂੰ) ਪ੍ਰਭੂ ਨੇ ਆਪਣਾ ਬਣਾ ਕੇ ਬਾਂਹ ਪਕੜ ਕੇ ਕਢ ਲਿਆ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਨਾਮ ਸਿਮਰ ਸਿਮਰ ਕੇ (ਉਸ ਦਾ) ਤਨ ਮਨ ਸੁਖੀ ਹੋ ਗਿਆ ਅਤੇ ਨਿਰਭੈ (ਅਵਥਸਾ ਵਾਲਾ ਹੋ ਗਿਆ)।੨।੧।੬੫।

**ਬਿਲਾਵਲੁ ਮਹਲਾ ੫**

(ਪ੍ਰਭੂ ਭਗਤਾਂ ਦੇ) ਮੱਥੇ ਉਤੇ ਹੱਥ ਧਰ ਕੇ (ਉਨ੍ਹਾਂ ਨੂੰ) ਸਥਾਪਿਤ ਕਰਦਾ ਹੈ ਅਤੇ ਨਾਮ ਦਾ ਦਾਨ ਦਿੰਦਾ ਹੈ। ਪ੍ਰਭੂ ਦੀ ਕੀਤੀ ਸੇਵਾ (ਸਦਾ) ਸਫਲ ਹੁੰਦੀ ਹੈ, ਉਸ ਦਾ ਕਦੇ ਨੁਕਸਾਨ ਨਹੀਂ ਹੁੰਦਾ।੧। ਪ੍ਰਭੂ ਆਪ ਹੀ ਭਗਤਾਂ ਦੀ ਮਾਨ-ਮਰਯਾਦਾ ਰਖਦਾ ਹੈ। ਸਾਧੂ-ਜਨ ਜੋ ਜੋ (ਮਨੋਰਥ) ਚਿਤਵਦੇ ਹਨ, ਉਹ (ਪ੍ਰਭੂ) ਮੰਨ ਲੈਂਦਾ ਹੈ।੧।ਰਹਾਉ। (ਉਹ) ਸੇਵਕ ਪ੍ਰਭੂ ਦੇ ਪ੍ਰਾਣ ਪਿਆਰੇ ਹਨ, (ਜੋ ਉਸ ਦੇ) ਚਰਣ-ਕਮਲਾਂ ਦੀ ਸ਼ਰਣ ਵਿਚ ਪਏ ਰਹਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਉਨ੍ਹਾਂ ਨੂੰ) ਸਹਿਜ ਸੁਭਾ ਮਿਲ ਪੈਂਦਾ ਹੈ (ਅਤੇ ਉਨ੍ਹਾਂ ਦੀ ਜੀਵ-)ਜੋਤਿ (ਬ੍ਰਹਮ-)ਜੋਤਿ ਵਿਚ ਸਮਾ ਜਾਂਦੀ ਹੈ।੨।੨।੬੬।

**ਬਿਲਾਵਲੁ ਮਹਲਾ ੫**

(ਆਪਣੇ ਭਗਤਾਂ ਨੂੰ) ਪ੍ਰਭੂ ਨੇ ਖ਼ੁਦ (ਆਪਣੇ) ਚਰਣ-ਕਮਲਾਂ ਦਾ ਆਸਰਾ ਦਿੱਤਾ ਹੈ। ਪ੍ਰਭੂ ਦੀ ਸ਼ਰਣ ਵਿਚ ਜੋ ਸੇਵਕ ਪੈ ਜਾਂਦੇ ਹਨ, ਉਨ੍ਹਾਂ ਦਾ ਪ੍ਰਤਾਪ ਸਦੀਵੀ ਹੋ ਜਾਂਦਾ ਹੈ।੧। ਰਖਣ ਵਾਲਾ ਪ੍ਰਭੂ ਅਪਾਰ ਹੈ, ਉਸ ਦੀ ਸੇਵਾ ਪਵਿਤਰ (ਕਰਮ) ਹੈ। ਗੁਰਦੇਵ ਨੇ ਰਾਮਦਾਸਪੁਰ (ਅੰਮ੍ਰਿਤਸਰ) ਵਿਚ ਰਾਮ ਰਾਜ ਕਾਇਮ ਕਰ ਦਿੱਤਾ ਹੈ।੧।ਰਹਾਉ। ਸਦਾ ਸਦਾ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ, (ਅਜਿਹਾ ਕਰਨ ਨਾਲ ਜੀਵਨ-ਯਾਤ੍ਰਾ ਵਿਚ) ਕੋਈ ਵਿਘਨ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਨਾਮ ਨੂੰ ਸਲਾਹੁਣਾ ਚਾਹੀਦਾ ਹੈ, (ਇਸ ਨਾਲ) ਦੁਸ਼ਮਨ ਦਾ ਡਰ ਖ਼ਤਮ ਹੋ ਜਾਂਦਾ ਹੈ।੨।੩।੬੭।

**ਬਿਲਾਵਲੁ ਮਹਲਾ ੫**

ਸਾਧ ਸਮਾਗਮ ਵਿਚ ਮਿਲ ਕੇ ਤਨੋ ਮਨੋ ਪ੍ਰਭੂ ਦੀ ਆਰਾਧਨਾ ਕਰਨੀ ਚਾਹੀਦੀ ਹੈ। ਪ੍ਰਭੂ ਦੇ ਗੁਣਾਂ ਦਾ ਜਸ ਉਚਾਰਨ ਨਾਲ ਜਮ ਦੂਰ ਤੋਂ ਭਜ ਜਾਂਦਾ ਹੈ।੧। ਜੋ ਸੇਵਕ ਰਾਮ ਨਾਮ ਜਪਦਾ ਹੈ, (ਉਹ) ਹਰ ਰੋਜ਼ ਸਦਾ (ਵਿਕਾਰਾਂ ਪ੍ਰਤਿ) ਸਚੇਤ ਰਹਿੰਦਾ ਹੈ। (ਉਸ ਨੂੰ ਕੋਈ) ਤੰਤ੍ਰ ਮੰਤ੍ਰ ਵੇਖ ਨਹੀਂ ਸਕਦਾ ਅਤੇ ਨ ਹੀ ਉਸ ਨੂੰ ਭੈੜੀ ਨਜ਼ਰ (ਚਾਖੁ) ਲਗਦੀ ਹੈ।੧।ਰਹਾਉ। (ਨਾਮ-ਜਾਪ ਨਾਲ ਮਨੁੱਖ ਦੇ ਅੰਦਰੋਂ) ਕਾਮ, ਕ੍ਰੋਧ, ਮਦ, ਹੰਕਾਰ, ਮੋਹ ਅਤੇ (ਸੰਸਾਰਿਕ ਪਦਾਰਥਾਂ ਪ੍ਰਤਿ) ਖਿਚ ਨਸ਼ਟ ਹੋ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਸ਼ਰਣ ਵਿਚ ਆਉਣ ਨਾਲ (ਮਨੁੱਖ) ਪ੍ਰਭੂ ਦੇ ਪ੍ਰੇਮ ਅਤੇ ਰਸ ਵਿਚ ਆਨੰਦ ਮਗਨ ਹੋ ਜਾਂਦਾ ਹੈ।੨।੪।੬੮।

**ਬਿਲਾਵਲੁ ਮਹਲਾ ੫**

ਜੀਵਾਂ ਦੀ ਜੀਵਨ-ਵਿਵਸਥਾ ਪ੍ਰਭੂ ਦੇ ਵਸ ਵਿਚ ਹੈ, ਜੋ (ਉਹ) ਕਹਿੰਦਾ ਹੈ, ਉਹੀ (ਉਸ

ਭਏ ਪ੍ਰਸੰਨ ਗੋਪਾਲ ਰਾਇ ਭਉ ਕਿਛੁ ਨਹੀ ਕਰਨਾ ॥੧॥
ਦੂਖੁ ਨ ਲਾਗੈ ਕਦੇ ਤੁਧੁ ਪਾਰਬ੍ਰਹਮੁ ਚਿਤਾਰੇ ॥
ਜਮਕੰਕਰੁ ਨੇੜਿ ਨ ਆਵਈ ਗੁਰਸਿਖ ਪਿਆਰੇ ॥੧॥ ਰਹਾਉ ॥
ਕਰਣ ਕਾਰਣ ਸਮਰਥੁ ਹੈ ਤਿਸੁ ਬਿਨੁ ਨਹੀ ਹੋਰੁ ॥
ਨਾਨਕ ਪ੍ਰਭ ਸਰਣਾਗਤੀ ਸਾਚਾ ਮਨਿ ਜੋਰੁ ॥੨॥੫॥੬੯॥

ਬਿਲਾਵਲੁ ਮਹਲਾ ੫ ॥
ਸਿਮਰਿ ਸਿਮਰਿ ਪ੍ਰਭੁ ਆਪਨਾ ਨਾਠਾ ਦੁਖ ਠਾਉ ॥
ਬਿਸ੍ਰਾਮ ਪਾਏ ਮਿਲਿ ਸਾਧਸੰਗਿ ਤਾ ਤੇ ਬਹੁੜਿ ਨ ਧਾਉ ॥੧॥
ਬਲਿਹਾਰੀ ਗੁਰ ਆਪਨੇ ਚਰਨਨ੍ ਬਲਿ ਜਾਉ ॥
ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ ਰਹਾਉ ॥
ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥
ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ ॥੨॥੬॥੭੦॥

ਬਿਲਾਵਲੁ ਮਹਲਾ ੫ ॥
ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ ॥
ਤੁਮ੍ਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥੧॥
ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ॥
ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥੧॥ ਰਹਾਉ ॥
ਮਾਤ ਪਿਤਾ ਬੰਧਪ ਤੂਹੈ ਤੂ ਸਰਬ ਨਿਵਾਸੁ ॥
ਨਾਨਕ ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ ॥੨॥੭॥੭੧॥

ਬਿਲਾਵਲੁ ਮਹਲਾ ੫ ॥
ਸਰਬ ਸਿਧਿ ਹਰਿ ਗਾਈਐ ਸਭਿ ਭਲਾ ਮਨਾਵਹਿ ॥
ਸਾਧੁ ਸਾਧੁ ਮੁਖ ਤੇ ਕਹਹਿ ਸੁਣਿ ਦਾਸ ਮਿਲਾਵਹਿ ॥੧॥
ਸੂਖ ਸਹਜ ਕਲਿਆਣ ਰਸ ਪੂਰੈ ਗੁਰਿ ਕੀਨ੍ ॥
ਜੀਅ ਸਗਲ ਦਇਆਲ ਭਏ ਹਰਿ ਹਰਿ ਨਾਮੁ ਚੀਨ੍ ॥੧॥ ਰਹਾਉ ॥
ਪੂਰਿ ਰਹਿਓ ਸਰਬਤ੍ਰ ਮਹਿ ਪ੍ਰਭ ਗੁਣੀ ਗਹੀਰ ॥
ਨਾਨਕ ਭਗਤ ਆਨੰਦ ਮੈ ਪੇਖਿ ਪ੍ਰਭ ਕੀ ਧੀਰ ॥੨॥੮॥੭੨॥

ਬਿਲਾਵਲੁ ਮਹਲਾ ੫ ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥
ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ ॥੧॥
ਤੁਝਹਿ ਨ-ਜੋਹੈ ਕੋ ਮੀਤ ਜਨ ਤੂੰ ਗੁਰ ਕਾ ਦਾਸ ॥
ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥੧॥ ਰਹਾਉ ॥
ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ ॥
ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ ॥੨॥੯॥੭੩॥

ਨੇ) ਕਰਨਾ ਹੁੰਦਾ ਹੈ। (ਜਿਸ ਉਪਰ) ਪ੍ਰਭੂ ਪ੍ਰਸੰਨ ਹੋ ਜਾਂਦਾ ਹੈ।, (ਉਸ ਨੂੰ) ਕਿਸੇ ਤੋਂ ਡਰਨ ਦੀ ਲੋੜ ਨਹੀਂ ਰਹਿੰਦੀ।੧। ਹੇ ਪਿਆਰੇ ਗੁਰਸਿੱਖ! ਪਾਰਬ੍ਰਹਮ ਨੂੰ ਚੇਤੇ ਰਖ। ਤੈਨੂੰ ਕਦੇ ਵੀ ਦੁਖ ਨਹੀਂ ਲਗੇਗਾ ਅਤੇ ਜਮ-ਦੂਤ ਨੇੜੇ ਨਹੀਂ ਆਵੇਗਾ।੧।ਰਹਾਉ। (ਪ੍ਰਭੂ) ਕਰਣ ਕਾਰਣ ਸਮਰਥ ਹੈ, ਉਸ ਤੋਂ ਬਿਨਾ ਹੋਰ (ਕੋਈ ਸ਼ਕਤੀਵਰ) ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਪ੍ਰਭੂ ਦੀ ਸ਼ਰਣ ਵਿਚ ਪਿਆ ਹੈ, (ਉਸ ਦੇ) ਮਨ ਵਿਚ ਸੱਚਾ ਬਲ/ਆਸਰਾ ਹੈ।੨।੫।੬੯।

**ਬਿਲਾਵਲੁ ਮਹਲਾ ੫**

ਆਪਣੇ ਪ੍ਰਭੂ ਨੂੰ ਸਿਮਰਨ ਨਾਲ (ਮੇਰੇ ਕੋਲੋਂ) ਦੁਖ ਦਾ ਠਿਕਾਣਾ ਦੂਰ ਚਲਾ ਗਿਆ ਹੈ। ਸਾਧ-ਸੰਗਤ ਨੂੰ ਮਿਲ ਕੇ (ਮੈਂ) ਆਰਾਮ ਦਾ ਸਥਾਨ ਪਾ ਲਿਆ ਹੈ, ਜਿਸ ਕਰਕੇ (ਮੈਨੂੰ) ਮੁੜ (ਇਧਰ ਉਧਰ) ਭਜਣਾ ਨਹੀਂ ਪੈਂਦਾ।੧। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ, (ਉਸ ਦੇ) ਚਰਣਾਂ ਤੋਂ ਵਾਰਨੇ ਜਾਂਦਾ ਹਾਂ। (ਗੁਰੂ ਨੂੰ) ਵੇਖ ਕੇ (ਮੈਂ) ਗੁਣ-ਗਾਨ ਕਰਦਾ ਹਾਂ, (ਇਸ ਕਰਕੇ) ਆਨੰਦ, ਸੁਖ ਅਤੇ ਖ਼ੁਸ਼ੀਆਂ ਬਣ ਗਈਆਂ ਹਨ।੧।ਰਹਾਉ। ਕਥਾ, ਕੀਰਤਨ, ਰਾਗ-ਨਾਦ ਦੀ ਧੁਨੀ (ਸੁਣਨਾ) ਇਹ ਮੇਰੇ ਜੀਵਨ ਦਾ ਮਨੋਰਥ ਬਣ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਪ੍ਰਸੰਨ ਹੋਣ ਨਾਲ (ਮਨ-)ਇਛਿਤ ਫਲ ਪਾ ਲੈਂਦਾ ਹਾਂ।੨।੬।੭੦।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ!) ਤੇਰੇ ਦਾਸ ਦੀ ਬੇਨਤੀ ਹੈ ਕਿ (ਮੇਰੇ) ਹਿਰਦੇ ਵਿਚ (ਬ੍ਰਹਮ-ਗਿਆਨ ਦਾ) ਪ੍ਰਕਾਸ਼ ਕਰ ਦਿਓ। ਹੇ ਪਾਰਬ੍ਰਹਮ! ਤੇਰੀ ਕ੍ਰਿਪਾ ਨਾਲ (ਮੇਰੇ) ਦੋਸ਼ਾਂ ਦਾ ਨਾਸ਼ ਹੋ ਜਾਏ।੧। ਹੇ ਸਰਬ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਪੁਰਖ! (ਮੈਨੂੰ) ਤੇਰੇ ਚਰਣ-ਕਮਲਾਂ ਦਾ ਆਸਰਾ ਹੈ। (ਮੇਰੀ ਇੱਛਾ ਹੈ ਕਿ) ਜਦ ਤਕ ਸ਼ਰੀਰ (*ਘਟਿ*) ਵਿਚ ਸੁਆਸ ਹਨ, (ਤਦ ਤਕ) ਕੀਰਤਨ (ਸੁਣਦਾ ਰਹਾਂ) ਅਤੇ ਨਾਮ ਸਿਮਰਦਾ ਰਹਾਂ।੧।ਰਹਾਉ। (ਹੇ ਪ੍ਰਭੂ!) ਤੂੰ ਹੀ ਮਾਤਾ, ਪਿਤਾ ਅਤੇ ਭਾਈ ਹੈਂ, ਤੂੰ ਸਾਰੇ (ਜੀਵਾਂ ਵਿਚ) ਵਸਦਾ ਹੈਂ। ਨਾਨਕ (ਉਸ) ਪ੍ਰਭੂ ਦੀ ਸ਼ਰਣ ਵਿਚ ਹੈ ਜਿਸ ਦਾ ਨਿਰਮਲ ਜਸ ਹੈ।੨।੭।੭੧।

**ਬਿਲਾਵਲੁ ਮਹਲਾ ੫**

ਸਾਰੀਆਂ ਸਿੱਧੀਆਂ ਦੇ ਸੁਆਮੀ ਪ੍ਰਭੂ (ਦਾ ਜਸ) ਗਾਉਣ ਨਾਲ ਸਾਰੇ (ਲੋਕ ਉਨ੍ਹਾਂ ਸੇਵਕਾਂ ਨੂੰ) ਚੰਗਾ ਸਮਝਦੇ ਹਨ। (ਉਨ੍ਹਾਂ ਨੂੰ ਸਾਰੇ) ਮੂੰਹ ਤੋਂ ਧੰਨ ਧੰਨ ਕਹਿੰਦੇ ਹਨ ਅਤੇ (ਉਨ੍ਹਾਂ ਦੇ ਬਚਨ) ਸੁਣ ਕੇ ਦਾਸ (ਭਾਵ ਨਾਲ) ਮਿਲਣ ਆਉਂਦੇ ਹਨ।੧। (ਜਦੋਂ) ਪੂਰੇ ਗੁਰੂ ਨੇ ਸੁਖ, ਸਹਿਜ ਅਤੇ ਸ਼ੁਭ ਰਸ (ਬਖ਼ਸ਼ ਦਿੱਤਾ, ਤਦੋਂ) ਸਾਰੇ ਜੀਵ (ਸਾਡੇ ਉਤੇ) ਦਿਆਲ ਹੋ ਗਏ (ਜਦੋਂ ਅਸੀਂ) ਹਰਿ ਹਰਿ ਨਾਮ ਨੂੰ ਪਛਾਣ ਲਿਆ। ੧।ਰਹਾਉ। ਪ੍ਰਭੂ ਬਹੁਤ ਗੰਭੀਰ ਗੁਣਾਂ ਵਾਲਾ ਹੈ, (ਉਹ ਸ੍ਰਿਸ਼ਟੀ ਵਿਚ) ਸਰਬਤ੍ਰ ਵਿਆਪਕ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਾ ਧੀਰਜ ਵੇਖ ਕੇ ਭਗਤ ਜਨ ਆਨੰਦਮਈ ਸਥਿਤੀ ਵਿਚ ਰਹਿੰਦੇ ਹਨ।੨।੮।੭੨।

**ਬਿਲਾਵਲੁ ਮਹਲਾ ੫**

ਦਾਤਾਰ ਪ੍ਰਭੂ ਨੇ (ਮੇਰੀ) ਬੇਨਤੀ ਸੁਣ ਲਈ ਅਤੇ ਕ੍ਰਿਪਾਲੂ ਹੋ ਗਏ। ਆਪਣੇ ਸੇਵਕ ਨੂੰ ਬਚਾ ਲਿਆ ਅਤੇ ਨਿੰਦਕ ਦੇ ਮੁਖ ਵਿਚ ਸੁਆਹ (ਪੈ ਗਈ)।੧। ਹੇ ਮਿਤਰ ਸੇਵਕ! ਤੈਨੂੰ ਕੋਈ ਵੀ (ਮਾੜੀ ਦ੍ਰਿਸ਼ਟੀ ਨਾਲ) ਵੇਖ ਨਹੀਂ ਸਕਦਾ (ਕਿਉਂਕਿ) ਤੂੰ ਗੁਰੂ ਦਾ ਦਾਸ ਹੈਂ। ਤੈਨੂੰ ਪ੍ਰਭੂ ਨੇ ਆਪਣਾ ਹੱਥ ਦੇ ਕੇ ਰਖ ਲਿਆ ਹੈ। ੧ ।ਰਹਾਉ। ਜੀਵਾਂ ਦਾ ਦਾਤਾ ਇਕੋ (ਪ੍ਰਭੂ) ਹੈ, ਹੋਰ ਦੂਜਾ ਕੋਈ ਨਹੀਂ ਹੈ। ਨਾਨਕ ਦੀ ਬੇਨਤੀ ਹੈ—(ਹੇ ਪ੍ਰਭੂ!) ਮੈਨੂੰ ਤੇਰਾ ਹੀ ਜ਼ੋਰ/ਤਾਣ ਹੈ।੨।੯।੭੩।

ਬਿਲਾਵਲੁ ਮਹਲਾ ੫ ॥
ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ ॥ਨਿੰਦਕ ਮਿਰਤਕ ਹੋਇ ਗਏ ਤੁਮ੍ਹ ਹੋਹੁ ਨਿਚਿੰਦ ॥੧॥ਰਹਾਉ॥
ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ ॥ਜੈ ਜੈ ਕਾਰੁ ਜਗਤ ਮਹਿ ਸਫਲ ਜਾ ਕੀ ਸੇਵ॥੧॥
ਊਚ ਅਪਾਰ ਅਗਨਤ ਹਰਿ ਸਭਿ ਜੀਅ ਜਿਸੁ ਹਾਥਿ ॥
ਨਾਨਕ ਪ੍ਰਭ ਸਰਣਾਗਤੀ ਜਤ ਕਤ ਮੇਰੈ ਸਾਥਿ ॥੨॥੧੦॥੭੪॥

ਬਿਲਾਵਲੁ ਮਹਲਾ ੫ ॥
ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ ॥
ਮਾਰਗੁ ਸੰਤਿ ਬਤਾਇਆ ਤੂਟੇ ਜਮ ਜਾਲ ॥੧॥
ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭ ਨਾਮ ॥
ਸਹਜ ਸੂਖ ਆਨੰਦ ਰਸ ਪੂਰਨ ਸਭਿ ਕਾਮ ॥੧॥ ਰਹਾਉ ॥
ਜਲਨਿ ਬੁਝੀ ਸੀਤਲ ਭਏ ਰਾਖੇ ਪ੍ਰਭਿ ਆਪ ॥
ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥੨॥੧੧॥੭੫॥

ਬਿਲਾਵਲੁ ਮਹਲਾ ੫ ॥
ਧਰਤਿ ਸੁਹਾਵੀ ਸਫਲ ਥਾਨੁ ਪੂਰਨ ਭਏ ਕਾਮ ॥
ਭਉ ਨਾਠਾ ਭ੍ਰਮੁ ਮਿਟਿ ਗਇਆ ਰਵਿਆ ਨਿਤ ਰਾਮ ॥੧॥
ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥
ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ ॥੧॥ ਰਹਾਉ ॥
ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ ॥
ਨਾਨਕ ਤਿਸੁ ਸਰਣਾਗਤੀ ਘਟ ਘਟ ਸਭ ਜਾਨ ॥੨॥੧੨॥੭੬॥

ਬਿਲਾਵਲੁ ਮਹਲਾ ੫ ॥
ਰੋਗੁ ਮਿਟਾਇਆ ਆਪਿ ਪ੍ਰਭਿ ਉਪਜਿਆ ਸੁਖੁ ਸਾਂਤਿ ॥
ਵਡ ਪਰਤਾਪੁ ਅਚਰਜ ਰੂਪੁ ਹਰਿ ਕੀਨ੍ਹੀ ਦਾਤਿ ॥੧॥
ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ ॥
ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ ॥੧॥ ਰਹਾਉ ॥
ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥
ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥੨॥੧੩॥੭੭॥

ਬਿਲਾਵਲੁ ਮਹਲਾ ੫ ॥
ਮਰਿ ਮਰਿ ਜਨਮੇ ਜਿਨ ਬਿਸਰਿਆ ਜੀਵਨ ਕਾ ਦਾਤਾ ॥
ਪਾਰਬ੍ਰਹਮੁ ਜਨਿ ਸੇਵਿਆ ਅਨਦਿਨੁ ਰੰਗਿ ਰਾਤਾ ॥੧॥
ਸਾਂਤਿ ਸਹਜੁ ਆਨਦੁ ਘਨਾ ਪੂਰਨ ਭਈ ਆਸ ॥
ਸੁਖੁ ਪਾਇਆ ਹਰਿ ਸਾਧਸੰਗਿ ਸਿਮਰਤ ਗੁਣਤਾਸ ॥੧॥ ਰਹਾਉ ॥
ਸੁਣਿ ਸੁਆਮੀ ਅਰਦਾਸਿ ਜਨ ਤੁਮ੍ਹ ਅੰਤਰਜਾਮੀ ॥
ਥਾਨ ਥਨੰਤਰਿ ਰਵਿ ਰਹੇ ਨਾਨਕ ਕੇ ਸੁਆਮੀ ॥੨॥੧੪॥੭੮॥

ਬਿਲਾਵਲੁ ਮਹਲਾ ੫

ਸਾਡੇ ਮਿਤਰਾਂ ਅਤੇ ਸੱਜਣਾਂ ਨੂੰ ਪ੍ਰਭੂ ਨੇ ਬਚਾ ਲਿਆ। ਨਿੰਦਕ ਮੁਰਦੇ ਹੋ ਗਏ, ਤੁਸੀਂ (ਹੁਣ) ਬੇਫਿਕਰ ਹੋ ਜਾਓ।੧।ਰਹਾਉ। ਗੁਰੂਦੇਵ ਦੇ ਮਿਲਣ ਨਾਲ ਸਾਰੇ ਮਨੋਰਥ ਪ੍ਰਭੂ ਨੇ (ਪੂਰੇ) ਕਰ ਦਿੱਤੇ। ਉਸ (ਗੁਰੂ) ਦੀ ਸੇਵਾ ਸਫਲ ਹੈ, (ਜਿਸ ਕਰਕੇ) ਸਾਰੇ ਜਗਤ ਵਿਚ ਜੈ ਜੈਕਾਰ ਹੋ ਰਿਹਾ ਹੈ।੧। (ਜੋ) ਪ੍ਰਭੂ (ਸਭ ਤੋਂ) ਉੱਚਾ, ਅਪਾਰ ਅਤੇ ਗਿਣਤੀ-ਮਿਣਤੀ ਤੋਂ ਪਰੇ ਹੈ, ਸਾਰੇ ਜੀਵ ਉਸ ਦੇ ਵਸ ਵਿਚ ਹਨ। ਨਾਨਕ ਪ੍ਰਭੂ ਦੀ ਸ਼ਰਣ ਵਿਚ ਹੈ, (ਜੋ) ਜਿਥੇ ਕਿਥੇ ਮੇਰੇ ਨਾਲ ਹੈ।੨।੧੦।੭੪।

ਬਿਲਾਵਲੁ ਮਹਲਾ ੫

(ਜਦੋਂ ਪ੍ਰਭੂ) ਕ੍ਰਿਪਾਲ ਹੋਏ, (ਤਾਂ) ਪੂਰੇ ਗੁਰੂ ਦੀ ਆਰਾਧਨਾ ਕੀਤੀ। ਸੰਤ/ਗੁਰੂ ਨੇ (ਭਗਤੀ ਦਾ) ਮਾਰਗ ਦਸਿਆ, (ਜਿਸ ਕਰਕੇ) ਜਮ ਦੇ ਜਾਲ ਕਟੇ ਗਏ।੧। ਪ੍ਰਭੂ ਦੇ ਨਾਮ ਦਾ ਗਾਇਨ ਕਰਨ ਨਾਲ ਦੁਖ, ਭੁਖ, ਸੰਸ਼ੇ ਆਦਿ ਮਿਟ ਗਏ। ਸਹਿਜ ਸੁਖ ਅਤੇ ਆਨੰਦ ਦਾ ਰਸ (ਚਖ ਲਿਆ), ਸਾਰੇ ਕੰਮ ਪੂਰੇ ਹੋ ਗਏ।੧।ਰਹਾਉ। (ਮਾਇਆਵੀ) ਸਾੜ ਖ਼ਤਮ ਹੋ ਗਿਆ, ਠੰਢਕ ਵਰਤ ਗਈ, ਪ੍ਰਭੂ ਨੇ ਆਪ (ਆਪਣੇ ਸੇਵਕਾਂ ਨੂੰ) ਰਖ ਲਿਆ। ਨਾਨਕ (ਦਾ ਕਥਨ ਹੈ ਕਿ ਅਸੀਂ) ਪ੍ਰਭੂ ਦੀ ਸ਼ਰਣ ਵਿਚ ਪਏ ਹਾਂ, ਜਿਸ ਦਾ ਵੱਡਾ ਪ੍ਰਤਾਪ ਹੈ।੨।੧੧।੭੫।

ਬਿਲਾਵਲ ਮਹਲਾ ੫

(ਉਸ ਦੀ ਦੇਹ ਰੂਪ) ਧਰਤੀ ਸੋਹਣੀ ਹੋ ਗਈ ਹੈ, (ਹਿਰਦੇ ਰੂਪ) ਸਥਾਨ ਸਫਲ ਹੋ ਗਿਆ ਹੈ, ਸਾਰੇ ਕੰਮ ਪੂਰੇ ਹੋ ਗਏ ਹਨ, ਭੈ ਖ਼ਤਮ ਹੋ ਗਿਆ ਹੈ, ਭਰਮ ਮਿਟ ਗਿਆ ਹੈ, (ਜਿਸ ਨੇ) ਹਮੇਸ਼ਾ ਰਾਮ (ਦੇ ਨਾਮ) ਦਾ ਸਿਮਰਨ ਕੀਤਾ ਹੈ।੧। ਸਾਧ ਜਨਾਂ ਦੀ ਸੰਗਤ ਵਿਚ ਰਹਿਣ ਨਾਲ ਸੁਖ ਅਤੇ ਸਹਿਜ ਵਾਲਾ ਆਰਾਮ-ਦੇਹ ਠਿਕਾਣਾ ਮਿਲ ਜਾਂਦਾ ਹੈ। ਉਹ ਘੜੀ ਸ਼ੋਭਾਸ਼ਾਲੀ ਹੈ (ਜਿਸ ਵਿਚ) ਹਰਿ ਦਾ ਨਾਮ ਸਿਮਰਿਆ ਜਾਂਦਾ ਹੈ।੧।ਰਹਾਉ। (ਜੋ ਸੇਵਕ) ਗੁਮਨਾਮੀ ਦੀ ਹਾਲਤ (*ਪਹਨਾਮ*) ਵਿਚ ਵਿਚਰਦੇ ਸਨ, (ਉਹ) ਸੰਸਾਰ ਵਿਚ ਪ੍ਰਸਿੱਧ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ) ਉਸ ਦੀ ਸ਼ਰਣ ਵਿਚ ਪੈਣਾ ਚਾਹੀਦਾ ਹੈ, ਜੋ ਹਰ ਇਕ ਦੇ ਹਿਰਦੇ ਦੀਆਂ ਜਾਣਨ ਵਾਲਾ ਹੈ।੨।੧੨।੭੬।

ਬਿਲਾਵਲੁ ਮਹਲਾ ੫

ਪ੍ਰਭੂ ਨੇ ਆਪ (ਬਾਲਕ ਹਰਿਗੋਬਿੰਦ ਦਾ) ਰੋਗ ਮਿਟਾ ਦਿੱਤਾ ਹੈ, ਸੁਖ ਅਤੇ ਸ਼ਾਂਤੀ ਵਰਤ ਗਈ ਹੈ। ਵੱਡੇ ਪ੍ਰਤਾਪ ਅਤੇ ਅਸਚਰਜ ਰੂਪ ਵਾਲੇ ਹਰਿ ਨੇ (ਇਹ) ਦਾਤ ਦਿੱਤੀ ਹੈ।੧। ਗੁਰੂ ਗੋਬਿੰਦ (ਪ੍ਰਭੂ) ਨੇ ਕ੍ਰਿਪਾ ਕੀਤੀ ਹੈ ਅਤੇ ਮੇਰੇ (ਪਿਆਰੇ) ਭਾਈ (ਬਾਲਕ) ਨੂੰ ਬਚਾ ਲਿਆ ਹੈ। ਅਸੀਂ ਉਸ (ਪ੍ਰਭੂ) ਦੀ ਸ਼ਰਣ ਵਿਚ ਹਾਂ ਜੋ ਸਦਾ ਸਹਾਇਕ ਹੁੰਦਾ ਹੈ।੧। ਰਹਾਉ। (ਪ੍ਰਭੂ ਦੇ) ਸੇਵਕ ਦੀ ਅਰਦਾਸ ਕਦੇ ਵਿਅਰਥ ਨਹੀਂ ਜਾਂਦੀ। ਨਾਨਕ (ਦਾ ਕਥਨ ਹੈ ਕਿ ਸਾਰਾ) ਬਲ (ਉਸ) ਪ੍ਰਭੂ ਦਾ ਹੈ (ਜੋ) ਗੁਣਾਂ ਦਾ ਪੂਰਣ ਖ਼ਜ਼ਾਨਾ ਹੈ।੨।੧੩।੭੭।

ਬਿਲਾਵਲੁ ਮਹਲਾ ੫

ਜਿਨ੍ਹਾਂ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਦਾਤਾ ਵਿਸਰ ਗਿਆ ਹੈ, (ਉਹ) ਮਰ ਮਰ ਕੇ ਜਨਮ ਲੈਂਦੇ ਰਹਿੰਦੇ ਹਨ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)। (ਜਿਸ) ਸੇਵਕ ਨੇ ਪ੍ਰਭੂ ਨੂੰ ਸੇਵਿਆ ਹੈ, (ਉਹ) ਹਰ ਰੋਜ਼ (ਪ੍ਰੇਮ-)ਰੰਗ ਵਿਚ ਰੰਗਿਆ ਰਹਿੰਦਾ ਹੈ।੧। (ਜਿਸ ਨੇ) ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਸਾਧ-ਸੰਗਤ ਵਿਚ ਸਿਮਰਦਿਆਂ ਸੁਖ ਪ੍ਰਾਪਤ ਕੀਤਾ ਹੈ, (ਉਸ ਦੇ ਅੰਦਰ) ਸ਼ਾਂਤੀ, ਸਹਿਜ ਅਵਸਥਾ ਅਤੇ ਬਹੁਤ ਆਨੰਦ ਵਰਤ ਗਿਆ ਹੈ ਅਤੇ ਆਸ ਪੂਰੀ ਹੋ ਗਈ ਹੈ।੧।ਰਹਾਉ। ਹੇ ਪ੍ਰਭੂ! (ਤੂੰ) ਸੇਵਕ ਦੀ ਅਰਦਾਸ ਸੁਣ, ਤੂੰ ਅੰਤਰਯਾਮੀ ਹੈਂ। ਹੇ ਨਾਨਕ ਦੇ ਸੁਆਮੀ! (ਤੁਸੀਂ) ਸਥਾਨਾਂ-ਸਥਾਨਾਂਤਰਾਂ ਵਿਚ ਵਿਆਪਕ ਹੋ ਰਹੇ ਹੋ।੨।੧੪।੭੮।

ਬਿਲਾਵਲੁ ਮਹਲਾ ੫ ॥
ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ ਰਹਾਉ ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨॥੧੫॥੭੯॥

ਬਿਲਾਵਲੁ ਮਹਲਾ ੫ ॥
ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥
ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥੧॥ ਰਹਾਉ ॥
ਭਗਤ ਜਨਾ ਕੀ ਬੇਨਤੀ ਸੁਣੀ ਪ੍ਰਭਿ ਆਪਿ ॥
ਰੋਗ ਮਿਟਾਇ ਜੀਵਾਲਿਅਨੁ ਜਾ ਕਾ ਵਡ ਪਰਤਾਪੁ ॥੧॥
ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ ॥
ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ ॥੨॥੧੬॥੮੦॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੬ ੴ ਸਤਿਗੁਰ ਪ੍ਰਸਾਦਿ ॥
ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥
ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥੧॥ ਰਹਾਉ ॥
ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ ॥
ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ ॥੧॥
ਰਸਨਾ ਅਗਹ ਅਗਹ ਗੁਨ ਰਾਤੀ ਨੈਨ ਦਰਸ ਰੰਗੁ ਲਾਏ ॥
ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਮੋਹਿ ਚਰਣ ਰਿਦੈ ਵਸਾਏ ॥੨॥
ਸਭਹੂ ਤਲੈ ਤਲੈ ਸਭ ਊਪਰਿ ਏਹ ਦ੍ਰਿਸਟਿ ਦ੍ਰਿਸਟਾਏ ॥
ਅਭਿਮਾਨੁ ਖੋਇ ਖੋਇ ਖੋਇ ਖੋਈ ਹਉ ਮੋ ਕਉ ਸਤਿਗੁਰ ਮੰਤ੍ਰੁ ਦ੍ਰਿੜਾਏ ॥੩॥
ਅਤੁਲੁ ਅਤੁਲੁ ਅਤੁਲੁ ਨਹ ਤੁਲੀਐ ਭਗਤਿ ਵਛਲੁ ਕਿਰਪਾਏ ॥
ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥੪॥੧॥੮੧॥

ਬਿਲਾਵਲੁ ਮਹਲਾ ੫ ॥
ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥ ਰਹਾਉ ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥੧॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥੨॥੨॥੮੨॥

ਬਿਲਾਵਲੁ ਮਹਲਾ ੫ ॥
ਸੁਨੀਅਤ ਪ੍ਰਭ ਤਉ ਸਗਲ ਉਧਾਰਨ ॥

**ਬਿਲਾਵਲੁ ਮਹਲਾ ੫**

ਹੇ ਭਾਈ! ਪ੍ਰਭੂ ਦੀ ਸ਼ਰਣ ਵਿਚ ਪਿਆਂ ਤੱਤੀ ਹਵਾ ਨਹੀਂ ਲਗਦੀ। ਸਾਡੇ ਚੌਹਾਂ ਪਾਸੇ ਰਾਮ ਦੇ ਨਾਮ ਦੀ ਲਕੀਰ (ਪਈ ਹੋਈ) ਹੈ, (ਇਸ ਲਈ) ਦੁਖ ਨਹੀਂ ਲਗ ਸਕਦਾ।੧। ਜਿਸ ਨੇ (ਸਾਰੀ ਸ੍ਰਿਸ਼ਟੀ ਦੀ) ਬਣਤ ਬਣਾਈ ਹੈ, (ਉਹ) ਪੂਰਾ ਸਤਿਗੁਰੂ ਮਿਲ ਪਿਆ ਹੈ। (ਉਸ ਨੇ ਸਾਨੂੰ) ਰਾਮ-ਨਾਮ ਰੂਪ ਦਵਾਈ ਦਿੱਤੀ ਹੈ, (ਜਿਸ ਕਰਕੇ ਅਸੀਂ) ਇਕ (ਪ੍ਰਭੂ) ਵਿਚ ਲਿਵ ਲਗਾਈ ਹੋਈ ਹੈ।੧ ।ਰਹਾਉ। ਉਸ ਰਖਣ ਵਾਲੇ ਪ੍ਰਭੂ ਨੇ (ਸਾਨੂੰ) ਰਖ ਲਿਆ ਹੈ, ਸਾਰਾ ਰੋਗ ਖ਼ਤਮ ਹੋ ਗਿਆ ਹੈ। ਨਾਨਕ ਦਾ ਕਥਨ ਹੈ ਕਿ ਪ੍ਰਭੂ ਦੀ ਕ੍ਰਿਪਾ ਹੋਈ ਹੈ ਅਤੇ ਉਹ ਸਹਾਈ ਹੋਇਆ ਹੈ।੨।੧੫।੭੯।

**ਬਿਲਾਵਲੁ ਮਹਲਾ ੫**

ਪ੍ਰਭੂ ਗੁਰਦੇਵ ਨੇ ਆਪਣੇ ਬਾਲਕ ਦੀ ਆਪ ਰਖਿਆ ਕੀਤੀ ਹੈ। ਸੁਖ, ਸ਼ਾਂਤੀ ਅਤੇ ਸਹਿਜ ਆਨੰਦ ਦੀ ਸਥਿਤੀ ਬਣ ਗਈ ਹੈ, (ਸਾਡੀ) ਸੇਵਾ ਸਫਲ ਹੋ ਗਈ ਹੈ।੧ ।ਰਹਾਉ। ਭਗਤ ਜਨਾਂ ਦੀ ਬੇਨਤੀ ਪ੍ਰਭੂ ਨੇ ਆਪ ਸੁਣ ਲਈ ਹੈ। ਜਿਸ ਦਾ ਵੱਡਾ ਪ੍ਰਤਾਪ ਹੈ, (ਉਸ ਪ੍ਰਭੂ ਨੇ ਬਾਲਕ ਦਾ) ਰੋਗ ਮਿਟਾ ਕੇ (ਫਿਰ) ਜੀਵਿਤ ਕਰ ਦਿੱਤਾ ਹੈ।੧। (ਪ੍ਰਭੂ ਨੇ) ਆਪਣੀ ਸ਼ਕਤੀ ਧਾਰ ਕੇ ਸਾਡੇ ਸਾਰੇ ਦੋਸ਼ ਬਖ਼ਸ਼ ਦਿੱਤੇ ਹਨ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਨੇ) ਮਨ-ਇੱਛੇ ਫਲ ਦਿੱਤੇ ਹਨ, (ਮੈਂ ਉਸ ਪ੍ਰਭੂ ਤੋਂ) ਬਲਿਹਾਰ ਹਾਂ।੨।੧੬।੮੦।

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੬**

ਹੇ ਮੇਰੇ (ਪਿਆਰੇ) ਮੋਹਨ! (ਮੈਨੂੰ) ਕੰਨਾਂ ਨਾਲ ਇਹੋ ਜਿਹੇ ਬੋਲ ਨ ਸੁਣਨੇ ਪੈਣ (ਜੋ) ਗੀਤ ਸਾਕਤ (ਵਿਅਕਤੀ) ਰਾਗ ਦੀ ਧੁਨੀ ਨਾਲ ਗਾਉਂਦੇ ਹਨ ਅਤੇ ਵਿਰਥ ਬੋਲ ਬੋਲਦੇ ਹਨ।੧ ।ਰਹਾਉ। (ਹੇ ਪਰਮਾਤਮਾ! ਮੈਂ) ਸਾਧਾਂ ਨੂੰ ਸੇਵਦਾ ਰਹਾਂ ਅਤੇ ਸਦਾ ਸਿਮਰਨ ਦੀ ਕਾਰ ਕਰਦਾ ਰਹਾਂ। ਹੇ ਦਾਤੇ ਪੁਰਖ! ਸੰਗਤ ਨਾਲ ਮਿਲ ਕੇ ਹਰਿ ਦੇ ਗੁਣ ਗਾਉਂਦੇ ਹੋਇਆਂ ਨਿਰਭੈਤਾ ਦਾ ਦਾਨ ਪ੍ਰਾਪਤ ਕਰਾਂ।੧। (ਹੇ ਪ੍ਰਭੂ! ਮੇਰੀ) ਜੀਭ ਅਥਾਹ (ਪ੍ਰਭੂ) ਦੇ ਗੁਣਾਂ ਵਿਚ ਰੰਗੀ ਰਹੇ ਅਤੇ ਨੈਣ ਦਰਸ਼ਨ ਦੀ ਖ਼ੁਸ਼ੀ ਮਾਣਦੇ ਰਹਿਣ। ਹੇ ਦੀਨਾਂ ਦੇ ਦੁਖ ਦੂਰ ਕਰਨ ਵਾਲੇ! ਕ੍ਰਿਪਾ ਕਰੋ ਅਤੇ ਮੇਰੇ ਹਿਰਦੇ ਵਿਚ ਚਰਣ ਵਸਾ ਦਿਓ।੨। (ਮੈਨੂੰ) ਅਜਿਹੀ ਦ੍ਰਿਸ਼ਟੀ ਬਖ਼ਸ਼ੋ (ਕਿ ਮੈਂ ਆਪਣੇ ਆਪ ਨੂੰ) ਸਭ ਤੋਂ ਨੀਵਾਂ ਅਤੇ ਨੀਵਿਆਂ ਨੂੰ ਸਭ ਤੋਂ ਉਪਰ ਸਮਝਾਂ। ਹੇ ਸਤਿਗੁਰੂ! ਮੈਨੂੰ ਅਜਿਹਾ ਮੰਤ੍ਰ ਦ੍ਰਿੜ੍ਹ ਕਰਾਓ ਕਿ ਮੈਂ (ਆਪਣੇ ਅੰਦਰੋਂ) ਹੰਕਾਰ ਦੂਰ ਕਰ ਦਿਆਂ।੩। (ਹੇ ਪ੍ਰਭੂ! ਤੂੰ) ਅਤੁਲ ਹੈ, ਤੋਲਿਆ ਨਹੀਂ ਜਾ ਸਕਦਾ, (ਤੂੰ) ਭਗਤ/ਭਗਤੀ ਨੂੰ ਪਿਆਰਨ ਵਾਲਾ ਅਤੇ ਕ੍ਰਿਪਾਲੂ ਹੈਂ। ਨਾਨਕ (ਦਾ ਕਥਨ ਹੈ ਕਿ) ਜੋ ਜੋ ਗੁਰੂ ਦੀ ਸ਼ਰਣ ਵਿਚ ਪਏ ਹਨ, (ਉਨ੍ਹਾਂ ਨੇ) ਨਿਰਭੈਤਾ ਦਾ ਦਾਨ ਅਤੇ ਸੁਖ ਪ੍ਰਾਪਤ ਕੀਤੇ ਹਨ।੪।੧।੮੧।

**ਬਿਲਾਵਲੁ ਮਹਲਾ ੫**

ਹੇ ਪ੍ਰਭੂ ਜੀ! ਤੂੰ ਮੇਰੇ ਪ੍ਰਾਣਾਂ ਦਾ ਆਧਾਰ ਹੈਂ। (ਮੈਂ ਤੈਨੂੰ) ਨਮਸਕਾਰ ਕਰਦਾ ਹਾਂ, ਡੰਡਵਤ ਪ੍ਰਣਾਮ ਕਰਦਾ ਹਾਂ ਅਤੇ ਅਨੇਕ ਵਾਰ ਕੁਰਬਾਨ ਜਾਂਦਾ ਹਾਂ।੧ ।ਰਹਾਉ। (ਹੇ ਪਰਮਾਤਮਾ!) ਉਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ ਇਹ (ਮੇਰਾ) ਮਨ ਤੈਨੂੰ ਹੀ ਚਿਤਾਰਦਾ ਹੈ। ਇਸ ਮਨ ਦੀ ਦੁਖ ਸੁਖ ਵਾਲੀ (ਜੋ ਵੀ) ਸਥਿਤੀ ਹੈ, ਤੇਰੇ ਅਗੇ ਹੀ ਪੇਸ਼ ਕਰਦਾ ਹੈ।੧। (ਹੇ ਪ੍ਰਭੂ!) ਤੂੰ ਮੇਰੀ ਓਟ ਹੈਂ, ਬਲ, ਬੁੱਧੀ ਅਤੇ ਧਨ ਵੀ ਤੂੰ ਹੀ ਹੈਂ ਅਤੇ ਤੂੰ ਹੀ ਮੇਰਾ ਪਰਿਵਾਰ ਹੈਂ। ਨਾਨਕ (ਦਾ ਕਥਨ ਹੈ ਕਿ ਹੇ ਪਰਮਾਤਮਾ!) ਜੋ ਤੁਸੀਂ ਕਰਦੇ ਹੋ, ਉਹੀ ਮੈਨੂੰ ਚੰਗਾ ਲਗਦਾ ਹੈ, (ਤੇਰੇ) ਚਰਣਾਂ ਨੂੰ ਵੇਖ ਕੇ ਸੁਖ ਮਿਲਦਾ ਹੈ।੨।੨।੮੨।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ!) ਸੁਣਦੇ ਹਾਂ, ਤੂੰ ਸਭ ਦਾ ਪਾਰ-ਉਤਾਰਾ ਕਰਨ ਵਾਲਾ ਹੈਂ। ਬਹੁਤ ਅਧਿਕ ਮੋਹ

ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ ॥੧॥ ਰਹਾਉ ॥
ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ ਅੰਮ੍ਰਿਤੁ ਮਨ ਤੇ ਡਾਰਨ ॥
ਕਾਮ ਕ੍ਰੋਧ ਲੋਭ ਰਤੁ ਨਿੰਦਾ ਸਤੁ ਸੰਤੋਖੁ ਬਿਦਾਰਨ ॥੧॥
ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ ॥
ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧਸੰਗਿ ਰੰਕ ਤਾਰਨ ॥੨॥੩॥੮੩॥

ਬਿਲਾਵਲੁ ਮਹਲਾ ੫ ॥
ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥
ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ ਰਹਾਉ॥
ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ ਕੀਨੀ ਦਾਤਿ ॥
ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥
ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥
ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤਸੰਗਿ ਮਿਲਾਤ ॥੨॥੪॥੮੪॥

ਬਿਲਾਵਲੁ ਮਹਲਾ ੫ ॥
ਰਾਖਿ ਲੀਏ ਅਪਨੇ ਜਨ ਆਪ ॥
ਕਰਿ ਕਿਰਪਾ ਹਰਿ ਹਰਿ ਨਾਮੁ ਦੀਨੋ ਬਿਨਸਿ ਗਏ ਸਭ ਸੋਗ ਸੰਤਾਪ ॥੧॥ ਰਹਾਉ॥
ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥
ਕੋਟਿ ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ ॥੧॥
ਚਰਣ ਗਹੇ ਸਰਣਿ ਸੁਖਦਾਤੇ ਗੁਰ ਕੈ ਬਚਨਿ ਜਪੇ ਹਰਿ ਜਾਪ ॥
ਸਾਗਰ ਤਰੇ ਭਰਮ ਭੈ ਬਿਨਸੇ ਕਹੁ ਨਾਨਕ ਠਾਕੁਰ ਪਰਤਾਪ ॥੨॥੫॥੮੫॥

ਬਿਲਾਵਲੁ ਮਹਲਾ ੫ ॥
ਤਾਪੁ ਲਾਹਿਆ ਗੁਰ ਸਿਰਜਨਹਾਰਿ ॥
ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ ॥੧॥ ਰਹਾਉ ॥
ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ ॥ ਪ੍ਰਭਿ ਅੰਮ੍ਰਿਤ ਨਾਮੁ ਮਹਾ ਰਸੁ ਦੀਨੋ ॥੧॥
ਦਾਸ ਕੀ ਲਾਜ ਰਖੈ ਮਿਹਰਵਾਨੁ ॥ ਗੁਰੁ ਨਾਨਕੁ ਬੋਲੈ ਦਰਗਹ ਪਰਵਾਨੁ ॥੨॥੬॥੮੬॥

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭ ੴ ਸਤਿਗੁਰ ਪ੍ਰਸਾਦਿ ॥
ਸਤਿਗੁਰ ਸਬਦਿ ਉਜਾਰੋ ਦੀਪਾ ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ ॥
ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥
ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥

ਵਿਚ ਪਤਿਤ ਹੋਏ ਪ੍ਰਾਣੀਆਂ ਦੀ ਸੰਗਤ ਕਰਕੇ, ਇਸ ਤਰ੍ਹਾਂ (ਮੈਂ ਤੈਨੂੰ) ਮਨੋ ਵਿਸਾਰ ਦਿੱਤਾ ਹੈ।੧।ਰਹਾਉ। ਮੈਂ ਮਾਇਆ ਇਕੱਠੀ ਕਰਕੇ (ਉਸ ਨੂੰ) ਗ੍ਰਹਿਣ ਕਰ ਲਿਆ ਹੈ ਅਤੇ ਅੰਮ੍ਰਿਤ ਮਨ ਤੋਂ ਪਰੇ ਹਟਾ ਦਿੱਤਾ ਹੈ। ਕਾਮ, ਕ੍ਰੋਧ, ਲੋਭ ਆਦਿ ਵਿਚ ਲੀਨ ਹੋ ਕੇ ਸਤ, ਸੰਤੋਖ (ਆਦਿ ਗੁਣਾਂ ਨੂੰ) ਦੂਰ ਕਰ ਦਿੱਤਾ ਹੈ।੧। ਹੇ ਮੇਰੇ ਸੁਆਮੀ! (ਮੈਨੂੰ) ਇਨ੍ਹਾਂ (ਵਿਕਾਰਾਂ) ਤੋਂ ਬਚਾ ਲਵੋ, ਹਾਰ ਕੇ ਤੇਰੀ ਸ਼ਰਣ ਵਿਚ ਆ ਪਿਆ ਹਾਂ। ਪ੍ਰਭੂ ਪਾਸ ਨਾਨਕ ਦੀ ਬੇਨਤੀ ਹੈ ਕਿ (ਤੂੰ) ਸਾਧ-ਸੰਗ ਵਿਚ ਕੰਗਾਲਾਂ/ ਮੂਰਖਾਂ (ਰੰਕ) ਨੂੰ ਵੀ ਤਾਰਨ ਵਾਲਾ ਹੈਂ।੨।੩।੮੩।

**ਬਿਲਾਵਲੁ ਮਹਲਾ ੫**

ਸੰਤਾਂ (ਦੀ ਸੰਗਤ ਵਿਚ) ਪ੍ਰਭੂ ਸੰਬੰਧੀ ਕਥਾ-ਕਹਾਣੀਆਂ ਸੁਣੀਆਂ ਜਾਂਦੀਆਂ ਹਨ। (ਉਥੇ) ਕਥਾ, ਕੀਰਤਨ, ਆਨੰਦ ਮੰਗਲਮਈ ਧੁਨੀ ਦਿਨ ਰਾਤ ਪੂਰੀ ਰਹਿੰਦੀ ਹੈ।੧।ਰਹਾਉ। ਹੇ ਪ੍ਰਭੂ! (ਤੁਸੀਂ) ਕ੍ਰਿਪਾ ਕਰਕੇ (ਸੰਤਾਂ ਨੂੰ) ਆਪਣਾ ਬਣਾ ਲਿਆ ਹੈ (ਅਤੇ ਉਨ੍ਹਾਂ ਨੂੰ) ਆਪਣੇ ਨਾਮ ਦੀ ਦਾਤ ਦਿੱਤੀ ਹੈ। (ਉਹ) ਅੱਠੇ ਪਹਿਰ ਪ੍ਰਭੂ ਦੇ ਗੁਣ ਗਾਉਂਦੇ ਹਨ, (ਅਤੇ ਉਨ੍ਹਾਂ ਦੇ) ਇਸ ਸ਼ਰੀਰ ਤੋਂ ਕਾਮ, ਕ੍ਰੋਧ (ਆਦਿ ਵਿਕਾਰ) ਚਲੇ ਜਾਂਦੇ ਹਨ।੧। ਪ੍ਰਭੂ ਦਾ ਦਰਸ਼ਨ ਵੇਖ ਕੇ (ਉਹ ਸੰਤ) ਤ੍ਰਿਪਤ ਹੋ ਜਾਂਦੇ ਹਨ, ਰਜ ਜਾਂਦੇ ਹਨ ਅਤੇ ਹਰਿ ਦੇ ਅੰਮ੍ਰਿਤ ਰੂਪ (ਨਾਮ) ਰਸ ਦਾ ਭੋਜਨ ਖਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੈਂ) ਤੇਰੇ ਚਰਣਾਂ ਦੀ ਸ਼ਰਣ ਵਿਚ ਹਾਂ, ਕ੍ਰਿਪਾ ਕਰਕੇ ਸੰਤਾਂ ਦੀ ਸੰਗਤ ਵਿਚ ਮਿਲਾ ਦੇ।੨।੪।੮੪।

**ਬਿਲਾਵਲੁ ਮਹਲਾ ੫**

(ਪ੍ਰਭੂ ਨੇ) ਆਪਣੇ ਸੇਵਕ ਆਪ ਰਖ ਲਏ ਹਨ। ਕ੍ਰਿਪਾ ਕਰਕੇ ਹਰਿ ਨੇ ਆਪ ਨਾਮ ਬਖ਼ਸ਼ਿਆ ਹੈ, (ਜਿਸ ਕਰਕੇ) ਸਾਰੇ ਗ਼ਮ ਅਤੇ ਸੰਤਾਪ ਦੂਰ ਹੋ ਗਏ ਹਨ।੧।ਰਹਾਉ। ਹੇ ਹਰਿ ਜਨੋ! ਸਭ ਹਰਿ ਦੇ ਗੁਣਾਂ ਦਾ ਗਾਇਨ ਕਰੋ। ਸ੍ਰੇਸ਼ਠ ਰਾਗਾਂ ਰਾਹੀਂ (ਗੁਣਾਂ ਨੂੰ) ਜੀਭ ਤੋਂ ਉਚਾਰੋ। (ਕੀਰਤਨ ਕਰਨ ਨਾਲ) ਕਰੋੜਾਂ ਜਨਮਾਂ ਦੀ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ ਅਤੇ ਰਾਮ ਦੇ ਨਾਮ ਰੂਪ ਰਸਾਇਣ (ਅਰਥਾਤ ਰਸਾਂ ਦਾ ਘਰ) ਨਾਲ ਆਤਮਾ ਰਜ ਜਾਂਦੀ ਹੈ।੧। ਸੁਖਾਂ ਦੇ ਦਾਤੇ (ਪ੍ਰਭੂ ਦੇ ਜੋ ਸਾਧਕ) ਚਰਣ ਪਕੜਦੇ ਹਨ ਅਤੇ ਸ਼ਰਣ ਵਿਚ ਪਏ ਰਹਿੰਦੇ ਹਨ (ਉਹ) ਗੁਰੂ ਦੇ ਸ਼ਬਦ ਰਾਹੀਂ ਹਰਿ ਦਾ ਸਿਮਰਨ ਕਰਦੇ ਹਨ। ਨਾਨਕ ਦਾ ਕਥਨ ਹੈ ਕਿ (ਉਹ ਭਵ-) ਸਾਗਰ ਤਰ ਜਾਂਦੇ ਹਨ, ਭੈ ਅਤੇ ਭਰਮ ਨਸ਼ਟ ਹੋ ਜਾਂਦੇ ਹਨ। (ਇਹ) ਪ੍ਰਭੂ ਦਾ ਹੀ ਪ੍ਰਤਾਪ ਹੈ।੨।੫।੮੫।

**ਬਿਲਾਵਲੁ ਮਹਲਾ ੫**

ਗੁਰੂ ਸਿਰਜਨਹਾਰ ਨੇ (ਬਾਲਕ ਹਰਿਗੋਬਿੰਦ ਦਾ) ਤਾਪ ਉਤਾਰ ਦਿੱਤਾ ਹੈ। ਆਪਣੇ ਸਤਿਗੁਰੂ ਤੋਂ ਬਲਿਹਾਰ ਜਾਂਦਾ ਹੈ ਜਿਸ ਨੇ ਸਾਰੇ ਸੰਸਾਰ ਵਿਚ (ਮੇਰੀ) ਪੈਜ ਰਖ ਲਈ ਹੈ।੧।ਰਹਾਉ। ਪ੍ਰਭੂ ਨੇ ਮੱਥੇ ਉਪਰ ਹੱਥ ਧਰ ਕੇ ਬਾਲਕ (ਹਰਿਗੋਬਿੰਦ) ਨੂੰ ਬਚਾ ਲਿਆ ਅਤੇ ਨਾਮ ਰੂਪ ਅੰਮ੍ਰਿਤ ਦਾ ਮਹਾਨ ਰਸ ਬਖ਼ਸ਼ ਦਿੱਤਾ।੧। ਮਿਹਰਬਾਨ (ਗੁਰੂ) ਨੇ ਦਾਸ ਦੀ ਲਾਜ ਰਖੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦਾ ਬੋਲਿਆ ਈਸ਼ਵਰੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ।੨।੬।੮੬।

**ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭**

(ਹੇ ਜਿਗਿਆਸੂ!) ਸਤਿਗੁਰੂ ਦਾ ਸ਼ਬਦ ਦੀਪਕ ਦੇ ਪ੍ਰਕਾਸ਼ ਵਰਗਾ ਹੈ। ਉਸ (ਸ਼ਰੀਰ ਰੂਪ) ਮੰਦਿਰ ਵਿਚ (ਜਿਥੇ ਇਹ ਜਗਦਾ ਹੈ, ਉਥੋਂ ਅਗਿਆਨਤਾ ਦਾ) ਹਨੇਰਾ ਦੂਰ ਹੋ ਜਾਂਦਾ ਹੈ ਅਤੇ ਰਤਨਾਂ ਦੀ ਅਨੂਪਮ ਕੋਠੜੀ ਖੁਲ੍ਹ ਜਾਂਦੀ ਹੈ।੧।ਰਹਾਉ। ਜਦੋਂ (ਹਿਰਦੇ ਵਿਚ ਵਸਦੇ ਪ੍ਰਭੂ ਨੂੰ ਗੁਰੂ-ਸ਼ਬਦ ਰੂਪ ਦੀਵੇ ਦੇ ਪ੍ਰਕਾਸ਼ ਵਿਚ) ਵੇਖਿਆ (ਤਦੋਂ) ਵਿਸਮਾਦੀ ਸਥਿਤੀ ਬਣ ਗਈ, (ਉਸ ਦੀ) ਵਡਿਆਈ ਦਾ ਕਥਨ ਨਹੀਂ ਕੀਤਾ ਜਾ ਸਕਦਾ। ਤਾਣੇ-ਪੇਟੇ (ਦੇ ਧਾਗਿਆਂ) ਵਾਂਗ (ਅਸੀਂ ਉਸ

ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥
ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥੨॥
ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥
ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥੪॥੧॥੮੭॥

ਬਿਲਾਵਲੁ ਮਹਲਾ ੫ ॥
ਬਿਨੁ ਹਰਿ ਕਾਮਿ ਨ ਆਵਤ ਹੇ ॥
ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ ਓਹ ਮੋਹਨੀ ਮੋਹਾਵਤ ਹੇ ॥੧॥ ਰਹਾਉ ॥
ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥੧॥
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥
ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥੨॥
ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ॥੩॥
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ॥
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥੨॥੮੮॥

ਬਿਲਾਵਲੁ ਮਹਲਾ ੫ ॥
ਹਰਿ ਹਰਿ ਨਾਮੁ ਅਪਾਰ ਅਮੋਲੀ ॥
ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥੧॥ ਰਹਾਉ ॥
ਸਹਜਿ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥
ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ ਡੋਲੀ ॥੧॥
ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ॥੨॥੩॥੮੯॥

ਬਿਲਾਵਲੁ ਮਹਲਾ ੫ ॥
ਗੋਬਿੰਦ ਗੋਬਿੰਦ ਗੋਬਿੰਦ ਮਈ ॥
ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ ॥੧॥ ਰਹਾਉ ॥
ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ ॥
ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ ॥੧॥

ਵਿਚ) ਮਗਨ ਹੋ ਗਏ (ਅਤੇ ਚਰਣਾਂ ਨਾਲ) ਲਿਪਟ ਕੇ ਮਸਤ ਹੋ ਗਏ।੧। (ਹੁਣ ਘਰ ਦੇ) ਜੰਜਾਲ ਕੁਝ ਅਸਰ ਨਹੀਂ ਕਰ ਸਕਦੇ ਅਤੇ ਹੰਕਾਰ ਵਾਲੀ ਬੁੱਧੀ ਵੀ ਭੋਰਾ ਜਿੰਨੀ ਨਹੀਂ ਰਹੀ। (ਹੁਣ) ਕੋਈ ਉੱਚੇ ਤੋਂ ਉੱਚਾ ਨਹੀਂ ਹੈ, ਨ ਹੀ (ਵਿਚਾਲੇ) ਕੋਈ (ਪਰਦਾ) ਖਿਚਿਆ ਹੋਇਆ ਹੈ, (ਬਸ) ਮੈਂ ਤੇਰਾ (ਦਾਸ) ਹਾਂ, ਤੂੰ ਮੇਰਾ (ਮਾਲਕ) ਹੈਂ।੨। ਇਕ ਓਅੰਕਾਰ (ਪ੍ਰਭੂ) ਦਾ ਸਾਰਾ ਪਸਾਰਾ ਹੈ, (ਉਹ) ਇਕ ਅਪਰ ਅਪਾਰ ਹੈ। ਇਕ ਦਾ ਹੀ (ਸਾਰਾ) ਵਿਸਥਾਰ ਹੈ, (ਉਹ) ਇਕ ਹੀ ਸੰਪੂਰਣ ਹੈ (ਅਤੇ ਉਹ) ਇਕੋ ਹੀ ਪ੍ਰਾਣਾਂ ਦਾ ਆਧਾਰ ਹੈ।੩। (ਉਹ ਪ੍ਰਭੂ) ਨਿਰਮਲ ਤੋਂ ਨਿਰਮਲ ਅਤੇ ਸੁੱਚੇ ਤੋਂ ਸੁੱਚਾ ਹੈ, ਬਹੁਤ ਅਧਿਕ ਸੁੱਚਾ ਹੈ। (ਉਸ ਦਾ ਕੋਈ) ਅੰਤ ਨਹੀਂ ਹੈ, (ਉਹ) ਸਦਾ ਬੇਅੰਤ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ) ਉੱਚੇ ਤੋਂ ਉੱਚਾ ਹੈ।੪।੧।੯੭।

ਬਿਲਾਵਲੁ ਮਹਲਾ ੫

ਹਰਿ (ਦੇ ਨਾਮ) ਤੋਂ ਬਿਨਾ (ਹੋਰ ਕੋਈ ਚੀਜ਼) ਕੰਮ ਨਹੀਂ ਆਉਂਦੀ। ਜਿਸ (ਮਾਇਆ) ਨਾਲ ਤੂੰ ਰਚਿਆ ਮਿਚਿਆ ਹੋਇਆ ਹੈਂ, ਉਹ ਮੋਹਨੀ (ਮਾਇਆ ਤੈਨੂੰ) ਠਗ ਰਹੀ ਹੈ।੧।ਰਹਾਉ। ਸੋਨਾ, ਇਸਤਰੀ, ਸੋਹਣੀ ਸੇਜ ਨੂੰ ਛਡ ਕੇ ਛਿਣ ਭਰ ਵਿਚ (ਮਨੁੱਖ ਸੰਸਾਰ ਤੋਂ) ਚਲਾ ਜਾਂਦਾ ਹੈ। ਇੰਦ੍ਰੀ-ਰਸ ਦਾ ਪ੍ਰੇਰਿਆ ਹੋਇਆ (ਇਨ੍ਹਾਂ ਚੀਜ਼ਾਂ ਵਿਚ) ਉਲਝਿਆ ਪਿਆ ਹੈ ਅਤੇ ਵਿਸ਼ਿਆਂ ਦੀ ਠੱਗ-ਬੂਟੀ ਖਾ ਰਿਹਾ ਹੈ।੧। ਕੱਖਾਂ ਦੇ ਘਰ ਸਾਜ ਸਵਾਰ ਕੇ, (ਉਨ੍ਹਾਂ ਦੇ) ਹੇਠਾਂ ਅੱਗ ਬਾਲੀ ਹੋਈ ਹੈ (ਉਨ੍ਹਾਂ ਨੂੰ ਨਸ਼ਟ ਹੁੰਦਿਆਂ ਦੇਰ ਨਹੀਂ ਲਗਦੀ)। ਇਸੇ ਤਰ੍ਹਾਂ (ਸ਼ਰੀਰ ਰੂਪ) ਕਿਲ੍ਹੇ (ਵਿਚ ਵਿਸ਼ਿਆਂ ਦੀ ਅੱਗ ਲਗੀ ਹੋਈ ਹੈ, ਇਸ ਵਿਚ) ਹਠੀ ਵਿਅਕਤੀ ਆਕੜ ਕੇ ਫੁਲਿਆ ਫੁਲਿਆ ਕੀ ਹਾਸਲ ਕਰ ਰਿਹਾ ਹੈ?।੨। ਪੰਜ (ਵਿਕਾਰ ਰੂਪ) ਦੂਤ ਸਿਰ ਉਪਰ ਖੜੋਤੇ ਹਨ ਅਤੇ ਵਾਲ ਫੜ ਕੇ ਫਿਰਾਉਂਦੇ ਹਨ। ਅੰਨ੍ਹੇ ਅਗਿਆਨੀ ਨੂੰ ਨਜ਼ਰ ਨਹੀਂ ਆਉਂਦੇ, (ਉਹ ਮਾਇਆ ਦੇ) ਨਸ਼ੇ ਵਿਚ ਮਸਤਿਆ ਸੁੱਤਾ ਪਿਆ ਹੈ।੩। (ਪ੍ਰਭੂ ਨੇ) ਪੰਛੀ ਨੂੰ ਫਸਾਉਣ ਵਾਂਗ (ਮਾਇਆ ਦਾ) ਜਾਲ ਵਿਛਾ ਕੇ (ਉਸ ਵਿਚ ਵਿਸ਼ਿਆਂ ਦੀ) ਚੋਗ ਖਿਲਾਰੀ ਹੈ। ਨਾਨਕ ਦਾ ਕਥਨ ਹੈ ਕਿ (ਮਾਇਆ ਦੇ) ਬੰਧਨ ਕਟਣ ਲਈ ਮੈਂ ਸਤਿਗੁਰੂ ਪੁਰਖ ਦੀ ਆਰਾਧਨਾ ਕਰਦਾ ਹਾਂ।੪।੨।੯੮।

ਬਿਲਾਵਲੁ ਮਹਲਾ ੫

ਹਰਿ ਹਰਿ ਦਾ ਨਾਮ ਅਪਾਰ ਅਤੇ ਅਮੋਲਕ ਹੈ। (ਉਹ ਨਾਮ ਮੇਰੇ) ਪ੍ਰਾਣਾਂ ਦਾ ਪਿਆਰਾ ਅਤੇ ਮਨ ਦਾ ਅਧਾਰ ਹੈ। (ਮੈਂ ਉਸ ਨੂੰ) ਚਿਤ ਵਿਚ ਇਸ ਤਰ੍ਹਾਂ ਯਾਦ ਕਰਦੀ ਰਹਿੰਦੀ ਹਾਂ ਜਿਵੇਂ ਕੋਈ ਪਾਨ ਦਾ ਬੀੜਾ ਬਣਾਉਣ ਵਾਲਾ ਪਾਨਾਂ ਨੂੰ ਚੇਤੇ ਰਖਦਾ ਹੈ।੧।ਰਹਾਉ। (ਮੈਂ) ਸਹਿਜ ਅਵਸਥਾ ਵਿਚ ਸਮਾ ਗਈ ਹਾਂ, (ਇਹ ਜੁਗਤ) ਗੁਰੂ ਨੇ ਦਸੀ ਹੈ, (ਜਿਸ ਕਰਕੇ) ਮੇਰੀ ਸ਼ਰੀਰ ਰੂਪ ਚੋਲੀ (ਪ੍ਰਭੂ ਦੇ ਪ੍ਰੇਮ-)ਰੰਗ ਵਿਚ ਰੰਗੀ ਗਈ ਹੈ। ਜਦੋਂ ਵੱਡੇ ਭਾਗ ਹੋਣ (ਤਦੋਂ) ਪ੍ਰੀਤਮ ਮੁਖ ਲਗਦਾ ਹੈ, (ਫਿਰ) ਮੇਰਾ ਸੋਹਾਗ ਕਿਤੇ ਨਹੀਂ ਡੋਲਦਾ।੧। (ਹੁਣ) ਨ ਰੂਪ ਹੈ, ਨ ਧੂਪ ਹੈ, ਨ ਸੁਗੰਧ ਹੈ ਅਤੇ ਨਾ ਹੀ ਦੀਪਕ ਹੈ (ਪਰ ਮੇਰਾ) ਅੰਗ ਅੰਗ (ਉਸ ਵਿਚ) ਲੀਨ ਹੋ ਕੇ ਖਿੜ ਗਿਆ (*ਮਉਲੀ*) ਹੈ। ਨਾਨਕ ਦਾ ਕਥਨ ਹੈ ਕਿ ਪ੍ਰੀਤਮ ਨੇ (ਮੈਨੂੰ) ਸੋਹਾਗਣ ਬਣਾ ਕੇ ਰਮਣ ਕੀਤਾ ਹੈ ਅਤੇ ਮੇਰੇ ਹਿਰਦੇ ਰੂਪ ਸੇਜ (*ਖਟੋਲੀ*) ਅਤਿ ਸੁੰਦਰ ਬਣ ਗਈ ਹੈ।੨।੩।੯੯।

ਬਿਲਾਵਲੁ ਮਹਲਾ ੫

ਗੋਬਿੰਦ ਗੋਬਿੰਦ (ਰਟਦਿਆਂ ਮੈਂ) ਗੋਬਿੰਦ-ਮਈ ਹੋ ਗਈ ਹਾਂ। ਜਦ ਦੇ (ਮੈਨੂੰ) ਦਇਆਲੂ ਸਾਧ/ਗੁਰੂ ਮਿਲੇ ਹਨ, ਤਦ ਤੋਂ ਮਾੜੀ ਬੁੱਧੀ ਦੂਰ ਹੋ ਗਈ ਹੈ।੧।ਰਹਾਉ। ਪ੍ਰਭੂ (*ਦਈ*) ਸ਼ੀਤਲ, ਸ਼ਾਂਤੀ ਵਾਲਾ ਅਤੇ ਦਇਆਲੂ ਹੈ (ਅਤੇ ਉਹ) ਸੰਪੂਰਣ (ਪ੍ਰਭੂ) ਪੂਰੀ ਤਰ੍ਹਾਂ (ਸਰਬਤ੍ਰ) ਵਿਆਪ ਰਿਹਾ ਹੈ। (ਹੁਣ) ਕਾਮ, ਕ੍ਰੋਧ, ਤ੍ਰਿਸ਼ਨਾ, ਹੰਕਾਰ ਸਾਰੇ ਤਨ ਤੋਂ ਚਲੇ ਗਏ ਹਨ।੧। (ਮੈਂ) ਸੰਤਾਂ ਤੋਂ ਸਤ, ਸੰਤੋਖ,

ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ ॥੨॥੪॥੯੦॥

ਬਿਲਾਵਲੁ ਮਹਲਾ ੫ ॥
ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ ॥੧॥
ਕਿਆ ਕਥੀਐ ਕਿਛੁ ਕਥਨੁ ਨ ਜਾਈ ॥
ਜਹ ਜਹ ਦੇਖਾ ਤਹ ਰਹਿਆ ਸਮਾਈ ॥੧॥ ਰਹਾਉ ॥
ਜਹ ਮਹਾ ਭਇਆਨ ਦੂਖ ਜਮ ਸੁਨੀਐ ਤਹ ਮੇਰੇ ਪ੍ਰਭ ਤੂਹੈ ਸਹਾਈ ॥
ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥੨॥੫॥੯੧॥

ਬਿਲਾਵਲੁ ਮਹਲਾ ੫ ॥
ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ ਜਪਾਈਐ ॥
ਅਚਰਜੁ ਸੁਨਿਓ ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ ॥੧॥
ਕਿਤੁ ਬਿਧੀਐ ਕਿਤੁ ਸੰਜਮਿ ਪਾਈਐ ॥
ਕਹੁ ਸੁਰਜਨ ਕਿਤੁ ਜੁਗਤੀ ਧਿਆਈਐ ॥੧॥ ਰਹਾਉ ॥
ਜੋ ਮਾਨੁਖੁ ਮਾਨੁਖ ਕੀ ਸੇਵਾ ਓਹੁ ਤਿਸ ਕੀ ਲਈ ਲਈ ਫੁਨਿ ਜਾਈਐ ॥
ਨਾਨਕ ਸਰਨਿ ਸਰਣਿ ਸੁਖ ਸਾਗਰ ਮੋਹਿ ਟੇਕ ਤੇਰੋ ਇਕ ਨਾਈਐ ॥੨॥੬॥੯੨॥

ਬਿਲਾਵਲੁ ਮਹਲਾ ੫ ॥
ਸੰਤ ਸਰਣਿ ਸੰਤ ਟਹਲ ਕਰੀ ॥
ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ ॥੧॥ ਰਹਾਉ ॥
ਸੂਖ ਸਹਜ ਅਰੁ ਘਨੋ ਅਨੰਦਾ ਗੁਰ ਤੇ ਪਾਇਓ ਨਾਮੁ ਹਰੀ ॥
ਐਸੋ ਹਰਿ ਰਸੁ ਬਰਨਿ ਨ ਸਾਕਉ ਗੁਰਿ ਪੂਰੈ ਮੇਰੀ ਉਲਟਿ ਧਰੀ ॥੧॥
ਪੇਖਿਓ ਮੋਹਨੁ ਸਭ ਕੈ ਸੰਗੇ ਊਨ ਨ ਕਾਹੂ ਸਗਲ ਭਰੀ ॥
ਪੂਰਨ ਪੂਰਿ ਰਹਿਓ ਕਿਰਪਾ ਨਿਧਿ ਕਹੁ ਨਾਨਕ ਮੇਰੀ ਪੂਰੀ ਪਰੀ ॥੨॥੭॥੯੩॥

ਬਿਲਾਵਲੁ ਮਹਲਾ ੫ ॥
ਮਨ ਕਿਆ ਕਹਤਾ ਹਉ ਕਿਆ ਕਹਤਾ ॥
ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ ਤਿਸੁ ਆਗੈ ਕਿਆ ਕਹਤਾ ॥੧॥ ਰਹਾਉ ॥
ਅਨਬੋਲੇ ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ ॥
ਰੇ ਮਨ ਕਾਇ ਕਹਾ ਲਉ ਡਹਕਹਿ ਜਉ ਪੇਖਤ ਹੀ ਸੰਗਿ ਸੁਨਤਾ ॥੧॥
ਐਸੋ ਜਾਨਿ ਭਏ ਮਨਿ ਆਨਦ ਆਨ ਨ ਬੀਓ ਕਰਤਾ ॥
ਕਹੁ ਨਾਨਕ ਗੁਰ ਭਏ ਦਇਆਰਾ ਹਰਿ ਰੰਗੁ ਨ ਕਬਹੂ ਲਹਤਾ ॥੨॥੮॥੯੪॥

ਦਇਆ, ਧਰਮ, ਸੁਚਮਤਾ (ਨੂੰ ਧਾਰਣ ਕਰਨ ਦੇ ਉਪਦੇਸ਼ ਵਜੋਂ) ਮੰਤ੍ਰ ਲਿਆ ਹੈ। ਨਾਨਕ ਦਾ ਕਥਨ ਹੈ ਕਿ ਜਿਨ੍ਹਾਂ ਨੇ ਮਨ ਤੋਂ ਪਛਾਣਿਆ ਹੈ, ਉਨ੍ਹਾਂ ਨੂੰ (ਜੀਵਨ ਦੀ) ਸਾਰੀ ਸੋਝੀ ਪ੍ਰਾਪਤ ਹੋ ਗਈ ਹੈ।੨।੪।੯੦।

ਬਿਲਾਵਲੁ ਮਹਲਾ ੫

(ਹੇ ਪ੍ਰਭੂ !) ਅਸੀਂ ਜੀਵ-ਜੰਤ ਵਿਚਾਰੇ ਕੀ ਹਾਂ (ਭਾਵ—ਸਾਡੀ ਕੋਈ ਹੈਸੀਅਤ ਨਹੀਂ ਹੈ), ਤੇਰੀ ਵਡਿਆਈ ਦਾ ਵਰਣਨ (ਇਕ) ਰੋਮ ਜਿਤਨਾ ਵੀ ਨਹੀਂ ਕਰ ਸਕਦੇ। ਹੇ ਸੁਆਮੀ! ਬ੍ਰਹਮਾ, ਸ਼ਿਵ, ਸਿਧ, ਮੁਨੀ, ਇੰਦ੍ਰ ਆਦਿ ਬੇਅੰਤ (ਦੇਵ-ਸ਼ਕਤੀਆਂ) ਤੇਰੀ ਸਥਿਤੀ ਨੂੰ ਸਮਝ ਨਹੀਂ ਸਕੀਆਂ।੧। (ਹੇ ਪ੍ਰਭੂ ! ਤੇਰੇ ਸਥਿਤੀ ਬਾਰੇ) ਕੀ ਕਥਨ ਕਰੀਏ, ਕੁਝ ਕਿਹਾ ਨਹੀਂ ਜਾਂਦਾ। ਜਿਥੇ ਜਿਥੇ ਵੇਖਦਾ ਹਾਂ ਉਥੇ ਉਥੇ (ਤੂੰ) ਸਮਾਇਆ ਹੋਇਆ ਹੈਂ।੧।ਰਹਾਉ। ਜਿਥੇ ਮਹਾਨ ਭਿਆਨਕ ਦੋਖੀ ਜਮ ਸੁਣੀਦਾ ਹੈ, ਉਥੇ ਮੇਰੇ ਪ੍ਰਭੂ ਤੂੰ ਹੀ ਸਹਾਇਕ ਹੈਂ। ਨਾਨਕ (ਦਾ ਕਥਨ ਹੈ ਕਿ ਮੈਂ) ਹਰਿ ਦੇ ਚਰਣ ਪਕੜ ਕੇ ਸ਼ਰਣ ਗ੍ਰਹਿਣ ਕੀਤੀ ਹੈ, ਗੁਰੂ ਨੇ (ਸਭ) ਸੋਝੀ ਕਰਾ ਦਿੱਤੀ ਹੈ।੨।੫।੯੧।

ਬਿਲਾਵਲੁ ਮਹਲਾ ੫

ਅਗਮ ਰੂਪ ਵਾਲੇ ਅਵਿਨਾਸ਼ੀ ਕਰਤਾ ਪੁਰਖ (ਦੇ ਨਾਮ) ਨੂੰ ਇਕ ਇਕ ਛਿਣ ਜਪਣਾ ਚਾਹੀਦਾ ਹੈ, (ਜੋ) ਪਤਿਤਾਂ ਨੂੰ ਪਵਿਤਰ (ਕਰਨ ਵਾਲਾ ਹੈ)। (ਉਹ ਪ੍ਰਭੂ) ਅਸਚਰਜ-ਮਈ ਸੁਣਿਆ ਹੈ, ਸੰਤਾਂ ਦੇ ਚਰਣਾਂ ਨੂੰ ਹਾਸਲ ਕਰਨ ਨਾਲ (ਉਹ) ਪ੍ਰਾਪਤ ਹੋ ਸਕਦਾ ਹੈ, (ਇਸ ਲਈ ਸੰਤਾਂ ਦੇ) ਚਰਣਾਂ ਨਾਲ ਮਨ ਲਗਾਉਣਾ ਚਾਹੀਦਾ ਹੈ।੧। ਹੇ ਸ੍ਰੇਸ਼ਠ ਪੁਰਸ਼! ਦਸ ਕਿ ਕਿਸ ਵਿਧੀ ਅਤੇ ਕਿਸ ਸੰਜਮ (ਨਾਲ ਉਸ ਪ੍ਰਭੂ ਨੂੰ) ਪਾ ਸਕੀਦਾ ਹੈ ਅਤੇ ਕਿਹੜੀ ਜੁਗਤ ਨਾਲ (ਉਸ ਦੀ) ਆਰਾਧਨਾ ਕਰਨੀ ਚਾਹੀਦੀ ਹੈ।੧।ਰਹਾਉ। ਜੋ ਮਨੁੱਖ (ਕਿਸੇ) ਮਨੁੱਖ ਦੀ ਸੇਵਾ ਕਰਦਾ ਹੈ ਤਾਂ ਫਿਰ ਉਹ ਲਈ ਹੀ ਲਈ ਜਾਂਦਾ ਹੈ (ਅਰਥਾਤ ਵਿਸਾਰਦਾ ਨਹੀਂ ਹੈ)। (ਹੇ ਪ੍ਰਭੂ ! ਭਲਾ ਤੇਰੀ ਸੇਵਾ ਕਿਵੇਂ ਨਿਸਫਲ ਜਾ ਸਕਦੀ ਹੈ?) ਨਾਨਕ (ਦਾ ਕਥਨ ਹੈ ਕਿ) ਹੇ ਸੁਖਾਂ ਦਾ ਸਾਗਰ! (ਮੈਂ ਤੇਰੀ) ਸ਼ਰਣ ਵਿਚ ਹਾਂ। ਮੈਨੂੰ ਇਕ ਤੇਰੇ ਨਾਮ ਦੀ ਟੇਕ ਹੈ।੨।੬।੯੨।

ਬਿਲਾਵਲ ਮਹਲਾ ੫

(ਮੈਂ) ਸੰਤ/ਗੁਰੂ ਦੀ ਸ਼ਰਣ ਵਿਚ ਪੈ ਕੇ ਸੰਤ/ਗੁਰੂ ਦੀ ਟਹਿਲ ਕੀਤੀ ਹੈ, (ਜਿਸ ਕਰ ਕੇ ਦੁਨਿਆਵੀ) ਧੰਧਿਆਂ, ਬੰਧਨਾਂ, ਸਾਰੇ ਜੰਜਾਲਾਂ ਅਤੇ ਹੋਰ ਕੰਮਾਂ ਤੋਂ ਖ਼ਲਾਸੀ ਹੋ ਗਈ ਹੈ।੧।ਰਹਾਉ। ਗੁਰੂ ਤੋਂ ਹਰਿ ਦਾ ਨਾਮ ਪ੍ਰਾਪਤ ਕਰਕੇ ਸੁਖ, ਸਹਿਜ ਅਤੇ ਬਹੁਤ ਅਧਿਕ ਆਨੰਦ (ਹਿਰਦੇ ਵਿਚ ਆ ਵਸੇ ਹਨ)। ਅਜਿਹੇ ਹਰਿ (ਦੇ ਨਾਮ) ਰਸ ਨੂੰ (ਮੈਂ) ਬਿਆਨ ਨਹੀਂ ਕਰ ਸਕਦਾ (ਕਿਉਂਕਿ) ਪੂਰੇ ਗੁਰੂ ਨੇ ਮੇਰੀ (ਮਤਿ ਮਾਇਆ ਵਲੋਂ) ਉਲਟਾ ਦਿੱਤੀ ਹੈ।੧। ਮੈਂ ਵੇਖਿਆ ਹੈ ਕਿ ਪ੍ਰਭੂ ਸਭ ਦੇ ਅੰਗ-ਸੰਗ ਹੈ, (ਉਸ ਤੋਂ) ਕੋਈ ਥਾਂ ਖ਼ਾਲੀ ਨਹੀਂ ਹੈ, ਸਭ (ਸ੍ਰਿਸ਼ਟੀ ਉਸ ਨਾਲ) ਭਰੀ ਪਈ ਹੈ। ਨਾਨਕ ਦਾ ਕਥਨ ਹੈ ਕਿ ਕ੍ਰਿਪਾ-ਨਿਧਾਨ ਪੂਰਣ (ਪ੍ਰਭੂ ਸਰਬਤ੍ਰ) ਵਿਆਪਕ ਹੈ, ਮੇਰੀ ਘਾਲਣਾ ਪ੍ਰਵਾਨ ਹੋ ਗਈ ਹੈ।੨।੭।੯੩।

ਬਿਲਾਵਲੁ ਮਹਲਾ ੫

ਹੇ ਮਨ! (ਤੂੰ) ਕੀ ਕਹਿੰਦਾ ਹੈ ਅਤੇ ਮੈ (ਤੈਨੂੰ) ਕੀ ਕਹਿੰਦਾ ਹਾਂ। ਮੇਰਾ ਪ੍ਰਬੀਨ ਸੁਆਮੀ ਪ੍ਰਭੂ (ਸਭ ਕੁਝ ਦਾ) ਜਾਣਕਾਰ ਹੈ, ਉਸ ਦੇ ਸਾਹਮਣੇ (ਤੂੰ) ਕੀ ਕਹਿੰਦਾ ਹੈਂ।੧।ਰਹਾਉ। (ਹੇ ਪ੍ਰਭੂ !) ਬਿਨਾ ਬੋਲੇ ਹੀ ਤੂੰ ਪਛਾਣਦਾ ਹੈਂ ਜੋ ਕੁਝ ਜੀਵਾਂ (ਦੇ ਮਨ ਵਿਚ) ਹੁੰਦਾ ਹੈ। ਹੇ ਮਨ! ਤੂੰ ਕਿਸ ਲਈ ਭਟਕਦਾ ਫਿਰਦਾ ਹੈਂ, ਜਦ (ਪ੍ਰਭੂ ਤੇਰੇ) ਨਾਲ ਵੇਖ ਅਤੇ ਸੁਣ ਰਿਹਾ ਹੈ।੧। ਅਜਿਹਾ ਜਾਣ ਕੇ ਕਿ (ਤੇਰੇ ਬਿਨਾ) ਹੋਰ ਕੋਈ ਕਰਤਾ ਨਹੀਂ ਹੈ, (ਜਾਣਨ ਵਾਲੇ) ਮਨ ਵਿਚ ਆਨੰਦਿਤ ਹੋ ਜਾਂਦੇ ਹਨ। ਨਾਨਕ ਦਾ ਕਥਨ ਹੈ ਕਿ (ਜਦ) ਗੁਰੂ ਦਿਆਲ ਹੋ ਜਾਂਦੇ ਹਨ, (ਤਾਂ) ਹਰਿ (ਦੇ ਨਾਮ) ਦਾ ਰੰਗ ਕਦੇ ਵੀ ਲਹਿੰਦਾ ਨਹੀਂ ਹੈ।੨।੮।੯੪।

ਬਿਲਾਵਲੁ ਮਹਲਾ ੫ ॥
ਨਿੰਦਕੁ ਐਸੇ ਹੀ ਝਰਿ ਪਰੀਐ ॥
ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ ॥੧॥ ਰਹਾਉ ॥
ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ ॥
ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ ॥੧॥
ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ ॥
ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ ॥੨॥੯॥੯੫॥

ਬਿਲਾਵਲੁ ਮਹਲਾ ੫ ॥
ਐਸੇ ਕਾਹੇ ਭੂਲਿ ਪਰੇ ॥
ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ ॥੧॥ ਰਹਾਉ ॥
ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ ॥
ਹੋਵਨੁ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ ॥੧॥
ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ ॥
ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ ॥੨॥੧੦॥੯੬॥

ਬਿਲਾਵਲੁ ਮਹਲਾ ੫ ॥
ਮਨ ਤਨ ਰਸਨਾ ਹਰਿ ਚੀਨ੍ਹਾ ॥
ਭਏ ਅਨੰਦਾ ਮਿਟੇ ਅੰਦੇਸੇ ਸਰਬ ਸੁਖ ਮੋ ਕਉ ਗੁਰਿ ਦੀਨ੍ਹਾ ॥੧॥ ਰਹਾਉ ॥
ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ ॥
ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ ॥੧॥
ਬਲਿ ਜਾਵਉ ਦਰਸਨ ਸਾਧੂ ਕੈ ਜਿਹ ਪ੍ਰਸਾਦਿ ਹਰਿ ਨਾਮੁ ਲੀਨਾ ॥
ਕਹੁ ਨਾਨਕ ਠਾਕੁਰ ਭਾਰੋਸੈ ਕਹੂ ਨ ਮਾਨਿਓ ਮਨਿ ਛੀਨਾ ॥੨॥੧੧॥੯੭॥

ਬਿਲਾਵਲੁ ਮਹਲਾ ੫ ॥
ਗੁਰਿ ਪੂਰੈ ਮੇਰੀ ਰਾਖਿ ਲਈ ॥
ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ ॥੧॥ ਰਹਾਉ ॥
ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ ॥
ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ ॥੧॥
ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ ॥
ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ ॥੨॥੧੨॥੯੮॥

ਬਿਲਾਵਲੁ ਮਹਲਾ ੫ ॥
ਸਦਾ ਸਦਾ ਜਪੀਐ ਪ੍ਰਭ ਨਾਮ ॥
ਜਰਾ ਮਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ ॥੧॥ ਰਹਾਉ ॥

**ਬਿਲਾਵਲੁ ਮਹਲਾ ੫**

ਹੇ ਭਾਈ! ਸੁਣ, ਨਿੰਦਕ ਇਸ ਤਰ੍ਹਾਂ ਝੜ ਜਾਂਦਾ ਹੈ, ਜਿਵੇਂ ਕਲਰ ਦੀ ਕੰਧ ਕਿਰ ਜਾਂਦੀ ਹੈ, ਇਹ (ਉਸ ਦੇ ਡਿਗਣ ਦਾ) ਪ੍ਰਮਾਣ ਹੈ।੧ ।ਰਹਾਉ। ਜਦੋਂ ਨਿੰਦਕ (ਕਿਸੇ ਵਿਅਕਤੀ ਦਾ) ਦੋਸ਼ ਵੇਖਦਾ ਹੈ ਤਾਂ ਖੁਸ਼ ਹੁੰਦਾ ਹੈ ਅਤੇ ਚੰਗਾ ਵੇਖ ਕੇ ਦੁਖ ਨਾਲ ਭਰ ਜਾਂਦਾ ਹੈ। ਅੱਠੇ ਪਹਿਰ (ਜੇ ਉਹ ਬੁਰਾਈ) ਸੋਚਦਾ ਰਹੇ, (ਤਾਂ ਵੀ ਬੁਰਾਈ ਕਰਨ ਤਕ) ਨਹੀਂ ਪਹੁੰਚ ਸਕਦਾ, (ਉਹ) ਮਾੜਾ ਸੋਚ ਸੋਚ ਕੇ ਮਰ ਜਾਂਦਾ ਹੈ।੧। ਨਿੰਦਕ ਨੂੰ ਪ੍ਰਭੂ ਨੇ ਭੁਲਾ ਦਿੱਤਾ ਹੈ, ਮੌਤ ਨੇੜੇ ਆ ਗਈ ਹੈ, ਉਹ ਹਰਿ-ਜਨਾਂ ਨਾਲ ਵੈਰ ਉਠਾਈ ਰਖਦਾ ਹੈ। ਨਾਨਕ ਦਾ ਪ੍ਰਭੂ ਸੁਆਮੀ ਆਪ ਰਖਵਾਲਾ ਹੈ, ਮਨੁੱਖ ਵਿਚਾਰਾ ਕੀ ਕਰ ਸਕਦਾ ਹੈ।੨।੯।੯੫।

**ਬਿਲਾਵਲੁ ਮਹਲਾ ੫**

(ਹੇ ਪ੍ਰਾਣੀ! ਤੂੰ) ਕਿਸ ਲਈ ਭੁਲਿਆ ਪਿਆ ਹੈਂ? (ਤੂੰ) ਪਾਪ ਕਰਦਾ ਕਰਾਉਂਦਾ ਹੋਇਆ ਮੁਕਰ ਜਾਂਦਾ ਹੈਂ, (ਪਰ) ਹਰਿ ਸਦਾ ਤੇਰੇ ਨਾਲ ਹੁੰਦਾ ਹੋਇਆ (ਸਭ ਕੁਝ) ਵੇਖਦਾ ਅਤੇ ਸੁਣਦਾ ਹੈ।੧ ।ਰਹਾਉ। ਤੂੰ ਕੱਚ ਦੀ ਖ਼ਰੀਦ ਕਰਦਾ ਹੈਂ, ਸੋਨੇ ਨੂੰ ਛਡਦਾ ਹੈਂ, ਵੈਰੀ ਨਾਲ ਹਿਤ ਕਰਦਾ ਹੈਂ ਅਤੇ ਖਰੇ ਸੱਜਣਾਂ ਨੂੰ ਤਿਆਗਦਾ ਹੈਂ। (ਜੋ) ਹੋਂਦ ਵਾਲਾ ਹੈ, (ਉਹ ਤੈਨੂੰ) ਕੌੜਾ ਲਗਦਾ ਹੈ, ਅਸਥਾਈ (ਮਾਇਆ) ਮਿਠੀ ਲਗਦੀ ਹੈ, ਵਿਸ਼ਿਆ ਵਿਚ ਲਿਪਟ ਕੇ ਸੜ ਰਿਹਾ ਹੈਂ।੧। ਹੇ ਪ੍ਰਾਣੀ! ਤੂੰ ਅੰਨ੍ਹੇ ਖੂਹ ਵਿਚ ਪਿਆ ਹੈਂ; ਭਰਮ, ਮੋਹ ਅਤੇ ਅਗਿਆਨ ਦੇ ਬੰਧਨ ਪਏ ਹੋਏ ਹਨ। ਨਾਨਕ ਦਾ ਕਥਨ ਹੈ ਕਿ (ਜਿਸ ਵਿਅਕਤੀ ਉਪਰ) ਪ੍ਰਭੂ ਦਇਆਲੂ ਹੁੰਦਾ ਹੈ, (ਉਸ ਨੂੰ) ਗੁਰੂ ਮਿਲ ਪੈਂਦਾ ਹੈ ਅਤੇ ਉਹ (ਉਸ ਨੂੰ) ਬਾਂਹ ਪਕੜ ਕੇ (ਬਾਹਰ) ਕਢ ਲੈਂਦਾ ਹੈ।੨।੧੦।੯੬।

**ਬਿਲਾਵਲੁ ਮਹਲਾ ੫**

(ਮੈਂ) ਮਨ, ਤਨ ਅਤੇ ਜੀਭ ਨਾਲ ਹਰਿ ਨੂੰ ਵਿਚਾਰਿਆ ਹੈ। (ਸਾਰੇ) ਅੰਦੇਸ਼ੇ ਮਿਟ ਜਾਣ ਨਾਲ ਆਨੰਦ ਹੋ ਗਿਆ ਹੈ, ਸਭ ਤਰ੍ਹਾਂ ਦਾ ਸੁਖ ਗੁਰੂ ਨੇ ਮੈਨੂੰ ਦਿੱਤਾ ਹੈ।੧ ।ਰਹਾਉ। ਬੇਸਮਝੀ ਦੀ ਥਾਂ (ਮੇਰੇ ਮਨ ਵਿਚ) ਸਭ ਸਿਆਣਪ ਹੋ ਗਈ ਹੈ, ਮੇਰਾ ਪ੍ਰਭੂ ਜਾਣਨ ਵਾਲਾ ਅਤੇ ਵੇਖਣ ਵਾਲਾ ਹੈ। (ਉਹ ਪ੍ਰਭੂ) ਆਪਣੇ (ਸੇਵਕਾਂ ਨੂੰ) ਹੱਥ ਦੇ ਕੇ ਰਖਦਾ ਹੈ, ਕੋਈ ਵੀ ਉਸ ਦਾ ਨੁਕਸਾਨ ਨਹੀਂ ਕਰ ਸਕਦਾ।੧। ਸਾਧੂ/ਗੁਰੂ ਦੇ ਦਰਸ਼ਨ ਤੋਂ ਬਲਿਹਾਰ ਜਾਈਏ, ਜਿਸ ਦੀ ਕ੍ਰਿਪਾ ਕਰਕੇ ਹਰਿ ਦਾ ਨਾਮ ਜਪਿਆ ਹੈ। ਨਾਨਕ ਦਾ ਕਥਨ ਹੈ ਕਿ ਮਾਲਕ ਉਤੇ ਭਰੋਸਾ ਹੈ, ਛਿਣ ਭਰ ਲਈ ਵੀ ਮਨ ਕਿਸੇ ਹੋਰ ਨੂੰ ਨਹੀਂ ਮੰਨਦਾ ਹੈ।੨।੧੧।੯੭।

**ਬਿਲਾਵਲੁ ਮਹਲਾ ੫**

ਪੂਰੇ ਗੁਰੂ ਨੇ ਮੇਰੀ (ਪਤਿ) ਰਖ ਲਈ ਹੈ। ਨਾਮ ਰੂਪ ਅੰਮ੍ਰਿਤ (ਮੇਰੇ) ਹਿਰਦੇ ਵਿਚ ਟਿਕਾ ਦਿੱਤਾ ਹੈ, (ਜਿਸ ਕਰਕੇ) ਅਨੇਕ ਜਨਮਾਂ (ਦੀ ਮਾਇਆਵੀ) ਮੈਲ ਖ਼ਤਮ ਹੋ ਗਈ ਹੈ।੧ ।ਰਹਾਉ। (ਮੈਂ) ਪੂਰੇ ਗੁਰੂ ਦਾ ਦਿੱਤਾ ਜਾਪ (ਮੰਤ੍ਰ) ਜਪਿਆ ਹੈ, (ਫਲਸਰੂਪ) ਚੁਗਲੀ ਕਰਨ ਵਾਲੇ (ਦੂਤ) ਅਤੇ ਵੈਰ ਪਾਲਣ ਵਾਲੇ ਦੁਸ਼ਟ ਦੂਰ ਹੋ ਗਏ ਹਨ। ਕੋਈ ਵਿਚਾਰਾ (ਮੇਰੇ ਵਿਰੁਧ) ਕੀ ਕਰ ਸਕਦਾ ਹੈ (ਕਿਉਂਕਿ) ਮੇਰੇ ਪ੍ਰਭੂ ਦਾ ਬਹੁਤ ਵੱਡਾ ਪ੍ਰਤਾਪ ਹੈ।੧। (ਪ੍ਰਭੂ ਦੇ) ਚਰਣ-ਕਮਲਾਂ (ਦਾ ਧਿਆਨ) ਮਨ ਵਿਚ ਰਖ ਕੇ (ਮੈਂ ਪ੍ਰਭੂ ਦਾ) ਨਾਮ ਸਿਮਰਦੇ ਹੋਇਆਂ ਸੁਖ ਪ੍ਰਾਪਤ ਕੀਤਾ ਹੈ। ਦਾਸ ਨਾਨਕ ਉਸ ਦੀ ਸ਼ਰਣ ਵਿਚ ਪਿਆ ਹੈ ਜਿਸ ਤੋਂ ਉਪਰ (ਹੋਰ) ਕੋਈ ਨਹੀਂ ਹੈ।੨।੧੨।੯੮।

**ਬਿਲਾਵਲੁ ਮਹਲਾ ੫**

(ਹੇ ਪ੍ਰਾਣੀ!) ਸਦਾ ਸਦਾ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। (ਅਜਿਹਾ ਕਰਨ ਨਾਲ) ਬੁਢਾਪਾ, ਮ੍ਰਿਤੂ ਅਤੇ ਦੁਖ ਕੁਝ ਵੀ ਨਹੀਂ ਲਗ ਸਕਦਾ, ਅਗੇ (ਈਸ਼ਵਰੀ) ਦਰਗਾਹ ਵਿਚ ਵੀ

ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ ॥
ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ ॥੧॥
ਜੋ ਤੁਮ੍ ਕਰਹੁ ਸੋਈ ਭਲ ਮਾਨਉ ਮਨ ਤੇ ਛੂਟੈ ਸਗਲ ਗੁਮਾਨੁ ॥
ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ ॥੨॥੧੩॥੯੯॥

ਬਿਲਾਵਲੁ ਮਹਲਾ ੫ ॥
ਮਨ ਤਨ ਅੰਤਰਿ ਪ੍ਰਭੁ ਆਹੀ ॥
ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥੧॥ਰਹਾਉ ॥
ਕੁਲ ਸਮੂਹ ਉਧਰੇ ਖਿਨ ਭੀਤਰਿ ਜਨਮ ਜਨਮ ਕੀ ਮਲੁ ਲਾਹੀ ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਅਨਦ ਸੇਤੀ ਬਿਖਿਆ ਬਨੁ ਗਾਹੀ ॥੧॥
ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ ॥
ਸੰਤ ਸੇਵਕ ਭਗਤ ਹਰਿ ਤਾ ਕੇ ਨਾਨਕ ਮਨੁ ਲਾਗਾ ਹੈ ਤਾਹੀ ॥੨॥੧੪॥੧੦੦॥

ਬਿਲਾਵਲੁ ਮਹਲਾ ੫ ॥
ਧੀਰਉ ਦੇਖਿ ਤੁਮ੍ਾਰੈ ਰੰਗਾ ॥
ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ ॥੧॥ ਰਹਾਉ ॥
ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ ॥੧॥
ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥੨॥੧੫॥੧੦੧॥

ਬਿਲਾਵਲੁ ਮਹਲਾ ੫ ॥
ਅਚੁਤ ਪੂਜਾ ਜੋਗ ਗੋਪਾਲ ॥
ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ ॥੧॥ ਰਹਾਉ॥
ਸਰਨਿ ਸਮ੍ਰਥ ਅਕਥ ਸੁਖਦਾਤਾ ਕਿਰਪਾ ਸਿੰਧੁ ਬਡੋ ਦਇਆਲ ॥
ਕੰਠਿ ਲਾਇ ਰਾਖੈ ਅਪਨੇ ਕਉ ਤਿਸ ਨੋ ਲਗੈ ਨ ਤਾਤੀ ਬਾਲ ॥੧॥
ਦਾਮੋਦਰ ਦਇਆਲ ਸੁਆਮੀ ਸਰਬਸੁ ਸੰਤ ਜਨਾ ਧਨ ਮਾਲ ॥
ਨਾਨਕ ਜਾਚਿਕ ਦਰਸੁ ਪ੍ਰਭ ਮਾਗੈ ਸੰਤ ਜਨਾ ਕੀ ਮਿਲੈ ਰਵਾਲ ॥੨॥੧੬॥੧੦੨॥

ਬਿਲਾਵਲੁ ਮਹਲਾ ੫ ॥
ਸਿਮਰਤ ਨਾਮੁ ਕੋਟਿ ਜਤਨ ਭਏ ॥
ਸਾਧਸੰਗਿ ਮਿਲਿ ਹਰਿ ਗੁਨ ਗਾਏ ਜਮਦੂਤਨ ਕਉ ਤ੍ਰਾਸ ਅਹੇ ॥੧॥ ਰਹਾਉ ॥
ਜੇਤੇ ਪੁਨਹਚਰਨ ਸੇ ਕੀਨ੍ਹੇ ਮਨਿ ਤਨਿ ਪ੍ਰਭ ਕੇ ਚਰਣ ਗਹੇ ॥
ਆਵਣ ਜਾਣੁ ਭਰਮੁ ਭਉ ਨਾਠਾ ਜਨਮ ਜਨਮ ਕੇ ਕਿਲਵਿਖ ਦਹੇ ॥੧॥
ਨਿਰਭਉ ਹੋਇ ਭਜਹੁ ਜਗਦੀਸੈ ਏਹੁ ਪਦਾਰਥੁ ਵਡਭਾਗਿ ਲਹੇ ॥

ਪ੍ਰਵਾਨਗੀ ਮਿਲ ਜਾਂਦੀ ਹੈ।੧।ਰਹਾਉ। ਆਪਣੇ-ਪਨ ਦੀ ਭਾਵਨਾ ਤਿਆਗ ਕੇ ਹਮੇਸ਼ਾ (ਗੁਰੂ ਦੀ) ਸ਼ਰਣ ਵਿਚ ਪੈਣਾ ਚਾਹੀਦਾ ਹੈ, ਗੁਰੂ ਤੋਂ ਹੀ ਇਹ (ਨਾਮ ਰੂਪ) ਖ਼ਜ਼ਾਨਾ ਪਾਈਦਾ ਹੈ। ਜਨਮ ਮਰਨ ਦੀ ਫਾਹੀ ਕਟੀ ਜਾਂਦੀ ਹੈ, ਸੱਚੀ ਦਰਗਾਹ ਦਾ (ਜਾਣੋ) ਪਰਵਾਨਾ ਮਿਲ ਜਾਂਦਾ ਹੈ।੧। (ਹੇ ਪ੍ਰਭੂ!) ਜੋ ਤੁਸੀਂ ਕਰੋ, ਉਹੀ ਮੈਂ ਚੰਗਾ ਕਰਕੇ ਮੰਨਾ, (ਮੇਰੇ) ਮਨ ਤੋਂ ਸਾਰਾ ਹੰਕਾਰ ਦੂਰ ਹੋ ਜਾਏ। ਨਾਨਕ ਦਾ ਕਥਨ ਹੈ ਕਿ (ਮੈਂ) ਉਸ (ਪਰਮਾਤਮਾ) ਦੀ ਸ਼ਰਣ ਲਈ ਹੈ, ਜਿਸ ਦਾ ਸਿਰਜਿਆ ਹੋਇਆ ਸਾਰਾ ਸੰਸਾਰ (*ਜਹਾਨੁ*) ਹੈ।੨।੧੩।੯੯।

**ਬਿਲਾਵਲੁ ਮਹਲਾ ੫**

ਜਿਨ੍ਹਾਂ (ਵਿਅਕਤੀਆਂ) ਦੇ ਮਨ ਤਨ ਵਿਚ ਪ੍ਰਭੂ ਦੀ ਮੌਜੂਦਗੀ (ਦਾ ਅਹਿਸਾਸ ਹੈ)। (ਉਹ) ਹਰਿ ਦੇ ਗੁਣ ਗਾਉਂਦੇ ਹਨ, ਨਿਤ ਪਰਉਪਕਾਰ (ਕਰਦੇ ਹਨ), (ਉਨ੍ਹਾਂ ਦੀ) ਉਸ ਜੀਭ ਦਾ ਕੁਝ ਮੁੱਲ ਨਹੀਂ ਹੈ (ਅਰਥਾਤ ਅਮੋਲਕ ਹੈ)।੧।ਰਹਾਉ। ਉਨ੍ਹਾਂ ਦੀ ਸਾਰੀ ਕੁਲ ਛਿਣ ਭਰ ਵਿਚ ਉੱਧਰ ਜਾਂਦੀ ਹੈ ਅਤੇ ਜਨਮ ਜਨਮਾਂਤਰਾਂ ਦੀ ਮੈਲ ਲਥ ਜਾਂਦੀ ਹੈ। ਆਪਣੇ ਪ੍ਰਭੂ ਨੂੰ ਸਿਮਰ ਸਿਮਰ ਕੇ ਆਨੰਦ ਪੂਰਵਕ ਵਿਸ਼ਿਆਂ ਦੇ ਬਨ ਨੂੰ ਗਾਹ ਲੈਂਦੇ ਹਨ (ਭਾਵ—ਵਿਸ਼ਿਆਂ ਨੂੰ ਪ੍ਰਭਾਵ-ਹੀਨ ਕਰ ਦਿੰਦੇ ਹਨ)।੧। (ਅਜਿਹੇ ਵਿਅਕਤੀ) ਪ੍ਰਭੂ ਦੇ ਚਰਣ ਰੂਪ ਜਹਾਜ਼ ਪ੍ਰਾਪਤ ਕਰਕੇ ਭਵ-ਸਾਗਰੋਂ ਪਾਰ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਉਸ (ਪ੍ਰਭੂ) ਦੇ ਸੰਤ ਸੇਵਕ ਹਨ, (ਉਨ੍ਹਾਂ ਦਾ) ਮਨ ਉਸ ਨਾਲ ਲਗਿਆ ਰਹਿੰਦਾ ਹੈ।੨।੧੪।੧੦੦।

**ਬਿਲਾਵਲੁ ਮਹਲਾ ੫**

(ਹੇ ਪਰਮਾਤਮਾ!) ਤੇਰੇ ਚੋਜ (*ਰੰਗਾ*) ਵੇਖ ਕੇ ਮੈਂ ਧੀਰਜ ਧਾਰਣ ਕੀਤਾ ਹੈ। ਤੂੰ ਹੀ ਸੁਆਮੀ ਹੈਂ, ਅੰਦਰ ਦੀਆਂ ਜਾਣਨ ਵਾਲਾ ਹੈਂ, ਤੂੰ ਹੀ ਸਾਧਾਂ ਦੇ ਅੰਗ-ਸੰਗ ਵਸਦਾ ਹੈਂ।੧।ਰਹਾਉ। ਹੇ ਸੁਆਮੀ! (ਤੂੰ) ਛਿਣ ਭਰ ਵਿਚ ਨੀਵਿਆਂ ਨੂੰ ਨਿਵਾਜ ਕੇ ਸਥਾਪਿਤ ਕਰ ਦਿੰਦਾ ਹੈਂ, ਕੀੜਿਆਂ ਨੂੰ ਬਾਦਸ਼ਾਹ ਬਣਾ ਦਿੰਦਾ ਹੈਂ।੧। ਦਾਸ ਨਾਨਕ (ਤੇਰੇ ਪਾਸੋਂ) ਇਹੀ ਦਾਨ ਮੰਗਦਾ ਹੈ ਕਿ (ਤੂੰ) ਮੇਰੇ ਹਿਰਦੇ ਤੋਂ ਕਦੇ ਵੀ ਨ ਵਿਸਰੇਂ।੨।੧੫।੧੦੧।

**ਬਿਲਾਵਲੁ ਮਹਲਾ ੫**

ਅਟੱਲ ਪ੍ਰਭੂ ਪੂਜਣ ਯੋਗ ਹੈ। (ਮੈਂ ਆਪਣਾ) ਮਨ ਤਨ ਅਰਪਿਤ ਕਰਕੇ ਹਰਿ ਦੇ ਅਗੇ ਰਖਦਾ ਹਾਂ, (ਜੋ) ਸਾਰਿਆਂ ਜੀਵਾਂ ਦਾ ਪਾਲਕ ਹੈ।੧।ਰਹਾਉ। (ਪ੍ਰਭੂ) ਸ਼ਰਣ ਦੇਣ ਦੇ ਸਮਰਥ ਹੈ, ਉਹ ਕਥਨ ਤੋਂ ਪਰੇ ਹੈ, ਸੁਖਾਂ ਦਾ ਦਾਤਾ ਹੈ, ਕ੍ਰਿਪਾ ਦਾ ਸਮੁੰਦਰ ਹੈ, ਵੱਡਾ ਦਇਆਲੂ ਹੈ। ਉਹ ਆਪਣੇ (ਸੇਵਕ ਨੂੰ) ਗਲ ਨਾਲ ਲਗਾ ਕੇ ਰਖਦਾ ਹੈ, (ਫਿਰ) ਉਸ (ਸਾਧਕ) ਨੂੰ ਤੱਤੀ ਹਵਾ ਤਕ ਨਹੀਂ ਲਗਦੀ।੧। (ਉਹ) ਦਮੋਦਰ, ਦਇਆਲੂ ਸੁਆਮੀ ਸੰਤ ਜਨਾਂ ਦਾ ਧਨ, ਮਾਲ ਅਤੇ ਸਭ ਕੁਝ ਹੈ। ਯਾਚਨਾ ਕਰਨ ਵਾਲਾ ਨਾਨਕ ਪ੍ਰਭੂ ਦੇ ਦਰਸ਼ਨ ਦੀ (ਭਿਖ) ਮੰਗਦਾ ਹੈ (ਅਤੇ) ਸੰਤ ਜਨਾਂ ਦੇ (ਚਰਣਾਂ ਦੀ) ਧੂੜ ਮਿਲਣ (ਦੀ ਲੋਚਾ ਕਰਦਾ ਹੈ)।੨।੧੬।੧੦੨।

**ਬਿਲਾਵਲੁ ਮਹਲਾ ੫**

ਨਾਮ ਦੇ ਸਿਮਰਨ ਨਾਲ ਕਰੋੜਾਂ (ਕਰਮ-ਕਾਂਡੀ) ਯਤਨ ਹੋ ਗਏ ਸਮਝੋ। ਸਾਧ-ਸੰਗਤ ਵਿਚ ਮਿਲ ਕੇ ਹਰਿ ਦੇ ਗੁਣ ਗਾਏ ਹਨ, (ਜਿਸ ਨਾਲ) ਜਮ-ਦੂਤਾਂ ਨੂੰ ਡਰ ਲਗਣ ਲਗ ਗਿਆ ਹੈ।੧।ਰਹਾਉ। ਮਨ ਤਨ ਵਿਚ ਪ੍ਰਭੂ ਦੇ ਚਰਣ ਧਾਰਣ ਕਰਕੇ (ਪਾਪਾਂ ਦੀ ਨਿਵ੍ਰਿਤੀ ਲਈ) ਜਿਤਨੇ ਪ੍ਰਾਸਚਿਤ-ਕਰਮ (*ਪੁਨਹਚਰਨ*) ਹਨ, ਉਹ ਕਰ ਲਏ ਹਨ। (ਫਲਸਰੂਪ) ਆਉਣ ਜਾਣ (ਜਨਮ-ਮਰਨ) ਦਾ ਭਰਮ ਅਤੇ ਭੈ ਦੂਰ ਹੋ ਗਏ ਹਨ ਅਤੇ ਜਨਮ ਜਨਮਾਂਤਰਾਂ ਦੇ ਪਾਪ (*ਕਿਲਵਿਖ*) ਨਸ਼ਟ ਹੋ ਗਏ ਹਨ।੧। ਭੈ ਤੋਂ ਮੁਕਤ ਹੋ ਕੇ ਪ੍ਰਭੂ ਦਾ ਭਜਨ ਕਰੋ, ਇਹ ਪਦਾਰਥ ਕੋਈ ਵਡਭਾਗੀ (ਵਿਅਕਤੀ)

ਕਰਿ ਕਿਰਪਾ ਪੂਰਨ ਪ੍ਰਭ ਦਾਤੇ ਨਿਰਮਲ ਜਸੁ ਨਾਨਕ ਦਾਸ ਕਹੇ ॥੨॥੧੭॥੧੦੩॥

ਬਿਲਾਵਲੁ ਮਹਲਾ ੫ ॥
ਸੁਲਹੀ ਤੇ ਨਾਰਾਇਣ ਰਾਖੁ ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥

ਬਿਲਾਵਲੁ ਮਹਲਾ ੫ ॥
ਪੂਰੇ ਗੁਰ ਕੀ ਪੂਰੀ ਸੇਵ ॥
ਆਪੇ ਆਪਿ ਵਰਤੈ ਸੁਆਮੀ ਕਾਰਜੁ ਰਾਸਿ ਕੀਆ ਗੁਰਦੇਵ ॥੧॥ ਰਹਾਉ ॥
ਆਦਿ ਮਧਿ ਪ੍ਰਭੁ ਅੰਤਿ ਸੁਆਮੀ ਅਪਨਾ ਥਾਟੁ ਬਨਾਇਓ ਆਪਿ ॥
ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ ॥੧॥
ਪਾਰਬ੍ਰਹਮ ਪਰਮੇਸੁਰ ਸਤਿਗੁਰ ਵਸਿ ਕੀਨ੍ਹੇ ਜਿਨਿ ਸਗਲੇ ਜੰਤ ॥
ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ ॥੨॥੧੯॥੧੦੫॥

ਬਿਲਾਵਲੁ ਮਹਲਾ ੫ ॥
ਤਾਪ ਪਾਪ ਤੇ ਰਾਖੇ ਆਪ ॥
ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥੧॥ ਰਹਾਉ ॥
ਕਰਿ ਕਿਰਪਾ ਹਸਤ ਪ੍ਰਭਿ ਦੀਨੇ ਜਗਤ ਉਧਾਰ ਨਵ ਖੰਡ ਪ੍ਰਤਾਪ ॥
ਦੁਖ ਬਿਨਸੇ ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ ॥੧॥
ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ ॥
ਭਗਤਿ ਵਛਲ ਭੈ ਭੰਜਨ ਸੁਆਮੀ ਗੁਣ ਗਾਵਤ ਨਾਨਕ ਆਲਾਪ ॥੨॥੨੦॥੧੦੬॥

ਬਿਲਾਵਲੁ ਮਹਲਾ ੫ ॥
ਜਿਸ ਤੇ ਉਪਜਿਆ ਤਿਸਹਿ ਪਛਾਨੁ ॥
ਪਾਰਬ੍ਰਹਮੁ ਪਰਮੇਸਰੁ ਧਿਆਇਆ ਕੁਸਲ ਖੇਮ ਹੋਏ ਕਲਿਆਨ ॥੧॥ ਰਹਾਉ ॥
ਗੁਰੁ ਪੂਰਾ ਭੇਟਿਓ ਬਡ ਭਾਗੀ ਅੰਤਰਜਾਮੀ ਸੁਘੜੁ ਸੁਜਾਨੁ ॥
ਹਾਥ ਦੇਇ ਰਾਖੇ ਕਰਿ ਅਪਨੇ ਬਡ ਸਮਰਥੁ ਨਿਮਾਣਿਆ ਕੋ ਮਾਨੁ ॥੧॥
ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ ॥
ਸਾਸਿ ਸਾਸਿ ਆਰਾਧੈ ਨਾਨਕੁ ਸਦਾ ਸਦਾ ਜਾਈਐ ਕੁਰਬਾਣੁ ॥੨॥੨੧॥੧੦੭॥

ਹੀ ਹਾਸਲ ਕਰਦਾ ਹੈ। ਹੇ ਪੂਰਣ ਪ੍ਰਭੂ! ਹੇ ਦਾਤਾਰ! ਕ੍ਰਿਪਾ ਕਰੋ, (ਤਾਂ ਜੋ) ਦਾਸ ਨਾਨਕ (ਤੇਰਾ) ਨਿਰਮਲ ਜਸ ਗਾਉਂਦਾ ਰਹੇ।੨।੧੭।੧੦੩।

**ਬਿਲਾਵਲੁ ਮਹਲਾ ੫**

ਸੁਲਹੀ (ਨਾਂ ਦੇ ਪਠਾਣ ਅਹਿਲਕਾਰ) ਤੋਂ ਪ੍ਰਭੂ ਨੇ ਆਪ ਬਚਾਇਆ ਹੈ। ਸੁਲਹੀ ਦਾ ਹੱਥ ਕਿਤੇ ਨਹੀਂ ਪਹੁੰਚਿਆ (ਅਰਥਾਤ ਉਸ ਦਾ ਕੋਈ ਵਸ ਨ ਚਲਿਆ), ਉਹ (ਆਵੇ ਵਿਚ ਸੜ ਕੇ) ਅਪਵਿਤਰ (*ਨਾਪਾਕ*) ਰੂਪ ਵਿਚ ਮਰ ਗਿਆ।੧।ਰਹਾਉ। ਪ੍ਰਭੂ ਨੇ ਕੁਹਾੜਾ ਕਢ ਕੇ (ਉਸ ਦਾ) ਸਿਰ ਕਟ ਦਿੱਤਾ, (ਉਹ) ਛਿਣ ਭਰ ਵਿਚ ਮਿੱਟੀ ਹੋ ਗਿਆ। (ਉਹ) ਮਾੜਾ ਸੋਚਦਾ ਸੋਚਦਾ ਸੜ ਗਿਆ, ਜਿਸ (ਪਰਮਾਤਮਾ) ਨੇ ਉਸ ਨੂੰ ਰਚਿਆ ਸੀ, ਉਸ ਨੇ ਹੀ (ਆਵੇ ਵਿਚ) ਧਕ ਦਿੱਤਾ।੧। (ਉਸ ਦਾ) ਪੁੱਤਰ, ਮਿਤਰ, ਧਨ ਕੁਝ ਵੀ ਨ ਰਿਹਾ; ਉਹ ਸਾਰੇ ਭਰਾ, ਸਾਕ-ਸੰਬੰਧੀ ਛਡ ਕੇ ਚਲਾ ਗਿਆ। ਨਾਨਕ ਦਾ ਕਥਨ ਹੈ ਕਿ ਉਸ ਪ੍ਰਭੂ ਤੋਂ ਬਲਿਹਾਰ ਹਾਂ, ਜਿਸ ਨੇ (ਆਪਣੇ) ਸੇਵਕ ਦਾ ਬੋਲ ਪੂਰਾ ਕਰ ਦਿੱਤਾ।੨।੧੮।੧੦੪।

**ਬਿਲਾਵਲੁ ਮਹਲਾ ੫**

ਪੂਰੇ ਗੁਰੂ ਦੀ ਕੀਤੀ ਸੇਵਾ ਸਫਲ ਹੁੰਦੀ ਹੈ। ਸੁਆਮੀ ਆਪ ਹੀ ਆਪ (ਸਭ ਵਿਚ) ਵਰਤਦਾ ਹੈ। ਗੁਰਦੇਵ ਨੇ ਮੇਰਾ ਕੰਮ ਸਿਰੇ ਚੜ੍ਹਾ ਦਿੱਤਾ ਹੈ।੧।ਰਹਾਉ। ਪ੍ਰਭੂ (ਆਪ ਹੀ ਤਿੰਨਾਂ ਸਮਿਆਂ) ਆਦਿ, ਮੱਧ ਅਤੇ ਅੰਤ (ਵਿਚ ਵਿਆਪਕ ਹੈ), (ਉਸ ਨੇ) ਆਪ ਹੀ ਆਪਣਾ ਠਾਠ ਬਣਾਇਆ ਹੈ। ਉਹ ਆਪਣੇ ਸੇਵਕ ਦੀ (ਇਜ਼ਤ) ਆਪ ਹੀ ਬਚਾਉਂਦਾ ਹੈ, ਮੇਰੇ ਪ੍ਰਭੂ ਦਾ ਵੱਡਾ ਪ੍ਰਤਾਪ ਹੈ।੧। ਜਿਸ ਪਾਰਬ੍ਰਹਮ, ਪਰਮੇਸ਼ਵਰ ਸਤਿਗੁਰੂ ਨੇ ਸਾਰੇ ਜੀਵ-ਜੰਤ ਵਸ ਵਿਚ ਕੀਤੇ ਹੋਏ ਹਨ, ਉਸ ਦੇ ਚਰਣ ਕਮਲਾਂ ਦੀ ਸ਼ਰਣ ਵਿਚ ਪਿਆ ਰਹਿਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਰਾਮ ਦੇ ਨਾਮ ਦਾ ਨਿਰਮਲ ਮੰਤ੍ਰ ਜਪਣਾ ਚਾਹੀਦਾ ਹੈ।੨।੧੯।੧੦੫।

**ਬਿਲਾਵਲੁ ਮਹਲਾ ੫**

(ਪ੍ਰਭੂ ਨੇ) ਤਾਪ ਅਤੇ ਪਾਪ ਤੋਂ ਆਪ ਹੀ ਬਚਾ ਲਿਆ। ਰਾਮ ਦੇ ਨਾਮ ਨੂੰ ਹਿਰਦੇ ਵਿਚ ਜਪ ਕੇ ਗੁਰੂ ਦੇ ਚਰਣਾਂ ਨਾਲ ਚਿਤ ਲਗਾਇਆ ਅਤੇ ਠੰਢੇ ਹੋ ਗਏ।੧।ਰਹਾਉ। ਜਗਤ ਦਾ ਉੱਧਾਰ ਕਰਨ ਵਾਲੇ ਅਤੇ ਨੌਂ ਖੰਡਾਂ ਵਿਚ (ਪਸਰੇ) ਪ੍ਰਤਾਪ ਵਾਲੇ ਪ੍ਰਭੂ ਨੇ ਕ੍ਰਿਪਾ ਕਰਕੇ (ਮੇਰੇ ਸਿਰ ਉਤੇ) ਹੱਥ ਰਖਿਆ, (ਜਿਸ ਕਰਕੇ) ਦੁਖ ਨਸ਼ਟ ਹੋ ਗਏ, ਸੁਖ ਅਤੇ ਆਨੰਦ ਦਾ ਪ੍ਰਵੇਸ਼ ਹੋ ਗਿਆ, (ਮਾਇਆਵੀ) ਤ੍ਰਿਸ਼ਨਾ ਬੁਝ ਗਈ, ਮਨ ਤਨ ਸੱਚ (ਪ੍ਰਾਪਤ ਕਰਕੇ) ਰਜ ਗਿਆ।੧। (ਪ੍ਰਭੂ) ਅਨਾਥਾਂ ਦਾ ਸੁਆਮੀ ਹੈ, ਸ਼ਰਣ ਦੇਣ ਦੇ ਸਮਰਥ ਹੈ, ਸਾਰੀ ਸ੍ਰਿਸ਼ਟੀ ਦਾ ਮਾਤਾ ਪਿਤਾ ਹੈ। (ਜੋ) ਸੁਆਮੀ ਭਗਤ/ਭਗਤੀ ਨੂੰ ਪਿਆਰਨ ਵਾਲਾ ਹੈ, ਭੈ ਨੂੰ ਨਸ਼ਟ ਕਰਨ ਵਾਲਾ ਹੈ, ਨਾਨਕ (ਉਸ ਦੇ) ਗੁਣ ਗਾਉਂਦਾ ਅਤੇ ਸਿਮਰਨ ਕਰਦਾ ਹੈ।੨।੨੦।੧੦੬।

**ਬਿਲਾਵਲੁ ਮਹਲਾ ੫**

(ਹੇ ਪ੍ਰਾਣੀ!) ਜਿਸ (ਪ੍ਰਭੂ) ਤੋਂ ਤੂੰ ਪੈਦਾ ਹੋਇਆ ਹੈਂ, ਉਸ ਨੂੰ ਪਛਾਣ। (ਜਿਸ ਨੇ) ਪਾਰਬ੍ਰਹਮ ਪਰਮੇਸ਼ਵਰ ਦੀ ਆਰਾਧਨਾ ਕੀਤੀ ਹੈ, (ਉਸ ਦੇ ਹਿਰਦੇ ਵਿਚ) ਸੁਖ, ਸ਼ਾਂਤੀ ਅਤੇ ਆਨੰਦ (ਦੀ ਸਥਿਤੀ) ਬਣੀ ਰਹਿੰਦੀ ਹੈ।੧।ਰਹਾਉ। (ਜਿਸ) ਵਡਭਾਗੀ ਨੂੰ ਪੂਰਾ ਗੁਰੂ ਮਿਲ ਪਿਆ, (ਉਸ ਨੇ) ਅੰਤਰਯਾਮੀ, ਸੁਘੜ ਅਤੇ ਸੁਜਾਨ (ਪ੍ਰਭੂ ਨੂੰ ਪ੍ਰਾਪਤ ਕਰ ਲਿਆ)। ਵੱਡੀ ਸ਼ਕਤੀ ਵਾਲੇ ਅਤੇ ਨਿਮਾਣਿਆਂ ਨੂੰ ਮਾਣ ਦੇਣ ਵਾਲੇ (ਪ੍ਰਭੂ ਨੇ) ਆਪਣਾ ਹੱਥ ਦੇ ਕੇ ਬਚਾ ਲਿਆ।੧। ਛਿਣ ਭਰ ਵਿਚ ਭੈ ਅਤੇ ਭਰਮ ਨਸ਼ਟ ਹੋ ਗਏ ਅਤੇ ਹਨੇਰੇ ਵਿਚ ਪ੍ਰਕਾਸ਼ ਪ੍ਰਗਟ ਹੋ ਗਿਆ। ਨਾਨਕ ਸੁਆਸ ਸੁਆਸ (ਪ੍ਰਭੂ ਨੂੰ) ਸਿਮਰਦਾ ਹੈ, (ਉਸ ਤੋਂ) ਸਦਾ ਸਦਾ ਕੁਰਬਾਨ ਜਾਣਾ ਚਾਹੀਦਾ ਹੈ।੨।੨੧।੧੦੭।

ਬਿਲਾਵਲੁ ਮਹਲਾ ੫ ॥
ਦੋਵੈ ਥਾਵ ਰਖੇ ਗੁਰ ਸੂਰੇ ॥
ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥੧॥ ਰਹਾਉ ॥
ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ ॥
ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥੧॥
ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥
ਨਾਨਕ ਸਰਣਿ ਪਰਿਓ ਦੁਖ ਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥੨॥੨੨॥੧੦੮॥

ਬਿਲਾਵਲੁ ਮਹਲਾ ੫ ॥
ਦਰਸਨੁ ਦੇਖਤ ਦੋਖ ਨਸੇ ॥
ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ ਜੀਅ ਕੈ ਸੰਗਿ ਬਸੇ ॥੧॥ ਰਹਾਉ ॥
ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥ ਪੂਰਿ ਰਹੇ ਪ੍ਰਭ ਅੰਤਰਜਾਮੀ ॥੧॥
ਕਿਆ ਗੁਣ ਤੇਰੇ ਸਾਰਿ ਸਮ੍ਾਰੀ ॥ ਸਾਸਿ ਸਾਸਿ ਪ੍ਰਭ ਤੁਝਹਿ ਚਿਤਾਰੀ ॥੨॥
ਕਿਰਪਾ ਨਿਧਿ ਪ੍ਰਭ ਦੀਨ ਦਇਆਲਾ ॥ ਜੀਅ ਜੰਤ ਕੀ ਕਰਹੁ ਪ੍ਰਤਿਪਾਲਾ ॥੩॥
ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥ ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥੪॥੨੩॥੧੦੯॥

ਬਿਲਾਵਲੁ ਮਹਲਾ ੫ ॥
ਤਨੁ ਧਨੁ ਜੋਬਨੁ ਚਲਤ ਗਇਆ ॥
ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ ॥੧॥ ਰਹਾਉ ॥
ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ ॥
ਮੇਰੀ ਮੇਰੀ ਕਰਿ ਕਰਿ ਮੂਠਉ ਪਾਪ ਕਰਤ ਨਹ ਪਰੀ ਦਇਆ ॥੧॥
ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥
ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭਿ ਕਾਢਿ ਲਇਆ ॥੨॥੨੪॥੧੧੦॥

ਬਿਲਾਵਲੁ ਮਹਲਾ ੫ ॥
ਆਪਨਾ ਪ੍ਰਭੁ ਆਇਆ ਚੀਤਿ ॥
ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ ॥੧॥ ਰਹਾਉ ॥
ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ ॥
ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥੧॥
ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥
ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ ॥੨॥੨੫॥੧੧੧॥

ਬਿਲਾਵਲੁ ਮਹਲਾ ੫ ॥
ਗੋਬਿਦੁ ਸਿਮਰਿ ਹੋਆ ਕਲਿਆਣੁ ॥

**ਬਿਲਾਵਲੁ ਮਹਲਾ ੫**

ਗੁਰੂ ਸੂਰਮੇ ਨੇ ਦੋਵੇਂ ਸਥਾਨ (ਵਿਗੜਨ ਤੋਂ) ਬਚਾ ਲਏ। ਪ੍ਰਭੂ ਨੇ ਲੋਕ ਪਰਲੋਕ (*ਹਲਤ ਪਲਤ*) ਸਵਾਰ ਦਿੱਤੇ ਅਤੇ ਸਾਰੇ ਕਾਰਜ ਪੂਰੇ ਹੋ ਗਏ।੧।ਰਹਾਉ। ਹਰਿ ਹਰਿ ਦਾ ਨਾਮ ਜਪਣ ਨਾਲ ਸੁਤੇ-ਸਿਧ ਸੁਖ ਪ੍ਰਾਪਤ ਹੋ ਜਾਂਦਾ ਹੈ ਅਤੇ ਸਾਧ/ਗੁਰੂ ਦੀ (ਚਰਣ) ਧੂੜ ਨਾਲ (ਤੀਰਥਾਂ ਦਾ) ਇਸ਼ਨਾਨ ਹੋ ਜਾਂਦਾ ਹੈ। (ਇਸ ਤਰ੍ਹਾਂ) ਆਉਣਾ ਜਾਣਾ ਖ਼ਤਮ ਹੋ ਜਾਂਦਾ ਹੈ, (ਮਾਨਸਿਕ) ਸਥਿਰਤਾ ਮਿਲ ਜਾਂਦੀ ਹੈ ਅਤੇ ਜਨਮ ਮਰਨ ਦੇ ਝੋਰੇ ਨਸ਼ਟ ਹੋ ਜਾਂਦੇ ਹਨ।੧। (ਹੁਣ) ਭੈ ਅਤੇ ਭਰਮ (ਦੇ ਸਮੁੰਦਰੋਂ) ਤਰ ਗਏ, ਜਮ ਦੇ ਭੈ ਤੋਂ ਖ਼ਲਾਸੀ ਹੋ ਗਈ ਅਤੇ ਹਰ ਇਕ ਸ਼ਰੀਰ ਵਿਚ ਇਕ (ਪ੍ਰਭੂ) ਨੂੰ ਵਰਤਿਆ ਹੋਇਆ (ਵੇਖਿਆ)। ਨਾਨਕ (ਦਾ ਕਥਨ ਹੈ ਕਿ ਜੋ) ਦੁਖਾਂ ਨੂੰ ਦੂਰ ਕਰਨ ਵਾਲੇ (ਪ੍ਰਭੂ) ਦੀ ਸ਼ਰਣ ਵਿਚ ਪੈ ਜਾਂਦਾ ਹੈ, (ਉਹ ਪ੍ਰਭੂ ਨੂੰ) ਅੰਦਰ, ਬਾਹਰ ਅਤੇ ਅੰਗ-ਸੰਗ ਵੇਖਦਾ ਹੈ।੨।੨੨।੧੦੮।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ! ਤੁਹਾਡੇ) ਦਰਸ਼ਨ ਵੇਖ ਕੇ ਦੋਸ਼ ਦੂਰ ਹੋ ਜਾਂਦੇ ਹਨ। (ਹੁਣ) ਕਦੇ ਵੀ (ਮੇਰੀ) ਦ੍ਰਿਸ਼ਟੀ ਤੋਂ ਪਰੇ ਨ ਹੋਵੋ, (ਸਦਾ ਮੇਰੀ) ਜਿੰਦ ਨਾਲ ਵਸਦੇ ਰਹੋ।੧।ਰਹਾਉ। ਹੇ ਪ੍ਰਾਣਾਂ ਦੇ ਆਧਾਰ ਪ੍ਰੀਤਮ! ਹੇ ਸੁਆਮੀ! ਹੇ ਪ੍ਰਭੂ ਅੰਤਰਯਾਮੀ! (ਤੁਸੀਂ ਸਰਬਤ੍ਰ) ਵਿਆਪਕ ਹੋ ਰਹੇ ਹੋ।੧। ਹੇ ਪ੍ਰਭੂ! ਮੈਂ ਤੇਰੇ ਕਿਹੜੇ ਕਿਹੜੇ ਗੁਣਾਂ ਨੂੰ ਯਾਦ ਕਰਾਂ ਅਤੇ ਸੰਭਾਲਾਂ; (ਮੈਂ) ਸੁਆਸ ਸੁਆਸ ਤੈਨੂੰ ਹੀ ਸਿਮਰਦਾ ਰਹਿੰਦਾ ਹਾਂ।੨। ਹੇ ਕ੍ਰਿਪਾ ਦੇ ਖ਼ਜ਼ਾਨੇ! ਹੇ ਦੀਨ ਦਿਆਲ ਪ੍ਰਭੂ! (ਤੂੰ ਸਾਰੇ) ਜੀਵ-ਜੰਤੂਆਂ ਦੀ ਪਾਲਨਾ ਕਰਦਾ ਹੈਂ।੩। ਨਾਨਕ (ਦਾ ਕਥਨ ਹੈ ਕਿ) ਅੱਠੇ ਪਹਿਰ ਸੇਵਕ ਤੇਰਾ ਨਾਮ ਜਪਦਾ ਰਹਿੰਦਾ ਹੈ, ਪ੍ਰਭੂ ਨੇ ਆਪ ਹੀ (ਇਹ) ਪ੍ਰੀਤ ਲਗਾਈ ਹੈ।੪।੨੩।੧੦੯।

**ਬਿਲਾਵਲੁ ਮਹਲਾ ੫**

(ਹੇ ਜਿਗਿਆਸੂ!) ਤਨ, ਧਨ ਅਤੇ ਜੋਬਨ (ਹੌਲੀ ਹੌਲੀ) ਚਲੇ ਜਾਂਦੇ ਹਨ। (ਤੂੰ) ਰਾਮ ਦੇ ਨਾਮ ਦਾ ਭਜਨ ਨਹੀਂ ਕੀਤਾ ਹੈ, ਵਿਕਾਰ ਕਰਦਿਆਂ ਕਰਦਿਆਂ (ਜੀਵਨ ਰੂਪ) ਰਾਤ (ਬੀਤ ਗਈ ਹੈ) ਅਤੇ ਸਵੇਰਾ ਹੋ ਗਿਆ ਹੈ।੧।ਰਹਾਉ। ਨਿਤ ਅਨੇਕ ਤਰ੍ਹਾਂ ਦੇ ਭੋਜਨ ਖਾਂਦਿਆਂ ਮੂੰਹ ਦੇ ਦੰਦ ਘਸ ਕੇ ਕਮਜ਼ੋਰ ਹੋ ਗਏ ਹਨ ਅਤੇ ਟੁਟ ਗਏ ਹਨ। ਮੇਰੀ ਮੇਰੀ ਕਰਦਿਆਂ ਮਨੁੱਖ (ਠਗਿਆ ਗਿਆ ਹੈ, ਪਰ) ਪਾਪ ਕਰਦਿਆਂ (ਉਸ ਦੇ ਮਨ ਵਿਚ) ਦਇਆ ਨਹੀਂ ਆਉਂਦੀ।੧। (ਸੰਸਾਰ) ਵੱਡੇ ਵਿਕਾਰਾਂ ਅਤੇ ਦੁਖਾਂ ਦਾ ਭਿਆਨਕ ਸਾਗਰ ਹੈ, ਇਸ ਵਿਚ ਪ੍ਰਾਣੀ ਗ਼ਰਕਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ ਵਿਅਕਤੀ) ਸੁਆਮੀ ਦੀ ਸ਼ਰਣ ਵਿਚ ਪੈ ਗਏ, (ਉਨ੍ਹਾਂ ਨੂੰ) ਪ੍ਰਭੂ ਨੇ ਬਾਂਹ ਪਕੜ ਕੇ (ਬਾਹਰ) ਕਢ ਲਿਆ।੨।੨੪।੧੧੦।

**ਬਿਲਾਵਲੁ ਮਹਲਾ ੫**

ਹੇ ਮੇਰੇ ਭਾਈ! ਹੇ ਮਿਤਰ! (ਮੈਨੂੰ) ਆਪਣਾ ਪ੍ਰਭੂ ਚਿਤ ਵਿਚ ਆਇਆ ਹੈ। ਦੁਸ਼ਟ ਦੁਸ਼ਮਨ ਝਖ ਮਾਰਦੇ ਰਹੇ, (ਪਰ ਮੇਰਾ ਕੁਝ ਵੀ ਵਿਗਾੜ ਨਹੀਂ ਸਕੇ), (ਮੈਂ) ਸੁਖ ਪੂਰਵਕ ਰਿਹਾ ਹਾਂ।੧।ਰਹਾਉ। ਸਾਰੇ ਸ਼ਰੀਰਿਕ ਰੋਗ (*ਬਿਆਧਿ*) ਅਤੇ ਮਾਨਸਿਕ ਰੋਗ (*ਉਪਾਧਿ*) ਦੂਰ ਹੋ ਗਏ ਹਨ। ਕਰਤਾਰ ਨੇ (ਮੈਨੂੰ) ਅਪਣਾ ਲਿਆ। ਪ੍ਰੀਤਮ ਦਾ ਨਾਮ ਹਿਰਦੇ ਵਿਚ ਧਾਰਣ ਕਰਨ ਨਾਲ ਸ਼ਾਂਤੀ, ਸੁਖ ਅਤੇ ਬਹੁਤ ਆਨੰਦ (ਪ੍ਰਾਪਤ ਹੋ ਗਏ ਹਨ)।੧। ਹੇ ਪ੍ਰਭੂ! ਜਿੰਦ, ਸ਼ਰੀਰ, ਧਨ (ਸਭ) ਤੇਰੀ (ਦਿੱਤੀ ਹੋਈ) ਰਾਸ-ਮੂੜੀ ਹੈ, ਤੂੰ ਮੇਰਾ ਸਮਰਥ ਸੁਆਮੀ ਹੈਂ। (ਤੂੰ) ਆਪਣੇ ਦਾਸ ਨੂੰ ਰਖਣ ਵਾਲਾ ਹੈਂ, ਦਾਸ ਨਾਨਕ ਸਦਾ (ਤੇਰਾ) ਸੇਵਕ ਹੈ।੨।੨੫।੧੧੧।

**ਬਿਲਾਵਲੁ ਮਹਲਾ ੫**

ਗੋਬਿੰਦ ਨੂੰ ਸਿਮਰਨ ਨਾਲ (ਸਾਡਾ) ਕਲਿਆਣ ਹੋ ਗਿਆ ਹੈ। ਮਾਨਸਿਕ ਰੋਗ (*ਉਪਾਧਿ*)

ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ ਸਿਮਰਿਆ ਜਾਣੁ ॥੧॥ ਰਹਾਉ ॥
ਜਿਸ ਕੇ ਜੀਅ ਤਿਨਿ ਕੀਏ ਸੁਖਾਲੇ ਭਗਤ ਜਨਾ ਕਉ ਸਾਚਾ ਤਾਣੁ ॥
ਦਾਸ ਅਪੁਨੇ ਕੀ ਆਪੇ ਰਾਖੀ ਭੈ ਭੰਜਨ ਊਪਰਿ ਕਰਤੇ ਮਾਣੁ ॥੧॥
ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੁਸਟ ਦੂਤ ਹਰਿ ਕਾਢੇ ਛਾਣਿ ॥
ਸੂਖ ਸਹਜ ਆਨੰਦ ਘਨੇਰੇ ਨਾਨਕ ਜੀਵੈ ਹਰਿ ਗੁਣਹ ਵਖਾਣਿ ॥੨॥੨੬॥੧੧੨॥

ਬਿਲਾਵਲੁ ਮਹਲਾ ੫ ॥
ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ ॥
ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ ॥੧॥ ਰਹਾਉ ॥
ਅੰਗੀਕਾਰੁ ਕੀਆ ਪ੍ਰਭਿ ਅਪਨੈ ਦੋਖੀ ਸਗਲੇ ਭਏ ਰਵਾਲ ॥
ਕੰਠਿ ਲਾਇ ਰਾਖੇ ਜਨ ਅਪਨੇ ਉਧਰਿ ਲੀਏ ਲਾਇ ਅਪਨੈ ਪਾਲ ॥੧॥
ਸਹੀ ਸਲਾਮਤਿ ਮਿਲਿ ਘਰਿ ਆਏ ਨਿੰਦਕ ਕੇ ਮੁਖ ਹੋਏ ਕਾਲ ॥
ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ਗੁਰ ਪ੍ਰਸਾਦਿ ਪ੍ਰਭ ਭਏ ਨਿਹਾਲ ॥੨॥੨੭॥੧੧੩॥

ਬਿਲਾਵਲੁ ਮਹਲਾ ੫ ॥
ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥੧॥
ਦਿਨਸੁ ਰੈਨਿ ਮਨ ਮਾਹਿ ਬਸਤੁ ਹੈ ਤੂ ਕਰਿ ਕਿਰਪਾ ਪ੍ਰਭ ਅਪਨੀ ॥੨॥
ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ ॥੩॥
ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥੪॥੨੮॥੧੧੪॥

ਬਿਲਾਵਲੁ ਮਹਲਾ ੫ ॥
ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ ॥
ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ ॥੧॥ ਰਹਾਉ॥
ਸਿਮਰਿ ਸਿਮਰਿ ਸਿਮਰਿ ਸੁਖਦਾਤਾ ਜਾ ਕਾ ਕੀਆ ਸਗਲ ਜਹਾਨੁ ॥
ਰਸਨਾ ਰਵਹੁ ਏਕੁ ਨਾਰਾਇਣੁ ਸਾਚੀ ਦਰਗਹ ਪਾਵਹੁ ਮਾਨੁ ॥੧॥
ਸਾਧੂ ਸੰਗੁ ਪਰਾਪਤਿ ਜਾ ਕਉ ਤਿਨ ਹੀ ਪਾਇਆ ਏਹੁ ਨਿਧਾਨੁ ॥
ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ ॥੨॥੨੯॥੧੧੫॥

ਬਿਲਾਵਲੁ ਮਹਲਾ ੫ ॥
ਰਾਖਿ ਲੀਏ ਸਤਿਗੁਰ ਕੀ ਸਰਣ ॥
ਜੈ ਜੈ ਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ ॥੧॥ ਰਹਾਉ ॥
ਬਿਸ੍ੰਭਰ ਪੂਰਨ ਸੁਖਦਾਤਾ ਸਗਲ ਸਮਗ੍ਰੀ ਪੋਖਣ ਭਰਣ ॥
ਥਾਨ ਥਨੰਤਰਿ ਸਰਬ ਨਿਰੰਤਰਿ ਬਲਿ ਬਲਿ ਜਾਂਈ ਹਰਿ ਕੇ ਚਰਣ ॥੧॥
ਜੀਅ ਜੁਗਤਿ ਵਸਿ ਮੇਰੇ ਸੁਆਮੀ ਸਰਬ ਸਿਧਿ ਤੁਮ ਕਾਰਣ ਕਰਣ ॥

ਖ਼ਤਮ ਹੋ ਗਿਆ ਹੈ, ਸੁਜਾਣ ਅੰਤਰਯਾਮੀ ਨੂੰ ਆਰਾਧਣ ਨਾਲ ਸੱਚਾ ਸੁਖ ਪ੍ਰਾਪਤ ਹੋ ਗਿਆ ਹੈ।੧।ਰਹਾਉ। ਜਿਸ ਦੇ (ਅਸੀਂ) ਜੀਵ ਸਾਂ, ਉਸ ਨੇ (ਸਾਨੂੰ) ਸੁਖਾਲਾ ਕਰ ਦਿੱਤਾ ਹੈ, ਭਗਤ ਜਨਾਂ ਨੂੰ ਸੱਚਾ ਬਲ ਪ੍ਰਾਪਤ ਹੋ ਗਿਆ। (ਪ੍ਰਭੂ ਨੇ) ਆਪਣੇ ਦਾਸ ਦੀ ਆਪ ਰਖਿਆ ਕੀਤੀ ਹੈ, ਭੈ ਨੂੰ ਨਸ਼ਟ ਕਰਨ ਵਾਲੇ (ਪ੍ਰਭੂ ਉਤੇ ਅਸੀਂ) ਮਾਣ ਕਰਦੇ ਹਾਂ।੧। (ਸਭ ਨਾਲ) ਮਿਤਰਤਾ ਹੋ ਗਈ ਹੈ, ਬੁਰਾਈ ਖ਼ਤਮ ਹੋ ਗਈ ਹੈ, ਹਰਿ ਨੇ ਦੁਸ਼ਟਤਾ ਕਰਨ ਵਾਲੇ ਵੈਰੀ ਛਾਂਟ ਕੇ ਕਢ ਦਿੱਤੇ ਹਨ। (ਹੁਣ) ਸਹਿਜ ਸੁਖ ਅਤੇ ਬਹੁਤ ਅਧਿਕ ਆਨੰਦ (ਹਾਸਲ ਹੋ ਗਏ ਹਨ)। ਨਾਨਕ ਹਰਿ ਦੇ ਗੁਣਾਂ ਦਾ ਬਖਾਨ ਕਰਕੇ ਜੀਉਂਦਾ ਹੈ।੨।੨੬।੧੧੨।

**ਬਿਲਾਵਲੁ ਮਹਲਾ ੫**

(ਸਾਡੇ ਉਪਰ) ਪਾਰਬ੍ਰਹਮ ਪਰਮੇਸ਼ਵਰ ਕ੍ਰਿਪਾਲ ਹੋਏ ਹਨ, ਸਤਿਗੁਰੂ ਨੇ ਸਾਰੇ ਕਾਰਜ ਸਵਾਰ ਦਿੱਤੇ ਹਨ, ਸਾਧੂ (ਹਰਿ ਦਾ ਨਾਮ) ਜਪ ਜਪ ਕੇ ਨਿਹਾਲ ਹੋ ਗਏ ਹਨ।੧।ਰਹਾਉ। ਆਪਣੇ ਪ੍ਰਭੂ ਨੇ (ਮੈਨੂੰ) ਸਵੀਕਾਰ (*ਅੰਗੀਕਾਰ*) ਕਰ ਲਿਆ ਹੈ, ਸਾਰੇ ਵੈਰੀ ਮਿੱਟੀ ਬਣ ਗਏ ਹਨ (ਅਰਥਾਤ ਨਸ਼ਟ ਹੋ ਗਏ ਹਨ)। (ਪ੍ਰਭੂ ਨੇ) ਆਪਣੇ ਸੇਵਕਾਂ ਨੂੰ ਗਲ ਨਾਲ ਲਗਾ ਕੇ ਰਖਿਆ ਹੈ ਅਤੇ ਆਪਣੇ ਲੜ ਲਗਾ ਕੇ ਬਚਾ ਲਿਆ ਹੈ।੧। (ਅਸੀਂ ਸੰਗਤਾਂ ਨੂੰ) ਮਿਲ ਕੇ ਸਹੀ ਸਲਾਮਤ (ਆਪਣੇ) ਘਰ ਆ ਗਏ ਹਾਂ, ਨਿੰਦਕਾਂ ਦੇ ਮੁਖ ਕਾਲੇ ਹੋਏ ਹਨ। ਨਾਨਕ ਦਾ ਕਥਨ ਹੈ ਕਿ ਮੇਰਾ ਸਤਿਗੁਰੂ ਪੂਰਾ ਹੈ। ਗੁਰੂ ਦੀ ਕ੍ਰਿਪਾ ਨਾਲ ਪ੍ਰਭੂ (ਸਾਡੇ ਉਪਰ) ਨਿਹਾਲ ਹੋਏ ਹਨ।੨।੨੭।੧੧੩।

**ਬਿਲਾਵਲੁ ਮਹਲਾ ੫**

ਹੇ (ਮੇਰੇ) ਲਾਲ (ਪ੍ਰਭੂ)! ਮੇਰੀ (ਤੇਰੇ) ਨਾਲ ਪ੍ਰੀਤ ਬਣ ਗਈ ਹੈ ।ਰਹਾਉ। ਹੇ ਪ੍ਰਭੂ! (ਤੁਸੀਂ ਪ੍ਰੀਤ ਨੂੰ) ਅਜਿਹਾ ਦ੍ਰਿੜ੍ਹ ਕੀਤਾ ਹੈ ਕਿ ਤੋੜਿਆਂ ਟੁਟਦੀ ਨਹੀਂ ਹੈ, ਛੁੜਾਇਆਂ ਛੁਟਦੀ ਨਹੀਂ ਹੈ।੧। ਹੇ ਪ੍ਰਭੂ! (ਤੇਰੀ ਪ੍ਰੀਤ) ਦਿਨ ਰਾਤ (ਮੇਰੇ) ਮਨ ਵਿਚ ਵਸਦੀ ਹੈ, ਤੂੰ ਆਪਣੀ ਕ੍ਰਿਪਾ ਕਰ (ਕਿ ਇਹ ਪ੍ਰੀਤ ਬਣੀ ਰਹੇ)।੨। ਮੈਂ ਪ੍ਰਭੂ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ, ਜਿਸ ਬਾਰੇ ਗੱਲ ਸੁਣੀ ਹੈ ਕਿ (ਉਸ ਦੀ) ਕਥਾ ਵਰਣਨ ਤੋਂ ਬਾਹਰ ਹੈ।੩। ਦਾਸ ਨਾਨਕ (ਤੇਰੇ) ਦਾਸਾਂ ਦਾ ਦਾਸ ਕਿਹਾ ਜਾਂਦਾ ਹੈ, ਹੇ ਮਾਲਕ! ਮੇਰੇ ਉਪਰ ਆਪਣੀ ਕ੍ਰਿਪਾ ਕਰੋ।੪।੨੮।੧੧੪।

**ਬਿਲਾਵਲੁ ਮਹਲਾ ੫**

(ਮੈਂ) ਹਰਿ ਦੇ ਚਰਣਾਂ ਨੂੰ ਪੂਜ ਕੇ ਵਾਰਨੇ ਜਾਂਦਾ ਹਾਂ। ਮੇਰਾ ਗੁਰੂ ਪਾਰਬ੍ਰਹਮ ਪਰਮੇਸ਼ਵਰ ਹੈ, ਹੇ ਮਨ! ਉਸ ਦਾ ਹਿਰਦੇ ਵਿਚ ਧਿਆਨ ਧਰ।੧।ਰਹਾਉ। (ਹੇ ਮਨ! ਉਸ) ਸੁਖਾਂ ਦੇ ਦਾਤੇ ਨੂੰ ਬਾਰ ਬਾਰ ਸਿਮਰ, ਜਿਸ ਦਾ ਸਾਰਾ ਸੰਸਾਰ ਬਣਾਇਆ ਹੋਇਆ ਹੈ। ਜੀਭ ਨਾਲ ਇਕ ਪ੍ਰਭੂ ਦਾ ਸਿਮਰਨ ਕਰ, (ਇਸ ਨਾਲ) ਸੱਚੀ ਦਰਗਾਹ ਵਿਚ ਮਾਣ ਪਾਵੇਂਗਾ।੧। ਜਿਸ ਨੂੰ ਸਾਧੂ/ਗੁਰੂ ਦਾ ਸੰਗ ਪ੍ਰਾਪਤ ਹੈ, ਉਸ ਨੇ ਹੀ (ਨਾਮ ਰੂਪ) ਇਹ ਖ਼ਜ਼ਾਨਾ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਸੁਆਮੀ! ਕ੍ਰਿਪਾ ਕਰਕੇ ਇਹ ਦਾਨ ਦਿਓ ਕਿ (ਮੈਂ) ਨਿਤ (ਤੇਰੇ) ਗੁਣ ਗਾਵਾਂ ਅਤੇ ਕੀਰਤਨ ਕਰਾਂ।੨।੨੯।੧੧੫।

**ਬਿਲਾਵਲੁ ਮਹਲਾ ੫**

(ਪ੍ਰਭੂ ਨੇ ਸਾਨੂੰ) ਸਤਿਗੁਰੂ ਦੀ ਸ਼ਰਣ ਵਿਚ (ਪਾ ਕੇ) ਬਚਾ ਲਿਆ ਹੈ। ਪਾਰਬ੍ਰਹਮ (ਭਵ-ਸਾਗਰ ਤੋਂ) ਤਾਰਨ ਵਾਲਾ ਮੇਰਾ (ਮਾਨੋ) ਜਹਾਜ਼ ਹੈ (ਜਿਸ ਕਰਕੇ ਮੇਰਾ) ਸੰਸਾਰ ਵਿਚ ਜੈ ਜੈਕਾਰ ਹੋ ਰਿਹਾ ਹੈ।੧।ਰਹਾਉ। (ਪਰਮਾਤਮਾ) ਵਿਸ਼ਵ ਨੂੰ ਭਰਨ ਵਾਲਾ, ਪੂਰੀ ਤਰ੍ਹਾਂ ਸੁਖ ਪ੍ਰਦਾਨ ਕਰਨ ਵਾਲਾ ਅਤੇ ਸਭ ਤਰ੍ਹਾਂ ਦੀ ਸਾਮਗ੍ਰੀ ਨਾਲ (ਜੀਵਾਂ ਦਾ) ਪਾਲਣ ਪੋਸ਼ਣ ਕਰਨ ਵਾਲਾ ਹੈ। ਸਥਾਨਾਂ ਸਥਾਨਾਂਤਰਾਂ ਵਿਚ ਸਭ ਪਾਸੇ ਨਿਰੰਤਰ (ਵਿਆਪਕ ਹੋ ਰਿਹਾ ਹੈ)। (ਮੈਂ) ਹਰਿ ਦੇ ਚਰਣਾਂ ਤੋਂ ਬਲਿਹਾਰ ਜਾਂਦਾ ਹਾਂ।੧। (ਸਾਰੇ) ਜੀਵਾਂ ਦੀ (ਜੀਵਨ-)ਜੁਗਤ ਮੇਰੇ ਸੁਆਮੀ ਦੇ ਵਸ ਵਿਚ ਹੈ। ਤੂੰ ਕਰਣ ਕਾਰਣ

ਆਦਿ ਜੁਗਾਦਿ ਪ੍ਰਭੁ ਰਖਦਾ ਆਇਆ ਹਰਿ ਸਿਮਰਤ ਨਾਨਕ ਨਹੀ ਡਰਣ ॥੨॥੩੦॥੧੧੬॥

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੮ ੴ ਸਤਿਗੁਰ ਪ੍ਰਸਾਦਿ ॥
ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥
ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ ॥
ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥
ਕਾ ਕਉ ਦੁਰਾਉ ਕਾ ਸਿਉ ਬਲਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥
ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥੨॥੧॥੧੧੭॥

ਬਿਲਾਵਲੁ ਮਹਲਾ ੫ ॥
ਤੁਮ੍ ਸਮਰਥਾ ਕਾਰਨ ਕਰਨ ॥
ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ ॥੧॥ ਰਹਾਉ ॥
ਜੋ ਜੋ ਕੀਨੋ ਸੋ ਤੁਮ੍ ਜਾਨਿਓ ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ ॥
ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ ਕੋਟਿ ਅਘਾ ਤੇਰੋ ਨਾਮ ਹਰਨ ॥੧॥
ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ ॥
ਕਰੁਣਾ ਮੈ ਕਿਰਪਾਲ ਕ੍ਰਿਪਾ ਨਿਧਿ ਜੀਵਨ ਪਦ ਨਾਨਕ ਹਰਿ ਦਰਸਨ ॥੨॥੨॥੧੧੮॥

ਬਿਲਾਵਲੁ ਮਹਲਾ ੫ ॥
ਐਸੀ ਕਿਰਪਾ ਮੋਹਿ ਕਰਹੁ ॥
ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥੧॥ ਰਹਾਉ ॥
ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ ॥
ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ ਜਰਹੁ ॥੧॥
ਜੋ ਤੁਮ੍ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ ॥
ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤਸੰਗਿ ਲੇ ਮੋਹਿ ਉਧਰਹੁ ॥੨॥੩॥੧੧੯॥

ਬਿਲਾਵਲੁ ਮਹਲਾ ੫ ॥
ਐਸੀ ਦੀਖਿਆ ਜਨ ਸਿਉ ਮੰਗਾ ॥ ਤੁਮ੍ਰੋ ਧਿਆਨੁ ਤੁਮ੍ਾਰੋ ਰੰਗਾ ॥
ਤੁਮ੍ਰੀ ਸੇਵਾ ਤੁਮ੍ਾਰੇ ਅੰਗਾ ॥੧॥ ਰਹਾਉ ॥
ਜਨ ਕੀ ਟਹਲ ਸੰਭਾਖਨੁ ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ ॥
ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨੰਤ ਤਰੰਗਾ ॥੧॥
ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥
ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥੨॥੪॥੧੨੦॥

(ਰੂਪ) ਹੈਂ ਅਤੇ ਸਾਰੀਆਂ ਸਿੱਧੀਆਂ (ਪ੍ਰਦਾਨ ਕਰਨ ਵਾਲਾ ਹੈਂ)। ਨਾਨਕ (ਦਾ ਕਥਨ ਹੈ ਕਿ ਪ੍ਰਭੂ ਆਦਿ ਜੁਗਾਦਿ ਤੋਂ ਜੀਵਾਂ ਦੀ) ਰਖਿਆ ਕਰਦਾ ਆਇਆ ਹੈ, ਹਰਿ (ਦੇ ਨਾਮ) ਨੂੰ ਸਿਮਰਨ ਨਾਲ ਡਰ ਨਹੀਂ ਰਹਿੰਦਾ।੨।੩੦।੧੧੬।

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯**

ਹੇ ਪ੍ਰਭੂ ! ਮੈਂ (ਕੁਝ) ਨਹੀਂ ਹਾਂ, ਸਭ ਕੁਝ ਤੇਰਾ ਹੀ (ਪਸਾਰਾ) ਹੈ। ਇਸ ਪਾਸੇ (ਪ੍ਰਭੂ) ਤਿੰਨ ਗੁਣਾਂ ਤੋਂ ਰਹਿਤ ਹੈ ਅਤੇ ਉਸ ਪਾਸੇ ਤਿੰਨ ਗੁਣਾਂ ਸਹਿਤ ਹੈ। (ਇਨ੍ਹਾਂ ਦੋਹਾਂ ਵਿਚਾਲੇ) ਮੇਰੇ ਸੁਆਮੀ ਨੇ ਖੇਡ ਰਚਾਈ ਹੋਈ ਹੈ।੧।ਰਹਾਉ। (ਸ਼ਰੀਰ ਰੂਪ) ਨਗਰ ਦੇ ਅੰਦਰ ਆਪ ਹੈ, ਫਿਰ ਬਾਹਰ ਵੀ ਆਪ ਹੀ ਹੈ, ਮੇਰੇ ਪ੍ਰਭੂ ਦਾ ਸਭ ਵਿਚ ਨਿਵਾਸ ਹੈ। (ਪ੍ਰਭੂ) ਆਪ ਹੀ ਰਾਜਾ ਹੈ, ਆਪ ਹੀ ਪ੍ਰਜਾ (*ਰਾਇਆ*) ਹੈ। ਕਿਤੇ ਕਿਤੇ ਮਾਲਕ ਹੈ, ਕਿਤੇ ਕਿਤੇ ਦਾਸ ਹੈ।੧। (ਹੇ ਜਿਗਿਆਸੂ !) ਕਿਸ ਤੋਂ ਲੁਕਾਉ ਕੀਤਾ ਜਾਏ? ਕਿਸ ਨਾਲ ਵਲਛਲ (*ਬਲਬੰਚਾ*) ਕੀਤਾ ਜਾਏ? ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ (ਪ੍ਰਭੂ) ਨੇੜੇ (ਅਰਥਾਤ ਅੰਗ ਸੰਗ) ਹੀ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਸਾਧ ਸਰੂਪ ਗੁਰੂ ਮਿਲ ਪਿਆ (ਤਾਂ) ਸਮੁੰਦਰ ਵਿਚ ਬੂੰਦ ਦੇ ਮਿਲਣ (ਵਾਲੀ ਸਥਿਤੀ ਹੋ ਜਾਂਦੀ ਹੈ), ਵਖਰਤਾ ਨਹੀਂ ਦਿਸਦੀ।੨।੧।੧੧੭।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ !) ਤੂੰ (ਸਾਰਿਆਂ) ਕਾਰਣਾਂ ਨੂੰ ਕਰਨ ਦੇ ਸਮਰਥ ਹੈਂ। ਹੇ ਗੋਬਿੰਦ ਗੁਰੂ ! ਮੇਰੇ ਪਰਦੇ ਢਕ ਲੈ, ਮੈਂ ਪਾਪੀ ਤੇਰੀ ਚਰਣ-ਸ਼ਰਣ ਵਿਚ ਆਇਆ ਹਾਂ।੧।ਰਹਾਉ। (ਮੈਂ) ਜੋ ਜੋ ਕੀਤਾ ਹੈ, ਉਹ ਤੁਸੀਂ ਜਾਣਿਆ ਅਤੇ ਵੇਖਿਆ ਹੈ, (ਇਸ ਲਈ ਮੇਰੀ) ਢੀਠ ਦੀ ਕੋਈ ਮੁਕਰਨ ਵਾਲੀ ਥਾਂ ਨਹੀਂ ਹੈ। ਹੇ ਪ੍ਰਭੂ ! (ਮੈਂ) ਤੇਰਾ ਵੱਡਾ ਪ੍ਰਤਾਪ ਸੁਣਿਆ ਹੈ, ਕਰੋੜਾਂ ਪਾਪਾਂ (*ਅਘ*) ਨੂੰ ਤੇਰਾ ਨਾਮ ਨਸ਼ਟ ਕਰਨ ਵਾਲਾ ਹੈ।੧। ਸਾਡਾ ਸੁਭਾ (*ਸਹਾਉ*) ਸਦਾ ਭੁਲਣ ਵਾਲਾ ਹੈ, (ਪਰ) ਤੇਰੀ ਮਰਯਾਦਾ ਪਤਿਤਾਂ ਨੂੰ ਉਧਾਰਨ ਵਾਲੀ ਹੈ। ਨਾਨਕ (ਦਾ ਕਥਨ ਹੈ ਕਿ) ਹੇ ਦਇਆਲੂ ! ਹੇ ਕ੍ਰਿਪਾਲੂ ! ਹੇ ਕ੍ਰਿਪਾ-ਨਿਧਾਨ ! ਹੇ ਹਰਿ ! (ਤੇਰਾ) ਦਰਸ਼ਨ ਜੀਵਨ ਪਦਵੀ ਪ੍ਰਦਾਨ ਕਰਨ ਵਾਲਾ ਹੈ।੨।੨।੧੧੮।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ !) ਮੇਰੇ ਉਪਰ ਅਜਿਹੀ ਕ੍ਰਿਪਾ ਕਰੋ ਕਿ ਸੰਤਾਂ ਦੇ ਚਰਣਾਂ ਉਪਰ ਮੇਰਾ ਮੱਥਾ ਹੋਵੇ, ਨੈਣਾਂ ਨਾਲ ਦਰਸ਼ਨ (ਹੋਣ) ਅਤੇ ਸ਼ਰੀਰ ਉਪਰ (ਸੰਤਾਂ ਦੇ ਚਰਣਾਂ ਦੀ) ਧੂੜ ਪਵੇ।੧।ਰਹਾਉ। (ਹੇ ਪ੍ਰਭੂ ! ਮਿਹਰ ਕਰੋ ਤਾਂ ਜੋ) ਗੁਰੂ ਦਾ ਸ਼ਬਦ ਮੇਰੇ ਹਿਰਦੇ ਵਿਚ ਵਸੇ ਅਤੇ ਹਰਿ-ਨਾਮ ਨੂੰ (ਮੇਰੇ) ਮਨ ਨਾਲ ਜੋੜ ਦਿਓ। ਹੇ ਮਾਲਕ ! (ਵਿਕਾਰ ਰੂਪ) ਪੰਜ ਚੋਰਾਂ ਨੂੰ ਹਟਾ ਦਿਓ ਅਤੇ ਸਾਰੇ ਭਰਮਾਂ ਨੂੰ ਹਵਨ (ਦੀ ਅੱਗ ਵਿਚ) ਸਾੜ ਦਿਓ।੧। ਜੋ ਤੁਸੀਂ ਕਰੋ, ਉਹੀ (ਮੇਰਾ ਮਨ) ਭਲਾ ਸਮਝੇ, ਦੁਬਿਧਾ ਦੀ ਭਾਵਨਾ ਦੂਰ ਕਰ ਦਿਓ। ਹੇ ਪ੍ਰਭੂ ! ਨਾਨਕ ਦੇ ਤੁਸੀਂ ਹੀ ਦਾਤੇ ਹੋ, ਸੰਤਾਂ ਦੇ ਸੰਗ ਵਿਚ ਲੈ ਕੇ ਮੈਨੂੰ ਤਾਰ ਦਿਓ।੨।੩।੧੧੯।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ ! ਮੈਂ) ਤੇਰੇ ਸੇਵਕਾਂ ਪਾਸੋਂ ਅਜਿਹੀ ਸਿਖਿਆ (*ਦੀਖਿਆ*) ਮੰਗਦਾ ਹਾਂ ਕਿ ਤੇਰਾ ਧਿਆਨ, ਤੇਰਾ ਪ੍ਰੇਮ (*ਰੰਗਾ*), ਤੇਰੀ ਸੇਵਾ ਅਤੇ ਤੇਰਾ ਹੀ ਸਾਥ (ਪ੍ਰਾਪਤ ਹੋਵੇ)।੧।ਰਹਾਉ। (ਤੇਰੇ) ਸੇਵਕਾਂ ਦੀ ਟਹਿਲ, ਸੇਵਕਾਂ ਨਾਲ ਹੀ ਬੋਲ-ਚਾਲ (*ਸੰਭਾਖਨੁ*) ਅਤੇ ਉਠਣਾ ਬੈਠਣਾ ਵੀ ਸੇਵਕਾਂ ਨਾਲ ਹੋਵੇ। ਸੇਵਕਾਂ ਦੇ ਪੈਰਾਂ ਦੀ ਧੂੜ (ਮੇਰੇ) ਮੱਥੇ ਉਪਰ ਲਗੇ। ਆਸਾਂ ਦੀਆਂ ਅਨੰਤ ਤਰੰਗਾਂ ਪੂਰੀਆਂ ਹੋ ਜਾਣ।੧। ਪਾਰਬ੍ਰਹਮ ਦੇ ਸੇਵਕਾਂ ਦੀ ਮਹਿਮਾ ਪਵਿਤਰ ਹੈ, ਸੇਵਕਾਂ ਦੇ ਚਰਣ ਗੰਗਾ ਵਰਗੇ ਕਰੋੜਾਂ ਤੀਰਥਾਂ (ਦੇ ਸਮਾਨ ਹਨ)। ਨਾਨਕ (ਦਾ ਕਥਨ ਹੈ ਕਿ ਜਿਸ ਨੇ) ਸੇਵਕਾਂ ਦੀ (ਚਰਣ-)ਧੂੜ ਵਿਚ ਇਸ਼ਨਾਨ ਕੀਤਾ ਹੈ, (ਉਸ ਦੇ) ਜਨਮ ਜਨਮਾਂਤਰਾਂ ਦੇ ਕਲੰਕ ਦੂਰ ਹੋ ਗਏ ਹਨ।੨।੪।੧੨੦।

ਬਿਲਾਵਲੁ ਮਹਲਾ ੫ ॥
ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥
ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ ਪਿਤਾ ਕਿਰਪਾਲ ॥੧॥ ਰਹਾਉ ॥
ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਰੀ ਘਾਲ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨਹੁ ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥
ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥
ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥੨॥੫॥੧੨੧॥

ਬਿਲਾਵਲੁ ਮਹਲਾ ੫ ॥
ਰਾਖੁ ਸਦਾ ਪ੍ਰਭ ਅਪਨੈ ਸਾਥ ॥
ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ ॥੧॥ ਰਹਾਉ ॥
ਰੰਕ ਤੇ ਰਾਉ ਕਰਤ ਖਿਨ ਭੀਤਰਿ ਪ੍ਰਭੁ ਮੇਰੋ ਅਨਾਥ ਕੋ ਨਾਥ ॥
ਜਲਤ ਅਗਨਿ ਮਹਿ ਜਨ ਆਪਿ ਉਧਾਰੇ ਕਰਿ ਅਪੁਨੇ ਦੇ ਰਾਖੇ ਹਾਥ ॥੧॥
ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ ॥
ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ ॥੨॥੬॥੧੨੨॥

ਬਿਲਾਵਲੁ ਮਹਲਾ ੫ ॥
ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥
ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ ਰਹਾਉ ॥
ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੋ ਹਮਰੇ ਦੋਖ ਰਿਦੈ ਮਤ ਧਾਰਹੁ ॥
ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮ ਹੀ ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ ॥੧॥
ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥
ਜਨ ਨਾਨਕ ਪਿਆਸ ਚਰਨ ਕਮਲਨ੍ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ ॥੨॥੭॥੧੨੩॥

ਬਿਲਾਵਲੁ ਮਹਲਾ ੫ ॥
ਆਗੈ ਪਾਛੈ ਕੁਸਲੁ ਭਇਆ ॥
ਗੁਰਿ ਪੂਰੈ ਪੂਰੀ ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ ॥੧॥ ਰਹਾਉ ॥
ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ ॥
ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ ॥੧॥
ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ ਕਰਿ ਕਿਰਪਾ ਅਪੁਨਾ ਕਰਿ ਲਇਆ ॥
ਅਤੁਲ ਬਡਾਈ ਅਚੁਤ ਅਬਿਨਾਸੀ ਨਾਨਕੁ ਉਚਰੈ ਹਰਿ ਕੀ ਜਇਆ ॥੨॥੮॥੧੨੪॥

ਬਿਲਾਵਲੁ ਮਹਲਾ ੫ ॥
ਬਿਨੁ ਭੈ ਭਗਤੀ ਤਰਨੁ ਕੈਸੇ ॥
ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥੧॥ ਰਹਾਉ ॥
ਸਿਮਰਨੁ ਨਹੀ ਆਵਤ ਫਿਰਤ ਮਦ ਮਾਵਤ ਬਿਖਿਆ ਰਾਤਾ ਸੁਆਨ ਜੈਸੇ ॥

**ਬਿਲਾਵਲੁ ਮਹਲਾ ੫**

(ਹੇ ਪ੍ਰਭੂ!) ਜਿਵੇਂ (ਤੁਹਾਨੂੰ) ਚੰਗਾ ਲਗੇ, ਤਿਵੇਂ ਮੇਰੀ ਪਾਲਨਾ ਕਰੋ। ਹੇ ਪਾਰਬ੍ਰਹਮ! ਹੇ ਪਰਮੇਸ਼ਵਰ! ਹੇ ਸਤਿਗੁਰੂ! ਅਸੀਂ (ਤੁਹਾਡੇ) ਬੱਚੇ ਹਾਂ, ਤੁਸੀਂ ਕ੍ਰਿਪਾਲੂ ਪਿਤਾ ਹੋ।੧।ਰਹਾਉ। ਮੈਂ ਗੁਣਹੀਨ ਹਾਂ, (ਮੇਰੇ ਵਿਚ) ਕੋਈ ਗੁਣ ਨਹੀਂ ਹੈ। (ਜੀਵਾਂ ਦੀ ਪਾਲਨਾ ਲਈ ਕੀਤੀ) ਤੇਰੀ ਘਾਲਣਾ ਦੀ (ਮੈਂ) ਕਦਰ ਨਹੀਂ ਕਰ ਸਕਦਾ। ਤੇਰੀ ਸਥਿਤੀ ਅਤੇ ਮਰਯਾਦਾ ਤੂੰ ਹੀ ਜਾਣਦਾ ਹੈਂ, (ਸਾਡੀ) ਜਿੰਦ ਅਤੇ ਸ਼ਰੀਰ ਸਭ ਤੇਰਾ ਹੀ (ਦਿੱਤਾ) ਮਾਲ ਹੈ।੧। ਹੇ ਅੰਤਰਯਾਮੀ! ਹੇ ਸੁਆਮੀ! ਹੇ ਕਰਤਾ ਪੁਰਖ! (ਤੁਸੀਂ) ਬਿਨਾ ਬੋਲਿਆਂ ਹੀ (ਮੇਰਾ) ਹਾਲ ਜਾਣਦੇ ਹੋ। ਨਾਨਕ (ਦਾ ਕਥਨ ਹੈ ਕਿ) ਸਾਡਾ ਤਨ ਮਨ ਸੀਤਲ ਹੋ ਜਾਂਦਾ ਹੈ (ਜਦੋਂ ਤੁਸੀਂ) ਮਿਹਰ ਦੀ ਨਜ਼ਰ ਕਰਦੇ ਹੋ।੨।੫।੧੨੧।

**ਬਿਲਾਵਲੁ ਮਹਲਾ ੫**

ਹੇ ਪ੍ਰਭੂ! (ਮੈਨੂੰ) ਸਦਾ ਆਪਣੇ ਨਾਲ ਰਖ। ਤੂੰ ਸਾਡਾ ਮਨ-ਮੋਹਕ ਪ੍ਰੀਤਮ ਹੈਂ, ਤੇਰੇ ਬਿਨਾ (ਮੇਰਾ) ਸਾਰਾ ਜੀਵਨ ਅਕਾਰਥ ਹੈ।੧।ਰਹਾਉ। ਮੇਰੇ ਪ੍ਰਭੂ ਅਨਾਥ ਦੇ ਮਾਲਕ ਹਨ, ਛਿਣ ਭਰ ਵਿਚ ਕੰਗਾਲ ਨੂੰ ਰਾਜਾ ਬਣਾ ਦਿੰਦੇ ਹਨ। ਬਲਦੀ ਅੱਗ ਵਿਚੋਂ ਆਪਣੇ ਸੇਵਕ ਨੂੰ ਆਪਣਾ ਬਣਾ ਕੇ ਹੱਥ ਦੇ ਕੇ ਰਖਦੇ ਹੋਇਆਂ ਬਚਾ ਲੈਂਦੇ ਹਨ।੧। ਪਰਮਾਤਮਾ ਦਾ (ਨਾਮ-)ਸਿਮਰਨ ਨਾਲ ਮਨ ਨੂੰ ਸ਼ਾਂਤੀ ਅਤੇ ਸੁਖ ਪ੍ਰਾਪਤ ਹੁੰਦਾ ਹੈ, (ਉਹ) ਤ੍ਰਿਪਤ ਹੋ ਜਾਂਦਾ ਹੈ ਅਤੇ ਸਾਰੇ ਥਕੇਵੇਂ ਦੂਰ ਹੋ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਹਰਿ ਦੀ ਸੇਵਾ ਖ਼ਜ਼ਾਨਿਆਂ ਦਾ (ਵੱਡਾ) ਖ਼ਜ਼ਾਨਾ ਹੈ, (ਇਸ ਤੋਂ ਭਿੰਨ) ਹੋਰ ਸਾਰੀਆਂ ਸਿਆਣਪਾਂ ਵਿਅਰਥ ਹਨ।੨।੬।੧੨੨।

**ਬਿਲਾਵਲੁ ਮਹਲਾ ੫**

(ਹੇ ਪਰਮਾਤਮਾ!) ਆਪਣੇ ਸੇਵਕ ਨੂੰ ਕਦੇ ਵੀ ਨ ਵਿਸਾਰੋ। ਹੇ ਮੇਰੇ ਸੁਆਮੀ ਪ੍ਰਭੂ! ਮੇਰੀ ਛਾਤੀ ਨਾਲ ਲਗੋ। ਹੇ ਗੋਬਿੰਦ! (ਮੇਰੀ) ਪੂਰਬਲੀ ਪ੍ਰੀਤ ਨੂੰ ਵਿਚਾਰੋ।੧।ਰਹਾਉ। ਹੇ ਪ੍ਰਭੂ! ਪਤਿਤ ਨੂੰ ਪਵਿਤਰ ਕਰਨਾ ਤੇਰੀ (ਪਰੰਪਰਾਗਤ) ਮਰਯਾਦਾ ਹੈ, (ਇਸ ਲਈ) ਮੇਰੇ ਦੋਸ਼ਾਂ ਨੂੰ ਹਿਰਦੇ ਵਿਚ ਨ ਰਖੋ। ਹੇ ਹਰਿ! ਤੁਸੀਂ ਹੀ (ਸਾਡੇ) ਜੀਵਨ, ਪ੍ਰਾਣ, ਧਨ ਅਤੇ ਸੁਖ ਹੋ। ਕ੍ਰਿਪਾ ਕਰਕੇ (ਸਾਡੀ) ਹਉਮੈ ਦਾ ਪਰਦਾ ਸਾੜ ਦਿਓ।੧। (ਹੇ ਪਰਮਾਤਮਾ!) ਜਲ ਤੋਂ ਬਿਨਾ ਮੱਛਲੀ ਦਾ ਕਿਵੇਂ ਜੀਵਨ (ਹੋ ਸਕਦਾ ਹੈ) ਅਤੇ ਦੁੱਧ ਤੋਂ ਬਿਨਾ ਬਾਲਕ ਕਿਵੇਂ ਰਹਿ ਸਕਦਾ ਹੈ। ਹੇ ਸੁਆਮੀ! ਦਾਸ ਨਾਨਕ ਨੂੰ ਤੇਰੇ ਚਰਣ -ਕਮਲਾਂ (ਦੇ ਦਰਸ਼ਨ) ਦੀ ਪਿਆਸ ਹੈ, ਦਰਸ਼ਨ ਵੇਖ ਕੇ ਸਾਰੇ ਸੁਖ (ਹਾਸਲ ਹੋ ਜਾਂਦੇ ਹਨ)।੨।੭।੧੨੩।

**ਬਿਲਾਵਲੁ ਮਹਲਾ ੫**

ਹੇ ਪ੍ਰਭੂ! ਅਗੇ ਪਿਛੇ (ਸਭ) ਸੁਖ ਵਰਤ ਗਿਆ ਹੈ। ਪੂਰੇ ਗੁਰੂ ਨੇ ਪੂਰੀ ਤਰ੍ਹਾਂ (ਮੇਰੀ ਪ੍ਰਤਿਸ਼ਠਾ) ਰਖੀ ਹੈ, ਪਾਰਬ੍ਰਹਮ ਨੇ ਮਿਹਰ ਕੀਤੀ ਹੈ।੧।ਰਹਾਉ। ਪਰਮਾਤਮਾ ਪ੍ਰੀਤਮ ਮੇਰੇ ਮਨ ਤਨ ਵਿਚ ਵਰਤ ਰਿਹਾ ਹੈ, (ਜਿਸ ਕਰਕੇ ਮੇਰਾ) ਸਾਰਾ ਦੁਖ ਦਰਦ ਮਿਟ ਗਿਆ ਹੈ। ਸ਼ਾਂਤੀ, ਸਹਿਜ ਅਤੇ ਆਨੰਦ ਨਾਲ (ਹਰਿ ਦੇ) ਗੁਣਾਂ ਦਾ ਗਾਇਨ ਕੀਤਾ ਹੈ, (ਫਲਸਰੂਪ) ਸਾਰੇ ਦੁਸ਼ਟ ਵੈਰੀ (ਅਰਥਾਤ ਪੰਜ ਵਿਕਾਰ) ਨਸ਼ਟ ਹੋ ਗਏ ਹਨ।੧। ਪ੍ਰਭੂ ਨੇ (ਮੇਰੇ) ਗੁਣ ਅਤੇ ਔਗੁਣ ਕੁਝ ਵੀ ਨਹੀਂ ਵਿਚਾਰੇ, ਕ੍ਰਿਪਾ ਕਰਕੇ ਆਪਣਾ ਬਣਾ ਲਿਆ ਹੈ। ਅਟੱਲ ਅਤੇ ਅਵਿਨਾਸ਼ੀ (ਪ੍ਰਭੂ ਦੀ) ਵਡਿਆਈ ਤੋਲ ਤੋਂ ਰਹਿਤ ਹੈ (ਅਰਥਾਤ ਅਸੀਮ ਹੈ), ਨਾਨਕ ਹਰਿ ਦੀ ਜੈ-ਜੈ ਉਚਾਰਦਾ ਹੈ।੨।੮।੧੨੪।

**ਬਿਲਾਵਲੁ ਮਹਲਾ ੫**

(ਹੇ ਪ੍ਰਭੂ! ਤੇਰੇ) ਭੈ ਅਤੇ ਭਗਤੀ ਤੋਂ ਬਿਨਾ (ਭਵ-ਸਾਗਰ) ਕਿਵੇਂ ਤਰਿਆ ਜਾ ਸਕਦਾ ਹੈ? ਹੇ ਪਤਿਤਾਂ ਨੂੰ ਉਧਾਰਨ ਵਾਲੇ! ਕ੍ਰਿਪਾ (*ਅਨੁਗ੍ਰਹੁ*) ਕਰੋ। ਹੇ ਸੁਆਮੀ! (ਸਦਾ) ਆਪਣੇ ਭਰੋਸੇ ਵਿਚ ਰਖੋ।੧।ਰਹਾਉ। (ਮਨਮੁਖ ਨੂੰ) ਸਿਮਰਨ ਕਰਨਾ ਨਹੀਂ ਆਉਂਦਾ, (ਮਾਇਆ ਦੇ) ਨਸ਼ੇ ਵਿਚ

ਅਉਧ ਬਿਹਾਵਤ ਅਧਿਕ ਮੋਹਾਵਤ ਪਾਪ ਕਮਾਵਤ ਬੁਡੇ ਐਸੇ ॥੧॥
ਸਰਨਿ ਦੁਖ ਭੰਜਨ ਪੁਰਖ ਨਿਰੰਜਨ ਸਾਧੂ ਸੰਗਤਿ ਰਵਣੁ ਜੈਸੇ ॥
ਕੇਸਵ ਕਲੇਸ ਨਾਸ ਅਘ ਖੰਡਨ ਨਾਨਕ ਜੀਵਤ ਦਰਸ ਦਿਸੇ ॥੨॥੯॥੧੨੫॥

ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯ ੧ੳ ਸਤਿਗੁਰ ਪ੍ਰਸਾਦਿ ॥
ਆਪਹਿ ਮੇਲਿ ਲਏ ॥
ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥੧॥ ਰਹਾਉ ॥
ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ ਸਾਧਹ ਸਰਨ ਪਏ ॥
ਜਪਿ ਜਪਿ ਨਾਮੁ ਤੁਮ੍ਾਰੋ ਪ੍ਰੀਤਮ ਤਨ ਤੇ ਰੋਗ ਖਏ ॥੧॥
ਮਹਾ ਮੁਗਧ ਅਜਾਨ ਅਗਿਆਨੀ ਰਾਖੇ ਧਾਰਿ ਦਏ ॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਆਵਨ ਜਾਨ ਰਹੇ ॥੨॥੧॥੧੨੬॥

ਬਿਲਾਵਲੁ ਮਹਲਾ ੫ ॥
ਜੀਵਉ ਨਾਮੁ ਸੁਨੀ ॥
ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥੧॥ ਰਹਾਉ ॥
ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ ॥
ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ ॥੧॥
ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥
ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ ॥੨॥੨॥੧੨੭॥

ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ ੧ੳ ਸਤਿਗੁਰ ਪ੍ਰਸਾਦਿ ॥
ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥
ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥੧॥ ਰਹਾਉ ॥
ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥
ਲਾਲਨੁ ਮੋਹਿ ਮਿਲਾਵਹੁ ॥ ਕਬ ਘਰਿ ਆਵੈ ਰੀ ॥੧॥
ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ ॥
ਤਬ ਰਸ ਮੰਗਲ ਗੁਨ ਗਾਵਹੁ ॥ ਆਨਦ ਰੂਪ ਧਿਆਵਹੁ ॥
ਨਾਨਕੁ ਦੁਆਰੈ ਆਇਓ ॥ ਤਉ ਮੈ ਲਾਲਨੁ ਪਾਇਓ ਰੀ ॥੨॥
ਮੋਹਨ ਰੂਪੁ ਦਿਖਾਵੈ ॥ ਅਬ ਮੋਹਿ ਨੀਦ ਸੁਹਾਵੈ ॥
ਸਭ ਮੇਰੀ ਤਿਖਾ ਬੁਝਾਨੀ ॥ ਅਬ ਮੈ ਸਹਜਿ ਸਮਾਨੀ ॥
ਮੀਠੀ ਪਿਰਹਿ ਕਹਾਨੀ ॥ ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥੧॥੧੨੮॥

ਮਸਤਿਆ ਫਿਰਦਾ ਹੈ, ਕੁੱਤੇ (*ਸੁਆਨ*) ਵਾਂਗ ਵਿਸ਼ਿਆਂ ਵਿਚ ਮਗਨ ਰਹਿੰਦਾ ਹੈ। ਉਮਰ ਦੇ ਬੀਤਣ ਨਾਲ ਅਧਿਕ ਠਗਿਆ ਜਾ ਰਿਹਾ ਹੈ, ਇਸ ਤਰ੍ਹਾਂ ਪਾਪ ਕਮਾਉਂਦੇ ਹੋਇਆਂ (ਭਵ-ਸਾਗਰ ਵਿਚ) ਡੁਬ ਰਿਹਾ ਹੈ।੧। ਹੇ ਦੁਖਾਂ ਦੇ ਨਾਸ਼ਕ! ਹੇ ਨਿਰੰਜਨ ਪੁਰਖ! (ਤੇਰੀ) ਸ਼ਰਣ ਵਿਚ (ਆਇਆ ਹਾਂ), ਜਿਵੇਂ ਵੀ ਹੋ ਸਕੇ (ਤੇਰਾ ਸੇਵਕ) ਸਾਧੂ/ਗੁਰੂ ਦੀ ਸੰਗਤ ਵਿਚ ਸਿਮਰਨ ਕਰਦਾ ਰਹੇ। ਹੇ ਕੇਸ਼ਵ! ਹੇ ਕਲੇਸ਼-ਨਾਸ਼ਕ! ਹੇ ਪਾਪਾਂ ਨੂੰ ਖੰਡਣ ਵਾਲੇ! ਨਾਨਕ (ਤੇਰਾ) ਦਰਸ਼ਨ ਵੇਖ ਕੇ ਜੀਉਂਦਾ (ਰਹਿ ਸਕਦਾ ਹੈ)।੨।੯।੧੨੫।

**ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯**

(ਪ੍ਰਭੂ ਨੇ ਆਪ ਹੀ) ਆਪਣੇ ਨਾਲ ਮਿਲਾ ਲਿਆ ਹੈ। (ਹੇ ਪ੍ਰਭੂ!) ਜਦ ਦੇ (ਅਸੀਂ) ਤੇਰੀ ਸ਼ਰਣ ਵਿਚ ਆਏ ਹਾਂ, ਤਦ ਦੇ (ਵਿਕਾਰਾਂ ਦੇ) ਦੋਸ਼ ਚਲੇ ਗਏ ਹਨ।੧।ਰਹਾਉ। ਹੰਕਾਰ ਅਤੇ ਬੇਗਾਨੀ ਚਿੰਤਾ ਨੂੰ ਤਿਆਗਦੇ ਹੋਏ (ਅਸੀਂ) ਸਾਧ/ਗੁਰੂ ਦੀ ਸ਼ਰਣ ਵਿਚ ਪੈ ਗਏ ਹਾਂ। ਹੇ ਪ੍ਰੀਤਮ! ਤੇਰਾ ਨਾਮ ਜਪ ਜਪ ਕੇ (ਸਾਡੇ) ਸ਼ਰੀਰ ਤੋਂ ਰੋਗ ਨਸ਼ਟ ਹੋ ਗਏ ਹਨ।੧। (ਹੇ ਪਰਮਾਤਮਾ! ਅਸੀਂ) ਬਹੁਤ ਮੂਰਖ, ਅਜਾਣ, ਅਗਿਆਨੀ (ਸਾਂ, ਤੁਸੀਂ) ਦਇਆ ਧਾਰ ਕੇ ਬਚਾ ਲਿਆ ਹੈ। ਨਾਨਕ ਦਾ ਕਥਨ ਹੈ ਕਿ (ਜਦ ਦਾ) ਪੂਰਾ ਗੁਰੂ ਮਿਲਿਆ ਹੈ, ਆਉਣ ਜਾਣ (ਅਰਥਾਤ ਜਨਮ ਮਰਨ) ਦਾ (ਗੇੜ) ਖ਼ਤਮ ਹੋ ਗਿਆ ਹੈ।੨।੧।੧੨੬।

**ਬਿਲਾਵਲੁ ਮਹਲਾ ੫**

(ਮੈਂ ਪਰਮਾਤਮਾ ਦਾ) ਨਾਮ ਸੁਣ ਕੇ ਜੀਉਂਦਾ ਹਾਂ। ਜਦੋਂ ਪੂਰੇ ਗੁਰੂ ਮੇਰੇ ਉਪਰ ਬਹੁਤ ਪ੍ਰਸੰਨ ਹੋ ਗਏ, ਤਦ ਮੇਰੀ ਆਸ ਪੂਰੀ ਹੋ ਗਈ।੧।ਰਹਾਉ। (ਮੇਰੇ ਅੰਦਰੋਂ ਵਿਯੋਗ ਦੀ) ਪੀੜ ਖ਼ਤਮ ਹੋ ਗਈ, ਮਨ ਨੇ ਧੀਰਜ ਧਾਰਣ ਕਰ ਲਿਆ ਅਤੇ ਆਨੰਦਮਈ ਧੁਨੀ ਨਾਲ ਮੋਹਿਆ ਗਿਆ। ਪ੍ਰਭੂ ਪ੍ਰੀਤਮ ਨੂੰ ਮਿਲਣ ਦਾ (ਅਜਿਹਾ) ਚਾਉ ਚੜ੍ਹਿਆ ਹੈ ਕਿ (ਉਸ ਤੋਂ ਬਿਨਾ ਇਕ) ਛਿਣ ਲਈ ਵੀ ਰਿਹਾ ਨਹੀਂ ਜਾਂਦਾ।੧। (ਹੇ ਪ੍ਰਭੂ! ਤੁਸੀਂ) ਅਨੇਕ ਭਗਤ, ਅਨੇਕ ਸੇਵਕ ਤਾਰ ਦਿੱਤੇ ਹਨ ਅਤੇ ਅਨੇਕ ਮੁਨੀ (ਤੁਹਾਨੂੰ) ਸਿਮਰਦੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਵਿਚ ਅਨੇਕ ਗੁਣ ਹਨ, (ਉਸ ਤੋਂ) ਅੰਨ੍ਹੇ ਨੇ ਆਸਰਾ ਪ੍ਰਾਪਤ ਕੀਤਾ ਹੈ, ਗ਼ਰੀਬ ਨੇ ਧਨ ਹਾਸਲ ਕੀਤਾ ਹੈ।੨।੨।੧੨੭।

**ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ**

ਹੇ ਮੋਹਨ! (ਤੇਰੇ ਬਿਨਾ) ਨੀਂਦਰ ਨਹੀਂ ਆਉਂਦੀ, ਹੌਕੇ (ਭਰਦੀ ਰਹਿੰਦੀ ਹਾਂ)। (ਮੈਂ) ਹਾਰ ਸ਼ਿੰਗਾਰ ਕੀਤਾ ਹੈ, (ਅੱਖਾਂ ਵਿਚ) ਸੁਰਮਾ ਪਾਇਆ ਹੈ, ਬਸਤ੍ਰ ਅਤੇ ਗਹਿਣੇ (*ਅਭਰਨ*) ਵੀ ਪਾਏ ਹਨ। ਉਦਾਸ ਉਦਾਸ (ਬੈਠੀ ਹਾਂ)। (ਹੇ ਸਖੀ! ਦਸ ਮੇਰਾ ਪ੍ਰੀਤਮ) ਕਦ ਘਰ ਆਵੇਗਾ।੧।ਰਹਾਉ। (ਮੈਂ) ਸੋਹਾਗਣ ਦੀ ਸ਼ਰਣ ਵਿਚ ਜਾ ਕੇ (ਅਤੇ ਉਸ ਦੇ) ਚਰਣਾਂ ਉਪਰ ਸਿਰ ਧਰ ਕੇ (ਬੇਨਤੀ ਕਰਾਂਗੀ ਕਿ) ਮੈਨੂੰ ਪ੍ਰੀਤਮ ਮਿਲਾ ਦਿਓ। ਹੇ ਰੀ! (ਉਹ) ਕਦ ਘਰ ਆਵੇਗਾ।੧। (ਉਤਰ—) ਹੇ ਸਹੇਲੀ! ਸੁਣ, (ਤੈਨੂੰ) ਮਿਲਣ ਦੀ ਗੱਲ ਕਹਿੰਦੀ ਹਾਂ। (ਪਹਿਲਾਂ) ਸਾਰਾ ਹੰਕਾਰ ਦੂਰ ਕਰ, ਤਾਂ ਘਰ ਵਿਚ (ਅਰਥਾਤ ਹਿਰਦੇ ਵਿਚ) ਹੀ ਪ੍ਰੀਤਮ ਨੂੰ ਪਾ ਲਵੇਂਗੀ। ਤਦ (ਪ੍ਰਭੂ ਦੇ) ਰਸੀਲੇ ਮੰਗਲਮਈ ਗੁਣਾਂ ਦਾ ਗਾਇਨ ਕਰੀਂ। ਆਨੰਦ-ਸਰੂਪੀ (ਪ੍ਰਭੂ) ਦੀ ਆਰਾਧਨਾ ਕਰੀਂ। ਨਾਨਕ (ਦਾ ਕਥਨ ਹੈ ਕਿ ਜਦ ਮੈਂ ਪ੍ਰਭੂ) ਦੇ ਦੁਆਰ ਉਪਰ ਆਇਆ, ਤਦ ਮੈਂ ਵੀ ਪ੍ਰਭੂ ਨੂੰ ਪਾ ਲਿਆ।੨। (ਹੇ ਸਖੀ!) ਮੋਹਨ ਨੇ (ਮੈਨੂੰ) ਰੂਪ ਦਰਸ਼ਨ ਵਿਖਾਇਆ ਹੈ। ਹੁਣ ਮੈਨੂੰ ਨੀਂਦਰ ਚੰਗੀ ਲਗਦੀ ਹੈ, ਮੇਰੀ ਸਾਰੀ ਤ੍ਰਿਸ਼ਨਾ ਬੁਝ ਗਈ ਹੈ। ਹੁਣ ਮੈਂ ਸਹਿਜ ਅਵਸਥਾ ਵਿਚ ਸਮਾ ਗਈ ਹਾਂ। (ਪ੍ਰੀਤਮ ਦੀ) ਕਹਾਣੀ ਬਹੁਤ ਮਿੱਠੀ ਹੈ। ਮੋਹਨ ਲਾਲ (ਪ੍ਰਭੂ-ਪਤੀ) ਨੂੰ (ਮੈਂ) ਪਾ ਲਿਆ ਹੈ। ਰਹਾਉ ਦੂਜਾ।੧।੧੨੮।

ਬਿਲਾਵਲੁ ਮਹਲਾ ੫ ॥
ਮੋਰੀ ਅਹੰ ਜਾਇ ਦਰਸਨ ਪਾਵਤ ਹੇ ॥
ਰਾਚਹੁ ਨਾਥ ਹੀ ਸਹਾਈ ਸੰਤਨਾ ॥ ਅਬ ਚਰਨ ਗਹੇ ॥੧॥ ਰਹਾਉ ॥
ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ ਉਲਝਿਓ ਅਲਿ ਮਕਰੰਦ ਕਮਲ ਜਿਉ॥
ਅਨ ਰਸ ਨਹੀ ਚਾਹੈ ਏਕੈ ਹਰਿ ਲਾਹੈ ॥੧॥
ਅਨ ਤੇ ਟੂਟੀਐ ਰਿਖ ਤੇ ਛੂਟੀਐ ॥ ਮਨ ਹਰਿ ਰਸ ਘੂਟੀਐ ਸੰਗਿ ਸਾਧੂ ਉਲਟੀਐ॥
ਅਨ ਨਾਹੀ ਨਾਹੀ ਰੇ ॥ ਨਾਨਕ ਪ੍ਰੀਤਿ ਚਰਨ ਚਰਨ ਹੇ ॥੨॥੨॥੧੨੯॥

ਰਾਗੁ ਬਿਲਾਵਲੁ ਮਹਲਾ ੯ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਦੁਖ ਹਰਤਾ ਹਰਿ ਨਾਮੁ ਪਛਾਨੋ ॥
ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥੧॥ ਰਹਾਉ ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ ॥
ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ ॥੧॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ॥
ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ ॥੨॥੧॥

ਬਿਲਾਵਲੁ ਮਹਲਾ ੯ ॥
ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥੧॥ ਰਹਾਉ ॥
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥
ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥

ਬਿਲਾਵਲੁ ਮਹਲਾ ੯ ॥
ਜਾ ਮੈ ਭਜਨੁ ਰਾਮ ਕੋ ਨਾਹੀ ॥
ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ ॥੧॥ ਰਹਾਉ ॥
ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥੧॥
ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥੨॥
ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥
ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥੩॥੩॥

**ਬਿਲਾਵਲੁ ਮਹਲਾ ੫**

(ਹੇ ਜਿਗਿਆਸੂ! ਪ੍ਰਭੂ ਦਾ) ਦਰਸ਼ਨ ਪਾਉਂਦਿਆਂ ਹੀ ਮੇਰਾ ਹੰਕਾਰ ਚਲਾ ਗਿਆ। ਸੰਤਾਂ ਦੇ ਸਹਾਇਕ ਪ੍ਰਭੂ ਨਾਲ ਰਚ ਮਿਚ ਜਾਓ। (ਮੈਂ) ਹੁਣ (ਪ੍ਰਭੂ ਦੇ) ਚਰਣ ਫੜ ਲਏ ਹਨ।੧।ਰਹਾਉ। (ਮੇਰਾ) ਮਨ ਉਸ (ਪ੍ਰਭੂ ਨੂੰ ਹੀ ਚਾਹੁੰਦਾ ਹੈ), ਹੋਰ ਕੁਝ ਨਹੀਂ ਚਾਹੁੰਦਾ, (ਬਸ) ਚਰਨ ਹੀ ਚਰਨ (ਲੋਚਦਾ ਹੈ)। ਜਿਵੇਂ ਭੌਰਾ ਕਮਲ ਦੀ ਸੁਗੰਧੀ ਵਿਚ ਉਲਝਿਆ ਰਹਿੰਦਾ ਹੈ, (ਤਿਵੇਂ ਮੇਰਾ ਮਨ) ਹੋਰ ਕੋਈ ਰਸ ਨਹੀਂ ਚਾਹੁੰਦਾ, ਇਕੋ ਹਰਿ ਨੂੰ ਲਭਦਾ ਹੈ।੧। (ਜੇ ਹੋਰਨਾਂ ਤੋਂ) ਖ਼ਲਾਸ ਹੋ ਜਾਈਏ ਤਾਂ ਧਰਮਰਾਜ (*ਰਿਖ*) ਤੋਂ ਛੁਟ ਜਾਈਦਾ ਹੈ। ਹੇ ਮਨ! ਹਰਿ (ਦੇ ਨਾਮ) ਰਸ ਦੇ ਘੁਟ ਭਰੀਏ, ਸਾਧੂ/ਗੁਰੂ ਦੇ ਸੰਗ ਨਾਲ (ਬਿਰਤੀ ਨੂੰ ਮਾਇਆ ਤੋਂ) ਉਲਟਾ ਲਈਏ। (ਪ੍ਰਭੂ ਤੋਂ ਬਿਨਾ) ਹੋਰ ਕੋਈ ਨਹੀਂ ਹੈ, (ਕੋਈ) ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਹਰ ਵੇਲੇ ਪ੍ਰਭੂ ਦੇ) ਚਰਣਾਂ ਨਾਲ ਪ੍ਰੀਤ (ਬਣੀ ਰਹੇ)।੨।੨।੧੨੯।

**ਰਾਗੁ ਬਿਲਾਵਲੁ ਮਹਲਾ ੯ ਦੁਪਦੇ**

(ਹੇ ਭਾਈ!) ਪ੍ਰਭੂ ਦੇ ਨਾਮ ਨੂੰ ਦੁਖ ਦੂਰ ਕਰਨ ਵਾਲਾ ਸਮਝੋ। (ਇਹ ਗੱਲ) ਦਿਲ ਵਿਚ ਜਾਣ ਲਵੋ ਕਿ ਜਿਸ (ਨਾਮ ਨੂੰ) ਸਿਮਰਨ ਨਾਲ ਅਜਾਮਿਲ (ਇਕ ਦੁਰਾਚਾਰੀ ਵਿਅਕਤੀ) ਅਤੇ ਗਨਿਕਾ (ਵੇਸਵਾ) ਮੁਕਤ ਹੋ ਗਈ।੧।ਰਹਾਉ। ਛਿਨ ਭਰ ਵਿਚ (ਤੰਦੁਏ ਦੁਆਰਾ ਗ੍ਰਸੇ) ਹਾਥੀ (*ਗਜ*) ਦਾ ਡਰ ਖ਼ਤਮ ਹੋ ਗਿਆ, ਜਦੋਂ (ਉਸ ਨੇ) ਰਾਮ (ਦਾ ਨਾਮ) ਉਚਰਿਆ। ਨਾਰਦ ਦਾ ਕਿਹਾ (ਉਪਦੇਸ਼) ਬਾਲਕ ਧ੍ਰੂਹ ਸੁਣ ਕੇ (ਰਾਮ-ਨਾਮ ਦੇ) ਭਜਨ ਵਿਚ ਲੀਨ ਹੋ ਗਿਆ।੧। (ਉਸ ਨੇ) ਅਚਲ, ਅਮਰ ਅਤੇ ਨਿਰਭੈ ਪਦ ਪ੍ਰਾਪਤ ਕੀਤਾ, (ਜਿਸ ਕਰਕੇ) ਸੰਸਾਰ ਹੈਰਾਨ ਹੋ ਗਿਆ। ਨਾਨਕ ਦਾ ਕਥਨ ਹੈ ਕਿ ਹਰਿ ਭਗਤਾਂ ਦਾ ਰਖਿਅਕ ਹੈ, ਤੁਸੀਂ ਸਦਾ ਉਸ ਨੂੰ (ਆਪਣੇ) ਨੇੜੇ ਸਮਝੋ।੨।੧।

**ਬਿਲਾਵਲੁ ਮਹਲਾ ੯**

(ਜੀਵ) ਪ੍ਰਭੂ ਦੇ ਨਾਮ (ਸਿਮਰਨ) ਬਿਨਾ ਦੁਖ ਪਾਉਂਦਾ ਹੈ। ਭਗਤੀ ਤੋਂ ਬਿਨਾ (ਮਨੁੱਖ ਦਾ) ਸੰਸ਼ਾ ਦੂਰ ਨਹੀਂ ਹੁੰਦਾ, ਇਹ ਭੇਦ ਗੁਰੂ ਦਸਦਾ ਹੈ।੧।ਰਹਾਉ। ਕੀ ਹੁੰਦਾ ਹੈ ਤੀਰਥ (ਇਸ਼ਨਾਨ) ਕੀਤਿਆਂ ਜਾਂ ਵਰਤ (ਰਖਿਆਂ), (ਜੇ ਮਨੁੱਖ) ਰਾਮ ਦੀ ਸ਼ਰਣ ਵਿਚ ਨਹੀਂ ਆਉਂਦਾ। ਉਸ ਦੇ ਜੋਗ ਅਤੇ ਯੱਗ (ਜਿਹੇ ਕੀਤੇ ਕਰਮ) ਵਿਅਰਥ ਸਮਝੋ, ਜੋ ਪ੍ਰਭੂ ਦਾ ਜਸ ਵਿਸਾਰ ਦਿੰਦਾ ਹੈ।੧। (ਜੋ ਵਿਅਕਤੀ) ਮਾਣ ਅਤੇ ਮੋਹ ਦੋਹਾਂ ਨੂੰ ਤਿਆਗ ਕੇ ਪਰਮਾਤਮਾ ਦੇ ਗੁਣ ਗਾਉਂਦਾ ਹੈ, ਨਾਨਕ ਦਾ ਕਥਨ ਹੈ ਕਿ ਇਸ ਢੰਗ (ਨਾਲ ਕੀਤੇ ਭਜਨ ਕਾਰਣ) ਕੋਈ (ਵਿਰਲਾ) ਵਿਅਕਤੀ ਹੀ ਜੀਵਨ-ਮੁਕਤ ਅਖਵਾਉਂਦਾ ਹੈ।੨।੨।

**ਬਿਲਾਵਲੁ ਮਹਲਾ ੯**

ਜਿਸ (ਵਿਅਕਤੀ ਦੇ ਹਿਰਦੇ) ਵਿਚ ਰਾਮ ਦਾ ਭਜਨ ਨਹੀਂ ਹੈ, (ਤਾਂ) ਇਹ (ਮਨ ਵਿਚ) ਸਮਝ ਲਵੋ ਕਿ ਉਸ ਮਨੁੱਖ ਨੇ (ਆਪਣਾ) ਜਨਮ ਵਿਅਰਥ ਵਿਚ ਗਵਾ ਦਿੱਤਾ ਹੈ।੧।ਰਹਾਉ। (ਜੋ ਵਿਅਕਤੀ) ਤੀਰਥ (ਇਸ਼ਨਾਨ) ਕਰਦਾ ਹੈ, ਜਾਂ ਫਿਰ ਵਰਤ ਰਖਦਾ ਹੈ, (ਪਰ ਜੇ) ਉਸ ਦਾ ਮਨ ਵਸ ਵਿਚ ਨਹੀਂ ਹੈ, (ਤਾਂ) ਤੁਸੀਂ ਉਸ ਦੇ ਧਰਮ-ਕਰਮ ਨੂੰ ਨਿਸਫਲ ਸਮਝੋ, ਇਹ (ਗੱਲ) ਮੈਂ ਉਸ ਨੂੰ ਸੱਚ ਕਹਿ ਰਿਹਾ ਹਾਂ।੧। ਜਿਵੇਂ ਪੱਥਰ ਜਲ ਵਚ ਰਖੋ, ਉਸ ਉਤੇ ਪਾਣੀ ਅਸਰ ਨਹੀਂ ਕਰਦਾ, ਤਿਵੇਂ ਹੀ ਤੁਸੀਂ ਉਸ ਪ੍ਰਾਣੀ ਨੂੰ ਸਮਝੋ ਜੋ ਭਗਤੀ ਤੋਂ ਵਿਛੁੰਨਾ ਹੈ।੨। ਕਲਿਯੁਗ ਵਿਚ ਮੁਕਤੀ ਨਾਮ ਤੋਂ ਹੀ ਪ੍ਰਾਪਤ ਹੋ ਸਕਦੀ ਹੈ, ਗੁਰੂ ਨੇ ਇਹ ਭੇਦ (ਦੀ ਗੱਲ) ਦਸੀ ਹੈ। ਨਾਨਕ ਦਾ ਕਥਨ ਹੈ ਕਿ ਉਹੀ ਮਨੁੱਖ ਵੱਡਾ ਹੈ ਜੋ ਪ੍ਰਭੂ ਦੇ ਗੁਣ ਗਾਉਂਦਾ ਹੋਵੇ।੩।੩।

ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦ ੴ ਸਤਿਗੁਰ ਪ੍ਰਸਾਦਿ ॥
ਨਿਕਟਿ ਵਸੈ ਦੇਖੈ ਸਭੁ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਵਿਣੁ ਭੈ ਪਇਐ ਭਗਤਿ ਨ ਹੋਈ ॥ ਸਬਦਿ ਰਤੇ ਸਦਾ ਸੁਖੁ ਹੋਈ ॥੧॥
ਐਸਾ ਗਿਆਨੁ ਪਦਾਰਥੁ ਨਾਮੁ ॥ ਗੁਰਮੁਖਿ ਪਾਵਸਿ ਰਸਿ ਰਸਿ ਮਾਨੁ ॥੧॥ ਰਹਾਉ॥
ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥
ਕਥਿ ਕਹਣੈ ਤੇ ਰਹੈ ਨ ਕੋਈ ॥ ਬਿਨੁ ਰਸ ਰਾਤੇ ਮੁਕਤਿ ਨ ਹੋਈ ॥੨॥
ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਰਹਤ ਸਾਚਾ ਮਨਿ ਸੋਈ ॥
ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥ ਨਾਵਹੁ ਭੂਲੇ ਥਾਉ ਨ ਕੋਈ ॥੩॥
ਮਨੁ ਮਾਇਆ ਬੰਧਿਓ ਸਰ ਜਾਲਿ ॥ ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ ॥
ਜੋ ਆਂਜੈ ਸੋ ਦੀਸੈ ਕਾਲਿ ॥ ਕਾਰਜੁ ਸੀਧੋ ਰਿਦੈ ਸਮ੍ਹਾਲਿ ॥੪॥

ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥ ਮਨਮੁਖਿ ਹਉਮੈ ਪਤਿ ਗਵਾਈ ॥
ਆਪੇ ਕਰਤੈ ਭਗਤਿ ਕਰਾਈ ॥ ਗੁਰਮੁਖਿ ਆਪੇ ਦੇ ਵਡਿਆਈ ॥੫॥
ਰੈਣਿ ਅੰਧਾਰੀ ਨਿਰਮਲ ਜੋਤਿ ॥ ਨਾਮ ਬਿਨਾ ਝੂਠੇ ਕੁਚਲ ਕਛੋਤਿ ॥
ਬੇਦੁ ਪੁਕਾਰੈ ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥੬॥
ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥ ਗੁਰਮੁਖਿ ਸਾਂਤਿ ਊਤਮ ਕਰਾਮੰ ॥
ਮਨਮੁਖਿ ਜੋਨੀ ਦੂਖ ਸਹਾਮੰ ॥ ਬੰਧਨ ਤੂਟੇ ਇਕੁ ਨਾਮੁ ਵਸਾਮੰ ॥੭॥
ਮੰਨੇ ਨਾਮੁ ਸਚੀ ਪਤਿ ਪੂਜਾ ॥ ਕਿਸੁ ਵੇਖਾ ਨਾਹੀ ਕੋ ਦੂਜਾ ॥
ਦੇਖਿ ਕਹਉ ਭਾਵੈ ਮਨਿ ਸੋਇ ॥ ਨਾਨਕੁ ਕਹੈ ਅਵਰੁ ਨਹੀ ਕੋਇ ॥੮॥੧॥

ਬਿਲਾਵਲੁ ਮਹਲਾ ੧ ॥
ਮਨ ਕਾ ਕਹਿਆ ਮਨਸਾ ਕਰੈ ॥ ਇਹੁ ਮਨੁ ਪੁੰਨੁ ਪਾਪੁ ਉਚਰੈ ॥
ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥ ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ ॥੧॥
ਤਨੁ ਧਨੁ ਕਲਤੁ ਸਭੁ ਦੇਖੁ ਅਭਿਮਾਨਾ ॥
ਬਿਨੁ ਨਾਵੈ ਕਿਛੁ ਸੰਗਿ ਨ ਜਾਨਾ ॥੧॥ ਰਹਾਉ ॥
ਕੀਚਹਿ ਰਸ ਭੋਗ ਖੁਸੀਆ ਮਨ ਕੇਰੀ ॥ ਧਨੁ ਲੋਕਾਂ ਤਨੁ ਭਸਮੈ ਢੇਰੀ ॥
ਖਾਕੂ ਖਾਕੁ ਰਲੈ ਸਭੁ ਫੈਲੁ ॥ ਬਿਨੁ ਸਬਦੈ ਨਹੀ ਉਤਰੈ ਮੈਲੁ ॥੨॥
ਗੀਤ ਰਾਗ ਘਨ ਤਾਲ ਸਿ ਕੂਰੇ ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ॥
ਦੂਜੀ ਦੁਰਮਤਿ ਦਰਦੁ ਨ ਜਾਇ ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ ॥੩॥

**ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦**

(ਪ੍ਰਭੂ ਸਾਡੇ) ਨੇੜੇ ਵਸਦਾ ਹੈ ਅਤੇ ਉਹ ਸਭ ਨੂੰ ਵੇਖਦਾ ਹੈ। (ਪਰ) ਕੋਈ ਵਿਰਲਾ ਗੁਰਮੁਖ (ਸਾਧਕ) ਹੀ (ਇਸ ਭੇਦ ਨੂੰ) ਸਮਝਦਾ ਹੈ। (ਮਨ ਵਿਚ ਈਸ਼ਵਰੀ) ਭੈ ਪਏ ਬਿਨਾ ਭਗਤੀ ਨਹੀਂ ਹੋ ਸਕਦੀ। ਸ਼ਬਦ ਵਿਚ ਰੰਗੇ ਜਾਣ ਵਾਲੇ ਨੂੰ ਸਦਾ ਸੁਖ (ਪ੍ਰਾਪਤ) ਹੁੰਦਾ ਹੈ।੧। ਨਾਮ ਅਜਿਹਾ ਗਿਆਨ ਪਦਾਰਥ ਹੈ (ਜਿਸ ਵਿਚ) ਗੁਰਮੁਖ (ਸਾਧਕ) ਪ੍ਰੇਮ ਸਹਿਤ ਮਗਨ ਹੋ ਕੇ ਮਾਣ ਪ੍ਰਾਪਤ ਕਰਦਾ ਹੈ।੧।ਰਹਾਉ। ਗਿਆਨ ਗਿਆਨ ਦਾ ਕਥਨ ਹਰ ਕੋਈ ਕਰਦਾ ਹੈ, ਕਥ ਕਥ ਕੇ ਵਾਦ-ਵਿਵਾਦ ਕਰਦਾ ਹੈ ਅਤੇ ਦੁਖੀ ਹੁੰਦਾ ਹੈ। ਨਿਰਾ ਕਥਨ ਕਰਨੋਂ ਕੋਈ ਨਹੀਂ ਰਹਿੰਦਾ। (ਨਾਮ ਦੇ) ਰਸ ਵਿਚ ਲੀਨ ਹੋਏ ਬਿਨਾ ਮੁਕਤੀ (ਪ੍ਰਾਪਤ) ਨਹੀਂ ਹੁੰਦੀ।੨। ਗਿਆਨ ਧਿਆਨ ਸਭ ਗੁਰੂ ਤੋਂ (ਪ੍ਰਾਪਤ) ਹੁੰਦਾ ਹੈ। ਸੱਚੀ ਰਹਿਣੀ ਨਾਲ ਉਹ ਸਤਿਸਰੂਪ (ਪ੍ਰਭੂ) ਮਨ ਵਿਚ (ਆ ਵਸਦਾ ਹੈ)। ਮਨਮੁਖ (ਵਿਅਕਤੀ) ਦੀ ਕਥਨੀ ਤਾਂ ਹੈ, ਪਰ ਰਹਿਣੀ ਨਹੀਂ ਹੁੰਦੀ। ਨਾਮ ਤੋਂ ਭੁਲੇ ਹੋਏ ਨੂੰ ਕੋਈ ਥਾਂ ਨਹੀਂ (ਮਿਲਦੀ)।੩। ਮਾਇਆ ਨੇ (ਸੰਸਾਰ ਰੂਪ) ਸਰੋਵਰ ਵਿਚ ਮਨ ਨੂੰ (ਆਪਣੇ) ਜਾਲ ਵਿਚ ਬੰਨ੍ਹਿਆ ਹੋਇਆ ਹੈ। ਹਰ ਇਕ ਸ਼ਰੀਰ ਵਿਚ ਵਿਸ਼ਿਆਂ ਦੀ ਜ਼ਹਿਰ ਸਹਿਤ (ਇਹ ਜਾਲ) ਵਿਆਪ ਰਿਹਾ ਹੈ। ਜੋ (ਜੀਵ ਦੁਨੀਆ ਵਿਚ) ਆਉਂਦਾ ਹੈ, ਉਹ ਕਾਲ (ਦੇ ਵਸ ਵਿਚ) ਦਿਸਦਾ ਹੈ। (ਪ੍ਰਭੂ ਨੂੰ) ਹਿਰਦੇ ਵਿਚ ਯਾਦ ਕਰਨ ਨਾਲ ਕਾਰਜ ਸਿੱਧ ਹੁੰਦਾ ਹੈ।੪।

ਗਿਆਨੀ ਉਹ (ਵਿਅਕਤੀ) ਹੈ ਜਿਸ ਨੇ ਸ਼ਬਦ ਵਿਚ ਲਿਵ ਲਗਾ ਲਈ ਹੋਵੇ। ਮਨਮੁਖ ਨੇ ਹਉਮੈ (ਵਿਚ ਲਗ ਕੇ) ਪ੍ਰਤਿਸ਼ਠਾ ਖ਼ਤਮ ਕਰ ਲਈ ਹੈ। (ਜਿਸ ਤੋਂ) ਕਰਤਾਰ ਨੇ ਆਪ ਭਗਤੀ ਕਰਾਈ ਹੈ, (ਉਸ) ਗੁਰਮੁਖ ਨੂੰ ਆਪ ਹੀ ਵਡਿਆਈ ਦਿੰਦਾ ਹੈ।੫। (ਜੀਵਨ ਰੂਪ) ਰਾਤ ਹਨੇਰੀ ਹੈ, (ਇਸ ਵਿਚ ਪ੍ਰਭੂ ਦੀ) ਨਿਰਮਲ ਜੋਤਿ (ਦਾ ਚਾਨਣ ਹੈ)। ਨਾਮ ਤੋਂ ਬਿਨਾ (ਮਨੁੱਖ) ਝੂਠੇ, ਮੈਲੇ ਅਤੇ ਅਛੂਤ ਹਨ। ਵੇਦ ਭਗਤੀ ਦੇ ਸੋਮੇ (ਬਾਰੇ) ਪੁਕਾਰਦੇ ਹਨ, (ਉਸ ਪੁਕਾਰ ਨੂੰ ਜੋ) ਸੁਣਦਾ ਹੈ, ਸੁਣ ਸੁਣ ਕੇ ਮੰਨਦਾ ਹੈ, (ਉਹ ਸਭ ਵਿਚ ਪ੍ਰਭੂ ਦੀ) ਜੋਤਿ ਵੇਖਦਾ ਹੈ।੬। ਸ਼ਾਸਤ੍ਰ ਅਤੇ ਸਿਮ੍ਰਿਤੀਆਂ ਨਾਮ ਨੂੰ ਦ੍ਰਿੜ੍ਹ ਕਰਾਉਂਦੀਆਂ ਹਨ। ਗੁਰਮੁਖ (ਸਾਧਕ) ਉਤਮ ਕਰਮ ਕਰਕੇ ਸ਼ਾਂਤੀ ਪ੍ਰਾਪਤ ਕਰਦਾ ਹੈ। ਮਨਮੁਖ (ਵਿਅਕਤੀ) ਜੂਨਾਂ ਦਾ ਦੁਖ ਸਹਾਰਦਾ ਹੈ। (ਜੇ ਉਹ) ਇਕ ਨਾਮ ਨੂੰ (ਮਨ ਵਿਚ) ਵਸਾ ਲੈਣ, (ਤਾਂ) ਬੰਧਨ ਟੁਟ ਜਾਂਦੇ ਹਨ।੭। (ਪ੍ਰਭੂ ਦਾ) ਨਾਮ ਸਿਮਰਨ ਨਾਲ ਸੱਚੀ ਪ੍ਰਤਿਸ਼ਠਾ (ਮਿਲਦੀ ਹੈ), ਪੂਜਾ ਵੀ (ਹੁੰਦੀ ਹੈ)। (ਉਸ ਪ੍ਰਭੂ ਤੋਂ ਬਿਨਾ ਮੈਂ) ਕਿਸ ਨੂੰ ਵੇਖਾਂ, (ਕਿਉਂਕਿ) ਕੋਈ ਦੂਜਾ ਨਹੀਂ ਹੈ। (ਮੈਂ) ਵੇਖ ਕੇ ਹੀ ਕਹਿੰਦਾ ਹਾਂ ਕਿ ਉਹ (ਪ੍ਰਭੂ) ਮੇਰੇ ਮਨ ਨੂੰ ਚੰਗਾ ਲਗਦਾ ਹੈ। ਨਾਨਕ ਦਾ ਕਥਨ ਹੈ ਕਿ (ਉਸ ਤੋਂ ਬਿਨਾ) ਹੋਰ ਕੋਈ ਨਹੀਂ ਹੈ।੮।੧।

**ਬਿਲਾਵਲੁ ਮਹਲਾ ੧**

(ਮਨਮੁਖ ਵਿਅਕਤੀ ਦੀ) ਬੁੱਧੀ (*ਮਨਸਾ*) ਮਨ ਦੇ ਕਹੇ ਅਨੁਸਾਰ ਕਰਮਸ਼ੀਲ ਹੁੰਦੀ ਹੈ। ਇਹ ਮਨ ਪੁੰਨ ਅਤੇ ਪਾਪ (ਕਰਨੇ) ਉਚਰਦਾ ਹੈ। ਮਾਇਆ ਦੇ ਨਸ਼ੇ ਵਿਚ ਮਸਤ ਹੋਏ ਨੂੰ ਤ੍ਰਿਪਤੀ ਨਹੀਂ ਆਉਂਦੀ। ਤ੍ਰਿਪਤੀ ਅਤੇ ਮੁਕਤੀ (ਤਾਂ ਪ੍ਰਾਪਤ ਹੁੰਦੀਆਂ ਹਨ) ਜੇ ਮਨ ਵਿਚ ਸੱਚਾ (ਪ੍ਰਭੂ) ਚੰਗਾ ਲਗ ਜਾਵੇ।੧। (ਹੇ ਮਨੁੱਖ!) ਵੇਖ—ਤਨ, ਧਨ, ਇਸਤਰੀ (*ਕਲਤੁ*) ਸਭ ਹੰਕਾਰ ਹੀ ਹਨ। ਨਾਮ ਤੋਂ ਬਿਨਾ ਕੁਝ ਵੀ ਨਾਲ ਨਹੀਂ ਜਾਂਦਾ।੧।ਰਹਾਉ। ਮਨ ਦੀ ਖ਼ੁਸ਼ੀਆਂ ਅਨੁਸਾਰ (ਮਾਇਆਵੀ) ਰਸ ਭੋਗ ਕੀਤੇ ਜਾਂਦੇ ਹਨ। (ਮਰਨ ਤੋਂ ਬਾਦ) ਧਨ ਲੋਕਾਂ (ਦਾ ਹੋ ਜਾਂਦਾ ਹੈ) ਅਤੇ ਤਨ ਸੁਆਹ ਦੀ ਢੇਰੀ (ਬਣ ਜਾਂਦਾ ਹੈ)। ਸਾਰਾ ਪਸਾਰਾ (*ਫੈਲੁ*) ਮਿੱਟੀ ਨਾਲ ਮਿੱਟੀ ਹੋ ਜਾਂਦਾ ਹੈ। ਸ਼ਬਦ (ਦੀ ਸਾਧਨਾ) ਤੋਂ ਬਿਨਾ (ਮਨ ਦੀ) ਮੈਲ ਨਹੀਂ ਉਤਰਦੀ।੨। ਬਹੁਤੇ ਗੀਤ, ਰਾਗ ਅਤੇ ਤਾਲ ਇਹ (ਸਭ) ਕੂੜੇ ਹਨ। ਤਿੰਨਾਂ ਗੁਣਾਂ ਤੋਂ ਪੈਦਾ ਹੋਣ ਵਾਲਾ (ਸਭ ਕੁਝ) ਨਾਸ਼ਮਾਨ ਹੈ, (ਜੀਵ ਨੂੰ ਪ੍ਰਭੂ ਤੋਂ) ਦੂਰ ਕਰਦਾ ਹੈ। ਦ੍ਵੈਤ-ਭਾਵ ਵਾਲੀ ਮਾੜੀ ਮਤਿ ਤੋਂ ਉਪਜਿਆ ਦਰਦ ਖ਼ਤਮ ਨਹੀਂ ਹੁੰਦਾ। ਗੁਰੂ ਦੁਆਰਾ (ਪ੍ਰਭੂ ਦੇ)

ਧੋਤੀ ਊਜਲ ਤਿਲਕੁ ਗਲਿ ਮਾਲਾ ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ ॥
ਨਾਮੁ ਵਿਸਾਰਿ ਮਾਇਆ ਮਦੁ ਪੀਆ ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥੪॥

ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥
ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥ਬੰਧਨਿ ਬਾਧਿਆ ਆਈਐ ਜਾਈਐ॥੫॥
ਗੁਰ ਸੇਵਾ ਤੇ ਲਹੈ ਪਦਾਰਥੁ ॥ਹਿਰਦੈ ਨਾਮੁ ਸਦਾ ਕਿਰਤਾਰਥੁ ॥
ਸਾਚੀ ਦਰਗਹ ਪੂਛ ਨ ਹੋਇ ॥ ਮਾਨੇ ਹੁਕਮੁ ਸੀਝੈ ਦਰਿ ਸੋਇ ॥੬॥
ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ॥ ਰਹੈ ਰਜਾਈ ਹੁਕਮੁ ਪਛਾਣੈ ॥
ਹੁਕਮੁ ਪਛਾਣਿ ਸਚੈ ਦਰਿ ਵਾਸੁ ॥ ਕਾਲ ਬਿਕਾਲ ਸਬਦਿ ਭਏ ਨਾਸੁ ॥੭॥
ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥
ਨਾ ਓਹੁ ਆਵੈ ਨਾ ਓਹੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥੮॥੨॥

ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦ ੴ ਸਤਿਗੁਰ ਪ੍ਰਸਾਦਿ ॥
ਜਗੁ ਕਊਆ ਮੁਖਿ ਚੁੰਚ ਗਿਆਨੁ ॥ ਅੰਤਰਿ ਲੋਭੁ ਝੂਠੁ ਅਭਿਮਾਨੁ ॥
ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥੧॥
ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ ॥੧॥ ਰਹਾਉ ॥
ਗੁਰਿ ਕਹਿਆ ਸਾ ਕਾਰ ਕਮਾਵਹੁ ॥ਸਬਦੁ ਚੀਨਿ੍ ਸਹਜ ਘਰਿ ਆਵਹੁ ॥
ਸਾਚੈ ਨਾਇ ਵਡਾਈ ਪਾਵਹੁ ॥੨॥
ਆਪਿ ਨ ਬੂਝੈ ਲੋਕ ਬੁਝਾਵੈ ॥ ਮਨ ਕਾ ਅੰਧਾ ਅੰਧੁ ਕਮਾਵੈ ॥
ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ ॥੩॥
ਹਰਿ ਜੀਉ ਸੇਵੀਐ ਅੰਤਰਜਾਮੀ ॥ ਘਟ ਘਟ ਅੰਤਰਿ ਜਿਸ ਕੀ ਜੋਤਿ ਸਮਾਨੀ ॥
ਤਿਸੁ ਨਾਲਿ ਕਿਆ ਚਲੈ ਪਹਨਾਮੀ ॥੪॥

ਸਾਚਾ ਨਾਮੁ ਸਾਚੈ ਸਬਦਿ ਜਾਨੈ ॥ ਆਪੈ ਆਪੁ ਮਿਲੈ ਚੂਕੈ ਅਭਿਮਾਨੈ ॥
ਗੁਰਮੁਖਿ ਨਾਮੁ ਸਦਾ ਸਦਾ ਵਖਾਨੈ ॥੫॥
ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ ॥ ਅਉਗਣ ਕਾਟਿ ਪਾਪਾ ਮਤਿ ਖਾਈ ॥
ਕੰਚਨ ਕਾਇਆ ਜੋਤੀ ਜੋਤਿ ਸਮਾਈ ॥੬॥
ਸਤਿਗੁਰਿ ਮਿਲਿਐ ਵਡੀ ਵਡਿਆਈ ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥
ਨਾਮਿ ਰਤੇ ਸਦਾ ਸੁਖੁ ਪਾਈ ॥੭॥
ਗੁਰਮਤਿ ਮਾਨਿਆ ਕਰਣੀ ਸਾਰੁ ॥ ਗੁਰਮਤਿ ਮਾਨਿਆ ਮੋਖ ਦੁਆਰੁ ॥

ਗੁਣ ਗਾਉਣ ਦੇ ਦਾਰੂ ਰਾਹੀਂ ਖ਼ਲਾਸੀ ਹੁੰਦੀ ਹੈ।੩। (ਤੇੜ) ਚਿੱਟੀ ਧੋਤੀ, (ਮੱਥੇ ਉਤੇ) ਤਿਲਕ ਅਤੇ ਗਲ ਵਿਚ ਮਾਲਾ (ਕਿਸ ਕੰਮ ਦੇ ਹਨ ਜੇ ਮਨ) ਵਿਚ ਕ੍ਰੋਧ ਹੋਵੇ। (ਉਨ੍ਹਾਂ ਦਾ ਬਾਣੀ ਨੂੰ ਮੂੰਹੋਂ) ਪੜ੍ਹਨਾ ਨਾਟ-ਘਰ (ਦੇ ਪਾਤਰਾਂ ਦੇ ਸੰਵਾਦ ਪੜ੍ਹਨ ਵਾਂਗ ਹੈ)। (ਜਿਸ ਨੇ) ਨਾਮ ਨੂੰ ਭੁਲਾ ਕੇ ਮਾਇਆਵੀ ਸ਼ਰਾਬ ਪੀਤੀ ਹੈ, (ਉਸ ਨੂੰ) ਗੁਰੂ ਦੀ ਭਗਤੀ ਤੋਂ ਬਿਨਾ ਸੁਖ ਪ੍ਰਾਪਤ ਨਹੀਂ ਹੁੰਦਾ।੪।

ਜੋ (ਵਿਅਕਤੀ) ਗੁਰੂ ਤੋਂ ਮੂੰਹ ਫੇਰ ਲੈਂਦਾ ਹੈ, ਉਸ ਨੂੰ ਸੂਰ (*ਸੂਕਰ*), ਕੁੱਤੇ (*ਸੁਆਨ*), ਖੋਤੇ, ਬਿਲੇ, ਪਸ਼ੂ, ਮਲੇਛ, ਨੀਚ ਚੰਡਾਲ ਆਦਿ ਦੀਆਂ ਜੂਨਾਂ ਵਿਚ ਭਵਾਇਆ ਜਾਂਦਾ ਹੈ। (ਉਹ) ਬੰਧਨ ਵਿਚ ਬੰਨ੍ਹਿਆ ਹੋਇਆ ਆਉਂਦਾ ਜਾਂਦਾ ਰਹਿੰਦਾ ਹੈ।੫। ਗੁਰੂ ਦੀ ਸੇਵਾ ਦੁਆਰਾ (ਮਨੁੱਖ ਨਾਮ ਰੂਪ) ਪਦਾਰਥ ਪ੍ਰਾਪਤ ਕਰਦਾ ਹੈ। (ਉਸ ਦੇ) ਹਿਰਦੇ ਵਿਚ ਨਾਮ (ਵਸਦਾ ਹੈ), ਸਦਾ ਸਫਲ-ਮਨੋਰਥ (ਹੁੰਦਾ ਹੈ)। (ਉਸ ਦੀ) ਸੱਚੀ ਦਰਗਾਹ ਵਿਚ ਪੁਛ-ਪੜਤਾਲ ਨਹੀਂ ਹੁੰਦੀ। (ਜੋ ਪ੍ਰਭੂ ਦਾ) ਹੁਕਮ ਮੰਨਦਾ ਹੈ, (ਉਹ ਪ੍ਰਭੂ ਦੇ) ਦਰ ਉਤੇ ਸਫਲ (*ਸੀਝੈ*) ਹੋ ਜਾਂਦਾ ਹੈ।੬। (ਜਿਸ ਨੂੰ) ਸਤਿਗੁਰੂ ਮਿਲਦਾ ਹੈ, ਤਾਂ (ਉਹ ਮਨੁੱਖ) ਉਸ (ਪ੍ਰਭੂ) ਨੂੰ ਜਾਣਦਾ ਹੈ। (ਉਸ ਦੀ) ਰਜ਼ਾ ਵਿਚ ਰਹਿੰਦਾ ਹੈ ਅਤੇ ਹੁਕਮ ਨੂੰ ਪਛਾਣਦਾ ਹੈ। ਹੁਕਮ ਪਛਾਣਨ ਨਾਲ ਸੱਚੀ ਦਰਗਾਹ ਵਿਚ ਨਿਵਾਸ ਹੋ ਜਾਂਦਾ ਹੈ। ਸ਼ਬਦ ਦੁਆਰਾ ਉਸ ਦਾ ਜਨਮ (*ਬਿਕਾਲ*) ਅਤੇ ਮਰਨ (*ਕਾਲ*) ਖ਼ਤਮ ਹੋ ਜਾਂਦੇ ਹਨ।੭। (ਉਹ ਸਾਧਕ) ਸਭ ਕੁਝ ਉਸ (ਪ੍ਰਭੂ) ਦਾ ਜਾਣ ਕੇ (ਸੰਸਾਰ ਤੋਂ) ਨਿਰਲਿਪਤ ਰਹਿੰਦਾ ਹੈ। ਜਿਸ ਦਾ ਇਹ ਤਨ ਮਨ ਦਿੱਤਾ ਹੋਇਆ ਹੈ, (ਉਸ ਨੂੰ) ਅਰਪ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ (ਮਨੁੱਖ) ਨ ਆਉਂਦਾ ਹੈ, ਨ ਉਹ ਜਾਂਦਾ ਹੈ, (ਉਹ) ਸੱਚੇ ਪ੍ਰਭੂ ਵਿਚ ਸਮਾ ਜਾਂਦਾ ਹੈ।੮।੨।

**ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦**

ਇਹ ਸੰਸਾਰ ਕਾਂ (ਦੇ ਸਮਾਨ ਹੈ ਅਤੇ ਇਸ ਦੇ) ਮੂੰਹ ਵਿਚ ਕੇਵਲ ਕਹਿਣ ਦਾ ਗਿਆਨ ਹੈ। (ਇਸ ਦੇ ਹਿਰਦੇ) ਅੰਦਰ ਲੋਭ, ਝੂਠ, ਹੰਕਾਰ ਆਦਿ ਹਨ, (ਪਰ ਉਸ ਦਾ) ਨਾਮ ਤੋਂ ਬਿਨਾ ਅੰਤ ਨੂੰ (*ਨਿਦਾਨਿ*) ਪਾਜ ਖੁਲ੍ਹ ਜਾਂਦਾ ਹੈ।੧। ਸਤਿਗੁਰੂ ਦੇ ਸੇਵਨ ਨਾਲ ਨਾਮ ਮਨ-ਚਿਤ ਵਿਚ ਆ ਵਸਦਾ ਹੈ। (ਜਿਸ ਵੇਲੇ) ਗੁਰੂ ਮਿਲਦਾ ਹੈ, (ਤਾਂ ਉਹ) ਹਰਿ-ਨਾਮ ਚੇਤੇ ਕਰਾਉਂਦਾ ਹੈ, ਨਾਮ ਤੋਂ ਬਿਨਾ ਹੋਰ (ਸਭ) ਪ੍ਰੀਤ ਝੂਠੀ ਹੈ।੧ ਰਹਾਉ। (ਹੇ ਪ੍ਰਾਣੀ! ਜੋ) ਗੁਰੂ ਨੇ ਕਹੀ ਹੈ, ਉਹ ਕਾਰ ਕਮਾਓ। ਸ਼ਬਦ ਨੂੰ ਸਮਝ ਕੇ ਸਹਿਜ ਦੇ ਘਰ ਵਿਚ ਟਿਕਿਆ ਕਰੋ। ਸੱਚੇ ਨਾਮ ਦੁਆਰਾ ਵਡਿਆਈ ਪ੍ਰਾਪਤ ਕਰੋ।੨। (ਜੋ ਵਿਅਕਤੀ) ਆਪ ਤਾਂ ਸਮਝਦਾ ਨਹੀਂ, (ਪਰ) ਲੋਕਾਂ ਨੂੰ ਸਮਝਾਉਂਦਾ ਹੈ, (ਉਹ) ਮਨ ਦਾ ਅੰਨ੍ਹਾ ਹੈ ਅਤੇ ਅੰਨ੍ਹਿਆਂ/ਅਗਿਆਨੀਆਂ ਵਾਲੀ ਕਾਰ ਕਰਦਾ ਹੈ। (ਉਹ ਮਨੁੱਖ ਪ੍ਰਭੂ ਦਾ) ਦੁਆਰ, ਠਿਕਾਣਾ ਅਤੇ ਮਹਲ ਕਿਵੇਂ ਪ੍ਰਾਪਤ ਕਰ ਸਕਦਾ ਹੈ?।੩। ਹਰਿ ਅੰਤਰਯਾਮੀ ਨੂੰ ਸੇਵਣਾ ਚਾਹੀਦਾ ਹੈ, ਜਿਸ ਦੀ ਜੋਤਿ (ਹਰ ਇਕ ਦੇ ਹਿਰਦੇ ਵਿਚ) ਸਮਾ ਰਹੀ ਹੈ। ਉਸ (ਪ੍ਰਭੂ) ਤੋਂ ਕੀ ਲੁਕਾ (*ਪਹਨਾਮੀ*) ਹੋ ਸਕਦਾ ਹੈ।੪।

(ਜੋ ਮਨੁੱਖ) ਸੱਚੇ ਸ਼ਬਦ ਦੁਆਰਾ ਸੱਚੇ ਨਾਮ ਨੂੰ ਪਛਾਣ ਲੈਂਦਾ ਹੈ, (ਉਸ ਦਾ) ਹੰਕਾਰ ਖ਼ਤਮ ਹੋ ਜਾਂਦਾ ਹੈ ਅਤੇ ਆਪਣੇ ਆਪ ਨੂੰ (ਅਰਥਾਤ ਬ੍ਰਹਮ ਜੋਤਿ ਨੂੰ) ਮਿਲ ਪੈਂਦਾ ਹੈ। (ਉਹ) ਗੁਰੂ ਦੁਆਰਾ ਨਾਮ ਦਾ ਸਦਾ ਸਦਾ ਬਖਾਨ ਕਰਦਾ ਹੈ।੫। ਸਤਿਗੁਰੂ ਦੀ ਸੇਵਾ ਕਰਨ ਨਾਲ ਦ੍ਵੈਤ-ਭਾਵਨਾ ਵਾਲੀ ਮਾੜੀ ਬੁੱਧੀ ਚਲੀ ਜਾਂਦੀ ਹੈ। (ਸ੍ਰੇਸ਼ਠ ਬੁੱਧੀ) ਔਗੁਣਾਂ ਨੂੰ ਕਟ ਕੇ ਪਾਪਾਂ ਵਾਲੀ ਮਤਿ ਨੂੰ ਨਸ਼ਟ ਕਰ ਦਿੰਦੀ ਹੈ। ਸ਼ਰੀਰ ਸੋਨੇ (ਵਾਂਗ ਸ਼ੁੱਧ ਹੋ ਜਾਂਦਾ ਹੈ) ਅਤ ਜੀਵ-ਜੋਤਿ ਬ੍ਰਹਮ-ਜੋਤਿ ਵਿਚ ਸਮਾ ਜਾਂਦੀ ਹੈ।੬। ਸਤਿਗੁਰੂ ਦੇ ਮਿਲਣ ਨਾਲ ਵੱਡੀ ਵਡਿਆਈ ਪ੍ਰਾਪਤ ਹੁੰਦੀ ਹੈ। (ਸਤਿਗੁਰੂ) ਦੁਖ ਕਟ ਦਿੰਦਾ ਹੈ ਅਤੇ ਹਿਰਦੇ ਵਿਚ ਨਾਮ ਵਸਾ ਦਿੰਦਾ ਹੈ। ਨਾਮ ਵਿਚ ਰੰਗੇ ਜਾਣ ਨਾਲ ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ।੭। (ਜਿਨ੍ਹਾਂ ਮਨੁੱਖਾਂ ਦਾ) ਮਨ ਗੁਰਮਤਿ ਦੁਆਰਾ ਵਿਸ਼ਵਸਤ ਹੋ ਜਾਂਦਾ ਹੈ, (ਉਨ੍ਹਾਂ ਦੀ) ਕਰਣੀ ਸ੍ਰੇਸ਼ਠ ਹੋ ਜਾਂਦੀ ਹੈ। ਗੁਰਮਤਿ (ਦੁਆਰਾ ਮਨ ਪਤੀਜਣ ਨਾਲ) ਮੁਕਤੀ ਦਾ ਦੁਆਰ

ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ ॥੮॥੧॥੩॥

ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧ ੴ ਸਤਿਗੁਰ ਪ੍ਰਸਾਦਿ ॥
ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ ਗਵਈਆ ॥
ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ ॥੧॥
ਮੈ ਹਰਿ ਹਰਿ ਨਾਮੁ ਅਧਾਰੁ ਰਮਈਆ ॥
ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ ਗੁਰਮੁਖਿ ਹਰਿ ਹਰਿ ਪਾਠ ਪੜਈਆ ॥੧॥ਰਹਾਉ॥
ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥
ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ ॥੨॥
ਕੰਚਨ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵ ਲਈਆ ॥
ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ ॥੩॥
ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਈਆ ॥
ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ ॥੪॥

ਹਰਿ ਗੁਣ ਗਾਵੈ ਸਦਾ ਦਿਨੁ ਰਾਤੀ ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ ॥
ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋੁਪਾਲ ਨੀਸਾਨੁ ਬਜਈਆ ॥੫॥
ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥
ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ ॥੬॥
ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ ॥
ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥੭॥
ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ ॥
ਨਾਨਕ ਦੀਨ ਦਇਆਲ ਭਏ ਹੈ ਭਗਤਿ ਭਾਇ ਹਰਿ ਨਾਮਿ ਸਮਈਆ ॥੮॥੧॥੪॥

ਬਿਲਾਵਲੁ ਮਹਲਾ ੪ ॥
ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ॥੧॥
ਜਪਿ ਜਗੰਨਾਥ ਜਗਦੀਸ ਗੁਸਈਆ ॥
ਸਰਣਿ ਪਰੇ ਸੋਈ ਜਨ ਉਬਰੇ ਜਿਉ ਪ੍ਰਹਿਲਾਦ ਉਧਾਰਿ ਸਮਈਆ ॥੧॥ ਰਹਾਉ ॥

(ਮਿਲ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ ਜਿਸ ਦਾ ਮਨ) ਗੁਰਮਤਿ ਦੁਆਰਾ ਮੰਨ ਜਾਂਦਾ ਹੈ, (ਉਹ ਸਾਰੇ) ਪਰਿਵਾਰ ਨੂੰ ਆਧਾਰ ਸਹਿਤ ਕਰ ਦਿੰਦਾ ਹੈ (ਭਾਵ—ਈਸ਼ਵਰੀ ਦੁਆਰਾ ਉਪਰ ਪ੍ਰਵਾਨਗੀ ਪ੍ਰਾਪਤ ਕਰ ਲੈਂਦਾ ਹੈ)।੮।੧।੩।

**ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧**

(ਜੋ ਵਿਅਕਤੀ) ਆਪ ਹੀ ਆਪਾ-ਭਾਵ ਖ਼ਤਮ ਕਰਕੇ ਹਉਮੈ ਨੂੰ ਮਿਟਾ ਦਿੰਦਾ ਹੈ, (ਉਹ) ਹਰ ਰੋਜ਼ ਹਰਿ ਦੇ (ਨਾਮ ਰੂਪ) ਰਸ ਦਾ ਗੀਤ ਗਾਉਂਦਾ ਹੈ। (ਜੋ ਸਾਧਕ) ਗੁਰੂ ਦੁਆਰਾ (ਪ੍ਰਭੂ ਦਾ) ਪਰਿਚਯ ਪ੍ਰਾਪਤ ਕਰਦਾ ਹੈ, (ਉਸ ਦੀ) ਕਾਇਆ ਸੋਨੇ (ਵਰਗੀ ਸ਼ੁੱਧ ਹੋ ਜਾਂਦੀ ਹੈ) ਅਤੇ ਨਿਰਭੈ ਹੋ ਕੇ (ਉਸ ਦੀ) (ਜੀਵ-)ਜੋਤਿ (ਬ੍ਰਹਮ-)ਜੋਤਿ ਵਿਚ ਮਿਲ ਜਾਂਦੀ ਹੈ।੧। ਹੇ ਸਭ ਵਿਚ ਰਮਣ ਕਰ ਰਹੇ ਰਾਮ! ਮੈਨੂੰ ਹਰਿ ਹਰਿ ਦੇ ਨਾਮ ਦਾ ਆਧਾਰ ਹੈ। ਮੈਂ ਨਾਮ ਤੋਂ ਬਿਨਾ (ਇਕ) ਪਲ ਜਾਂ ਛਿਣ ਵੀ ਰਹਿ ਨਹੀਂ ਸਕਦਾ। (ਮੈਂ) ਗੁਰੂ ਦੁਆਰਾ ਹਰਿ ਹਰਿ ਦਾ ਪਾਠ ਪੜ੍ਹਿਆ ਹੈ।੧।ਰਹਾਉ। (ਮਨੁੱਖ ਸ਼ਰੀਰ ਮਾਨੋ) ਇਕ ਘਰ ਹੈ, ਜਿਸ ਦੇ ਦਸ ਦੁਆਰ (ਅਰਥਾਤ ਛਿਦ੍ਰ) ਹਨ। (ਇਸ ਨੂੰ) ਦਿਨ ਰਾਤ ਪੰਜ (ਵਿਕਾਰ ਰੂਪ) ਚੋਰ ਲਗੇ ਰਹਿੰਦੇ ਹਨ। (ਇਹ) ਧਰਮ ਅਤੇ ਅਰਥ ਸਭ ਲੁਟ ਕੇ ਲੈ ਜਾਂਦੇ ਹਨ, (ਪਰ) ਅਗਿਆਨੀ ਮਨਮੁਖ ਨੂੰ ਪਤਾ ਹੀ ਨਹੀਂ ਲਗਦਾ।੨। ਸੋਨੇ ਦਾ ਕਿਲ੍ਹਾ (ਰੂਪ ਸ਼ਰੀਰ) ਬਹੁਤ (ਗੁਣਾਂ ਰੂਪ) ਰਤਨਾਂ ਨਾਲ ਭਰਿਆ ਹੋਇਆ ਹੈ, (ਕੋਈ) ਗਿਆਨੀ ਤੱਤ੍ਵ ਰੂਪ (ਪ੍ਰਭੂ) ਵਿਚ ਲਿਵ ਲਗਾ ਕੇ ਸਚੇਤ ਰਹਿੰਦਾ ਹੈ। ਤਾਕ ਰਖਣ ਵਾਲੇ ਚੋਰ (ਇਸ ਕਿਲ੍ਹੇ ਵਿਚ) ਆ ਕੇ ਲੁਕ ਜਾਂਦੇ ਹਨ, (ਪਰ ਗਿਆਨੀ) ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਨੂੰ) ਪਕੜ ਕੇ ਬੰਨ੍ਹ ਲੈਂਦਾ ਹੈ।੩। ਹਰਿ ਹਰਿ ਦਾ ਨਾਮ ਖ਼ਜ਼ਾਨਾ ਹੈ, (ਜਗ ਤੋਂ ਤਾਰਨ ਵਾਲਾ) ਜਹਾਜ਼ ਹੈ, ਗੁਰੂ ਦਾ ਸ਼ਬਦ ਪਾਰ ਲੰਘਾਉਣ ਵਾਲਾ ਮਲਾਹ ਹੈ। ਜਮ ਰੂਪ ਮਸੂਲੀਆ ਸਮੀਪ ਨਹੀਂ ਆਉਂਦਾ ਅਤੇ ਨ ਹੀ ਕੋਈ ਚੋਰ ਜਾਂ ਲੁਟੇਰਾ (ਨੇੜੇ) ਲਗਦਾ ਹੈ।੪।

(ਮੈਂ) ਦਿਨ ਰਾਤ ਹਮੇਸ਼ਾ ਹਰਿ ਦਾ ਗੁਣ ਗਾਉਂਦਾ ਹਾਂ ਅਤੇ ਹਰਿ ਜਸ ਕਹਿੰਦਿਆ (ਉਸ ਦਾ) ਅੰਤ ਨਹੀਂ ਪਾਇਆ ਜਾਂਦਾ। ਗੁਰਮੁਖ (ਸਾਧਕ) ਦਾ ਮਨ ਇਕ (ਪ੍ਰਭੂ ਦੇ) ਘਰ ਵਿਚ ਆ ਜਾਂਦਾ ਹੈ ਅਤੇ ਨਗਾਰਾ ਵਜਾ ਕੇ (ਅਰਥਾਤ ਸਪਸ਼ਟ ਤੌਰ 'ਤੇ) ਪ੍ਰਭੂ ਨੂੰ ਮਿਲਦਾ ਹੈ।੫। ਨੈਣਾਂ ਨਾਲ (ਪ੍ਰਭੂ ਦਾ) ਦਰਸ਼ਨ ਵੇਖ ਕੇ ਮਨ ਤ੍ਰਿਪਤ ਹੁੰਦਾ ਹੈ ਅਤੇ ਕੰਨਾਂ ਨਾਲ ਬਾਣੀ ਅਤੇ ਗੁਰੂ ਦਾ ਸ਼ਬਦ ਸੁਣਦਾ ਹੈ। (ਪ੍ਰਭੂ ਦਾ ਜਸ) ਸੁਣ ਸੁਣ ਕੇ ਆਤਮਾ ਭਿਜ ਜਾਂਦੀ ਹੈ ਅਤੇ ਰਸ ਲੈ ਲੈ ਕੇ ਗੋਪਾਲ ਪ੍ਰਭੂ ਨੂੰ ਸਿਮਰਦੀ ਹੈ।੬। (ਸਾਰਾ ਸੰਸਾਰ) ਮਾਇਆ ਦੇ ਤਿੰਨ ਗੁਣਾਂ ਦੇ ਮੋਹ ਵਿਚ ਫਸਿਆ ਹੋਇਆ ਹੈ, ਤੁਰੀਆ ਗੁਣ (ਅਰਥਾਤ ਪਰਮ ਸ੍ਰੇਸ਼ਠ ਅਵਸਥਾ) ਗੁਰਮੁਖ (ਸਾਧਕ) ਨੇ ਪ੍ਰਾਪਤ ਕਰ ਲਈ ਹੈ। ਉਹ ਇਕੋ ਦ੍ਰਿਸ਼ਟੀ ਨਾਲ ਸਭ ਨੂੰ ਸਮਾਨ ਕਰਕੇ ਵੇਖਦਾ ਹੈ (ਅਤੇ ਉਸ ਨੂੰ) ਸਰਬਤ੍ਰ ਬ੍ਰਹਮ ਹੀ ਪਸਰਿਆ ਨਜ਼ਰ ਆਉਂਦਾ ਹੈ।੭। ਸਭ ਵਿਚ ਰਾਮ ਨਾਮ ਦੀ ਜੋਤਿ (ਸਮਾਈ ਹੋਈ ਹੈ), ਗੁਰਮੁਖ (ਸਾਧਕ) ਆਪ ਹੀ ਅਲੱਖ ਨੂੰ ਵੇਖ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਉਪਰ) ਦੀਨ ਦਿਆਲ (ਪ੍ਰਭੂ) ਮਿਹਰਬਾਨ ਹੁੰਦੇ ਹਨ, (ਉਹ) ਪ੍ਰੇਮ-ਭਗਤੀ ਰਾਹੀਂ ਹਰਿ ਦੇ ਨਾਮ ਵਿਚ ਸਮਾ ਜਾਂਦਾ ਹੈ।੮।੧।੪।

**ਬਿਲਾਵਲੁ ਮਹਲਾ ੪**

ਹਰਿ ਹਰਿ ਦਾ ਨਾਮ ਠੰਢੇ ਜਲ (ਵਾਂਗ ਹੈ, ਉਸ ਨੂੰ) ਧਿਆਓ। ਹਰਿ ਚੰਦਨ ਦੀ ਸੁਗੰਧ (ਵਾਂਗ ਹੈ, ਉਸ ਦੀ) ਸੁਗੰਧ (ਹਰ ਪਾਸੇ) ਪਸਰਦੀ ਹੈ। ਮੈਂ ਅਰਿੰਡ (*ਹਿਰਡ*) ਅਤੇ ਪਲਾਸ (ਵਰਗਾ ਗੁਣਹੀਨ) ਹਰਿ ਨਾਲ ਮਿਲ ਕੇ ਸੁਗੰਧ ਵਾਲਾ (ਬਣ ਗਿਆ ਹਾਂ) ਅਤੇ ਸਤਿਸੰਗਤ ਨਾਲ ਮਿਲ ਕੇ ਪਰਮ-ਪਦ ਪ੍ਰਾਪਤ ਕਰ ਲਿਆ ਹੈ।੧। (ਹੇ ਭਾਈ! ਤੂੰ) ਜਗਨ-ਨਾਥ, ਜਗਦੀਸ਼ ਅਤੇ ਗੁਸਾਈ (ਪ੍ਰਭੂ) ਨੂੰ ਜਪ। (ਜੋ ਵਿਅਕਤੀ ਪ੍ਰਭੂ ਦੀ) ਸ਼ਰਣ ਵਿਚ ਪਏ ਹਨ, ਉਹੀ (ਭਵ-ਸਾਗਰ ਤੋਂ) ਪਾਰ ਹੋਏ ਹਨ, ਜਿਵੇਂ ਪ੍ਰਹਿਲਾਦ ਨੂੰ ਉਧਾਰ ਕੇ (ਆਪਣੇ ਵਿਚ) ਸਮਾ ਲਿਆ ਹੈ।੧।ਰਹਾਉ। (ਬਨਸਪਤੀ ਦੇ) ਅਠਾਰ੍ਹਾਂ

ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ ॥
ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥੨॥
ਹਰਿ ਗਤਿ ਮਿਤਿ ਕਰਤਾ ਆਪੇ ਜਾਣੈ ਸਭ ਬਿਧਿ ਹਰਿ ਹਰਿ ਆਪਿ ਬਨਈਆ ॥
ਜਿਸੁ ਸਤਿਗੁਰੁ ਭੇਟੇ ਸੁ ਕੰਚਨੁ ਹੋਵੈ ਜੋ ਧੁਰਿ ਲਿਖਿਆ ਸੁ ਮਿਟੈ ਨ ਮਿਟਈਆ ॥੩॥
ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ ਖੁਲ੍ਹਈਆ ॥
ਗੁਰ ਚਰਣੀ ਇਕ ਸਰਧਾ ਉਪਜੀ ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ ॥੪॥

ਪਰਮ ਬੈਰਾਗੁ ਨਿਤ ਨਿਤ ਹਰਿ ਧਿਆਏ ਮੈ ਹਰਿ ਗੁਣ ਕਹਤੇ ਭਾਵਨੀ ਕਹੀਆ ॥
ਬਾਰ ਬਾਰ ਖਿਨੁ ਖਿਨੁ ਪਲੁ ਕਹੀਐ ਹਰਿ ਪਾਰੁ ਨ ਪਾਵੈ ਪਰੈ ਪਰਈਆ ॥੫॥
ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥
ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ ॥੬॥
ਨਾਮੁ ਜਪਹੁ ਨਾਮੇ ਗਤਿ ਪਾਵਹੁ ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ ॥
ਹਉਮੈ ਜਾਇ ਤ ਨਿਰਮਲੁ ਹੋਵੈ ਗੁਰਮੁਖਿ ਪਰਚੈ ਪਰਮ ਪਦੁ ਪਈਆ ॥੭॥
ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ ॥
ਨਾਨਕ ਜੰਤ ਵਜਾਏ ਵਾਜਹਿ ਜਿਤੁ ਭਾਵੈ ਤਿਤੁ ਰਾਹਿ ਚਲਈਆ ॥੮॥੨॥੫॥

ਬਿਲਾਵਲੁ ਮਹਲਾ ੪ ॥
ਗੁਰਮੁਖਿ ਅਗਮ ਅਗੋਚਰੁ ਧਿਆਇਆ ਹਉ ਬਲਿ ਬਲਿ ਸਤਿਗੁਰ ਸਤਿ ਪੁਰਖਈਆ॥
ਰਾਮ ਨਾਮੁ ਮੇਰੈ ਪ੍ਰਾਣਿ ਵਸਾਏ ਸਤਿਗੁਰ ਪਰਸਿ ਹਰਿ ਨਾਮਿ ਸਮਈਆ ॥੧॥
ਜਨ ਕੀ ਟੇਕ ਹਰਿ ਨਾਮੁ ਟਿਕਈਆ ॥
ਸਤਿਗੁਰ ਕੀ ਧਰ ਲਾਗਾ ਜਾਵਾ ਗੁਰ ਕਿਰਪਾ ਤੇ ਹਰਿ ਦਰੁ ਲਹੀਆ ॥੧॥ ਰਹਾਉ॥
ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ ॥
ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ ॥੨॥
ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ ॥
ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ ਕਥਈਆ ॥੩॥
ਮਨਮੁਖ ਮਾਇਆ ਮੋਹਿ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ ॥
ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ ॥੪॥

ਭਾਰਾਂ ਵਿਚੋਂ ਚੰਦਨ (ਸਭ ਤੋਂ) ਉਤਮ ਹੈ (ਕਿਉਂਕਿ ਜੋ) ਚੰਦਨ ਦੇ ਨੇੜੇ ਹੁੰਦੇ ਹਨ, (ਉਹ) ਸਭ ਚੰਦਨ ਹੀ ਹੋ ਜਾਂਦੇ ਹਨ। ਝੂਠੇ ਸਾਕਤ/ਮਨਮੁਖ ਖੜੋਤੇ (ਊਭ) ਹੀ ਸੁਕ ਗਏ ਹਨ। (ਉਨ੍ਹਾਂ ਦੇ) ਮਨ ਵਿਚ ਹੰਕਾਰ ਹੈ, (ਇਸ ਕਰਕੇ ਪ੍ਰਭੂ ਤੋਂ) ਵਿਛੜ ਕੇ ਦੂਰ ਹੋ ਗਏ ਹਨ।੨। ਹਰਿ (ਆਪਣੀ) ਸਥਿਤੀ ਅਤੇ ਮਰਯਾਦਾ ਨੂੰ ਆਪ ਹੀ ਜਾਣਦਾ ਹੈ, ਸਾਰੀਆਂ ਵਿਧੀਆਂ ਹਰਿ ਨੇ ਆਪ ਹੀ ਬਣਾਈਆਂ ਹਨ। ਜਿਸ ਨੂੰ ਸਤਿਗੁਰੂ ਮਿਲ ਪਵੇ, ਉਹ ਸੋਨੇ (ਵਾਂਗ ਸ਼ੁੱਧ) ਹੋ ਜਾਂਦਾ ਹੈ। ਜੋ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, ਉਹ ਮਿਟਾਉਣ ਨਾਲ ਮਿਟ ਨਹੀਂ ਸਕਦਾ।੩। (ਨਾਮ ਰੂਪ) ਰਤਨ ਪਦਾਰਥ ਗੁਰੂ ਦੀ ਮਤਿ ਦੁਆਰਾ ਪਾ ਸਕੀਦਾ ਹੈ, (ਸਤਿਗੁਰੂ ਪਾਸ) ਸਮੁੰਦਰ ਵਾਂਗ ਭਗਤੀ ਦਾ ਭੰਡਾਰ ਖੁਲ੍ਹਿਆ ਹੋਇਆ ਹੈ। ਗੁਰੂ ਦੇ ਚਰਣਾਂ ਵਿਚ ਜਾਣ ਨਾਲ ਇਕ ਸ਼ਰਧਾ ਪੈਦਾ ਹੋਈ ਹੈ ਕਿ ਮੈਂ ਹਰਿ ਦੇ ਗੁਣਾਂ ਨੂੰ ਕਹਿੰਦਿਆਂ ਤ੍ਰਿਪਤ ਨਹੀਂ ਹੁੰਦਾ।੪।

(ਮੇਰੇ ਮਨ ਵਿਚ) ਹਰਿ ਲਈ ਸ੍ਰੇਸ਼ਠ ਵੈਰਾਗ ਹੈ, (ਇਸ ਲਈ) ਨਿਤ ਨਿਤ ਹਰਿ ਦੀ ਆਰਾਧਨਾ ਕਰਦਾ ਹਾਂ, ਮੈਂ ਹਰਿ ਦੇ ਗੁਣ ਕਹਿੰਦਿਆ (ਅਸਲ ਵਿਚ ਆਪਣੀ) ਭਾਵਨਾ ਹੀ ਕਹਿੰਦਾ ਹਾਂ। (ਹਰਿ ਦਾ ਨਾਮ ਹਰ) ਛਿਣ, ਪਲ ਵਿਚ ਬਾਰ ਬਾਰ ਕਹਿਣਾ ਚਾਹੀਦਾ ਹੈ, (ਫਿਰ ਵੀ) ਹਰਿ ਦਾ ਪਾਰ ਪਾਇਆ ਨਹੀਂ ਜਾ ਸਕੀਦਾ, (ਉਹ) ਪਰੇ ਤੋਂ ਵੀ ਪਰੇ ਹੈ।੫। ਸ਼ਾਸਤ੍ਰ, ਵੇਦ, ਪੁਰਾਣ (ਇਹੀ) ਪੁਕਾਰ ਪੁਕਾਰ ਕੇ ਕਹਿੰਦੇ ਹਨ ਕਿ (ਇਨ੍ਹਾਂ ਧਰਮ ਪੁਸਤਕਾਂ ਵਿਚ) ਦ੍ਰਿੜ੍ਹ ਕਰਵਾਏ ਛੇ ਕਰਮਾਂ ਅਨੁਸਾਰ ਧਰਮ ਕਰੋ। ਮਨਮੁਖ (ਵਿਅਕਤੀ) ਪਾਖੰਡ ਅਤੇ ਭਰਮ (ਵਿਚ ਲਗ ਕੇ) ਖ਼ਰਾਬ ਹੋ ਰਹੇ ਹਨ (ਅਤੇ ਉਨ੍ਹਾਂ ਦੇ ਜੀਵਨ ਦੀ) ਬੇੜੀ (ਆਪਣੇ ਕੁਕਰਮਾਂ ਦੇ) ਭਾਰ ਨਾਲ ਲੋਭ ਦੀ ਲਹਿਰ ਵਿਚ ਡੁਬ ਰਹੀ ਹੈ।੬। (ਹੇ ਪ੍ਰਾਣੀ!) ਨਾਮ ਜਪੋ, ਨਾਮ ਦੁਆਰਾ ਹੀ ਗਤਿ ਪਾਓ, (ਗੁਰਮੁਖਾਂ ਲਈ) ਹਰਿ ਨਾਮ ਦ੍ਰਿੜ੍ਹ ਕਰਨਾ ਹੀ ਸਮ੍ਰਿਤੀਆਂ ਸ਼ਾਸਤ੍ਰਾਂ ਦਾ ਉਪਦੇਸ਼ ਹੈ। (ਜਦੋਂ ਮਨੁੱਖ ਦੇ ਅੰਦਰੋਂ ਹਉਮੈ ਜਾਂਦੀ ਹੈ), (ਤਾਂ) ਉਹ ਨਿਰਮਲ ਹੋ ਜਾਂਦਾ ਹੈ, ਗੁਰੂ ਦੁਆਰਾ (ਜਦੋਂ ਬ੍ਰਹਮ-ਗਿਆਨ ਦਾ) ਪਰਿਚਯ ਮਿਲ ਜਾਂਦਾ ਹੈ, (ਤਾਂ ਮਾਨੋ) ਪਰਮ-ਪਦ ਪਾ ਲਿਆ ਹੋਵੇ।੭। ਇਹ ਸੰਸਾਰ, ਸਾਰੇ ਵਰਣ ਅਤੇ ਰੂਪ ਤੇਰੇ ਹੀ ਹਨ। ਜਿਸ ਪਾਸੇ ਵਲ (ਸਭ ਨੂੰ) ਲਗਾਉਂਦਾ ਹੈਂ, ਉਹੀ ਕੰਮ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ!) ਜੀਵ ਰੂਪ ਵਾਜੇ (ਤੇਰੇ) ਵਜਾਏ ਹੋਇਆਂ ਹੀ ਵਜਦੇ ਹਨ, ਜਿਸ (ਰਸਤੇ ਉਤੇ ਤੂੰ ਚਲਾਉਣਾ) ਚਾਹੁੰਦਾ ਹੈਂ, (ਉਸੇ) ਰਸਤੇ ਉਤੇ (ਜੀਵ) ਚਲਦੇ ਹਨ।੮।੨।੫।

**ਬਿਲਾਵਲੁ ਮਹਲਾ ੪**

ਮੈਂ ਗੁਰੂ ਦੁਆਰਾ ਅਗਮ ਅਤੇ ਅਗੋਚਰ (ਪ੍ਰਭੂ) ਨੂੰ ਧਿਆਇਆ ਹੈ, ਮੈਂ ਸਤਿਗੁਰੂ ਸਤਿਪੁਰਖ ਤੋਂ ਬਾਰ ਬਾਰ ਬਲਿਹਾਰ ਜਾਂਦਾ ਹਾਂ। (ਸਤਿਗੁਰੂ ਨੇ) ਰਾਮ-ਨਾਮ ਨੂੰ ਮੇਰੇ ਪ੍ਰਾਣਾਂ ਵਿਚ ਵਸਾ ਦਿੱਤਾ ਹੈ, (ਮੈਂ) ਸਤਿਗੁਰੂ ਨੂੰ ਪਰਸ ਕੇ ਹਰਿ-ਨਾਮ ਵਿਚ ਸਮਾ ਗਿਆ ਹਾਂ।੧। ਸੇਵਕ ਦੀ ਟੇਕ ਹਰਿ-ਨਾਮ ਉਪਰ ਟਿਕੀ ਹੈ। ਸਤਿਗੁਰੂ ਦੇ ਲੜ ਲਗ ਕੇ (ਜੀਵਨ ਦਾ ਸਫ਼ਰ) ਕਰੀ ਜਾ ਰਿਹਾ ਹਾਂ, ਗੁਰੂ ਦੀ ਕ੍ਰਿਪਾ ਨਾਲ ਹਰਿ ਦਾ ਦਰ ਲਭ ਲਿਆ ਹੈ।੧।ਰਹਾਉ। ਇਹ ਸ਼ਰੀਰ ਕਰਮ ਦੀ ਧਰਤੀ ਹੈ, ਗੁਰਮੁਖ (ਸਾਧਕ ਨੇ ਕਰਮਾਂ ਨੂੰ) ਰਿੜਕ ਰਿੜਕ ਕੇ (ਗਿਆਨ ਰੂਪ) ਤੱਤ੍ਵ (ਮੱਖਣ) ਕਢ ਲਿਆ ਹੈ। ਜਿਸ (ਸਾਧਕ ਦੇ ਹਿਰਦੇ ਰੂਪ) ਭਾਂਡੇ ਵਿਚ ਪ੍ਰੇਮ ਆ ਪੈਂਦਾ ਹੈ, (ਉਸ ਵਿਚ) ਜਵਾਹਰ, ਲਾਲ (ਰੂਪ ਪ੍ਰਭੂ ਦਾ) ਨਾਮ ਪ੍ਰਗਟ ਹੋ ਜਾਂਦਾ ਹੈ।੨। ਜੋ ਸੇਵਕ ਰਾਮ ਭਗਤ ਮੇਰੇ ਭਰਾ ਹਨ, (ਉਨ੍ਹਾਂ ਦੇ) ਦਾਸਾਂ ਦਾ ਦਾਸ ਹੋ ਕੇ ਰਹਿਣਾ ਚਾਹੀਦਾ ਹੈ। (ਮੈਂ) ਮਨ ਅਤੇ ਬੁੱਧੀ ਗੁਰੂ ਦੇ ਅਗੇ ਅਰਪਿਤ ਕਰਕੇ ਧਰਦਾ ਹਾਂ, (ਜਿਸ) ਗੁਰੂ ਦੀ ਕ੍ਰਿਪਾ ਨਾਲ ਮੈਂ ਅਕਥ ਪ੍ਰਭੂ (ਦੇ ਗੁਣਾਂ ਦਾ) ਕਥਨ ਕਰ ਰਿਹਾ ਹਾਂ।੩। ਮਨਮੁਖ (ਵਿਅਕਤੀ) ਮਾਇਆ ਦੇ ਮੋਹ ਵਿਚ ਲਗਾ ਹੋਇਆ ਹੈ, (ਉਸ ਦਾ) ਇਹ ਮਨ ਤ੍ਰਿਸ਼ਨਾ ਵਿਚ ਸੜਦਾ ਹੋਇਆ ਤਿਹਾਇਆ ਰਹਿੰਦਾ ਹੈ। (ਜਿਸ ਨੇ) ਦੁਰਮਤਿ ਦੁਆਰਾ ਨਾਮ ਰੂਪ ਅੰਮ੍ਰਿਤ ਜਲ ਪਾ ਲਿਆ ਹੈ, (ਉਸ ਦੀ ਤ੍ਰਿਸ਼ਨਾ ਰੂਪ) ਅੱਗ ਬੁਝ ਗਈ ਹੈ, (ਉਹ ਅਸਲੋਂ) ਗੁਰੂ ਦੇ ਸ਼ਬਦ ਨੇ ਬੁਝਾਈ ਹੈ।੪।

ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ ॥
ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ ॥੫॥
ਹਰਿ ਕੈ ਰੰਗਿ ਰਤਾ ਮਨੁ ਗਾਵੈ ਰਸਿ ਰਸਾਲ ਰਸਿ ਸਬਦੁ ਰਵਈਆ ॥
ਨਿਜ ਘਰਿ ਧਾਰ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ ॥੬॥
ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ ॥
ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥੭॥
ਹਰਿ ਸਰੁ ਸਾਗਰੁ ਹਰਿ ਹੈ ਆਪੇ ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥
ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ ਨਾਨਕ ਆਪੇ ਆਪਿ ਰਮਈਆ ॥੮॥੩॥੬॥

ਬਿਲਾਵਲੁ ਮਹਲਾ ੪ ॥
ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ ॥
ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ ॥੧॥
ਮੇਰੇ ਮਨ ਸਾਧਸੰਗਤਿ ਮਿਲਿ ਰਹੀਆ ॥
ਕ੍ਰਿਪਾ ਕਰਹੁ ਮਧਸੂਦਨ ਮਾਧਉ ਮੈ ਖਿਨੁ ਖਿਨੁ ਸਾਧੂ ਚਰਣ ਪਖਈਆ ॥੧॥ ਰਹਾਉ॥
ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥੨॥
ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥
ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩॥
ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ ॥
ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥੪॥

ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥
ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ॥੫॥
ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ ॥
ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ॥੬॥
ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥
ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥

(ਗੁਰਮੁਖ ਸਾਧਕ ਦਾ) ਇਹ ਮਨ ਸਤਿਗੁਰੂ ਦੇ ਅਗੇ ਨਚਦਾ ਹੈ (ਅਰਥਾਤ ਪ੍ਰਸੰਨ ਕਰਦਾ ਹੈ), (ਉਸ ਦੇ ਹਿਰਦੇ ਵਿਚ) ਅਨਹਦ ਸ਼ਬਦ ਦੇ ਧੁਨੀ ਵਾਲੇ ਵਾਜੇ ਵਜਦੇ ਰਹਿੰਦੇ ਹਨ। (ਉਹ) ਦਿਨ ਰਾਤ ਹਰਿ ਦੀ ਉਸਤਤ ਕਰਦਾ ਹੈ (ਅਤੇ ਜੀਵਨ-ਯਾਤ੍ਰਾ ਲਈ) ਪੈਰ ਰਖ ਰਖ ਕੇ ਹਰਿ-ਨਾਮ ਦਾ ਤਾਲ ਪੂਰਦਾ ਹੈ।੫। (ਉਸ ਦਾ) ਮਨ ਹਰਿ ਦੇ (ਪ੍ਰੇਮ-)ਰੰਗ ਵਿਚ ਰੰਗਿਆ ਹੋਇਆ ਗੁਣ-ਗਾਨ ਕਰਦਾ ਹੈ। (ਗੁਰੂ ਦੇ) ਸ਼ਬਦ ਵਿਚ ਮਗਨ ਹੋ ਕੇ ਰਸ ਲੈਂਦਾ ਹੋਇਆ (ਨਾਮ ਨੂੰ) ਜਪਦਾ ਹੈ। (ਉਸ ਦੇ ਹਿਰਦੇ ਰੂਪ) ਆਪਣੇ ਘਰ ਵਿਚ ਬਹੁਤ ਨਿਰਮਲ (ਨਾਮ ਰੂਪ ਅੰਮ੍ਰਿਤ ਦੀ) ਧਾਰ ਚੋਂਦੀ ਹੈ, ਜਿਸ ਨੇ (ਉਸ ਧਾਰ ਨੂੰ) ਪੀਤਾ ਹੈ, ਉਸ ਨੇ ਹੀ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੬। (ਮਨਮੁਖ) ਮਨ ਦੇ ਹਠ ਨਾਲ ਹੰਕਾਰੀ ਹੋ ਕੇ (ਜੋ) ਕਰਮ ਕਰਦਾ ਹੈ, (ਉਹ ਇਉਂ ਹੈ) ਜਿਵੇਂ ਬਾਲਕ ਰੇਤ ਦੇ ਘਰ ਬਣਾਉਂਦਾ ਹੈ। ਸਮੁੰਦਰ ਦੀ ਲਹਿਰ ਦੇ ਆਣ ਨਾਲ (ਉਹ) ਛਿਣ ਭਰ ਵਿਚ ਵਖ ਵਖ ਹੋ ਕੇ ਡਿਗ ਜਾਂਦੇ ਹਨ।੭। ਹਰਿ ਆਪ ਹੀ ਸਰੋਵਰ ਅਤੇ ਆਪ ਹੀ ਸਾਗਰ ਹੈ, ਇਹ ਸੰਸਾਰ ਸਭ (ਉਸ ਦੀ) ਖੇਡ ਹੈ, (ਉਹ ਆਪ ਹੀ) ਖੇਡ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ) ਜਿਵੇਂ ਜਲ ਦੀ ਤਰੰਗ ਜਲ ਵਿਚ ਹੀ ਸਮਾ ਜਾਂਦੀ ਹੈ (ਉਸੇ ਤਰ੍ਹਾਂ ਸੰਸਾਰ ਪਰਮਾਤਮਾ ਵਿਚ ਸਮਾ ਜਾਂਦਾ ਹੈ, ਬਾਕੀ ਕੇਵਲ) ਪ੍ਰਭੂ ਆਪ ਹੀ ਆਪ ਰਹਿ ਜਾਂਦਾ ਹੈ।੮।੩।੬।

**ਬਿਲਾਵਲੁ ਮਹਲਾ ੪**

ਸਤਿਗੁਰੂ ਦੇ ਪਰਿਚਯ ਦੀਆਂ ਮੁੰਦਰਾਂ ਮਨ (ਰੂਪ ਕੰਨਾਂ) ਵਿਚ ਪਾਈਆਂ ਹਨ ਅਤੇ ਗੁਰੂ ਦੇ ਸ਼ਬਦ ਦੀ ਸ਼ਰੀਰ ਉਪਰ ਭਸਮ ਚੜ੍ਹਾਈ ਹੈ। ਸਾਧੂ/ਗੁਰੂ ਦੀ ਸੰਗਤ ਨਾਲ ਅਮਰ ਸ਼ਰੀਰ (*ਪਿੰਡ*) ਵਾਲੇ ਬਣ ਗਏ ਹਾਂ, ਜਨਮ ਮਰਨ ਦੇ ਦੋਵੇਂ (ਦੁਖ) ਮਿਟ ਗਏ ਹਨ।੧। ਹੇ ਮੇਰੇ ਮਨ! ਸਾਧ-ਸੰਗ ਵਿਚ ਮਿਲ ਕੇ ਰਹਿਣਾ ਚਾਹੀਦਾ ਹੈ। ਹੇ ਮਧੁਸੂਦਨ! ਹੇ ਮਾਧੋ (ਪ੍ਰਭੂ)! ਮੈਂ ਹਰ ਛਿਣ ਸਾਧੂ/ਗੁਰੂ ਦੇ ਚਰਣ ਧੋਂਦਾ ਹਾਂ।੧।ਰਹਾਉ। (ਜੋ ਵਿਅਕਤੀ) ਗ੍ਰਿਹਸਥ ਛਡ ਕੇ ਬਨਵਾਸੀ ਹੋ ਜਾਂਦਾ ਹੈ, (ਉਸ ਦਾ) ਮਨ ਇਕ ਛਿਣ ਲਈ ਟਿਕਾਉਣ 'ਤੇ ਵੀ ਟਿਕਦਾ ਨਹੀਂ। (ਉਹ) ਬਾਹਰ ਵਲ ਦੌੜਦਾ ਹੈ, (ਉਹ ਆਪਣੇ) ਘਰ ਵਿਚ ਤਦ ਹੀ ਆਉਂਦਾ ਹੈ (ਜਦ ਉਹ) ਹਰਿ ਰੂਪ ਸਾਧੂ/ਗੁਰੂ ਦੀ ਸ਼ਰਣ ਵਿਚ ਪੈਂਦਾ ਹੈ।੨। ਧੀਆਂ ਪੁੱਤਰ ਛਡ ਕੇ (ਭਾਵੇਂ ਉਹ) ਸੰਨਿਆਸੀ (ਹੋ ਜਾਂਦਾ ਹੈ, ਪਰ ਉਹ) ਮਨ ਵਿਚ ਬਹੁਤ ਆਸਾਂ ਹੀ ਆਸਾਂ ਕਰਦਾ ਹੈ। ਆਸਾਂ ਹੀ ਆਸਾਂ ਕਰਦਿਆਂ (ਉਹ ਪ੍ਰਭੂ ਨੂੰ) ਨਹੀਂ ਸਮਝਦਾ, (ਪਰ) ਗੁਰੂ ਦੇ ਸ਼ਬਦ ਦੁਆਰਾ (ਆਸਾਂ ਵਲੋਂ) ਨਿਰਾਸ ਹੋ ਕੇ (ਉਹ ਆਤਮਿਕ) ਸੁਖ ਪ੍ਰਾਪਤ ਕਰ ਲੈਂਦਾ ਹੈ।੩। (ਕਿਸੇ ਵਿਅਕਤੀ ਦੇ ਮਨ ਵਿਚ) ਵੈਰਾਗ (*ਤਰਕ*) ਪੈਦਾ ਹੋਇਆ (ਅਤੇ ਉਹ) ਦਿਗੰਬਰ (ਸਾਧੂ) ਬਣ ਗਿਆ, (ਪਰ ਉਸ ਦਾ) ਮਨ ਦਸਾਂ ਦਿਸ਼ਾਵਾਂ ਵਿਚ ਚਲ ਚਲ ਕੇ ਭਰਮਦਾ ਰਹਿੰਦਾ ਹੈ। ਉਹ ਘੁੰਮਦਾ ਰਹਿੰਦਾ ਹੈ, (ਪਰ) ਤ੍ਰਿਸ਼ਨਾ ਬੁਝਦੀ ਨਹੀਂ ਹੈ। ਸਾਧ-ਸੰਗ ਵਿਚ ਮਿਲ ਕੇ (ਉਹ) ਦਇਆ ਦੇ ਘਰ (ਪ੍ਰਭੂ) ਨੂੰ ਲਭ ਲੈਂਦਾ ਹੈ।੪।

ਸਿੱਧ (ਲੋਕ) ਬਹੁਤ ਆਸਣ ਸਿਖਦੇ ਹਨ ਅਤੇ ਮਨ ਵਿਚ ਰਿੱਧੀਆਂ ਸਿੱਧੀਆਂ ਮੰਗਦੇ ਹਨ, (ਪਰ ਇਹ) ਕਰਾਮਾਤੀ ਤਮਾਸ਼ੇ ਜਾਂ ਕੌਤਕ ਹੀ ਹਨ। (ਉਨ੍ਹਾਂ ਦੇ) ਮਨ ਵਿਚ ਤ੍ਰਿਪਤੀ, ਸੰਤੋਖ ਅਤੇ ਸ਼ਾਂਤੀ ਨਹੀਂ ਆਉਂਦੀ। (ਪਰ) ਸਾਧੂ/ਗੁਰੂ ਨੂੰ ਮਿਲ ਕੇ ਹਰਿ-ਨਾਮ ਦੁਆਰਾ ਤ੍ਰਿਪਤੀ ਅਤੇ ਸਿੱਧੀ ਪ੍ਰਾਪਤ ਕਰ ਲੈਂਦਾ ਹੈ।੫। (ਪ੍ਰਭੂ ਨੇ) ਅੰਡਜ, ਜੇਰਜ, ਸਵੇਤਜ ਅਤੇ ਉਤਭਿਜ (ਨਾਂ ਦੀਆਂ ਚਾਰ ਖਾਣੀਆਂ ਰਾਹੀਂ) ਸਭ ਰੰਗਾਂ ਵਾਲੇ ਜੀਵ-ਜੰਤ ਪੈਦਾ ਕੀਤੇ ਹਨ। (ਜੋ ਵਿਅਕਤੀ) ਸਾਧੂ/ਗੁਰੂ ਦੀ ਸ਼ਰਣ ਵਿਚ ਪੈਂਦਾ ਹੈ, ਉਹ (ਭਵ-ਸਾਗਰ ਵਿਚ) ਤਰ ਜਾਂਦਾ ਹੈ (ਭਾਵੇਂ ਉਹ) ਖਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਅਤੇ ਚੰਡਾਲਾਂ ਦਾ ਚੰਡਾਲ (ਵੀ ਕਿਉਂ ਨ ਹੋਵੇ)।੬। ਨਾਮਦੇਵ, ਜੈਦੇਵ, ਕਬੀਰ, ਤ੍ਰਿਲੋਚਨ, ਨੀਚ ਜਾਤਿ ਵਾਲਾ ਰਵਿਦਾਸ ਚਮਾਰ, ਧੰਨਾ ਜਟ, ਸੈਣ (ਨਾਈ) ਆਦਿ ਜੋ ਜੋ ਵੀ ਸਾਧ-ਜਨਾਂ ਦੀ ਸੰਗਤ ਵਿਚ ਮਿਲਿਆ ਹੈ (ਉਹ) ਧੰਨ ਹੈ ਅਤੇ ਦਇਆਲੂ ਹਰਿ ਨੂੰ ਮਿਲ ਪਿਆ

ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ ॥
ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥੮॥੪॥੭॥

ਬਿਲਾਵਲੁ ਮਹਲਾ ੪ ॥
ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥
ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ ॥
ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ॥
ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥
ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥
ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥੩॥
ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥
ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥੪॥

ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ ॥
ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥੫॥
ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ ਗਹਨ ਗਹਨਈਆ ॥
ਹਰਿ ਹਰਿ ਸਰਧਾ ਸੇਜ ਵਿਛਾਈ ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥੬॥
ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥
ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੁਕ ਮੁਖਿ ਪਈਆ ॥੭॥
ਹਮ ਚੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ ॥
ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣਿ ਸਮਈਆ ॥੮॥੫॥੮॥

ਬਿਲਾਵਲੁ ਮਹਲਾ ੪ ॥
ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ॥
ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥੧॥
ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ ॥
ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ਰਹਾਉ॥
ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥

ਹੈ।੭। ਹਰਿ ਨੇ ਸੰਤ-ਜਨਾਂ ਦੀ ਪੈਜ ਰਖਾਈ ਹੈ (ਕਿਉਂਕਿ ਪ੍ਰਭੂ) ਭਗਤਾਂ ਨੂੰ ਪਿਆਰ ਕਰਨ ਵਾਲਾ ਹੈ (ਅਤੇ ਭਗਤਾਂ ਨੂੰ) ਸਵੀਕਾਰ ਵੀ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਦੀ ਸ਼ਰਣ ਵਿਚ ਪਏ ਹਨ, (ਉਨ੍ਹਾਂ ਨੂੰ) ਹਰਿ ਨੇ ਕ੍ਰਿਪਾ ਧਾਰ ਕੇ ਬਚਾ ਲਿਆ ਹੈ।੮।੪।੭।

**ਬਿਲਾਵਲੁ ਮਹਲਾ ੪**

(ਮੇਰੇ) ਹਿਰਦੇ ਵਿਚ ਪ੍ਰਭੂ (ਨੂੰ ਮਿਲਣ ਦੀ) ਪਿਆਸ ਲਗ ਗਈ ਹੈ। ਗੁਰੂ ਦੇ ਬਚਨ ਸੁਣ ਕੇ ਮਨ ਵਿਚ (ਪ੍ਰੇਮ ਦਾ) ਤੀਰ ਵਜਿਆ ਹੈ। ਮਨ ਦੀ ਪੀੜ ਮਨ ਹੀ ਜਾਣਦਾ ਹੈ, ਹੋਰ ਕੋਈ ਪਰਾਈ ਪੀੜ ਨੂੰ ਕੀ ਜਾਣ ਸਕਦਾ ਹੈ?।੧। ਹੇ ਰਾਮ! ਮੋਹਣ ਵਾਲੇ ਗੁਰੂ ਨੇ (ਮੇਰਾ) ਮਨ ਮੋਹ ਲਿਆ ਹੈ। ਮੈਂ ਗੁਰੂ ਨੂੰ ਵੇਖ ਕੇ ਬੇਸੁਧ ਅਤੇ ਵਿਆਕਲ ਹੋ ਗਈ ਹਾਂ ਅਤੇ ਲੋਟ ਪੋਟ ਹੋ ਕੇ (ਗੁਰੂ ਦੇ) ਸਾਹਮਣੇ (ਡਿਗ) ਪਈ ਹਾਂ।੧ ।ਰਹਾਉ। ਮੈਂ ਸਭ ਦੇਸ-ਦੇਸਾਂਤਰਾਂ ਵਿਚ ਫਿਰਦੀ ਹੋਈ ਵੇਖਦੀ ਪਈ ਹਾਂ, ਮੇਰੇ ਮਨ ਵਿਚ ਪ੍ਰਭੂ ਨੂੰ ਵੇਖਣ ਦਾ ਬਹੁਤ ਚਾਉ ਹੈ। (ਮੈਂ ਲੋਚਦੀ ਹਾਂ ਕਿ ਮੈਨੂੰ) ਜਿਸ (ਗੁਰੂ) ਨੇ ਪ੍ਰਭੂ (ਦੀ ਪ੍ਰਾਪਤੀ) ਦਾ ਮਾਰਗ ਵਿਖਾਇਆ ਹੈ, (ਉਸ) ਗੁਰੂ ਅਗੇ ਮਨ ਤਨ ਕਟ ਕਟ ਕੇ (ਅਰਪਿਤ) ਕਰ ਦਿਆਂ।੨। ਕੋਈ (ਮੈਨੂੰ ਆਪਣੇ) ਪ੍ਰਭੂ ਦਾ ਸੁਨੇਹਾ ਲਿਆ ਦੇਵੇ, (ਉਹ ਮੇਰੇ) ਮਨ, ਤਨ ਅਤੇ ਹਿਰਦੇ ਵਿਚ ਮਿਠਾ ਲਗਦਾ ਹੈ। (ਮੈਂ) ਆਪਣਾ ਮੱਥਾ ਕਟ ਕੇ (ਉਸ ਦੇ) ਚਰਣਾਂ ਹੇਠ ਦੇ ਦਿਆਂ, ਜੋ ਹਰਿ ਪ੍ਰਭੂ ਨਾਲ (ਮੇਰਾ) ਮੇਲ ਮਿਲਾ ਦੇਵੇ।੩। ਹੇ ਸਖੀ! ਚਲ; ਚਲ ਕੇ ਅਸੀਂ ਪ੍ਰਭੂ ਨੂੰ ਚੰਗੀ ਤਰ੍ਹਾਂ ਸਮਝੀਏ ਅਤੇ ਗੁਣਾਂ ਦੇ ਟੂਣੇ ਕਰਕੇ ਹਰਿ ਪ੍ਰਭੂ ਨੂੰ ਪ੍ਰਾਪਤ ਕਰ ਲਈਏ। ਉਸ ਦਾ ਨਾਮ ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ ਕਿਹਾ ਜਾਂਦਾ ਹੈ, ਪ੍ਰਭੂ ਦੀ ਸ਼ਰਣ (ਪ੍ਰਾਪਤ) ਕਰਨ ਲਈ ਉਸ ਦੇ ਪਿਛੇ ਲਗ ਜਾਈਏ।੪।

(ਜੋ ਜੀਵ-ਇਸਤਰੀ) ਖਿਮਾ ਦੀ ਭਾਵਨਾ ਦਾ ਸ਼ਿੰਗਾਰ ਕਰੇ, ਮਨ ਵਿਚ ਗੁਰੂ-ਗਿਆਨ ਦਾ ਦੀਪਕ ਜਗਾਏ, ਤਾਂ ਪ੍ਰਭੂ ਖ਼ੁਸ਼ੀਆਂ (ਪ੍ਰਦਾਨ ਕਰਦਾ ਹੈ)। ਮੇਰਾ ਪ੍ਰਭੂ ਮੌਜ ਨਾਲ (ਮੈਨੂੰ) ਮਾਣਦਾ ਹੈ, ਮੈਂ ਉਸ ਅਗੇ (ਆਪਣਾ) ਹਿਰਦਾ ਕਟ ਕਟ ਕੇ (ਅਰਪਿਤ ਕਰਦੀ) ਪਈ ਹਾਂ।੫। ਹਰਿ ਹਰਿ (ਦਾ ਨਾਮ) ਹੀ ਮੇਰੇ ਗਲੇ ਦਾ ਹਾਰ ਬਣ ਗਿਆ ਹੈ, (ਮੇਰਾ) ਮਨ ਹੀ ਮੋਤੀ-ਚੂਰ ਹੈ। (ਇਹੀ ਮੇਰਾ) ਵੱਡਾ ਗਹਿਣਾ ਹੈ। (ਮੈਂ) ਹਰਿ ਲਈ ਸ਼ਰਧਾ ਦੀ ਸੇਜ ਵਿਛਾਈ ਹੈ, (ਪ੍ਰਭੂ ਦੇ) ਮਨ ਨੂੰ ਬਹੁਤ ਚੰਗੀ ਲਗੀ ਹੈ, (ਇਸ ਲਈ ਮੈਨੂੰ) ਪ੍ਰਭੂ ਛਡ ਨਹੀਂ ਸਕਦਾ।੬। ਪ੍ਰਭੂ (ਕੁਝ) ਹੋਰ ਕਹਿੰਦਾ ਹੈ (ਅਤੇ ਜੀਵ-ਇਸਤਰੀ) ਹੋਰ ਕੁਝ ਕਰਦੀ ਹੈ। (ਪ੍ਰਭੂ ਦੀ ਇੱਛਾ ਤੋਂ ਭਿੰਨ ਕੀਤਾ) ਸ਼ਿੰਗਾਰ ਸਭ ਵਿਅਰਥ ਅਤੇ ਫੋਕਟ ਹੈ। (ਪ੍ਰਭੂ ਨੂੰ) ਮਿਲਣ ਲਈ (ਜੀਵ-ਇਸਤਰੀ ਨੇ) ਸ਼ਿੰਗਾਰ ਕੀਤਾ ਹੈ, (ਪਰ) ਪ੍ਰਭੂ ਨੇ ਸੋਹਾਗਣ (ਇਸਤਰੀ) ਨੂੰ ਸਵੀਕਾਰ ਕਰ ਲਿਆ ਹੈ, (ਪ੍ਰਭੂ ਦੀ ਇੱਛਾ ਦੇ ਵਿਪਰੀਤ ਸ਼ਿੰਗਾਰ ਕਰਨ ਵਾਲੀ ਦੇ) ਮੂੰਹ ਉਪਰ ਥੁਕਾਂ ਪਈਆਂ ਹਨ।੭। ਅਸੀਂ ਸੇਵਿਕਾਵਾਂ ਹਾਂ, ਤੂੰ ਅਗਮ ਸੁਆਮੀ ਹੈਂ, ਅਸੀਂ ਕੀ ਕਰੀਏ, ਤੇਰੇ ਵਸ ਪਈਆਂ ਹੋਈਆਂ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! ਅਸਾਂ ਨਿਮਾਣੀਆਂ ਉਪਰ ਦਇਆ ਕਰੋ, (ਭਵ-ਸਾਗਰ ਵਿਚੋਂ) ਬਚਾ ਲਵੋ ਅਤੇ ਗੁਰੂ ਦੀ ਸ਼ਰਣ ਵਿਚ ਸਮਾ ਦਿਓ।੮।੫।੮।

**ਬਿਲਾਵਲੁ ਮਹਲਾ ੪**

(ਹੇ ਜਿਗਿਆਸੂ!) ਮੇਰੇ ਮਨ ਅਤੇ ਤਨ ਵਿਚ ਅਗਮ ਪ੍ਰਭੂ ਦਾ (ਬਹੁਤ) ਪ੍ਰੇਮ ਹੈ, (ਮੇਰੇ) ਮਨ ਵਿਚ ਹਰ ਛਿਣ ਬਹੁਤ ਸ਼ਰਧਾ ਉਪਜ ਰਹੀ ਹੈ। ਗੁਰੂ ਨੂੰ ਵੇਖ ਕੇ (ਮੇਰੇ) ਮਨ ਦੀ ਸ਼ਰਧਾ ਪੂਰੀ ਹੋ ਜਾਂਦੀ ਹੈ ਜਿਵੇਂ ਪਪੀਹਾ 'ਪੀਓ ਪੀਓ' (ਕਰਦਾ ਹੈ, ਪਰ ਸ੍ਵਾਤੀ) ਬੂੰਦ ਮੁਖ ਵਿਚ ਪੈਣ ਨਾਲ (ਸ਼ਾਂਤ ਹੋ ਜਾਂਦਾ ਹੈ)।੧। ਹੇ ਸਖੀ! (ਮੈਨੂੰ) ਮਿਲ, (ਜ਼ਰੂਰ) ਮਿਲ, (ਮੈਨੂੰ) ਹਰਿ ਦੀ ਕਥਾ ਸੁਣਾ। ਸਤਿਗੁਰੂ ਦਇਆ ਕਰੇ ਅਤੇ ਪ੍ਰਭੂ ਮੇਲ ਦੇਵੇ, ਮੈਂ ਉਸ (ਗੁਰੂ) ਅਗੇ (ਆਪਣਾ) ਸਿਰ ਕਟ ਕਟ ਕੇ ਅਰਪਿਤ ਕਰ ਦਿਆਂ।੧ ।ਰਹਾਉ। ਮੇਰੇ ਮਨ, ਤਨ, ਰੋਮ ਰੋਮ ਵਿਚ ਇਕ ਦਰਦ ਹੈ, ਪ੍ਰਭੂ ਨੂੰ ਵੇਖੇ ਬਿਨਾ ਮੈਨੂੰ ਨੀਂਦਰ

ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥੨॥
ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਅਮਲੀ ਮਰਿ ਗਈਆ॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ॥੩॥
ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ॥
ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ ॥੪॥

ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥੫॥
ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ ॥
ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ ॥੬॥
ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥
ਭਗਤਿ ਭਗਤਿ ਕਰਤੇ ਹਰਿ ਪਾਇਆ ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥੭॥
ਪ੍ਰਭਿ ਆਣਿ ਆਣਿ ਮਹਿੰਦੀ ਪੀਸਾਈ ਆਪੇ ਘੋਲਿ ਘੋਲਿ ਅੰਗਿ ਲਈਆ ॥
ਜਿਨ ਕਉ ਠਾਕੁਰਿ ਕਿਰਪਾ ਧਾਰੀ ਬਾਹ ਪਕਰਿ ਨਾਨਕ ਕਢਿ ਲਈਆ ॥੮॥੬॥੨॥੧॥੬॥੯॥

ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨ ੴ ਸਤਿਗੁਰ ਪ੍ਰਸਾਦਿ ॥
ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥
ਤਜਿ ਆਨ ਸਰਣਿ ਗਹੀ ॥੧॥ ਰਹਾਉ ॥
ਪ੍ਰਭ ਚਰਨ ਕਮਲ ਅਪਾਰ ॥ ਹਉ ਜਾਉ ਸਦ ਬਲਿਹਾਰ ॥
ਮਨਿ ਪ੍ਰੀਤਿ ਲਾਗੀ ਤਾਹਿ ॥ ਤਜਿ ਆਨ ਕਤਹਿ ਨ ਜਾਹਿ ॥੧॥
ਹਰਿ ਨਾਮ ਰਸਨਾ ਕਹਨ ॥ ਮਲ ਪਾਪ ਕਲਮਲ ਦਹਨ ॥
ਚੜਿ ਨਾਵ ਸੰਤ ਉਧਾਰਿ ॥ ਭੈ ਤਰੇ ਸਾਗਰ ਪਾਰਿ ॥੨॥
ਮਨਿ ਡੋਰਿ ਪ੍ਰੇਮ ਪਰੀਤਿ ॥ ਇਹ ਸੰਤ ਨਿਰਮਲ ਰੀਤਿ ॥
ਤਜਿ ਗਏ ਪਾਪ ਬਿਕਾਰ ॥ ਹਰਿ ਮਿਲੇ ਪ੍ਰਭ ਨਿਰੰਕਾਰ ॥੩॥
ਪ੍ਰਭ ਪੇਖੀਐ ਬਿਸਮਾਦ ॥ ਚਖਿ ਅਨਦ ਪੂਰਨ ਸਾਦ ॥
ਨਹ ਡੋਲੀਐ ਇਤ ਊਤ ॥ ਪ੍ਰਭ ਬਸੇ ਹਰਿ ਹਰਿ ਚੀਤ ॥੪॥

ਤਿਨ੍ ਨਾਹਿ ਨਰਕ ਨਿਵਾਸੁ ॥ ਨਿਤ ਸਿਮਰਿ ਪ੍ਰਭ ਗੁਣਤਾਸੁ ॥
ਤੇ ਜਮੁ ਨ ਪੇਖਹਿ ਨੈਨ ॥ ਸੁਨਿ ਮੋਹੇ ਅਨਹਤ ਬੈਨ ॥੫॥
ਹਰਿ ਸਰਣਿ ਸੂਰ ਗੁਪਾਲ ॥ ਪ੍ਰਭ ਭਗਤ ਵਸਿ ਦਇਆਲ ॥
ਹਰਿ ਨਿਗਮ ਲਹਹਿ ਨ ਭੇਵ ॥ ਨਿਤ ਕਰਹਿ ਮੁਨਿ ਜਨ ਸੇਵ ॥੬॥
ਦੁਖ ਦੀਨ ਦਰਦ ਨਿਵਾਰ ॥ ਜਾ ਕੀ ਮਹਾ ਬਿਖੜੀ ਕਾਰ ॥
ਤਾ ਕੀ ਮਿਤਿ ਨ ਜਾਨੈ ਕੋਇ ॥ ਜਲਿ ਥਲਿ ਮਹੀਅਲਿ ਸੋਇ ॥੭॥

ਨਹੀਂ ਪੈਂਦੀ। ਵੈਦ ਨਾੜੀ/ਨਬਜ਼ ਵੇਖ ਕੇ ਭੁਲ ਗਏ ਹਨ (ਕਿ ਮੈਂ ਬੀਮਾਰ ਨਹੀਂ ਹਾਂ, ਪਰ) ਮੇਰੇ ਹਿਰਦੇ, ਮਨ, ਤਨ ਵਿਚ ਪ੍ਰੇਮ ਦੀ ਪੀੜ ਲਗੀ ਹੋਈ ਹੈ।੨। ਮੈਂ ਛਿਣ, ਪਲ ਲਈ ਵੀ ਪ੍ਰੀਤਮ ਤੋਂ ਬਿਨਾ ਰਹਿ ਨਹੀਂ ਸਕਦੀ, ਜਿਵੇਂ ਬਿਨਾ ਅਮਲ ਦੇ ਅਮਲੀ ਮਰ ਜਾਂਦਾ ਹੈ। ਜਿਨ੍ਹਾਂ ਨੂੰ ਪ੍ਰਭੂ ਦੇ (ਮਿਲਣ ਦੀ) ਪਿਆਸ ਹੋਵੇ, ਉਨ੍ਹਾਂ ਨੂੰ ਹਰਿ ਤੋਂ ਬਿਨਾ ਕੋਈ ਹੋਰ (ਚੀਜ਼) ਚੰਗੀ ਨਹੀਂ ਲਗਦੀ।੩। ਕੋਈ ਮੈਨੂੰ ਪ੍ਰਭੂ ਲਿਆ ਕੇ ਮਿਲਾ ਦੇਵੇ, ਮੈਂ ਉਸ ਤੋਂ ਬਲਿਹਾਰ ਅਤੇ ਵਾਰਨੇ ਜਾਂਦੀ ਹਾਂ। ਜਦੋਂ 'ਸਤਿ ਸਤਿ' ਕਹਿ ਕੇ ਸਤਿਗੁਰੂ ਦੀ ਸ਼ਰਣ ਵਿਚ ਪਈਦਾ ਹੈ (ਤਾਂ ਉਹ) ਅਨੇਕ ਜਨਮਾਂ ਦੇ ਵਿਛੜੇ ਸੇਵਕਾਂ ਨੂੰ ਮਿਲਾ ਦਿੰਦਾ ਹੈ।੪।

(ਮੇਰੀ ਹਿਰਦੇ ਰੂਪ) ਇਕੋ ਸੇਜ ਹੈ (ਅਤੇ ਉਸ ਉਪਰ) ਇਕੋ ਪ੍ਰਭੂ ਠਾਕੁਰ ਹੈ। (ਪਰ) ਮਨਮੁਖ (ਰੂਪ ਜੀਵ-ਇਸਤਰੀ) ਭਰਮਾਂ ਵਿਚ ਫਸੇ ਹੋਣ ਕਾਰਨ (ਪ੍ਰਭੂ ਦਾ) ਮਹਲ ਪ੍ਰਾਪਤ ਨਹੀਂ ਕਰ ਸਕਦੀ। ਜੇ (ਕੋਈ) ਗੁਰੂ ਗੁਰੂ ਕਰਦੀ ਸ਼ਰਣ ਵਿਚ ਆ ਜਾਵੇ, (ਤਾਂ) ਪ੍ਰਭੂ ਆ ਕੇ ਮਿਲ ਪੈਂਦਾ ਹੈ, ਛਿਣ ਭਰ ਵੀ ਦੇਰ ਨਹੀਂ ਹੋਣ ਦਿੰਦਾ।੫। ਜਿਸ ਨੇ ਕਰਮ ਕਰ ਕਰ ਕੇ (ਧਰਮ)-ਆਚਾਰ ਵਧਾ ਲਏ ਹਨ, (ਪਰ) ਮਨ ਵਿਚ ਪਾਖੰਡ ਕਰਮ, ਕਪਟ ਅਤੇ ਲੋਭ ਹੀ ਰਹੇ ਹਨ। (ਉਸ ਦੀ ਸਥਿਤੀ ਇਸ ਤਰ੍ਹਾਂ ਹੈ, ਜਿਵੇਂ) ਵੇਸਵਾ ਦੇ ਪੁੱਤਰ ਜੰਮ ਪਏ, (ਤਾਂ) ਉਸ ਦੇ ਪਿਤਾ ਦਾ ਕੀ ਨਾਂ ਕਿਹਾ ਜਾਏ।੬। ਜੋ (ਵਿਅਕਤੀ) ਪੂਰਬਲੇ ਜਨਮਾਂ ਵਿਚ ਭਗਤੀ ਕਰਕੇ ਆਏ ਹਨ, ਗੁਰੂ ਨੇ (ਉਨ੍ਹਾਂ ਦੇ ਹਿਰਦੇ ਵਿਚ) ਹਰਿ ਹਰਿ ਭਗਤੀ ਟਿਕਾ ਦਿੱਤੀ ਹੈ। (ਜਦੋਂ) ਭਗਤੀ ਕਰਦਿਆਂ ਕਰਦਿਆਂ (ਉਨ੍ਹਾਂ ਨੇ) ਹਰਿ ਪਾ ਲਿਆ, (ਤਾਂ) ਹਰਿ ਹਰਿ ਨਾਮ ਵਿਚ (ਉਨ੍ਹਾਂ ਦੀ) ਸਮਾਈ ਹੋ ਗਈ।੭। ਪ੍ਰਭੂ ਨੇ (ਜੀਵ-ਇਸਤਰੀ ਨੂੰ ਆਪਣੇ ਪਾਸ) ਲਿਆ ਕੇ (ਉਸ ਤੋਂ) ਭਗਤੀ ਰੂਪ ਮਹਿੰਦੀ ਪਿਸਵਾਈ ਅਤੇ ਆਪ ਹੀ ਘੋਲ ਘੋਲ ਕੇ ਅੰਗਾਂ ਉਪਰ ਲਗਾਈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਪਰ ਪ੍ਰਭੂ ਨੇ ਮਿਹਰ ਕੀਤੀ ਹੈ, (ਉਨ੍ਹਾਂ ਨੂੰ) ਬਾਹੋਂ ਪਕੜ ਕੇ (ਭਵ-ਸਾਗਰ ਵਿਚੋਂ) ਕਢ ਲਿਆ ਹੈ।੮।੬।੨।੧।੬।੯।

**ਰਾਗੁ ਬਿਲਾਵਲੁ ਮਹਲਾ ੫ ਅਸਟਪਦੀਆ ਘਰੁ ੧੨**

ਮੇਰੇ ਪ੍ਰਭੂ ਦੀ ਉਪਮਾ ਕਹੀ ਨਹੀਂ ਜਾ ਸਕਦੀ, ਉਪਮਾ ਕਹੀ ਨਹੀਂ ਜਾ ਸਕਦੀ। ਹੋਰਾਂ ਨੂੰ ਛਡ ਕੇ (ਮੈਂ ਪ੍ਰਭੂ ਦੀ) ਸ਼ਰਣ ਪਕੜ ਲਈ ਹੈ।੧।ਰਹਾਉ। ਪ੍ਰਭੂ ਦੇ ਚਰਣ-ਕਮਲ ਅਪਾਰ ਹਨ, ਮੈਂ (ਉਨ੍ਹਾਂ ਤੋਂ) ਸਦਾ ਬਲਿਹਾਰ ਜਾਂਦਾ ਹਾਂ। ਉਨ੍ਹਾਂ (ਚਰਣਾਂ) ਨਾਲ (ਮੇਰੀ) ਪ੍ਰੀਤ ਲਗੀ ਹੈ, (ਉਨ੍ਹਾਂ ਨੂੰ) ਛਡ ਕੇ ਹੋਰ ਕਿਤੇ ਨਹੀਂ ਜਾਂਦਾ।੧। ਹਰਿ-ਨਾਮ ਨੂੰ ਜੀਭ ਨਾਲ ਜਪਣ 'ਤੇ ਪਾਪਾਂ ਅਤੇ ਦੋਸ਼ਾਂ (*ਕਲਮਲ*) ਦੀ ਮੈਲ ਸੜ ਜਾਂਦੀ ਹੈ। (ਹੇ ਜਿਗਿਆਸੂ!) ਸੰਤ/ਗੁਰੂ ਦੀ ਬੇੜੀ ਉਪਰ ਚੜ੍ਹ ਕੇ (ਕਈ) ਤਰ ਗਏ ਹਨ ਅਤੇ ਭਿਆਨਕ ਭਵ-ਸਾਗਰ ਤੋਂ ਪਾਰ ਲੰਘ ਗਏ ਹਨ।੨। (ਮੇਰੇ) ਮਨ ਵਿਚ ਪ੍ਰੇਮ ਦੀ ਡੋਰੀ ਲਗੀ ਹੋਈ ਹੈ। ਇਹ ਸੰਤਾਂ ਦੀ ਪਵਿਤਰ ਰੀਤ ਹੈ (ਕਿ ਉਨ੍ਹਾਂ ਦੇ ਪ੍ਰੇਮ ਕਾਰਣ) ਪਾਪ ਅਤੇ ਵਿਕਾਰ ਛਡ ਕੇ ਚਲੇ ਗਏ ਹਨ ਅਤੇ ਨਿਰਾਕਾਰ ਪ੍ਰਭੂ ਮਿਲ ਪਏ ਹਨ।੩। ਪ੍ਰਭੂ ਨੂੰ ਵੇਖਣਾ ਚਾਹੀਦਾ ਹੈ (ਕਿਉਂਕਿ ਇਸ ਨਾਲ) ਵਿਸਮਾਦ ਪੈਦਾ ਹੁੰਦਾ ਹੈ। (ਨਾਮ ਦਾ ਰਸ) ਚਖ ਕੇ ਪੂਰਣ ਆਨੰਦ ਅਤੇ ਸੁਆਦ ਮਿਲਦਾ ਹੈ। (ਜਦੋਂ) ਪ੍ਰਭੂ ਹਰਿ ਚਿਤ ਵਿਚ ਵਸ ਜਾਂਦਾ ਹੈ, ਤਾਂ ਇਧਰ ਉਧਰ ਡੋਲਣਾ ਨਹੀਂ ਪੈਂਦਾ।੪।

(ਜੋ) ਨਿਤ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦਾ ਨਰਕਾਂ ਵਿਚ ਵਾਸਾ ਨਹੀਂ ਹੁੰਦਾ। ਜੋ ਅਨਹਦ ਬੋਲ ਸੁਣ ਕੇ ਮੋਹੇ ਜਾਂਦੇ ਹਨ, ਉਹ ਅੱਖਾਂ ਨਾਲ ਜਮ ਨੂੰ ਨਹੀਂ ਵੇਖਦੇ।੫। ਹਰਿ ਸ਼ਰਣ ਦੇਣ ਵਾਲਾ ਸੂਰਬੀਰ ਗੋਪਾਲ ਹੈ। ਦਇਆਲੂ ਪ੍ਰਭੂ ਭਗਤਾਂ ਦੇ ਵਸ ਵਿਚ ਹੈ। ਹਰਿ ਦਾ ਭੇਦ ਵੇਦ (*ਨਿਗਮ*) ਵੀ ਨਹੀਂ ਜਾਣ ਸਕਦੇ, ਨਿਤ ਮੁਨੀ ਜਨ (ਪ੍ਰਭੂ ਦੀ) ਸੇਵਾ ਕਰਦੇ ਹਨ।੬। ਜਿਸ (ਪ੍ਰਭੂ) ਦੀ ਕਾਰ ਬਹੁਤ ਕਠੋਰ ਹੈ, (ਉਹ) ਦੀਨਾਂ/ਨਿਮਾਣਿਆ ਦਾ ਦੁਖ ਦਰਦ ਦੂਰ ਕਰਨ ਵਾਲਾ ਹੈ। ਉਸ ਦੀ ਮਰਯਾਦਾ ਨੂੰ ਕੋਈ ਨਹੀਂ ਜਾਣਦਾ, ਜਲ, ਥਲ ਅਤੇ ਪੁਲਾੜ ਵਿਚ ਉਹੀ (ਵਰਤ ਰਿਹਾ

ਕਰਿ ਬੰਦਨਾ ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ ॥
ਪ੍ਰਭ ਕਰਹੁ ਸਾਧੂ ਧੂਰਿ ॥ ਨਾਨਕ ਮਨਸਾ ਪੂਰਿ ॥੮॥੧॥

ਬਿਲਾਵਲੁ ਮਹਲਾ ੫ ॥
ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥
ਗਹਿ ਚਰਨ ਸਾਧੂ ਸੰਗ ॥ ਮਨ ਮਿਸਟ ਹਰਿ ਹਰਿ ਰੰਗ ॥
ਕਰਿ ਦਇਆ ਲੇਹੁ ਲੜਿ ਲਾਇ ॥ ਨਾਨਕਾ ਨਾਮੁ ਧਿਆਇ ॥੧॥
ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥
ਜਾਚਉ ਸੰਤ ਰਵਾਲ ॥੧॥ ਰਹਾਉ ॥
ਸੰਸਾਰੁ ਬਿਖਿਆ ਕੂਪ ॥ ਤਮ ਅਗਿਆਨ ਮੋਹਤ ਘੂਪ ॥
ਗਹਿ ਭੁਜਾ ਪ੍ਰਭ ਜੀ ਲੇਹੁ ॥ ਹਰਿ ਨਾਮੁ ਅਪੁਨਾ ਦੇਹੁ ॥
ਪ੍ਰਭ ਤੁਝ ਬਿਨਾ ਨਹੀ ਠਾਉ ॥ ਨਾਨਕਾ ਬਲਿ ਬਲਿ ਜਾਉ ॥੨॥
ਲੋਭਿ ਮੋਹਿ ਬਾਧੀ ਦੇਹ ॥ ਬਿਨੁ ਭਜਨ ਹੋਵਤ ਖੇਹ ॥
ਜਮਦੂਤ ਮਹਾ ਭਇਆਨ ॥ ਚਿਤ ਗੁਪਤ ਕਰਮਹਿ ਜਾਨ ॥
ਦਿਨੁ ਰੈਨਿ ਸਾਖਿ ਸੁਨਾਇ ॥ ਨਾਨਕਾ ਹਰਿ ਸਰਨਾਇ ॥੩॥
ਭੈ ਭੰਜਨਾ ਮੁਰਾਰਿ ॥ ਕਰਿ ਦਇਆ ਪਤਿਤ ਉਧਾਰਿ ॥
ਮੇਰੇ ਦੋਖ ਗਨੇ ਨ ਜਾਹਿ ॥ ਹਰਿ ਬਿਨਾ ਕਤਹਿ ਸਮਾਹਿ ॥
ਗਹਿ ਓਟ ਚਿਤਵੀ ਨਾਥ ॥ ਨਾਨਕਾ ਦੇ ਰਖੁ ਹਾਥ ॥੪॥

ਹਰਿ ਗੁਣ ਨਿਧੇ ਗੋਪਾਲ ॥ ਸਰਬ ਘਟ ਪ੍ਰਤਿਪਾਲ ॥
ਮਨਿ ਪ੍ਰੀਤਿ ਦਰਸਨ ਪਿਆਸ ॥ ਗੋਬਿੰਦ ਪੂਰਨ ਆਸ ॥
ਇਕ ਨਿਮਖ ਰਹਨੁ ਨ ਜਾਇ ॥ ਵਡ ਭਾਗਿ ਨਾਨਕ ਪਾਇ ॥੫॥
ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥
ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥
ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥੬॥
ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥੭॥
ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥
ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥
ਜਿਉ ਜੁਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥੮॥

ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥
ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥
ਰਸਨਾ ਬਖਾਨੈ ਨਾਮੁ ॥ ਨਾਨਕ ਦਰਸਨ ਦਾਨੁ ॥੯॥
ਗੁਨ ਗਾਇ ਸੁਨਿ ਲਿਖਿ ਦੇਇ ॥ ਸੋ ਸਰਬ ਫਲ ਹਰਿ ਲੇਇ ॥
ਕੁਲ ਸਮੂਹ ਕਰਤ ਉਧਾਰੁ ॥ ਸੰਸਾਰੁ ਉਤਰਸਿ ਪਾਰਿ ॥
ਹਰਿ ਚਰਨ ਬੋਹਿਥ ਤਾਹਿ ॥ ਮਿਲਿ ਸਾਧਸੰਗਿ ਜਸੁ ਗਾਹਿ ॥

ਹੈ)।੭। ਹੇ ਪ੍ਰਭੂ! ਲੱਖ ਵਾਰ ਬੰਦਨਾ ਕਰਕੇ (ਮੈਂ) ਤੇਰੇ ਦਰਬਾਰ ਵਿਚ ਥਕ ਕੇ ਡਿਗ ਪਿਆ ਹਾਂ। ਹੇ ਪ੍ਰਭੂ! ਆਪਣੇ ਸਾਧ-ਜਨਾਂ ਦੀ (ਚਰਣ-) ਧੂੜ (ਪ੍ਦਾਨ) ਕਰ। ਨਾਨਕ ਦੀ (ਇਹ) ਮੁਰਾਦ ਪੂਰੀ ਕਰ।੮।੧।

**ਬਿਲਾਵਲੁ ਮਹਲਾ ੫**

ਹੇ ਪ੍ਰਭੂ! (ਮੇਰੇ) ਜਨਮ-ਮਰਨ (ਦਾ ਗੇੜ) ਖ਼ਤਮ ਕਰ ਦੇ। (ਮੈਂ) ਹਾਰ ਕੇ (ਤੇਰੇ) ਦੁਆਰ ਉਪਰ ਆ ਪਿਆ ਹਾਂ। ਸਾਧ-ਸੰਗ ਕਰ ਕੇ (ਮੈਂ ਤੇਰੇ) ਚਰਣ ਪਕੜੇ ਹਨ। ਮਨ ਵਿਚ ਹਰਿ ਹਰਿ ਪ੍ਰੇਮ (*ਰੰਗ*) ਮਿਠਾ (ਲਗ ਰਿਹਾ ਹੈ)। ਦਇਆ ਕਰਕੇ ਆਪਣੇ ਲੜ ਨਾਲ ਲਾ ਲਵੋ। (ਤਾਂ ਜੋ) ਨਾਨਕ (ਪ੍ਰਭੂ ਦਾ) ਨਾਮ ਧਿਆਉਂਦਾ ਰਹੇ।੧। ਹੇ ਦੀਨਾਂ ਦੇ ਨਾਥ! ਹੇ ਮੇਰੇ ਦਇਆਲੂ ਸੁਆਮੀ! ਹੇ ਦੀਨਾ ਨਾਥ ਦਇਆਲੂ! (ਮੈਂ) ਸੰਤਾਂ (ਦੇ ਚਰਣਾਂ) ਦੀ ਧੂੜ ਦੀ ਯਾਚਨਾ ਕਰਦਾ ਹਾਂ।੧।ਰਹਾਉ। ਸੰਸਾਰ ਵਿਸ਼ਿਆਂ ਦਾ ਖੂਹ ਹੈ। ਅਗਿਆਨਤਾ ਦੇ ਘੁਪ ਹਨੇਰੇ ਕਰਕੇ (ਮਾਇਆ ਨਾਲ) ਮੋਹਿਆ ਪਿਆ ਹਾਂ। ਹੇ ਪ੍ਰਭੂ ਜੀ! (ਖੂਹ ਵਿਚੋਂ ਕਢਣ ਲਈ) ਬਾਂਹ ਪਕੜ ਲਵੋ। ਆਪਣਾ ਹਰਿ-ਨਾਮ ਦਿਓ। ਹੇ ਪ੍ਰਭੂ! ਤੇਰੇ ਬਿਨਾ ਕੋਈ ਠਿਕਾਣਾ ਨਹੀਂ ਹੈ। ਨਾਨਕ ਬਲਿਹਾਰ ਬਲਿਹਾਰ ਜਾਂਦਾ ਹੈ।੨। ਲੋਭ ਅਤੇ ਮੋਹ ਨਾਲ (ਮੇਰੀ) ਦੇਹ ਬੰਨ੍ਹੀ ਹੋਈ ਹੈ, (ਹਰਿ ਦੇ) ਭਜਨ ਤੋਂ ਬਿਨਾ (ਇਹ) ਸੁਆਹ ਹੋ ਜਾਂਦੀ ਹੈ। ਜਮ ਦੇ ਦੂਤ ਬਹੁਤ ਭਿਆਨਕ ਹਨ। ਚਿਤਰ-ਗੁਪਤ (ਸਭ ਦੇ) ਕਰਮਾਂ ਨੂੰ ਜਾਣਦੇ ਹਨ। (ਇਹ) ਦਿਨ ਰਾਤ (ਜੀਵਾਂ ਦੇ ਕਰਮਾਂ ਦੀ) ਗਵਾਹੀ ਭਰਦੇ ਹਨ। ਨਾਨਕ ਹਰਿ ਦੀ ਸ਼ਰਣ ਵਿਚ ਹੈ।੩। ਹੇ ਭੈ ਨੂੰ ਨਸ਼ਟ ਕਰਨ ਵਾਲੇ ਮੁਰਾਰੀ (ਪ੍ਰਭੂ)! ਕ੍ਰਿਪਾ ਕਰਕੇ (ਮੈਨੂੰ) ਪਤਿਤ ਨੂੰ ਤਾਰ ਦੇ। ਮੇਰੇ ਦੋਸ਼ ਗਿਣੇ ਨਹੀਂ ਜਾ ਸਕਦੇ, ਹਰਿ ਤੋਂ ਬਿਨਾ ਹੋਰ ਕਿਥੇ ਸਮਾ ਸਕਦੇ ਹਨ? (ਭਾਵ—ਕੌਣ ਬਖ਼ਸ਼ ਸਕਦਾ ਹੈ)। ਹੇ ਨਾਥ! (ਮੈਂ ਤੇਰੀ) ਓਟ ਪਕੜਨ ਦੀ ਸੋਚੀ ਹੈ, ਨਾਨਕ ਨੂੰ ਹੱਥ ਦੇ ਕੇ ਰਖ ਲੈ।੪।

ਹੇ ਗੁਣਾਂ ਦੇ ਖ਼ਜ਼ਾਨੇ ਗੋਪਾਲ ਹਰਿ! (ਤੁਸੀਂ) ਸਭ ਜੀਵਾਂ ਦੀ ਪਾਲਨਾ ਕਰਨ ਵਾਲੇ ਹੋ। (ਮੇਰੇ) ਮਨ ਵਿਚ (ਤੁਹਾਡੀ) ਪ੍ਰੀਤ ਅਤੇ ਦਰਸ਼ਨ ਵੇਖਣ ਦੀ ਪਿਆਸ ਹੈ। ਹੇ ਗੋਬਿੰਦ! (ਮੇਰੀ) ਆਸ ਪੂਰੀ ਕਰ ਦਿਓ। (ਤੁਹਾਡੇ ਬਿਨਾ) ਛਿਣ ਭਰ ਲਈ ਵੀ ਰਿਹਾ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਵਡੇ ਭਾਗ ਨਾਲ ਹੀ (ਤੈਨੂੰ) ਪਾਇਆ ਜਾ ਸਕੀਦਾ ਹੈ।੫। ਹੇ ਪ੍ਰਭੂ! ਤੇਰੇ ਬਿਨਾ (ਮੇਰਾ) ਹੋਰ ਕੋਈ ਨਹੀਂ ਹੈ। (ਤੇਰੇ ਲਈ ਮੇਰੇ) ਮਨ ਵਿਚ ਚੰਦ-ਚਕੋਰ ਵਰਗੀ ਪ੍ਰੀਤ ਹੈ। ਜਿਸ ਤਰ੍ਹਾਂ ਮੱਛਲੀ ਦਾ ਜਲ ਨਾਲ ਪ੍ਰੇਮ ਹੁੰਦਾ ਹੈ, (ਜਿਵੇਂ) ਭੌਰੇ ਅਤੇ ਕਮਲ (ਫੁਲ) ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ, ਜਿਵੇਂ ਚਕਵੀ ਨੂੰ ਸੂਰਜ ਦੀ ਆਸ ਹੁੰਦੀ ਹੈ, (ਤਿਵੇਂ) ਨਾਨਕ ਨੂੰ (ਤੇਰੇ) ਚਰਣਾਂ ਦੀ ਪਿਆਸ ਹੈ।੬। ਜਿਵੇਂ ਜਵਾਨ ਇਸਤਰੀ ਨੂੰ ਪਤੀ ਪ੍ਰਾਣ (ਵਾਂਗ ਪਿਆਰਾ ਹੈ), ਜਿਵੇਂ ਲੋਭੀ ਨੂੰ ਧਨ ਦਾ ਦਾਨ ਲੈਣਾ (ਪਿਆਰਾ ਲਗਦਾ ਹੈ), ਜਿਵੇਂ ਪਾਣੀ ਦਾ ਦੁੱਧ ਨਾਲ ਮੇਲ ਹੁੰਦਾ ਹੈ, ਜਿਵੇਂ ਬਹੁਤ ਭੁਖੇ (*ਖੁਧਿਆਰਥ*) ਨੂੰ ਭੋਜਨ (ਕਰਨਾ ਰੁਚੀਕਰ ਹੈ), ਜਿਵੇਂ ਮਾਤਾ ਦਾ ਪੁੱਤਰ ਨਾਲ ਪ੍ਰੇਮ ਹੁੰਦਾ ਹੈ, ਹੇ ਨਾਨਕ! (ਤਿਵੇਂ) ਹਰਿ ਦਾ ਨਿਤ ਸਿਮਰਨ ਕਰਿਆ ਕਰ।੭। ਜਿਵੇਂ ਦੀਵੇ ਉਪਰ ਪਤੰਗ ਡਿਗਦਾ ਹੈ, ਜਿਵੇਂ ਚੋਰ ਨਿਸੰਗ ਹੋ ਕੇ ਚੋਰੀ ਕਰਦਾ ਹੈ, (ਜਿਵੇਂ) ਹਾਥੀ (*ਮੈਗਲਹਿ*) ਦਾ ਕਾਮ ਨਾਲ ਸੰਬੰਧ ਹੈ, ਜਿਵੇਂ (ਵਿਸ਼ਿਆਂ ਦਾ) ਧੰਧਾ ਵਿਸ਼ਈ (ਵਿਅਕਤੀ) ਨੂੰ ਬੰਨ੍ਹੀ ਰਖਦਾ ਹੈ, ਜਿਵੇਂ ਜੁਆਰੀਏ ਦੀ (ਜੂਆ ਖੇਡਣ ਦੀ) ਭੈੜੀ ਆਦਤ (*ਬਿਸਨੁ*) ਨਹੀਂ ਜਾਂਦੀ, (ਤਿਵੇਂ) ਨਾਨਕ ਇਹ ਮਨ (ਹਰਿ ਨਾਲ) ਲਾਈ ਰਖਦਾ ਹੈ।੮।

(ਜਿਵੇਂ) ਹਿਰਨ ਦਾ ਨਾਦ ਨਾਲ ਪ੍ਰੇਮ ਹੈ, (ਜਿਵੇਂ) ਚਾਤ੍ਰਿਕ ਮੀਂਹ ਦੀ (ਸ੍ਵਾਤੀ ਬੂੰਦ) ਚਾਹੁੰਦਾ ਹੈ, (ਤਿਵੇਂ) ਸੇਵਕ ਦਾ ਸਤਿਸੰਗ ਹੀ ਜੀਵਨ ਹੈ, (ਉਥੇ ਉਹ) ਪ੍ਰੇਮ ਸਹਿਤ ਗੋਬਿੰਦ ਦਾ ਭਜਨ ਕਰਦਾ ਹੈ, (ਉਸ ਦੀ) ਜੀਭ ਨਾਮ ਜਪਦੀ ਹੈ, ਨਾਨਕ ਦਰਸ਼ਨ ਦਾ ਦਾਨ (ਮੰਗਦਾ ਹੈ)।੯। (ਜੋ ਵਿਅਕਤੀ ਪ੍ਰਭੂ ਦੇ) ਗੁਣ ਗਾਉਂਦਾ, ਸੁਣਦਾ ਅਤੇ ਲਿਖ ਕੇ ਦਿੰਦਾ ਹੈ, ਉਹ ਹਰਿ ਤੋਂ ਸਭ ਫਲ ਪ੍ਰਾਪਤ ਕਰ ਲੈਂਦਾ ਹੈ। (ਉਹ) ਸਾਰੀਆਂ ਕੁਲਾਂ ਦਾ ਉਧਾਰ ਕਰ ਲੈਂਦਾ ਹੈ, ਸੰਸਾਰ ਤੋਂ ਪਾਰ ਉਤਰ ਜਾਂਦਾ ਹੈ। ਉਸ ਲਈ ਹਰਿ-ਚਰਣ ਜਹਾਜ਼ ਦੇ ਸਮਾਨ ਹਨ, (ਜੋ) ਸਾਧ-ਸੰਗ ਨਾਲ ਮਿਲ ਕੇ ਹਰਿ ਦਾ

ਹਰਿ ਪੈਜ ਰਖੈ ਮੁਰਾਰਿ ॥ ਹਰਿ ਨਾਨਕ ਸਰਨਿ ਦੁਆਰਿ ॥੧੦॥੨॥

ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ ੴ ਸਤਿਗੁਰ ਪ੍ਰਸਾਦਿ ॥
ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪੁ ਨ ਰੇਖਿਆ ॥ ਖੋਜਤ ਖੋਜਤ ਘਟਿ ਘਟਿ ਦੇਖਿਆ ॥
ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ॥ ਗੁਰ ਪਰਸਾਦਿ ਪਰਮ ਪਦੁ ਪਾਈ ॥੧॥
ਕਿਆ ਜਪੁ ਜਾਪਉ ਬਿਨੁ ਜਗਦੀਸੈ ॥ ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥੧॥ਰਹਾਉ॥
ਦੂਜੈ ਭਾਇ ਲਗੇ ਪਛੁਤਾਣੇ ॥ ਜਮ ਦਰਿ ਬਾਧੇ ਆਵਣ ਜਾਣੇ ॥
ਕਿਆ ਲੈ ਆਵਹਿ ਕਿਆ ਲੇ ਜਾਹਿ ॥ ਸਿਰਿ ਜਮਕਾਲੁ ਸਿ ਚੋਟਾ ਖਾਹਿ ॥
ਬਿਨੁ ਗੁਰ ਸਬਦ ਨ ਛੂਟਸਿ ਕੋਇ ॥ ਪਾਖੰਡਿ ਕੀਨੑੈ ਮੁਕਤਿ ਨ ਹੋਇ ॥੨॥
ਆਪੇ ਸਚੁ ਕੀਆ ਕਰ ਜੋੜਿ ॥ ਅੰਡਜ ਫੋੜਿ ਜੋੜਿ ਵਿਛੋੜਿ ॥
ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥ ਰਾਤਿ ਦਿਨੰਤੁ ਕੀਏ ਭਉ ਭਾਉ ॥
ਜਿਨਿ ਕੀਏ ਕਰਿ ਵੇਖਣਹਾਰਾ ॥ ਅਵਰੁ ਨ ਦੂਜਾ ਸਿਰਜਣਹਾਰਾ ॥੩॥
ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥ ਦੇਵੀ ਦੇਵ ਉਪਾਏ ਵੇਸਾ ॥
ਜੋਤੀ ਜਾਤੀ ਗਣਤ ਨ ਆਵੈ ॥ ਜਿਨਿ ਸਾਜੀ ਸੋ ਕੀਮਤਿ ਪਾਵੈ ॥
ਕੀਮਤਿ ਪਾਇ ਰਹਿਆ ਭਰਪੂਰਿ ॥ ਕਿਸੁ ਨੇੜੈ ਕਿਸੁ ਆਖਾ ਦੂਰਿ ॥੪॥

ਚਉਥਿ ਉਪਾਏ ਚਾਰੇ ਬੇਦਾ ॥ ਖਾਣੀ ਚਾਰੇ ਬਾਣੀ ਭੇਦਾ ॥
ਅਸਟ ਦਸਾ ਖਟੁ ਤੀਨਿ ਉਪਾਏ ॥ ਸੋ ਬੂਝੈ ਜਿਸੁ ਆਪਿ ਬੁਝਾਏ ॥
ਤੀਨਿ ਸਮਾਵੈ ਚਉਥੈ ਵਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੫॥
ਪੰਚਮੀ ਪੰਚ ਭੂਤ ਬੇਤਾਲਾ ॥ ਆਪਿ ਅਗੋਚਰੁ ਪੁਰਖੁ ਨਿਰਾਲਾ ॥
ਇਕਿ ਭ੍ਰਮਿ ਭੂਖੇ ਮੋਹ ਪਿਆਸੇ ॥ ਇਕਿ ਰਸੁ ਚਾਖਿ ਸਬਦਿ ਤ੍ਰਿਪਤਾਸੇ ॥
ਇਕਿ ਰੰਗਿ ਰਾਤੇ ਇਕਿ ਮਰਿ ਧੂਰਿ ॥ ਇਕਿ ਦਰਿ ਘਰਿ ਸਾਚੈ ਦੇਖਿ ਹਦੂਰਿ ॥੬॥
ਝੂਠੇ ਕਉ ਨਾਹੀ ਪਤਿ ਨਾਉ ॥ ਕਬਹੁ ਨ ਸੂਚਾ ਕਾਲਾ ਕਾਉ ॥
ਪਿੰਜਰਿ ਪੰਖੀ ਬੰਧਿਆ ਕੋਇ ॥ ਛੇਰੀਂ ਭਰਮੈ ਮੁਕਤਿ ਨ ਹੋਇ ॥
ਤਉ ਛੂਟੈ ਜਾ ਖਸਮੁ ਛਡਾਏ ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥੭॥

ਜਸ ਗਾਉਂਦਾ ਹੈ। ਮੁਰਾਰੀ ਹਰਿ (ਉਸ ਦੀ) ਪੈਜ ਰਖਦਾ ਹੈ। ਹੇ ਹਰਿ! ਨਾਨਕ (ਤੇਰੇ) ਦੁਆਰ ਉਤੇ ਸ਼ਰਣ ਵਿਚ ਪਿਆ ਹੈ।੧੦।੨।

**ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ**

ਏਕਮ (ਥਿਤ ਦਾ ਉਪਦੇਸ਼ ਹੈ ਕਿ) ਹਰਿ ਇਕੋ ਹੀ ਹੈ (ਅਤੇ ਸਭ ਤੋਂ) ਨਿਰਲੇਪ ਹੈ। (ਉਹ) ਅਮਰ ਹੈ, ਜੂਨਾਂ ਤੋਂ ਰਹਿਤ ਹੈ, ਜਾਤਿ ਤੋਂ ਰਹਿਤ ਹੈ, (ਉਸ ਨੂੰ) ਕੋਈ ਜਾਲ-ਜੰਜਾਲ ਵੀ ਨਹੀਂ ਹੈ। ਉਹ ਅਗਮ, ਅਗੋਚਰ ਹੈ, (ਉਸ ਦਾ) ਨ ਰੂਪ ਹੈ, ਨ ਹੀ ਕੋਈ ਚਿੰਨ੍ਹ। (ਉਸ ਨੂੰ) ਖੋਜਦਿਆਂ ਖੋਜਦਿਆਂ ਹਰ ਇਕ ਸ਼ਰੀਰ ਵਿਚ ਵੇਖਿਆ ਹੈ। ਜੋ (ਉਸ ਨੂੰ) ਵੇਖ ਕੇ (ਹੋਰਾਂ ਨੂੰ) ਵਿਖਾਵੇ, ਉਸ ਤੋਂ ਕੁਰਬਾਨ ਜਾਂਦਾ ਹਾਂ। ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ ਪਾ ਸਕੀਦਾ ਹੈ।੧। ਜਗਦੀਸ਼ (ਪ੍ਰਭੂ) ਤੋਂ ਬਿਨਾ (ਮੈਂ) ਕਿਸ ਦਾ ਸਿਮਰਨ ਕਰਾਂ? ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਦਾ) ਮਹਲ ਅਤੇ ਘਰ ਦਿਸਦਾ ਹੈ।੧ ਰਹਾਉ। (ਜੋ ਵਿਅਕਤੀ) ਦ੍ਵੈਤ-ਭਾਵ ਵਿਚ ਲਗ ਜਾਂਦੇ ਹਨ, (ਬਾਦ ਵਿਚ) ਪਛਤਾਉਂਦੇ ਹਨ। (ਉਹ) ਜਮ ਦੇ ਦਰ ਉਪਰ ਬੰਨ੍ਹੇ ਹੋਏ ਆਉਂਦੇ ਜਾਂਦੇ ਰਹਿੰਦੇ ਹਨ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)। (ਉਹ ਜਨਮ ਸਮੇਂ) ਕੀ ਲੈ ਕੇ ਆਉਂਦੇ ਹਨ? (ਅਤੇ ਮਰਨ ਵੇਲੇ ਇਥੋਂ) ਕੀ ਲੈ ਕੇ ਜਾਂਦੇ ਹਨ? ਉਹ ਸਿਰ ਉਪਰ ਜਮ-ਕਾਲ ਦੀਆਂ ਸਟਾਂ ਖਾਂਦੇ ਹਨ। ਗੁਰੂ ਦੇ ਸ਼ਬਦ ਤੋਂ ਬਿਨਾ (ਜਮ ਦੀ ਮਾਰ ਤੋਂ) ਕੋਈ ਛੁਟ ਨਹੀਂ ਸਕਦਾ। ਪਾਖੰਡ ਕਰਨ ਨਾਲ ਮੁਕਤੀ ਨਹੀਂ ਹੁੰਦੀ।੨। (ਪ੍ਰਭੂ) ਆਪ ਸੱਚ ਹੈ (ਅਤੇ ਉਸ ਨੇ ਆਪ ਹੀ ਸ੍ਰਿਸ਼ਟੀ ਦੀ) ਵਿਵਸਥਾ ਕਰ ਦਿੱਤੀ ਹੈ। ਅੰਡੇ (ਵਰਗੇ ਆਕਾਰ ਵਾਲੀ ਸ੍ਰਿਸ਼ਟੀ ਨੂੰ ਪਹਿਲਾਂ) ਜੋੜ ਕੇ ਫਿਰ ਵਖ ਵਖ ਕਰ ਦਿੱਤਾ ਹੈ। ਧਰਤੀ ਅਤੇ ਆਕਾਸ਼ ਨੂੰ (ਜੀਵਾਂ ਦੇ) ਬਹਿਣ ਲਈ ਸਥਾਨ ਬਣਾਏ ਹਨ। ਰਾਤ ਅਤੇ ਦਿਨ, ਭੈ ਅਤੇ ਪ੍ਰੇਮ ਪੈਦਾ ਕੀਤੇ ਹਨ। ਜਿਸ ਨੇ (ਇਹ ਸਭ ਪੈਦਾ) ਕੀਤੇ ਹਨ, (ਉਹ) ਆਪ ਹੀ ਵੇਖਣ ਵਾਲਾ ਹੈ। ਹੋਰ ਕੋਈ ਦੂਜਾ ਸਿਰਜਣ ਵਾਲਾ ਨਹੀਂ ਹੈ।੩। ਤ੍ਰਿਤੀਆ (ਥਿਤੀ ਅਨੁਸਾਰ ਪ੍ਰਭੂ ਨੇ) ਬ੍ਰਹਮਾ, ਵਿਸ਼ਣੂ, ਮਹੇਸ਼ (ਸ਼ਿਵ) ਅਤੇ (ਅਨੇਕ) ਸ਼ਕਲਾਂ ਵਾਲੇ ਦੇਵੀ ਦੇਵਤੇ ਪੈਦਾ ਕੀਤੇ ਹਨ। (ਈਸ਼ਵਰੀ) ਜੋਤਿ ਵਾਲੀਆਂ ਜਾਤੀਆਂ (ਅਰਥਾਤ ਕਿਸਮਾਂ) ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਜਿਸ ਨੇ (ਸ੍ਰਿਸ਼ਟੀ) ਸਾਜੀ ਹੈ, ਉਹੀ (ਇਸ ਦੀ) ਕੀਮਤ ਪਾ ਸਕਦਾ ਹੈ। (ਉਹ) ਆਪ ਹੀ ਕੀਮਤ ਪਾਉਂਦਾ ਹੈ ਅਤੇ ਆਪ ਹੀ (ਸਭ ਵਿਚ) ਵਿਆਪਕ ਹੈ। (ਫਿਰ) ਕਿਸ ਨੂੰ ਨੇੜੇ ਅਤੇ ਕਿਸ ਨੂੰ ਦੂਰ ਆਖਾਂ।੪।

ਚਉਥੀ (ਥਿਤ ਦਾ ਸੰਦੇਸ਼ ਹੈ ਕਿ ਪ੍ਰਭੂ ਨੇ) ਚਾਰ ਵੇਦਾਂ ਦੀ ਰਚਨਾ ਕੀਤੀ। (ਜੀਵਾਂ ਦੀਆਂ) ਚਾਰ ਖਾਣੀਆਂ (ਅਤੇ ਉਨ੍ਹਾਂ ਦੀਆਂ) ਬਾਣੀਆਂ ਦੇ ਭੇਦ (ਪੈਦਾ ਕੀਤੇ)। ਅਠਾਰ੍ਹਾਂ (ਪੁਰਾਣ), ਛੇ (ਸ਼ਾਸਤ੍ਰ) ਅਤੇ ਤਿੰਨ (ਗੁਣ) ਪੈਦਾ ਕੀਤੇ। (ਇਹ ਭੇਦ) ਉਹ ਬੁਝ ਸਕਦਾ ਹੈ, ਜਿਸ ਨੂੰ ਆਪ ਸਮਝਾਉਂਦਾ ਹੈ। (ਉਹ ਵਿਅਕਤੀ) ਤਿੰਨ (ਪਦਾਰਥਾਂ ਨੂੰ) ਆਪਣੇ ਅੰਦਰ ਸਮੋ ਕੇ ਚੌਥੇ (ਪਦਾਰਥ) (ਅਰਥਾਤ ਮੁਕਤ ਅਵਸਥਾ) ਵਿਚ ਵਾਸ ਕਰਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਮੈਂ ਉਸ ਦਾ ਦਾਸ ਹਾਂ।੫। ਪੰਚਮੀ (ਥਿਤ ਅਨੁਸਾਰ) ਪੰਜ ਭੌਤਿਕ (ਜੀਵ) ਭੂਤਨੇ (ਬੇਤਾਲਾ) ਬਣੇ ਹੋਏ ਹਨ। (ਪਰ ਪ੍ਰਭੂ) ਆਪ ਅਗੋਚਰ ਅਤੇ ਨਿਰਾਲਾ ਪੁਰਖ ਹੈ। ਕਈ (ਜੀਵ) ਭਰਮਾਂ ਦੇ ਮੋਹ ਕਰਕੇ ਭੁਖੇ ਅਤੇ ਪਿਆਸੇ ਰਹਿੰਦੇ ਹਨ। ਕਈ (ਨਾਮ ਦੇ) ਰਸ ਨੂੰ ਚਖ ਕੇ ਸ਼ਬਦ ਦੁਆਰਾ ਰਜੇ ਰਹਿੰਦੇ ਹਨ। ਕਈ ਪ੍ਰੇਮ ਵਿਚ ਰੰਗੇ ਹੋਏ ਹਨ ਅਤੇ ਕਈ ਧੂੜ ਵਿਚ ਮਰ ਕੇ ਮਿੱਟੀ ਹੋ ਗਏ ਹਨ। ਕਈ ਹਿਰਦੇ ਰੂਪ ਘਰ ਵਿਚ ਹੀ ਸੱਚੇ ਪ੍ਰਭੂ ਨੂੰ (ਆਪਣੇ) ਪਾਸ ਵੇਖਦੇ ਹਨ।੬। ਝੂਠੇ (ਵਿਅਕਤੀ) ਨੂੰ ਪ੍ਰਤਿਸ਼ਠਾ ਮਿਲਦੀ ਨਹੀਂ ਹੈ, ਨ ਹੀ (ਉਸ ਦਾ) ਨਾਂ ਹੁੰਦਾ ਹੈ। ਕਾਲੇ ਕਾਂ ਵਾਂਗ (ਉਹ) ਕਦੇ ਵੀ ਸੁੱਚਾ ਨਹੀਂ ਹੋ ਸਕਦਾ। (ਜਿਵੇਂ) ਕੋਈ ਪੰਛੀ ਪਿੰਜਰੇ ਵਿਚ ਡਕਿਆ ਹੁੰਦਾ ਹੈ, (ਉਹ) ਛੇਕਾਂ ਅੰਦਰ ਵਿਰਦਾ ਰਹਿੰਦਾ ਹੈ, (ਪਰ ਪਿੰਜਰੇ ਤੋਂ) ਖ਼ਲਾਸ ਨਹੀਂ ਹੋ ਸਕਦਾ। ਜੀਵ (ਮਾਇਆ ਦੇ ਪਿੰਜਰੇ ਤੋਂ) ਤਦ ਛੁਟਦਾ ਹੈ ਜੇ ਮਾਲਕ ਆਪ ਛੁੜਾਵੇ। (ਪ੍ਰਭੂ ਉਸ ਨੂੰ) ਗੁਰੂ ਦੀ ਮਤਿ ਨਾਲ ਜੋੜਦਾ ਹੈ (ਅਤੇ ਫਿਰ) ਭਗਤੀ ਦ੍ਰਿੜ੍ਹ ਕਰਦਾ ਹੈ।੭। ਖਸਟੀ (ਛੇਵੀਂ ਥਿਤ ਦਾ

ਖਸਟੀ ਖਟੁ ਦਰਸਨ ਪ੍ਰਭ ਸਾਜੇ ॥ ਅਨਹਦ ਸਬਦੁ ਨਿਰਾਲਾ ਵਾਜੇ ॥
ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ ॥ ਸਬਦੇ ਭੇਦੇ ਤਉ ਪਤਿ ਪਾਵੈ ॥
ਕਰਿ ਕਰਿ ਵੇਸ ਖਪਹਿ ਜਲਿ ਜਾਵਹਿ ॥ ਸਾਚੈ ਸਾਚੇ ਸਾਚਿ ਸਮਾਵਹਿ ॥੮॥

ਸਪਤਮੀ ਸਤੁ ਸੰਤੋਖੁ ਸਰੀਰਿ ॥ ਸਾਤ ਸਮੁੰਦ ਭਰੇ ਨਿਰਮਲ ਨੀਰਿ ॥
ਮਜਨੁ ਸੀਲੁ ਸਚੁ ਰਿਦੈ ਵੀਚਾਰਿ ॥ ਗੁਰ ਕੈ ਸਬਦਿ ਪਾਵੈ ਸਭਿ ਪਾਰਿ ॥
ਮਨਿ ਸਾਚਾ ਮੁਖਿ ਸਾਚਉ ਭਾਇ ॥ ਸਚੁ ਨੀਸਾਣੈ ਠਾਕ ਨ ਪਾਇ ॥੯॥
ਅਸਟਮੀ ਅਸਟ ਸਿਧਿ ਬੁਧਿ ਸਾਧੈ ॥ ਸਚੁ ਨਿਹਕੇਵਲੁ ਕਰਮਿ ਅਰਾਧੈ ॥
ਪਉਣ ਪਾਣੀ ਅਗਨੀ ਬਿਸਰਾਉ ॥ ਤਹੀ ਨਿਰੰਜਨੁ ਸਾਚੋ ਨਾਉ ॥
ਤਿਸੁ ਮਹਿ ਮਨੂਆ ਰਹਿਆ ਲਿਵ ਲਾਇ ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੧੦॥
ਨਾਉ ਨਉਮੀ ਨਵੇ ਨਾਥ ਨਵ ਖੰਡਾ ॥ ਘਟਿ ਘਟਿ ਨਾਥੁ ਮਹਾ ਬਲਵੰਡਾ ॥
ਆਈ ਪੂਤਾ ਇਹੁ ਜਗੁ ਸਾਰਾ ॥ ਪ੍ਰਭ ਆਦੇਸੁ ਆਦਿ ਰਖਵਾਰਾ ॥
ਆਦਿ ਜੁਗਾਦੀ ਹੈ ਭੀ ਹੋਗੁ ॥ ਓਹੁ ਅਪਰੰਪਰੁ ਕਰਣੈ ਜੋਗੁ ॥੧੧॥
ਦਸਮੀ ਨਾਮੁ ਦਾਨੁ ਇਸਨਾਨੁ ॥ ਅਨਦਿਨੁ ਮਜਨੁ ਸਚਾ ਗੁਣ ਗਿਆਨੁ ॥
ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥ ਬਿਲਮੁ ਨ ਤੂਟਸਿ ਕਾਚੈ ਤਾਗੈ ॥
ਜਿਉ ਤਾਗਾ ਜਗੁ ਏਵੈ ਜਾਣਹੁ ॥ ਅਸਥਿਰੁ ਚੀਤੁ ਸਾਚਿ ਰੰਗੁ ਮਾਣਹੁ ॥੧੨॥

ਏਕਾਦਸੀ ਇਕੁ ਰਿਦੈ ਵਸਾਵੈ ॥ ਹਿੰਸਾ ਮਮਤਾ ਮੋਹੁ ਚੁਕਾਵੈ ॥
ਫਲੁ ਪਾਵੈ ਬ੍ਰਤੁ ਆਤਮ ਚੀਨੈ ॥ ਪਾਖੰਡਿ ਰਾਚਿ ਤਤੁ ਨਹੀ ਬੀਨੈ ॥
ਨਿਰਮਲੁ ਨਿਰਾਹਾਰੁ ਨਿਹਕੇਵਲੁ ॥ ਸੂਚੈ ਸਾਚੇ ਨਾ ਲਾਗੈ ਮਲੁ ॥੧੩॥
ਜਹ ਦੇਖਉ ਤਹ ਏਕੋ ਏਕਾ ॥ ਹੋਰਿ ਜੀਅ ਉਪਾਏ ਵੇਕੋ ਵੇਕਾ ॥
ਫਲੋਹਾਰ ਕੀਏ ਫਲੁ ਜਾਇ ॥ ਰਸ ਕਸ ਖਾਏ ਸਾਦੁ ਗਵਾਇ ॥
ਕੂੜੈ ਲਾਲਚਿ ਲਪਟੈ ਲਪਟਾਇ ॥ ਛੂਟੈ ਗੁਰਮੁਖਿ ਸਾਚੁ ਕਮਾਇ ॥੧੪॥
ਦੁਆਦਸਿ ਮੁਦ੍ਰਾ ਮਨੁ ਅਉਧੂਤਾ ॥ ਅਹਿਨਿਸਿ ਜਾਗਹਿ ਕਬਹਿ ਨ ਸੂਤਾ ॥
ਜਾਗਤੁ ਜਾਗਿ ਰਹੈ ਲਿਵ ਲਾਇ ॥ ਗੁਰ ਪਰਚੈ ਤਿਸੁ ਕਾਲੁ ਨ ਖਾਇ ॥

ਸੰਦੇਸ਼ ਹੈ ਕਿ) ਪ੍ਰਭੂ ਨੇ ਛੇ ਦਰਸ਼ਨਾਂ (ਸ਼ਾਸਤ੍ਰਾਂ) ਦੀ ਸਿਰਜਨਾ ਕੀਤੀ ਹੈ। (ਪਰ) ਅਨਹਦ ਸ਼ਬਦ (ਇਨ੍ਹਾਂ ਤੋਂ) ਵਖਰੇ ਢੰਗ ਨਾਲ ਵਜਦਾ ਹੈ। ਜੋ (ਵਿਅਕਤੀ) ਪ੍ਰਭੂ ਨੂੰ ਚੰਗਾ ਲਗ ਜਾਏ, ਤਾਂ (ਉਸ ਨੂੰ ਆਪਣੇ) ਮਹਲ ਵਿਚ ਬੁਲਾ ਲੈਂਦਾ ਹੈ। ਜੇ (ਕੋਈ) ਸ਼ਬਦ ਰਾਹੀਂ (ਮਨ ਨੂੰ) ਵਿੰਨ੍ਹ ਲਵੇ, ਤਾਂ (ਉਹ ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। (ਭੇਖੀ ਵਿਅਕਤੀ) ਬਹੁਤ ਵੇਸ ਕਰ ਕਰ ਕੇ ਖਪਦੇ (ਰਹਿੰਦੇ ਹਨ ਅਤੇ ਤ੍ਰਿਸ਼ਨਾ ਦੀ ਅੱਗ ਵਿਚ) ਸੜ ਜਾਂਦੇ ਹਨ। (ਜੋ) ਸੱਚੇ (ਸਾਧਕ) ਹਨ, (ਉਹ) ਸੱਚੇ (ਨਾਮ ਦੁਆਰਾ) ਸਤਿਸਰੂਪ (ਪ੍ਰਭੂ) ਵਿਚ ਸਮਾ ਜਾਂਦੇ ਹਨ।੮।

ਸਪਤਮੀ (ਥਿਤੀ ਦਾ ਉਪਦੇਸ਼ ਹੈ ਕਿ) ਸ਼ਰੀਰ ਵਿਚ ਸਤਿ ਅਤੇ ਸੰਤੋਖ (ਗੁਣ ਹੋਣ)। (ਸ਼ਰੀਰ ਵਿਚਲੇ) ਸਤ ਸਮੁੰਦਰ (ਪੰਜ ਗਿਆਨ ਇੰਦ੍ਰੀਆਂ, ਮਨ ਅਤੇ ਬੁੱਧੀ) ਹਰਿ-ਨਾਮ ਰੂਪ ਨਿਰਮਲ ਜਲ ਨਾਲ ਭਰੇ ਹੋਣ। ਸੱਚੇ (ਪ੍ਰਭੂ) ਨੂੰ ਹਿਰਦੇ ਵਿਚ ਵਿਚਾਰ ਕੇ (ਜੋ) ਪਵਿਤਰ ਰਹਿਣੀ (*ਸੀਲੁ*) ਵਿਚ ਇਸ਼ਨਾਨ ਕਰਦਾ ਹੈ, (ਉਹ) ਗੁਰੂ ਦੇ ਸ਼ਬਦ ਦੁਆਰਾ ਸਭ ਨੂੰ (ਭਵ-ਸਾਗਰ ਤੋਂ) ਪਾਰ ਕਰ ਦਿੰਦਾ ਹੈ। (ਜਿਸ ਦੇ) ਮਨ ਵਿਚ ਸੱਚਾ ਪ੍ਰਭੂ ਵਸਦਾ ਹੈ ਅਤੇ ਮੁਖ ਵਿਚ ਪ੍ਰੇਮ-ਭਾਵ ਹੁੰਦਾ ਹੈ, (ਉਸ ਨੂੰ) ਸੱਚਾ ਪਰਵਾਨਾ ਪ੍ਰਾਪਤ ਹੋ ਜਾਣ ਕਾਰਣ ਕਿਤੇ ਰੁਕਾਵਟ ਨਹੀਂ ਹੁੰਦੀ।੯। ਅਸਟਮੀ (ਥਿਤ ਦਾ ਸੰਕੇਤ ਹੈ ਕਿ ਜੋ ਵਿਅਕਤੀ) ਅੱਠ ਸਿੱਧੀਆਂ (ਦੀ ਪ੍ਰਾਪਤੀ) ਲਈ ਬੁੱਧੀ ਨੂੰ ਵਸ ਵਿਚ ਰਖਦਾ ਹੈ, ਸੱਚੇ ਨਿਰਲੇਪ (*ਨਿਹਕੇਵਲੁ*) ਪ੍ਰਭੂ ਨੂੰ (ਸ਼ੁਭ) ਕਰਮਾਂ ਰਾਹੀਂ ਆਰਾਧਦਾ ਹੈ ਅਤੇ ਹਵਾ, ਪਾਣੀ, ਅਗਨੀ ਵਾਲੇ ਗੁਣ (ਰਜੋ, ਸਤੋ, ਤਮੋ) ਭੁਲਾ ਦਿੰਦਾ ਹੈ, ਉਸੇ ਦੇ (ਹਿਰਦੇ ਵਿਚ) ਨਿਰੰਜਨ (ਪ੍ਰਭੂ) ਦਾ ਸੱਚਾ ਨਾਮ ਵਸਦਾ ਹੈ। ਉਸ (ਪ੍ਰਭੂ) ਵਿਚ ਮਨ ਲਿਵ ਲਗਾਈ ਰਖਦਾ ਹੈ। ਹੇ ਨਾਨਕ ! (ਉਸ ਨੂੰ) ਕਾਲ ਨਹੀਂ ਖਾਂਦਾ।੧੦। ਨਉਮੀ (ਥਿਤ ਤੋਂ ਭਾਵ ਹੈ ਕਿ) ਨੌਂ ਖੰਡਾਂ (ਵਿਚ ਰਹਿਣ ਵਾਲੇ ਜੀਵ) ਅਤੇ ਨੌਂ ਨਾਥ (ਪ੍ਰਭੂ ਦਾ ਨਾਮ ਸਿਮਰਦੇ ਹਨ)। ਹਰ ਇਕ ਸ਼ਰੀਰ ਵਿਚ ਮਹਾਬਲੀ ਨਾਥ (ਪ੍ਰਭੂ) ਵਸਦਾ ਹੈ। ਇਹ ਸਾਰਾ ਜਗਤ (ਹਰਿ ਰੂਪ) ਮਾਇਆ (*ਆਈ*) ਦੁਆਰਾ ਪੈਦਾ ਕੀਤਾ ਹੋਇਆ ਹੈ। (ਉਸ) ਪ੍ਰਭੂ ਨੂੰ ਪ੍ਰਣਾਮ ਹੈ, (ਜੋ) ਆਦਿ ਕਾਲ ਤੋਂ (ਸਭ ਦਾ) ਰਖਵਾਲਾ ਹੈ। ਪ੍ਰਭੂ ਆਦਿ ਕਾਲ ਤੋਂ ਹੈ, ਜੁਗਾਂ ਦੇ ਆਰੰਭ ਤੋਂ ਹੈ, (ਉਹ) ਸੀ, (ਹੁਣ) ਹੈ ਅਤੇ (ਭਵਿਸ਼ ਵਿਚ) ਹੋਵੇਗਾ। ਉਹ ਅਪਰ-ਅਪਾਰ ਪ੍ਰਭੂ (ਸਭ ਕੁਝ) ਕਰਨ ਦੇ ਸਮਰਥ ਹੈ।੧੧। ਦਸਵੀਂ (ਥਿਤ ਦੀ ਸਿਖਿਆ ਹੈ ਕਿ) ਨਾਮ (ਜਪੋ), ਦਾਨ (ਕਰੋ) ਅਤੇ ਇਸ਼ਨਾਨ (ਦੁਆਰਾ ਪਵਿਤਰ ਰਹੋ)। ਹਰਿ ਦੇ ਗੁਣਾਂ ਦਾ ਸੱਚਾ ਗਿਆਨ ਹਰ ਰੋਜ਼ ਦਾ ਇਸ਼ਨਾਨ (ਸਮਝੋ)। ਸੱਚੇ (ਨਾਮ ਵਿਚ ਜੁੜਿਆਂ) ਮਨ ਨੂੰ ਮੈਲ ਨਹੀਂ ਲਗਦੀ, ਭਰਮ ਅਤੇ ਭੈ ਭਜ ਜਾਂਦੇ ਹਨ, (ਜਿਵੇਂ) ਕੱਚੇ ਧਾਗੇ ਨੂੰ ਟੁਟਦਿਆਂ ਦੇਰ (*ਬਿਲਮੁ*) ਨਹੀਂ ਲਗਦੀ। ਜਿਵੇਂ ਧਾਗੇ (ਦੀ ਸਥਿਤੀ ਹੈ), ਇਵੇਂ ਜਗਤ ਨੂੰ ਸਮਝੋ। ਚਿਤ ਨੂੰ ਸਥਿਰ ਰਖੋ ਅਤੇ ਸੱਚੇ ਪ੍ਰੇਮ (ਦਾ ਆਨੰਦ) ਮਾਣੋ।੧੨।

ਏਕਾਦਸੀ (ਥਿਤ ਦਾ ਉਪਦੇਸ਼ ਹੈ ਕਿ ਜੋ ਮਨੁੱਖ) ਇਕ ਹਰਿ ਨੂੰ ਹਿਰਦੇ ਵਿਚ ਵਸਾਉਂਦਾ ਹੈ, (ਉਹ) ਹਿੰਸਾ, ਮਮਤਾ ਅਤੇ ਮੋਹ ਨੂੰ ਦੂਰ ਕਰ ਦਿੰਦਾ ਹੈ। (ਇਸ ਪ੍ਰਕਾਰ ਦੇ) ਬ੍ਰਤ ਰਾਹੀਂ ਆਪਣੇ ਆਪ ਨੂੰ ਪਛਾਣਨ ਦਾ ਫਲ ਪ੍ਰਾਪਤ ਕਰਦਾ ਹੈ। (ਜੋ ਮਨੁੱਖ) ਪਾਖੰਡ ਵਿਚ ਲਗਦਾ ਹੈ, (ਉਹ) ਤੱਤ੍ਵ (ਸਤਿਸਰੂਪ) ਨੂੰ ਨਹੀਂ ਪਛਾਣਦਾ। (ਪ੍ਰਭੂ) ਨਿਰਮਲ, ਆਹਾਰ-ਰਹਿਤ ਅਤੇ ਨਿਰਲੇਪ ਹੈ। (ਅਜਿਹੇ) ਸੱਚੇ (ਪ੍ਰਭੂ ਨਾਲ ਜੁੜ ਕੇ) ਸੁੱਚੇ ਹੋਏ (ਮਨੁੱਖ ਨੂੰ ਪਾਪਾਂ ਦੀ) ਮੈਲ ਨਹੀਂ ਲਗਦੀ।੧੩। ਜਿਥੇ ਵੇਖਦਾ ਹਾਂ, ਉਥੇ ਇਕੋ ਇਕ (ਪ੍ਰਭੂ) ਹੀ ਹੈ। (ਉਸ ਨੇ) ਅਨੇਕ ਪ੍ਰਕਾਰ ਦੇ ਹੋਰ ਜੀਵ ਪੈਦਾ ਕੀਤੇ ਹਨ। (ਏਕਾਦਸੀ ਨੂੰ ਕੇਵਲ) ਫਲਾਂ ਦਾ ਆਹਾਰ ਕਰਨ ਨਾਲ (ਅਸਲ) ਫਲ ਜਾਂਦਾ ਰਹਿੰਦਾ ਹੈ। (ਅਜਿਹਾ ਵਿਅਕਤੀ) ਮਿੱਠੇ ਖੱਟੇ ਰਸ ਖਾ ਕੇ (ਆਪਣਾ) ਸੁਆਦ ਖ਼ਤਮ ਕਰ ਲੈਂਦਾ ਹੈ। ਝੂਠੇ ਲਾਲਚ ਵਿਚ ਫਸਿਆ ਰਹਿੰਦਾ ਹੈ, ਮੁਕਤ (ਤਦ ਹੁੰਦਾ ਹੈ ਜੇ) ਗੁਰੂ ਦੁਆਰਾ ਸੱਚ ਦੀ ਕਮਾਈ ਕਰਦਾ ਹੈ (ਭਾਵ—ਨਾਮ ਸਿਮਰਦਾ ਹੈ)।੧੪। (ਜਿਸ ਦਾ) ਮਨ (ਯੋਗ ਦੀਆਂ) 12 ਮੁਦ੍ਰਾਵਾਂ ਪ੍ਰਤਿ ਤਿਆਗੀ (*ਅਉਧੂਤਾ*) ਹੈ, (ਜੋ ਮਾਇਆਵੀ ਨੀਂਦਰ ਤੋਂ) ਸਚੇਤ ਰਹਿੰਦਾ ਅਤੇ ਕਦੇ (ਮਾਇਆ-ਮੋਹ ਦੀ ਨੀਂਦਰ ਵਿਚ) ਸੌਂਦਾ ਨਹੀਂ ਹੈ।

ਅਤੀਤ ਭਏ ਮਾਰੇ ਬੈਰਾਈ ॥ ਪ੍ਰਣਵਤਿ ਨਾਨਕ ਤਹ ਲਿਵ ਲਾਈ ॥੧੫॥
ਦੁਆਦਸੀ ਦਇਆ ਦਾਨੁ ਕਰਿ ਜਾਣੈ ॥ ਬਾਹਰਿ ਜਾਤੋ ਭੀਤਰਿ ਆਣੈ ॥
ਬਰਤੀ ਬਰਤ ਰਹੈ ਨਿਹਕਾਮ ॥ ਅਜਪਾ ਜਾਪੁ ਜਪੈ ਮੁਖਿ ਨਾਮ ॥
ਤੀਨਿ ਭਵਣ ਮਹਿ ਏਕੋ ਜਾਣੈ ॥ ਸਭਿ ਸੁਚਿ ਸੰਜਮ ਸਾਚੁ ਪਛਾਣੈ ॥੧੬॥

ਤੇਰਸਿ ਤਰਵਰ ਸਮੁਦ ਕਨਾਰੈ ॥ ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥
ਡਰ ਡਰਿ ਮਰੈ ਨ ਬੂਡੈ ਕੋਇ ॥ ਨਿਡਰੁ ਬੂਡਿ ਮਰੈ ਪਤਿ ਖੋਇ ॥
ਡਰ ਮਹਿ ਘਰੁ ਘਰ ਮਹਿ ਡਰੁ ਜਾਣੈ ॥ ਤਖਤਿ ਨਿਵਾਸੁ ਸਚੁ ਮਨਿ ਭਾਣੈ ॥੧੭॥
ਚਉਦਸਿ ਚਉਥੇ ਥਾਵਹਿ ਲਹਿ ਪਾਵੈ ॥ ਰਾਜਸ ਤਾਮਸ ਸਤ ਕਾਲ ਸਮਾਵੈ ॥
ਸਸੀਅਰ ਕੈ ਘਰਿ ਸੂਰੁ ਸਮਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥
ਚਉਦਸਿ ਭਵਨ ਪਾਤਾਲ ਸਮਾਏ ॥ ਖੰਡ ਬ੍ਰਹਮੰਡ ਰਹਿਆ ਲਿਵ ਲਾਏ ॥੧੮॥
ਅਮਾਵਸਿਆ ਚੰਦੁ ਗੁਪਤੁ ਗੈਣਾਰਿ ॥ ਬੂਝਹੁ ਗਿਆਨੀ ਸਬਦੁ ਬੀਚਾਰਿ ॥
ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥ ਕਰਿ ਕਰਿ ਵੇਖੈ ਕਰਤਾ ਸੋਈ ॥
ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ॥ ਮਨਮੁਖਿ ਭੂਲੇ ਆਵਹਿ ਜਾਹਿ ॥੧੯॥
ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ ॥ ਆਪੁ ਪਛਾਣੈ ਜਾ ਸਤਿਗੁਰੁ ਪਾਵੈ ॥
ਜਹ ਆਸਾ ਤਹ ਬਿਨਸਿ ਬਿਨਾਸਾ ॥ ਫੂਟੈ ਖਪਰੁ ਦੁਬਿਧਾ ਮਨਸਾ ॥
ਮਮਤਾ ਜਾਲ ਤੇ ਰਹੈ ਉਦਾਸਾ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੨੦॥੧॥

ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦ ੴ ਸਤਿਗੁਰ ਪ੍ਰਸਾਦਿ ॥
ਆਦਿਤ ਵਾਰਿ ਆਦਿ ਪੁਰਖੁ ਹੈ ਸੋਈ ॥ ਆਪੇ ਵਰਤੈ ਅਵਰੁ ਨ ਕੋਈ ॥
ਓਤਿ ਪੋਤਿ ਜਗੁ ਰਹਿਆ ਪਰੋਈ ॥ ਆਪੇ ਕਰਤਾ ਕਰੈ ਸੁ ਹੋਈ ॥

ਸਚੇਤ ਰਹਿ ਕੇ ਜਾਗਦਾ ਹੋਇਆ (ਪ੍ਰਭੂ ਵਿਚ) ਲਿਵ ਲਗਾਈ ਰਖਦਾ ਹੈ। (ਜੋ) ਗੁਰੂ ਵਿਚ ਵਿਸ਼ਵਾਸ ਰਖਦਾ ਹੈ, ਉਸ ਨੂੰ ਕਾਲ (ਮ੍ਰਿਤੂ) ਨਹੀਂ ਖਾਂਦਾ। (ਜਿਨ੍ਹਾਂ ਨੇ ਵਿਕਾਰਾਂ ਰੂਪ) ਵੈਰੀ ਮਾਰ ਲਏ ਹਨ, (ਉਹ ਸਹੀ ਅਰਥਾਂ ਵਿਚ) ਤਿਆਗੀ (*ਅਤੀਤ*) ਹੋ ਜਾਂਦੇ ਹਨ। ਨਾਨਕ ਬੇਨਤੀ ਕਰਦਾ ਹੈ (ਕਿ ਉਨ੍ਹਾਂ ਨੇ) ਉਸ (ਪ੍ਰਭੂ) ਵਿਚ ਲਿਵ ਲਗਾਈ ਹੁੰਦੀ ਹੈ।੧੫। ਦੁਆਦਸੀ (ਥਿਤ ਦਾ ਉਪਦੇਸ਼ ਹੈ ਜੋ ਮਨੁੱਖ) ਦਇਆ ਅਤੇ ਦਾਨ ਕਰਨਾ ਜਾਣਦਾ ਹੈ, (ਉਹ) ਬਾਹਰ ਜਾਂਦੇ (ਮਨ ਨੂੰ) ਅੰਦਰ ਵਲ ਪਰਤਾਉਂਦਾ ਹੈ। (ਜੋ) ਬ੍ਰਤਧਾਰੀ ਨਿਸ਼ਕਾਮ ਰਹਿ ਕੇ ਬ੍ਰਤ ਰਖਦਾ ਹੈ ਅਤੇ ਮੂੰਹ ਤੋਂ ਨਾਮ ਦਾ ਅਜਪਾ-ਜਾਪ ਜਪਦਾ ਹੈ, (ਉਹ ਸਾਧਕ) ਤਿੰਨਾਂ ਲੋਕਾਂ ਵਿਚ ਇਕੋ (ਪ੍ਰਭੂ) ਨੂੰ ਵਿਆਪਕ ਜਾਣਦਾ ਹੈ। (ਜੋ) ਸੱਚੇ (ਪ੍ਰਭੂ) ਨੂੰ ਪਛਾਣਦਾ ਹੈ, (ਉਸ ਨੇ ਜਾਣੋ) ਸਾਰੇ ਸੁਚਮ ਅਤੇ ਸੰਜਮ (ਕਰ ਲਏ ਹੋਣ)।੧੬।

ਤੇਰਸਿ (ਤੇਰ੍ਹਵੀਂ ਥਿਤ ਅਨੁਸਾਰ ਮਨੁੱਖ ਦਾ ਜੀਵਨ) ਸਮੁੰਦਰ ਦੇ ਕੰਢੇ (ਉਪਰ ਖੜ੍ਹੋਤੇ) ਬ੍ਰਿਛ (ਦੇ ਸਮਾਨ ਹੈ)। (ਪਰ ਜੋ ਵਿਅਕਤੀ ਨਾਮ ਰੂਪ) ਅੰਮ੍ਰਿਤ ਨੂੰ (ਜੀਵਨ ਦੀ) ਜੜ੍ਹ ਬਣਾਉਂਦਾ ਹੈ, (ਉਹ ਪ੍ਰਭੂ ਰੂਪ) ਚੋਟੀ (*ਸਿਖਰਿ*) ਨਾਲ ਲਿਵ ਲਗਾ ਕੇ (ਆਪਣੇ ਆਪ ਨੂੰ) ਤਾਰ ਲੈਂਦਾ ਹੈ। (ਜੋ ਮਨੁੱਖ ਪ੍ਰਭੂ ਦੇ) ਡਰ ਨਾਲ ਡਰਦਾ ਹੋਇਆ ਮਰਦਾ ਹੈ, (ਅਜਿਹਾ) ਕੋਈ (ਵਿਅਕਤੀ ਸਾਗਰ ਵਿਚ) ਡੁਬਦਾ ਨਹੀਂ ਹੈ। (ਪ੍ਰਭੂ ਪ੍ਰਤਿ) ਨਿਡਰ (ਰਹਿਣ ਵਾਲਾ ਵਿਅਕਤੀ ਭਵ-ਸਾਗਰ ਵਿਚ) ਡੁਬ ਮਰਦਾ ਹੈ (ਅਤੇ ਆਪਣੀ) ਪ੍ਰਤਿਸ਼ਠਾ ਖ਼ਤਮ ਕਰ ਲੈਂਦਾ ਹੈ। (ਜਿਸ ਸਾਧਕ ਨੇ ਪ੍ਰਭੂ ਦੇ) ਡਰ ਵਿਚ (ਆਪਣਾ) ਠਿਕਾਣਾ ਬਣਾਇਆ ਹੈ ਅਤੇ (ਆਪਣੇ ਹਿਰਦੇ ਰੂਪ) ਘਰ ਵਿਚ (ਪ੍ਰਭੂ ਦਾ) ਡਰ ਮਹਿਸੂਸ ਕੀਤਾ ਹੈ, (ਉਸ ਦੇ) ਮਨ ਵਿਚ ਤਖ਼ਤ ਉਪਰ ਸਥਿਤ ਹੋਣ ਵਾਲਾ ਸੱਚਾ (ਪ੍ਰਭੂ) ਚੰਗਾ ਲਗਦਾ ਹੈ।੧੭। ਚਉਦਸਿ (ਥਿਤ ਦਾ ਸੰਦੇਸ਼ ਹੈ ਕਿ ਜੋ ਮਨੁੱਖ) ਚੌਥੇ ਪਦ (ਅਰਥਾਤ ਤੁਰੀਆਵਸਥਾ) ਨੂੰ ਲਭ ਕੇ ਪ੍ਰਾਪਤ ਕਰ ਲੈਂਦਾ ਹੈ, (ਉਹ) ਰਜੋ, ਤਮੋ ਅਤੇ ਸਤੋ (ਗੁਣਾਂ ਨੂੰ) ਸਮੇਂ (ਦੇ ਗਰਭ ਵਿਚ) ਸਮਾ ਦਿੰਦਾ ਹੈ (ਭਾਵ— ਉਨ੍ਹਾਂ ਦੇ ਪ੍ਰਭਾਵ ਨੂੰ ਖ਼ਤਮ ਕਰ ਦਿੰਦਾ ਹੈ)। (ਮਨੁੱਖ ਦੇ ਅਵਿਦਿਆ/ ਅਗਿਆਨ ਰੂਪ) ਚੰਦ੍ਰਮਾ ਵਿਚ (ਗੁਰੂ-ਗਿਆਨ ਰੂਪ) ਸੂਰਜ ਸਮਾ ਜਾਂਦਾ ਹੈ। (ਇਸ ਤਰ੍ਹਾਂ ਉਹ ਵਾਸਤਵਿਕ) ਯੋਗ ਦੀ ਜੁਗਤ ਦਾ ਮਹੱਤਵ ਸਮਝ ਲੈਂਦਾ ਹੈ। (ਫਿਰ ਉਹ) ਚੌਦਾਂ ਲੋਕਾਂ, ਪਾਤਾਲਾਂ, ਖੰਡਾਂ, ਬ੍ਰਹਮੰਡਾਂ ਵਿਚ ਵਰਤ ਰਹੇ (ਪ੍ਰਭੂ ਵਿਚ) ਲਿਵ ਲਗਾਈ ਰਖਦਾ ਹੈ।੧੮। ਅਮਾਵਸ (ਥਿਤ ਦਾ ਉਪਦੇਸ਼ ਹੈ ਕਿ ਜਿਵੇਂ) ਅਮਾਵਸ ਨੂੰ ਚੰਦ੍ਰਮਾ ਆਕਾਸ਼ (*ਗੈਣਾਰਿ*) ਵਿਚ ਗੁਪਤ ਰਹਿੰਦਾ ਹੈ (ਤਿਵੇਂ ਸੰਸਾਰ ਵਿਚ ਪ੍ਰਭੂ ਗੁਪਤ ਰਹਿੰਦਾ ਹੈ)। ਹੇ ਗਿਆਨਵਾਨ (ਸਾਧਕ)! ਸ਼ਬਦ ਦੇ ਵਿਚਾਰ ਦੁਆਰਾ ਇਸ ਭੇਦ ਨੂੰ ਸਮਝੋ। ਜਿਵੇਂ ਚੰਦ੍ਰਮਾ ਆਕਾਸ਼ ਵਿਚ ਹੁੰਦਾ ਹੈ (ਪਰ ਉਸ ਦੀ) ਜੋਤਿ ਤਿੰਨ ਲੋਕਾਂ (ਵਿਚ ਵਰਤ ਰਹੀ ਹੁੰਦੀ ਹੈ, ਤਿਵੇਂ) ਕਰਤਾ ਪੁਰਖ (ਸ੍ਰਿਸ਼ਟੀ ਨੂੰ) ਸਿਰਜ ਕੇ ਉਸ ਨੂੰ ਵੇਖ ਰਿਹਾ ਹੈ। ਗੁਰੂ ਤੋਂ (ਜਿਸ ਨੂੰ ਇਹ ਭੇਦ) ਸਪੱਸ਼ਟ ਹੈ (ਅਰਥਾਤ ਸਮਝ ਆਉਂਦਾ ਹੈ) ਉਹ ਉਸ ਵਿਚ ਹੀ ਸਮਾ ਜਾਂਦਾ ਹੈ। ਮਨਮੁਖ (ਵਿਅਕਤੀ) ਭੁਲੇ ਹੋਏ ਆਉਂਦੇ ਜਾਂਦੇ ਰਹਿੰਦੇ ਹਨ (ਭਾਵ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)।੧੯। ਜਦੋਂ (ਮਨੁੱਖ) ਸਤਿਗੁਰੂ ਨੂੰ ਪ੍ਰਾਪਤ ਕਰ ਲੈਂਦਾ ਹੈ, ਤਾਂ ਆਪਣੇ ਆਪ ਨੂੰ ਪਛਾਣਦਾ ਹੈ, ਪ੍ਰਭੂ ਦੀ ਦਰਗਾਹ ਵਿਚ ਸਥਾਪਿਤ ਹੁੰਦਾ ਹੈ (ਅਤੇ ਪ੍ਰਭੂ ਦੇ) ਸਥਾਈ ਠਿਕਾਣੇ ਵਿਚ ਸ਼ੋਭਾ ਪਾਉਂਦਾ ਹੈ। ਜਿਥੇ (ਮਨ) ਵਿਚ ਆਸਾਂ ਸਨ, ਉਥੇ (ਸਭ) ਨਸ਼ਟ ਹੋ ਜਾਂਦੀਆਂ ਹਨ। ਦੁਬਿਧਾ ਅਤੇ ਮਾਨਸਿਕ ਇੱਛਾ ਦਾ ਖਪਰ ਟੁਟ ਜਾਂਦਾ ਹੈ। (ਉਹ ਮਨੁੱਖ) ਮਮਤਾ ਦੇ ਜਾਲ ਤੋਂ ਉਪਰਾਮ ਰਹਿੰਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਅਸੀਂ ਉਸ (ਸਾਧਕ) ਦੇ ਦਾਸ ਹਾਂ।੨੦।੧।

**ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦**

ਆਦਿਤਵਾਰ (ਐਤਵਾਰ ਦਾ ਉਪਦੇਸ਼ ਹੈ ਕਿ) ਉਹ (ਪ੍ਰਭੂ) ਆਦਿ ਪੁਰਖ ਹੈ, (ਉਹ) ਆਪ ਹੀ (ਸਰਬਤ੍ਰ) ਵਰਤ ਰਿਹਾ ਹੈ, (ਉਸ ਤੋਂ ਭਿੰਨ) ਹੋਰ ਕੋਈ ਨਹੀਂ ਹੈ। (ਉਸ ਨੇ ਸਾਰੇ) ਜਗਤ ਨੂੰ ਤਾਣੇ ਪੇਟੇ ਵਾਂਗ ਪਰੋ ਰਖਿਆ ਹੈ। (ਉਹ ਪ੍ਰਭੂ) ਆਪ ਕਰਤਾ ਹੈ (ਅਤੇ ਜੋ) ਕਰਦਾ ਹੈ, ਉਹੀ ਹੁੰਦਾ ਹੈ। (ਜੋ

ਨਾਮਿ ਰਤੇ ਸਦਾ ਸੁਖੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥੧॥
ਹਿਰਦੈ ਜਪਨੀ ਜਪਉ ਗੁਣਤਾਸਾ ॥
ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ
ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ॥੧॥ ਰਹਾਉ॥
ਸੋਮਵਾਰਿ ਸਚਿ ਰਹਿਆ ਸਮਾਇ ॥ ਤਿਸ ਕੀ ਕੀਮਤਿ ਕਹੀ ਨ ਜਾਇ ॥
ਆਖਿ ਆਖਿ ਰਹੇ ਸਭਿ ਲਿਵ ਲਾਇ ॥ ਜਿਸੁ ਦੇਵੈ ਤਿਸੁ ਪਲੈ ਪਾਇ ॥
ਅਗਮ ਅਗੋਚਰੁ ਲਖਿਆ ਨ ਜਾਇ ॥ ਗੁਰ ਕੈ ਸਬਦਿ ਹਰਿ ਰਹਿਆ ਸਮਾਇ ॥੨॥
ਮੰਗਲਿ ਮਾਇਆ ਮੋਹੁ ਉਪਾਇਆ ॥ ਆਪੇ ਸਿਰਿ ਸਿਰਿ ਧੰਧੈ ਲਾਇਆ ॥
ਆਪਿ ਬੁਝਾਏ ਸੋਈ ਬੂਝੈ ॥ ਗੁਰ ਕੈ ਸਬਦਿ ਦਰੁ ਘਰੁ ਸੂਝੈ ॥
ਪ੍ਰੇਮ ਭਗਤਿ ਕਰੇ ਲਿਵ ਲਾਇ ॥ਹਉਮੈ ਮਮਤਾ ਸਬਦਿ ਜਲਾਇ ॥੩॥
ਬੁਧਵਾਰਿ ਆਪੇ ਬੁਧਿ ਸਾਰੁ ॥ ਗੁਰਮੁਖਿ ਕਰਣੀ ਸਬਦੁ ਵੀਚਾਰੁ ॥
ਨਾਮਿ ਰਤੇ ਮਨੁ ਨਿਰਮਲੁ ਹੋਇ ॥ ਹਰਿ ਗੁਣ ਗਾਵੈ ਹਉਮੈ ਮਲੁ ਖੋਇ ॥
ਦਰਿ ਸਚੈ ਸਦ ਸੋਭਾ ਪਾਏ ॥ ਨਾਮਿ ਰਤੇ ਗੁਰ ਸਬਦਿ ਸੁਹਾਏ ॥੪॥

ਲਾਹਾ ਨਾਮੁ ਪਾਏ ਗੁਰ ਦੁਆਰਿ ॥ ਆਪੇ ਦੇਵੈ ਦੇਵਣਹਾਰੁ ॥
ਜੋ ਦੇਵੈ ਤਿਸ ਕਉ ਬਲਿ ਜਾਈਐ ॥ ਗੁਰ ਪਰਸਾਦੀ ਆਪੁ ਗਵਾਈਐ ॥
ਨਾਨਕ ਨਾਮੁ ਰਖਹੁ ਉਰ ਧਾਰਿ ॥ ਦੇਵਣਹਾਰੇ ਕਉ ਜੈਕਾਰੁ ॥੫॥
ਵੀਰਵਾਰਿ ਵੀਰ ਭਰਮਿ ਭੁਲਾਏ ॥ ਪ੍ਰੇਤ ਭੂਤ ਸਭਿ ਦੂਜੈ ਲਾਏ ॥
ਆਪਿ ਉਪਾਏ ਕਰਿ ਵੇਖੈ ਵੇਕਾ ॥ ਸਭਨਾ ਕਰਤੇ ਤੇਰੀ ਟੇਕਾ ॥
ਜੀਅ ਜੰਤ ਤੇਰੀ ਸਰਣਾਈ ॥ ਸੋ ਮਿਲੈ ਜਿਸੁ ਲੈਹਿ ਮਿਲਾਈ ॥੬॥
ਸੁਕ੍ਰਵਾਰਿ ਪ੍ਰਭੁ ਰਹਿਆ ਸਮਾਈ ॥ ਆਪਿ ਉਪਾਇ ਸਭ ਕੀਮਤਿ ਪਾਈ ॥
ਗੁਰਮੁਖਿ ਹੋਵੈ ਸੁ ਕਰੈ ਬੀਚਾਰੁ ॥ ਸਚੁ ਸੰਜਮੁ ਕਰਣੀ ਹੈ ਕਾਰ ॥
ਵਰਤੁ ਨੇਮੁ ਨਿਤਾਪ੍ਰਤਿ ਪੂਜਾ ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥੭॥
ਛਨਿਛਰਵਾਰਿ ਸਉਣ ਸਾਸਤ ਬੀਚਾਰੁ ॥ ਹਉਮੈ ਮੇਰਾ ਭਰਮੈ ਸੰਸਾਰੁ ॥
ਮਨਮੁਖੁ ਅੰਧਾ ਦੂਜੈ ਭਾਇ ॥ ਜਮ ਦਰਿ ਬਾਧਾ ਚੋਟਾ ਖਾਇ ॥
ਗੁਰ ਪਰਸਾਦੀ ਸਦਾ ਸੁਖੁ ਪਾਏ ॥ ਸਚੁ ਕਰਣੀ ਸਾਚਿ ਲਿਵ ਲਾਏ ॥੮॥

ਸਤਿਗੁਰੁ ਸੇਵਹਿ ਸੇ ਵਡਭਾਗੀ ॥ ਹਉਮੈ ਮਾਰਿ ਸਚਿ ਲਿਵ ਲਾਗੀ ॥
ਤੇਰੈ ਰੰਗਿ ਰਾਤੇ ਸਹਜਿ ਸੁਭਾਇ ॥ ਤੂ ਸੁਖਦਾਤਾ ਲੈਹਿ ਮਿਲਾਇ ॥
ਏਕਸ ਤੇ ਦੂਜਾ ਨਾਹੀ ਕੋਇ ॥ ਗੁਰਮੁਖਿ ਬੂਝੈ ਸੋਝੀ ਹੋਇ ॥੯॥

ਵਿਅਕਤੀ) ਨਾਮ ਵਿਚ ਰੰਗੇ ਹੁੰਦੇ ਹਨ, (ਉਨ੍ਹਾਂ ਨੂੰ) ਸਦਾ ਸੁਖ (ਹਾਸਲ) ਹੁੰਦਾ ਹੈ। (ਪਰ ਇਸ ਤੱਥ ਨੂੰ) ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ।੧। (ਮੈਂ) ਹਿਰਦੇ ਵਿਚ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦੀ ਮਾਲਾ ਜਪਦਾ ਹਾਂ। ਹਰਿ ਅਗਮ, ਅਗੋਚਰ, ਅਪਰ-ਅਪਾਰ ਸੁਆਮੀ ਹੈ। (ਮੈਂ ਪ੍ਰਭੂ ਦੇ) ਸੇਵਕਾਂ ਦੇ ਚਰਣੀ ਲਗ ਕੇ ਅਤੇ ਦਾਸਾਂ ਦਾ ਦਾਸ ਹੋ ਕੇ ਆਰਾਧਨਾ ਕਰਦਾ ਹਾਂ।੧।ਰਹਾਉ। ਸੋਮਵਾਰ (ਤੋਂ ਭਾਵ ਹੈ ਕਿ ਸਰਬਤ੍ਰ) ਸਤਿਸਰੂਪ (ਪ੍ਰਭੂ) ਸਮਾ ਰਿਹਾ ਹੈ। ਉਸ ਦੀ ਕੀਮਤ ਦਸੀ ਨਹੀਂ ਜਾ ਸਕਦੀ। ਸਭ (ਲੋਕ ਉਸ ਵਿਚ) ਲਿਵ ਲਗਾ ਕੇ (ਕੀਮਤ) ਕਹਿੰਦੇ ਕਹਿੰਦੇ ਥਕ ਗਏ ਹਨ। ਜਿਸ ਨੂੰ (ਵਡਿਆਈ ਕਰਨ ਦੀ) ਦਾਤ ਦਿੰਦਾ ਹੈ, ਉਸ ਦੇ ਹੀ ਪਲੇ ਪੈਂਦੀ ਹੈ। (ਪ੍ਰਭੂ) ਅਗਮ ਅਤੇ ਅਗੋਚਰ ਹੈ, ਜਾਣਿਆ ਨਹੀਂ ਜਾ ਸਕਦਾ। ਗੁਰੂ ਦੇ ਸ਼ਬਦ ਦੁਆਰਾ (ਪ੍ਰਤੀਤ ਹੁੰਦਾ ਹੈ ਕਿ) ਹਰਿ (ਸਰਬਤ੍ਰ) ਸਮਾਇਆ ਹੋਇਆ ਹੈ।੨। ਮੰਗਲਵਾਰ (ਤੋਂ ਸੰਕੇਤ ਹੈ ਕਿ ਪ੍ਰਭੂ ਨੇ) ਮਾਇਆ ਦਾ ਮੋਹ ਪੈਦਾ ਕੀਤਾ ਹੈ, ਆਪ ਹੀ ਹਰ ਇਕ ਜੀਵ ਨੂੰ (ਆਪਣੇ) ਕੰਮ ਵਿਚ ਲਗਾਇਆ ਹੈ। (ਜਿਸ ਨੂੰ) ਆਪ ਸਮਝਾ ਦਿੰਦਾ ਹੈ, ਉਹੀ (ਵਾਸਤਵਿਕ ਭੇਦ ਨੂੰ) ਸਮਝਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦਾ) ਦਰ ਅਤੇ ਘਰ ਸਮਝ ਆਉਂਦੇ ਹਨ। (ਜੋ ਸਾਧਕ) ਲਿਵ ਲਗਾ ਕੇ ਪ੍ਰੇਮ-ਭਗਤੀ ਕਰਦਾ ਹੈ, (ਉਹ) ਹਉਮੈ ਅਤੇ ਮਮਤਾ ਨੂੰ ਸ਼ਬਦ ਦੁਆਰਾ ਸਾੜ ਦਿੰਦਾ ਹੈ।੩। ਬੁਧਵਾਰ (ਤੋਂ ਭਾਵ ਹੈ ਕਿ ਪ੍ਰਭੂ) ਆਪ ਹੀ ਗੁਰੂ ਦੁਆਰਾ ਸ੍ਰੇਸ਼ਠ ਬੁੱਧੀ, (ਸੱਚੀ) ਕਰਣੀ ਅਤੇ ਸ਼ਬਦ ਦਾ ਵਿਚਾਰ (ਬਖ਼ਸ਼ਦਾ ਹੈ)। ਨਾਮ ਵਿਚ ਰੰਗੀਣ ਨਾਲ ਮਨ ਨਿਰਮਲ ਹੋ ਜਾਂਦਾ ਹੈ। (ਉਹ) ਹਰਿ ਦੇ ਗੁਣ ਗਾਉਂਦਾ ਹੈ ਅਤੇ ਹਉਮੈ ਦੀ ਮੈਲ ਨੂੰ ਨਸ਼ਟ ਕਰ ਦਿੰਦਾ ਹੈ। (ਉਹ) ਸੱਚੇ (ਪ੍ਰਭੂ ਦੇ) ਦਰ ਉਪਰ ਸਦਾ ਸ਼ੋਭਾ ਪਾਉਂਦਾ ਹੈ, ਨਾਮ ਵਿਚ ਰੰਗੇ ਹੋਣ ਕਰਕੇ ਸ਼ਬਦ ਦੁਆਰਾ ਸੋਹਣਾ ਲਗਦਾ ਹੈ।੪।

ਨਾਮ ਦਾ ਲਾਭ ਗੁਰੂ ਦੇ ਦੁਆਰ ਤੋਂ ਪਾਈਦਾ ਹੈ, (ਪਰ ਇਹ ਦਾਤ) ਦੇਣ ਵਾਲਾ ਪਰਮਾਤਮਾ ਆਪ ਹੀ ਦਿੰਦਾ ਹੈ। ਜੋ (ਦਾਤ) ਦਿੰਦਾ ਹੈ, ਉਸ ਤੋਂ ਕੁਰਬਾਨ ਜਾਣਾ ਚਾਹੀਦਾ ਹੈ। ਗੁਰੂ ਦੀ ਕ੍ਰਿਪਾ ਨਾਲ ਆਪਾ-ਭਾਵ ਗਵਾਉਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਨੂੰ ਹਿਰਦੇ ਵਿਚ ਧਾਰਨ ਕਰ ਕੇ ਰਖੋ। (ਪ੍ਰਭੂ) ਦਾਤੇ ਦਾ ਜੈ ਜੈਕਾਰ ਕਰੋ।੫। ਵੀਰਵਾਰ (ਦਾ ਸੰਦੇਸ਼ ਹੈ ਕਿ ਬਾਵਨ) ਵੀਰ ਭਰਮਾਂ ਵਿਚ ਭੁਲੇ ਹੋਏ ਹਨ, ਭੂਤ ਪ੍ਰੇਤ ਸਭ ਦ੍ਵੈਤ-ਭਾਵ ਵਿਚ ਲਗੇ ਹੋਏ ਹਨ। ਪ੍ਰਭੂ (ਜੀਵਾਂ ਨੂੰ) ਆਪ ਪੈਦਾ ਕਰਦਾ ਹੈ ਅਤੇ (ਸਭ ਨੂੰ) ਵਖ ਵਖ ਕਰਕੇ ਵੇਖਦਾ ਹੈ। ਹੇ ਕਰਤਾਰ! ਸਭ ਨੂੰ ਤੇਰੀ ਹੀ ਟੇਕ ਹੈ। (ਸਾਰੇ) ਜੀਵ ਜੰਤ ਤੇਰੀ ਸ਼ਰਣ ਵਿਚ ਹਨ, (ਤੈਨੂੰ) ਉਹੀ ਮਿਲਦਾ ਹੈ, ਜਿਸ ਨੂੰ (ਆਪ) ਮਿਲਾ ਲੈਂਦਾ ਹੈ।੬। ਸ਼ੁਕਰਵਾਰ (ਦਾ ਭਾਵ ਹੈ ਕਿ) ਪ੍ਰਭੂ (ਸਭ ਵਿਚ) ਸਮਾ ਰਿਹਾ ਹੈ। (ਉਸ ਨੇ) ਆਪ ਹੀ (ਸ੍ਰਿਸ਼ਟੀ) ਪੈਦਾ ਕਰਕੇ (ਆਪ ਹੀ) ਸਭ ਦੀ ਕੀਮਤ ਪਾਈ ਹੈ। ਜੋ ਗੁਰਮੁਖ ਹੁੰਦਾ ਹੈ, ਉਹੀ (ਪਰਮਾਤਮਾ ਦੇ ਗੁਣਾਂ ਸੰਬੰਧੀ) ਵਿਚਾਰ ਕਰਦਾ ਹੈ। ਸੱਚੇ (ਨਾਮ ਦੀ ਆਰਾਧਨਾ ਕਰਨਾ) ਅਤੇ ਆਪਣੇ ਆਪ ਉਤੇ ਕਾਬੂ ਰਖਣਾ (ਉਸ ਦੀ ਨਿਤ ਦੀ) ਕਰਣੀ ਅਥਵਾ ਕਾਰ ਹੁੰਦੀ ਹੈ। ਬ੍ਰਤ (ਰਖਣਾ), ਨੇਮ (ਦਾ ਧਾਰਣੀ ਹੋਣਾ), ਨਿਤ ਹੀ ਪੂਜਾ ਕਰਨਾ (ਵਾਸਤਵਿਕਤਾ ਨੂੰ) ਸਮਝੇ ਬਿਨਾ ਸਭ ਦ੍ਵੈਤ-ਭਾਵ ਹੈ।੭। ਛਨਿਛਰਵਾਰ (ਦਾ ਉਪਦੇਸ਼ ਹੈ ਕਿ) ਸ਼ਗਨ-ਜੋਤਿਸ਼ ਦਾ ਵਿਚਾਰ ਕਰਨਾ ਨਿਰਾ ਹਉਮੈ ਅਤੇ ਮਮਤਾ ਵਿਚ ਭਟਕਦੇ ਰਹਿਣਾ ਹੈ। ਮਨਮੁਖ (ਵਿਅਕਤੀ) ਦ੍ਵੈਤ-ਭਾਵ ਕਰਕੇ ਅੰਨ੍ਹਾ (ਅਰਥਾਤ ਅਗਿਆਨੀ) ਹੈ, (ਇਸ ਕਰਕੇ) ਜਮ ਦੇ ਦਰ ਉਤੇ ਬੰਨ੍ਹਿਆ ਹੋਇਆ ਸਟਾਂ ਖਾਉਂਦਾ ਹੈ। (ਜਿਸ ਸਾਧਕ ਦੀ) ਕਰਣੀ ਸੱਚੀ ਹੈ ਅਤੇ ਸਤਿਸਰੂਪ ਵਿਚ ਲਿਵ ਲਗਾਉਂਦਾ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ ਸਦਾ (ਆਤਮਿਕ) ਸੁਖ ਪ੍ਰਾਪਤ ਕਰਦਾ ਹੈ।੮।

(ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਵਡਭਾਗੀ ਹਨ। ਹਉਮੈ ਨੂੰ ਮਾਰ ਕੇ (ਉਨ੍ਹਾਂ ਦੀ) ਲਿਵ ਸੱਚੇ (ਪ੍ਰਭੂ) ਵਿਚ ਲਗ ਜਾਂਦੀ ਹੈ। (ਉਹ) ਸਹਿਜ ਸੁਭਾ (ਹੇ ਪ੍ਰਭੂ!) ਤੇਰੇ (ਪ੍ਰੇਮ-)ਰੰਗ ਵਿਚ ਰੰਗੇ ਜਾਂਦੇ ਹਨ। ਤੂੰ ਸੁਖਾਂ ਦਾ ਦਾਤਾ (ਉਨ੍ਹਾਂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈਂ। ਇਕ (ਪ੍ਰਭੂ ਤੋਂ ਬਿਨਾ ਹੋਰ) ਕੋਈ ਦੂਜਾ ਨਹੀਂ ਹੈ। (ਜੋ ਮਨੁੱਖ) ਗੁਰੂ ਦੁਆਰਾ (ਇਸ ਭੇਦ ਨੂੰ) ਸਮਝ ਲੈਂਦਾ ਹੈ, (ਉਸ ਨੂੰ) ਸੋਝੀ ਹੋ

ਪੰਦ੍ਰਹ ਥਿਤੰੀ ਤੈ ਸਤ ਵਾਰ ॥ ਮਾਹਾ ਰੁਤੀ ਆਵਹਿ ਵਾਰ ਵਾਰ ॥
ਦਿਨਸੁ ਰੈਣਿ ਤਿਵੈ ਸੰਸਾਰੁ ॥ ਆਵਾ ਗਉਣੁ ਕੀਆ ਕਰਤਾਰਿ ॥
ਨਿਹਚਲੁ ਸਾਚੁ ਰਹਿਆ ਕਲ ਧਾਰਿ ॥
ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ ॥੧੦॥੧॥

ਬਿਲਾਵਲੁ ਮਹਲਾ ੩ ॥
ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ ॥ ਜੀਅ ਜੰਤ ਮਾਇਆ ਮੋਹਿ ਪਾਜੇ ॥
ਦੂਜੈ ਭਾਇ ਪਰਪੰਚਿ ਲਾਗੇ ॥ ਆਵਹਿ ਜਾਵਹਿ ਮਰਹਿ ਅਭਾਗੇ ॥
ਸਤਿਗੁਰਿ ਭੇਟਿਐ ਸੋਝੀ ਪਾਇ ॥ ਪਰਪੰਚੁ ਚੂਕੈ ਸਚਿ ਸਮਾਇ ॥੧॥
ਜਾ ਕੈ ਮਸਤਕਿ ਲਿਖਿਆ ਲੇਖੁ ॥ ਤਾ ਕੈ ਮਨਿ ਵਸਿਆ ਪ੍ਰਭੁ ਏਕੁ ॥੧॥ ਰਹਾਉ॥
ਸ੍ਰਿਸਟਿ ਉਪਾਇ ਆਪੇ ਸਭੁ ਵੇਖੈ ॥ ਕੋਇ ਨ ਮੇਟੈ ਤੇਰੈ ਲੇਖੈ ॥
ਸਿਧ ਸਾਧਿਕ ਜੇ ਕੋ ਕਹੈ ਕਹਾਏ ॥ ਭਰਮੇ ਭੂਲਾ ਆਵੈ ਜਾਏ ॥
ਸਤਿਗੁਰੁ ਸੇਵੈ ਸੋ ਜਨੁ ਬੂਝੈ ॥ ਹਉਮੈ ਮਾਰੇ ਤਾ ਦਰੁ ਸੂਝੈ ॥੨॥
ਏਕਸੁ ਤੇ ਸਭੁ ਦੂਜਾ ਹੂਆ ॥ ਏਕੋ ਵਰਤੈ ਅਵਰੁ ਨ ਬੀਆ ॥
ਦੂਜੇ ਤੇ ਜੇ ਏਕੋ ਜਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥
ਸਤਿਗੁਰੁ ਭੇਟੇ ਤਾ ਏਕੋ ਪਾਏ ॥ ਵਿਚਹੁ ਦੂਜਾ ਠਾਕਿ ਰਹਾਏ ॥੩॥
ਜਿਸ ਦਾ ਸਾਹਿਬੁ ਡਾਢਾ ਹੋਇ ॥ ਤਿਸ ਨੋ ਮਾਰਿ ਨ ਸਾਕੈ ਕੋਇ ॥
ਸਾਹਿਬ ਕੀ ਸੇਵਕੁ ਰਹੈ ਸਰਣਾਈ ॥ ਆਪੇ ਬਖਸੇ ਦੇ ਵਡਿਆਈ ॥
ਤਿਸ ਤੇ ਊਪਰਿ ਨਾਹੀ ਕੋਇ ॥ ਕਉਣੁ ਡਰੈ ਡਰੁ ਕਿਸ ਕਾ ਹੋਇ ॥੪॥

ਗੁਰਮਤੀ ਸਾਂਤਿ ਵਸੈ ਸਰੀਰ ॥ ਸਬਦੁ ਚੀਨਿੑ ਫਿਰਿ ਲਗੈ ਨ ਪੀਰ ॥
ਆਵੈ ਨ ਜਾਇ ਨਾ ਦੁਖੁ ਪਾਏ ॥ ਨਾਮੇ ਰਾਤੇ ਸਹਜਿ ਸਮਾਏ ॥
ਨਾਨਕ ਗੁਰਮੁਖਿ ਵੇਖੈ ਹਦੂਰਿ ॥ ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥੫॥
ਇਕਿ ਸੇਵਕ ਇਕਿ ਭਰਮਿ ਭੁਲਾਏ ॥ ਆਪੇ ਕਰੇ ਹਰਿ ਆਪਿ ਕਰਾਏ ॥
ਏਕੋ ਵਰਤੈ ਅਵਰੁ ਨ ਕੋਇ ॥ ਮਨਿ ਰੋਸੁ ਕੀਜੈ ਜੇ ਦੂਜਾ ਹੋਇ ॥
ਸਤਿਗੁਰੁ ਸੇਵੇ ਕਰਣੀ ਸਾਰੀ ॥ ਦਰਿ ਸਾਚੈ ਸਾਚੇ ਵੀਚਾਰੀ ॥੬॥
ਥਿਤੀ ਵਾਰ ਸਭਿ ਸਬਦਿ ਸੁਹਾਏ ॥ ਸਤਿਗੁਰੁ ਸੇਵੇ ਤਾ ਫਲੁ ਪਾਏ ॥
ਥਿਤੀ ਵਾਰ ਸਭਿ ਆਵਹਿ ਜਾਹਿ ॥ ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ ॥
ਥਿਤੀ ਵਾਰ ਤਾ ਜਾ ਸਚਿ ਰਾਤੇ ॥ ਬਿਨੁ ਨਾਵੈ ਸਭਿ ਭਰਮਹਿ ਕਾਚੇ ॥੭॥

ਜਾਂਦੀ ਹੈ।੯।(ਜਿਵੇਂ) ਪੰਦਰਾਂ ਥਿਤਾਂ ਅਤੇ ਸਤ ਵਾਰ ਹਨ, ਮਹੀਨੇ ਅਤੇ ਰੁਤਾਂ, ਦਿਨ ਅਤੇ ਰਾਤ ਵਾਰੋ ਵਾਰੀ ਆਉਂਦੇ ਹਨ, ਤਿਵੇਂ ਸੰਸਾਰ (ਦੀ ਸਥਿਤੀ ਹੈ)। ਕਰਤਾਰ ਨੇ (ਆਪ ਹੀ ਜੀਵਾਂ ਲਈ) ਆਵਾਗਵਣ (ਦੀ ਵਿਵਸਥਾ) ਕਰ ਦਿੱਤੀ ਹੈ। ਅਟਲ ਅਤੇ ਸਤਿਸਰੂਪ (ਪ੍ਰਭੂ ਨੇ ਸਾਰੀ ਸ੍ਰਿਸ਼ਟੀ ਵਿਚ ਆਪਣੀ) ਸ਼ਕਤੀ ਧਾਰਣ ਕਰ ਰਖੀ ਹੈ। ਨਾਨਕ (ਦਾ ਕਥਨ ਹੈ ਕਿ) ਕੋਈ ਗੁਰਮੁਖ (ਸਾਧਕ) ਹੀ ਸ਼ਬਦ ਨੂੰ ਵਿਚਾਰ ਕੇ (ਇਸ ਭੇਦ ਨੂੰ) ਸਮਝਦਾ ਹੈ।੧੦।੧।

**ਬਿਲਾਵਲੁ ਮਹਲਾ ੩**

ਆਦਿ ਪੁਰਖ (ਪ੍ਰਭੂ) ਆਪ ਹੀ ਸ੍ਰਿਸ਼ਟੀ ਨੂੰ ਸਾਜਦਾ ਹੈ। (ਸਾਰੇ) ਜੀਵ-ਜੰਤ ਮਾਇਆ ਦੇ ਮੋਹ ਵਿਚ ਰੁਝੇ ਹੋਏ ਹਨ। ਦ੍ਵੈਤ-ਭਾਵ ਕਰਕੇ (ਸੰਸਾਰਿਕ) ਪ੍ਰਪੰਚ ਵਿਚ ਲਗੇ ਹੋਏ ਹਨ। ਵਿਚਾਰੇ ਆਉਂਦੇ ਜਾਂਦੇ ਅਤੇ ਜੰਮਦੇ ਮਰਦੇ ਰਹਿੰਦੇ ਹਨ। ਸਤਿਗੁਰੂ ਨੂੰ ਮਿਲਣ ਨਾਲ (ਸਹੀ ਜੀਵਨ-ਜੁਗਤ ਦੀ) ਸੋਝੀ ਪਾਈਦੀ ਹੈ। (ਸੰਸਾਰਿਕ) ਪ੍ਰਪੰਚ ਖ਼ਤਮ ਹੋ ਜਾਂਦਾ ਹੈ, (ਜੀਵ-ਜੰਤ ਦੀ) ਸੱਚ ਵਿਚ ਸਮਾਈ ਹੋ ਜਾਂਦੀ ਹੈ।੧। ਜਿਸ (ਮਨੁੱਖ) ਦੇ ਮਸਤਕ ਉਪਰ (ਪ੍ਰਭੂ ਨੇ ਚੰਗੇ ਭਾਗਾਂ ਦਾ) ਲੇਖ ਲਿਖ ਦਿੱਤਾ ਹੈ, ਉਸ ਦੇ ਮਨ ਵਿਚ ਇਕ ਪ੍ਰਭੂ ਵਸ ਜਾਂਦਾ ਹੈ।੧।ਰਹਾਉ। (ਪ੍ਰਭੂ ਨੇ) ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਆਪ ਹੀ ਸਭ ਕੁਝ ਵੇਖਦਾ ਹੈ। (ਹੇ ਪਰਮਾਤਮਾ!) ਤੇਰੇ ਲਿਖੇ ਹੋਏ ਲੇਖ ਨੂੰ ਕੋਈ ਵੀ ਮਿਟਾ ਨਹੀਂ ਸਕਦਾ। ਜੋ ਕੋਈ (ਆਪਣੇ ਆਪ ਨੂੰ) ਸਿਧ ਸਾਧਕ ਕਹਿੰਦਾ ਕਹਾਉਂਦਾ ਹੈ, (ਉਹ) ਭਰਮ ਵਿਚ ਭੁਲਿਆ ਹੋਇਆ ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ) ਰਹਿੰਦਾ ਹੈ। (ਜੋ ਵਿਅਕਤੀ) ਸਤਿਗੁਰੂ ਨੂੰ ਸੇਵਦਾ ਹੈ, ਉਹ ਸੇਵਕ (ਵਾਸਤਵਿਕ ਭੇਦ ਨੂੰ) ਸਮਝਦਾ ਹੈ। (ਜੋ) ਹਉਮੈ ਨੂੰ ਮਾਰਦਾ ਹੈ, ਤਾਂ (ਉਸ ਨੂੰ ਪ੍ਰਭੂ ਦਾ) ਦਰ ਸੁਝਦਾ ਹੈ।੨। ਇਕ ਪ੍ਰਭੂ ਤੋਂ ਦੂਜਾ (ਅਰਥਾਤ ਸੰਸਾਰ) ਸਭ ਹੋਂਦ ਵਿਚ ਆਇਆ ਹੈ। (ਸਰਬਤ੍ਰ) ਇਕੋ (ਪਰਮਾਤਮਾ) ਵਿਆਪਕ ਹੈ, ਹੋਰ ਦੂਜਾ (ਕੋਈ) ਨਹੀਂ ਹੈ। (ਜੇ ਕੋਈ) ਦ੍ਵੈਤ-ਭਾਵ (ਤੋਂ ਹਟ ਕੇ) ਇਕ (ਪ੍ਰਭੂ) ਨੂੰ ਜਾਣ ਲੈਂਦਾ ਹੈ, (ਉਹ) ਗੁਰੂ ਦੇ ਸ਼ਬਦ ਦੇ ਪਰਵਾਨੇ ਸਹਿਤ ਪ੍ਰਭੂ ਦੇ ਦੁਆਰ (ਉਤੇ ਪਹੁੰਚ ਜਾਂਦਾ ਹੈ)। (ਜੋ ਮਨੁੱਖ) ਸਤਿਗੁਰੂ ਨੂੰ ਮਿਲ ਪੈਂਦਾ ਹੈ, ਤਾਂ ਇਕ (ਪ੍ਰਭੂ) ਨੂੰ ਪ੍ਰਾਪਤ ਕਰ ਲੈਂਦਾ ਹੈ (ਅਤੇ ਆਪਣੇ) ਅੰਦਰ ਦ੍ਵੈਤ-ਭਾਵ ਨੂੰ ਰੋਕ ਕੇ ਰਖਦਾ ਹੈ।੩। ਜਿਸ ਦਾ ਮਾਲਕ ਸ਼ਕਤੀਵਰ ਹੋਵੇ, ਉਸ (ਸੇਵਕ) ਨੂੰ ਕੋਈ ਵੀ ਮਾਰ ਨਹੀਂ ਸਕਦਾ। (ਉਹ) ਸੇਵਕ ਮਾਲਕ ਦੀ ਸ਼ਰਣ ਵਿਚ ਹੀ ਪਿਆ ਰਹਿੰਦਾ ਹੈ, (ਪ੍ਰਭੂ) ਆਪ ਹੀ (ਉਸ ਨੂੰ) ਵਡਿਆਈ ਬਖ਼ਸ਼ਦਾ ਹੈ। ਉਸ (ਪ੍ਰਭੂ) ਤੋਂ ਉਪਰ (ਹੋਰ) ਕੋਈ ਨਹੀਂ ਹੈ, (ਫਿਰ) ਕੌਣ ਡਰੇ? ਕਿਸ ਦਾ ਡਰ ਹੋ ਸਕਦਾ ਹੈ?।੪।

ਗੁਰੂ ਦੀ ਮਤਿ ਰਾਹੀਂ ਸ਼ਰੀਰ ਵਿਚ ਸ਼ਾਂਤੀ ਵਸਦੀ ਹੈ, ਸ਼ਬਦ ਨੂੰ ਪਛਾਣਨ ਨਾਲ ਫਿਰ ਪੀੜ ਨਹੀਂ ਲਗਦੀ। (ਫਿਰ ਮਨੁੱਖ) ਨ ਆਉਂਦਾ ਹੈ, ਨ ਜਾਂਦਾ ਹੈ ਅਤੇ ਨ ਹੀ (ਜੰਮਣ ਮਰਨ ਦਾ) ਦੁਖ ਪਾਉਂਦਾ ਹੈ। ਨਾਮ ਵਿਚ ਰਤੇ ਹੋਏ (ਸਾਧਕ) ਸਹਿਜ ਸਥਿਤੀ ਵਿਚ ਸਮਾ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਮੇਰਾ ਪ੍ਰਭੂ ਸਦਾ ਵਿਆਪਕ ਹੈ। ਗੁਰਮੁਖ (ਸਾਧਕ ਪ੍ਰਭੂ ਨੂੰ ਸਦਾ ਆਪਣੇ) ਪਾਸ ਵੇਖਦਾ ਹੈ।੫। (ਪ੍ਰਭੂ ਨੇ) ਕਈਆਂ ਨੂੰ ਸੇਵਕ ਬਣਾਇਆ ਹੋਇਆ ਹੈ ਅਤੇ ਕਈ ਭਰਮਾਂ ਵਿਚ ਭੁਲਾ ਰਖੇ ਹਨ। ਹਰਿ ਆਪ ਹੀ ਕਰਦਾ ਹੈ ਅਤੇ ਆਪ ਹੀ (ਜੀਵਾਂ ਤੋਂ ਸਭ ਕੁਝ) ਕਰਾਉਂਦਾ ਹੈ। (ਉਹ) ਇਕੋ (ਪ੍ਰਭੂ ਸਰਬਤ੍ਰ) ਵਰਤ ਰਿਹਾ ਹੈ, (ਉਸ ਤੋਂ ਭਿੰਨ) ਹੋਰ ਕੋਈ ਨਹੀਂ ਹੈ। ਮਨ ਵਿਚ ਰੋਸ ਤਾਂ ਕਰੀਏ ਜੇ (ਕੋਈ) ਦੂਜਾ ਹੋਏ। ਸਤਿਗੁਰੂ ਦੀ ਸੇਵਾ ਉਤਮ ਕਰਣੀ ਹੈ, (ਅਜਿਹੀ ਕਰਣੀ ਵਾਲੇ ਸਾਧਕ) ਸੱਚੇ ਪ੍ਰਭੂ ਦੇ ਦਰਬਾਰ ਵਿਚ ਸੱਚੇ ਵਿਚਾਰੇ ਜਾਂਦੇ ਹਨ।੬। ਸਭ ਥਿਤਾਂ ਅਤੇ ਵਾਰ ਗੁਰੂ ਦੇ ਸ਼ਬਦ ਦੁਆਰਾ ਹੀ ਸ਼ੋਭਾ ਪਾਉਂਦੇ ਹਨ। (ਜੇ ਕੋਈ) ਸਤਿਗੁਰੂ ਦੀ ਸੇਵਾ ਕਰਦਾ ਹੈ, ਤਾਂ ਫਲ ਪ੍ਰਾਪਤ ਕਰਦਾ ਹੈ। ਸਭ ਥਿਤਾਂ ਅਤੇ ਵਾਰ ਆਉਂਦੇ ਜਾਂਦੇ ਰਹਿੰਦੇ ਹਨ। (ਜੋ) ਗੁਰੂ ਦੇ ਸ਼ਬਦ ਦੁਆਰਾ ਅਟਲ (ਸਥਿਤੀ) ਨੂੰ ਪ੍ਰਾਪਤ ਹੋਏ ਹਨ, (ਉਹ) ਸਦਾ ਸਤਿਸਰੂਪ (ਪ੍ਰਭੂ) ਵਿਚ ਸਮਾਏ ਰਹਿੰਦੇ ਹਨ। ਥਿਤਾਂ ਅਤੇ ਵਾਰਾਂ ਤਾਂ (ਹੀ ਚੰਗੇ ਹੁੰਦੇ ਹਨ) ਜੇ ਸੱਚੇ (ਪ੍ਰਭੂ) ਦੇ (ਪ੍ਰੇਮ-ਰੰਗ ਵਿਚ) ਰੰਗੇ ਜਾਈਏ। ਨਾਮ ਤੋਂ ਬਿਨਾ ਸਭ ਕੱਚੇ

ਮਨਮੁਖ ਮਰਹਿ ਮਰਿ ਬਿਗਤੀ ਜਾਹਿ ॥ ਏਕੁ ਨ ਚੇਤਹਿ ਦੂਜੈ ਲੋਭਾਹਿ ॥
ਅਚੇਤ ਪਿੰਡੀ ਅਗਿਆਨ ਅੰਧਾਰੁ ॥ ਬਿਨੁ ਸਬਦੈ ਕਿਉ ਪਾਏ ਪਾਰੁ ॥
ਆਪਿ ਉਪਾਏ ਉਪਾਵਣਹਾਰੁ ॥ ਆਪੇ ਕੀਤੋਨੁ ਗੁਰ ਵੀਚਾਰੁ ॥੮॥

ਬਹੁਤੇ ਭੇਖ ਕਰਹਿ ਭੇਖਧਾਰੀ ॥ ਭਵਿ ਭਵਿ ਭਰਮਹਿ ਕਾਚੀ ਸਾਰੀ ॥
ਐਥੈ ਸੁਖੁ ਨ ਆਗੈ ਹੋਇ ॥ ਮਨਮੁਖ ਮੁਏ ਅਪਣਾ ਜਨਮੁ ਖੋਇ ॥
ਸਤਿਗੁਰੁ ਸੇਵੇ ਭਰਮੁ ਚੁਕਾਏ ॥ ਘਰ ਹੀ ਅੰਦਰਿ ਸਚੁ ਮਹਲੁ ਪਾਏ ॥੯॥
ਆਪੇ ਪੂਰਾ ਕਰੇ ਸੁ ਹੋਇ ॥ ਏਹਿ ਥਿਤੀ ਵਾਰ ਦੂਜਾ ਦੋਇ ॥
ਸਤਿਗੁਰ ਬਾਝਹੁ ਅੰਧੁ ਗੁਬਾਰੁ ॥ ਥਿਤੀ ਵਾਰ ਸੇਵਹਿ ਮੁਗਧ ਗਵਾਰ ॥
ਨਾਨਕ ਗੁਰਮੁਖਿ ਬੂਝੈ ਸੋਝੀ ਪਾਇ ॥ ਇਕਤੁ ਨਾਮਿ ਸਦਾ ਰਹਿਆ ਸਮਾਇ ॥੧੦॥੨॥

ਬਿਲਾਵਲੁ ਮਹਲਾ ੧ ਛੰਤ ਦਖਣੀ ੴ ਸਤਿਗੁਰ ਪ੍ਰਸਾਦਿ ॥
ਮੁੰਧ ਨਵੇਲੜੀਆ ਗੋਇਲਿ ਆਈ ਰਾਮ ॥
ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ ॥
ਲਿਵ ਲਾਇ ਹਰਿ ਸਿਉ ਰਹੀ ਗੋਇਲਿ ਸਹਜਿ ਸਬਦਿ ਸੀਗਾਰੀਆ ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਮਿਲਹੁ ਸਾਚਿ ਪਿਆਰੀਆ ॥
ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ ॥
ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ ॥੧॥

ਸਚਿ ਨਵੇਲੜੀਏ ਜੋਬਨਿ ਬਾਲੀ ਰਾਮ ॥
ਆਉ ਨ ਜਾਉ ਕਹੀ ਅਪਨੇ ਸਹ ਨਾਲੀ ਰਾਮ ॥
ਨਾਹ ਅਪਨੇ ਸੰਗਿ ਦਾਸੀ ਮੈ ਭਗਤਿ ਹਰਿ ਕੀ ਭਾਵਏ ॥
ਅਗਾਧਿ ਬੋਧਿ ਅਕਥੁ ਕਥੀਐ ਸਹਜਿ ਪ੍ਰਭ ਗੁਣ ਗਾਵਏ ॥
ਰਾਮ ਨਾਮ ਰਸਾਲ ਰਸੀਆ ਰਵੈ ਸਾਚਿ ਪਿਆਰੀਆ ॥
ਗੁਰਿ ਸਬਦੁ ਦੀਆ ਦਾਨੁ ਕੀਆ ਨਾਨਕਾ ਵੀਚਾਰੀਆ ॥੨॥

ਸ੍ਰੀਧਰ ਮੋਹਿਅੜੀ ਪਿਰ ਸੰਗਿ ਸੂਤੀ ਰਾਮ ॥
ਗੁਰ ਕੈ ਭਾਇ ਚਲੋ ਸਾਚਿ ਸੰਗੂਤੀ ਰਾਮ ॥
ਧਨ ਸਾਚਿ ਸੰਗੂਤੀ ਹਰਿ ਸੰਗਿ ਸੂਤੀ ਸੰਗਿ ਸਖੀ ਸਹੇਲੀਆ ॥
ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ ॥
ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥
ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥੩॥

(ਮਨੁੱਖ) ਭਰਮਦੇ ਰਹਿੰਦੇ ਹਨ।੭। ਮਨਮੁਖ ਮਰਦੇ ਹਨ ਅਤੇ ਮਰ ਕੇ ਮਾੜੀ ਹਾਲਤ (*ਬਿਗਤੀ*) ਵਿਚ (ਇਥੋਂ) ਜਾਂਦੇ ਹਨ। ਇਕ ਪ੍ਰਭੂ ਨੂੰ ਚੇਤੇ ਨਹੀਂ ਕਰਦੇ ਅਤੇ ਦ੍ਵੈਤ-ਭਾਵ ਵਿਚ ਲੋਭਾਏ ਰਹਿੰਦੇ ਹਨ। ਬੇਸਮਝ ਸ਼ਰੀਰ ਵਿਚ ਅਗਿਆਨ ਦਾ ਹਨੇਰਾ ਪਸਰਿਆ ਹੋਇਆ ਹੈ। (ਗੁਰੂ ਦੇ) ਸ਼ਬਦ ਤੋਂ ਬਿਨਾ (ਭਵ-ਸਾਗਰ ਤੋਂ) ਕਿਵੇਂ ਲੰਘਿਆ ਜਾ ਸਕੀਦਾ ਹੈ। ਪੈਦਾ ਕਰਨ ਵਾਲੇ (ਪ੍ਰਭੂ) ਨੇ ਆਪ ਹੀ (ਸਭ ਕੁਝ) ਪੈਦਾ ਕੀਤਾ ਹੈ। (ਉਸ ਨੇ) ਆਪ ਹੀ ਗੁਰੂ ਦਾ ਵਿਚਾਰ (ਪ੍ਰਗਟ) ਕੀਤਾ ਹੈ।੮।

ਭੇਖ ਧਾਰਣ ਕਰਨ ਵਾਲੇ ਬਹੁਤ ਭੇਖ ਕਰਦੇ ਹਨ। ਉਹ ਫਿਰ ਫਿਰ ਕੇ ਭਟਕਦੇ ਰਹਿੰਦੇ ਹਨ (ਉਨ੍ਹਾਂ ਦੀ ਜੀਵਨ-ਬਾਜ਼ੀ ਦੀ) ਗੋਟ/ਨਰਦ ਕੱਚੀ ਹੈ। (ਉਨ੍ਹਾਂ ਨੂੰ) ਨ ਇਥੇ ਸੁਖ ਮਿਲਦਾ ਹੈ, ਨ ਅਗੇ (ਪਰਲੋਕ) ਵਿਚ (ਸੁਖ) ਮਿਲਦਾ ਹੈ। ਮਨਮੁਖ ਆਪਣਾ ਜਨਮ ਗੁਆਇਆ ਕਰਕੇ ਮਰ ਜਾਂਦੇ ਹਨ। (ਜੋ ਸਾਧਕ) ਸਤਿਗੁਰੂ ਨੂੰ ਸੇਵ ਕੇ (ਆਪਣਾ) ਭਰਮ ਖ਼ਤਮ ਕਰ ਦਿੰਦਾ ਹੈ, (ਉਹ ਆਪਣੇ ਹਿਰਦੇ ਰੂਪ) ਘਰ ਵਿਚ ਹੀ ਸੱਚੇ (ਪ੍ਰਭੂ) ਦਾ ਠਿਕਾਣਾ ਪ੍ਰਾਪਤ ਕਰ ਲੈਂਦਾ ਹੈ।੯। (ਜੋ) ਪੂਰਾ (ਪ੍ਰਭੂ) ਆਪ ਕਰਦਾ ਹੈ, ਉਹੀ ਹੁੰਦਾ ਹੈ। ਇਹ ਥਿਤਾਂ ਅਤੇ ਵਾਰ ਦ੍ਵੈਤ-ਭਾਵ (ਵਲ ਲੈ ਜਾਣ ਵਾਲੇ ਹਨ)। ਸਤਿਗੁਰੂ ਤੋਂ ਬਿਨਾ ਅਗਿਆਨਤਾ ਦਾ ਸੰਘਣਾ ਗ਼ੁਬਾਰ (ਛਾਇਆ ਹੋਇਆ ਹੈ)। ਥਿਤਾਂ ਅਤੇ ਵਾਰਾਂ ਨੂੰ ਮੂਰਖ ਗਵਾਰ ਮਾਨਤਾ ਦਿੰਦੇ ਹਨ। ਨਾਨਕ (ਦਾ ਕਥਨ ਹੈ ਕਿ ਜੋ) ਗੁਰੂ ਦੁਆਰਾ (ਭੇਦ) ਸਮਝਦਾ ਹੈ, (ਉਹੀ) ਸੋਝੀ ਪ੍ਰਾਪਤ ਕਰਦਾ ਹੈ ਅਤੇ (ਉਹ) ਇਕ ਨਾਮ ਵਿਚ ਸਦਾ ਸਮਾਇਆ ਰਹਿੰਦਾ ਹੈ।੧੦।੨।

**ਬਿਲਾਵਲੁ ਮਹਲਾ ੧ ਛੰਤ ਦਖਣੀ**

ਨਵੀਂ ਜਵਾਨ ਇਸਤਰੀ (ਸੰਸਾਰ ਰੂਪ) ਚਰਾਗਾਹ/ਚਰਾਂਦ (*ਗੋਇਲਿ*) ਵਿਚ ਆਈ ਹੈ। (ਜਿਸ ਨੇ ਸੰਸਾਰਿਕ ਪ੍ਰਪੰਚ ਰੂਪ) ਮਟਕੀ ਨੂੰ ਪਰੇ ਧਰ ਦਿੱਤਾ ਹੈ ਅਤੇ ਹਰਿ ਨਾਲ ਲਿਵ ਲਗਾ ਲਈ ਹੈ। (ਉਹ ਜੀਵ-ਇਸਤਰੀ) ਹਰਿ ਨਾਲ ਲਿਵ ਲਗਾ ਕੇ ਸੰਸਾਰ ਵਿਚ ਰਹਿੰਦੀ ਹੈ, (ਪ੍ਰਭੂ ਉਸ ਨੂੰ) ਸਹਿਜ ਅਵਸਥਾ ਵਿਚ ਸ਼ਬਦ ਨਾਲ ਸ਼ਿੰਗਾਰਦਾ ਹੈ। ਉਹ ਹੱਥ ਜੋੜ ਕੇ ਗੁਰੂ ਅਗੇ ਬੇਨਤੀ ਕਰਦੀ ਹੈ ਕਿ (ਮੈਨੂੰ) ਮਿਲੋ (ਤਾਂ ਜੋ ਮੈਂ) ਸਤਿਸਰੂਪ ਨਾਲ ਪਿਆਰ ਕਰ ਸਕਾਂ। (ਅਜਿਹੀ ਇਸਤਰੀ ਨੇ) ਪ੍ਰੇਮ-ਭਗਤੀ ਦੁਆਰਾ ਪ੍ਰੀਤਮ (ਪ੍ਰਭੂ) ਦੇ ਦਰਸ਼ਨ ਕਰਕੇ ਕਾਮ, ਕ੍ਰੋਧ (ਆਦਿ ਵਿਕਾਰਾਂ ਨੂੰ) ਦੂਰ ਕਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਨਵੀਂ ਸੁੰਦਰ ਇਸਤਰੀ ਪ੍ਰਭੂ-ਪਤੀ ਨੂੰ ਵੇਖ ਕੇ ਆਧਾਰ-ਸਹਿਤ ਹੋ ਗਈ ਹੈ।੧।

ਹੇ ਸੱਚੇ (ਸ਼ਬਦ) ਦੁਆਰਾ ਨਵੀਂ ਰਹਿਣ ਵਾਲੀ ਜਵਾਨ ਇਸਤਰੀਏ! (ਮੇਰੀ ਜੀਵਨ-ਜਾਚ ਇਹ ਹੈ ਕਿ ਮੈਂ) ਕਿਤੇ ਆਉਂਦੀ ਜਾਂਦੀ ਨਹੀਂ, ਆਪਣੇ ਪਤੀ ਦੇ ਸੰਪਰਕ ਵਿਚ ਰਹਿੰਦੀ ਹਾਂ। (ਮੈਂ) ਦਾਸੀ ਵਜੋਂ ਆਪਣੇ ਪਤੀ ਦੇ ਨਾਲ ਰਹਿੰਦੀ ਹਾਂ, ਮੈਨੂੰ ਹਰਿ ਦੀ ਭਗਤੀ ਚੰਗੀ ਲਗਦੀ ਹੈ। (ਉਸ) ਅਗਾਧ ਗਿਆਨ ਵਾਲੇ ਅਕਥ (ਪ੍ਰਭੂ ਦਾ) ਕਥਨ ਕਰਨਾ ਚਾਹੁੰਦੀ ਹਾਂ ਅਤੇ ਸਹਿਜ ਭਾਵ ਨਾਲ ਪ੍ਰਭੂ ਦੇ ਗੁਣ ਗਾਉਣਾ ਲੋਚਦੀ ਹਾਂ। (ਉਹ) ਪ੍ਰਭੂ ਰਸਾਂ ਦਾ ਘਰ ਅਤੇ ਨਾਮ ਦਾ ਰਸ ਮਾਣਨ ਵਾਲਾ ਹੈ, ਸੱਚ ਨੂੰ ਪਿਆਰ ਕਰਨ ਵਾਲੀਆਂ (ਜੀਵ-ਇਸਤਰੀਆਂ) ਨਾਲ ਰਮਣ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਨੂੰ) ਗੁਰੂ ਨੇ ਸ਼ਬਦ ਦਾ ਦਾਨ ਦਿੱਤਾ ਹੈ, (ਉਹ) ਵਿਚਾਰ ਵਾਲੀ (ਬਣ ਗਈ ਹੈ)।੨।

(ਜਿਸ ਜੀਵ-ਇਸਤਰੀ ਨੇ) ਪ੍ਰਭੂ ਨੂੰ ਮੋਹਿਆ ਹੈ, (ਉਸ ਨੇ) ਪ੍ਰਭੂ-ਪਤੀ ਦਾ ਸੰਯੋਗ ਮਾਣਿਆ ਹੈ। ਗੁਰੂ ਦੇ ਪ੍ਰੇਮ ਵਿਚ ਚਲਣ ਲਈ (ਕਹਿੰਦੀ ਹੋਈ) ਸੱਚੇ (ਪ੍ਰਭੂ) ਨਾਲ ਜੁੜੀ (*ਸੰਗੁਤੀ*) ਰਹਿੰਦੀ ਹੈ। ਜੀਵ-ਇਸਤਰੀ ਸੱਚੇ (ਪ੍ਰਭੂ) ਨਾਲ ਜੁੜ ਕੇ ਅਤੇ ਹਰਿ-ਪਤੀ ਦਾ ਸੰਯੋਗ ਮਾਣ ਕੇ ਸਹੇਲੀਆਂ ਦੇ ਸੰਗ (ਵਿਚ ਰਹਿੰਦੀ ਹੈ)। ਇਕ (ਪ੍ਰਭੂ) ਨਾਲ ਪ੍ਰੇਮ ਵਿਚ ਇਕ-ਮਨ ਹੋਣ ਕਰਕੇ (ਉਸ ਦੇ) ਮਨ ਵਿਚ ਨਾਮ ਵਸਦਾ ਹੈ (ਅਤੇ ਕਹਿੰਦੀ ਹੈ ਕਿ) ਸਤਿਗੁਰੂ ਨੇ ਸਾਨੂੰ (ਪ੍ਰਭੂ ਨਾਲ) ਮਿਲਾਇਆ ਹੈ। (ਉਸ ਨੂੰ) ਦਿਨ ਰਾਤ ਇਕ ਘੜੀ ਜਾਂ ਛਿਣ ਲਈ (ਪ੍ਰਭੂ) ਨਹੀਂ ਵਿਸਰਦਾ, (ਉਹ) ਸੁਆਸ ਸੁਆਸ ਨਿਰੰਜਨ (ਦਾ ਸਿਮਰਨ ਕਰਦੀ ਹੈ)। ਨਾਨਕ (ਦਾ ਕਥਨ ਹੈ ਕਿ ਜੀਵ-ਇਸਤਰੀ ਆਪਣੇ ਅੰਦਰ) ਸ਼ਬਦ ਦੀ ਜੋਤਿ ਵਾਲਾ ਦੀਪਕ ਜਗਾ ਕੇ (ਸੰਸਾਰਿਕ) ਭੈ ਨੂੰ ਖ਼ਤਮ ਕਰ ਦਿੰਦੀ ਹੈ।੩।

ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥
ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ॥
ਅਲਖ ਅਪਾਰ ਅਪਾਰੁ ਸਾਚਾ ਆਪੁ ਮਾਰਿ ਮਿਲਾਈਐ ॥
ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ ॥
ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ ॥
ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰ ਧਾਰਿਆ ॥੪॥੧॥

ਬਿਲਾਵਲੁ ਮਹਲਾ ੧ ॥
ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ ॥
ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ ॥
ਅਵਿਗਤੋ ਹਰਿ ਨਾਥੁ ਨਾਥਹ ਤਿਸੈ ਭਾਵੈ ਸੋ ਥੀਐ ॥
ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਐ ॥
ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥
ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ ॥੧॥

ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ॥
ਨਿਜ ਘਰਿ ਸੂਤੜੀਏ ਪਿਰਮੁ ਜਗਾਏ ਰਾਮ ॥
ਨਵ ਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥
ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ॥
ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ ॥
ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ ॥੨॥

ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥
ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥
ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥
ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ॥
ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ ॥
ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿ ਧਾਰਿਆ ॥੩॥

ਮਹਲਿ ਬੁਲਾਇੜੀਏ ਭਗਤਿ ਸਨੇਹੀ ਰਾਮ ॥
ਗੁਰਮਤਿ ਮਨਿ ਰਹਸੀ ਸੀਝਸਿ ਦੇਹੀ ਰਾਮ ॥
ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ ॥
ਮਨੁ ਡੀਗਿ ਡੋਲਿ ਨ ਜਾਇ ਕਤ ਹੀ ਆਪਣਾ ਪਿਰੁ ਜਾਣਏ ॥
ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ ॥

(ਹੇ ਸਖੀਏ !) ਪ੍ਰਭੂ ਦੀ ਜੋਤਿ ਸਾਰਿਆਂ ਤਿੰਨ ਲੋਕਾਂ ਵਿਚ (ਵਿਆਪਕ) ਹੈ। (ਉਹ) ਅਲੱਖ ਅਤੇ ਅਪਾਰ (ਪ੍ਰਭੂ) ਹਰ ਇਕ ਸ਼ਰੀਰ ਵਿਚ ਵਰਤ ਰਿਹਾ ਹੈ। (ਉਸ) ਅਲੱਖ, ਅਪਰ, ਅਪਾਰ ਸੱਚੇ (ਪ੍ਰਭੂ) ਨੂੰ ਆਪਾ-ਭਾਵ ਮਾਰ ਕੇ ਮਿਲਿਆ ਜਾ ਸਕੀਦਾ ਹੈ। ਹਉਮੈ, ਮਮਤਾ ਅਤੇ ਲੋਭ ਨੂੰ ਸਾੜ ਦਿਓ, ਸ਼ਬਦ ਨਾਲ (ਪਾਪਾਂ ਦੀ) ਮੈਲ ਨੂੰ ਦੂਰ ਕੀਤਾ ਜਾ ਸਕਦਾ ਹੈ। (ਪ੍ਰਭੂ ਦੇ) ਭਾਣੇ ਵਿਚ ਰਹਿ ਕੇ (ਉਸ ਦੇ) ਦੁਆਰ ਉਤੇ ਜਾ ਕੇ ਦਰਸ਼ਨ ਕਰੀਏ (ਅਤੇ ਬੇਨਤੀ ਕਰੀਏ—) ਹੇ ਤਾਰਨ ਵਾਲੇ ! (ਮੈਨੂੰ ਭਵ ਸਾਗਰ ਤੋਂ) ਤਾਰ ਲੈ। ਨਾਨਕ ਦਾ ਕਥਨ ਹੈ ਕਿ ਜੀਵ-ਇਸਤਰੀ ਹਰਿ-ਨਾਮ ਰੂਪ ਅੰਮ੍ਰਿਤ ਚਖ ਕੇ ਤ੍ਰਿਪਤ ਹੋ ਜਾਂਦੀ ਹੈ। (ਨਾਮ ਨੂੰ) ਹਿਰਦੇ ਵਿਚ ਧਾਰਣ ਕਰ ਲੈਂਦੀ ਹੈ।੪।੧।

ਬਿਲਾਵਲੁ ਮਹਲਾ ੧

(ਹੇ ਜਿਗਿਆਸੂ !) ਮੇਰੇ ਮਨ ਵਿਚ (ਨਾਮ ਸਿਮਰਨ ਦਾ) ਬਹੁਤ ਚਾਉ ਹੈ, ਸੱਚੇ (ਸ਼ਬਦ ਦੁਆਰਾ) ਖਿੜ ਗਈ ਹਾਂ। (ਮੈਨੂੰ) ਪ੍ਰੀਤਮ ਦੇ ਪ੍ਰੇਮ ਨੇ ਮੋਹ ਲਿਆ ਹੈ, (ਮੇਰਾ) ਪ੍ਰਭੂ ਅਵਿਨਾਸ਼ੀ ਹੈ। (ਉਹ) ਅਦ੍ਰਿਸ਼ਟ (*ਅਵਿਗਤੋ*) ਹਰਿ ਨਾਥਾਂ ਦਾ ਨਾਥ ਹੈ, ਉਸ ਨੂੰ (ਜੋ) ਚੰਗਾ ਲਗਦਾ ਹੈ, ਉਹੀ ਹੁੰਦਾ ਹੈ। (ਹੇ ਪ੍ਰਭੂ ! ਤੂੰ) ਕ੍ਰਿਪਾਲੂ ਹੈਂ, ਸਦਾ ਦਇਆਲੂ ਹੈ, ਦਾਤਾ ਹੈ, ਜੀਵਾਂ ਦੇ ਅੰਦਰ ਜੀਵਨ ਰੂਪ ਹੈਂ। ਮੈਨੂੰ ਹੋਰ ਕਿਸੇ ਗਿਆਨ, ਧਿਆਨ ਅਤੇ ਪੂਜਾ (ਦੀ ਲੋੜ ਨਹੀਂ) ਹੈ, ਪ੍ਰਭੂ ਦਾ ਨਾਮ ਮੇਰੇ ਅੰਦਰ ਵਸ ਰਿਹਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ ਕੋਈ) ਭੇਖ, ਤੀਰਥਾਂ ਦਾ ਭ੍ਰਮਣ ਅਤੇ ਹਠ-ਸਾਧਨਾ ਨਹੀਂ ਜਾਣਦੀ, (ਬਸ) ਸੱਚੇ (ਪ੍ਰਭੂ) ਨੂੰ ਪਕੜਿਆ ਹੋਇਆ ਹੈ।੧।

(ਪ੍ਰਭੂ ਨੂੰ ਮਿਲ ਪੈਣ ਵਾਲੀ ਜੀਵ-ਇਸਤਰੀ ਦੀ) ਰਾਤ (ਹਰਿ ਰਸ ਵਿਚ) ਭਿਜੀ ਹੋਈ ਹੈ ਅਤੇ ਦਿਨ ਸੁਹਾਵਣੇ ਹਨ। ਆਪਣੇ ਹਿਰਦੇ ਰੂਪ ਘਰ ਵਿਚ ਸੁਤੀ ਪਈ ਨੂੰ ਪ੍ਰੀਤਮ-ਪ੍ਰਭੂ (ਖ਼ੁਦ) ਜਗਾਉਂਦਾ ਹੈ। ਨਵੀਂ ਉਮਰ ਵਾਲੀ ਨੌਂਜਵਾਨ (ਜੀਵ-ਇਸਤਰੀ) ਸ਼ਬਦ ਦੁਆਰਾ ਜਾਗੀ ਹੋਈ ਆਪਣੇ ਪ੍ਰਭੂ-ਪਤੀ ਨੂੰ ਚੰਗੀ ਲਗਣ ਲਗਦੀ ਹੈ। (ਫਿਰ ਉਹ ਕਹਿੰਦੀ ਹੈ ਕਿ—ਮੈਂ) ਕੂੜ, ਕਪਟ, ਦ੍ਵੈਤ-ਭਾਵ ਅਤੇ ਲੋਕਾਂ ਦੀ ਚਾਕਰੀ ਛਡ ਦਿੱਤੀ ਹੈ। ਮੈਂ ਹਰਿ ਦੇ ਨਾਮ ਦਾ ਹਾਰ ਗਲੇ ਵਿਚ ਪਾ ਲਿਆ ਹੈ, ਸੱਚੇ ਸ਼ਬਦ ਦਾ ਪਰਵਾਨਾ ਮਿਲ ਗਿਆ ਹੈ। ਨਾਨਕ ਹੱਥ ਜੋੜ ਕੇ ਸੱਚੇ (ਨਾਮ ਦੀ) ਯਾਚਨਾ ਕਰਦਾ ਹੈ, (ਜੇ) ਤੈਨੂੰ ਚੰਗਾ ਲਗੇ (ਤਾਂ ਮੇਰੇ ਉਪਰ) ਮਿਹਰ ਦੀ ਨਿਗਾਹ ਕਰ।੨।

ਹੇ ਸੁੰਦਰ ਨੈਣਾਂ ਵਾਲੀਏ ! (ਮਾਇਆ-ਮੋਹ ਦੀ ਨੀਂਦਰ ਤੋਂ) ਜਾਗ (ਅਤੇ ਉਹ ਸੁਣ ਜੋ) ਗੁਰਬਾਣੀ ਕਹਿੰਦੀ ਹੈ। ਜਿਸ (ਜੀਵ-ਇਸਤਰੀ ਨੇ ਪ੍ਰਭੂ ਦੀ) ਅਕਥ ਕਹਾਣੀ ਸੁਣ ਕੇ ਮੰਨੀ ਹੈ, (ਉਸ ਨੇ) ਅਕਥ ਕਹਾਣੀ (ਵਿਚ ਮਗਨ ਹੋਣ ਨਾਲ) ਨਿਰਵਾਣ ਪਦ (ਪ੍ਰਾਪਤ ਕਰ ਲਿਆ ਹੈ), (ਇਹ ਭੇਦ) ਕੋਈ ਵਿਰਲਾ ਗੁਰਮੁਖ (ਸਾਧਕ) ਹੀ ਜਾਣਦਾ ਹੈ। ਉਹ ਆਪਾ-ਭਾਵ ਖ਼ਤਮ ਕਰਕੇ ਸ਼ਬਦ ਵਿਚ ਸਮਾ ਜਾਂਦਾ ਹੈ, (ਉਸ ਨੂੰ) ਤਿੰਨ ਲੋਕਾਂ ਦੀ ਸੋਝੀ ਹੋ ਜਾਂਦੀ ਹੈ। (ਉਹ ਮਾਇਆਵੀ ਪ੍ਰਭਾਵ ਤੋਂ) ਪਰੇ ਰਹਿੰਦਾ ਹੈ, ਅਪਰ-ਅਪਾਰ (ਪ੍ਰਭੂ ਦੇ ਪ੍ਰੇਮ ਵਿਚ) ਰੰਗਿਆ ਰਹਿੰਦਾ ਹੈ ਅਤੇ ਸੱਚੇ (ਪ੍ਰਭੂ) ਦੇ ਗੁਣਾਂ ਨੂੰ ਮਨ ਵਿਚ ਸੰਭਾਲਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ (ਪ੍ਰਭੂ ਜੋ) ਸਭ ਥਾਵਾਂ ਵਿਚ ਵਿਆਪਕ ਹੈ, (ਉਸ ਨੂੰ ਜੀਵ-ਇਸਤਰੀ ਨੇ ਆਪਣੇ) ਹਿਰਦੇ ਵਿਚ ਧਾਰਣ ਕੀਤਾ ਹੈ।੩।

ਹੇ (ਪ੍ਰਭੂ ਦੁਆਰਾ) ਮਹਲ ਵਿਚ ਬੁਲਾਈ ਗਈ (ਜੀਵ-ਇਸਤਰੀਏ !) ਪ੍ਰਭੂ ਭਗਤ/ਭਗਤੀ ਨਾਲ ਪ੍ਰੇਮ ਕਰਨ ਵਾਲਾ ਹੈ। (ਜੋ ਜੀਵ-ਇਸਤਰੀ) ਗੁਰੂ ਦੀ ਮਤਿ ਨੂੰ ਮੰਨ ਕੇ ਪ੍ਰਸੰਨ ਹੁੰਦੀ ਹੈ, (ਉਸ ਦੀ) ਦੇਹੀ ਸਫਲ ਹੁੰਦੀ ਹੈ। (ਜੋ ਜੀਵ-ਇਸਤਰੀ) ਮਨ ਨੂੰ ਮਾਰ ਕੇ ਆਨੰਦਿਤ ਹੁੰਦੀ ਹੈ, (ਉਹ) ਸ਼ਬਦ ਦੁਆਰਾ ਸਫਲ ਹੁੰਦੀ ਹੈ ਅਤੇ ਤਿੰਨ-ਲੋਕਾਂ ਦੇ ਨਾਥ (ਪ੍ਰਭੂ) ਨੂੰ ਪਛਾਣ ਲੈਂਦੀ ਹੈ। (ਉਸ ਦਾ) ਮਨ ਡਾਂਵਾ ਡੋਲ ਹੋ ਕੇ ਕਿਤੇ ਨਹੀਂ ਜਾਂਦਾ, (ਕਿਉਂਕਿ) ਉਸ ਨੇ ਆਪਣਾ ਪ੍ਰਭੂ-ਪਤੀ ਪਛਾਣ ਲਿਆ ਹੁੰਦਾ ਹੈ। (ਕਹਿੰਦੀ ਹੈ—) ਹੇ ਪ੍ਰਭੂ ! ਮੈਨੂੰ ਤੇਰਾ ਆਸਰਾ ਹੈ, ਤੂੰ ਮੇਰਾ ਮਾਲਕ ਹੈਂ, ਮੈਨੂੰ ਤੇਰਾ ਹੀ ਬਲ

ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਓ ॥੪॥੨॥

ਛੰਤ ਬਿਲਾਵਲੁ ਮਹਲਾ ੪ ਮੰਗਲ ੴ ਸਤਿਗੁਰ ਪ੍ਰਸਾਦਿ ॥
ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ ॥
ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ ॥
ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ ॥
ਹਰਿ ਪ੍ਰਭੁ ਹਰਿ ਸੋਹਾਗੁ ਹੈ ਨਾਨਕ ਮਨਿ ਭਾਣਾ ਰਾਮ ॥੧॥

ਨਿੰਮਾਣਿਆ ਹਰਿ ਮਾਣੁ ਹੈ ਹਰਿ ਪ੍ਰਭੁ ਹਰਿ ਆਪੈ ਰਾਮ ॥
ਗੁਰਮੁਖਿ ਆਪੁ ਗਵਾਇਆ ਨਿਤ ਹਰਿ ਹਰਿ ਜਾਪੈ ਰਾਮ ॥
ਮੇਰੇ ਹਰਿ ਪ੍ਰਭ ਭਾਵੈ ਸੋ ਕਰੈ ਹਰਿ ਰੰਗਿ ਹਰਿ ਰਾਪੈ ਰਾਮ ॥
ਜਨੁ ਨਾਨਕੁ ਸਹਜਿ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ ॥੨॥

ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥
ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥
ਜਿਨ ਮਾਣਸ ਜਨਮਿ ਨ ਪਾਇਆ ਤਿਨ੍ ਭਾਗੁ ਮੰਦੇਰਾ ਰਾਮ ॥
ਹਰਿ ਹਰਿ ਹਰਿ ਹਰਿ ਰਾਖੁ ਪ੍ਰਭ ਨਾਨਕੁ ਜਨੁ ਤੇਰਾ ਰਾਮ ॥੩॥

ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ ਮਨੁ ਤਨੁ ਰੰਗਿ ਭੀਨਾ ਰਾਮ ॥
ਭਗਤਿ ਵਛਲੁ ਹਰਿ ਨਾਮੁ ਹੈ ਗੁਰਮੁਖਿ ਹਰਿ ਲੀਨਾ ਰਾਮ ॥
ਬਿਨੁ ਹਰਿ ਨਾਮ ਨ ਜੀਵਦੇ ਜਿਉ ਜਲ ਬਿਨੁ ਮੀਨਾ ਰਾਮ ॥
ਸਫਲ ਜਨਮੁ ਹਰਿ ਪਾਇਆ ਨਾਨਕ ਪ੍ਰਭਿ ਕੀਨਾ ਰਾਮ ॥੪॥੧॥੩॥

ਬਿਲਾਵਲੁ ਮਹਲਾ ੪ ਸਲੋਕੁ ॥
ਹਰਿ ਪ੍ਰਭੁ ਸਜਣੁ ਲੋੜਿ ਲਹੁ ਮਨਿ ਵਸੈ ਵਡਭਾਗੁ ॥
ਗੁਰਿ ਪੂਰੈ ਵੇਖਾਲਿਆ ਨਾਨਕ ਹਰਿ ਲਿਵ ਲਾਗੁ ॥੧॥

ਛੰਤ ॥
ਮੇਰਾ ਹਰਿ ਪ੍ਰਭੁ ਰਾਵਣਿ ਆਈਆ ਹਉਮੈ ਬਿਖੁ ਝਾਗੇ ਰਾਮ ॥
ਗੁਰਮਤਿ ਆਪੁ ਮਿਟਾਇਆ ਹਰਿ ਹਰਿ ਲਿਵ ਲਾਗੇ ਰਾਮ ॥
ਅੰਤਰਿ ਕਮਲੁ ਪਰਗਾਸਿਆ ਗੁਰ ਗਿਆਨੀ ਜਾਗੇ ਰਾਮ ॥
ਜਨ ਨਾਨਕ ਹਰਿ ਪ੍ਰਭੁ ਪਾਇਆ ਪੂਰੈ ਵਡਭਾਗੇ ਰਾਮ ॥੧॥

ਹਰਿ ਪ੍ਰਭੁ ਹਰਿ ਮਨਿ ਭਾਇਆ ਹਰਿ ਨਾਮਿ ਵਧਾਈ ਰਾਮ ॥
ਗੁਰਿ ਪੂਰੈ ਪ੍ਰਭੁ ਪਾਇਆ ਹਰਿ ਹਰਿ ਲਿਵ ਲਾਈ ਰਾਮ ॥
ਅਗਿਆਨੁ ਅੰਧੇਰਾ ਕਟਿਆ ਜੋਤਿ ਪਰਗਟਿਆਈ ਰਾਮ ॥

ਅਤੇ ਸਹਾਰਾ (*ਤਕੀਆ*) ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ (ਪ੍ਰਭੂ ਵਿਚ ਲੀਨ ਹੋਣ ਵਾਲਾ ਮਨੁੱਖ) ਸਦਾ ਸੁੱਚਾ ਰਹਿੰਦਾ ਹੈ, ਗੁਰੂ ਦੇ ਸ਼ਬਦ ਰਾਹੀਂ (ਮਾਇਆ ਦਾ ਤਕਾਜ਼ਾ) ਨਿਬੇੜ ਦਿੰਦਾ ਹੈ।੪।੨।

**ਛੰਤ ਬਿਲਾਵਲੁ ਮਹਲਾ ੪ ਮੰਗਲ**

ਮੇਰਾ ਹਰਿ ਪ੍ਰਭੂ (ਮੇਰੀ ਹਿਰਦੇ ਰੂਪ) ਸੇਜ ਉਤੇ ਆਇਆ ਹੈ, (ਮੇਰਾ) ਮਨ (ਆਤਮਿਕ) ਸੁਖ ਵਿਚ ਸਮਾ ਗਿਆ ਹੈ। ਗੁਰੂ ਦੇ ਪ੍ਰਸੰਨ ਹੋਣ ਨਾਲ (ਮੈਂ) ਹਰਿ ਪ੍ਰਭੂ ਪਾ ਲਿਆ ਹੈ, ਅਤੇ ਮੌਜਾਂ ਮਾਣਦੀ ਹਾਂ। (ਉਹ) ਸੋਹਾਗਣਾਂ ਵਡਭਾਗਣਾਂ ਹਨ, (ਜਿਨ੍ਹਾਂ ਨੇ) ਮੱਥੇ (ਉਤੇ ਲਿਖੇ ਲੇਖ ਅਨੁਸਾਰ) ਪ੍ਰਭੂ-ਪਤੀ ਨੂੰ ਮਾਣਿਆ ਹੈ। ਨਾਨਕ (ਦਾ ਕਥਨ ਹੈ ਕਿ) ਹਰਿ-ਪ੍ਰਭੂ ਹੀ ਮੇਰਾ ਸੋਹਾਗ ਹੈ, ਮੇਰੇ ਮਨ ਨੂੰ ਚੰਗਾ ਲਗ ਗਿਆ ਹੈ।੧।

ਹਰਿ ਨਿਮਾਣਿਆ ਦਾ ਮਾਣ ਹੈ, ਹਰਿ ਆਪ ਹੀ ਆਪ ਹੈ (ਦੂਜਾ ਕੋਈ ਨਹੀਂ ਹੈ)। ਗੁਰਮੁਖ (ਸਾਧਕ) ਨੇ ਆਪਾ-ਭਾਵ ਗਵਾ ਲਿਆ ਹੈ, ਨਿਤ ਹਰਿ ਹਰਿ (ਦਾ ਨਾਮ) ਜਪਦਾ ਹੈ। (ਜੋ) ਮੇਰੇ ਹਰਿ ਪ੍ਰਭੂ ਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈ, (ਗੁਰਮੁਖ ਸਦਾ) ਹਰਿ ਦੇ (ਪ੍ਰੇਮ-)ਰੰਗ ਵਿਚ ਰੰਗਿਆ (*ਰਾਪੈ*) ਰਹਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹਰਿ ਨੇ ਆਪਣੇ ਸੇਵਕ ਨੂੰ) ਸਹਿਜ ਢੰਗ ਨਾਲ (ਆਪਣੇ ਨਾਲ) ਮਿਲਾ ਲਿਆ ਹੈ, (ਜਿਸ ਕਰਕੇ ਉਹ) ਹਰਿ-ਰਸ (ਪਾਨ ਕਰਕੇ) ਰਜ ਗਿਆ ਹੈ।੨।

ਮਨੁੱਖ ਜਨਮ ਵਿਚ ਹੀ ਹਰਿ ਨੂੰ ਪਾਈਦਾ ਹੈ, (ਇਹੀ) ਹਰਿ ਨੂੰ ਮਾਣਨ ਦਾ ਮੌਕਾ ਹੈ। (ਹੇ ਜਿਗਿਆਸੂ!) ਗੁਰਮੁਖ (ਬਿਰਤੀ ਵਾਲੀ) ਸੋਹਾਗਣ ਨੂੰ ਮਿਲ (ਜਿਸ ਦੇ ਮੇਲ ਨਾਲ) ਪ੍ਰੇਮ ਦਾ ਗੂੜ੍ਹਾ ਰੰਗ ਹੋ ਜਾਏਗਾ। ਜਿਨ੍ਹਾਂ ਨੂੰ ਮਨੁੱਖ ਜਨਮ ਪ੍ਰਾਪਤ ਨਹੀਂ ਹੋਇਆ, ਉਨ੍ਹਾਂ ਦੇ ਭਾਗ ਮੰਦੇ ਹਨ। ਹੇ ਹਰਿ ਪ੍ਰਭੂ! (ਮੈਨੂੰ) ਰਖ ਲੈ, ਨਾਨਕ ਤੇਰਾ ਦਾਸ ਹੈ।੩।

ਗੁਰੂ ਨੇ ਅਗਮ ਹਰਿ ਪ੍ਰਭੂ ਨੂੰ ਦ੍ਰਿੜ੍ਹ ਕਰਾਇਆ ਹੈ, (ਜਿਸ ਕਰਕੇ) ਮਨ ਅਤੇ ਤਨ (ਪ੍ਰੇਮ-)ਰੰਗ ਵਿਚ ਭਿਜ ਗਏ ਹਨ। ਹਰਿ ਦਾ ਨਾਮ ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ ਹੈ, ਗੁਰਮੁਖ (ਸਾਧਕ) ਹਰਿ ਵਿਚ ਲੀਨ ਰਹਿੰਦਾ ਹੈ। (ਗੁਰਮੁਖ ਸਾਧਕ) ਹਰਿ ਨਾਮ ਤੋਂ ਬਿਨਾ ਜੀ ਨਹੀਂ ਸਕਦੇ, ਜਿਵੇਂ ਜਲ ਤੋਂ ਬਿਨਾ ਮੱਛਲੀ (ਜੀਉਂਦੀ) ਨਹੀਂ ਰਹਿ ਸਕਦੀ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਹਰਿ ਨੂੰ ਪਾ ਲਿਆ ਹੈ, (ਉਨ੍ਹਾਂ ਦਾ) ਜਨਮ ਸਫਲ ਹੋ ਗਿਆ ਹੈ। ਪ੍ਰਭੂ (ਨੇ ਉਨ੍ਹਾਂ ਨੂੰ ਆਪਣਾ) ਬਣਾ ਲਿਆ ਹੈ।੪।੧।੩।

**ਬਿਲਾਵਲੁ ਮਹਲਾ ੪**

**ਸਲੋਕ** : (ਹੇ ਭਾਈ!) ਹਰਿ ਪ੍ਰਭੂ ਸੱਜਣ ਨੂੰ ਢੂੰਢ ਲਵੋ। (ਜਿਸ ਦੇ) ਮਨ ਵਿਚ (ਪ੍ਰਭੂ) ਵਸ ਜਾਂਦਾ ਹੈ, (ਉਹ) ਵੱਡੇ ਭਾਗਾਂ (ਵਾਲਾ ਹੈ)। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਪੂਰੇ ਗੁਰੂ ਨੇ ਹਰਿ ਪ੍ਰਭੂ ਵਿਖਾ ਦਿੱਤਾ ਹੈ, (ਉਸ ਦੀ) ਲਿਵ ਹਰਿ ਵਿਚ ਲਗ ਗਈ ਹੈ।੧।

**ਛੰਤ** : (ਜੋ ਜੀਵ-ਇਸਤਰੀਆਂ) ਹਉਮੈ ਰੂਪ ਵਿਸ਼ (ਦੇ ਸਮੁੰਦਰ ਨੂੰ) ਲੰਘ ਕੇ ਮੇਰੇ ਹਰਿ ਪ੍ਰਭੂ ਨੂੰ ਮਾਣਨ ਲਈ ਆਈਆਂ ਹਨ, (ਉਨ੍ਹਾਂ ਨੇ) ਗੁਰੂ ਦੀ ਮਤਿ ਰਾਹੀਂ ਹਰਿ ਵਿਚ ਲਿਵ ਲਗਾ ਕੇ ਆਪਾ-ਭਾਵ ਮਿਟਾ ਲਿਆ ਹੈ। (ਉਨ੍ਹਾਂ ਦਾ) ਹਿਰਦਾ ਰੂਪ ਕਮਲ ਖਿੜ ਗਿਆ ਹੈ ਅਤੇ ਗੁਰੂ ਦੇ ਗਿਆਨ ਦੁਆਰਾ ਜਾਗ ਪਈਆਂ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਹਰਿ ਪ੍ਰਭੂ ਪਾ ਲਿਆ ਹੈ (ਉਨ੍ਹਾਂ ਦੇ) ਪੂਰੇ ਭਾਗ ਹਨ।੧।

ਹਰਿ ਪ੍ਰਭੂ (ਉਨ੍ਹਾਂ ਦੇ) ਮਨ ਨੂੰ ਚੰਗਾ ਲਗਿਆ ਹੈ, (ਉਨ੍ਹਾਂ ਦੇ ਮਨ ਅੰਦਰ) ਹਰਿ-ਨਾਮ ਦੀ ਵਧਾਈ ਵਜੀ ਹੈ। (ਉਨ੍ਹਾਂ ਨੇ) ਪੂਰੇ ਗੁਰੂ ਦੁਆਰਾ ਪ੍ਰਭੂ ਨੂੰ ਪਾਇਆ ਹੈ (ਕਿਉਂਕਿ) ਉਨ੍ਹਾਂ ਨੇ ਹਰਿ-ਨਾਮ ਵਿਚ (ਆਪਣੀ) ਲਿਵ ਲਗਾਈ ਹੈ। (ਉਨ੍ਹਾਂ ਦਾ) ਅਗਿਆਨ ਰੂਪ ਹਨੇਰਾ ਮਿਟ ਗਿਆ ਹੈ, (ਉਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਨੇ ਆਪਣੀ) ਜੋਤਿ ਪ੍ਰਗਟ ਕਰ ਦਿੱਤੀ ਹੈ। ਦਾਸ ਨਾਨਕ

ਜਨ ਨਾਨਕ ਨਾਮੁ ਅਧਾਰੁ ਹੈ ਹਰਿ ਨਾਮਿ ਸਮਾਈ ਰਾਮ ॥੨॥

ਧਨ ਹਰਿ ਪ੍ਰਭਿ ਪਿਆਰੈ ਰਾਵੀਆ ਜਾਂ ਹਰਿ ਪ੍ਰਭ ਭਾਈ ਰਾਮ ॥
ਅਖੀ ਪ੍ਰੇਮ ਕਸਾਈਆ ਜਿਉ ਬਿਲਕ ਮਸਾਈ ਰਾਮ ॥
ਗੁਰਿ ਪੂਰੈ ਹਰਿ ਮੇਲਿਆ ਹਰਿ ਰਸਿ ਆਘਾਈ ਰਾਮ ॥
ਜਨ ਨਾਨਕ ਨਾਮਿ ਵਿਗਸਿਆ ਹਰਿ ਹਰਿ ਲਿਵ ਲਾਈ ਰਾਮ ॥੩॥

ਹਮ ਮੂਰਖ ਮੁਗਧ ਮਿਲਾਇਆ ਹਰਿ ਕਿਰਪਾ ਧਾਰੀ ਰਾਮ ॥
ਧਨੁ ਧੰਨੁ ਗੁਰੂ ਸਾਬਾਸਿ ਹੈ ਜਿਨਿ ਹਉਮੈ ਮਾਰੀ ਰਾਮ ॥
ਜਿਨ੍ ਵਡਭਾਗੀਆ ਵਡਭਾਗੁ ਹੈ ਹਰਿ ਹਰਿ ਉਰ ਧਾਰੀ ਰਾਮ ॥
ਜਨ ਨਾਨਕ ਨਾਮੁ ਸਲਾਹਿ ਤੂ ਨਾਮੇ ਬਲਿਹਾਰੀ ਰਾਮ ॥੪॥੨॥੪॥

ਬਿਲਾਵਲੁ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥
ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ ॥
ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ ॥
ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ ॥
ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ ॥
ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ ॥
ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ ॥੧॥

ਭਇਆ ਸਮਾਹੜਾ ਹਰਿ ਰਤਨੁ ਵਿਸਾਹਾ ਰਾਮ ॥
ਖੋਜੀ ਖੋਜਿ ਲਧਾ ਹਰਿ ਸੰਤਨ ਪਾਹਾ ਰਾਮ ॥
ਮਿਲੇ ਸੰਤ ਪਿਆਰੇ ਦਇਆ ਧਾਰੇ ਕਥਹਿ ਅਕਥ ਬੀਚਾਰੋ ॥
ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ ॥
ਕਰ ਜੋੜਿ ਪ੍ਰਭ ਪਹਿ ਕਰਿ ਬਿਨੰਤੀ ਮਿਲੈ ਹਰਿ ਜਸੁ ਲਾਹਾ ॥
ਬਿਨਵੰਤਿ ਨਾਨਕ ਦਾਸੁ ਤੇਰਾ ਮੇਰਾ ਪ੍ਰਭੁ ਅਗਮ ਅਥਾਹਾ ॥੨॥

ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ ॥
ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ ॥
ਮਿਲਿ ਸੰਤ ਆਏ ਪ੍ਰਭ ਧਿਆਏ ਬਣੇ ਅਚਰਜ ਜਾਞੀਆਂ ॥
ਮਿਲਿ ਇਕਤ੍ਰ ਹੋਏ ਸਹਜਿ ਢੋਏ ਮਨਿ ਪ੍ਰੀਤਿ ਉਪਜੀ ਮਾਞੀਆ ॥
ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮੁ ਸਭਿ ਰਸ ਭੋਗੋ ॥
ਬਿਨਵੰਤਿ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ ॥੩॥

ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ ॥
ਪ੍ਰਭੁ ਘਰਿ ਆਇਅੜਾ ਗੁਰ ਚਰਣੀ ਲਾਗੀ ਰਾਮ ॥

(ਦਾ ਕਥਨ ਹੈ ਕਿ ਜਿਸ ਜੀਵ-ਇਸਤਰੀ ਨੇ) ਨਾਮ ਨੂੰ (ਜੀਵਨ ਦਾ) ਆਧਾਰ ਬਣਾਇਆ ਹੈ, (ਉਸ ਦੀ) ਹਰਿ-ਨਾਮ ਵਿਚ ਸਮਾਈ ਹੋ ਗਈ ਹੈ।੨।

(ਜੀਵ-)ਇਸਤਰੀ ਨੂੰ ਪਿਆਰੇ ਹਰਿ ਪ੍ਰਭੂ ਨੇ (ਉਦੋਂ) ਮਾਨਿਆ ਹੈ, ਜਦੋਂ ਹਰਿ ਪ੍ਰਭੂ ਨੂੰ (ਉਹ) ਚੰਗੀ ਲਗੀ ਹੈ। (ਉਸ ਦੀਆਂ) ਅੱਖਾਂ ਪ੍ਰੇਮ ਵਲ (ਇਸ ਤਰ੍ਹਾਂ) ਖਿਚੀਆਂ ਹੋਈਆਂ ਹਨ, ਜਿਵੇਂ ਬਿੱਲੀ (ਦੀਆਂ ਅੱਖਾਂ) ਮਾਸ (ਪ੍ਰਤਿ ਖਿਚੀਆਂ ਰਹਿੰਦੀਆਂ ਹਨ)। (ਜਿਸ ਜੀਵ-ਇਸਤਰੀ ਨੂੰ) ਪੂਰੇ ਗੁਰੂ ਨੇ ਹਰਿ ਨਾਲ ਮਿਲਾ ਦਿੱਤਾ ਹੈ, (ਉਹ) ਹਰਿ (ਦੇ ਨਾਮ-)ਰਸ ਨਾਲ ਰਜ ਗਈ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਹੀ ਮਨੁੱਖ) ਨਾਮ ਨਾਲ ਪ੍ਰਸੰਨ ਹੋਇਆ ਹੈ, (ਜਿਸ ਨੇ) ਹਰਿ ਪ੍ਰਭੂ ਨਾਲ ਲਿਵ ਲਗਾ ਲਈ ਹੈ।੩।

ਹਰਿ ਨੇ ਕ੍ਰਿਪਾ ਕਰਕੇ ਅਸਾਂ ਮਹਾ ਮੂਰਖਾਂ ਨੂੰ (ਆਪਣੇ ਨਾਲ) ਮਿਲਾ ਲਿਆ ਹੈ। ਗੁਰੂ ਧੰਨ ਧੰਨ ਹੈ, (ਉਸ ਨੂੰ) ਸ਼ਾਬਾਸ ਹੈ ਜਿਸ ਨੇ (ਸਾਡੇ ਅੰਦਰੋਂ) ਹਉਮੈ ਮਾਰ ਦਿੱਤੀ ਹੈ। ਜਿਨ੍ਹਾਂ ਵਡਭਾਗਣ (ਜੀਵ-ਇਸਤਰੀਆਂ) ਦਾ ਵੱਡਾ ਭਾਗ ਹੈ, (ਉਨ੍ਹਾਂ ਨੇ) ਹਰਿ (ਦੀ ਪ੍ਰੀਤ) ਨੂੰ ਹਿਰਦੇ ਵਿਚ ਧਾਰਣ ਕੀਤਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਤੂੰ ਨਾਮ ਦੀ ਸਰਾਹਨਾ ਕਰ, ਨਾਮ ਤੋਂ ਸਦਕੇ ਜਾ।੪।੨।੪।

**ਬਿਲਾਵਲੁ ਮਹਲਾ ੫ ਛੰਤ**

(ਜਦੋਂ) ਆਪਣੇ ਪ੍ਰਭੂ ਦਾ ਗੁਣ-ਗਾਨ ਕੀਤਾ, (ਤਾਂ) ਮੰਗਲਮਈ ਠਾਠ ਬਣ ਗਿਆ। (ਜਦੋਂ) ਸੁਣਿਆ ਕਿ ਵਰ 'ਅਵਿਨਾਸ਼ੀ' ਹੈ, (ਤਾਂ) ਮਨ ਵਿਚ (ਹੋਰ) ਚਾਓ ਪੈਦਾ ਹੋ ਗਿਆ। ਵੱਡੇ ਭਾਗਾਂ ਕਰਕੇ ਮਨ ਵਿਚ (ਪ੍ਰਭੂ ਪ੍ਰਤਿ) ਪ੍ਰੀਤ ਲਗਦੀ ਹੈ, (ਅਤੇ ਮਨ ਵਿਚ ਚਾਉ ਪੈਦਾ ਹੁੰਦਾ ਹੈ ਕਿ ਉਸ) ਪੂਰਣ ਪਤੀ ਨਾਲ ਕਦੋਂ ਮੇਲ ਹੋਵੇ। ਹੇ ਸਖੀ! ਮੈਨੂੰ (ਅਜਿਹੀ) ਮਤਿ ਦੇ ਕਿ ਸਹਿਜ ਅਵਸਥਾ ਵਿਚ ਸਮਾ ਜਾਈਏ ਅਤੇ ਗੋਬਿੰਦ ਨੂੰ ਪਾ ਲਈਏ। ਮੈਂ ਦਿਨ ਰਾਤ ਖੜੀ ਹੋ ਕੇ ਸੇਵਾ ਕਰਾਂਗੀ, (ਮੈਨੂੰ ਦਸ ਕਿ ਤੂੰ) ਪ੍ਰਭੂ ਕਿਹੜੀ ਜੁਗਤ ਨਾਲ ਪਾਇਆ ਹੈ। ਨਾਨਕ ਬੇਨਤੀ ਕਰਦਾ ਹੈ —(ਹੇ ਪ੍ਰਭੂ!) ਕ੍ਰਿਪਾ ਕਰੋ ਅਤੇ ਮੈਨੂੰ (ਆਪਣੇ) ਲੜ ਲਗਾ ਲਵੋ।੧।

ਹਰਿ ਰੂਪ ਰਤਨ ਖ਼ਰੀਦਣ ਨਾਲ ਬਹੁਤ ਆਨੰਦ (*ਸਮਾਹੜਾ*) ਹੋਇਆ ਹੈ। ਖੋਜੀਆਂ ਨੇ ਖੋਜ ਕੇ (ਇਹ ਤੱਥ) ਲਭ ਲਿਆ ਹੈ ਕਿ ਹਰਿ (ਰੂਪ ਰਤਨ) ਸੰਤਾਂ ਪਾਸ ਹੈ। (ਜਦੋਂ) ਦਇਆ ਪੂਰਵਕ ਪਿਆਰੇ ਸੰਤ ਮਿਲ ਪੈਂਦੇ ਹਨ, (ਤਦੋਂ ਉਸ) ਅਕਥ (ਪ੍ਰਭੂ ਸੰਬੰਧੀ) ਵਿਚਾਰਾਂ ਦਾ ਕਥਨ ਕਰਦੇ ਹਨ। (ਹੇ ਸਖੀ! ਤੂੰ) ਇਕ ਮਨ, ਇਕ ਚਿਤ ਹੋ ਕੇ ਸੁਆਮੀ (ਪ੍ਰਭੂ) ਨਾਲ ਪ੍ਰੇਮ ਲਗਾ ਕੇ ਆਰਾਧਨਾ ਕਰਿਆ ਕਰ। ਹੱਥ ਜੋੜ ਕੇ ਪ੍ਰਭੂ ਅਗੇ ਬੇਨਤੀ ਕਰ, (ਫਿਰ) ਹਰਿ-ਜਸ ਦੇ ਰੂਪ ਵਿਚ ਲਾਭ ਮਿਲਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਮੈਂ) ਤੇਰਾ ਦਾਸ ਹਾਂ, (ਤੂੰ) ਮੇਰਾ ਅਗਮ ਅਤੇ ਅਥਾਹ ਪ੍ਰਭੂ ਹੈਂ।੨।

(ਜੀਵ-ਇਸਤਰੀ ਦੇ ਪ੍ਰਭੂ ਨਾਲ) ਸੰਯੋਗ ਦਾ ਅਟਲ ਸਮਾਂ ਮਿਥਿਆ ਗਿਆ ਹੈ ਅਤੇ ਪੂਰਣ ਮੇਲ ਹੋਇਆ ਹੈ। (ਇਸ ਨਾਲ) ਸੁਖ ਇਕੱਠੇ ਹੋ ਗਏ ਹਨ ਅਤੇ ਵਿਯੋਗ ਖ਼ਤਮ ਹੋ ਗਿਆ ਹੈ। ਸੰਤ ਮਿਲ ਕੇ ਆਏ ਹਨ (ਅਤੇ ਸਤਿਸੰਗਤ ਵਿਚ) ਪ੍ਰਭੂ ਦਾ ਧਿਆਨ ਧਰਦੇ ਹਨ, (ਇਹ) ਅਸਚਰਜ ਜਾਂਞੀ ਬਣ ਗਏ ਹਨ। (ਸੰਤ ਸਾਧਕ) ਮਿਲ ਕੇ ਇਕੱਠੇ ਹੋਏ ਹਨ, ਸਹਿਜ ਭਾਵ ਨਾਲ ਢੁਕਾਓ ਹੋਇਆ ਹੈ, ਮਾਂਞੀਆਂ ਦੇ ਮਨ ਵਿਚ ਪ੍ਰੀਤ ਪੈਦਾ ਹੋਈ ਹੈ। (ਜੀਵ-)ਜੋਤਿ (ਬ੍ਰਹਮ-)ਜੋਤਿ ਵਿਚ ਤਾਣੇ ਪੇਟੇ ਵਾਂਗ ਇਕ-ਮਿਕ ਹੋ ਗਈ ਹੈ, ਸਭ ਨੇ ਹਰਿ-ਨਾਮ ਦੇ ਰਸ ਦਾ ਸੁਆਦ ਮਾਣਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ ਸਭ ਸੰਤ ਮੇਲੀ ਬਣ ਗਏ ਹਨ, ਪ੍ਰਭੂ ਕਰਣ ਕਾਰਨ ਦੇ ਸਮਰਥ ਹੈ।੩।

(ਪ੍ਰਭੂ ਦੇ ਮਿਲ ਪੈਣ ਨਾਲ ਸ਼ਰੀਰ ਰੂਪ) ਘਰ ਸੁੰਦਰ ਸੁਹਾਵਨਾ ਹੋ ਗਿਆ ਹੈ (ਅਤੇ ਹਿਰਦੇ ਦੀ ਸੇਜ ਰੂਪ) ਧਰਤੀ ਸੁਭਾਗੀ ਹੋ ਗਈ ਹੈ। ਗੁਰੂ ਦੇ ਚਰਣੀ ਲਗਣ ਨਾਲ, ਪ੍ਰਭੂ (ਹਿਰਦੇ ਰੂਪ) ਘਰ

ਗੁਰ ਚਰਣ ਲਾਗੀ ਸਹਜਿ ਜਾਗੀ ਸਗਲ ਇਛਾ ਪੁੰਨੀਆ ॥
ਮੇਰੀ ਆਸ ਪੂਰੀ ਸੰਤ ਧੂਰੀ ਹਰਿ ਮਿਲੇ ਕੰਤ ਵਿਛੁੰਨਿਆ ॥
ਆਨੰਦ ਅਨਦਿਨੁ ਵਜਹਿ ਵਾਜੇ ਅਹੰ ਮਤਿ ਮਨ ਕੀ ਤਿਆਗੀ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤਸੰਗਿ ਲਿਵ ਲਾਗੀ ॥੪॥੧॥

ਬਿਲਾਵਲੁ ਮਹਲਾ ੫ ॥
ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥
ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥
ਆਨੰਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹਾ ॥
ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ ॥
ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ ॥
ਬਿਨਵੰਤਿ ਨਾਨਕ ਬਲਿਹਾਰਿ ਵੰਞਾ ਪਾਰਬ੍ਰਹਮ ਪ੍ਰਾਨ ਅਧਾਰਾ ॥੧॥

ਸੁਣਿ ਸਖੀਅ ਸਹੇਲੜੀਹੋ ਮਿਲਿ ਮੰਗਲੁ ਗਾਵਹ ਰਾਮ ॥
ਮਨਿ ਤਨਿ ਪ੍ਰੇਮੁ ਕਰੇ ਤਿਸੁ ਪ੍ਰਭ ਕਉ ਰਾਵਹ ਰਾਮ ॥
ਕਰਿ ਪ੍ਰੇਮੁ ਰਾਵਹ ਤਿਸੈ ਭਾਵਹ ਇਕ ਨਿਮਖ ਪਲਕ ਨ ਤਿਆਗੀਐ ॥
ਗਹਿ ਕੰਠਿ ਲਾਈਐ ਨਹ ਲਜਾਈਐ ਚਰਨ ਰਜ ਮਨੁ ਪਾਗੀਐ ॥
ਭਗਤਿ ਠਗਉਰੀ ਪਾਇ ਮੋਹਹ ਅਨਤ ਕਤਹੂ ਨ ਧਾਵਹ ॥
ਬਿਨਵੰਤਿ ਨਾਨਕ ਮਿਲਿ ਸੰਗਿ ਸਾਜਨ ਅਮਰ ਪਦਵੀ ਪਾਵਹ ॥੨॥

ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ ॥
ਕਰੁ ਗਹਿ ਭੁਜਾ ਗਹੀ ਕਟਿ ਜਮ ਕੀ ਫਾਸੀ ਰਾਮ ॥
ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ ਅੰਕੁਰਿ ਉਦੋਤੁ ਜਣਾਇਆ ॥
ਮਲਨ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ ॥
ਦ੍ਰਿਸਟਿ ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ ॥
ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ ॥੩॥

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ॥੪॥੨॥

ਵਿਚ ਆ ਗਿਆ ਹੈ। ਗੁਰੂ ਦੇ ਚਰਣੀ ਲਗਣ ਨਾਲ (ਮੈਂ) ਸਹਿਜ ਸੁਭਾ ਸਚੇਤ ਹੋ ਗਈ ਹਾਂ ਅਤੇ ਸਾਰੀਆਂ ਇੱਛਾਵਾਂ ਪੂਰੀਆਂ ਹੋ ਗਈਆਂ ਹਨ। ਸੰਤਾਂ ਦੀ (ਚਰਣ-)ਧੂੜ ਨਾਲ ਮੇਰੀ ਆਸ ਪੂਰੀ ਹੋ ਗਈ ਹੈ, ਚਿਰਾਂ ਤੋਂ ਵਿਛੜੇ ਪ੍ਰਭੂ-ਪਤੀ ਮਿਲ ਪਏ ਹਨ। (ਮੇਰੇ ਹਿਰਦੇ ਵਿਚ) ਹਰ ਰੋਜ਼ ਆਨੰਦ-ਮਈ ਵਾਜੇ ਵਜਦੇ ਹਨ, (ਮੈਂ) ਮਨ ਦੀ ਹੰਕਾਰ ਵਾਲੀ ਮਤਿ ਤਿਆਗ ਦਿੱਤੀ ਹੈ। ਨਾਨਕ ਬੇਨਤੀ ਕਰਦਾ ਹੈ ਕਿ ਸਤਿਸੰਗਤ ਕਰਕੇ (ਮੇਰੀ ਪ੍ਰਭੂ ਨਾਲ) ਲਿਵ ਲਗ ਗਈ ਹੈ (ਅਤੇ ਮੈਂ) ਸੁਆਮੀ (ਪ੍ਰਭੂ) ਦੀ ਸ਼ਰਣ ਵਿਚ ਪਈ ਰਹਿੰਦੀ ਹਾਂ।੪।੧।

**ਬਿਲਾਵਲੁ ਮਹਲਾ ੫**

(ਮੇਰਾ) ਭਾਗ ਉਤਮ ਹੈ ਕਿ ਹਰਿ ਮੇਰਾ ਪਤੀ ਬਣਿਆ ਹੈ। ਉਸ ਦੇ ਦਰਬਾਰ ਵਿਚ ਅਨਹਦ ਵਾਜਿਆਂ ਦੀ ਧੁਨੀ ਹੋ ਰਹੀ ਹੈ। ਹਰ ਰੋਜ਼ ਆਨੰਦ-ਦਾਇਕ ਵਾਜੇ ਵਜਦੇ ਹਨ ਅਤੇ ਦਿਨ ਰਾਤ ਉਤਸਾਹ (ਦਾ ਮਾਹੌਲ ਬਣਿਆ ਰਹਿੰਦਾ ਹੈ)। ਉਥੇ ਨ ਰੋਗ ਹੈ, ਨ ਗ਼ਮ, ਨ ਹੀ ਦੁਖ ਵਿਆਪਦਾ ਹੈ, ਨ ਉਥੇ ਜਨਮ-ਮਰਨ ਹੈ। (ਉਥੇ) ਰਿਧੀਆਂ ਸਿੱਧੀਆਂ ਦੇ ਰੂਪ ਵਿਚ (ਰਾਮ-ਨਾਮ ਦਾ) ਅੰਮ੍ਰਿਤ ਰੂਪ ਰਸ ਹੈ ਅਤੇ ਭਗਤੀ ਦੇ ਭੰਡਾਰ ਭਰੇ ਪਏ ਹਨ। ਨਾਨਕ ਬੇਨਤੀ ਕਰਦਾ ਹੈ ਕਿ (ਸਭ ਦੇ) ਪ੍ਰਾਣਾਂ ਦੇ ਆਧਾਰ (ਉਸ) ਪਾਰਬ੍ਰਹਮ ਤੋਂ ਬਲਿਹਾਰ ਜਾਂਦਾ ਹਾਂ।੧।

ਹੇ ਸਖੀ, ਸਹੇਲੀਓ! (ਮੇਰੀ ਗੱਲ) ਸੁਣੋ, (ਆਓ, ਤਾਂ ਜੋ) ਮਿਲ ਕੇ ਪ੍ਰਭੂ ਦੇ ਮੰਗਲਮਈ ਗੀਤ ਗਾਈਏ। ਮਨ ਤਨ ਨਾਲ ਪ੍ਰੇਮ ਕਰਕੇ ਉਸ ਪ੍ਰਭੂ ਦਾ ਸਿਮਰਨ ਕਰੀਏ। ਪ੍ਰੇਮ ਕਰਕੇ (ਉਸ ਨੂੰ) ਮਾਣੋ, (ਤਾਂ ਜੋ) ਉਸ ਨੂੰ ਚੰਗੀਆਂ ਲਗੀਏ, ਇਕ ਛਿਣ ਜਾਂ ਪਲ ਲਈ ਵੀ (ਉਸ ਨੂੰ) ਵਿਸਾਰਨਾ ਨਹੀਂ ਚਾਹੀਦਾ। (ਉਸ ਨੂੰ) ਪਕੜ ਕੇ ਗਲ ਨਾਲ ਲਗਾਉਣਾ ਚਾਹੀਦਾ ਹੈ, ਸ਼ਰਮਾਉਣਾ ਨਹੀਂ ਚਾਹੀਦਾ, ਮਨ ਉਤੇ (ਉਸ ਦੀ) ਚਰਣ-ਧੂੜ ਲਗਾ ਲੈਣੀ ਚਾਹੀਦੀ ਹੈ। ਭਗਤੀ ਦੀ ਠਗ-ਬੂਟੀ ਪਾ ਕੇ (ਉਸ ਨੂੰ) ਮੋਹ ਲਈਏ ਅਤੇ ਹੋਰ ਕਿਸੇ ਪਾਸੇ ਵਲ ਨ ਦੌੜੀਏ। ਨਾਨਕ ਦੀ ਬੇਨਤੀ ਹੈ ਕਿ ਸੱਜਣ ਨਾਲ ਮਿਲ ਕੇ ਅਮਰ-ਪਦ ਪ੍ਰਾਪਤ ਕਰ ਲਈਏ।੨।

ਅਵਿਨਾਸ਼ੀ ਪ੍ਰਭੂ ਦੇ ਗੁਣ ਵੇਖ ਕੇ (ਜੀਵ-ਇਸਤਰੀ) ਵਿਸਮਾਦੀ ਅਵਸਥਾ ਵਿਚ ਹੈਰਾਨ ਹੋ ਗਈ। (ਪ੍ਰਭੂ-ਪਤੀ ਨੇ) ਹੱਥ ਪਕੜ ਕੇ (ਫਿਰ) ਬਾਂਹ ਪਕੜ ਲਈ ਅਤੇ ਜਮ ਦੀ ਫਾਹੀ ਕਟ ਦਿੱਤੀ। ਬਾਂਹ ਤੋਂ ਪਕੜ ਲਿਆ, (ਆਪਣੀ) ਦਾਸੀ ਬਣਾ ਲਿਆ (ਅਤੇ ਭਾਗਾਂ ਦੇ) ਅੰਗੂਰ ਫੁਟਣ ਕਰਕੇ ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ (*ਉਦੋਤੁ*) ਕਰ ਦਿੱਤਾ। ਮੋਹ ਰੂਪ ਮਲੀਨ ਵਿਕਾਰ ਨਸ ਗਏ, (ਜੀਵਨ ਦੇ) ਪਵਿਤਰ ਦਿਨ ਆ ਗਏ। (ਪ੍ਰਭੂ ਨੇ) ਮਿਹਰ ਦੀ ਨਜ਼ਰ ਕੀਤੀ (ਜੋ) ਮਨ ਨੂੰ ਪਿਆਰੀ ਲਗੀ ਅਤੇ ਭੈੜੀ ਬੁੱਧੀ ਨਸ਼ਟ ਹੋ ਗਈ। ਨਾਨਕ ਬੇਨਤੀ ਕਰਦਾ ਹੈ (ਕਿ ਜਦੋਂ) ਅਵਿਨਾਸ਼ੀ ਪ੍ਰਭੂ-ਪਤੀ ਮਿਲ ਪਏ, (ਤਾਂ ਜੀਵ-ਇਸਤਰੀ) ਨਿਰਮਲ ਹੋ ਗਈ।੩।

(ਇਹ ਸੰਯੋਗ ਇਸ ਤਰ੍ਹਾਂ ਦਾ ਹੈ ਜਿਵੇਂ) ਸੂਰਜ ਵਿਚ ਕਿਰਣ ਮਿਲ ਜਾਂਦੀ ਹੈ, ਪਾਣੀ ਵਿਚ ਪਾਣੀ ਮਿਲ ਕੇ (ਪਾਣੀ ਹੀ) ਹੋ ਜਾਂਦਾ ਹੈ। (ਜੀਵ-)ਜੋਤਿ (ਬ੍ਰਹਮ-)ਜੋਤਿ ਵਿਚ ਮਿਲ ਜਾਂਦੀ ਹੈ (ਅਤੇ ਭਿੰਨਤਾ ਖ਼ਤਮ ਹੋ ਕੇ) ਸੰਪੂਰਣ ਸਰੂਪ ਹੋ ਜਾਂਦਾ ਹੈ। (ਫਿਰ ਜੀਵ-ਇਸਤਰੀ ਨੂੰ) ਬ੍ਰਹਮ ਦਿਸਦਾ ਹੈ, ਬ੍ਰਹਮ ਸੁਣੀਦਾ ਹੈ, (ਹਰ ਥਾਂ) ਇਕੋ ਇਕ ਪ੍ਰਭੂ ਦਾ ਬਖਾਨ ਹੋ ਰਿਹਾ ਪ੍ਰਤੀਤ ਹੁੰਦਾ ਹੈ। ਕਰਣਹਾਰ (ਪ੍ਰਭੂ ਦਾ ਸਭ ਪਾਸੇ) ਆਪਣਾ ਹੀ ਪਸਾਰਾ ਪਸਰਿਆ ਹੋਇਆ ਹੈ, ਪ੍ਰਭੂ ਤੋਂ ਬਿਨਾ ਹੋਰ ਕੋਈ ਜਾਣਿਆ ਨਹੀਂ ਜਾਂਦਾ। (ਪ੍ਰਭੂ) ਆਪ ਕਰਤਾ ਹੈ, ਆਪ ਭੋਗਣ ਵਾਲਾ ਹੈ, ਅਤੇ ਆਪ ਹੀ ਸਭ ਦੀ ਸਿਰਜਨਾ ਦਾ ਕਾਰਣ ਰੂਪ ਹੈ। ਨਾਨਕ ਦੀ ਬੇਨਤੀ ਹੈ ਕਿ (ਉਸ ਪ੍ਰਭੂ ਨੂੰ) ਉਹੀ ਜਾਣਦੇ ਹਨ, ਜਿਨ੍ਹਾਂ ਨੇ ਹਰਿ (-ਨਾਮ) ਦਾ ਰਸ ਪੀਤਾ ਹੈ।੪।੨।

ਬਿਲਾਵਲੁ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥
ਸਖੀ ਆਉ ਸਖੀ ਵਸਿ ਆਉ ਸਖੀ ਅਸੀ ਪਿਰ ਕਾ ਮੰਗਲੁ ਗਾਵਹ ॥
ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹ ॥
ਤਜਿ ਮਾਨੁ ਮੋਹੁ ਬਿਕਾਰੁ ਦੂਜਾ ਸੇਵਿ ਏਕੁ ਨਿਰੰਜਨੋ ॥
ਲਗੁ ਚਰਣ ਸਰਣ ਦਇਆਲ ਪ੍ਰੀਤਮ ਸਗਲ ਦੁਰਤ ਬਿਖੰਡਨੋ ॥
ਹੋਇ ਦਾਸ ਦਾਸੀ ਤਜਿ ਉਦਾਸੀ ਬਹੁੜਿ ਬਿਧੀ ਨ ਧਾਵਾ ॥
ਨਾਨਕੁ ਪਇਅੰਪੈ ਕਰਹੁ ਕਿਰਪਾ ਤਾਮਿ ਮੰਗਲੁ ਗਾਵਾ ॥੧॥

ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ ਟੋਹਨੀ ॥
ਓਹ ਜੋਹੈ ਬਹੁ ਪਰਕਾਰ ਸੁੰਦਰਿ ਮੋਹਨੀ ॥
ਮੋਹਨੀ ਮਹਾ ਬਚਿਤ੍ਰਿ ਚੰਚਲਿ ਅਨਿਕ ਭਾਵ ਦਿਖਾਵਏ ॥
ਹੋਇ ਢੀਠ ਮੀਠੀ ਮਨਹਿ ਲਾਗੈ ਨਾਮੁ ਲੈਣ ਨ ਆਵਏ ॥
ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ ਘਾਟੈ ਜੋਹਨੀ ॥
ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ ॥੨॥

ਮੋਹਿ ਅਨਾਥ ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ ॥
ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ ਮੁਖਹੁ ॥
ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ ॥
ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ ॥
ਜੈ ਜੈ ਜਇਅੰਪਹਿ ਸਗਲ ਜਾ ਕਉ ਕਰੁਣਾਪਤਿ ਗਤਿ ਕਿਨਿ ਲਖਹੁ ॥
ਨਾਨਕੁ ਪਇਅੰਪੈ ਸੇਵ ਸੇਵਕੁ ਜਿਉ ਜਾਨਹੁ ਤਿਉ ਮੋਹਿ ਰਖਹੁ ॥੩॥

ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ ॥
ਮੋਹਿ ਚਾਤ੍ਰਿਕ ਤੁਮ੍ਹ੍ ਬੂੰਦ ਤ੍ਰਿਪਤਉ ਮੁਖਿ ਪਰੈ ॥
ਮੁਖਿ ਪਰੈ ਹਰੈ ਪਿਆਸ ਮੇਰੀ ਜੀਅ ਹੀਆ ਪ੍ਰਾਨਪਤੇ ॥
ਲਾਡਿਲੇ ਲਾਡ ਲਡਾਇ ਸਭ ਮਹਿ ਮਿਲੁ ਹਮਾਰੀ ਹੋਇ ਗਤੇ ॥
ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ ਚਰੈ ॥
ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ ਮਛੁਲੀ ਨੀਰੁ ਨ ਵੀਸਰੈ ॥੪॥

ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ ॥
ਸੋਹੇ ਬੰਕ ਦੁਆਰ ਸਗਲਾ ਬਨੁ ਹਰਾ ॥
ਹਰ ਹਰਾ ਸੁਆਮੀ ਸੁਖਹ ਗਾਮੀ ਅਨਦ ਮੰਗਲ ਰਸੁ ਘਣਾ ॥
ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ ॥
ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ ॥

**ਬਿਲਾਵਲੁ ਮਹਲਾ ੫ ਛੰਤ**

ਹੇ ਸਖੀ! ਆਓ, ਹੇ ਸਖੀ! ਪ੍ਰਭੂ ਦੀ ਰਜ਼ਾ (*ਵਸਿ*) ਵਿਚ ਆਓ, ਹੇ ਸਖੀ! ਅਸੀਂ ਪ੍ਰਭੂ-ਪਤੀ ਦਾ ਮੰਗਲ ਗਾਈਏ। ਹੇ ਸਖੀ! ਮਾਣ ਨੂੰ ਛਡ ਦੇ, ਹੇ ਸਖੀ! ਮਾਣ ਨੂੰ ਛਡ ਦੇ, ਮਤਾਂ ਆਪਣੇ ਪ੍ਰੀਤਮ ਨੂੰ ਚੰਗੀਆਂ ਲਗ ਜਾਈਏ। ਮਾਣ, ਮੋਹ, ਵਿਕਾਰ ਅਤੇ ਦ੍ਵੈਤ-ਭਾਵ ਛਡ ਕੇ ਇਕ ਨਿਰੰਜਨ (ਪ੍ਰਭੂ) ਦੀ ਸੇਵਾ ਕਰੀਏ। ਦਇਆਲੂ ਪ੍ਰੀਤਮ (ਪਰਮਾਤਮਾ) ਦੀ ਚਰਣ-ਸ਼ਰਣ ਵਿਚ ਲਗ ਜਾ, (ਜੋ) ਸਾਰੀ ਦੁਰਮਤਿ ਨੂੰ ਖ਼ਤਮ ਕਰਨ ਵਾਲਾ ਹੈ। ਉਪਰਾਮਤਾ ਨੂੰ ਛਡ ਕੇ (ਪ੍ਰਭੂ ਦੇ) ਦਾਸਾਂ ਦੀ ਦਾਸੀ ਹੋ ਜਾ, (ਤਾਂ ਜੋ) ਫਿਰ ਕਿਸੇ ਤਰ੍ਹਾਂ (ਇਧਰ ਉਧਰ) ਦੌੜਨਾ ਨ ਪਵੇ। ਨਾਨਕ ਬੇਨਤੀ (*ਪਇਅੰਪੈ*) ਕਰਦਾ ਹੈ, (ਹੇ ਪ੍ਰਭੂ! ਮੇਰੇ ਉਪਰ) ਕ੍ਰਿਪਾ ਕਰੋ, (ਤਾਂ ਜੋ) ਮੈਂ ਮੰਗਲਮਈ ਗੀਤ ਗਾ ਸਕਾਂ।੧।

ਪ੍ਰੀਤਮ ਦਾ ਅੰਮ੍ਰਿਤ ਰੂਪ ਨਾਮ ਮੈਂ ਅੰਨ੍ਹੇ (ਅਗਿਆਨੀ) ਲਈ ਡੰਗੋਰੀ ਹੈ। ਉਹ ਸੁੰਦਰ ਮੋਹਨੀ (ਮਾਇਆ ਮੈਨੂੰ) ਕਈ ਤਰੀਕਿਆਂ ਨਾਲ ਵੇਖਦੀ ਹੈ। ਮਾਇਆ ਬਹੁਤ ਅਜੀਬ ਅਤੇ ਚੰਚਲ ਹੈ, ਅਨੇਕ ਤਰ੍ਹਾਂ ਦੇ ਹਾਵ-ਭਾਵ ਵਿਖਾਉਂਦੀ ਹੈ। ਢੀਠ ਹੋ ਕੇ (ਬਾਰ ਬਾਰ) ਮਨ ਨੂੰ ਮਿਠੀ ਲਗਦੀ ਹੈ, (ਫਲਸਰੂਪ ਮਨ) ਨਾਮ ਲੈਣ ਵਿਚ ਨਹੀਂ ਆਉਂਦਾ। ਘਰ ਵਿਚ, ਬਨ ਵਿਚ, (ਨਦੀਆਂ ਦੇ) ਕੰਢਿਆਂ (ਦੇ ਤੀਰਥਾਂ ਉਤੇ) ਬ੍ਰਤ (ਰਖਦਿਆਂ ਨੂੰ), ਪੂਜਾ (ਕਰਦਿਆਂ ਨੂੰ), ਰਾਹ (ਜਾਂਦਿਆਂ ਨੂੰ), ਪਤਣ (ਲੰਘਦਿਆਂ ਨੂੰ ਮਾਇਆ) ਤਾੜਦੀ ਰਹਿੰਦੀ ਹੈ। ਨਾਨਕ ਬੇਨਤੀ ਕਰਦਾ ਹੈ—(ਹੇ ਪ੍ਰਭੂ!) ਦਇਆ ਕਰੋ, ਮੈਂ ਅੰਨ੍ਹੇ ਲਈ (ਤੇਰਾ) ਨਾਮ ਡੰਗੋਰੀ ਦੇ ਸਮਾਨ ਹੈ।੨।

ਹੇ ਪਿਆਰੇ ਮਾਲਕ! ਮੈਂ ਅਨਾਥ ਨੂੰ ਜਿਵੇਂ ਹੋਵੇ, ਤਿਵੇਂ ਰਖ ਲਵੋ। ਮੇਰੇ ਵਿਚ ਕੋਈ ਸਿਆਣਪ ਨਹੀਂ ਹੈ, ਕਿਹੜੇ ਮੂੰਹ ਨਾਲ (ਤੈਨੂੰ) ਪ੍ਰਸੰਨ ਕਰਾਂ। (ਮੈਂ) ਨ ਚਾਲਾਕ ਹਾਂ, ਨ ਸੁਘੜ ਹਾਂ, ਨ ਸਮਝਦਾਰ ਹਾਂ ਅਤੇ ਨ ਗਿਆਨਵਾਨ (*ਬੇਤੀ*) ਹਾਂ, ਮੈਂ ਗੁਣਹੀਨ ਹਾਂ, (ਮੇਰੇ ਵਿਚ ਕੋਈ ਵੀ) ਗੁਣ ਨਹੀਂ ਹੈ। (ਮੇਰਾ) ਨ ਰੂਪ ਹੈ, ਨ ਸੁਗੰਧੀ ਹੈ, ਨ ਬਾਂਕੇ ਨੈਣ ਹਨ, ਜਿਥੇ ਤੈਨੂੰ ਚੰਗਾ ਲਗੇ, ਉਥੇ ਹੀ ਰਖ। ਸਾਰੇ (ਪ੍ਰਾਣੀ ਜਿਸ ਦੀ) ਜੈ ਜੈ ਉਚਾਰਦੇ (*ਜਇਅੰਪਹਿ*) ਹਨ, (ਉਸ) ਦਇਆ ਦੇ ਸੁਆਮੀ ਦੀ ਸਥਿਤੀ ਨੂੰ (ਮੈਂ) ਕਿਵੇਂ ਜਾਣ ਸਕਦਾ ਹਾਂ? ਨਾਨਕ ਬੇਨਤੀ ਕਰਦਾ ਹੈ ਕਿ (ਮੈਂ ਤੇਰੇ) ਸੇਵਕਾਂ ਦਾ ਸੇਵਕ ਹਾਂ, ਜਿਵੇਂ ਜਾਣੋ, ਤਿਵੇਂ ਮੈਨੂੰ ਰਖ ਲਵੋ।੩।

ਮੈਂ ਮੱਛਲੀ ਹਾਂ, ਤੂੰ ਜਲ ਹੈ, ਤੇਰੇ ਬਿਨਾ (ਮੇਰਾ ਕੰਮ) ਕਿਵੇਂ ਚਲ ਸਕਦਾ ਹੈ? ਮੈਂ ਪਪੀਹਾ ਹਾਂ, ਤੂੰ ਬੂੰਦ ਹੈਂ, (ਸ੍ਵਾਤੀ ਬੂੰਦ ਦੇ) ਮੂੰਹ ਵਿਚ ਪੈਣ ਨਾਲ ਤ੍ਰਿਪਤੀ ਹੁੰਦੀ ਹੈ। ਹੇ ਮੇਰੀ ਜਿੰਦ, ਹਿਰਦੇ ਅਤੇ ਪ੍ਰਾਣਾਂ ਦੇ ਮਾਲਕ! (ਨਾਮ ਰੂਪ ਅੰਮ੍ਰਿਤ ਦੀ ਬੂੰਦ) ਮੁਖ ਵਿਚ ਪੈਣ 'ਤੇ ਹੀ ਮੇਰੀ ਪਿਆਸ ਖ਼ਤਮ ਕਰਦੀ ਹੈ। ਹੇ ਪਿਆਰੇ (ਲਾਡਿਲੇ)! (ਤੂੰ) ਸਭ ਨੂੰ ਲਾਡ ਲਡਾਉਂਦਾ ਹੈਂ, (ਮੈਨੂੰ ਵੀ) ਮਿਲ, (ਤਾਂ ਜੋ) ਮੇਰੀ ਵੀ ਗਤਿ ਹੋਵੇ। ਜਿਵੇਂ ਚਕਵੀ ਦਿਨ ਚੜ੍ਹਨ ਦੀ ਆਸ ਕਰਦੀ ਹੈ, ਤਿਵੇਂ (ਮੈਂ ਵੀ ਤੈਨੂੰ) ਚੇਤੇ ਕਰਦੀ ਰਹਿੰਦੀ ਹਾਂ (ਅਤੇ ਕਹਿੰਦੀ ਹਾਂ ਕਿ ਹੇ ਅਗਿਆਨਤਾ ਦੇ) ਹਨੇਰੇ ! (ਮੇਰੇ ਅੰਦਰੋਂ) ਦੂਰ ਹੋ ਜਾ। ਨਾਨਕ ਬੇਨਤੀ ਕਰਦਾ ਹੈ--ਹੇ ਪਿਆਰੇ! (ਮੈਨੂੰ ਆਪਣੇ ਨਾਲ) ਮੇਲ ਲੈ, (ਮੈਂ) ਮੱਛਲੀ (ਤੇਰੇ ਨਾਮ ਰੂਪ) ਜਲ ਨੂੰ ਨਹੀਂ ਭੁਲ ਸਕਦੀ।੪।

ਮੇਰੇ ਧੰਨ ਭਾਗ ਹਨ (ਕਿਉਂਕਿ) ਮੇਰਾ ਪਿਆਰਾ (ਪ੍ਰਭੂ ਮੇਰੇ ਹਿਰਦੇ ਰੂਪ) ਘਰ ਵਿਚ ਆ ਗਿਆ ਹੈ। (ਮੇਰੇ ਸ਼ਰੀਰ ਰੂਪ) ਘਰ ਦੇ ਸੁੰਦਰ ਦਰਵਾਜ਼ੇ ਸੁਸ਼ੋਭਿਤ ਹੋ ਗਏ ਹਨ, ਸਾਰਾ ਬਾਗ਼/ਬਨ ਹਰਾ ਭਰਾ ਹੋ ਗਿਆ ਹੈ। (ਮੇਰਾ) ਸੁਆਮੀ ਹਰ ਇਕ ਨੂੰ ਆਨੰਦਿਤ ਕਰਨ ਵਾਲਾ ਹੈ, ਸੁਖ ਤਕ ਪਹੁੰਚਾਉਣ ਵਾਲਾ ਹੈ (ਅਰਥਾਤ ਸੁਖ ਪ੍ਰਦਾਨ ਕਰਨ ਵਾਲਾ ਹੈ), (ਮੇਰੇ ਹਿਰਦੇ ਵਿਚ) ਆਨੰਦ ਮੰਗਲ ਹੋ ਗਿਆ ਹੈ ਅਤੇ ਬਹੁਤ ਰਸ ਪੈਦਾ ਹੋ ਗਿਆ ਹੈ। (ਮੇਰਾ) ਪ੍ਰੀਤਮ ਨਿਤ ਨਵਾਂ ਹੈ, ਜਵਾਨ ਹੈ, (ਮੈਂ) ਕਿਸ ਜੀਭ ਨਾਲ (ਉਸ ਦੇ) ਗੁਣਾਂ ਦਾ ਬਖਾਨ ਕਰਾਂ। (ਹੇ ਸਖੀ!) ਮੇਰੀ (ਹਿਰਦੇ ਰੂਪ) ਸੇਜ ਸੁਸਜਿਤ ਹੋ ਗਈ ਹੈ, (ਪ੍ਰੀਤਮ ਨੂੰ) ਵੇਖ ਕੇ (ਮੈਂ) ਮੋਹੀ ਗਈ ਹਾਂ, ਸਾਰਾ ਸੰਸ਼ਾ ਅਤੇ ਦੁਖ ਖ਼ਤਮ ਹੋ ਗਏ ਹਨ। ਨਾਨਕ ਬੇਨਤੀ

ਨਾਨਕ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ ॥੫॥੧॥੩॥

ਬਿਲਾਵਲੁ ਮਹਲਾ ੫ ਛੰਤ ਮੰਗਲ ੴ ਸਤਿਗੁਰ ਪ੍ਰਸਾਦਿ ॥
ਸਲੋਕੁ ॥
ਸੁੰਦਰ ਸਾਂਤਿ ਦਇਆਲ ਪ੍ਰਭ ਸਰਬ ਸੁਖਾ ਨਿਧਿ ਪੀਉ ॥
ਸੁਖ ਸਾਗਰ ਪ੍ਰਭ ਭੇਟਿਐ ਨਾਨਕ ਸੁਖੀ ਹੋਤ ਇਹੁ ਜੀਉ ॥੧॥
ਛੰਤ ॥
ਸੁਖ ਸਾਗਰ ਪ੍ਰਭੁ ਪਾਈਐ ਜਬ ਹੋਵੈ ਭਾਗੋ ਰਾਮ ॥
ਮਾਨਨਿ ਮਾਨੁ ਵਞਾਈਐ ਹਰਿ ਚਰਣੀ ਲਾਗੋ ਰਾਮ ॥
ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ ॥
ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ ॥੧॥
ਸੋ ਪ੍ਰਭੁ ਤਜਿ ਕਤ ਲਾਗੀਐ ਜਿਸੁ ਬਿਨੁ ਮਰਿ ਜਾਈਐ ਰਾਮ ॥
ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ ॥
ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ ਕਤ ਠਹਰਾਈਐ ਰਾਮ ॥
ਨਾਨਕ ਭਗਤਿ ਭਾਉ ਕਰਿ ਦਇਆਲ ਕੀ ਜੀਵਨ ਪਦੁ ਪਾਈਐ ਰਾਮ ॥੨॥

ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈਏ ਦੁਹਚਾਰਣਿ ਰਸਨਾ ਰਾਮ ॥
ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ ਕਾਕ ਗ੍ਰਸਨਾ ਰਾਮ ॥
ਭ੍ਰਮਿ ਮੋਹੀ ਦੂਖ ਨ ਜਾਣਹੀ ਕੋਟਿ ਜੋਨੀ ਬਸਨਾ ਰਾਮ ॥
ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ ਬਿਸਟਾ ਕ੍ਰਿਮ ਭਸਮਾ ਰਾਮ ॥੩॥

ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ ॥
ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ ॥
ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ ॥੪॥੧॥੪॥

ਬਿਲਾਵਲੁ ਮਹਲਾ ੫ ॥
ਹਰਿ ਖੋਜਹੁ ਵਡਭਾਗੀਹੋ ਮਿਲਿ ਸਾਧੂ ਸੰਗੇ ਰਾਮ ॥
ਗੁਨ ਗੋਵਿਦ ਸਦ ਗਾਈਅਹਿ ਪਾਰਬ੍ਰਹਮ ਕੈ ਰੰਗੇ ਰਾਮ ॥
ਸੋ ਪ੍ਰਭੁ ਸਦ ਹੀ ਸੇਵੀਐ ਪਾਈਅਹਿ ਫਲ ਮੰਗੇ ਰਾਮ ॥
ਨਾਨਕ ਪ੍ਰਭ ਸਰਣਾਗਤੀ ਜਪਿ ਅਨਤ ਤਰੰਗੇ ਰਾਮ ॥੧॥
ਇਕੁ ਤਿਲੁ ਪ੍ਰਭੂ ਨ ਵੀਸਰੈ ਜਿਨਿ ਸਭੁ ਕਿਛੁ ਦੀਨਾ ਰਾਮ ॥
ਵਡਭਾਗੀ ਮੇਲਾਵੜਾ ਗੁਰਮੁਖਿ ਪਿਰੁ ਚੀਨ੍ਹਾ ਰਾਮ ॥
ਬਾਹ ਪਕੜਿ ਤਮ ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ ॥
ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ ਸੀਨਾ ਰਾਮ ॥੨॥

ਕਿਆ ਗੁਣ ਤੇਰੇ ਕਹਿ ਸਕਉ ਪ੍ਰਭ ਅੰਤਰਜਾਮੀ ਰਾਮ ॥
ਸਿਮਰਿ ਸਿਮਰਿ ਨਾਰਾਇਣੈ ਭਏ ਪਾਰਗਰਾਮੀ ਰਾਮ ॥

ਕਰਦਾ ਹੈ ਕਿ ਮੇਰੀ ਆਸ ਪੂਰੀ ਹੋ ਗਈ ਹੈ, (ਮੈਨੂੰ) ਅਪਰ-ਅਪਾਰ ਪ੍ਰਭੂ ਮਿਲ ਪਏ ਹਨ।੫।੧।੩।

**ਬਿਲਾਵਲੁ ਮਹਲਾ ੫ ਛੰਤ ਮੰਗਲ**

**ਸਲੋਕ** : ਪ੍ਰਭੂ-ਪਤੀ ਸੁੰਦਰ, ਸ਼ਾਂਤ, ਦਇਆਲੂ ਹੈ, ਸਭ ਸੁਖਾਂ ਦਾ ਖ਼ਜ਼ਾਨਾ ਹੈ। ਨਾਨਕ (ਦਾ ਕਥਨ ਹੈ ਕਿ ਜੇ) ਸੁਖਾਂ ਦਾ ਸਮੁੰਦਰ ਪ੍ਰਭੂ ਮਿਲ ਪਏ, (ਤਾਂ) ਇਹ ਜੀਵ ਸੁਖੀ ਹੋ ਜਾਂਦਾ ਹੈ।੧।

**ਛੰਤ** : ਸੁਖਾਂ ਦਾ ਸਾਗਰ ਪ੍ਰਭੂ (ਤਾਂ ਹੀ) ਪਾਈਦਾ ਹੈ, ਜਦੋਂ ਭਾਗਾਂ (ਵਿਚ ਲਿਖਿਆ) ਹੋਵੇ। ਹੇ ਮਾਣ-ਮਤੀਏ! ਮਾਣ ਨੂੰ ਤਿਆਗ ਦੇ ਅਤੇ ਹਰਿ ਦੇ ਚਰਣਾਂ ਨਾਲ ਲਗ ਜਾ। ਸਿਆਣਪ ਅਤੇ ਚਾਲਾਕੀ ਨੂੰ ਛਡ ਦੇ, ਮਾੜੀ ਬੁੱਧੀ ਨੂੰ ਤਿਆਗ ਦੇ। ਨਾਨਕ (ਦਾ ਕਥਨ ਹੈ ਕਿ ਹੇ ਜੀਵ-ਇਸਤਰੀ! ਤੂੰ) ਰਾਮ ਰਾਜੇ ਦੀ ਸ਼ਰਣ ਵਿਚ ਪੈ ਜਾ, ਤੇਰਾ ਸੋਹਾਗ ਸਥਿਰ ਹੋ ਜਾਏਗਾ।੧।

ਉਸ ਪ੍ਰਭੂ ਨੂੰ ਛਡ ਕੇ ਕਿਸ ਨਾਲ ਲਗੀਏ, ਜਿਸ (ਪ੍ਰਭੂ) ਤੋਂ ਬਿਨਾ ਮਰ ਜਾਈਦਾ ਹੈ। ਗਿਆਨ-ਹੀਨ ਬੁੱਧੀ ਵਾਲਿਆਂ ਨੂੰ ਸ਼ਰਮ ਨਹੀਂ ਆਉਂਦੀ, (ਉਹ) ਦੁਸ਼ਟ ਵਿਅਕਤੀਆਂ ਵਿਚ ਪਰਚੇ (*ਬਿਰਮਾਈਐ*) ਰਹਿੰਦੇ ਹਨ। ਪਤਿਤਾਂ ਨੂੰ ਪਵਿਤਰ ਕਰਨ ਵਾਲੇ ਪ੍ਰਭੂ ਨੂੰ ਤਿਆਗ ਕੇ, ਦਸੋ, ਕਿਥੇ (ਆਪਣੇ ਆਪ ਨੂੰ) ਟਿਕਾਈਐ। ਨਾਨਕ (ਦਾ ਕਥਨ ਹੈ ਕਿ) ਦਿਆਲੂ (ਪ੍ਰਭੂ) ਦੀ ਪ੍ਰੇਮ-ਭਗਤੀ ਕਰ, (ਫਿਰ) ਜੀਵਨ-ਪਦ ਪ੍ਰਾਪਤ ਕਰ ਲਈਦਾ ਹੈ।੨।

ਹੇ ਦੁਰਾਚਾਰਣੇ! ਹੇ ਸੜ-ਜਾਣੀਏ ਜੀਭੇ! (ਤੂੰ) ਪ੍ਰਭੂ ਦਾ ਨਾਮ ਨਹੀਂ ਉਚਾਰਦੀ। (ਤੂੰ) ਭਗਤਾਂ/ਭਗਤੀ ਨੂੰ ਪਿਆਰ ਕਰਨ ਵਾਲੇ ਪ੍ਰਭੂ ਨੂੰ ਨਹੀਂ ਸਿਮਰਦੀ, ਤੇਰੀ ਦੇਹ ਨੂੰ (ਮੌਤ ਰੂਪ) ਕਾਂ ਨੇ ਗ੍ਰਸ ਲੈਣਾ ਹੈ। (ਤੂੰ) ਭਰਮਾਂ ਵਿਚ ਮੋਹੀ ਹੋਣ ਕਰਕੇ, ਕਰੋੜਾਂ ਜੂਨਾਂ ਵਿਚ ਵਸਣ ਦੇ ਦੁਖ ਨੂੰ ਨਹੀਂ ਜਾਣਦੀ। ਨਾਨਕ (ਦਾ ਕਥਨ ਹੈ ਕਿ) ਹਰਿ (ਦੇ ਨਾਮ) ਤੋਂ ਬਿਨਾ ਹੋਰ ਜੋ ਇੱਛਾ ਹੈ, (ਉਹ) ਗੰਦਗੀ ਦੇ ਕੀੜੇ ਵਾਂਗ ਨਸ਼ਟ ਹੋਣਾ ਹੈ।੩।

(ਹੇ ਸਖੀ!) ਭਗਵਾਨ ਨਾਲ ਪ੍ਰੇਮ ਲਗਾ ਕੇ, (ਉਸ ਨੂੰ) ਵੈਰਾਗਵਾਨ ਹੋ ਕੇ ਮਿਲ। ਚੰਦਨ (ਲਗਾਉਣ), ਬਸਤ੍ਰ (ਪਹਿਨਣ), ਸੁਗੰਧ (ਮਲਣ), ਰਸਾਂ (ਨੂੰ ਮਾਣਨ) (ਆਦਿ ਤੋਂ ਪੈਦਾ ਹੋਣ ਵਾਲੀ) ਹਉਮੈ ਦੀ ਵਿਸ਼ ਨੂੰ ਤਿਆਗਣਾ ਚਾਹੀਦਾ ਹੈ। ਇਧਰ ਉਧਰ ਡੋਲਣਾ ਨਹੀਂ ਚਾਹੀਦਾ, ਹਰਿ-ਸੇਵਾ ਵਿਚ ਸਚੇਤ ਰਹਿਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ (ਜੀਵ-ਇਸਤਰੀ) ਨੇ ਆਪਣਾ ਪ੍ਰਭੂ-ਪਤੀ ਪਾ ਲਿਆ ਹੈ, ਉਹ ਅਟਲ ਸੋਹਾਗਣ ਹੈ।੪।੧।੪।

**ਬਿਲਾਵਲੁ ਮਹਲਾ ੫**

ਹੇ ਵਡੇ ਭਾਗਾਂ ਵਾਲਿਓ! ਸਾਧ-ਸੰਗ ਵਿਚ ਮਿਲ ਕੇ ਹਰਿ ਨੂੰ ਖੋਜੋ। ਪਾਰਬ੍ਰਹਮ ਦੇ (ਪ੍ਰੇਮ-) ਰੰਗ ਵਿਚ ਰੰਗੀਜ ਕੇ ਸਦਾ ਗੋਬਿੰਦ ਦੇ ਗੁਣ ਗਾਉਣੇ ਚਾਹੀਦੇ ਹਨ। ਉਸ ਪ੍ਰਭੂ ਨੂੰ ਹਮੇਸ਼ਾ ਸਿਮਰਨਾ ਚਾਹੀਦਾ ਹੈ, (ਜਿਸ ਤੋਂ ਮੂੰਹ) ਮੰਗੇ ਫਲ ਪਾਈਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਪ੍ਰਭੂ ਦੀ ਸ਼ਰਣ ਵਿਚ ਟਿਕ ਕੇ ਅਨੰਤ ਤਰੰਗਾਂ ਵਾਲੇ (ਪ੍ਰਭੂ) ਨੂੰ ਜਪਿਆ ਕਰ।੧।

ਜਿਸ ਪ੍ਰਭੂ ਨੇ ਸਭ ਕੁਝ ਦਿੱਤਾ ਹੈ, (ਉਸ ਨੂੰ) ਇਕ ਛਿਣ ਲਈ ਵੀ ਨ ਵਿਸਰ। ਵੱਡੇ ਭਾਗਾਂ ਕਰਕੇ ਮੇਲ ਹੋਇਆ ਹੈ, ਗੁਰੂ ਦੁਆਰਾ ਪ੍ਰਭੂ-ਪਤਿ ਨੂੰ ਪਛਾਣਿਆ ਹੈ। (ਪ੍ਰਭੂ ਨੇ) ਆਪਣਾ ਦਾਸ ਬਣਾ ਕੇ (ਮੈਨੂੰ) ਬਾਂਹ ਪਕੜ ਕੇ ਅਗਿਆਨਤਾ (ਦੇ ਅੰਧਕਾਰ) ਵਿਚੋਂ ਕਢਿਆ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਜਪਦਾ ਹੋਇਆ (ਜੋ) ਜੀਉਂਦਾ ਹੈ, (ਉਸ ਦਾ) ਮਨ ਅਤੇ ਛਾਤੀ (*ਸੀਨਾ*) ਠੰਢੀ ਹੋ ਜਾਂਦੀ ਹੈ।੨।

ਹੇ ਪ੍ਰਭੂ ਅੰਤਰਯਾਮੀ! ਮੈਂ ਤੇਰੇ ਕੀ ਗੁਣ ਕਹਿ ਸਕਦਾ ਹਾਂ। ਪ੍ਰਭੂ ਨੂੰ ਸਿਮਰਦੇ ਸਿਮਰਦੇ (ਅਨੇਕਾਂ ਮਨੁੱਖ ਭਵ-ਸਾਗਰ ਤੋਂ) ਪਾਰ ਹੋ ਗਏ ਹਨ। ਗੋਬਿੰਦ ਦੇ ਗੁਣ ਗਾਉਂਦਿਆਂ ਸਭ ਇੱਛਾਵਾਂ

ਗੁਨ ਗਾਵਤ ਗੋਵਿੰਦ ਕੇ ਸਭ ਇਛ ਪੁਜਾਮੀ ਰਾਮ ॥
ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ ॥੩॥

ਰਸ ਭਿੰਨਿਅੜੇ ਅਪੁਨੇ ਰਾਮ ਸੰਗੇ ਸੇ ਲੋਇਣ ਨੀਕੇ ਰਾਮ ॥
ਪ੍ਰਭ ਪੇਖਤ ਇਛਾ ਪੁੰਨੀਆ ਮਿਲਿ ਸਾਜਨ ਜੀ ਕੇ ਰਾਮ ॥
ਅੰਮ੍ਰਿਤ ਰਸੁ ਹਰਿ ਪਾਇਆ ਬਿਖਿਆ ਰਸ ਫੀਕੇ ਰਾਮ ॥
ਨਾਨਕ ਜਲੁ ਜਲਹਿ ਸਮਾਇਆ ਜੋਤੀ ਜੋਤਿ ਮੀਕੇ ਰਾਮ ॥੪॥੨॥੫॥੯॥

ਬਿਲਾਵਲੁ ਕੀ ਵਾਰ ਮਹਲਾ ੪ ੧ਓ ਸਤਿਗੁਰ ਪ੍ਰਸਾਦਿ ॥
ਸਲੋਕ ਮਃ ੪ ॥
ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥
ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ ॥
ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ ॥
ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ ॥
ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ ॥
ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ ॥੧॥

ਮਃ ੩ ॥
ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥
ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥
ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥
ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ ॥੨॥

ਪਉੜੀ ॥
ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ ॥
ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ ॥
ਤੁਧੁ ਆਪੇ ਤਾੜੀ ਲਾਈਐ ਆਪੇ ਗੁਣ ਗਾਇਆ ॥
ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ ਅੰਤਿ ਲਏ ਛਡਾਇਆ ॥
ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿ ਨਾਮਿ ਸਮਾਇਆ ॥੧॥

ਸਲੋਕ ਮਃ ੩ ॥
ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ ॥
ਪਾਖੰਡਿ ਭਗਤਿ ਨ ਹੋਵਈ ਪਾਰਬ੍ਰਹਮੁ ਨ ਪਾਇਆ ਜਾਇ ॥
ਮਨਹਠਿ ਕਰਮ ਕਮਾਵਣੇ ਥਾਇ ਨ ਕੋਈ ਪਾਇ ॥
ਨਾਨਕ ਗੁਰਮੁਖਿ ਆਪੁ ਬੀਚਾਰੀਐ ਵਿਚਹੁ ਆਪੁ ਗਵਾਇ ॥
ਆਪੇ ਆਪਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਵਸਿਆ ਮਨਿ ਆਇ ॥
ਜੰਮਣੁ ਮਰਣਾ ਕਟਿਆ ਜੋਤੀ ਜੋਤਿ ਮਿਲਾਇ ॥੧॥

ਮਃ ੩ ॥
ਬਿਲਾਵਲੁ ਕਰਿਹੁ ਤੁਮ੍ਹ੍ਹ ਪਿਆਰਿਹੋ ਏਕਸੁ ਸਿਉ ਲਿਵ ਲਾਇ ॥

ਪੂਰੀਆਂ ਹੋ ਗਈਆਂ ਹਨ। ਨਾਨਕ (ਦਾ ਕਥਨ ਹੈ ਕਿ ਜੋ) ਸਭ ਦਾ ਸੁਆਮੀ ਹੈ, (ਉਸ) ਹਰਿ ਨੂੰ ਜਪ ਕੇ (ਅਨੇਕ ਵਿਅਕਤੀ ਭਵ-ਸਾਗਰ ਤੋਂ) ਤਰ ਗਏ ਹਨ।੩।

(ਹੇ ਭਾਈ! ਜੋ ਨੈਣ) ਆਪਣੇ ਪ੍ਰਭੂ ਦੇ ਪ੍ਰੇਮ ਵਿਚ ਭਿਜੇ ਹੋਏ ਹਨ, ਉਹ ਨੈਣ ਸੁੰਦਰ ਹਨ। ਪ੍ਰਭੂ ਸੱਜਣ ਨੂੰ ਮਿਲ ਕੇ ਅਤੇ ਦਰਸ਼ਨ ਵੇਖ ਕੇ ਇੱਛਾਵਾਂ ਪੂਰੀਆਂ ਹੋ ਗਈਆਂ ਹਨ। ਹਰਿ ਦਾ (ਨਾਮ ਰੂਪ) ਅੰਮ੍ਰਿਤ ਰਸ ਪ੍ਰਾਪਤ ਕਰ ਲਿਆ ਹੈ ਅਤੇ ਵਿਸ਼ਿਆਂ ਦੇ ਫਿਕੇ ਰਸ (ਛਡ ਦਿੱਤੇ ਹਨ)। ਨਾਨਕ (ਦਾ ਕਥਨ ਹੈ ਕਿ ਜਿਵੇਂ) ਜਲ ਵਿਚ ਜਲ ਸਮਾ ਜਾਂਦਾ ਹੈ, (ਤਿਵੇਂ) ਜੀਵ-ਜੋਤਿ ਬ੍ਰਹਮ-ਜੋਤਿ ਨਾਲ ਇਕ-ਮਿਕ (*ਮੀਕੇ*) ਹੋ ਗਈ ਹੈ।੪।੨।੫।੯।

**ਬਿਲਾਵਲੁ ਕੀ ਵਾਰ ਮਹਲਾ ੪**

**ਸਲੋਕ ਮ. ੪ :** ਬਿਲਾਵਲੁ ਰਾਗ ਦਾ ਨਾਦ ਕਰਕੇ ਉਤਮ ਹਰਿ ਪ੍ਰਭੂ ਦਾ ਗੁਣ-ਗਾਨ ਕੀਤਾ ਹੈ। ਧੁਰ ਦਰਗਾਹੋਂ ਮੱਥੇ ਉੱਤੇ ਪੂਰਾ ਭਾਗ (ਲਿਖੇ ਹੋਣ ਕਾਰਣ ਮੈਂ) ਗੁਰੂ ਦਾ ਉਪਦੇਸ਼ ਸੁਣ ਕੇ ਮੰਨਿਆ ਹੈ। ਸਭ ਦਿਨ ਰਾਤ (ਮੇਰੀ ਜੀਭ ਪ੍ਰਭੂ ਦੇ) ਗੁਣਾਂ ਨੂੰ ਉਚਾਰਦੀ ਹੈ, ਹਿਰਦੇ ਵਿਚ ਹਰਿ (ਦੇ ਨਾਮ) ਦੀ ਲਿਵ ਲਗ ਜਾਂਦੀ ਹੈ। ਸਾਰਾ ਮਨ ਤਨ ਹਰਾ ਹੋ ਗਿਆ ਹੈ, ਮਨ ਖਿੜ ਗਿਆ ਹੈ ਅਤੇ (ਹਿਰਦੇ ਰੂਪ) ਬਾਗ਼ ਹਰਾ ਭਰਾ ਹੋ ਗਿਆ ਹੈ। ਅਗਿਆਨ ਦਾ ਹਨੇਰਾ ਖ਼ਤਮ ਹੋ ਗਿਆ ਹੈ। ਗੁਰੂ ਦੇ ਗਿਆਨ ਦੇ ਦੀਵੇ (*ਚਰਾਗੁ*) (ਦੇ ਜਗ ਪੈਣ ਨਾਲ ਮਨ ਵਿਚ) ਪ੍ਰਕਾਸ਼ (ਹੋ ਗਿਆ ਹੈ)। ਦਾਸ ਨਾਨਕ ਹਰਿ (ਦੇ ਦਰਸ਼ਨ) ਵੇਖ ਕੇ ਜੀਉਂਦਾ ਹੈ। (ਹੇ ਹਰਿ!) ਇਕ ਛਿਣ ਜਾਂ ਘੜੀ ਲਈ ਦਰਸ਼ਨ ਵਿਖਾ ਦਿਓ।੧।

**ਮ.੩ :** ਬਿਲਾਵਲ ਰਾਗ ਤਦੋਂ ਹੀ (ਗਾਉਣ ਦਾ ਉਦਮ) ਕਰਨਾ ਚਾਹੀਦਾ ਹੈ, ਜਦੋਂ ਮੁਖ ਵਿਚ (ਪ੍ਰਭੂ ਦਾ) ਨਾਮ (ਵਸਦਾ) ਹੋਵੇ। ਰਾਗ ਨਾਦ (ਗੁਰੂ) ਸ਼ਬਦ ਦੁਆਰਾ (ਤਦ ਹੀ) ਸ਼ੋਭਦੇ ਹਨ, ਜਦ ਸਹਿਜ ਢੰਗ ਨਾਲ ਧਿਆਨ ਲਗਦਾ ਹੈ। (ਦੁਨਿਆਵੀ) ਰਾਗ-ਨਾਦ ਛਡ ਕੇ ਹਰਿ ਦਾ ਸਿਮਰਨ ਕਰਨਾ ਚਾਹੀਦਾ ਹੈ, ਤਾਂ (ਪ੍ਰਭੂ ਦੀ) ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰੀਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ ਬ੍ਰਹਮ ਬਾਰੇ ਵਿਚਾਰ ਕਰਨਾ ਚਾਹੀਦਾ ਹੈ, (ਇਸ ਨਾਲ) ਮਾਣ ਅਤੇ ਹੰਕਾਰ ਦੂਰ ਹੋ ਜਾਂਦੇ ਹਨ।੨।

**ਪਉੜੀ :** ਹੇ ਹਰਿ ਪ੍ਰਭੂ! ਤੂੰ ਆਪ ਅਗਮ ਹੈਂ, ਸਭ (ਜੀਵ-ਜੰਤ) ਤੇਰੇ ਹੀ ਪੈਦਾ ਕੀਤੇ ਹੋਏ ਹਨ। ਤੂੰ ਆਪ ਹੀ ਆਪ (ਸਾਰੇ ਜਗਤ ਵਿਚ) ਵਰਤ ਰਿਹਾ ਹੈਂ, ਸਭ (ਕੋਈ) ਅਤੇ ਸਾਰਾ ਜਗਤ (ਤੇਰਾ ਹੀ ਹੈ)। ਤੂੰ ਆਪ ਹੀ ਸਮਾਧੀ ਲਗਾਈ ਹੋਈ ਹੈ ਅਤੇ ਆਪ ਹੀ ਗੁਣ ਗਾ ਰਿਹਾ ਹੈਂ। ਹੇ ਭਗਤੋ! ਦਿਨ ਰਾਤ ਹਰਿ ਦੀ ਆਰਾਧਨਾ ਕਰੋ, (ਜੋ) ਅੰਤ-ਕਾਲ (ਜਮ-ਦੂਤਾਂ ਤੋਂ) ਛੁੜਵਾ ਲੈਂਦਾ ਹੈ। ਜਿਨ੍ਹਾਂ ਨੇ (ਹਰਿ ਨੂੰ) ਸਿਮਰਿਆ ਹੈ, ਉਨ੍ਹਾਂ ਨੇ ਸੁਖ ਪਾਇਆ ਹੈ ਅਤੇ ਹਰਿ-ਨਾਮ ਵਿਚ ਸਮਾ ਗਏ ਹਨ।੧।

**ਸਲੋਕ ਮ. ੩ :** ਦ੍ਵੈਤ-ਭਾਵ ਵਿਚ ਬਿਲਾਵਲ (ਰਾਗ) ਨਹੀਂ ਗਾਇਆ ਜਾ ਸਕਦਾ, ਮਨਮੁਖ (ਈਸ਼ਵਰੀ ਦਰਗਾਹ ਵਿਚ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਪਾਖੰਡ ਕਰਨ ਨਾਲ ਭਗਤੀ ਨਹੀਂ ਹੋ ਸਕਦੀ ਅਤੇ ਨ ਹੀ ਪਾਰਬ੍ਰਹਮ ਪਾਇਆ ਜਾ ਸਕਦਾ ਹੈ। ਮਨ ਦੇ ਹਠ ਅਧੀਨ ਕਰਮ ਕਰਨ ਨਾਲ (ਪ੍ਰਭੂ ਦੇ ਦੁਆਰ ਵਿਚ) ਕੋਈ ਸਥਾਨ ਨਹੀਂ ਪਾ ਸਕੀਦਾ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ (ਆਪਣੇ) ਵਿਚੋਂ ਆਪਾ-ਭਾਵ ਗਵਾ ਕੇ ਆਪਣੇ ਆਪ ਨੂੰ ਵਿਚਾਰਨਾ ਚਾਹੀਦਾ ਹੈ। (ਇਸ ਤਰ੍ਹਾਂ ਕੀਤਿਆਂ ਜੋ) ਪਾਰਬ੍ਰਹਮ (ਸਰਬਤ੍ਰ) ਆਪ ਹੀ ਆਪ ਹੈ, (ਉਹ) ਮਨ ਵਿਚ ਆ ਕੇ ਵਸ ਜਾਂਦਾ ਹੈ। (ਫਿਰ) ਜਨਮ ਮਰਨ (ਦਾ ਚੱਕਰ) ਖ਼ਤਮ ਹੋ ਜਾਂਦਾ ਹੈ, (ਜੀਵ-)ਜੋਤਿ (ਬ੍ਰਹਮ-)ਜੋਤਿ ਵਿਚ ਮਿਲ ਜਾਂਦੀ ਹੈ।੧।

**ਮ.੩ :** ਹੇ ਪਿਆਰਿਓ! ਇਕ (ਪ੍ਰਭੂ) ਨਾਲ ਲਿਵ ਲਗਾ ਕੇ ਤੁਸੀਂ ਬਿਲਾਵਲ ਰਾਗ ਦਾ (ਗਾਇਨ)

ਜਨਮ ਮਰਣ ਦੁਖੁ ਕਟੀਐ ਸਚੇ ਰਹੈ ਸਮਾਇ ॥
ਸਦਾ ਬਿਲਾਵਲੁ ਅਨੰਦੁ ਹੈ ਜੇ ਚਲਹਿ ਸਤਿਗੁਰ ਭਾਇ ॥
ਸਤਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ ॥
ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ ਮੇਲਿ ਮਿਲਾਇ ॥੨॥

ਪਉੜੀ ॥
ਸਭਨਾ ਜੀਆ ਵਿਚਿ ਹਰਿ ਆਪਿ ਸੋ ਭਗਤਾ ਕਾ ਮਿਤੁ ਹਰਿ ॥
ਸਭੁ ਕੋਈ ਹਰਿ ਕੈ ਵਸਿ ਭਗਤਾ ਕੈ ਅਨੰਦੁ ਘਰਿ ॥
ਹਰਿ ਭਗਤਾ ਕਾ ਮੇਲੀ ਸਰਬਤ ਸਉ ਨਿਸੁਲ ਜਨ ਟੰਗ ਧਰਿ ॥
ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ ॥
ਤੁਧੁ ਅਪੜਿ ਕੋਇ ਨ ਸਕੈ ਸਭ ਝਖਿ ਝਖਿ ਪਵੈ ਝੜਿ ॥੨॥
ਸਲੋਕ ਮਃ ੩ ॥
ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥
ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ ॥
ਗੁਣ ਰਵਹਿ ਗੁਣ ਸੰਗ੍ਰਹਹਿ ਜੋਤੀ ਜੋਤਿ ਮਿਲਾਇ ॥
ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ ॥
ਨਾਨਕ ਜਿਨ੍ ਕਉ ਨਦਰਿ ਕਰੇ ਹਰਿ ਸਚਾ ਸੇ ਨਾਮਿ ਰਹੇ ਲਿਵ ਲਾਇ ॥੧॥
ਮਃ ੩ ॥
ਸਤਿਗੁਰ ਕੀ ਸੇਵ ਨ ਕੀਤੀਆ ਸਬਦਿ ਨ ਲਗੋ ਭਾਉ ॥
ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ ਸੁਆਉ ॥
ਮਨਹਠਿ ਕਰਮ ਕਮਾਵਣੇ ਫਿਰਿ ਫਿਰਿ ਜੋਨੀ ਪਾਇ ॥
ਗੁਰਮੁਖਿ ਜਨਮੁ ਸਫਲੁ ਹੈ ਜਿਸ ਨੋ ਆਪੇ ਲਏ ਮਿਲਾਇ ॥
ਨਾਨਕ ਨਦਰੀ ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ ॥੨॥
ਪਉੜੀ ॥
ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥
ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ ਲਾਈਐ ॥
ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ ॥
ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ ॥
ਜਿਸੁ ਪੂਰਬਿ ਹੋਵੈ ਲਿਖਿਆ ਸੋ ਹਰਿ ਗੁਣ ਗਾਈਐ ॥੩॥
ਸਲੋਕ ਮਃ ੩ ॥
ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ ॥
ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ ॥
ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ ॥
ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥
ਸਚੁ ਧਿਆਇ ਅਮਰਾ ਪਦੁ ਪਾਇਆ ਅਨਹਦ ਸਬਦ ਵਜਾਏ ॥
ਸਚੋ ਦਹ ਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ ॥

ਕਰੋ। (ਫਲਸਰੂਪ) ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ ਅਤੇ ਸੱਚੇ (ਪ੍ਰਭੂ) ਵਿਚ ਸਮਾਏ ਰਹੀਦਾ ਹੈ। ਜੇ ਸਤਿਗੁਰੂ ਦੇ ਭਾਣੇ ਵਿਚ ਚਲਿਆ ਜਾਏ, (ਤਾਂ) ਸਦਾ ਬਿਲਾਵਲ (ਰਾਗ) ਵਾਲਾ ਆਨੰਦ (ਬਣਿਆ ਰਹਿੰਦਾ) ਹੈ। (ਇਸ ਲਈ) ਸਤਿਸੰਗਤ ਵਿਚ ਬੈਠ ਕੇ ਪ੍ਰੇਮ-ਪੂਰਵਕ ਸਦਾ ਹਰਿ ਦੇ ਗੁਣ ਗਾਉਣੇ ਚਾਹੀਦੇ ਹਨ। ਨਾਨਕ (ਦਾ ਕਥਨ ਹੈ ਕਿ) ਉਹ ਸੇਵਕ ਸੋਹਣੇ ਹਨ ਜਿਨ੍ਹਾਂ ਨੂੰ ਗੁਰੂ ਨਾਲ ਮੇਲ ਕੇ (ਪ੍ਰਭੂ ਆਪਣੇ ਨਾਲ) ਮਿਲਾ ਲੈਂਦਾ ਹੈ।੨।

**ਪਉੜੀ** : ਸਭ ਜੀਵਾਂ ਵਿਚ (ਉਹ) ਪ੍ਰਭੂ ਆਪ (ਵਸਦਾ) ਹੈ, ਉਹ ਹਰਿ ਭਗਤਾਂ ਦਾ ਮਿਤਰ ਹੈ। ਹਰ ਕੋਈ ਹਰਿ ਦੇ ਵਸ ਵਿਚ ਹੈ, ਭਗਤਾਂ ਦੇ ਘਰ (ਸਦਾ) ਆਨੰਦ (ਰਹਿੰਦਾ) ਹੈ। ਹਰਿ ਸਭ ਭਗਤਾਂ ਦਾ ਮਿਤਰ ਹੈ, (ਇਸ ਲਈ) ਭਗਤ (ਸਾਧਕ) ਨਿਸਲ ਹੋ ਕੇ ਨਿਸਚਿੰਤ ਸੌਂਦੇ ਹਨ। ਹਰਿ ਸਭ ਦਾ ਮਾਲਕ ਹੈ, (ਇਸ ਲਈ) ਹੇ ਭਗਤ ਜਨੋ! ਉਸ ਨੂੰ ਚੇਤੇ ਕਰੋ। ਹੇ ਪ੍ਰਭੂ! ਤੈਨੂੰ ਕੋਈ ਪਹੁੰਚ ਨਹੀਂ ਸਕਦਾ (ਅਰਥਾਤ ਬਰਾਬਰੀ ਨਹੀਂ ਕਰ ਸਕਦਾ), ਸਭ ਝਖ ਮਾਰ ਮਾਰ ਕੇ ਝੜ ਗਏ ਹਨ।੨।

**ਸਲੋਕ ਮ.੩** : ਜੋ ਬ੍ਰਹਮ ਨੂੰ ਪਛਾਣਦੇ ਹਨ ਅਤੇ ਸਤਿਗੁਰੂ ਦੇ ਭਾਣੇ ਵਿਚ ਚਲਦੇ ਹਨ, ਉਹ (ਸਹੀ) ਬ੍ਰਾਹਮਣ ਹਨ। ਜਿਨ੍ਹਾਂ ਦੇ ਹਿਰਦੇ ਵਿਚ ਹਰਿ ਵਸਦਾ ਹੈ, (ਉਨ੍ਹਾਂ ਦੇ ਅੰਦਰੋਂ) ਹਉਮੈ ਦਾ ਰੋਗ ਖ਼ਤਮ ਕਰ ਦਿੰਦਾ ਹੈ। (ਉਹ ਸਾਧਕ) ਗੁਣ ਉਚਾਰਦੇ ਹਨ, ਗੁਣ ਇਕੱਠੇ ਕਰਦੇ ਹਨ ਅਤੇ (ਜੀਵ-)ਜੋਤਿ ਨੂੰ (ਬ੍ਰਹਮ-)ਜੋਤਿ ਵਿਚ ਮਿਲਾ ਦਿੰਦੇ ਹਨ। ਇਸ ਸੰਸਾਰ ਵਿਚ ਵਿਰਲੇ ਬ੍ਰਾਹਮਣ ਹਨ ਜੋ ਚਿਤ ਲਗਾ ਕੇ ਬ੍ਰਹਮ ਨੂੰ ਪਛਾਣਦੇ ਹਨ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਉਪਰ ਸੱਚਾ ਪ੍ਰਭੂ ਮਿਹਰ ਦੀ ਨਜ਼ਰ ਕਰਦਾ ਹੈ, ਉਹ ਨਾਮ ਵਿਚ ਲਿਵ ਲਗਾਈ ਰਖਦੇ ਹਨ।੧।

**ਮ.੩** : (ਜਿਸ ਵਿਅਕਤੀ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਅਤੇ (ਗੁਰੂ ਦੇ) ਸ਼ਬਦ ਨਾਲ ਪਿਆਰ ਨਹੀਂ ਪਾਇਆ, ਉਸ ਨੇ ਬਹੁਤ ਸੁਆਦਾਂ ਵਲ ਆਕਰਸ਼ਿਤ ਕਰਨ ਵਾਲਾ ਹਉਮੈ ਦਾ ਲੰਬਾ ਰੋਗ ਹੀ ਸਹੇੜਿਆ ਹੈ। (ਉਹ) ਮਨ ਦੇ ਹਠ ਨਾਲ ਕਰਮ ਕਮਾਉਂਦਾ ਹੈ ਅਤੇ ਮੁੜ ਮੁੜ ਕੇ ਜੂਨਾਂ ਵਿਚ ਪੈਂਦਾ ਹੈ। ਗੁਰਮੁਖ (ਸਾਧਕ) ਦਾ ਜਨਮ ਸਫਲ ਹੈ, ਜਿਸ ਨੂੰ (ਹਰਿ) ਆਪ ਹੀ ਨਾਲ ਮਿਲਾ ਲੈਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਜ਼ਰ ਕਰਨ ਵਾਲਾ (ਪ੍ਰਭੂ ਮਿਹਰ ਦੀ) ਨਜ਼ਰ ਕਰੇ ਤਾਂ ਨਾਮ ਰੂਪ ਧਨ (ਸੇਵਕ ਦੇ) ਪਲੇ ਪਾਉਂਦਾ ਹੈ।੨।

**ਪਉੜੀ** : ਹਰਿ ਦੇ ਨਾਮ (ਨੂੰ ਸਿਮਰਨ ਨਾਲ) ਸਭ ਵਡਿਆਈਆਂ (ਮਿਲਦੀਆਂ ਹਨ, ਇਸ ਲਈ) ਗੁਰੂ ਦੁਆਰਾ ਹਰਿ ਨੂੰ ਧਿਆਉਣਾ ਚਾਹੀਦਾ ਹੈ। ਜੇ (ਹਰਿ-) ਨਾਮ ਵਿਚ ਚਿਤ ਲਗਾਈਏ, (ਤਾਂ) ਜੋ ਵਸਤੂ ਮੰਗੀਏ, ਉਹੀ ਪਾ ਲਈਦੀ ਹੈ। ਜੇ ਸਤਿਗੁਰੂ ਕੋਲ ਦਿਲ ਦੀ ਗੁਝੀ ਗੱਲ ਕਰ ਦੇਈਏ, ਤਾਂ ਸਭ ਤਰ੍ਹਾਂ ਦੇ ਸੁਖ ਪਾ ਲਈਦੇ ਹਨ। ਜੇ ਪੂਰਾ ਗੁਰੂ ਹਰਿ ਦਾ ਉਪਦੇਸ਼ ਦੇਵੇ, (ਤਾਂ) ਸਭ ਭੁਖ ਖ਼ਤਮ ਹੋ ਜਾਂਦੀ ਹੈ। ਜਿਸ (ਦੇ ਭਾਗਾਂ ਵਿਚ) ਪਹਿਲਾਂ ਦਾ ਲਿਖਿਆ ਹੋਵੇ, ਉਹ ਹਰਿ ਦੇ ਗੁਣ ਗਾਉਂਦਾ ਹੈ।੩।

**ਸਲੋਕ ਮ. ੩** : (ਜਿਨ੍ਹਾਂ ਦਾ) ਮੇਰੇ ਪ੍ਰਭੂ ਨੇ ਆਪ (ਗੁਰੂ ਨਾਲ) ਮੇਲ ਮਿਲਾਇਆ ਹੈ, (ਉਨ੍ਹਾਂ ਵਿਚੋਂ) ਕੋਈ ਵੀ ਸਤਿਗੁਰੂ (ਦੇ ਦੁਆਰ) ਤੋਂ ਖ਼ਾਲੀ ਨਹੀਂ ਜਾਂਦਾ। ਗੁਰੂ ਦਾ ਦਰਸ਼ਨ ਫਲ-ਦਾਇਕ ਹੈ, ਜਿਹੋ ਜਿਹੀ (ਕੋਈ) ਇੱਛਾ ਕਰਦਾ ਹੈ, ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ। ਗੁਰੂ ਦਾ ਸ਼ਬਦ ਅੰਮ੍ਰਿਤ (ਦੇ ਸਮਾਨ) ਹੈ, (ਜੋ) ਸਾਰੀ ਤ੍ਰਿਸ਼ਨਾ ਅਤੇ ਭੁਖ ਖ਼ਤਮ ਕਰ ਦਿੰਦਾ ਹੈ। ਹਰਿ ਦੇ (ਨਾਮ-) ਰਸ ਨੂੰ ਪੀ ਕੇ ਸੰਤੋਖ ਹੋ ਜਾਂਦਾ ਹੈ ਅਤੇ ਸਤਿਸਰੂਪ (ਪ੍ਰਭੂ) ਮਨ ਵਿਚ ਆ ਕੇ ਵਸ ਜਾਂਦਾ ਹੈ। (ਜਿਨ੍ਹਾਂ ਨੇ) ਸੱਚ ਧਿਆ ਕੇ ਅਮਰ-ਪਦਵੀ ਪ੍ਰਾਪਤ ਕੀਤੀ ਹੈ, (ਉਨ੍ਹਾਂ ਦੇ ਅੰਦਰ) ਅਨਹਦ ਸ਼ਬਦ ਦੇ ਵਾਜੇ ਵਜਦੇ ਹਨ। ਗੁਰੂ ਦੇ ਸਹਿਜ ਪ੍ਰੇਮ ਦੁਆਰਾ (ਉਨ੍ਹਾਂ ਨੂੰ) ਦਸਾਂ ਦਿਸ਼ਾਵਾਂ ਵਿਚ ਸੱਚ ਹੀ ਪਸਰਿਆ (ਦਿਸਦਾ ਹੈ)। ਨਾਨਕ

ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥੧॥

ਮਃ ੩ ॥
ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥
ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ ॥
ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ ॥
ਨਾਨਕ ਸਹਜੇ ਮਿਲਿ ਰਹੇ ਨਾਮੁ ਵਡਿਆਈ ਦੇਇ ॥੨॥

ਪਉੜੀ ॥
ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ ॥
ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨਿ੍ ਓਨ੍ਾ ਅੰਦਰਿ ਹਿਰਦੈ ਭਾਈ ॥
ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਾ ਪਰਾਇਆ ਭਲਾ ਨ ਸੁਖਾਈ ॥
ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ ॥
ਜਿ ਗਲ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ॥੪॥

ਸਲੋਕ ਮਃ ੩ ॥
ਧ੍ਰਿਗੁ ਏਹ ਆਸਾ ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਏ ॥
ਹਰਿ ਸੁਖੁ ਪਲ੍ਰਿ ਤਿਆਗਿਆ ਨਾਮੁ ਵਿਸਾਰਿ ਦੁਖੁ ਪਾਏ ॥
ਮਨਮੁਖ ਅਗਿਆਨੀ ਅੰਧੁਲੇ ਜਨਮਿ ਮਰਹਿ ਫਿਰਿ ਆਵੈ ਜਾਏ ॥
ਕਾਰਜ ਸਿਧਿ ਨ ਹੋਵਨੀ ਅੰਤਿ ਗਇਆ ਪਛੁਤਾਏ ॥
ਜਿਸੁ ਕਰਮੁ ਹੋਵੈ ਤਿਸੁ ਸਤਿਗੁਰੁ ਮਿਲੈ ਸੋ ਹਰਿ ਹਰਿ ਨਾਮੁ ਧਿਆਏ ॥
ਨਾਮਿ ਰਤੇ ਜਨ ਸਦਾ ਸੁਖੁ ਪਾਇਨਿ੍ ਜਨ ਨਾਨਕ ਤਿਨ ਬਲਿ ਜਾਏ ॥੧॥

ਮਃ ੩ ॥
ਆਸਾ ਮਨਸਾ ਜਗਿ ਮੋਹਣੀ ਜਿਨਿ ਮੋਹਿਆ ਸੰਸਾਰੁ ॥
ਸਭੁ ਕੋ ਜਮ ਕੇ ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ ॥
ਹੁਕਮੀ ਹੀ ਜਮੁ ਲਗਦਾ ਸੋ ਉਬਰੈ ਜਿਸੁ ਬਖਸੈ ਕਰਤਾਰੁ ॥
ਨਾਨਕ ਗੁਰ ਪਰਸਾਦੀ ਏਹੁ ਮਨੁ ਤਾਂ ਤਰੈ ਜਾ ਛੋਡੈ ਅਹੰਕਾਰੁ ॥
ਆਸਾ ਮਨਸਾ ਮਾਰੇ ਨਿਰਾਸੁ ਹੋਇ ਗੁਰ ਸਬਦੀ ਵੀਚਾਰੁ ॥੨॥

ਪਉੜੀ ॥
ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ ॥
ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ ॥
ਕੂੜਿਆਰਾ ਕੇ ਮੁਹ ਫਿਟਕੀਅਹਿ ਸਚੁ ਭਗਤਿ ਵਡਿਆਈ ॥
ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ ॥
ਜਨ ਨਾਨਕ ਸਚੁ ਅਰਾਧਿਆ ਗੁਰਮੁਖਿ ਸੁਖੁ ਪਾਈ ॥੫॥

(ਦਾ ਕਥਨ ਹੈ ਕਿ) ਜਿਨ੍ਹਾਂ ਦੇ (ਹਿਰਦੇ) ਵਿਚ ਸੱਚ (ਵਸਦਾ) ਹੈ, ਉਹ ਸੇਵਕ ਕਿਸੇ ਦੇ ਛੁਪਾਇਆਂ ਛੁਪਦੇ ਨਹੀਂ ਹਨ।੧।

**ਮ.੩** : ਗੁਰੂ ਦੀ ਸੇਵਾ ਦੁਆਰਾ ਹਰਿ ਪਾਈਦਾ ਹੈ, (ਪਰ ਉਹੀ ਸੇਵਾ ਕਰਦਾ ਹੈ) ਜਿਸ ਉਤੇ (ਪ੍ਰਭੂ) ਮਿਹਰ ਕਰਦਾ ਹੈ। ਜਿਨ੍ਹਾਂ ਨੂੰ (ਪ੍ਰਭੂ) ਸੱਚੀ ਭਗਤੀ ਪ੍ਰਦਾਨ ਕਰਦਾ ਹੈ, ਉਹ ਮਨੁੱਖ ਤੋਂ ਦੇਵਤੇ ਬਣ ਜਾਂਦੇ ਹਨ। (ਉਹ ਸੇਵਕ) ਗੁਰੂ ਦੇ ਸ਼ਬਦ ਦੁਆਰਾ ਸੁੱਚੇ ਹੋ ਜਾਂਦੇ ਹਨ, (ਪਰਮਾਤਮਾ ਨੇ ਉਨ੍ਹਾਂ ਦੀ) ਹਉਮੈ ਨੂੰ ਮਾਰ ਕੇ ਨਾਲ ਮਿਲਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ ਪ੍ਰਭੂ) ਨਾਮ ਦੀ ਵਡਿਆਈ ਬਖ਼ਸ਼ਦਾ ਹੈ, (ਉਹ) ਸਹਿਜ ਸੁਭਾ ਹਰਿ ਨਾਲ ਮਿਲੇ ਰਹਿੰਦੇ ਹਨ।੨।

**ਪਉੜੀ** : ਗੁਰੂ ਸਤਿਗੁਰੂ (ਦੇ ਹਿਰਦੇ ਵਿਚ) ਨਾਮ ਦੀ ਵੱਡੀ ਵਡਿਆਈ ਹੈ, ਹਰਿ ਕਰਤਾ ਪੁਰਖ ਨੇ ਆਪ ਵਧਾਈ ਹੈ। (ਉਸ ਵਡਿਆਈ ਨੂੰ) ਸੇਵਕ ਅਤੇ ਸਿੱਖ ਸਭ ਵੇਖ ਵੇਖ ਕੇ ਜੀਉਂਦੇ ਹਨ, ਉਨ੍ਹਾਂ ਦੇ ਹਿਰਦੇ ਵਿਚ (ਇਹ) ਚੰਗੀ ਲਗੀ ਹੈ। ਨਿੰਦਕ ਅਤੇ ਦੁਸ਼ਟ (ਵਿਅਕਤੀ) ਇਹ ਵਡਿਆਈ ਵੇਖ ਨਹੀਂ ਸਕਦੇ, ਉਨ੍ਹਾਂ ਨੂੰ ਪਰਾਇਆ ਭਲਾ ਚੰਗਾ ਨਹੀਂ ਲਗਦਾ। ਕਿਸੇ ਦੁਆਰਾ ਝਖ ਮਾਰਨ ਨਾਲ ਕੀ ਹੁੰਦਾ ਹੈ? ਜੇ ਸੱਚੇ (ਪ੍ਰਭੂ) ਨਾਲ ਬਣੀ ਹੋਈ ਹੋਵੇ। ਜੋ ਗੱਲ ਕਰਤੇ (ਪ੍ਰਭੂ) ਨੂੰ ਚੰਗੀ ਲਗਦੀ ਹੈ, ਉਹ ਨਿਤ ਨਿਤ ਵਧਦੀ ਹੀ ਰਹਿੰਦੀ ਹੈ, (ਹੋਰ ਨਿੰਦਾ ਕਰਨ ਵਾਲੀ) ਸਭ ਲੋਕਾਈ ਝਖ ਝਖ ਕੇ ਮਰਦੀ ਰਹਿੰਦੀ ਹੈ।੪।

**ਸਲੋਕ ਮ. ੩** : ਦ੍ਵੈਤ-ਭਾਵ ਦੀ ਇਹ ਆਸਾ ਧਿੱਕਾਰਨ-ਯੋਗ ਹੈ ਜੋ ਮਾਇਆ ਦੇ ਮੋਹ ਵਿਚ ਚਿਤ ਨੂੰ ਲਗਾਉਂਦੀ ਹੈ। (ਜੋ ਵਿਅਕਤੀ) ਪਰਾਲੀ (ਵਰਗੀ ਵਿਅਰਥ ਵਸਤੂ) ਸਮਝ ਕੇ ਹਰਿ ਦਾ ਸੁਖ ਤਿਆਗਦਾ ਹੈ, (ਉਹ) ਨਾਮ ਨੂੰ ਵਿਸਾਰ ਕੇ ਦੁਖ ਪਾਉਂਦਾ ਹੈ। ਮਨਮੁਖ ਅਗਿਆਨੀ ਅਤੇ ਅੰਨ੍ਹੇ ਹਨ, ਜਨਮ ਲੈ ਕੇ ਮਰਦੇ ਰਹਿੰਦੇ ਹਨ ਅਤੇ ਫਿਰ ਫਿਰ ਆਉਂਦੇ ਜਾਂਦੇ ਰਹਿੰਦੇ ਹਨ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)। (ਉਨ੍ਹਾਂ ਦੇ) ਕਾਰਜ ਸਫਲ ਨਹੀਂ ਹੁੰਦੇ, ਅੰਤ ਨੂੰ ਪਛਤਾਉਂਦੇ ਹੋਏ ਜਾਂਦੇ ਹਨ। ਜਿਸ (ਉਪਰ ਪ੍ਰਭੂ ਦੀ) ਮਿਹਰ ਹੁੰਦੀ ਹੈ, ਉਸ ਨੂੰ ਸਤਿਗੁਰੂ ਮਿਲਦਾ ਹੈ, ਉਹ ਹਰਿ ਹਰਿ ਦਾ ਨਾਮ ਧਿਆਉਂਦਾ ਹੈ। ਨਾਮ ਵਿਚ ਰੰਗ ਹੋਏ ਸੇਵਕ ਸਦਾ ਸੁਖ ਪਾਉਂਦੇ ਹਨ, ਦਾਸ ਨਾਨਕ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ।੧।

**ਮ.੩** : ਆਸਾ ਅਤੇ ਇੱਛਾ ਜਗਤ ਨੂੰ ਮੋਹਣ ਵਾਲੀਆਂ ਹਨ, ਜਿਨ੍ਹਾਂ ਨੇ ਸੰਸਾਰ ਨੂੰ ਮੋਹਿਆ ਹੋਇਆ ਹੈ। ਜਿਤਨਾ ਵੀ (ਸ੍ਰਿਸ਼ਟੀ ਦਾ) ਆਕਾਰ ਹੈ, ਹਰ ਕੋਈ ਜਮ ਦੇ ਕਲਾਵੇ (*ਚੀਰੈ*) ਵਿਚ ਹੈ। (ਪ੍ਰਭੂ ਦੇ) ਹੁਕਮ ਨਾਲ ਹੀ ਜਮ (ਜੀਵ ਨੂੰ) ਪਕੜਦਾ ਹੈ, ਉਹੀ ਬਚਦੇ ਹਨ ਜਿਨ੍ਹਾਂ ਨੂੰ ਕਰਤਾਰ ਬਖ਼ਸ਼ਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਇਹ ਮਨ ਤਦ (ਭਵਸਾਗਰ ਵਿਚੋਂ) ਤਰਦਾ ਹੈ, ਜਦ ਹੰਕਾਰ ਛਡ ਦਿੰਦਾ ਹੈ। (ਉਸ ਨੂੰ ਚਾਹੀਦਾ ਹੈ ਕਿ) ਗੁਰੂ ਦੇ ਸ਼ਬਦ ਦੁਆਰਾ ਆਸਾ ਅਤੇ ਮਨਸਾ ਨੂੰ ਮਾਰ ਕੇ ਆਸਾ-ਰਹਿਤ (*ਨਿਰਾਸੁ*) ਹੋ ਜਾਏ।੨।

**ਪਉੜੀ** : ਸੰਸਾਰ ਵਿਚ ਜਿਥੇ ਵੀ ਜਾਈਏ, ਉਥੇ ਹੀ ਹਰਿ ਸੁਆਮੀ (ਵਿਦਮਾਨ) ਹੈ। ਅਗੇ (ਪਰਲੋਕ ਵਿਚ) ਸੱਚਾ ਨਿਆਂ ਕਰਨ ਵਾਲਾ ਹਰਿ ਆਪ ਹੀ ਸਭ ਪਾਸੇ ਵਰਤਦਾ ਹੈ। (ਉਥੇ) ਕੂੜਿਆਂ ਦੇ ਮੂੰਹ ਫਿਟਕਾਰੇ ਜਾਂਦੇ ਹਨ ਅਤੇ ਸੱਚੀ ਭਗਤੀ (ਕਰਨ ਵਾਲਿਆਂ ਨੂੰ) ਵਡਿਆਈ (ਮਿਲਦੀ ਹੈ)। ਪ੍ਰਭੂ ਸੱਚਾ ਹੈ, (ਉਸ ਦਾ) ਨਿਆਂ ਵੀ ਸੱਚਾ ਹੈ, ਨਿੰਦਕ ਦੇ ਸਿਰ ਵਿਚ ਸੁਆਹ (ਪੈਂਦੀ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਸਤਿ ਸਰੂਪ (ਪ੍ਰਭੂ) ਦੀ ਆਰਾਧਨਾ ਕੀਤੀ ਹੈ, (ਉਹ) ਗੁਰੂ ਦੁਆਰਾ ਸੁਖ ਪ੍ਰਾਪਤ ਕਰਦੇ ਹਨ।੫।

ਸਲੋਕ ਮਃ ੩ ॥
ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥
ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥
ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ ॥
ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ ਵਡਿਆਈ ਹੋਇ ॥੧॥

ਮਃ ੩ ॥
ਏ ਮਨ ਗੁਰ ਕੀ ਸਿਖ ਸੁਣਿ ਪਾਇਹਿ ਗੁਣੀ ਨਿਧਾਨੁ ॥
ਸੁਖਦਾਤਾ ਤੇਰੈ ਮਨਿ ਵਸੈ ਹਉਮੈ ਜਾਇ ਅਭਿਮਾਨੁ ॥
ਨਾਨਕ ਨਦਰੀ ਪਾਈਐ ਅੰਮ੍ਰਿਤੁ ਗੁਣੀ ਨਿਧਾਨੁ ॥੨॥

ਪਉੜੀ ॥
ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ ॥
ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ
ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥
ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ
ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ ॥
ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ
ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ ॥੬॥
ਸਲੋਕ ਮਃ ੩ ॥
ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥
ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮਿ ਲਿਵ ਲਾਗੈ ॥
ਨਾਨਕ ਸਹਜੇ ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ ॥੧॥

ਮਃ ੩ ॥
ਗੁਰਮੁਖਿ ਸਦਾ ਹਰਿ ਰੰਗੁ ਹੈ ਹਰਿ ਕਾ ਨਾਉ ਮਨਿ ਭਾਇਆ ॥
ਗੁਰਮੁਖਿ ਵੇਖਣੁ ਬੋਲਣਾ ਨਾਮੁ ਜਪਤ ਸੁਖੁ ਪਾਇਆ ॥
ਨਾਨਕ ਗੁਰਮੁਖਿ ਗਿਆਨੁ ਪ੍ਰਗਾਸਿਆ ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥੨॥

ਮਃ ੩ ॥
ਮਨਮੁਖ ਮੈਲੇ ਮਰਹਿ ਗਵਾਰ ॥ ਗੁਰਮੁਖਿ ਨਿਰਮਲ ਹਰਿ ਰਾਖਿਆ ਉਰ ਧਾਰਿ ॥
ਭਨਤਿ ਨਾਨਕੁ ਸੁਣਹੁ ਜਨ ਭਾਈ ॥ ਸਤਿਗੁਰੁ ਸੇਵਿਹੁ ਹਉਮੈ ਮਲੁ ਜਾਈ ॥
ਅੰਦਰਿ ਸੰਸਾ ਦੂਖੁ ਵਿਆਪੇ ਸਿਰਿ ਧੰਧਾ ਨਿਤ ਮਾਰ ॥
ਦੂਜੈ ਭਾਇ ਸੂਤੇ ਕਬਹੁ ਨ ਜਾਗਹਿ ਮਾਇਆ ਮੋਹ ਪਿਆਰ ॥
ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਬੀਚਾਰ ॥
ਹਰਿ ਨਾਮੁ ਨ ਭਾਇਆ ਬਿਰਥਾ ਜਨਮੁ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥੩॥

**ਸਲੋਕ ਮ. ੩** : ਪੂਰੇ ਭਾਗਾਂ ਨਾਲ ਸਤਿਗੁਰੂ ਪਾਈਦਾ ਹੈ ਜੇ ਹਰਿ-ਪ੍ਰਭੂ ਬਖ਼ਸ਼ਿਸ਼ ਕਰੇ। (ਸਭ) ਉਪਾਵਾਂ ਤੋਂ ਸ੍ਰੇਸ਼ਠ ਉਪਾ ਹੈ ਕਿ ਨਾਮ ਪ੍ਰਾਪਤ ਹੋ ਜਾਵੇ। (ਇਸ ਨਾਲ ਮਨੁੱਖ ਦਾ) ਅੰਦਰਲਾ ਠੰਢਾ ਅਤੇ ਸ਼ਾਂਤ ਹੁੰਦਾ ਹੈ ਅਤੇ ਹਿਰਦੇ ਵਿਚ ਸਦਾ ਸੁਖ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ ਸੱਚੀ ਵਡਿਆਈ ਮਿਲਦੀ ਹੈ, (ਫਿਰ ਮਨੁੱਖ ਦਾ) ਖਾਣਾ ਅਤੇ ਪਹਿਨਣਾ ਅੰਮ੍ਰਿਤਮਈ ਹੋ ਜਾਂਦਾ ਹੈ।੧।

**ਮ.੩** : ਹੇ ਮਨ! (ਤੂੰ) ਗੁਰੂ ਦੀ ਸਿਖਿਆ ਸੁਣ। (ਅਜਿਹਾ ਕਰਨ ਨਾਲ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦੀ ਪ੍ਰਾਪਤੀ ਹੁੰਦੀ ਹੈ। ਸੁਖਦਾਤਾ ਤੇਰੇ ਮਨ ਵਿਚ ਵਸ ਜਾਂਦਾ ਹੈ ਅਤੇ ਹਉਮੈ ਤੇ ਅਭਿਮਾਨ ਚਲਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਕ੍ਰਿਪਾ ਦ੍ਰਿਸ਼ਟੀ ਨਾਲ ਅੰਮ੍ਰਿਤ ਅਤੇ ਗੁਣਾਂ ਦਾ ਖ਼ਜ਼ਾਨਾ (ਪ੍ਰਭੂ) ਪਾਈਦਾ ਹੈ।੨।

**ਪਉੜੀ** : (ਸੰਸਾਰ ਵਿਚ) ਜਿਤਨੇ ਬਾਦਸ਼ਾਹ, ਸ਼ਾਹ, ਰਾਜੇ, ਖ਼ਾਨ, ਵੱਡੇ ਹਾਕਮ (*ਉਮਰਾਵ*), ਸਰਦਾਰ ਹਨ, ਉਤਨੇ ਹੀ ਸਭ ਪਰਮਾਤਮਾ ਦੇ ਬਣਾਏ ਹੋਏ ਹਨ। (ਉਨ੍ਹਾਂ ਤੋਂ) ਜੋ ਕੁਝ ਹਰਿ ਕਰਾਉਂਦਾ ਹੈ, ਉਹ ਉਹੀ ਕੁਝ ਕਰਦੇ ਹਨ, ਸਭ ਹਰਿ ਦੇ ਹੀ ਯਾਚਕ (*ਅਰਥੀਏ*) ਹਨ। ਉਹ ਅਜਿਹਾ ਪ੍ਰਭੂ ਸਭ ਦਾ (ਮਾਲਕ) ਹੈ, (ਉਹ) ਪ੍ਰਭੂ ਸਤਿਗੁਰੂ ਦੇ ਨਾਲ ਹੈ, ਉਸ ਨੇ ਸਾਰੇ ਵਰਣ, ਚਾਰੇ ਖਾਣੀਆਂ ਅਤੇ ਸਾਰੀ ਸ੍ਰਿਸ਼ਟੀ (ਦੇ ਜੀਵ) ਸੇਵਕ ਬਣਾ ਕੇ ਸਤਿਗੁਰੂ ਪਾਸ ਸੇਵਾ ਕਰਨ ਲਈ ਲਗਾਏ ਹੋਏ ਹਨ। ਹੇ ਹਰਿ ਦੇ ਸੰਤੋ! ਵੇਖੋ, ਹਰਿ ਦੇ ਸਿਮਰਨ ਦੀ ਅਜਿਹੀ ਵਡਿਆਈ ਹੈ, ਜਿਸ ਨੇ (ਸਾਧਕ ਦੇ) ਸ਼ਰੀਰ ਰੂਪ ਨਗਰੀ ਵਿਚੋਂ ਦੁਸ਼ਮਨ ਅਤੇ ਵੈਰੀ ਸਭ ਮਾਰ ਕੇ ਕਢ ਦਿੱਤੇ ਹਨ। ਹਰਿ ਪ੍ਰਭੂ ਭਗਤ ਜਨਾ ਉਪਰ ਕ੍ਰਿਪਾਲ ਹੋਇਆ ਹੈ, ਹਰਿ ਨੇ ਆਪਣੀ ਕ੍ਰਿਪਾ ਕਰਕੇ ਆਪ ਹੀ ਬਚਾ ਲਏ ਹਨ।੬।

**ਸਲੋਕ ਮ. ੩** : ਮਨਮੁਖ (ਵਿਅਕਤੀ ਦੇ ਹਿਰਦੇ ਵਿਚ) ਕਪਟ ਕਾਰਣ ਸਦਾ ਦੁਖ ਰਹਿੰਦਾ ਹੈ (ਅਤੇ ਉਸ ਦਾ ਪ੍ਰਭੂ ਵਿਚ) ਧਿਆਨ ਨਹੀਂ ਲਗਦਾ। ਦੁਖ (ਦੀ ਸਥਿਤੀ ਵਿਚ) ਕੀਤੀ ਗਈ ਕਾਰ ਨਾਲ (ਇਸ ਸੰਸਾਰ) ਵਿਚ ਦੁਖ ਮਿਲਦਾ ਹੈ (ਅਤੇ) ਪਰਲੋਕ ਵਿਚ ਵੀ ਦੁਖ ਹੀ (ਪ੍ਰਾਪਤ ਹੁੰਦਾ ਹੈ)। (ਚੰਗੇ) ਕਰਮਾਂ ਕਰਕੇ (ਜੇ) ਸਤਿਗੁਰੂ ਮਿਲ ਜਾਵੇ ਤਾਂ ਸੱਚੇ ਨਾਮ ਵਿਚ ਲਿਵ ਲਗਦੀ ਹੈ। ਨਾਨਕ (ਦਾ ਕਥਨ ਹੈ ਕਿ) ਸੁਤੇ-ਸਿਧ ਸੁਖ ਵਰਤ ਜਾਂਦਾ ਹੈ ਅਤੇ ਅੰਦਰੋਂ ਭਰਮ ਤੇ ਭੈ ਦੂਰ ਹੋ ਜਾਂਦੇ ਹਨ।੧।

**ਮ. ੩** : ਗੁਰਮੁਖ (ਸਾਧਕ) ਨੂੰ ਸਦਾ ਹਰਿ (ਦਾ ਪ੍ਰੇਮ-) ਰੰਗ (ਚੜ੍ਹਿਆ ਰਹਿੰਦਾ ਹੈ), ਹਰਿ ਦਾ ਨਾਮ (ਉਸ ਦੇ) ਮਨ ਨੂੰ ਚੰਗਾ ਲਗਦਾ ਹੈ। ਗੁਰਮੁਖ ਦਾ ਵੇਖਣਾ, ਬੋਲਣਾ (ਸਭ) ਨਾਮ ਹੀ ਹੈ, (ਉਸ ਨੇ) ਨਾਮ ਨੂੰ ਜਪ ਕੇ ਸੁਖ ਪ੍ਰਾਪਤ ਕੀਤਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਵੇਲੇ) ਗੁਰੂ ਦੁਆਰਾ ਗਿਆਨ ਪ੍ਰਗਟ ਹੁੰਦਾ ਹੈ, (ਤਾਂ) ਅਗਿਆਨ ਦਾ ਸੰਘਣਾ ਹਨੇਰਾ ਦੂਰ ਹੋ ਜਾਂਦਾ ਹੈ।੨।

**ਮ.੩** : ਮਨਮੁਖ ਅਪਵਿਤਰ ਹਨ, (ਇਸ ਲਈ ਉਹ) ਮੂਰਖ ਮਰਦੇ (ਰਹਿੰਦੇ ਹਨ)। ਗੁਰਮੁਖ (ਸਾਧਕ) ਨਿਰਮਲ ਹਨ, (ਉਨ੍ਹਾਂ ਨੇ) ਹਰਿ ਨੂੰ ਹਿਰਦੇ ਵਿਚ ਧਾਰਣ ਕਰ ਰਖਿਆ ਹੈ। ਨਾਨਕ ਦਾ ਕਥਨ ਹੈ ਕਿ ਭਾਈ ਜਨੋ! ਸੁਣੋ, ਸਤਿਗੁਰੂ ਦੀ ਸੇਵਾ ਕਰਨ ਨਾਲ ਹਉਮੈ ਦੀ ਮੈਲ ਉਤਰ ਜਾਂਦੀ ਹੈ। (ਮਨਮੁਖ ਵਿਅਕਤੀ ਦੇ) ਅੰਦਰ ਸੰਸ਼ੇ ਦਾ ਦੁਖ ਵਰਤ ਰਿਹਾ ਹੁੰਦਾ ਹੈ, (ਇਸ ਕਰਕੇ) ਨਿਤ ਸਿਰ ਉਪਰ ਧੰਧਿਆਂ ਦੀ ਮਾਰ (ਪੈਂਦੀ ਰਹਿੰਦੀ ਹੈ)। ਦ੍ਵੈਤ-ਭਾਵ ਵਿਚ ਸੁਤੇ ਹੋਏ (ਵਿਅਕਤੀ) ਕਦੇ ਵੀ ਜਾਗਦੇ ਨਹੀਂ, (ਕਿਉਂਕਿ ਉਨ੍ਹਾਂ ਦਾ) ਮਾਇਆ ਦੇ ਮੋਹ ਵਿਚ ਪਿਆਰ ਹੁੰਦਾ ਹੈ। (ਉਹ) ਨ ਨਾਮ ਸਿਮਰਦੇ ਹਨ, ਨ ਸ਼ਬਦ ਨੂੰ ਵਿਚਾਰਦੇ ਹਨ, ਇਹੋ ਜਿਹੀ ਮਨਮੁਖਾਂ ਦੀ ਸੋਚ ਜਾਂ ਵਿਚਾਰ ਹੈ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਹਰਿ-ਨਾਮ ਚੰਗਾ ਨਹੀਂ ਲਗਦਾ, ਜਨਮ ਵਿਅਰਥ ਵਿਚ ਗਵਾ ਦਿੰਦੇ ਹਨ, (ਉਨ੍ਹਾਂ ਨੂੰ) ਜਮ ਮਾਰ ਕੇ ਖ਼ੁਆਰ ਕਰਦਾ ਹੈ।੩।

ਪਉੜੀ ॥
ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ ॥
ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ ॥
ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ ॥
ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥
ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ ॥੭॥

ਸਲੋਕ ਮਃ ੩ ॥
ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥
ਗੁਰ ਪਰਸਾਦੀ ਨਾਮੁ ਮਨਿ ਵਸਿਆ ਅਨਦਿਨੁ ਨਾਮੁ ਧਿਆਇਆ ॥
ਬਿਖਿਆ ਮਾਹਿ ਉਦਾਸ ਹੈ ਹਉਮੈ ਸਬਦਿ ਜਲਾਇਆ ॥
ਆਪਿ ਤਰਿਆ ਕੁਲ ਉਧਰੇ ਧੰਨੁ ਜਣੇਦੀ ਮਾਇਆ ॥
ਸਦਾ ਸਹਜੁ ਸੁਖੁ ਮਨਿ ਵਸਿਆ ਸਚੇ ਸਿਉ ਲਿਵ ਲਾਇਆ ॥
ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ ॥
ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ ॥
ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ ॥
ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥
ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥੧॥

ਮਃ ੩ ॥
ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥
ਤਿਸਹਿ ਸਰੇਵਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥
ਗੁਰਮੁਖਿ ਅੰਤਰਿ ਮਨਿ ਵਸੈ ਸਦਾ ਸਦਾ ਸੁਖੁ ਹੋਇ ॥੨॥

ਪਉੜੀ ॥
ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ ॥
ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥
ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਹਿ ॥
ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ ਚੁਗਲੀ ਹਥਿ ਨ ਆਵੈ ਓਇ ਭਾਵੈ ਤਿਥੈ ਜਾਹਿ॥
ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ ਤਿਥਹੁ ਕਰਮਹੀਣ
ਲੈ ਨ ਸਕਹਿ ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ ॥੮॥

ਸਲੋਕ ਮਃ ੩ ॥
ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ ॥
ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥
ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ ॥੧॥*

* ਇਹ ਸ਼ਲੋਕ ਗੁ.ਗ੍ਰੰ. ਪੰਨਾ 1281 ਉਤੇ ਮਲਾਰ ਕੀ ਵਾਰ, ਪਉੜੀ ੮ ਦੇ ਪਹਿਲੇ ਸ਼ਲੋਕ ਵਿਚ ਵੀ ਸਮਾਇਆ ਹੋਇਆ ਹੈ।

**ਪਉੜੀ :** ਜਿਸ ਨੂੰ ਹਰਿ ਨੇ ਭਗਤੀ ਰੂਪ ਸੱਚ ਬਖ਼ਸ਼ਿਆ ਹੈ, ਉਹ (ਸਚਮੁਚ) ਸੱਚਾ ਸ਼ਾਹ ਹੈ। (ਸਾਰੀ) ਲੋਕਾਈ ਉਸ ਦੀ ਮੁਥਾਜੀ ਕਰਦੀ ਹੈ, (ਕਿਉਂਕਿ ਨਾਮ ਰੂਪ) ਵਸਤੂ ਕਿਸੇ ਹੋਰ ਦੁਕਾਨ ਤੋਂ ਨਹੀਂ ਮਿਲਦੀ, ਨ ਹੀ (ਕਿਸੇ ਦਾ ਅਜਿਹਾ) ਵਪਾਰ ਹੈ। (ਜੋ ਵਿਅਕਤੀ) ਭਗਤ ਜਨਾਂ ਦੇ ਸਨਮੁਖ ਰਹਿੰਦਾ ਹੈ, ਉਹ ਹਰਿ (ਦੀ ਨਾਮ ਰੂਪ) ਪੂੰਜੀ ਲੈ ਲੈਂਦਾ ਹੈ, (ਪਰ) ਬੇਮੁਖ (ਦੇ ਸਿਰ ਵਿਚ) ਸੁਆਹ ਹੀ ਪੈਂਦੀ ਹੈ। ਨਾਮ ਦੇ ਵਪਾਰੀ ਹਰਿ ਦੇ ਭਗਤ ਹਨ, ਜਮ ਅਤੇ ਮਸੂਲੀਏ (*ਜਾਗਾਤੀ*) ਉਨ੍ਹਾਂ ਦੇ ਨੇੜੇ ਨਹੀਂ ਜਾਂਦੇ। ਦਾਸ ਨਾਨਕ ਨੇ ਹਰਿ-ਨਾਮ ਰੂਪ ਧਨ ਲਦਿਆ ਹੈ, (ਇਸ ਲਈ ਉਹ) ਸਦਾ ਬੇਪਰਵਾਹ ਹੈ।੭।

**ਸਲੋਕ ਮ. ੩ :** ਇਸ ਜਗਤ ਵਿਚ (ਸਿਰਫ਼) ਭਗਤਾਂ ਨੇ ਹਰਿ ਦਾ (ਨਾਮ-ਰੂਪ) ਧਨ ਖਟਿਆ ਹੈ, ਹੋਰ ਸਾਰਾ ਜਗਤ (ਮਾਇਆ ਦੇ ਮੋਹ ਦੇ) ਭਰਮ ਵਿਚ ਭੁਲਿਆ ਪਿਆ ਹੈ। ਗੁਰੂ ਦੀ ਕ੍ਰਿਪਾ ਨਾਲ (ਭਗਤਾਂ ਦੇ) ਮਨ ਵਿਚ ਨਾਮ ਵਸਿਆ ਹੈ (ਅਤੇ ਉਨ੍ਹਾਂ ਨੇ) ਹਰ ਰੋਜ਼ ਨਾਮ ਦੀ ਆਰਾਧਨਾ ਕੀਤੀ ਹੈ। (ਉਹ) ਮਾਇਆ ਵਿਚ ਵੀ ਨਿਰਲਿਪਤ ਰਹਿੰਦੇ ਹਨ (ਅਤੇ ਗੁਰੂ ਦੇ) ਸ਼ਬਦ ਨਾਲ ਹਉਮੈ ਨੂੰ ਸਾੜ ਦਿੰਦੇ ਹਨ। (ਭਗਤ) ਆਪ (ਭਵ-ਸਾਗਰ ਤੋਂ) ਤਰ ਜਾਂਦਾ ਹੈ, (ਸਾਰੀ) ਕੁਲ ਨੂੰ ਵੀ ਪਾਰ ਲੰਘਾ ਲੈਂਦਾ ਹੈ, (ਉਸ ਨੂੰ) ਜਨਮ ਦੇਣ ਵਾਲੀ ਮਾਤਾ ਧੰਨ ਹੈ। (ਉਸ ਦੇ) ਮਨ ਵਿਚ ਸਦਾ ਸਹਿਜ ਸੁਖ ਵਸਦਾ ਹੈ (ਅਤੇ ਉਸ ਨੇ) ਸੱਚੇ (ਪ੍ਰਭੂ) ਨਾਲ ਲਿਵ ਲਗਾਈ ਹੁੰਦੀ ਹੈ। ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਨੇ ਤਿੰਨ ਗੁਣਾਂ (ਰਜੋ, ਸਤੋ, ਤਮੋ) ਵਿਚ ਭੁਲੇ ਹੋਣ ਕਰਕੇ ਹਉਮੈ ਅਤੇ ਮੋਹ ਨੂੰ ਵਧਾਇਆ ਹੋਇਆ ਹੈ। ਪੰਡਿਤ (ਧਰਮ ਪੁਸਤਕਾਂ) ਪੜ੍ਹ ਪੜ੍ਹ ਕੇ, ਮੋਨੀ (ਚੁਪ ਰਹਿ ਕੇ ਵਾਸਤਵਿਕ ਮਾਰਗ ਤੋਂ) ਖੁੰਜੇ ਹੋਏ ਹਨ ਅਤੇ ਉਨ੍ਹਾਂ ਨੇ ਦ੍ਵੈਤ-ਭਾਵ ਵਿਚ ਚਿਤ ਲਗਾਇਆ ਹੋਇਆ ਹੈ। ਜੋਗੀ, ਜੰਗਮ ਅਤੇ ਸੰਨਿਆਸੀ ਵੀ ਭੁਲੇ ਹੋਏ ਹਨ, (ਕਿਉਂਕਿ ਉਨ੍ਹਾਂ ਨੇ) ਗੁਰੂ ਤੋਂ ਬਿਨਾ (ਵਾਸਤਵਿਕ) ਤੱਤ੍ਵ ਪ੍ਰਾਪਤ ਨਹੀਂ ਕੀਤਾ ਹੈ। ਮਨਮੁਖ ਸਦਾ ਭਰਮ ਵਿਚ ਭੁਲੇ ਰਹਿਣ ਕਾਰਣ ਦੁਖੀ ਹੁੰਦੇ ਹਨ, ਉਨ੍ਹਾਂ ਨੇ ਵਿਅਰਥ ਵਿਚ ਜਨਮ ਗਵਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਹੋਏ ਉਹੀ ਸੇਵਕ ਸਮਰਥਵਾਨ (*ਸਮਧੇ*) ਹਨ, ਜਿਨ੍ਹਾਂ ਨੂੰ (ਪ੍ਰਭੂ ਨੇ) ਆਪ ਬਖ਼ਸ਼ ਕੇ (ਆਪਣੇ ਨਾਲ) ਮਿਲਾਇਆ ਹੋਵੇ।੧।

**ਮ. ੩ :** ਨਾਨਕ (ਦਾ ਕਥਨ ਹੈ ਕਿ) ਉਸ ਦੀ ਸਰਾਹਨਾ ਕਰਨੀ ਚਾਹੀਦੀ ਹੈ ਜਿਸ ਦੇ ਵਸ ਵਿਚ ਸਭ ਕੁਝ ਹੈ। ਹੇ ਪ੍ਰਾਣੀਓ! ਉਸ ਨੂੰ ਸਿਮਰੋ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਗੁਰੂ ਦੁਆਰਾ (ਪ੍ਰਭੂ) ਮਨ ਅੰਦਰ ਵਸ ਜਾਂਦਾ ਹੈ, (ਫਿਰ) ਸਦਾ ਸਦਾ ਸੁਖ ਬਣਿਆ ਰਹਿੰਦਾ ਹੈ।੨।

**ਪਉੜੀ :** ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੁਆਰਾ ਹਰਿ ਨਾਮ ਰੂਪ ਧਨ ਨਹੀਂ ਖਟਿਆ, ਉਹ ਸੰਸਾਰ ਵਿਚ ਦਿਵਾਲੀਏ ਹਨ। ਉਹ ਸਾਰੇ ਸੰਸਾਰ ਵਿਚ ਮੰਗਦੇ ਫਿਰਦੇ ਹਨ, (ਪਰ) ਕੋਈ ਉਨ੍ਹਾਂ ਦੇ ਮੂੰਹ ਵਿਚ ਥੁਕ ਤਕ ਨਹੀਂ ਪਾਉਂਦਾ। (ਉਹ) ਪਰਾਈ ਚੁਗ਼ਲੀ (*ਬਖੀਲੀ*) ਕਰਦੇ ਹਨ ਅਤੇ ਆਪਣਾ ਵਿਸ਼ਵਾਸ ਗੁਆਉਂਦੇ ਹਨ, ਸਗੋਂ ਆਪਣੇ ਆਪ ਨੂੰ ਜਣਾਉਂਦੇ ਹਨ। (ਉਹ) ਜਿਸ ਧਨ ਕਾਰਣ ਚੁਗ਼ਲੀ ਕਰਦੇ ਹਨ, ਉਹ ਧਨ (ਉਨ੍ਹਾਂ) ਚੁਗ਼ਲਖੋਰਾਂ (*ਚੁਗਲੀ*) ਦੇ ਹੱਥ ਨਹੀਂ ਆਉਂਦਾ, ਉਹ ਭਾਵੇਂ (ਜਿਥੇ ਚਾਹਣ), ਉਥੇ ਜਾਣ। ਗੁਰੂ ਤੋਂ ਸੇਵਕ ਦੀ ਭਾਵਨਾ ਨਾਲ ਹੀ ਹਰਿ-(ਨਾਮ ਰੂਪ) ਧਨ ਮਿਲਦਾ ਹੈ, ਉਥੋਂ ਕਰਮਹੀਣ (ਵਿਅਕਤੀ) ਲੈ ਨਹੀਂ ਸਕਦੇ, ਹੋਰ ਕਿਸੇ ਦੇਸ-ਦੇਸਾਂਤਰ ਵਿਚ ਹਰਿ-(ਨਾਮ ਰੂਪ) ਧਨ (ਉਪਲਬਧ) ਨਹੀਂ ਹੈ।੮।

**ਸਲੋਕ ਮ. ੩ :** ਗੁਰਮੁਖ (ਸਾਧਕ) ਨੂੰ ਬਿਲਕੁਲ ਸੰਸ਼ਾ ਨਹੀਂ ਹੁੰਦਾ, (ਕਿਉਂਕਿ ਉਸ ਦੇ) ਅੰਦਰੋਂ ਚਿੰਤਾ ਨਿਕਲ ਜਾਂਦੀ ਹੈ। (ਉਸ ਅਨੁਸਾਰ ਸੰਸਾਰ ਵਿਚ) ਜੋ ਕੁਝ ਹੋ ਰਿਹਾ ਹੈ, (ਉਹ) ਸਹਿਜ ਸੁਭਾ ਹੀ ਹੋ ਰਿਹਾ ਹੈ, (ਇਸ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਉਨ੍ਹਾਂ ਦਾ ਕਿਹਾ (ਪ੍ਰਭੂ) ਆਪ ਸੁਣਦਾ ਹੈ ਜਿਨ੍ਹਾਂ ਨੂੰ (ਉਹ) ਆਪਣੇ ਪਲੇ ਪਾ ਲੈਂਦਾ ਹੈ।੧।

ਮਃ ੩ ॥
ਕਾਲੁ ਮਾਰਿ ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ ॥
ਅਨਦਿਨੁ ਜਾਗੈ ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ ॥
ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ ॥
ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ ॥੨॥

ਪਉੜੀ ॥
ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥
ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ ਅਕੈ ਕੋਈ ਕਿਹੁ ਦੇਵਾਏ
ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ ॥
ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ ਤਿਸੁ ਹਰਿ ਧਨ ਕੀ
ਵੰਡ ਹਥਿ ਆਵੈ ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥
ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ ਖਤੁ ਨਾਹੀ ॥
ਕਿਸੈ ਕੈ ਸੀਵ ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ
ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥
ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ॥੯॥

ਸਲੋਕ ਮਃ ੩ ॥
ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥

ਮਃ ੩ ॥
ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ ॥
ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ॥
ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ ॥
ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥
ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ ॥੨॥

ਪਉੜੀ ॥
ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥
ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ॥
ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ ਸਭੁ ਜਹਾਨੁ ॥
ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ॥
ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ ॥
ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ ਲਾਹਿਓਨੁ
ਸਭਨਾ ਕਿਅਹੁ ਮਨਹੁ ਗੁਮਾਨੁ ॥੧੦॥

**ਮ.੩ :** (ਗੁਰਮੁਖ ਨੇ) ਮ੍ਰਿਤੂ ਨੂੰ ਮਾਰ ਕੇ ਮਨ ਦੀ ਇੱਛਾ ਨੂੰ ਮਨ ਵਿਚ ਹੀ ਸਮੋ ਦਿੱਤਾ ਹੈ, (ਇਸ ਲਈ ਕਿ ਉਸ ਦੇ ਹਿਰਦੇ) ਅੰਦਰ ਨਿਰਮਲ ਨਾਮ ਹੁੰਦਾ ਹੈ। (ਉਹ) ਹਰ ਰੋਜ਼ ਸਚੇਤ ਰਹਿੰਦਾ ਹੈ, (ਮਾਇਆ ਦੀ ਨੀਂਦਰ ਵਿਚ) ਕਦੇ ਵੀ ਨਹੀਂ ਸੌਂਦਾ, ਸਹਿਜੇ ਹੀ (ਆਪਣੇ ਮਨ ਨੂੰ) ਅੰਮ੍ਰਿਤ ਪਾਨ ਕਰਾਉਂਦਾ ਹੈ; (ਉਹ) ਮਿਠਾ ਬੋਲਦਾ ਹੈ, (ਸਤਿਗੁਰੂ ਦੀ) ਅੰਮ੍ਰਿਤਮਈ ਬਾਣੀ ਰਾਹੀਂ ਹਰ ਰੋਜ਼ ਹਰਿ ਦੇ ਗੁਣ ਗਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਦਾ) ਆਪਣੇ ਵਾਸਤਵਿਕ ਘਰ ਵਿਚ ਵਾਸਾ ਹੁੰਦਾ ਹੈ, ਸਦਾ ਸ਼ੋਭਦਾ ਰਹਿੰਦਾ ਹੈ, ਉਸ ਨੂੰ ਮਿਲ ਕੇ (ਆਤਮਿਕ) ਸੁਖ ਪਾਈਦਾ ਹੈ।੨।

**ਪਉੜੀ :** ਹਰਿ (ਦਾ ਨਾਮ ਰੂਪ) ਧਨ ਰਤਨ ਅਤੇ ਜਵਾਹਰ (ਦੇ ਸਮਾਨ ਬਹੁ ਮੁੱਲਾ ਹੈ), ਉਹ ਹਰਿ-ਧਨ ਗੁਰੂ ਨੇ ਹਰਿ ਤੋਂ ਦਿਵਾਇਆ ਹੈ। ਜੇ ਕਿਸੇ ਨੂੰ (ਇਹ ਧਨ) ਨਜ਼ਰ ਆਵੇ, ਤਾਂ ਕੋਈ ਕੁਝ ਮੰਗ ਲਵੇ, ਜਾਂ ਕੋਈ ਕਿਸੇ ਥਾਂ ਤੋਂ ਦਿਵਾ ਦੇਏ। ਇਹ ਧਨ ਜ਼ਬਰਦਸਤੀ ਕਿਸੇ ਨਾਲ ਵੰਡਾਇਆ ਨਹੀਂ ਜਾ ਸਕਦਾ। ਹਰਿ ਜਿਸ ਨੂੰ ਸਤਿਗੁਰੂ ਦਾ ਸਿਦਕੀ ਬਣਾ ਦਿੰਦਾ ਹੈ, ਹਰਿ (ਨਾਮ) ਧਨ ਦੀ ਵੰਡ ਉਸ ਦੇ ਹੱਥ ਆਉਂਦੀ ਹੈ, (ਉਸ ਨੂੰ ਇਹ ਧਨ ਪ੍ਰਾਪਤ ਹੁੰਦਾ ਹੈ) ਜਿਸ ਦੇ (ਭਾਗਾਂ ਵਿਚ) ਕਰਤਾ ਪੁਰਖ ਨੇ ਧੁਰੋਂ ਲਿਖ ਕੇ ਪਾਇਆ ਹੋਵੇ। ਇਸ ਹਰਿ-ਧਨ ਦਾ ਕੋਈ ਸ਼ਰੀਕ ਨਹੀਂ, ਕਿਸੇ (ਦੇ ਨਾਂ) ਦਾ ਪੱਟਾ ਨਹੀਂ, ਕਿਸੇ ਵੀ ਸੀਮਾ ਜਾਂ ਬੰਨੇ ਦਾ ਰੌਲਾ ਨਹੀਂ। ਜੇ ਕੋਈ ਹਰਿ-ਧਨ ਦੀ ਚੁਗ਼ਲੀ ਕਰੇ, ਉਸ ਦਾ ਮੂੰਹ ਹਰਿ ਨੇ ਚਾਰ ਕੂੰਡਾਂ ਵਿਚ ਕਾਲਾ ਕਰਾਇਆ ਹੈ। ਹਰਿ ਦੇ ਦਿੱਤੇ ਹੋਏ (ਧਨ) ਨਾਲ ਕਿਸੇ ਦਾ ਜ਼ੋਰ ਜਾਂ ਚੁਗ਼ਲੀ ਨਹੀਂ ਚਲਦੀ, (ਸਗੋਂ ਹਰਿ-ਧਨ) ਦਿਨ ਦਿਨ, ਨਿਤ ਨਿਤ, ਸਵਾਇਆ ਹੁੰਦਾ ਜਾਂਦਾ ਹੈ।੯।

**ਸਲੋਕ ਮ. ੩ :** (ਹੇ ਪ੍ਰਭੂ !) ਆਪਣੀ ਕ੍ਰਿਪਾ ਕਰਕੇ (ਵਿਸ਼ਿਆਂ ਵਿਚ) ਸੜ ਰਹੇ ਜਗਤ ਨੂੰ ਬਚਾ ਲੈ। ਜਿਸ ਸਾਧਨ ਰਾਹੀਂ (ਇਹ) ਬਚਦਾ ਹੈ, ਉਸੇ (ਸਾਧਨ) ਨਾਲ (ਇਸ ਨੂੰ) ਬਚਾ ਦੇ। ਸੱਚੇ ਸ਼ਬਦ ਨੂੰ ਵਿਚਾਰਨ ਨਾਲ ਸਤਿਗੁਰੂ ਨੇ (ਆਤਮਿਕ) ਸੁਖ ਵਿਖਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਤੋਂ ਬਿਨਾ ਹੋਰ ਕੋਈ ਬਖ਼ਸ਼ਣ ਵਾਲਾ ਨਹੀਂ ਸੁਝਦਾ।੧।

**ਮ. ੩:** ਮਾਇਆ ਹਉਮੈ (ਪੈਦਾ ਕਰਨ ਵਾਲੀ) ਅਤੇ ਮੋਹ ਲੈਣ ਵਾਲੀ ਹੈ, (ਇਸ ਦੇ ਪ੍ਰਭਾਵ ਅਧੀਨ ਮਨੁੱਖ) ਦ੍ਵੈਤ-ਭਾਵ ਵਿਚ ਜਾ ਲਗਦਾ ਹੈ। ਇਹ (ਮਾਇਆ) ਨ ਮਾਰੀ ਜਾ ਸਕਦੀ ਹੈ, ਨ (ਆਪ) ਮਰਦੀ ਹੈ ਅਤੇ ਨ ਹੀ ਦੁਕਾਨ ਉਪਰ ਵੇਚੀ ਜਾ ਸਕਦੀ ਹੈ। (ਜੇ ਇਸ ਨੂੰ) ਗੁਰੂ ਦੇ ਸ਼ਬਦ ਰਾਹੀਂ ਸਾੜ ਦੇਈਏ, ਤਾਂ ਇਹ (ਮਨ) ਵਿਚੋਂ ਚਲੀ ਜਾਂਦੀ ਹੈ। (ਇਸ ਦੇ ਦੂਰ ਹੋਣ ਤੋਂ ਬਾਦ) ਤਨ ਮਨ ਉਜਲਾ ਹੋ ਜਾਂਦਾ ਹੈ ਅਤੇ ਨਾਮ ਮਨ ਵਿਚ ਆ ਕੇ ਵਸ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਮਾਇਆ ਨੂੰ ਮਾਰਨ ਵਾਲਾ ਮਸਾਲਾ (*ਮਾਰਣੁ*) ਗੁਰੂ ਦਾ ਸ਼ਬਦ ਹੈ ਜੋ ਗੁਰੂ ਦੁਆਰਾ ਪਾਇਆ ਜਾਂਦਾ ਹੈ।੨।

**ਪਉੜੀ :** (ਗੁਰੂ ਅਮਰਦਾਸ ਨੂੰ) ਸਤਿਗੁਰੂ (ਹੋਣ ਦੀ) ਵਡਿਆਈ ਗੁਰੂ (ਅੰਗਦ ਦੇਵ) ਨੇ ਦਿੱਤੀ ਹੈ। ਇਹ ਦਾਤ ਧੁਰੋਂ ਆਏ ਹੁਕਮ ਦੇ ਪਰਵਾਨੇ (*ਨੀਸਾਣੁ*) ਨੂੰ ਸਮਝ ਕੇ ਦਿੱਤੀ ਹੈ। (ਗੁਰੂ ਅੰਗਦ ਦੇਵ ਨੇ) ਪੁੱਤਰਾਂ, ਭਤੀਜਿਆਂ, ਜਵਾਈਆਂ, ਸਕੇ ਸਾਕਾਂ ਅਤੇ ਅਗਲੇ ਪਿਛਲੇ (ਸੰਬੰਧੀਆਂ ਨੂੰ) ਪਰਖ ਕੇ ਵੇਖ ਲਿਆ, ਸਭ ਦਾ ਹੰਕਾਰ ਦੂਰ ਕਰ ਦਿੱਤਾ। ਜਿਥੇ ਕੋਈ ਵੇਖਦਾ ਹੈ, ਉਥੇ ਮੇਰਾ ਸਤਿਗੁਰੂ (ਮੌਜੂਦ ਹੈ ਕਿਉਂਕਿ) ਹਰਿ ਨੇ ਉਸ ਨੂੰ ਸਾਰਾ ਸੰਸਾਰ ਬਖ਼ਸ਼ ਦਿੱਤਾ ਹੈ। ਜੋ (ਵਿਅਕਤੀ) ਸਤਿਗੁਰੂ ਨੂੰ ਮਿਲ ਕੇ ਮੰਨਦਾ ਹੈ (ਅਰਥਾਤ—ਸਿਖਿਆ ਨੂੰ ਗ੍ਰਹਿਣ ਕਰਦਾ ਹੈ), ਉਹ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸਫਲ ਹੁੰਦਾ ਹੈ; ਜੋ ਬੇਮੁਖ ਹੁੰਦਾ ਹੈ, ਉਹ ਭ੍ਰਸ਼ਟੀ ਹੋਈ ਥਾਂ ਉਤੇ ਫਿਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹਰਿ ਸੱਜਣ, ਸੁਜਾਨ ਪੁਰਖ ਮੇਰਾ ਸੁਆਮੀ ਮੇਰੇ ਵਲ ਹੋ ਗਿਆ ਹੈ। ਚੋਗਾ ਪੈਂਦਾ (*ਪਉਦੀ ਭਿਤਿ*) ਵੇਖ ਕੇ, ਸਾਰੀ (ਲੋਕਾਈ) ਸਤਿਗੁਰੂ ਦੇ ਪੈਰੀਂ ਆ ਪਈ। (ਸਤਿਗੁਰੂ ਨੇ) ਸਭ ਦੇ ਮਨਾਂ ਵਿਚੋਂ ਹੰਕਾਰ ਦੂਰ ਕਰ ਦਿੱਤਾ।੧੦।

ਸਲੋਕ ਮਃ ੧ ॥
ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ ॥
ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ ॥੧॥

ਮਃ ੧ ॥
ਜਿਸੁ ਮਨਿ ਵਸਿਆ ਤਰਿਆ ਸੋਇ ॥ ਨਾਨਕ ਜੋ ਭਾਵੈ ਸੋ ਹੋਇ ॥੨॥

ਪਉੜੀ ॥
ਪਾਰਬ੍ਰਹਮਿ ਦਇਆਲਿ ਸਾਗਰੁ ਤਾਰਿਆ ॥ ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ॥
ਕਾਮ ਕ੍ਰੋਧੁ ਬਿਕਰਾਲੁ ਦੂਤ ਸਭਿ ਹਾਰਿਆ ॥ਅੰਮ੍ਰਿਤ ਨਾਮੁ ਨਿਧਾਨੁ ਕੰਠਿ ਉਰਿ ਧਾਰਿਆ॥
ਨਾਨਕ ਸਾਧੂ ਸੰਗਿ ਜਨਮੁ ਮਰਣੁ ਸਵਾਰਿਆ ॥੧੧॥

ਸਲੋਕ ਮਃ ੩ ॥
ਜਿਨ੍ਹੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨ੍ਹਿ ॥
ਪੰਚ ਚੋਰ ਤਿਨਾ ਘਰੁ ਮੁਹਨ੍ਹਿ ਹਉਮੈ ਅੰਦਰਿ ਸੰਨ੍ਹਿ ॥
ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਹਿ ॥
ਜਿਨ੍ਹੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨ੍ਹਿ ॥
ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨ੍ਹਿ ॥
ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨ੍ਹਿ ॥
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨ੍ਹਿ ॥੧॥

ਮਃ ੩ ॥
ਜਿਨ੍ਹੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ ॥
ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ ॥
ਹਿਰਦੈ ਹਰਿ ਹਰਿ ਨਾਮ ਰਸੁ ਕਵਲਾ ਸੇਵਕਿ ਤਿਸੁ ॥
ਹਰਿ ਦਾਸਾ ਕਾ ਦਾਸੁ ਹੋਇ ਪਰਮ ਪਦਾਰਥੁ ਤਿਸੁ ॥
ਨਾਨਕ ਮਨਿ ਤਨਿ ਜਿਸੁ ਪ੍ਰਭੁ ਵਸੈ ਹਉ ਸਦ ਕੁਰਬਾਣੈ ਤਿਸੁ ॥
ਜਿਨ੍ ਕਉ ਪੂਰਬਿ ਲਿਖਿਆ ਰਸੁ ਸੰਤ ਜਨਾ ਸਿਉ ਤਿਸੁ ॥੨॥
ਪਉੜੀ ॥
ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ ॥
ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ ॥
ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ ॥
ਸਚੁ ਸਹਜੁ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ ॥
ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ ਜਿਉ ਬਣਿਆ ॥੧੨॥

ਸਲੋਕ ਮਃ ੩ ॥
ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ ॥
ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥
ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ ॥
ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ ॥੧॥

**ਸਲੋਕ ਮ. ੧ :** ਕੋਈ (ਵਿਅਕਤੀ ਧਰਤੀ ਨੂੰ) ਵਾਹੁੰਦਾ ਹੈ, ਕੋਈ ਵਢਦਾ ਹੈ, ਕੋਈ ਖਲਵਾੜੇ ਵਿਚ ਪਾਉਂਦਾ ਹੈ ਅਤੇ ਅੰਤ (*ਨਿਦਾਨਿ*) ਵਿਚ ਕੋਈ ਖਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਇਹ ਪਤਾ ਨਹੀਂ ਲਗ ਸਕਦਾ (ਕਿ ਪ੍ਰਭੂ ਦੀ ਰਜ਼ਾ ਕੀ ਹੈ)।੧।

**ਮ.੧ :** ਜਿਸ (ਵਿਅਕਤੀ) ਦੇ ਮਨ (ਵਿਚ ਪ੍ਰਭੂ) ਵਸਦਾ ਹੈ, ਉਹੀ (ਭਵ-ਸਾਗਰ ਤੋਂ) ਤਰਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ (ਪ੍ਰਭੂ ਨੂੰ) ਚੰਗਾ ਲਗਦਾ ਹੈ, ਉਹੀ ਹੁੰਦਾ ਹੈ।੨।

**ਪਉੜੀ :** (ਜਿਸ ਵਿਅਕਤੀ ਨੂੰ) ਪਾਰਬ੍ਰਹਮ, ਦਿਆਲ (ਪ੍ਰਭੂ) ਨੇ (ਭਵ-) ਸਾਗਰ ਤੋਂ ਤਾਰਿਆ ਹੈ, (ਪਹਿਲਾਂ) ਉਸ ਦਾ ਭਰਮ ਅਤੇ ਭੈ ਪੂਰੇ ਮਿਹਰਬਾਨ ਗੁਰੂ ਨੇ ਖ਼ਤਮ ਕੀਤਾ ਹੈ। ਕਾਮ, ਕ੍ਰੋਧ ਵਰਗੇ ਭਿਆਨਕ ਵੈਰੀ (*ਦੂਤ*) (ਉਸ ਤੋਂ) ਹਾਰ ਗਏ ਹਨ। (ਉਸ ਨੇ) ਨਾਮ ਰੂਪ ਖ਼ਜ਼ਾਨਾ (ਆਪਣੇ) ਗਲੇ ਵਿਚ ਧਾਰਣ ਕਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਉਸ ਵਿਅਕਤੀ ਨੇ) ਸਾਧੂ/ਗੁਰੂ ਦੇ ਸੰਗ ਕਰਕੇ ਜਨਮ ਮਰਨ ਸਵਾਰ ਲਿਆ ਹੈ।੧੧।

**ਸਲੋਕ ਮ. ੩ :** ਜਿਨ੍ਹਾਂ (ਵਿਅਕਤੀਆਂ) ਨੇ ਨਾਮ ਨੂੰ ਭੁਲਾ ਦਿੱਤਾ ਹੈ, ਉਹ ਨਿਰਮੂਲ ਕਥਨ ਕਰਦੇ ਹਨ। ਪੰਜ ਵਿਕਾਰ ਉਨ੍ਹਾਂ ਦੇ ਘਰ ਲੁਟਦੇ ਹਨ ਅਤੇ (ਉਨ੍ਹਾਂ ਦੇ ਹਿਰਦੇ) ਵਿਚ ਹਉਮੈ ਦੀ ਸੰਨ੍ਹ ਲਗੀ ਰਹਿੰਦੀ ਹੈ। ਸਾਕਤ (ਵਿਅਕਤੀ) ਭੈੜੀ ਬੁੱਧੀ ਕਰਕੇ ਲੁਟੀਂਦੇ ਹਨ, (ਉਹ) ਹਰਿ (ਨਾਮ ਦੇ) ਰਸ ਨੂੰ ਨਹੀਂ ਜਾਣਦੇ। ਜਿਨ੍ਹਾਂ ਨੇ ਭਰਮ ਕਾਰਣ (ਨਾਮ ਰੂਪ) ਅੰਮ੍ਰਿਤ ਲੁਟਾ ਦਿੱਤਾ ਹੈ, (ਉਹ) ਵਿਸ਼ ਵਿਚ ਰੁਝੇ ਰਹਿੰਦੇ ਹਨ। (ਉਹ) ਦੁਸ਼ਟਾਂ ਨਾਲ ਪ੍ਰੇਮ ਪਾਲਦੇ ਹਨ ਅਤੇ (ਹਰਿ ਦੇ) ਸੇਵਕਾਂ ਨਾਲ ਝਗੜਾ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਸਾਕਤ ਜਮ ਦੇ ਬੰਨ੍ਹੇ ਹੋਏ ਨਰਕ ਵਿਚ ਦੁਖ ਸਹਿੰਦੇ ਹਨ। (ਪੂਰਬਲੇ ਕਰਮਾਂ ਦੀ) ਕਿਰਤ ਅਨੁਰੂਪ ਕਰਮ ਕਰਦੇ ਹਨ, ਜਿਵੇਂ ਪ੍ਰਭੂ (ਉਨ੍ਹਾਂ ਨੂੰ) ਰਖਦਾ ਹੈ, ਤਿਵੇਂ ਰਹਿੰਦੇ ਹਨ।੧।

**ਮ.੩ :** ਜਿਸ (ਵਿਅਕਤੀ) ਨੇ ਸਤਿਗੁਰੂ ਦੀ ਆਰਾਧਨਾ ਕੀਤੀ ਹੈ, (ਉਸ) ਨਿਤਾਣੇ ਨੂੰ (ਪ੍ਰਭੂ ਵਲੋਂ) ਬਲ (ਪ੍ਰਾਪਤ ਹੁੰਦਾ ਹੈ)। ਸੁਆਸ ਅਤੇ ਗਿਰਾਸ (ਲੈਣ ਵੇਲੇ ਪ੍ਰਭੂ) ਸਦਾ (ਉਸ ਦੇ) ਮਨ ਵਿਚ ਵਸਦਾ ਹੈ, ਉਸ ਨੂੰ ਜਮ ਨਜ਼ਰ ਵਿਚ ਨਹੀਂ ਰਖ ਸਕਦਾ। (ਉਸ ਦੇ) ਹਿਰਦੇ ਵਿਚ ਹਰਿ ਹਰਿ ਦੇ ਨਾਮ ਦਾ ਰਸ ਹੁੰਦਾ ਹੈ, ਮਾਇਆ (*ਕਵਲਾ*) ਉਸ ਦੀ ਸੇਵਿਕਾ ਹੈ। (ਉਹ) ਹਰਿ ਦੇ ਦਾਸਾਂ ਦਾ ਦਾਸ ਹੋ ਜਾਂਦਾ ਹੈ, ਉਸ ਨੂੰ ਪਰਮ ਪਦਾਰਥ (ਨਾਮ ਹਾਸਲ ਹੋ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਜਿਸ ਦੇ ਮਨ ਤਨ ਵਿਚ ਪ੍ਰਭੂ ਵਸਦਾ ਹੈ, ਮੈਂ ਸਦਾ ਉਸ ਤੋਂ ਵਾਰਨੇ ਜਾਂਦਾ ਹਾਂ।੨।

**ਪਉੜੀ :** ਪੂਰਾ ਸਤਿਗੁਰੂ ਜੋ ਬਚਨ ਬੋਲਦਾ ਹੈ, ਉਹ ਪ੍ਰਭੂ ਸੁਣਦਾ ਹੈ। ਉਹੀ ਜਗਤ ਵਿਚ ਵਰਤਦਾ ਹੈ ਅਤੇ ਹਰ ਇਕ ਹਿਰਦੇ ਤੇ ਮੁਖ ਤੋਂ ਬੋਲਿਆ ਜਾਂਦਾ ਹੈ। ਪ੍ਰਭੂ ਵਿਚ ਬਹੁਤ ਵਡਿਆਈਆਂ ਹਨ, (ਜੋ) ਗਿਣੀਆਂ ਨਹੀਂ ਜਾ ਸਕਦੀਆਂ। ਸਤਿਗੁਰੂ ਪਾਸ ਸੱਚ, ਸਹਿਜ ਅਤੇ ਆਨੰਦ ਰੂਪ ਬਹੁਤ ਵਧੀਆ ਮਣੀਆਂ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਆਪਣੇ ਸੇਵਕ ਸਵਾਰ ਦਿੰਦਾ ਹੈ, ਉਹ ਸਤਿਸਰੂਪ (ਪ੍ਰਭੂ ਵਰਗੇ) ਬਣ ਜਾਂਦੇ ਹਨ।੧੨।

**ਸਲੋਕ ਮ. ੩ :** (ਮਨਮੁਖ ਵਿਅਕਤੀ) ਆਪਣੇ ਆਪ ਨੂੰ ਨਹੀਂ ਪਛਾਣਦਾ, (ਉਸ ਨੇ) ਹਰਿ ਪ੍ਰਭੂ ਨੂੰ ਦੂਰ ਸਮਝਿਆ ਹੋਇਆ ਹੈ। (ਉਸ ਨੂੰ) ਗੁਰੂ ਦੀ ਸੇਵਾ ਵਿਸਰ ਗਈ ਹੈ, (ਫਿਰ ਉਸ ਦਾ) ਮਨ (ਪ੍ਰਭੂ ਦੀ) ਹਜ਼ੂਰੀ ਵਿਚ ਕਿਵੇਂ ਸਥਿਤ ਹੋ ਸਕਦਾ ਹੈ। ਮਨਮੁਖ (ਵਿਅਕਤੀ) ਨੇ ਝੂਠ, ਲਾਲਚ ਅਤੇ ਕੂੜ ਵਲ ਰੁਚਿਤ ਹੋ ਕੇ ਜਨਮ ਗਵਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਗੁਰਮੁਖ ਸਾਧਕਾਂ ਨੂੰ) ਸੱਚੇ ਸ਼ਬਦ ਦੁਆਰਾ (ਆਪਣੀ) ਹਜ਼ੂਰੀ ਵਿਚ (ਰਖਦਾ ਹੈ)।੧।

ਮਃ ੩ ॥
ਹਰਿ ਪ੍ਰਭੁ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥
ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨੰਦੁ ॥
ਵਡਭਾਗੀ ਹਰਿ ਪਾਇਆ ਪੂਰਨੁ ਪਰਮਾਨੰਦੁ ॥
ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੨॥

ਪਉੜੀ ॥
ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥
ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ
ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥
ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ॥
ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ
ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥੧੩॥੧॥ ਸੁਧੁ ॥

ਬਿਲਾਵਲੁ ਬਾਣੀ ਭਗਤਾ ਕੀ ॥ ਕਬੀਰ ਜੀਉ ਕੀ
ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ ॥
ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ ॥੧॥ ਰਹਾਉ ॥
ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ ॥
ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ ॥੧॥
ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ ॥
ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥੨॥
ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥
ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥੩॥
ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ ॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ ॥੪॥੧॥

ਬਿਲਾਵਲੁ ॥
ਬਿਦਿਆ ਨ ਪਰਉ ਬਾਦੁ ਨਹੀ ਜਾਨਉ ॥ ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥
ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥
ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥ ਰਹਾਉ ॥
ਆਪਿ ਨ ਬਉਰਾ ਰਾਮ ਕੀਓ ਬਉਰਾ ॥ ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ ॥੨॥
ਮੈ ਬਿਗਰੇ ਅਪਨੀ ਮਤਿ ਖੋਈ ॥ ਮੇਰੇ ਭਰਮਿ ਭੂਲਉ ਮਤਿ ਕੋਈ ॥੩॥
ਸੋ ਬਉਰਾ ਜੋ ਆਪੁ ਨ ਪਛਾਨੈ ॥ ਆਪੁ ਪਛਾਨੈ ਤ ਏਕੈ ਜਾਨੈ ॥੪॥
ਅਬਹਿ ਨ ਮਾਤਾ ਸੁ ਕਬਹੁ ਨ ਮਾਤਾ ॥ ਕਹਿ ਕਬੀਰ ਰਾਮੈ ਰੰਗਿ ਰਾਤਾ ॥੫॥੨॥

**ਮ. ੩ :** ਹਰਿ ਪ੍ਰਭੂ ਦਾ ਜਸ (*ਸੋਹਿਲਾ*) ਸੱਚਾ ਹੈ, ਗੋਬਿੰਦ ਦਾ ਨਾਮ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। (ਜਿਸ ਨੂੰ ਨਾਮ ਮਿਲਦਾ ਹੈ ਉਹ) ਹਰ ਰੋਜ਼ ਨਾਮ ਸਲਾਹੁੰਦਾ ਹੈ ਅਤੇ ਹਰਿ ਨੂੰ ਜਪਣ ਨਾਲ ਮਨ ਵਿਚ ਆਨੰਦ (ਬਣਿਆ ਰਹਿੰਦਾ ਹੈ)। ਪ੍ਰਭੂ ਪੂਰਣ ਪਰਮਾਨੰਦ ਹੈ, ਵਡਿਆਂ ਭਾਗਾਂ ਨਾਲ ਹੀ ਪਾਇਆ ਜਾ ਸਕੀਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਨਾਮ ਨੂੰ ਸਲਾਹਿਆ ਹੈ, ਉਨ੍ਹਾਂ ਦਾ ਮਨ ਤਨ (ਹਰਿ-ਭਗਤੀ ਨਾਲੋਂ) ਟੁੱਟਦਾ ਨਹੀਂ ਹੈ।੨।

**ਪਉੜੀ :** (ਜੇ) ਕੋਈ ਸਤਿਗੁਰੂ ਦਾ ਨਿੰਦਕ ਹੋਵੇ, ਫਿਰ ਗੁਰੂ ਦੀ ਸ਼ਰਣ ਵਿਚ ਆ ਜਾਵੇ, (ਤਾਂ) ਸਤਿਗੁਰੂ ਪਿਛਲੇ ਗੁਨਾਹ ਬਖ਼ਸ਼ ਲੈਂਦਾ ਹੈ ਅਤੇ ਸਤਿਸੰਗਤ ਨਾਲ ਰਲਾ ਦਿੰਦਾ ਹੈ। ਜਿਵੇਂ ਮੀਂਹ ਪੈਣ 'ਤੇ ਗਲੀਆਂ, ਨਾਲਿਆਂ ਅਤੇ ਟੋਭਿਆਂ ਦਾ ਜਲ ਗੰਗਾ (*ਸੁਰਸਰੀ*) ਵਿਚ ਜਾ ਪੈਂਦਾ ਹੈ, ਗੰਗਾ ਵਿਚ ਮਿਲ ਕੇ (ਉਹ) ਪਵਿਤਰ ਅਤੇ ਸਵੱਛ ਹੋ ਜਾਂਦਾ ਹੈ। ਇਸ ਤਰ੍ਹਾਂ ਦੀ ਵਡਿਆਈ ਨਿਰਵੈਰ ਸਤਿਗੁਰੂ ਵਿਚ ਵੀ ਹੈ, ਜਿਸ ਨੂੰ ਮਿਲਣ ਨਾਲ ਤ੍ਰਿਸ਼ਨਾ ਅਤੇ ਭੁਖ ਦੂਰ ਹੋ ਜਾਂਦੀਆਂ ਹਨ, ਤੁਰਤ ਸ਼ਾਂਤੀ ਮਿਲ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਇਹ ਅਸਚਰਜ ਮੇਰੇ ਸੱਚੇ ਹਰਿ ਸ਼ਾਹ ਦਾ ਵੇਖੋ ਕਿ ਜੋ ਸਤਿਗੁਰੂ ਨੂੰ ਮਾਨਤਾ ਦਿੰਦਾ ਹੈ, ਉਹ ਸਭ ਨੂੰ ਚੰਗਾ ਲਗਦਾ ਹੈ।੧੩।੧।ਸੁਧੁ।

**ਬਿਲਾਵਲੁ ਬਾਣੀ ਭਗਤਾਂ ਕੀ ਕਬੀਰ ਜੀਉ ਕੀ**

ਹੇ (ਪ੍ਰਾਣੀ)! ਇਹ ਸੰਸਾਰ ਅਜਿਹਾ ਤਮਾਸ਼ਾ (*ਪੇਖਨਾ*) ਹੈ ਕਿ ਕੋਈ (ਜੀਵ ਹਮੇਸ਼ਾ ਲਈ ਜੀਉਂਦਾ) ਰਹਿ ਨਹੀਂ ਸਕਦਾ। ਤੁਸੀਂ ਸਿਧੇ ਸਿਧੇ ਰਸਤੇ (*ਰੇਗਿ*) ਉਪਰ ਚਲੋ, ਨਹੀਂ ਤਾਂ (ਜਮ) ਤਕੜਾ ਧਕਾ (*ਕੁਧਕਾ*) ਦਿੰਦਾ ਹੈ।੧।ਰਹਾਉ।(ਭਾਵੇਂ ਕੋਈ) ਬਾਲਕ, ਬੁਢਾ ਜਾਂ ਜਵਾਨ ਹੋਵੇ, ਸਭ ਨੂੰ (ਇਥੋਂ) ਜਮ ਲੈ ਜਾਂਦਾ ਹੈ। ਵਿਚਾਰੇ ਮਨੁੱਖ ਨੂੰ ਚੂਹਾ ਬਣਾਇਆ ਹੋਇਆ ਹੈ, ਮ੍ਰਿਤੂ ਰੂਪ ਬਿਲੀ ਖਾਈ ਜਾ ਰਹੀ ਹੈ।੧। (ਮਨੁੱਖ ਭਾਵੇਂ) ਧਨਵਾਨ ਹੋਵੇ ਜਾਂ ਨਿਰਧਨ ਮੰਨਿਆ ਜਾਵੇ, ਮੌਤ ਨੂੰ ਕਿਸੇ ਦੀ ਪਰਵਾਹ (*ਕਾਨੀ*) ਨਹੀਂ ਹੈ। ਮੌਤ ਅਜਿਹੀ ਬਲਵਾਨ (*ਥਡਾਨੀ*) ਹੈ ਕਿ ਰਾਜਾ ਅਤੇ ਪ੍ਰਜਾ ਨੂੰ ਸਮਾਨ ਰੂਪ ਵਿਚ ਮਾਰਦੀ ਹੈ।੨। ਹਰਿ ਦੇ ਸੇਵਕ ਜੋ ਹਰਿ ਨੂੰ ਚੰਗੇ ਲਗਦੇ ਹਨ, ਉਨ੍ਹਾਂ ਦੀ ਕਥਾ ਨਿਰਾਲੀ ਹੈ। ਉਹ ਨ ਆਉਂਦੇ ਹਨ, ਨ ਜਾਂਦੇ ਹਨ, ਨ ਕਦੇ ਮਰਦੇ ਹਨ, ਪਾਰਬ੍ਰਹਮ (ਉਨ੍ਹਾਂ ਦਾ) ਸੰਗੀ ਸਾਥੀ ਹੈ।੩। ਪੁੱਤਰ, ਇਸਤਰੀ, ਲਛਮੀ ਅਤੇ ਮਾਇਆ ਨੂੰ ਤਿਆਗ ਦਿਓ, (ਇਹ ਗੱਲ) ਹਿਰਦੇ ਵਿਚ ਸਮਝ ਲਵੋ। ਕਬੀਰ ਦਾ ਕਥਨ ਹੈ ਕਿ ਹੇ ਸੰਤੋ! ਸੁਣੋ, (ਇਸ ਤਰ੍ਹਾਂ ਦੇ ਕੀਤੇ ਤਿਆਗ ਕਾਰਣ) ਪ੍ਰਭੂ ਮਿਲ ਪੈਂਦਾ ਹੈ।੪।੧।

**ਬਿਲਾਵਲੁ**

(ਮੈਂ) ਵਿਦਿਆ ਨਹੀਂ ਪੜ੍ਹਦਾ, ਵਾਦ-ਵਿਵਾਦ ਕਰਨਾ ਵੀ ਨਹੀਂ ਜਾਣਦਾ। ਹਰਿ ਦੇ ਗੁਣਾਂ ਦਾ ਗਾਇਨ ਕਰਦਿਆਂ ਅਤੇ ਸੁਣਦਿਆਂ ਮਸਤਾਨਾ ਬਣਿਆ ਰਹਿੰਦਾ ਹਾਂ।੧। ਹੇ ਮੇਰੇ ਬਾਬਾ! ਮੈਂ ਦੀਵਾਨਾ ਹਾਂ, ਸਾਰੀ ਲੋਕਾਈ ਸਿਆਣੀ ਹੈ, ਮੈਂ ਦੀਵਾਨਾ ਹਾਂ। ਮੈਂ ਵਿਗੜਿਆ ਹੋਇਆ ਹਾਂ, (ਪਰ ਮੇਰੇ ਪਿਛੇ ਲਗ ਕੇ) ਹੋਰ ਨ ਵਿਗੜਿਓ।੧। ਰਹਾਉ। (ਮੈਂ) ਆਪ ਦੀਵਾਨਾ ਨਹੀਂ ਹੋਇਆ, (ਮੈਨੂੰ ਤਾਂ) ਪ੍ਰਭੂ ਨੇ ਦੀਵਾਨਾ ਕਰ ਦਿੱਤਾ ਹੈ। ਸਤਿਗੁਰੂ ਨੇ ਮੇਰਾ ਭਰਮ ਨਸ਼ਟ ਕਰ ਦਿੱਤਾ।੨। ਮੈਂ ਵਿਗੜੇ ਹੋਏ ਨੇ ਆਪਣੀ ਮਤਿ ਖੋਹ ਲਈ ਹੈ, ਮਤਾਂ ਕੋਈ ਮੇਰੇ ਕਰਕੇ ਭਰਮ ਵਿਚ ਭੁਲਿਓ।੩। ਉਹ ਦੀਵਾਨਾ ਹੈ, ਜੋ ਆਪਣੇ ਨਿਜ ਰੂਪ ਨੂੰ ਨਹੀਂ ਪਛਾਣਦਾ। (ਜੇ ਉਹ) ਆਪਣੇ ਨਿਜ ਰੂਪ ਨੂੰ ਪਛਾਣ ਲਏ, ਤਾਂ (ਸਰਬਤ੍ਰ) ਇਕ ਪ੍ਰਭੂ ਨੂੰ (ਵਸਦਾ) ਜਾਣਦਾ ਹੈ।੪। ਰਾਮ ਦੇ ਰੰਗ ਵਿਚ ਰੰਗਿਆ ਹੋਇਆ ਕਬੀਰ ਕਹਿੰਦਾ ਹੈ ਕਿ (ਜੋ ਵਿਅਕਤੀ) ਹੁਣ (ਮਨੁੱਖ ਜਨਮ ਵਿਚ ਪ੍ਰਭੂ ਪ੍ਰੇਮ ਵਿਚ) ਨਹੀਂ ਮਸਤਦਾ, (ਫਿਰ ਉਹ) ਕਦੇ ਹੀ ਨਹੀਂ ਮਸਤ ਸਕਦਾ।੫।੨।

ਬਿਲਾਵਲੁ ॥
ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥੧॥
ਕਿਉ ਛੂਟਉ ਕੈਸੇ ਤਰਉ ਭਵ ਜਲ ਨਿਧਿ ਭਾਰੀ ॥
ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਾਰੀ ॥੧॥ ਰਹਾਉ ॥
ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ ॥੨॥
ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ ॥
ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ ॥੩॥
ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ ॥
ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ ॥੪॥੩॥

ਬਿਲਾਵਲੁ ॥
ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥
ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥੧॥
ਹਮਾਰੇ ਕੁਲ ਕਉਨੇ ਰਾਮੁ ਕਹਿਓ ॥
ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ ਰਹਾਉ ॥
ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ ॥
ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥੨॥
ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥
ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥੩॥
ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ ॥
ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ ॥੪॥੪॥

ਬਿਲਾਵਲੁ ॥
ਕੋਊ ਹਰਿ ਸਮਾਨਿ ਨਹੀ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥੧॥ ਰਹਾਉ ॥
ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ ॥
ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ ॥੧॥
ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥
ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ ॥੨॥੫॥

ਬਿਲਾਵਲੁ ॥
ਰਾਖਿ ਲੇਹੁ ਹਮ ਤੇ ਬਿਗਰੀ ॥
ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ ॥੧॥ ਰਹਾਉ ॥

**ਬਿਲਾਵਲੁ**

ਘਰ ਛਡ ਕੇ ਜੰਗਲ ਵਿਚ ਜਾਈਏ ਅਤੇ ਕੰਦ-ਮੂਲ ਚੁਣ ਕੇ ਖਾਈਏ, ਫਿਰ ਵੀ ਭੈੜਾ ਪਾਪੀ ਮਨ ਵਿਕਾਰ ਨਹੀਂ ਛਡਦਾ।੧। (ਮੈਂ) ਕਿਵੇਂ ਖ਼ਲਾਸ ਹੋਵਾਂ, ਕਿਵੇਂ ਵਡੇ ਭਵ-ਸਾਗਰ ਨੂੰ ਤਰਾਂ। ਹੇ ਮੇਰੇ ਬੀਠੁਲ (ਪ੍ਰਭੂ)! ਮੈਨੂੰ ਬਚਾ ਲੈ, ਬਚਾ ਲੈ, (ਮੈਂ) ਦਾਸ ਤੇਰੀ ਸ਼ਰਣ ਵਿਚ ਹਾਂ।੧।ਰਹਾਉ। ਵਖ ਵਖ ਵਿਸ਼ਿਆਂ ਦੀ ਵਾਸਨਾ ਨੂੰ ਛਡਿਆ ਨਹੀਂ ਜਾ ਸਕੀਦਾ। (ਮਨ ਨੂੰ) ਅਨੇਕ ਯਤਨ ਕਰਕੇ ਰੋਕ ਕੇ ਰਖੀਦਾ ਹੈ, (ਇਹ) ਫਿਰ ਫਿਰ ਵਿਸ਼ਿਆਂ ਵਿਚ ਫਸਦਾ ਹੈ।੨। ਜੋਬਨ ਵਾਲਾ ਜੀਵਨ ਚਲਾ ਗਿਆ, ਬੁਢਾਪਾ (ਆ ਗਿਆ। ਪਰ) ਕੋਈ ਚੰਗਾ (*ਨੀਕਾ*) ਕੰਮ ਨਹੀਂ ਕੀਤਾ। ਇਹ ਜੀਵਨ (*ਜੀਅਰਾ*) ਨਿਰਮੋਲਕ ਸੀ, (ਪਰ ਮਾਇਆ ਨਾਲ) ਲਗ ਕੇ ਕੌਡੀ ਦੇ ਬਾਰਬਰ (*ਮੀਕਾ*) ਹੋ ਗਿਆ ਹੈ।੩। ਕਬੀਰ ਦਾ ਕਥਨ ਹੈ ਕਿ ਹੇ ਮੇਰੇ ਪ੍ਰਭੂ (*ਮਾਧਵਾ*)! ਤੂੰ ਸਰਬ ਵਿਆਪਕ ਹੈਂ। ਤੇਰੇ ਵਰਗਾ ਕੋਈ ਦਿਆਲ ਨਹੀਂ ਅਤੇ ਮੇਰੇ ਵਰਗਾ ਕੋਈ ਪਾਪੀ ਨਹੀਂ ਹੈ।੪।੩।

**ਬਿਲਾਵਲੁ**

(ਕਬੀਰ ਦੀ ਮਾਤਾ ਅਨੁਸਾਰ ਕਿ ਕਬੀਰ) ਰੋਜ਼ ਉਠ ਕੇ (ਪਾਣੀ ਦੀ) ਕੋਰੀ ਘੜੀ (ਭਰ ਕੇ ਲੈ) ਆਉਂਦਾ ਰਿਹਾ ਹੈ (ਅਤੇ ਪੂਜਾ ਵਾਲੀ ਥਾਂ ਨੂੰ) ਲੇਪਦਿਆਂ ਹੀ ਜੀਵਨ ਗੁਜ਼ਾਰ ਦਿੱਤਾ ਹੈ। (ਇਸ ਨੂੰ) ਤਾਣੇ ਪੇਟੇ ਵਾਲਾ (ਖਡੀ ਦਾ ਕੰਮ) ਕੁਝ ਵੀ ਨਹੀਂ ਸੁਝਦਾ, (ਬਸ) ਹਰਿ ਹਰਿ (ਦੇ ਨਾਮ) ਰਸ ਨਾਲ ਲਿਪਟਿਆ ਪਿਆ ਹੈ।੧। ਸਾਡੇ ਖ਼ਾਨਦਾਨ ਵਿਚ ਕਿਸ ਨੇ ਰਾਮ (ਦਾ ਨਾਮ) ਕਿਹਾ ਹੈ? ਜਦ ਦੀ (ਇਸ) ਔਤਰੇ ਨੇ (ਹੱਥ ਵਿਚ) ਮਾਲਾ ਫੜੀ ਹੈ, ਤਦ ਦਾ (ਘਰ ਵਿਚ) ਸੁਖ ਨਹੀਂ ਹੋਇਆ।੧।ਰਹਾਉ। ਹੇ ਜਿਠਾਣੀਏ! ਸੁਣੋ! ਹੇ ਦਿਰਾਣੀਏ! ਸੁਣੋ, ਇਕ ਅਸਚਰਜ ਹੋਇਆ ਹੈ। ਸੂਤਰ ਸਾਤਰ ਦਾ (ਕਾਰੋਬਾਰ) ਇਸ ਮੁੰਡੇ ਨੇ ਖੋਹ ਦਿੱਤਾ ਹੈ; ਇਹ ਮੁੰਡਾ (ਭਲਾ) ਮਰ ਕਿਉਂ ਨਹੀਂ ਜਾਂਦਾ?।੨। (ਉਤਰ ਵਿਚ ਕਬੀਰ ਕਹਿੰਦਾ ਹੈ ਕਿ ਹੇ ਮਾਤਾ! ਜੋ) ਇਕ ਹਰਿ ਸਾਰੇ ਸੁਖਾਂ ਦਾ ਸੁਆਮੀ ਹੈ, ਗੁਰੂ ਨੇ (ਮੈਨੂੰ) ਉਸ ਦਾ ਨਾਮ ਬਖ਼ਸ਼ਿਆ ਹੈ। ਜਿਸ ਨੇ ਸੰਤ ਪ੍ਰਹਿਲਾਦ ਦੀ ਪੈਜ ਰਖੀ ਅਤੇ ਹਰਨਾਖਸ਼ ਨੂੰ ਨਹੁਆਂ ਨਾਲ ਪਾੜ ਦਿੱਤਾ।੩। ਕਬੀਰ ਦਾ ਕਥਨ ਹੈ ਕਿ (ਮੈਂ) ਘਰ ਦੇ ਦੇਵਤਾ ਅਤੇ ਪਿਤਰਾਂ (ਅਰਥਾਤ ਪੂਰਵਜਾਂ) ਦੀ (ਮਰਯਾਦਾ) ਛਡ ਦਿੱਤੀ ਹੈ ਅਤੇ ਗੁਰੂ ਦਾ ਸ਼ਬਦ ਗ੍ਰਹਿਣ ਕਰ ਲਿਆ ਹੈ, (ਕਿਉਂਕਿ ਉਸ ਦਾ ਨਾਮ) ਸਭ ਪਾਪਾਂ ਨੂੰ ਨਸ਼ਟ ਕਰਨ ਵਾਲਾ ਹੈ, ਸੰਤਾਂ ਤੋਂ (ਉਸ ਦਾ ਨਾਮ) ਲੈ ਕੇ (ਭਵ-ਸਾਗਰ ਤੋਂ) ਪਾਰ ਲੰਘ ਗਿਆ ਹਾਂ।੪।੪।

**ਬਿਲਾਵਲੁ**

ਹਰਿ ਦੇ ਸਮਾਨ (ਇਸ ਸੰਸਾਰ ਵਿਚ) ਕੋਈ ਰਾਜਾ ਨਹੀਂ ਹੈ। ਇਹ (ਲੌਕਿਕ) ਰਾਜੇ ਚਾਰ ਦਿਨਾਂ ਦੇ (ਥੁੜ ਚਿਰੇ) ਹਨ ਅਤੇ ਝੂਠੇ ਦਿਖਾਵੇ ਕਰ ਰਹੇ ਹਨ।੧।ਰਹਾਉ। (ਹੇ ਪ੍ਰਭੂ!) ਤੇਰਾ ਸੇਵਕ ਹੋ ਕੇ ਉਹ ਭਲਾ ਕਿਵੇਂ ਡੋਲੇ? (ਕਿਉਂਕਿ ਤੇਰੇ ਭਗਤ ਦਾ ਪ੍ਰਤਾਪ) ਤਿੰਨਾਂ ਲੋਕਾਂ ਉਤੇ ਛਾਇਆ ਰਹਿੰਦਾ ਹੈ। (ਤੇਰੇ) ਸੇਵਕ ਵਲ ਕੋਈ ਹੱਥ ਨਹੀਂ ਚੁਕ ਸਕਦਾ, (ਉਸ ਦੇ ਸਾਹਮਣੇ) ਬੋਲ ਸਕਣ ਦੇ ਵੀ (ਕੋਈ) ਯੋਗ ਜਾਂ ਲਾਇਕ (*ਅੰਦਾਜਾ*) ਨਹੀਂ ਹੈ।੧। ਹੇ ਮੇਰੇ ਬੇਸਮਝ ਮੂਰਖ ਮਨ! (ਉਸ ਪ੍ਰਭੂ ਨੂੰ) ਚੇਤੇ ਕਰ, (ਤਾਂ ਜੋ ਤੇਰੇ ਅੰਦਰ) ਅਨਹਦ ਸ਼ਬਦ ਦੇ ਵਾਜੇ ਵਜਣ ਲਗ ਜਾਣ। ਕਬੀਰ ਦਾ ਕਥਨ ਹੈ ਕਿ (ਮੇਰਾ) ਸੰਸ਼ਾ ਅਤੇ ਭਰਮ ਨਸ਼ਟ ਹੋ ਗਏ ਹਨ (ਕਿਉਂਕਿ ਪ੍ਰਭੂ) ਧ੍ਰੂਹ, ਪ੍ਰਹਿਲਾਦ ਵਾਂਗ (ਆਪਣੇ ਸੇਵਕ ਨੂੰ ਅਵੱਸ਼) ਨਿਵਾਜਦਾ ਹੈ।੨।੫।

**ਬਿਲਾਵਲੁ**

(ਹੇ ਪ੍ਰਭੂ!) ਮੇਰੇ ਤੋਂ ਕੀ ਭੁਲ (*ਬਿਗਰੀ*) ਹੋਈ ਹੈ, (ਮੈਨੂੰ) ਬਚਾ ਲੈ। (ਮੇਰਾ) ਨ ਚੰਗਾ ਸੁਭਾ ਹੈ, ਨ ਧਰਮ (ਪਾਲਿਆ ਹੈ), ਨ ਜਪ ਅਤੇ ਭਗਤੀ ਕੀਤੀ ਹੈ, (ਸਗੋਂ) ਹੰਕਾਰ ਕਾਰਣ ਟੇਢਤਾ ਹੀ

ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ ॥
ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ ॥੧॥
ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ॥
ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ ॥੨॥੬॥

ਬਿਲਾਵਲੁ ॥
ਦਰਮਾਦੇ ਠਾਢੇ ਦਰਬਾਰਿ ॥
ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥੧॥ ਰਹਾਉ ॥
ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ਹ ਸੁਨੀਅਤੁ ਸੁਜਸੁ ਤੁਮ੍ਹਾਰ ॥
ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ਹ ਹੀ ਤੇ ਮੇਰੋ ਨਿਸਤਾਰੁ ॥੧॥
ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥
ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ ॥੨॥੭॥

ਬਿਲਾਵਲੁ ॥
ਡੰਡਾ ਮੁੰਦ੍ਰਾ ਖਿੰਥਾ ਆਧਾਰੀ ॥ ਭ੍ਰਮ ਕੈ ਭਾਇ ਭਵੈ ਭੇਖਧਾਰੀ ॥੧॥
ਆਸਨੁ ਪਵਨ ਦੂਰਿ ਕਰਿ ਬਵਰੇ ॥ ਛੋਡਿ ਕਪਟੁ ਨਿਤ ਹਰਿ ਭਜੁ ਬਵਰੇ ॥੧॥ ਰਹਾਉ॥
ਜਿਹ ਤੂ ਜਾਚਹਿ ਸੋ ਤ੍ਰਿਭਵਨ ਭੋਗੀ ॥ ਕਹਿ ਕਬੀਰ ਕੇਸੌ ਜਗਿ ਜੋਗੀ ॥੨॥੮॥

ਬਿਲਾਵਲੁ ॥
ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਹਰੇ ਚਰਨ ਬਿਸਾਰੇ ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥੧॥ ਰਹਾਉ ॥
ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥
ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ ਬਾਂਧੇ ਆਪ ਬਚੰਨੀ ॥੧॥
ਕਿਆ ਖੇਤੀ ਕਿਆ ਲੇਵਾ ਦੇਈ ਪਰਪੰਚ ਝੂਠੁ ਗੁਮਾਨਾ ॥
ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ ॥੨॥੯॥

ਬਿਲਾਵਲੁ ॥
ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥
ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ ॥੧॥
ਰੇ ਮਨ ਹਰਿ ਭਜੁ ਭ੍ਰਮੁ ਤਜਹੁ ਜਗਜੀਵਨ ਰਾਮ ॥੧॥ ਰਹਾਉ ॥
ਆਵਤ ਕਛੂ ਨ ਦੀਸਈ ਨਹ ਦੀਸੈ ਜਾਤ ॥
ਜਹ ਉਪਜੈ ਬਿਨਸੈ ਤਹੀ ਜੈਸੇ ਪੁਰਿਵਨ ਪਾਤ ॥੨॥
ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ ॥
ਕਹਿ ਕਬੀਰ ਸੇਵਾ ਕਰਹੁ ਮਨ ਮੰਝਿ ਮੁਰਾਰਿ ॥੩॥੧੦॥

ਪਕੜੀ ਹੋਈ ਹੈ।੧।ਰਹਾਉ। ਇਸ ਕਾਇਆ ਨੂੰ ਅਮਰ ਜਾਣ ਕੇ ਪਾਲਿਆ ਹੈ, (ਪਰ) ਇਹ ਕੱਚੀ ਘੜੀ ਦੇ ਸਮਾਨ ਨਾਸ਼ਮਾਨ ਹੈ। ਜਿਸ (ਪ੍ਰਭੂ) ਨੇ ਸਾਨੂੰ ਸਵਾਰ ਕੇ ਨਿਵਾਜਿਆ ਹੈ, ਉਸ ਨੂੰ ਭੁਲਾ ਕੇ (ਇਹ ਦੇਹ) ਹੋਰਾਂ (ਪਦਾਰਥਾਂ ਵਿਚ) ਲਗ ਰਹੀ ਹੈ।੧। (ਹੇ ਪ੍ਰਭੂ! ਅਸੀਂ) ਤੇਰੇ ਚੋਰ (*ਸੰਧਿਕ*) ਹਾਂ, ਸਾਧ ਨਹੀਂ ਕਹੇ ਜਾ ਸਕਦੇ, ਤੇਰੇ ਚਰਣਾਂ ਦੀ ਸ਼ਰਣ ਵਿਚ ਆ ਪਏ ਹਾਂ। ਕਬੀਰ ਦਾ ਕਥਨ ਹੈ ਕਿ (ਹੇ ਪ੍ਰਭੂ!) ਇਹ ਬੇਨਤੀ ਸੁਣੋ, (ਮੈਨੂੰ) ਜਮ ਦੀ ਖ਼ਬਰ ਨ ਭੇਜਣਾ (ਭਾਵ—ਉਸ ਤੋਂ ਬਚਾ ਲੈਣਾ)।੨।੬।

**ਬਿਲਾਵਲੁ**

(ਹੇ ਪ੍ਰਭੂ!) ਮੈਂ ਆਜਿਜ਼ (*ਦਰਮਾਦੇ*) ਹੋ ਕੇ ਤੇਰੇ ਦੁਆਰ ਉਪਰ ਖੜੋਤਾ ਹਾਂ। ਤੇਰੇ ਬਿਨਾ ਕੌਣ ਮੇਰੀ ਖ਼ਬਰ-ਸਾਰ ਲਏ? (ਇਸ ਲਈ ਮੈਨੂੰ) ਦੁਆਰ ਖੋਲ੍ਹ ਕੇ ਦਰਸ਼ਨ ਦਿਓ।੧।ਰਹਾਉ। ਤੁਸੀਂ ਧਨ ਦੇ ਮਾਲਕ ਹੋ, ਉਦਾਰ ਅਤੇ ਤਿਆਗੀ ਹੋ, ਤੁਹਾਡਾ ਜਸ ਕੰਨਾਂ ਨਾਲ ਸੁਣਦਾ ਹਾਂ। (ਮੈਂ) ਕਿਸ ਪਾਸੋਂ ਮੰਗਾਂ, ਸਭ ਕੰਗਾਲ ਹੀ ਦਿਸਦੇ ਹਨ, ਤੁਹਾਡੇ ਰਾਹੀਂ ਹੀ ਮੇਰਾ ਪਾਰ-ਉਤਾਰਾ ਹੋਣਾ ਹੈ।੧। ਜੈਦੇਵ, ਨਾਮਦੇਵ, ਸੁਦਾਮਾ ਬ੍ਰਾਹਮਣ (ਉਨ੍ਹਾਂ ਉਪਰ ਤੇਰੀ) ਅਪਾਰ ਕ੍ਰਿਪਾ ਹੋਈ ਹੈ। ਕਬੀਰ ਦਾ ਕਥਨ ਹੈ ਕਿ ਤੁਸੀਂ ਸਮਰਥ ਦਾਤੇ ਹੋ, ਚਾਰ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਦਿੰਦਿਆਂ (ਤੁਹਾਨੂੰ) ਦੇਰ ਨਹੀਂ ਲਗਦੀ।੨।੭।

**ਬਿਲਾਵਲੁ**

(ਹੇ ਜੋਗੀ! ਤੂੰ) ਭਰਮ ਵਿਚ ਪੈ ਕੇ ਡੰਡਾ, ਮੁੰਦਰਾਂ, ਖ਼ਫ਼ਨੀ ਅਤੇ ਝੋਲੀ (ਧਾਰਣ ਕਰਕੇ) ਭੇਖਧਾਰੀ ਬਣਿਆ ਫਿਰਦਾ ਹੈਂ।੧। ਹੇ ਮੂਰਖ! ਆਸਣ ਲਗਾ ਕੇ ਪ੍ਰਾਣਾਯਾਮ (ਦਾ ਕਰਮ) ਛਡ ਦੇ। ਹੇ ਕਮਲੇ! ਕਪਟ ਛਡ ਦੇ ਅਤੇ ਹਰ ਰੋਜ਼ ਹਰਿ ਦਾ ਭਜਨ ਕਰ।੧।ਰਹਾਉ। (ਹੇ ਜੋਗੀ!) ਜਿਸ (ਮਾਇਆ) ਨੂੰ ਤੂੰ ਮੰਗਦਾ ਹੈਂ, ਉਹ ਤਿੰਨ ਲੋਕਾਂ (*ਤ੍ਰਿਭਵਨ*) ਦੀ ਭੋਗੀ ਹੋਈ ਹੈ। ਕਬੀਰ ਦਾ ਕਥਨ ਹੈ ਕਿ ਜਗਤ ਵਿਚ (ਕੇਵਲ) ਪ੍ਰਭੂ (*ਕੇਸੌ*) ਹੀ ਜੋਗੀ ਹੈ, (ਉਸ ਨਾਲ ਜੁੜ)।੨।੮।

**ਬਿਲਾਵਲੁ**

ਹੇ ਜਗਦੀਸ਼! ਹੇ ਗੁਸਾਈ! (ਤੇਰੀ ਪੈਦਾ ਕੀਤੀ ਹੋਈ) ਇਸ ਮਾਇਆ ਨੇ (ਲੋਕਾਂ ਦੇ ਮਨਾਂ ਵਿਚੋਂ) ਤੇਰੇ ਚਰਣ ਭੁਲਾ ਦਿੱਤੇ ਹਨ। (ਤੇਰੇ) ਸੇਵਕਾਂ (ਦੇ ਮਨ ਵਿਚ ਤੇਰੇ ਪ੍ਰਤਿ) ਜ਼ੱਰਾ ਜਿੰਨੀ ਪ੍ਰੀਤ ਵੀ ਪੈਦਾ ਨਹੀਂ ਹੁੰਦੀ, (ਤੇਰੇ) ਸੇਵਕ ਵਿਚਾਰੇ ਕੀ ਕਰਨ।੧।ਰਹਾਉ। (ਇਹ) ਤਨ ਧਿੱਕਾਰਨਯੋਗ ਹੈ, ਧਨ ਧਿੱਕਾਰਨਯੋਗ ਹੈ, ਇਹ ਮਾਇਆ ਵੀ ਧਿੱਕਾਰਨਯੋਗ ਹੈ, ਧਿੱਕਾਰ ਹੈ, ਧਿੱਕਾਰ ਹੈ ਫ਼ਰੇਬ (*ਫੰਨੀ*) ਵਾਲੀ ਬੁੱਧੀ ਨੂੰ ਵੀ। ਹੇ ਪ੍ਰਭੂ! ਇਸ ਮਾਇਆ ਨੂੰ ਆਪਣੇ ਹੁਕਮ (*ਬਚੰਨੀ*) ਨਾਲ ਚੰਗੀ ਤਰ੍ਹਾਂ ਕਾਬੂ ਵਿਚ ਰਖੋ।੧। ਕੀ ਖੇਤੀ ਅਤੇ ਕੀ ਲੈਣ-ਦੇਣ (ਅਰਥਾਤ ਵਣਜ-ਵਪਾਰ), ਸਾਰੇ ਪਸਾਰੇ ਦਾ ਮਾਣ ਝੂਠਾ ਹੈ। ਕਬੀਰ ਦਾ ਕਥਨ ਹੈ ਕਿ ਓੜਕ (*ਨਿਦਾਨਾ*) ਮੌਤ ਦੇ ਆਉਣ 'ਤੇ ਅੰਤ ਨੂੰ ਇਹ ਖੁਆਰ ਹੁੰਦੇ ਹਨ।੨।੯।

**ਬਿਲਾਵਲੁ**

ਸ਼ਰੀਰ ਰੂਪ ਸਰੋਵਰ ਵਿਚ (ਪ੍ਰਭੂ ਰੂਪ) ਅਨੂਪਮ ਕਮਲ ਹੈ। ਉਹ ਪਰਮ ਜੋਤਿ ਵਾਲਾ ਪੁਰਸ਼ੋਤਮ ਹੈ ਜਿਸ ਦਾ ਕੋਈ ਰੂਪ ਜਾਂ ਚਿੰਨ੍ਹ ਨਹੀਂ ਹੈ।੧। ਹੇ ਮਨ! ਭਰਮ ਨੂੰ ਛਡ ਦੇ, ਹਰਿ ਨੂੰ ਭਜ (ਜੋ) ਜਗਤ ਨੂੰ ਜੀਵਨ (ਦੇਣ ਵਾਲਾ) ਹੈ।੧।ਰਹਾਉ। (ਪ੍ਰਭੂ ਦੀ ਜੋਤਿ) ਨ ਆਉਂਦਿਆਂ ਕੁਝ ਦਿਸਦੀ ਹੈ ਅਤੇ ਨ ਜਾਂਦਿਆਂ ਦਿਸਦੀ ਹੈ। ਜਿਥੋਂ ਪੈਦਾ ਹੁੰਦੀ ਹੈ, ਉਥੇ ਹੀ ਵਿਲੀਨ ਹੋ ਜਾਂਦੀ ਹੈ, ਜਿਵੇਂ ਚੌਪਤੀ (*ਪੁਰਿਵਨ*) ਦੇ ਪਤਰ (ਪਾਣੀ ਵਿਚੋਂ ਪੈਦਾ ਹੋ ਕੇ ਉਸੇ ਵਿਚ ਸਮਾ ਜਾਂਦੇ ਹਨ)।੨। ਜਿਸ ਨੇ ਸਹਿਜ ਸੁਖ ਦਾ ਵਿਚਾਰ ਕੀਤਾ ਹੈ, (ਉਸ ਨੇ) ਮਾਇਆ ਨੂੰ ਝੂਠਾ (ਸਿਧ) ਕਰਕੇ ਛਡ ਦਿੱਤਾ ਹੈ। ਕਬੀਰ ਦਾ ਕਥਨ ਹੈ ਕਿ (ਉਸ) ਮੁਰਾਰੀ (ਪ੍ਰਭੂ) ਦੀ ਸੇਵਾ ਕਰੋ, (ਜੋ) ਸਭ ਦੇ ਮਨ ਵਿਚ (ਵਸਦਾ) ਹੈ।੩।੧੦।

ਬਿਲਾਵਲੁ ॥
ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥
ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ ॥੧॥ ਰਹਾਉ ॥
ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥
ਕਾਸੀ ਫੂਟੀ ਪੰਡਿਤਾ ਧੁਨਿ ਕਹਾਂ ਸਮਾਈ ॥੧॥
ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥
ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ ॥੨॥
ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ ॥
ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ ॥੩॥੧੧॥

ਬਿਲਾਵਲੁ ॥
ਚਰਨ ਕਮਲ ਜਾ ਕੈ ਰਿਦੈ ਬਸਹਿ ਸੋ ਜਨੁ ਕਿਉ ਡੋਲੈ ਦੇਵ ॥
ਮਾਨੌ ਸਭ ਸੁਖ ਨਉ ਨਿਧਿ ਤਾ ਕੈ ਸਹਜਿ ਸਹਜਿ ਜਸੁ ਬੋਲੈ ਦੇਵ ॥ ਰਹਾਉ ॥
ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ ਖੋਲੈ ਦੇਵ ॥
ਬਾਰੰ ਬਾਰ ਮਾਇਆ ਤੇ ਅਟਕੈ ਲੈ ਨਰਜਾ ਮਨੁ ਤੋਲੈ ਦੇਵ ॥੧॥
ਜਹ ਉਹੁ ਜਾਇ ਤਹੀ ਸੁਖੁ ਪਾਵੈ ਮਾਇਆ ਤਾਸੁ ਨ ਝੋਲੈ ਦੇਵ ॥
ਕਹਿ ਕਬੀਰ ਮੇਰਾ ਮਨੁ ਮਾਨਿਆ ਰਾਮ ਪ੍ਰੀਤਿ ਕੀਓ ਲੈ ਦੇਵ ॥੨॥੧੨॥

ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ ੴ ਸਤਿਗੁਰ ਪ੍ਰਸਾਦਿ ॥
ਸਫਲ ਜਨਮੁ ਮੋ ਕਉ ਗੁਰ ਕੀਨਾ ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ ਰਹਾਉ ॥
ਨਾਮਦੇਇ ਸਿਮਰਨੁ ਕਰਿ ਜਾਨਾਂ ॥ ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥

ਬਿਲਾਵਲੁ ਬਾਣੀ ਰਵਿਦਾਸ ਭਗਤ ਕੀ ੴ ਸਤਿਗੁਰ ਪ੍ਰਸਾਦਿ ॥
ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥੧॥
ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥
ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ ॥੧॥ ਰਹਾਉ ॥
ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥
ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥

**ਬਿਲਾਵਲੁ**

ਗੋਬਿੰਦ ਨਾਲ ਲਿਵ ਲਗ ਗਈ ਹੈ, (ਇਸ ਲਈ) ਜਨਮ ਮਰਨ ਦਾ ਭਰਮ ਖ਼ਤਮ ਹੋ ਗਿਆ ਹੈ। ਗੁਰੂ ਦੀ ਸਿਖਿਆ (ਮੇਰੇ ਅੰਦਰ) ਜਾਗ ਪਈ ਹੈ, (ਇਸ ਕਰਕੇ) ਜੀਵਿਤ ਅਵਸਥਾ ਵਿਚ ਹੀ ਅਫੁਰ ਅਵਸਥਾ (*ਸੁੰਨ*) ਵਿਚ ਸਮਾ ਗਿਆ ਹਾਂ।੧।ਰਹਾਉ। ਕਾਂਸੀ (ਦੇ ਭਾਂਡੇ) ਵਿਚੋਂ ਪੈਦਾ ਹੋਣ ਵਾਲੀ ਧੁਨ ਕਾਂਸੀ (ਦੇ ਭਾਂਡੇ) ਵਿਚ ਹੀ ਸਮਾ ਜਾਂਦੀ ਹੈ। ਹੇ ਪੰਡਿਤ! ਕਾਂਸੀ (ਦੇ ਬਰਤਨ ਦੇ) ਟੁਟਣ 'ਤੇ ਧੁਨ ਕਿਥੇ ਜਾ ਸਮਾਉਂਦੀ ਹੈ।੧। ਤਿੰਨ ਗੁਣਾਂ (ਰਜੋ, ਸਤੋ, ਤਮੋ) ਦੇ ਮੇਲ (ਭਾਵ ਸੰਸਾਰ) ਵਿਚ ਮੈਂ ਵੇਖਿਆ ਹੈ ਕਿ ਹਰ ਇਕ ਸ਼ਰੀਰ ਵਿਚ (ਉਸ ਪ੍ਰਭੂ ਦੀ) ਜੋਤਿ ਜਗ ਰਹੀ ਹੈ। ਅਜਿਹੀ ਬੁੱਧੀ ਪ੍ਰਗਟ (*ਸਮਾਚਰੀ*) ਹੋਈ ਹੈ ਕਿ ਸ਼ਰੀਰ ਵਿਚ ਹੀ ਤਿਆਗੀ ਹੋ ਗਿਆ ਹਾਂ।੨। ਆਪਣੇ ਆਪ ਨੂੰ ਆਪੇ ਤੋਂ ਹੀ ਜਾਣ ਲਿਆ ਹੈ ਅਤੇ ਜੀਵ-ਜੋਤਿ ਬ੍ਰਹਮ-ਜੋਤਿ ਵਿਚ ਸਮਾ ਗਈ ਹੈ। ਕਬੀਰ ਦਾ ਕਥਨ ਹੈ ਕਿ ਹੁਣ ਮੈਂ ਪ੍ਰਭੂ ਨੂੰ ਜਾਣ ਲਿਆ ਹੈ ਅਤੇ ਉਸ ਨਾਲ (ਮੇਰਾ) ਮਨ ਮੰਨ ਗਿਆ ਹੈ।੩।੧੧।

**ਬਿਲਾਵਲੁ**

ਹੇ ਪ੍ਰਭੂ! (ਤੇਰੇ) ਚਰਣ ਕਮਲ ਜਿਸ (ਮਨੁੱਖ) ਦੇ ਹਿਰਦੇ ਵਿਚ ਵਸਦੇ ਹਨ, ਉਹ ਸੇਵਕ (ਭਲਾ) ਕਿਵੇਂ ਡੋਲ ਸਕਦਾ ਹੈ? (ਜੋ ਸੇਵਕ) ਪ੍ਰਭੂ ਦਾ ਸਹਿਜ ਭਾਵ ਨਾਲ ਜਸ ਗਾਇਨ ਕਰਦਾ ਹੈ, ਤਾਂ ਸਮਝੋ ਸਾਰੇ ਸੁਖ ਅਤੇ ਨੌਂ ਨਿਧਾਂ ਉਸ ਕੋਲ (ਆ ਗਈਆਂ ਹਨ)। ਰਹਾਉ। ਹੇ ਪ੍ਰਭੂ! ਜਦ (ਮਨੁੱਖ ਆਪਣੇ ਅੰਦਰੋਂ ਵਾਸਤਵਿਕਤਾ ਨੂੰ ਉਲਝਾਉਣ ਵਾਲੀ) ਟੇਢੀ ਮੇਢੀ ਗੰਢ ਖੋਲ੍ਹ ਦਿੰਦਾ ਹੈ, ਤਦ (ਉਸ ਦੇ ਅੰਦਰ) ਇਹ ਮਤਿ (ਪੈਦਾ ਹੁੰਦੀ ਹੈ, ਉਹ) ਸਭ ਵਿਚ (ਪ੍ਰਭੂ ਨੂੰ ਹੀ) ਵੇਖਦਾ ਹੈ। (ਉਹ) ਬਾਰ ਬਾਰ ਮਾਇਆ ਤੋਂ (ਆਪਣੇ ਆਪ ਨੂੰ) ਹਟਾਉਂਦਾ ਹੈ ਅਤੇ ਤਕੜੀ (*ਨਰਜਾ*) ਲੈ ਕੇ ਮਨ ਨੂੰ ਤੋਲਦਾ ਹੈ (ਭਾਵ—ਔਗੁਣਾਂ ਦੀ ਪੜਚੋਲ ਕਰਦਾ ਹੈ)।੧। (ਫਿਰ) ਉਹ ਜਿਥੇ ਜਾਂਦਾ ਹੈ, ਉਥੇ ਸੁਖ ਪਾਉਂਦਾ ਹੈ, ਉਸ ਨੂੰ ਮਾਇਆ ਡਾਵਾਂਡੋਲ ਨਹੀਂ ਕਰ ਸਕਦੀ। ਕਬੀਰ ਦਾ ਕਥਨ ਹੈ ਕਿ ਮੇਰਾ ਮਨ ਪ੍ਰਭੂ ਦੀ ਪ੍ਰੀਤ ਵਿਚ ਲੀਨ ਹੋ ਕੇ ਪਤੀਜ ਗਿਆ ਹੈ।੨।੧੨।

**ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ**

ਗੁਰੂ ਨੇ ਮੇਰੇ ਜਨਮ ਨੂੰ ਸਫਲ ਕਰ ਦਿੱਤਾ ਹੈ। (ਮੈਂ) ਦੁਖ ਵਿਸਾਰ ਕੇ ਸੁਖ ਨੂੰ ਅੰਦਰ ਗ੍ਰਹਿਣ ਕਰ ਲਿਆ ਹੈ।੧। ਗੁਰੂ ਨੇ ਮੈਨੂੰ ਗਿਆਨ ਦਾ ਸੁਰਮਾ (*ਅੰਜਨੁ*) ਦਿੱਤਾ ਹੈ। ਹੇ ਮਨ! ਰਾਮ-ਨਾਮ ਤੋਂ ਬਿਨਾ (ਹੁਣ) ਜੀਵਨ ਵਿਅਰਥ ਲਗਦਾ ਹੈ।੧ ।ਰਹਾਉ। ਨਾਮਦੇਵ ਨੇ ਸਿਮਰਨ ਕਰਕੇ (ਪਰਮਾਤਮਾ ਨੂੰ) ਜਾਣ ਲਿਆ ਹੈ। ਜਗਤ ਨੂੰ ਜੀਵਨ ਦੇਣ ਵਾਲੇ ਨਾਲ ਜਿੰਦ (*ਜੀਉ*) ਸਮਾ ਗਈ ਹੈ।੨।੧।

**ਬਿਲਾਵਲੁ ਬਾਣੀ ਰਵਿਦਾਸ ਭਗਤ ਕੀ**

(ਮੇਰੀ) ਗ਼ਰੀਬੀ (*ਦਾਰਿਦੁ*) ਵੇਖ ਕੇ ਹਰ ਕੋਈ ਹਸਦਾ ਸੀ, ਇਹੋ ਜਿਹੀ ਮੇਰੀ ਸਥਿਤੀ ਸੀ। (ਹੁਣ) ਅਠਾਰ੍ਹਾਂ ਸਿੱਧੀਆਂ (*ਅਸਟ ਦਸਾ*) (ਮੇਰੇ) ਹੱਥ (ਦੀ ਤਲੀ) ਉਪਰ ਹਨ, ਸਭ ਤੇਰੀ ਕ੍ਰਿਪਾ ਹੈ।੧। ਹੇ ਭੈ-ਖੰਡਨ ਕਰਨ ਵਾਲੇ (ਪ੍ਰਭੂ!) ਤੂੰ ਜਾਣਦਾ ਹੈ ਕਿ ਮੈਂ ਕੁਝ ਨਹੀਂ ਹਾਂ। ਹੇ ਸਭ ਦੀਆਂ ਕਾਮਨਾਵਾਂ ਪੂਰਣ ਕਰਨ ਵਾਲੇ ਪ੍ਰਭੂ! ਸਾਰੇ ਜੀਵ ਤੇਰੀ ਸ਼ਰਣ ਵਿਚ ਪਏ ਹਨ।੧ ।ਰਹਾਉ। ਜੋ (ਮਨੁੱਖ) ਤੇਰੀ ਸ਼ਰਣ ਵਿਚ ਆਉਂਦੇ ਹਨ, ਉਨ੍ਹਾਂ ਦੇ ਸਿਰ ਉਪਰ (ਪਾਪਾਂ ਦਾ) ਕੋਈ ਭਾਰ ਨਹੀਂ ਹੈ। (ਹੇ ਪ੍ਰਭੂ!) ਤੇਰੀ ਕ੍ਰਿਪਾ ਨਾਲ (ਸਾਰੇ) ਉਚੇ ਨੀਵੇਂ ਨਿਸੰਗ (*ਆਲਜੁ*) ਹੋ ਕੇ ਸੰਸਾਰ ਤੋਂ ਤਰ ਜਾਂਦੇ ਹਨ।੨। ਰਵਿਦਾਸ ਦਾ ਕਥਨ ਹੈ ਕਿ (ਹੇ ਪ੍ਰਭੂ! ਤੇਰੀ) ਕਥਾ ਕਥਨ ਕਰਨ ਤੋਂ ਪਰੇ ਹੈ, (ਫਿਰ) ਕਿਸ ਲਈ ਬਹੁਤ (ਵਿਚਾਰ) ਕਰੀਏ। ਜਿਹੋ ਜਿਹਾ ਤੂੰ ਹੈਂ, ਉਸੇ ਤਰ੍ਹਾਂ ਦਾ ਤੂੰ ਹੈਂ। (ਤੈਨੂੰ) ਕਿਹੜੀ ਉਪਮਾ ਦੇਈਏ।੩।੧।

ਬਿਲਾਵਲੁ ॥
ਜਿਹ ਕੁਲ ਸਾਧੁ ਬੈਸਨੌ ਹੋਇ ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ॥
ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥
ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥

ਬਾਣੀ ਸਧਨੇ ਕੀ ਰਾਗੁ ਬਿਲਾਵਲੁ ੴ ਸਤਿਗੁਰ ਪ੍ਰਸਾਦਿ ॥
ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥

**ਬਿਲਾਵਲੁ**

ਜਿਸ ਖ਼ਾਨਦਾਨ ਵਿਚ ਪ੍ਰਭੂ ਦਾ ਉਪਾਸਕ (*ਬੈਸਨੌ*) ਸਾਧ ਪੈਦਾ ਹੋਵੇ, (ਉਸ ਦੀ) ਉਚੀ ਨੀਵੀਂ ਜਾਤਿ, ਗ਼ਰੀਬ ਜਾਂ ਅਮੀਰ (*ਈਸੁਰ*) (ਕੋਈ ਨਹੀਂ ਵੇਖਦਾ), ਉਸ ਦੀ ਪਵਿਤਰ ਸੁਗੰਧ (ਸਾਰੇ) ਜਗਤ ਵਿਚ ਜਾਣੀ ਜਾਂਦੀ ਹੈ।੧।ਰਹਾਉ। (ਭਾਵੇਂ ਕੋਈ) ਬ੍ਰਾਹਮਣ, ਵੈਸ਼, ਸ਼ੂਦਰ ਜਾਂ ਖਤਰੀ (ਹੋਵੇ) ਅਥਵਾ ਉਹ ਡੂਮ, ਚੰਡਾਲ ਜਾਂ ਮਲੇਛ ਮਨ ਵਾਲਾ ਹੋਵੇ, ਭਗਵਾਨ ਦੇ ਭਜਨ ਨਾਲ (ਉਹ) ਪਵਿਤਰ ਹੋ ਜਾਂਦਾ ਹੈ, (ਉਹ) ਆਪ ਤਰ ਜਾਂਦਾ ਹੈ (ਅਤੇ ਨਾਨਕੀ ਦਾਦਕੀ) ਦੋਹਾਂ ਕੁਲਾਂ ਨੂੰ ਤਾਰ ਦਿੰਦਾ ਹੈ।੧। ਧੰਨ ਉਹ ਪਿੰਡ ਹੈ, ਧੰਨ ਉਹ ਸਥਾਨ ਹੈ, (ਉਹ) ਪਰਿਵਾਰ ਅਤੇ ਸਾਰੇ ਲੋਕ ਧੰਨ ਹਨ (ਜਿਥੇ ਕੋਈ ਭਗਤ ਪੈਦਾ ਹੋਇਆ ਹੈ)। ਜਿਸ (ਸਾਧਕ) ਨੇ (ਨਾਮ ਰੂਪ) ਉਤਮ ਰਸ ਪੀਤਾ ਹੈ, (ਉਸ ਨੇ) ਹੋਰ ਰਸ ਛਡ ਦਿੱਤੇ ਹਨ, (ਨਾਮ) ਰਸ ਵਿਚ ਮਗਨ ਹੋ ਕੇ (ਉਸ ਨੇ) ਵਿਸ਼ਿਆਂ ਨੂੰ ਛਡ ਦਿੱਤਾ ਹੈ।੨। ਪੰਡਿਤ, ਸੂਰਮਾ, ਛਤ੍ਰਧਾਰੀ ਰਾਜਾ (ਭਾਵੇਂ ਕਿਉਂ ਨ ਹੋਵੇ), ਭਗਤ ਦੇ ਬਰਾਬਰ ਹੋਰ ਕੋਈ ਨਹੀਂ ਹੈ। ਰਵਿਦਾਸ ਦਾ ਕਥਨ ਹੈ ਕਿ ਜਿਵੇਂ ਚੌਪਤੀ (*ਪੁਰੈਨ*) ਦੇ ਪਤੇ ਪਾਣੀ ਦੇ ਕੋਲ ਰਹਿੰਦੇ ਹਨ, (ਉਸ ਤਰ੍ਹਾਂ) ਉਹ ਭਗਤ ਵੀ ਜਗਤ ਵਿਚ ਜੰਮਦੇ ਹਨ (ਅਤੇ ਹਰਿ ਦੇ ਪਾਸ ਹੀ ਰਹਿੰਦੇ ਹਨ)।੩।੨।

**ਬਾਣੀ ਸਧਨੇ ਕੀ ਰਾਗੁ ਬਿਲਾਵਲੁ**

ਰਾਜੇ ਦੀ ਪੁੱਤਰੀ ਕਰਕੇ ਇਕ (ਵਿਅਕਤੀ) ਭੇਖਧਾਰੀ ਬਣਿਆ। (ਉਹ) ਕਾਮੀ ਅਤੇ ਸੁਆਰਥੀ ਸੀ, (ਹੇ ਪ੍ਰਭੂ ! ਤੂੰ) ਉਸ ਦੀ ਵੀ ਪੈਜ ਰਖੀ ਹੈ।੧। ਹੇ ਜਗਤ ਗੁਰੂ ! ਜੇ (ਮੇਰਾ ਮਾੜਾ) ਕਰਮ ਨਸ਼ਟ ਨ ਹੋਇਆ, (ਤਾਂ) ਤੇਰਾ ਕੀ ਗੁਣ ਹੋਇਆ ? ਸ਼ੇਰ ਦੀ ਸ਼ਰਣ ਵਿਚ ਕਿਸ ਲਈ ਜਾਈਏ, ਜੇ ਗਿਦੜ (*ਜੰਬੁਕੁ*) ਗ੍ਰਸ ਲਏ।੧।ਰਹਾਉ। ਜਲ ਦੀ ਇਕ (ਸ੍ਵਾਤੀ) ਬੂੰਦ ਕਾਰਣ ਪਪੀਹਾ ਦੁਖ ਪਾਉਂਦਾ ਹੈ। (ਜੇ ਉਸ ਦੇ) ਪ੍ਰਾਣ ਚਲੇ ਜਾਣ, (ਤਾਂ ਉਸ ਨੂੰ) ਸਮੁੰਦਰ ਵੀ ਮਿਲ ਜਾਏ, (ਉਹ) ਫਿਰ ਕੰਮ ਨਹੀਂ ਆਉਂਦਾ।੨। (ਤੇਰੀ ਕ੍ਰਿਪਾ ਨੂੰ ਉਡੀਕ ਉਡੀਕ ਕੇ ਮੇਰੇ) ਪ੍ਰਾਣ ਜੋ ਥਕ ਗਏ ਹਨ, (ਉਹ) ਸਥਿਰ ਨਹੀਂ ਹਨ, (ਇਨ੍ਹਾਂ ਨੂੰ) ਕਿਵੇਂ ਧੀਰਜ ਬੰਨ੍ਹਾਵਾਂ। (ਜੇ) ਡਬ ਮੋਏ, (ਉਦੋਂ) ਬੇੜੀ ਮਿਲੀ, (ਤਾਂ) ਦਸੋ, (ਉਸ ਉਪਰ) (ਮੈਂ) ਕਿਸ ਨੂੰ ਚੜ੍ਹਾਵਾਂ।੩। ਮੈਂ ਕੁਝ ਨਹੀਂ ਹਾਂ, ਨ (ਕੋਈ) ਮੇਰਾ ਹੈ, ਨ ਹੀ ਮੇਰਾ ਕੋਈ (ਆਸਰਾ) ਹੈ। (ਹੇ ਪ੍ਰਭੂ !) ਸਧਨਾ ਤੇਰਾ ਸੇਵਕ ਹੈ, (ਇਸ ਲਈ ਮਨੁੱਖ ਜਨਮ ਦੇ ਇਸ) ਮੌਕੇ ਤੇ ਮੇਰੀ ਲਾਜ ਰਖ ਲਵੋ।੪।੧।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥

ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ॥
ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ॥
ਹਰਿ ਤਿਸ ਕੀ ਆਸ ਕੀਜੈ ਮਨ ਮੇਰੇ ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥੧॥
ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ ॥
ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ॥੧॥ਰਹਾਉ॥
ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥
ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ ਇਨ੍ ਕਾ ਵਾਹਿਆ ਕਛੁ ਨ ਵਸਾਈ॥
ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ॥੨॥

ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ॥
ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥
ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭੁ ਥਾਇ ਪਾਈ॥੩॥
ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ॥
ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥
ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ॥੪॥੧॥

ਗੋਂਡ ਮਹਲਾ ੪ ॥
ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ॥
ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥
ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ ॥੧॥
ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥
ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ ਰਹਾਉ॥
ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥
ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ ਕਟਾਸਾ॥
ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥੨॥

ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥
ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥
ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥੩॥
ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧

(ਹੇ ਜਿਗਿਆਸੂ !) ਜੇ (ਤੂੰ) ਮਨ ਅਤੇ ਚਿਤ ਵਿਚ ਹਰਿ ਉਪਰ ਆਸ ਰਖੇਂ, ਤਾਂ ਮਨ-ਇੱਛੇ ਅਨੇਕ ਫਲ ਪ੍ਰਾਪਤ ਕਰੇਂਗਾ। ਹਰਿ ਸਭ ਕੁਝ ਜਾਣਦਾ ਹੈ, ਜੋ (ਤੇਰੇ) ਹਿਰਦੇ ਵਿਚ ਵਰਤਦਾ ਹੈ; ਪ੍ਰਭੂ ਕਿਸੇ ਦੀ ਘਾਲ-ਕਮਾਈ ਨੂੰ ਇਕ ਤਿਲ ਜਿੰਨੀ ਵੀ ਨਹੀਂ ਗਵਾਉਂਦਾ। ਹੇ ਮੇਰੇ ਮਨ ! ਉਸ ਹਰਿ ਦੀ ਆਸ ਕਰ ਜੋ ਮਾਲਕ ਸਭ ਵਿਚ ਸਮਾ ਰਿਹਾ ਹੈ।੧। ਹੇ ਮੇਰੇ ਮਨ ! (ਤੂੰ) ਜਗਦੀਸ਼ ਸੁਆਮੀ (ਪ੍ਰਭੂ) ਦੀ ਆਸ ਕਰ। ਜੋ ਆਸ ਹਰਿ ਤੋਂ ਬਿਨਾ ਕਿਸੇ ਹੋਰ ਦੀ ਕਰੀਏ, ਉਹ ਆਸ ਨਿਸਫਲ (ਹੁੰਦੀ ਹੈ ਅਤੇ) ਸਭ ਵਿਅਰਥ ਚਲੀ ਜਾਂਦੀ ਹੈ।੧।ਰਹਾਉ। ਹੇ ਪ੍ਰਾਣੀ ! (ਤੈਨੂੰ) ਜੋ ਮਾਇਆ ਦਾ ਮੋਹ ਅਤੇ ਸਾਰਾ ਪਰਿਵਾਰ ਦਿਸਦਾ ਹੈ, ਮਤਾਂ ਇਸ ਦੀ ਆਸ ਵਿਚ ਲਗ ਕੇ (ਆਪਣਾ) ਜਨਮ ਗਵਾ ਲਵੇਂ? ਇਨ੍ਹਾਂ (ਪਰਿਵਾਰ ਵਾਲਿਆਂ) ਦੇ ਹੱਥ ਵਿਚ ਕੁਝ ਨਹੀਂ ਹੈ, ਇਹ ਵਿਚਾਰੇ ਕੀ ਕਰ ਸਕਦੇ ਹਨ? ਇਨ੍ਹਾਂ ਦੇ ਲਗਾਏ ਹੋਏ (*ਵਾਹਿਆ*) (ਜ਼ੋਰ) ਦਾ ਕੁਝ ਵਸ ਨਹੀਂ ਚਲਦਾ (ਅਰਥਾਤ—ਬੇਕਾਰ ਹੈ)। ਹੇ ਮਨ ! (ਤੂੰ) ਆਪਣੇ ਹਰਿ ਪ੍ਰੀਤਮ ਦੀ ਆਸ ਕਰ, ਜੋ ਤੈਨੂੰ ਤਾਰ ਸਕਦਾ ਹੈ ਅਤੇ ਤੇਰੇ ਸਾਰੇ ਪਰਿਵਾਰ ਨੂੰ (ਭਵ-ਬੰਧਨ ਤੋਂ) ਛੁੜਾ ਸਕਦਾ ਹੈ।੨।

ਜੇ (ਤੂੰ) ਹੋਰ ਗ਼ੈਰ-ਮਿਤਰਾਂ ਦੀ ਆਸ ਕਰਦਾ ਹੈਂ, (ਤਾਂ) ਤੂੰ ਇਹ ਨ ਸਮਝੀ (ਕਿ ਉਹ) ਤੇਰੇ ਕਿਤੇ ਕੰਮ ਆਉਣਗੇ। ਗ਼ੈਰ-ਮਿਤਰਾਂ ਦੀ ਇਹ ਆਸ ਦ੍ਵੈਤ-ਭਾਵ ਵਾਲੀ ਹੈ, (ਇਹ ਆਸ) ਸਭ ਝੂਠੀ ਹੈ, ਛਿਣ ਭਰ ਵਿਚ ਨਸ਼ਟ ਹੋ ਜਾਣ ਵਾਲੀ ਹੈ। ਹੇ ਮੇਰੇ ਮਨ ! (ਤੂੰ) ਹਰਿ ਸੱਚੇ ਪ੍ਰੀਤਮ ਦੀ ਆਸ ਕਰ (ਤਾਂ) ਜੋ ਤੇਰੀ ਸਭ ਘਾਲ-ਕਮਾਈ ਥਾਈਂ ਪਏ (ਅਰਥਾਤ ਸਫਲ-ਮਨੋਰਥ ਹੋਵੇ)।੩। ਹੇ ਮੇਰੇ ਸੁਆਮੀ (ਪ੍ਰਭੂ !) ਆਸਾ ਅਤੇ ਮਾਨਸਿਕ ਇੱਛਾ ਸਭ ਤੇਰੀਆਂ (ਹੀ ਸਿਰਜੀਆਂ ਹੋਈਆਂ ਹਨ), ਜਿਹੋ ਜਿਹੀ ਤੂੰ ਆਸ ਕਰਾਉਂਦਾ ਹੈਂ, ਉਹੀ ਜਿਹੀ ਹੀ ਆਸ ਕੋਈ (ਮਨੁੱਖ) ਕਰਦਾ ਹੈ। ਹੇ ਮੇਰੇ ਸੁਆਮੀ ! ਕਿਸੇ ਦੇ ਹੱਥ ਵਿਚ ਕੁਝ ਹੀਂ ਹੈ, ਅਜਿਹੀ ਸੋਚ ਮੇਰੇ ਸਤਿਗੁਰੂ ਨੇ ਸਮਝਾਈ ਹੈ। ਦਾਸ ਨਾਨਕ ਦੀ ਆਸ ਤੂੰ ਜਾਣਦਾ ਹੈਂ ਕਿ ਹਰਿ ਦਾ ਦਰਸ਼ਨ ਵੇਖ ਕੇ ਹਰਿ-ਦਰਸ਼ਨ ਨਾਲ ਤ੍ਰਿਪਤਿਆ ਰਹਾਂ।੪।੧।

ਗੋਂਡ ਮਹਲਾ ੪

(ਹੇ ਮੇਰੇ ਮਨ !) ਅਜਿਹਾ ਹਰਿ ਨਿਤ ਸੇਵਣਾ ਅਤੇ ਧਿਆਉਣਾ ਚਾਹੀਦਾ ਹੈ, ਜੋ ਛਿਣ ਭਰ ਵਿਚ ਸਾਰੇ ਪਾਪਾਂ (*ਕਿਲਵਿਖ*) ਨੂੰ ਨਸ਼ਟ ਕਰ ਦਿੰਦਾ ਹੈ। ਜੇ ਹਰਿ ਨੂੰ ਛਡ ਕੇ (ਕਿਸੇ) ਹੋਰ ਦੀ ਆਸ ਕਰੀਏ, ਤਾਂ ਹਰਿ (ਜੀਵ ਦੀ ਕੀਤੀ) ਸਾਰੀ ਘਾਲ ਵਿਅਰਥ ਗਵਾ ਦਿੰਦਾ ਹੈ। ਹੇ ਮੇਰੇ ਮਨ ! (ਉਸ) ਸੁਖ ਪ੍ਰਦਾਨ ਕਰਨ ਵਾਲੇ ਸੁਆਮੀ ਨੂੰ ਸੇਵਦਾ ਰਹਿ, ਜਿਸ ਦੇ ਸਿਮਰਨ ਨਾਲ ਸਭ ਭੁਖ ਲਹਿ ਜਾਂਦੀ ਹੈ।੧। ਹੇ ਮੇਰੇ ਮਨ ! ਹਰਿ ਉਪਰ (ਸਦਾ) ਭਰੋਸਾ ਕਰਨਾ ਚਾਹੀਦਾ ਹੈ। ਜਿਥੇ ਜਾਈਏ, ਉਥੇ ਮੇਰਾ ਸੁਆਮੀ ਅੰਗ-ਸੰਗ ਹੁੰਦਾ ਹੈ। ਹਰਿ (ਹਮੇਸ਼ਾ ਆਪਣੇ) ਸੇਵਕਾਂ, ਦਾਸਾਂ ਸੰਬੰਧੀ ਆਪਣੀ ਮਰਯਾਦਾ ਦੀ ਪਾਲਨਾ ਕਰਦਾ ਹੈ।੧।ਰਹਾਉ। ਜੇ (ਤੁਸੀਂ) ਕਿਸੇ ਹੋਰ ਪਾਸ ਆਪਣੀ ਪੀੜ (*ਬਿਰਥਾ*) ਕਹੋ ਤਾਂ ਅਗੋਂ (ਉਹ) ਆਪਣੇ ਦੁਖਾਂ ਦੀ ਬਹੁਤ (ਭੜਾਸ) ਕਢਦਾ ਹੈ। (ਇਸ ਲਈ ਹੇ ਜਿਗਿਆਸੂ !) ਆਪਣੀ ਪੀੜ ਆਪਣੇ ਹਰਿ ਸੁਆਮੀ ਨੂੰ ਦਸ, ਜੋ ਤੇਰੇ ਦੁਖ ਤੁਰਤ ਕਟ ਦੇਵੇ। (ਜੋ) ਅਜਿਹਾ ਪ੍ਰਭੂ ਛਡ ਕੇ ਆਪਣੀ ਪੀੜ ਹੋਰਨਾਂ ਨੂੰ ਕਹਿੰਦਾ ਹੈ, ਹੋਰਨਾਂ ਨੂੰ ਕਹਿ ਕੇ (ਉਸ ਦਾ) ਮਨ ਲਾਜ ਨਾਲ ਮਰ ਜਾਂਦਾ ਹੈ।੨।

ਹੇ ਮੇਰੇ ਮਨ ! ਜੋ ਸੰਸਾਰਿਕ ਪਰਿਵਾਰ, ਮਿਤਰ, ਭਰਾ ਦਿਸਦੇ ਹਨ, ਉਹ ਆਪਣੇ ਸੁਆਰਥ ਕਰਕੇ ਮਿਲਦੇ ਹਨ। ਜਿਸ ਦਿਨ ਤੋਂ ਉਨ੍ਹਾਂ ਦਾ ਸੁਆਰਥ ਪੂਰਾ ਹੋਣ ਵਿਚ ਨ ਆਵੇ, ਉਸ ਦਿਨ ਤੋਂ ਕੋਈ ਨੇੜੇ ਨਹੀਂ ਢੁਕਦਾ। ਹੇ ਮੇਰੇ ਮਨ ! ਆਪਣੇ ਹਰਿ ਨੂੰ ਦਿਨ ਰਾਤ ਸਿਮਰ ਜੋ ਤੈਨੂੰ ਸੁਖ ਦੁਖ ਵਿਚ ਬਹੁੜਦਾ (*ਉਪਕਰੈ*) ਹੈ।੩। ਹੇ ਮੇਰੇ ਮਨ ! ਉਸ ਦਾ ਭਰੋਸਾ ਕਿਵੇਂ ਕੀਤਾ ਜਾਏ? ਜੋ ਅੰਤ ਸਮੇਂ (ਜਮ ਤੋਂ

ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ॥
ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ ॥੪॥੨॥

ਗੋਂਡ ਮਹਲਾ ੪ ॥
ਹਰਿ ਸਿਮਰਤ ਸਦਾ ਹੋਇ ਅਨੰਦੁ ਸੁਖੁ ਅੰਤਰਿ ਸਾਂਤਿ ਸੀਤਲ ਮਨੁ ਅਪਨਾ ॥
ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥
ਮੇਰੇ ਮਨ ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥
ਜਹਾ ਕਹਾ ਤੁਝੁ ਰਾਖੈ ਸਭ ਠਾਈ ਸੋ ਐਸਾ ਪ੍ਰਭੁ ਸੇਵਿ ਸਦਾ ਤੂ ਅਪਨਾ ॥੧॥ ਰਹਾਉ॥
ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ ਗੁਰਮੁਖਿ ਖੋਜਿ ਲਹਹੁ ਹਰਿ ਰਤਨਾ॥
ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ
ਤਿਨ ਕੇ ਚਰਣ ਮਲਹੁ ਹਰਿ ਦਸਨਾ ॥੨॥

ਸਬਦੁ ਪਛਾਣਿ ਰਾਮ ਰਸੁ ਪਾਵਹੁ ਓਹੁ ਊਤਮੁ ਸੰਤੁ ਭਇਓ ਬਡ ਬਡਨਾ ॥
ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ
ਓਹੁ ਘਟੈ ਨ ਕਿਸੈ ਕੀ ਘਟਾਈ ਇਕੁ ਤਿਲੁ ਤਿਲੁ ਤਿਲਨਾ ॥੩॥
ਜਿਸ ਤੇ ਸੁਖ ਪਾਵਹਿ ਮਨ ਮੇਰੇ ਸੋ ਸਦਾ ਧਿਆਇ ਨਿਤ ਕਰ ਜੁਰਨਾ ॥
ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ ॥੪॥੩॥

ਗੋਂਡ ਮਹਲਾ ੪ ॥
ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ॥
ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ ਤਿਸੁ ਮੇਰੇ ਮਨ ਭਜੁ ਪਰਵਾਣੁ ॥੧॥
ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ ॥
ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ ॥੧॥ਰਹਾਉ॥
ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ
ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥੨॥

ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥
ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥
ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥

ਗੋਂਡ ਮਹਲਾ ੪ ॥
ਹਰਿ ਅੰਤਰਜਾਮੀ ਸਭਤੈ ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ ॥

ਤੈਨੂੰ) ਬਚਾ ਨਹੀਂ ਸਕਦਾ। ਗੁਰੂ ਦਾ ਉਪਦੇਸ਼ ਲੈ ਕੇ ਹਰਿ ਦੇ ਜਪ-ਮੰਤ੍ਰ ਦਾ ਜਾਪ ਕਰੋ। ਜਿਨ੍ਹਾਂ ਨੇ ਹਰਿ ਦੀ ਪ੍ਰੀਤ ਨੂੰ ਚਿਤਵਿਆ ਹੈ, ਉਨ੍ਹਾਂ ਨੂੰ ਅੰਤ ਵੇਲੇ (ਪ੍ਰਭੂ ਭਵ-ਬੰਧਨ ਤੋਂ) ਛੁੜਾ ਲੈਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ ਦੇ ਸੰਤੋ! ਹਰ ਰੋਜ਼ ਨਾਮ ਜਪੋ, ਇਹ (ਭਵ-ਬੰਧਨ ਤੋਂ) ਖ਼ਲਾਸ ਹੋਣ ਦਾ ਸੱਚਾ ਭਰੋਸਾ ਹੈ।੪।੨।

**ਗੋਂਡ ਮਹਲਾ ੪**

ਹਰਿ ਨੂੰ ਸਿਮਰਨ ਨਾਲ ਸਦਾ ਸੁਖ ਅਤੇ ਆਨੰਦ (ਪ੍ਰਾਪਤ) ਹੁੰਦੇ ਹਨ, ਅੰਦਰ ਸ਼ਾਂਤੀ ਵਰਤਣ ਨਾਲ ਮਨ ਠੰਢਾ ਹੋ ਜਾਂਦਾ ਹੈ। ਜਿਵੇਂ ਮਾਇਆ (*ਸਕਤਿ*) ਰੂਪ ਸੂਰਜ ਬਹੁਤ ਤਪਦਾ ਹੋਵੇ, ਗੁਰੂ ਰੂਪ ਚੰਦ੍ਰਮਾ ਨੂੰ ਵੇਖ ਕੇ ਸਾਰੀ ਤਪਸ਼ ਉਤਰ ਜਾਂਦੀ ਹੈ।੧। ਹੇ ਮੇਰੇ ਮਨ! ਹਰਿ ਦਾ ਨਾਮ ਹਰ ਰੋਜ਼ ਧਿਆਇਆ ਅਤੇ ਜਪਿਆ ਕਰ। ਜਿਥੇ ਕਿਥੇ ਸਭ ਥਾਵਾਂ ਵਿਚ ਤੈਨੂੰ ਜੋ ਬਚਾ ਕੇ ਰਖਦਾ ਹੈ, ਉਸ ਅਜਿਹੇ ਆਪਣੇ ਪ੍ਰਭੂ ਨੂੰ ਸਦਾ ਸਿਮਰਦਾ ਰਹਿ।੧।ਰਹਾਉ। ਹੇ ਮੇਰੇ ਮਨ! ਜਿਸ ਹਰਿ ਵਿਚ ਸਾਰੇ ਖ਼ਜ਼ਾਨੇ ਹਨ, ਉਸ ਨੂੰ (ਤੂੰ) ਜਪ; ਗੁਰੂ ਰਾਹੀਂ ਹਰਿ ਦਾ (ਨਾਮ-) ਰਤਨ (ਅੰਦਰੋਂ) ਖੋਜ ਲੈ। ਜਿਨ੍ਹਾਂ ਨੇ ਹਰਿ ਨੂੰ ਧਿਆਇਆ ਹੈ, ਉਨ੍ਹਾਂ ਨੇ ਹੀ ਹਰਿ ਪ੍ਰਭੂ ਮੇਰਾ ਸੁਆਮੀ ਪਾਇਆ ਹੈ। (ਹੇ ਮਨ! ਤੂੰ ਉਨ੍ਹਾਂ ਹਰਿ ਦੇ) ਦਾਸਾਂ ਦੇ ਚਰਣ ਮਲ (ਅਰਥਾਤ ਸੇਵਾ ਕਰ)।੨।

(ਗੁਰੂ ਦੇ) ਸ਼ਬਦ ਨੂੰ ਪਛਾਣ ਕੇ ਰਾਮ (ਦੇ ਨਾਮ) ਦਾ ਰਸ ਪ੍ਰਾਪਤ ਕਰ। ਉਹ (ਰਸ ਪ੍ਰਾਪਤ ਕਰਨ ਵਾਲਾ) ਵੱਡੇ ਤੋਂ ਵੱਡਾ ਉਤਮ ਸੰਤ ਬਣ ਜਾਂਦਾ ਹੈ। ਉਸ ਸੇਵਕ ਦੀ ਵਡਿਆਈ ਪ੍ਰਭੂ ਨੇ ਆਪ ਵਧਾਈ ਹੈ, ਉਹ ਕਿਸੇ ਦੇ ਘਟਾਇਆਂ ਇਕ ਤਿਲ ਜਿਤਨੀ ਵੀ ਨਹੀਂ ਘਟਦੀ।੩। ਹੇ ਮੇਰੇ ਮਨ! ਜਿਸ (ਪ੍ਰਭੂ) ਪਾਸੋਂ (ਤੂੰ) ਸੁਖ ਪਾਉਂਦਾ ਹੈਂ, ਉਸ ਦੀ ਸਦਾ ਹੱਥ ਜੋੜ ਕੇ ਆਰਾਧਨਾ ਕਰ। ਹੇ ਪ੍ਰਭੂ! ਦਾਸ ਨਾਨਕ ਨੂੰ ਇਕ ਦਾਨ ਦਿਓ ਕਿ ਨਿਤ ਹਰਿ ਦੇ ਚਰਣ ਮੇਰੇ ਹਿਰਦੇ ਵਿਚ ਵਸਦੇ ਰਹਿਣ।੪।੩।

**ਗੋਂਡ ਮਹਲਾ ੪**

(ਸੰਸਾਰ ਵਿਚ) ਜਿਤਨੇ ਸ਼ਾਹ, ਬਾਦਸ਼ਾਹ, ਅਮੀਰ, ਸਰਦਾਰ, ਚੌਧਰੀ ਹਨ, ਸਭ ਨਾਸ਼ਵਾਨ ਹਨ, (ਪ੍ਰਭੂ ਤੋਂ ਭਿੰਨ) ਦ੍ਵੈਤ-ਭਾਵ ਨੂੰ ਝੂਠਾ ਸਮਝ। ਹੇ ਮੇਰੇ ਮਨ! ਹਰਿ ਅਵਿਨਾਸ਼ੀ ਸਦਾ ਸਥਿਰ ਅਤੇ ਨਿਸਚਲ ਹੈ, ਉਸ ਦਾ ਭਜਨ ਕਰ, (ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹ ਜਾਏਂਗਾ।੧। ਹੇ ਮੇਰੇ ਮਨ! ਹਰਿ ਦੇ ਨਾਮ ਦਾ ਭਜਨ ਕਰ, ਜੋ ਸਦਾ ਸਦੀਵੀ ਹਾਕਮ/ਆਸਰਾ ਹੈ। ਜੋ (ਵਿਅਕਤੀ) ਗੁਰੂ ਦੇ ਬਚਨ ਰਾਹੀਂ ਹਰਿ ਦਾ ਮਹਲ ਪ੍ਰਾਪਤ ਕਰ ਲੈਂਦਾ ਹੈ, ਉਸ ਜਿਤਨਾ ਹੋਰ ਕਿਸੇ ਦਾ ਬਲ ਨਹੀਂ ਹੈ।੧।ਰਹਾਉ। ਹੇ ਮੇਰੇ ਮਨ! (ਜਗਤ ਵਿਚ) ਜਿਤਨੇ ਧਨਵਾਨ, ਉੱਚੀ ਕੁਲ ਵਾਲੇ, ਜ਼ਮੀਨਾਂ ਦੇ ਸੁਆਮੀ ਦਿਸਦੇ ਹਨ, (ਇਹ) ਸਭ ਨਾਸ਼ ਹੋ ਜਾਣੇ ਹਨ, ਜਿਵੇਂ ਕਸੁੰਭੇ ਦਾ ਕੱਚਾ ਰੰਗ ਹੁੰਦਾ ਹੈ। ਹੇ ਮੇਰੇ ਮਨ! ਸਤਿਸਰੂਪ ਹਰਿ ਨਿਰੰਜਨ ਨੂੰ ਸਦਾ ਸਿਮਰ, ਜਿਸ ਕਰਕੇ ਤੂੰ (ਪ੍ਰਭੂ ਦੀ) ਦਰਗਾਹ ਵਿਚ ਮਾਣ ਪਾ ਸਕੇਂ।੨।

ਬ੍ਰਾਹਮਣ, ਖਤਰੀ, ਸ਼ੂਦਰ, ਵੈਸ਼ ਚਾਰ ਵਰਣ ਹਨ ਅਤੇ ਚਾਰ ਹੀ ਆਸ਼੍ਰਮ (ਬ੍ਰਹਮਚਰਯ, ਗ੍ਰਿਹਸਥ, ਬਾਨਪ੍ਰਸਥ ਅਤੇ ਸੰਨਿਆਸ) ਹਨ, (ਇਨ੍ਹਾਂ ਵਿਚੋਂ) ਜੋ ਹਰਿ ਨੂੰ ਧਿਆਉਂਦਾ ਹੈ, ਉਹੀ ਸ਼ਿਰਮੋਣੀ ਹੈ। ਜਿਵੇਂ ਚੰਦਨ (ਬ੍ਰਿਛ) ਦੇ ਨੇੜੇ ਵਿਚਾਰਾ ਇਰੰਡ (*ਹਿਰਡੁ*) ਉਗਿਆ ਹੁੰਦਾ ਹੈ (ਉਹ ਚੰਦਨ ਦੇ ਪ੍ਰਭਾਵ ਕਾਰਣ ਚੰਦਨ ਹੀ ਹੋ ਜਾਂਦਾ ਹੈ), ਤਿਵੇਂ ਸਤਿਸੰਗਤ ਵਿਚ ਮਿਲਣ ਨਾਲ ਪਤਿਤ ਵੀ ਪ੍ਰਵਾਨ ਚੜ੍ਹ ਜਾਂਦਾ ਹੈ।੩। ਉਹ (ਵਿਅਕਤੀ) ਸਭ ਤੋਂ ਉੱਚਾ ਅਤੇ ਸਭ ਤੋਂ ਸੁੱਚਾ ਹੈ ਜਿਸ ਦੇ ਹਿਰਦੇ ਵਿਚ ਭਗਵਾਨ ਵਸਿਆ ਹੋਇਆ ਹੈ। ਦਾਸ ਨਾਨਕ ਉਸ (ਸਾਧਕ) ਦੇ ਚਰਣ ਧੋਂਦਾ ਹੈ, ਜੋ ਹਰਿ ਦਾ ਦਾਸ ਨੀਵੇਂ ਜਾਤਿ ਦਾ ਸੇਵਕ ਹੈ।੪।੪।

**ਗੋਂਡ ਮਹਲਾ ੪**

ਹਰਿ ਅੰਤਰਯਾਮੀ ਹੈ, ਸਭ ਥਾਵਾਂ ਵਿਚ ਵਰਤਦਾ ਹੈ। ਜਿਹੋ ਜਿਹੀ (ਕਾਰ ਕਿਸੇ ਜੀਵ ਤੋਂ)

ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧਨੋ ਸਭ ਦੂ ਰਖਿ ਲਈਐ ॥੧॥
ਮੇਰੇ ਮਨ ਹਰਿ ਜਪਿ ਹਰਿ ਨਿਤ ਪੜਈਐ ॥
ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾ ਮੇਰੇ ਮਨ ਕਾਇਤੁ ਕੜਈਐ ॥੧॥ਰਹਾਉ॥
ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ ॥
ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ ॥੨॥
ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥
ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ ॥੩॥
ਜਿਸ ਦੈ ਵਸਿ ਸਭੁ ਕਿਛੁ ਸੋ ਸਭ ਦੂ ਵਡਾ ਸੋ ਮੇਰੇ ਮਨ ਸਦਾ ਧਿਅਈਐ ॥
ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ ਹਰਿ ਸਦਾ ਧਿਆਇ ਤੂ ਤੁਧੁ ਲਏ ਛਡਈਐ॥੪॥੫॥

ਗੋਂਡ ਮਹਲਾ ੪ ॥
ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥
ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥
ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥
ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥੨॥
ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥੩॥
ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥੬॥ਛਕਾ ੧॥

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸਭੁ ਕਰਤਾ ਸਭੁ ਭੁਗਤਾ ॥੧॥ ਰਹਾਉ ॥
ਸੁਨਤੋ ਕਰਤਾ ਪੇਖਤ ਕਰਤਾ ॥ ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥
ਓਪਤਿ ਕਰਤਾ ਪਰਲਉ ਕਰਤਾ ॥ ਬਿਆਪਤ ਕਰਤਾ ਅਲਿਪਤੋ ਕਰਤਾ ॥੧॥
ਬਕਤੋ ਕਰਤਾ ਬੂਝਤ ਕਰਤਾ ॥ ਆਵਤੁ ਕਰਤਾ ਜਾਤੁ ਭੀ ਕਰਤਾ ॥
ਨਿਰਗੁਨ ਕਰਤਾ ਸਰਗੁਨ ਕਰਤਾ ॥ ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ ॥੨॥੧॥

ਗੋਂਡ ਮਹਲਾ ੫ ॥
ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕਸੁੰਭਾਇਲੇ ॥
ਪਗ ਧਾਰਹਿ ਸਾਸੁ ਲੇਖੈ ਲੈ ਤਉ ਉਧਰਹਿ ਹਰਿ ਗੁਣ ਗਾਇਲੇ ॥੧॥
ਮਨ ਸਮਝੁ ਛੋਡਿ ਆਵਾਇਲੇ ॥
ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ ਜਾਇਲੇ ॥੧॥ ਰਹਾਉ ॥
ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ ॥
ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥

ਪ੍ਰਭੂ ਕਰਾਉਂਦਾ ਹੈ, ਉਹੋ ਜਿਹਾ ਹੀ (ਹਰ ਕੋਈ) ਕਰਦਾ ਹੈ। ਹੇ ਮੇਰੇ ਮਨ! ਅਜਿਹੇ ਹਰਿ ਦੀ ਸਦਾ ਸੇਵਾ ਕਰ ਜੋ ਤੈਨੂੰ ਸਭ ਤੋਂ ਬਚਾ ਲੈਂਦਾ ਹੈ।੧। ਹੇ ਮੇਰੇ ਮਨ! (ਸਦਾ) ਹਰਿ ਨੂੰ ਜਪ ਅਤੇ ਨਿਤ ਹਰਿ (ਦੇ ਨਾਮ ਵਾਲਾ ਪਾਠ) ਪੜ੍ਹਦਾ ਰਹਿ। ਹਰਿ ਤੋਂ ਬਿਨਾ ਕੋਈ ਮਾਰ ਜੀਵਾਲ ਨਹੀਂ ਸਕਦਾ, ਤਾਂ ਹੇ ਮੇਰੇ ਮਨ! ਕਿਸ ਲਈ ਝੁਰੀਏ।੧।ਰਹਾਉ। ਹਰਿ ਕਰਤੇ ਨੇ ਸਾਰਾ ਸੰਸਾਰ ਰਚਿਆ ਹੈ ਅਤੇ (ਸਭ ਜੀਵਾਂ ਵਿਚ) ਆਪਣੀ ਜੋਤਿ ਧਰੀ ਹੋਈ ਹੈ। ਇਕੋ ਪ੍ਰਭੂ (ਸਭ ਵਿਚ) ਬੋਲਦਾ ਹੈ, ਪ੍ਰਭੂ ਇਕ ਹੀ (ਸਭ ਨੂੰ) ਬੁਲਾਉਂਦਾ ਹੈ। ਪੂਰੇ ਗੁਰੂ ਨੇ ਮੈਨੂੰ ਇਕ ਹਰਿ ਵਿਖਾ ਦਿੱਤਾ ਹੈ।੨। ਹਰਿ ਹਿਰਦੇ ਵਿਚ ਨਾਲ ਹੈ, ਬਾਹਰ ਵੀ ਨਾਲ ਹੈ। ਹੇ ਮਨ! ਦਸੋ, ਉਸ ਪਾਸੋਂ ਕੀ ਲੁਕਾਈਏ? ਨਿਸ਼ਕਪਟ ਭਾਵ ਨਾਲ ਹਰਿ ਦੀ ਸੇਵਾ ਕਰਨੀ ਚਾਹੀਦੀ ਹੈ, ਤਾਂ ਹੀ ਹੇ ਮੇਰੇ ਮਨ! ਸਭ ਸੁਖ ਪਾਈਦੇ ਹਨ।੩। ਜਿਸ (ਪ੍ਰਭੂ) ਦੇ ਵਸ ਵਿਚ ਸਭ ਕੁਝ ਹੈ, ਉਹ ਸਭ ਤੋਂ ਵੱਡਾ ਹੈ। ਹੇ ਮੇਰੇ ਮਨ! ਉਸੇ ਨੂੰ ਸਦਾ ਧਿਆਉਣਾ ਚਾਹੀਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਮੇਰੇ ਮਨ!) ਉਹ ਹਰਿ ਸਦਾ ਤੇਰੇ ਨਾਲ ਹੈ, ਤੂੰ (ਉਸ) ਹਰਿ ਨੂੰ ਸਦਾ ਧਿਆਉਂਦਾ ਰਹਿ, (ਉਹ) ਤੈਨੂੰ ਸਾਰੇ (ਭਵ-ਬੰਧਨਾਂ) ਤੋਂ ਛੁੜਾ ਲੈਂਦਾ ਹੈ।੪।੫।

**ਗੋਂਡ ਮਹਲਾ ੪**

ਹਰਿ ਦੇ ਦਰਸ਼ਨ ਲਈ ਮੇਰਾ ਮਨ ਬਹੁਤ ਤੜਪਦਾ ਹੈ, ਜਿਵੇਂ ਪਿਆਸਾ ਪਾਣੀ ਤੋਂ ਬਿਨਾ (ਤੜਪਦਾ ਹੈ)।੧। ਮੇਰੇ ਮਨ ਵਿਚ ਪ੍ਰਭੂ ਦੇ ਪ੍ਰੇਮ ਦਾ ਤੀਰ ਵਜਿਆ ਹੈ। ਸਾਡਾ ਦੁਖ ਹਰਿ ਪ੍ਰਭੂ ਜਾਣਦਾ ਹੈ ਕਿ ਮੇਰੇ ਮਨ ਵਿਚ (ਉਸ ਦੇ ਵਿਯੋਗ ਕਾਰਣ ਕਿਤਨੀ) ਪੀੜ ਹੈ।੧।ਰਹਾਉ। ਮੇਰੇ ਪ੍ਰੀਤਮ ਦੀ (ਜੋ) ਕੋਈ ਗੱਲ ਸੁਣਾਉਂਦਾ ਹੈ, ਉਹ ਮੇਰਾ ਭਰਾ ਹੈ, ਉਹ ਮੇਰਾ ਵੀਰ ਹੈ।੨। ਹੇ ਸਖੀ! (ਮੈਨੂੰ) ਮਿਲ, ਸਤਿਗੁਰੂ ਦੀ ਧੀਰਜ ਦੇਣ ਵਾਲੀ ਸਿਖਿਆ ਲੈ ਕੇ ਮੇਰੇ ਪ੍ਰੀਤਮ ਦੇ ਗੁਣਾਂ ਦਾ ਕਥਨ ਕਰ।੩। ਹੇ ਹਰਿ! ਦਾਸ ਨਾਨਕ ਦੀ (ਦਰਸ਼ਨ ਕਰਨ ਦੀ ਇਕ) ਆਸ ਪੂਰੀ ਕਰੋ, ਹਰਿ ਦੇ ਦਰਸ਼ਨ ਕਰਨ ਨਾਲ ਸ਼ਰੀਰ ਨੂੰ ਸ਼ਾਂਤੀ ਮਿਲਦੀ ਹੈ।੪।੬।ਛਕਾ ੧।

**ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧**

(ਪ੍ਰਭੂ ਸਭ) ਪਦਾਰਥਾਂ ਦਾ ਕਰਤਾ ਹੈ, ਸਭ ਦਾ ਭੋਗਤਾ ਵੀ ਹੈ।੧।ਰਹਾਉ। (ਸਭ ਦੀਆਂ) ਸੁਣਨ ਵਾਲਾ ਕਰਤਾ ਹੈ, ਵੇਖਣ ਵਾਲਾ ਵੀ ਕਰਤਾ ਹੈ। (ਸ੍ਰਿਸ਼ਟੀ ਦਾ) ਅਣਦਿਸਦਾ ਰੂਪ ਵੀ ਕਰਤਾ ਹੈ ਅਤੇ ਦ੍ਰਿਸ਼ਟਮਾਨ ਵੀ ਕਰਤਾ ਹੀ ਹੈ। ਪੈਦਾ ਕਰਨ ਵਾਲਾ (*ਉਪਤਿ*) ਕਰਤਾ ਹੈ ਅਤੇ ਪਰਲੋ (ਲਿਆਉਣ ਵਾਲਾ) ਵੀ ਕਰਤਾ ਹੀ ਹੈ। (ਸਭ ਵਿਚ) ਵਿਆਪਤ ਕਰਤਾ ਹੈ ਅਤੇ ਅਲੇਪ (*ਅਲਿਪਤੋ*) ਰੂਪ ਵਿਚ ਵੀ ਕਰਤਾ ਹੀ ਹੈ।੧। ਬੋਲਣ ਵਾਲਾ ਕਰਤਾ ਹੈ, ਸਮਝਣ ਵਾਲਾ ਵੀ ਕਰਤਾ ਹੈ। ਆਉਣ ਵਾਲਾ ਕਰਤਾ ਹੈ ਅਤੇ ਜਾਣ ਵਾਲਾ ਵੀ ਕਰਤਾ ਹੀ ਹੈ। ਨਿਰਗੁਣ ਸਰੂਪ ਕਰਤਾ ਹੈ ਅਤੇ ਗੁਣ-ਯੁਕਤ ਰੂਪ ਵੀ ਕਰਤਾ ਹੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਸਮਾਨ ਭਾਵ ਨਾਲ ਵੇਖਣ ਵਾਲੀ (ਨਜ਼ਰ ਪ੍ਰਾਪਤ ਹੁੰਦੀ ਹੈ)।੨।੧।

**ਗੋਂਡ ਮਹਲਾ ੫**

(ਹੇ ਮਨ!) ਜਿਵੇਂ ਮੱਛਲੀ ਅਤੇ ਬੰਦਰ (*ਕਪਿਕ*) ਫਸਦੇ ਹਨ, (ਤਿਵੇਂ) ਤੂੰ ਕਸੁੰਭੇ (ਦੇ ਫਲ ਵਾਰਗੇ ਥੁੜ-ਚਿਰੇ ਮਾਇਆਵੀ ਪਦਾਰਥਾਂ ਵਿਚ) ਉਲਝਿਆ ਪਿਆ ਹੈਂ। (ਜਿਤਨੇ) ਕਦਮ ਚਲਦਾ ਹੈਂ, ਸੁਆਸ ਲੈਂਦਾ ਹੈਂ, (ਸਭ) ਲੇਖੇ ਵਿਚ ਹਨ। (ਤੂੰ) ਤਦ ਬਚ ਸਕਦਾ ਹੈਂ (ਜੇ) ਹਰਿ ਦੇ ਗੁਣਾਂ ਦਾ ਗਾਇਨ ਕਰ ਲਏਂ।੧। ਹੇ ਮਨ! (ਵਾਸਤਵਿਕਤਾ ਨੂੰ) ਸਮਝ ਅਤੇ ਪੁਰਾਣੇ ਖੋਟੇ ਸੰਸਕਾਰ (*ਆਵਾਇਲੋ*) ਛਡ ਦੇ। ਆਪਣੇ ਰਹਿਣ ਲਈ ਠਿਕਾਣਾ ਨਹੀਂ ਮਿਲ ਰਿਹਾ, ਦੂਜਿਆ ਪਾਸ (ਉਪਦੇਸ਼ ਕਰਨ ਲਈ) ਕਿਉਂ ਜਾਂਦਾ ਹੈਂ?।੧।ਰਹਾਉ। ਜਿਵੇਂ ਹਾਥੀ (*ਮੈਗਲੁ*) ਕਾਮ-ਰਸ ਦਾ ਪ੍ਰੇਰਿਆ (ਟੋਏ ਵਿਚ ਡਿਗ ਪੈਂਦਾ ਹੈ, ਤਿਵੇਂ) ਤੂੰ ਪਰਿਵਾਰ (ਦੇ ਮੋਹ ਵਿਚ) ਉਲਝਿਆ ਪਿਆ ਹੈਂ। ਜਿਵੇਂ ਪੰਛੀ (ਰਾਤ ਨੂੰ ਬ੍ਰਿਛ ਉਪਰ)

ਜੈਸੇ ਮੀਨੁ ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ ॥
ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ ॥੩॥
ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਸਭਿ ਤੁਮ੍ਰੇ ਜੀਅ ਜੰਤਾਇਲੇ ॥
ਪਾਵਉ ਦਾਨੁ ਸਦਾ ਦਰਸੁ ਪੇਖਾ ਮਿਲੁ ਨਾਨਕ ਦਾਸ ਦਸਾਇਲੇ ॥੪॥੨॥

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨ ੧ਓ ਸਤਿਗੁਰ ਪ੍ਰਸਾਦਿ ॥
ਜੀਅ ਪ੍ਰਾਨ ਕੀਏ ਜਿਨਿ ਸਾਜਿ ॥ ਮਾਟੀ ਮਹਿ ਜੋਤਿ ਰਖੀ ਨਿਵਾਜਿ ॥
ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ ॥ ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥੧॥
ਪਾਰਬ੍ਰਹਮ ਕੀ ਲਾਗਉ ਸੇਵ ॥ ਗੁਰ ਤੇ ਸੁਝੈ ਨਿਰੰਜਨ ਦੇਵ ॥੧॥ ਰਹਾਉ ॥
ਜਿਨਿ ਕੀਏ ਰੰਗ ਅਨਿਕ ਪਰਕਾਰ ॥ ਓਪਤਿ ਪਰਲਉ ਨਿਮਖ ਮਝਾਰ ॥
ਜਾ ਕੀ ਗਤਿ ਮਿਤਿ ਕਹੀ ਨ ਜਾਇ ॥ ਸੋ ਪ੍ਰਭੁ ਮਨ ਮੇਰੇ ਸਦਾ ਧਿਆਇ ॥੨॥
ਆਇ ਨ ਜਾਵੈ ਨਿਹਚਲੁ ਧਨੀ ॥ ਬੇਅੰਤ ਗੁਨਾ ਤਾ ਕੇ ਕੇਤਕ ਗਨੀ ॥
ਲਾਲ ਨਾਮ ਜਾ ਕੈ ਭਰੇ ਭੰਡਾਰ ॥ ਸਗਲ ਘਟਾ ਦੇਵੈ ਆਧਾਰ ॥੩॥
ਸਤਿ ਪੁਰਖੁ ਜਾ ਕੋ ਹੈ ਨਾਉ ॥ ਮਿਟਹਿ ਕੋਟਿ ਅਘ ਨਿਮਖ ਜਸੁ ਗਾਉ ॥
ਬਾਲ ਸਖਾਈ ਭਗਤਨ ਕੋ ਮੀਤ ॥ ਪ੍ਰਾਨ ਅਧਾਰ ਨਾਨਕ ਹਿਤ ਚੀਤ ॥੪॥੧॥੩॥

ਗੋਂਡ ਮਹਲਾ ੫ ॥
ਨਾਮ ਸੰਗਿ ਕੀਨੋ ਬਿਉਹਾਰੁ ॥ ਨਾਮੋੁ ਹੀ ਇਸੁ ਮਨ ਕਾ ਅਧਾਰੁ ॥
ਨਾਮੋ ਹੀ ਚਿਤਿ ਕੀਨੀ ਓਟ ॥ ਨਾਮੁ ਜਪਤ ਮਿਟਹਿ ਪਾਪ ਕੋਟਿ ॥੧॥
ਰਾਸਿ ਦੀਈ ਹਰਿ ਏਕੋ ਨਾਮੁ ॥ ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥੧॥ ਰਹਾਉ ॥
ਨਾਮੁ ਹਮਾਰੇ ਜੀਅ ਕੀ ਰਾਸਿ ॥ ਨਾਮੋ ਸੰਗੀ ਜਤ ਕਤ ਜਾਤ ॥
ਨਾਮੋ ਹੀ ਮਨਿ ਲਾਗਾ ਮੀਠਾ ॥ਜਲਿ ਥਲਿ ਸਭ ਮਹਿ ਨਾਮੋ ਡੀਠਾ ॥੨॥
ਨਾਮੇ ਦਰਗਹ ਮੁਖ ਉਜਲੇ ॥ ਨਾਮੇ ਸਗਲੇ ਕੁਲ ਉਧਰੇ ॥
ਨਾਮਿ ਹਮਾਰੇ ਕਾਰਜ ਸੀਧ ॥ ਨਾਮ ਸੰਗਿ ਇਹੁ ਮਨੂਆ ਗੀਧ ॥੩॥
ਨਾਮੇ ਹੀ ਹਮ ਨਿਰਭਉ ਭਏ ॥ ਨਾਮੇ ਆਵਨ ਜਾਵਨ ਰਹੇ ॥
ਗੁਰਿ ਪੂਰੈ ਮੇਲੇ ਗੁਣਤਾਸ ॥ ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥੪॥੨॥੪॥

ਗੋਂਡ ਮਹਲਾ ੫ ॥
ਨਿਮਾਨੇ ਕਉ ਜੋ ਦੇਤੋ ਮਾਨੁ ॥ ਸਗਲ ਭੂਖੇ ਕਉ ਕਰਤਾ ਦਾਨੁ ॥
ਗਰਭ ਘੋਰ ਮਹਿ ਰਾਖਨਹਾਰੁ ॥ ਤਿਸੁ ਠਾਕੁਰ ਕਉ ਸਦਾ ਨਮਸਕਾਰੁ ॥੧॥
ਐਸੋ ਪ੍ਰਭੁ ਮਨ ਮਾਹਿ ਧਿਆਇ ॥ ਘਟਿ ਅਵਘਟਿ ਜਤ ਕਤਹਿ ਸਹਾਇ ॥੧॥ ਰਹਾਉ ॥

ਇਕਠੇ ਹੋ ਕੇ ਫਿਰ ਵਿਛੜ ਜਾਂਦੇ ਹਨ (ਇਹੀ ਸਥਿਤੀ ਪਰਿਵਾਰ ਦੇ ਜੀਵਾਂ ਦੀ ਹੈ)। (ਮਾਨਸਿਕ) ਸਥਿਰਤਾ ਲਈ ਸੰਗਤ (ਵਿਚ ਜਾ ਕੇ) ਹਰਿ ਹਰਿ ਦੀ ਆਰਾਧਨਾ ਕਰ ਲੈ।੨। ਜਿਵੇਂ ਮੱਛੀ ਜੀਭ ਦੇ ਸੁਆਦ ਕਰਕੇ ਨਸ਼ਟ ਹੁੰਦੀ ਹੈ, ਉਹ ਮੂਰਖ ਲੋਭ ਕਰਕੇ ਠੱਗੀ ਜਾਂਦੀ ਹੈ, (ਤਿਵੇਂ) ਤੂੰ (ਕਾਮਾਦਿਕ) ਪੰਜ ਵੈਰੀਆਂ ਦੇ ਵਸ ਵਿਚ ਹੋ ਗਿਆ ਹੈਂ; (ਇਨ੍ਹਾਂ ਤੋਂ ਪ੍ਰਭੂ ਦੀ) ਸ਼ਰਣ ਵਿਚ ਜਾਇਆਂ ਹੀ ਛੁਟ ਸਕੀਦਾ ਹੈ।੩। ਹੇ ਦੀਨਾਂ ਦੇ ਦੁਖਾਂ ਨੂੰ ਖ਼ਤਮ ਕਰਨ ਵਾਲੇ (ਪ੍ਰਭੂ)! ਕ੍ਰਿਪਾਲ ਹੋ, (ਇਹ ਸਾਰੇ) ਜੀਵ-ਜੰਤ ਤੇਰੇ ਹੀ (ਸਿਰਜੇ ਹੋਏ ਹਨ)। (ਮੈਂ) ਨਾਨਕ ਤੇਰੇ ਦਾਸਾਂ ਦਾ ਦਾਸ ਹਾਂ, (ਮੈਨੂੰ) ਮਿਲ। (ਮੈਂ) ਸਦਾ ਤੇਰਾ ਦਰਸ਼ਨ ਵੇਖਦੇ ਰਹਿਣ ਦਾ ਦਾਨ ਮੰਗਦਾ ਹਾਂ।੪।੨।

**ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨**

ਜਿਸ ਨੇ (ਤੈਨੂੰ) ਸਾਜ ਕੇ ਜਿੰਦ ਅਤੇ ਪ੍ਰਾਣ ਦਿੱਤੇ ਹਨ ਅਤੇ ਮਿੱਟੀ (ਦੀ ਦੇਹ ਵਿਚ ਆਪਣੀ) ਜੋਤਿ ਰਖ ਕੇ ਨਿਵਾਜਿਆ ਹੈ। ਵਰਤਣ ਲਈ ਸਭ ਕੁਝ ਦਿੱਤਾ ਹੈ ਅਤੇ (ਅਨੇਕ ਪ੍ਰਕਾਰ ਦੇ) ਭੋਜਨਾਂ ਦਾ ਭੋਗ ਕਰਾਇਆ ਹੈ। ਉਸ ਪ੍ਰਭੂ ਨੂੰ ਛਡ ਕੇ ਹੇ ਮੂਰਖ! (ਤੂੰ) ਕਿਥੇ ਜਾਂਦਾ ਹੈਂ।੧। (ਤੂੰ) ਪਾਰਬ੍ਰਹਮ ਦੀ ਸੇਵਾ ਵਿਚ ਲਗ, ਗੁਰੂ ਦੁਆਰਾ (ਉਸ) ਨਿਰੰਜਨ (ਪ੍ਰਭੂ) ਦੀ ਸੂਝ ਪ੍ਰਾਪਤ ਹੁੰਦੀ ਹੈ।੧।ਰਹਾਉ। ਜਿਸ ਨੇ ਅਨੇਕ ਪ੍ਰਕਾਰ ਦੇ ਰੰਗ-ਰੂਪ ਬਣਾਏ ਹਨ, (ਜੋ) ਅੱਖ ਦੇ ਪਲਕਾਰੇ ਵਿਚ ਉਤਪਤੀ ਅਤੇ ਨਾਸ਼ (ਕਰਨ ਦੇ ਸਮਰਥ ਹੈ), ਜਿਸ ਦੀ ਸਥਿਤੀ ਅਤੇ ਸੀਮਾ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ, ਉਸ ਪ੍ਰਭੂ ਨੂੰ ਹੇ ਮੇਰੇ ਮਨ! ਸਦਾ ਧਿਆਇਆ ਕਰ।੨। (ਉਹ ਪ੍ਰਭੂ) ਨ ਆਉਂਦਾ ਹੈ, ਨ ਜਾਂਦਾ ਹੈ, (ਉਹ) ਸੁਆਮੀ ਸਥਿਰ ਰੂਪ ਵਾਲਾ ਹੈ। ਉਸ ਦੇ ਬੇਅੰਤ ਗੁਣ ਹਨ, ਕਿਥੋਂ ਤਕ ਗਿਣਾਂ। ਨਾਮ ਰੂਪ ਲਾਲ ਨਾਲ ਜਿਸ ਦੇ ਭੰਡਾਰ ਭਰੇ ਪਏ ਹਨ, (ਉਹ) ਸਾਰਿਆਂ (ਸ਼ਰੀਰਾਂ ਨੂੰ) ਆਧਾਰ ਬਖ਼ਸ਼ਦਾ ਹੈ।੩। ਜਿਸ ਦਾ ਨਾਮ 'ਸਤਿਪੁਰਖ' ਹੈ, (ਜਿਸ ਦਾ) ਛਿਣ ਭਰ ਲਈ ਜਸ ਗਾਉਣ ਨਾਲ ਕਰੋੜਾਂ ਪਾਪ ਮਿਟ ਜਾਂਦੇ ਹਨ। ਉਹ ਭਗਤਾਂ ਦਾ ਬਚਪਨ ਦਾ ਸਾਥੀ ਹੈ। ਨਾਨਕ (ਦਾ ਕਥਨ ਹੈ ਕਿ ਉਹ) ਪ੍ਰਾਣਾਂ ਦਾ ਪਿਆਰਾ ਹੈ ਅਤੇ ਚਿਤ ਦਾ ਹਿਤੂ ਹੈ।੪।੧।੩।

**ਗੋਂਡ ਮਹਲਾ ੫**

(ਹੇ ਜਿਗਿਆਸੂ! ਮੈਂ) ਨਾਮ ਨਾਲ ਹੀ (ਆਤਮਿਕ) ਵਪਾਰ ਕੀਤਾ ਹੈ। ਨਾਮ ਹੀ ਇਸ ਮਨ ਦਾ ਆਧਾਰ ਹੈ। ਨਾਮ ਦੀ ਹੀ ਚਿਤ ਵਿਚ ਓਟ ਕੀਤੀ ਹੈ। ਨਾਮ ਜਪਣ ਨਾਲ ਕਰੋੜਾਂ ਪਾਪ ਮਿਟ ਜਾਂਦੇ ਹਨ।੧। ਹਰਿ ਨੇ ਇਕ ਨਾਮ ਦੀ ਹੀ ਰਾਸ-ਪੂੜੀ ਦਿੱਤੀ ਹੈ। ਗੁਰੂ ਦੀ ਸੰਗਤ ਦੁਆਰਾ ਹਰਿ ਦਾ ਧਿਆਨ ਕਰਨਾ ਮਨ ਦਾ ਇਛਿਤ ਧਰਮ ਬਣ ਗਿਆ ਹੈ।੧।ਰਹਾਉ। ਨਾਮ ਸਾਡੀ ਜਿੰਦ ਦੀ ਰਾਸ ਹੈ, ਜਿਥੇ ਕਿਥੇ ਜਾਂਦਾ ਹਾਂ ਨਾਮ ਮੇਰਾ ਸਾਥੀ ਹੈ। ਨਾਮ ਹੀ ਮਨ ਨੂੰ ਮਿਠਾ ਲਗਦਾ ਹੈ। ਜਲ ਥਲ ਵਿਚ ਸਭ ਵਿਚ ਨਾਮ ਹੀ ਵੇਖਿਆ ਹੈ।੨। ਨਾਮ (ਦੇ ਸਿਮਰਨ ਨਾਲ ਈਸ਼ਵਰੀ) ਦਰਗਾਹ ਵਿਚ ਮੁਖ ਉਜਲੇ ਹੁੰਦੇ ਹਨ, ਨਾਮ (ਦੇ ਜਪਣ ਨਾਲ) ਸਾਰੀਆਂ ਕੁਲਾਂ ਦਾ ਉੱਧਾਰ ਹੋ ਜਾਂਦਾ ਹੈ। ਨਾਮ ਕਰਕੇ ਸਾਡੇ ਕਾਰਜ ਸਿਧ ਹੋ ਜਾਂਦੇ ਹਨ। ਨਾਮ ਨਾਲ ਹੀ ਇਹ ਮਨ ਗਿਝ ਜਾਂਦਾ ਹੈ।੩। ਨਾਮ (ਦੇ ਸਿਮਰਨ ਨਾਲ) ਹੀ ਅਸੀਂ ਨਿਰਭੈ ਹੋਏ ਹਾਂ। ਨਾਮ (ਜਪਣ ਨਾਲ) ਆਉਣ ਜਾਣ (ਦਾ ਗੇੜ) ਖ਼ਤਮ ਹੋ ਗਿਆ ਹੈ। ਪੂਰੇ ਗੁਰੂ ਨੇ ਗੁਣਾਂ ਦੇ ਖ਼ਜ਼ਾਨੇ ਨੂੰ ਮਿਲਾਇਆ ਹੈ। ਨਾਨਕ ਦਾ ਕਥਨ ਹੈ ਕਿ (ਸਾਡਾ) ਸਹਿਜ ਸੁਖ ਵਿਚ ਵਾਸਾ ਹੋ ਗਿਆ ਹੈ।੪।੨।੪।

**ਗੋਂਡ ਮਹਲਾ ੫**

(ਉਹ ਪਰਮਾਤਮਾ) ਜੋ ਨਿਮਾਣੇ ਨੂੰ ਮਾਣ ਦਿੰਦਾ ਹੈ, ਸਾਰਿਆਂ ਭੁਖਿਆਂ ਨੂੰ ਦਾਨ ਕਰਦਾ ਹੈ, ਭਿਆਨਕ ਗਰਭ ਵਿਚ ਰਖਿਆ ਕਰਨ ਵਾਲਾ ਹੈ, ਉਸ ਮਾਲਕ ਨੂੰ ਸਦਾ ਪ੍ਰਣਾਮ ਹੈ।੧। (ਹੇ ਜਿਗਿਆਸੂ!) ਅਜਿਹੇ ਪ੍ਰਭੂ ਨੂੰ ਮਨ ਵਿਚ ਧਿਆਇਆ ਕਰ (ਜੋ) ਸ਼ਰੀਰ ਦੇ ਅੰਦਰ ਅਤੇ ਬਾਹਰ,

ਰੰਕੁ ਰਾਉ ਜਾ ਕੈ ਏਕ ਸਮਾਨਿ ॥ ਕੀਟ ਹਸਤਿ ਸਗਲ ਪੂਰਾਨ ॥
ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥
ਜਾ ਕਾ ਅੰਤੁ ਨ ਜਾਨਸਿ ਕੋਇ ॥ ਆਪੇ ਆਪਿ ਨਿਰੰਜਨੁ ਸੋਇ ॥
ਆਪਿ ਅਕਾਰੁ ਆਪਿ ਨਿਰੰਕਾਰੁ ॥ ਘਟ ਘਟ ਘਟਿ ਸਭ ਘਟ ਆਧਾਰੁ ॥੩॥
ਨਾਮ ਰੰਗਿ ਭਗਤ ਭਏ ਲਾਲ ॥ ਜਸੁ ਕਰਤੇ ਸੰਤ ਸਦਾ ਨਿਹਾਲ ॥
ਨਾਮ ਰੰਗਿ ਜਨ ਰਹੇ ਅਘਾਇ ॥ ਨਾਨਕ ਤਿਨ ਜਨ ਲਾਗੈ ਪਾਇ ॥੪॥੩॥੫॥

ਗੋਂਡ ਮਹਲਾ ੫ ॥
ਜਾ ਕੈ ਸੰਗਿ ਇਹੁ ਮਨੁ ਨਿਰਮਲੁ ॥ਜਾ ਕੈ ਸੰਗਿ ਹਰਿ ਹਰਿ ਸਿਮਰਨੁ ॥
ਜਾ ਕੈ ਸੰਗਿ ਕਿਲਬਿਖ ਹੋਹਿ ਨਾਸ ॥ ਜਾ ਕੈ ਸੰਗਿ ਰਿਦੈ ਪਰਗਾਸ ॥੧॥
ਸੇ ਸੰਤਨ ਹਰਿ ਕੇ ਮੇਰੇ ਮੀਤ ॥ ਕੇਵਲ ਨਾਮੁ ਗਾਈਐ ਜਾ ਕੈ ਨੀਤ ॥੧॥ ਰਹਾਉ॥
ਜਾ ਕੈ ਮੰਤ੍ਰਿ ਹਰਿ ਹਰਿ ਮਨਿ ਵਸੈ ॥ ਜਾ ਕੈ ਉਪਦੇਸਿ ਭਰਮੁ ਭਉ ਨਸੈ ॥
ਜਾ ਕੈ ਕੀਰਤਿ ਨਿਰਮਲ ਸਾਰ ॥ ਜਾ ਕੀ ਰੇਨੁ ਬਾਂਛੈ ਸੰਸਾਰ ॥੨॥
ਕੋਟਿ ਪਤਿਤ ਜਾ ਕੈ ਸੰਗਿ ਉਧਾਰ ॥ ਏਕੁ ਨਿਰੰਕਾਰੁ ਜਾ ਕੈ ਨਾਮ ਅਧਾਰ ॥
ਸਰਬ ਜੀਆਂ ਕਾ ਜਾਨੈ ਭੇਉ ॥ ਕ੍ਰਿਪਾ ਨਿਧਾਨ ਨਿਰੰਜਨ ਦੇਉ ॥੩॥
ਪਾਰਬ੍ਰਹਮ ਜਬ ਭਏ ਕ੍ਰਿਪਾਲ ॥ ਤਬ ਭੇਟੇ ਗੁਰ ਸਾਧ ਦਇਆਲ ॥
ਦਿਨੁ ਰੈਣਿ ਨਾਨਕੁ ਨਾਮੁ ਧਿਆਏ ॥ ਸੂਖ ਸਹਜ ਆਨੰਦ ਹਰਿ ਨਾਏ ॥੪॥੪॥੬॥

ਗੋਂਡ ਮਹਲਾ ੫ ॥
ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥
ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥
ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ॥
ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥
ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥
ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥
ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥
ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥

ਗੋਂਡ ਮਹਲਾ ੫ ॥
ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥

ਜਿਥੇ ਕਿਥੇ ਸਹਾਇਤਾ ਕਰਨ ਵਾਲਾ ਹੈ।੧।ਰਹਾਉ। ਜਿਸ ਦੇ ਸਾਹਮਣੇ ਰਾਜਾ ਅਤੇ ਕੰਗਾਲ ਬਰਾਬਰ ਹਨ। (ਜੋ) ਹਾਥੀ ਅਤੇ ਕੀੜੇ ਸਭ ਵਿਚ ਵਿਆਪਕ ਹੈ। (ਉਹ) ਕਿਸੇ ਹੋਰ ਨੂੰ ਪੁਛਦਾ ਅਤੇ ਸਲਾਹ ਨਹੀਂ ਕਰਦਾ। ਜੋ ਕੁਝ ਕਰਦਾ ਹੈ, ਉਹ ਆਪ ਹੀ ਕਰਦਾ ਹੈ।੨। ਜਿਸ ਦਾ ਕੋਈ ਅੰਤ ਨਹੀਂ ਜਾਣਦਾ, ਉਹ ਨਿਰੰਜਨ (ਸਭ ਵਿਚ) ਆਪ ਹੀ ਆਪ ਵਰਤ ਰਿਹਾ ਹੈ। ਪ੍ਰਭੂ ਆਪ ਹੀ ਆਕਾਰ ਸਹਿਤ ਹੈ ਅਤੇ ਆਪ ਹੀ ਨਿਰਾਕਾਰ ਹੈ। (ਉਹ) ਹਰ ਇਕ ਸ਼ਰੀਰ ਵਿਚ ਵਿਆਪ ਰਿਹਾ ਹੈ ਅਤੇ ਸਭ ਸ਼ਰੀਰਾਂ ਦਾ ਆਧਾਰ ਹੈ।੩। ਨਾਮ ਦੇ ਰੰਗ ਵਿਚ ਰੰਗੀਜ ਕੇ ਭਗਤ ਲਾਲ ਹੋ ਗਏ ਹਨ। (ਪ੍ਰਭੂ ਦਾ) ਜਸ ਕਰਦਿਆਂ ਸੰਤ ਸਦਾ ਨਿਹਾਲ (ਰਹਿੰਦੇ ਹਨ)। ਸੇਵਕ/ਭਗਤ ਨਾਮ ਦੇ ਰੰਗ ਵਿਚ ਰਜੇ ਰਹਿੰਦੇ ਹਨ। ਨਾਨਕ ਉਨ੍ਹਾਂ ਸੇਵਕਾਂ ਦੇ ਚਰਣੀ ਲਗਦਾ ਹੈ।੪।੩।੫।

**ਗੋਂਡ ਮਹਲਾ ੫**

ਜਿਨ੍ਹਾਂ (ਸਾਧਕਾਂ) ਦੇ ਸੰਗ ਨਾਲ ਇਹ ਮਨ ਪਵਿਤਰ (ਹੋ ਜਾਂਦਾ ਹੈ), ਜਿਨ੍ਹਾਂ ਦੇ ਸੰਗ ਨਾਲ ਹਰਿ ਹਰਿ ਦਾ ਸਿਮਰਨ (ਹੋਣ ਲਗਦਾ ਹੈ), ਜਿਨ੍ਹਾਂ ਦੇ ਸੰਗ ਨਾਲ ਪਾਪ (*ਕਿਲਬਿਖ*) ਨਸ਼ਟ ਹੋ ਜਾਂਦੇ ਹਨ, ਜਿਨ੍ਹਾਂ ਦੇ ਸੰਗ ਨਾਲ ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ ਹੁੰਦਾ ਹੈ।੧। ਉਹ ਹਰਿ ਦੇ ਸੰਤ ਮੇਰੇ ਮਿਤਰ ਹਨ, ਜਿਨ੍ਹਾਂ ਦੇ (ਸੰਪਰਕ ਵਿਚ) ਨਿਤ ਕੇਵਲ ਨਾਮ ਦਾ ਗਾਇਨ ਹੁੰਦਾ ਹੈ।੧।ਰਹਾਉ। ਜਿਨ੍ਹਾਂ ਦੇ ਮੰਤ੍ਰ ਰਾਹੀਂ ਹਰਿ ਹਰਿ ਮਨ ਵਿਚ ਵਸਦਾ ਹੈ, ਜਿਨ੍ਹਾਂ ਦੇ ਉਪਦੇਸ਼ ਨਾਲ ਭਰਮ ਅਤੇ ਭੈ ਖ਼ਤਮ ਹੋ ਜਾਂਦੇ ਹਨ, ਜਿਨ੍ਹਾਂ ਦੇ (ਹਿਰਦੇ ਵਿਚ ਹਰਿ ਦੀ) ਨਿਰਮਲ ਅਤੇ ਸ੍ਰੇਸ਼ਠ ਕੀਰਤੀ ਵਸਦੀ ਹੈ, ਜਿਨ੍ਹਾਂ ਦੀ ਚਰਣ-ਧੂੜ ਸੰਸਾਰ ਲੋਚਦਾ ਹੈ।੨। ਜਿਨ੍ਹਾਂ ਦੇ ਸੰਗ ਨਾਲ ਕਰੋੜਾਂ ਪਤਿਤਾਂ ਦਾ ਪਾਰ-ਉਤਾਰਾ ਹੋ ਜਾਂਦਾ ਹੈ, ਇਕ ਨਿਰਾਕਾਰ (ਪ੍ਰਭੂ) ਦਾ ਨਾਮ ਹੀ ਜਿਨ੍ਹਾਂ ਦਾ ਆਧਾਰ ਹੈ, (ਜੋ ਪ੍ਰਭੂ) ਸਾਰਿਆਂ ਜੀਵਾਂ ਦਾ ਭੇਦ ਜਾਣਦਾ ਹੈ, (ਉਹ) ਕ੍ਰਿਪਾ-ਨਿਧਾਨ ਅਤੇ ਮਾਇਆ-ਮੁਕਤ ਰੂਪ ਵਾਲਾ ਹੈ।੩। ਜਦ ਪਾਰਬ੍ਰਹਮ ਕ੍ਰਿਪਾਲ ਹੋ ਜਾਂਦੇ ਹਨ, ਤਦ ਦਿਆਲੂ ਸਾਧ/ਗੁਰੂ ਮਿਲ ਪੈਂਦੇ ਹਨ। ਨਾਨਕ ਦਿਨ ਰਾਤ (ਉਸ ਦਾ) ਨਾਮ ਧਿਆਉਂਦਾ ਹੈ। ਹਰਿ ਦੇ ਨਾਮ (ਕਰਕੇ) (ਆਤਮਿਕ) ਸਹਿਜ ਸੁਖ ਅਤੇ ਆਨੰਦ ਮਿਲਦਾ ਹੈ।੪।੪।੬।

**ਗੋਂਡ ਮਹਲਾ ੫**

(ਮੈਂ) ਗੁਰੂ ਦੇ ਸਰੂਪ ਦਾ ਮਨ ਵਿਚ ਧਿਆਨ ਧਰਦਾ ਹਾਂ। ਗੁਰੂ ਦੇ ਸ਼ਬਦ ਰੂਪ ਮੰਤ੍ਰ ਦੁਆਰਾ (ਮੇਰਾ) ਮਨ ਮੰਨਦਾ ਹੈ। ਗੁਰੂ ਦੇ ਚਰਣ ਲੈ ਕੇ ਹਿਰਦੇ ਵਿਚ ਧਾਰਣ ਕਰਦਾ ਹਾਂ। ਗੁਰੂ ਨੂੰ ਪਾਰਬ੍ਰਹਮ (ਜਾਣ ਕੇ) ਸਦਾ ਨਮਸਕਾਰ ਕਰਦਾ ਹਾਂ।੧। ਮਤਾਂ ਕੋਈ (ਵਿਅਕਤੀ) ਭਰਮ ਵਿਚ ਭੁਲ ਜਾਏ। ਗੁਰੂ ਤੋਂ ਬਿਨਾ ਕੋਈ ਵੀ (ਭਵ-ਸਾਗਰ ਤੋਂ) ਪਾਰ ਨਹੀਂ ਉਤਰ ਸਕਦਾ।੧।ਰਹਾਉ। ਭੁਲੇ ਹੋਏ ਨੂੰ ਗੁਰੂ ਨੇ (ਸਹੀ) ਮਾਰਗ ਉਪਰ ਪਾਇਆ ਹੈ, ਹੋਰਾਂ (ਇਸ਼ਟ-ਦੇਵਾਂ) ਨੂੰ ਤਿਆਗ ਕੇ ਹਰਿ-ਭਗਤੀ ਵਿਚ ਲਗਾਇਆ ਹੈ। ਜਨਮ ਮਰਨ ਦੀ ਚਿੰਤਾ ਖ਼ਤਮ ਕਰ ਦਿੱਤੀ ਹੈ। ਪੂਰੇ ਗੁਰੂ ਦੀ ਵਡਿਆਈ ਬੇਅੰਤ ਹੈ।੨। ਗੁਰੂ ਦੀ ਕ੍ਰਿਪਾ ਨਾਲ (ਹਿਰਦੇ ਰੂਪ) ਉਲਟਿਆ ਹੋਇਆ ਕਮਲ ਖਿੜ ਗਿਆ ਹੈ। ਅਗਿਆਨ ਦੇ ਹਨੇਰੇ ਵਿਚ ਪ੍ਰਕਾਸ਼ ਹੋ ਗਿਆ ਹੈ। ਜਿਸ ਪ੍ਰਭੂ ਨੇ ਸੰਸਾਰ ਦੀ ਰਚਨਾ ਕੀਤੀ ਹੈ, ਉਸ ਨੂੰ ਗੁਰੂ ਦੁਆਰਾ ਜਾਣਿਆ ਹੈ। ਗੁਰੂ ਦੀ ਕ੍ਰਿਪਾ ਨਾਲ ਮੂਰਖ ਮਨ ਮੰਨ ਗਿਆ ਹੈ।੩। ਗੁਰੂ (ਸਭ ਕੁਝ) ਕਰਨ ਵਾਲਾ ਹੈ, ਗੁਰੂ (ਸਭ ਕੁਝ) ਕਰ ਸਕਣ ਦੇ ਸਮਰਥ ਹੈ। ਗੁਰੂ ਪਰਮੇਸ਼ਵਰ ਰੂਪ ਹੈ; (ਜੋ) ਹੈ, ਸੀ ਅਤੇ (ਭਵਿਸ਼ ਵਿਚ) ਹੋਵੇਗਾ। ਨਾਨਕ ਦਾ ਕਥਨ ਹੈ ਕਿ ਹੇ ਭਾਈ! ਪ੍ਰਭੂ ਨੇ ਇਹ (ਗੱਲ) ਸਮਝਾ ਦਿੱਤੀ ਹੈ ਕਿ ਗੁਰੂ ਤੋਂ ਬਿਨਾ ਮੁਕਤੀ ਨਹੀਂ ਪਾਈ ਜਾ ਸਕਦੀ।੪।੫।੭।

**ਗੋਂਡ ਮਹਲਾ ੫**

ਹੇ ਮੇਰੇ ਮਨ! (ਹਰ ਵੇਲੇ) ਗੁਰੂ ਗੁਰੂ ਜਪਿਆ ਕਰ। ਗੁਰੂ ਤੋਂ ਬਿਨਾ ਮੇਰਾ ਹੋਰ (ਕੋਈ) ਨਹੀਂ

ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥੧॥
ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ ॥
ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥
ਗੁਰ ਕੀ ਸੇਵਾ ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥੨॥
ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥੩॥
ਗੁਰ ਕੀ ਮਹਿਮਾ ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥
ਕਹੁ ਨਾਨਕ ਜਾ ਕੇ ਪੂਰੇ ਭਾਗ ॥ ਗੁਰ ਚਰਣੀ ਤਾ ਕਾ ਮਨੁ ਲਾਗ ॥੪॥੬॥੮॥

ਗੋਂਡ ਮਹਲਾ ੫ ॥
ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥੧॥
ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥ ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ ਰਹਾਉ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥
ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥੨॥
ਗੁਰੁ ਬੋਹਿਥੁ ਤਾਰੇ ਭਵ ਪਾਰਿ ॥ ਗੁਰ ਸੇਵਾ ਜਮ ਤੇ ਛੁਟਕਾਰਿ ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ ਸਗਲ ਨਿਸਤਾਰਾ ॥੩॥
ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥
ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥

ਗੋਂਡ ਮਹਲਾ ੫ ॥
ਰਾਮ ਰਾਮ ਸੰਗਿ ਕਰਿ ਬਿਉਹਾਰ ॥ ਰਾਮ ਰਾਮ ਰਾਮ ਪ੍ਰਾਨ ਅਧਾਰ ॥
ਰਾਮ ਰਾਮ ਰਾਮ ਕੀਰਤਨੁ ਗਾਇ ॥ ਰਮਤ ਰਾਮੁ ਸਭ ਰਹਿਓ ਸਮਾਇ ॥੧॥
ਸੰਤ ਜਨਾ ਮਿਲਿ ਬੋਲਹੁ ਰਾਮ ॥ ਸਭ ਤੇ ਨਿਰਮਲ ਪੂਰਨ ਕਾਮ ॥੧॥ ਰਹਾਉ ॥
ਰਾਮ ਰਾਮ ਧਨੁ ਸੰਚਿ ਭੰਡਾਰ ॥ ਰਾਮ ਰਾਮ ਰਾਮ ਕਰਿ ਆਹਾਰ ॥
ਰਾਮ ਰਾਮ ਵੀਸਰਿ ਨਹੀ ਜਾਇ ॥ ਕਰਿ ਕਿਰਪਾ ਗੁਰਿ ਦੀਆ ਬਤਾਇ ॥੨॥
ਰਾਮ ਰਾਮ ਰਾਮ ਸਦਾ ਸਹਾਇ ॥ ਰਾਮ ਰਾਮ ਰਾਮ ਲਿਵ ਲਾਇ ॥
ਰਾਮ ਰਾਮ ਜਪਿ ਨਿਰਮਲ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥੩॥
ਰਮਤ ਰਾਮ ਜਨਮ ਮਰਣੁ ਨਿਵਾਰੈ ॥ ਉਚਰਤ ਰਾਮ ਭੈ ਪਾਰਿ ਉਤਾਰੈ ॥
ਸਭ ਤੇ ਊਚ ਰਾਮ ਪਰਗਾਸ ॥ ਨਿਸਿ ਬਾਸੁਰ ਜਪਿ ਨਾਨਕ ਦਾਸ ॥੪॥੮॥੧੦॥

ਗੋਂਡ ਮਹਲਾ ੫ ॥
ਉਨ ਕਉ ਖਸਮਿ ਕੀਨੀ ਠਾਕਹਾਰੇ ॥ ਦਾਸ ਸੰਗ ਤੇ ਮਾਰਿ ਬਿਦਾਰੇ ॥

ਹੈ। ਗੁਰੂ ਦੀ ਟੇਕ ਵਿਚ ਦਿਨ ਰਾਤ (ਆਪਣੇ ਆਪ ਨੂੰ ਟਿਕਾਈ) ਰਖ, ਜਿਸ ਦੀ ਦਾਤ ਕੋਈ ਮਿਟਾ ਨਹੀਂ ਸਕਦਾ।੧। ਗੁਰੂ ਅਤੇ ਪਰਮੇਸ਼ਵਰ ਨੂੰ ਅਭਿੰਨ ਸਮਝ। ਜੋ ਉਸ (ਪ੍ਰਭੂ) ਨੂੰ ਚੰਗਾ ਲਗਦਾ ਹੈ, ਉਹੀ (ਸਰਬ) ਸਵੀਕ੍ਰਿਤ ਹੈ।੧।ਰਹਾਉ। ਜਿਸ (ਵਿਅਕਤੀ) ਦਾ ਮਨ ਗੁਰੂ-ਚਰਣਾਂ ਨਾਲ ਲਗ ਜਾਂਦਾ ਹੈ, ਉਸ ਦਾ ਦੁਖ, ਦਰਦ ਅਤੇ ਭਰਮ ਨਸ਼ਟ ਹੋ ਜਾਂਦੇ ਹਨ। ਗੁਰੂ ਦੀ ਸੇਵਾ (ਕਰਨ ਨਾਲ) ਆਦਰ ਪ੍ਰਾਪਤ ਹੁੰਦਾ ਹੈ। ਗੁਰੂ ਤੋਂ ਹਮੇਸ਼ਾ ਵਾਰਨੇ (ਜਾਣਾ ਚਾਹੀਦਾ ਹੈ)।੨। ਗੁਰੂ ਦਾ ਦਰਸ਼ਨ ਵੇਖ ਕੇ ਸਫਲ-ਮਨੋਰਥ (ਹੋ ਜਾਈਦਾ ਹੈ)। ਗੁਰੂ ਦੇ ਸੇਵਕ ਦੀ ਘਾਲਨਾ ਪੂਰੀ (ਅਰਥਾਤ ਕਾਮਯਾਬ) ਹੋ ਜਾਂਦੀ ਹੈ। ਗੁਰੂ ਦੇ ਸੇਵਕ ਨੂੰ ਦੁਖ ਨਹੀਂ ਲਗਦਾ। ਗੁਰੂ ਦਾ ਸੇਵਕ ਦਸਾਂ ਦਿਸ਼ਾਵਾਂ ਵਿਚ ਪ੍ਰਸਿੱਧ ਹੋ ਜਾਂਦਾ ਹੈ।੩। ਗੁਰੂ ਦੀ ਮਹਾਨਤਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਪ੍ਰਭੂ ਗੁਰੂ ਵਿਚ ਸਮਾਇਆ ਰਹਿੰਦਾ ਹੈ। ਨਾਨਕ ਦਾ ਕਥਨ ਹੈ ਕਿ ਜਿਸ (ਵਿਅਕਤੀ) ਦੇ ਪੂਰਣ ਭਾਗ ਹੁੰਦੇ ਹਨ, ਉਸ ਦਾ ਮਨ ਗੁਰੂ-ਚਰਣਾਂ ਵਿਚ ਲਗਦਾ ਹੈ।੪।੬।੮।

**ਗੋਂਡ ਮਹਲਾ ੫**

ਗੁਰੂ ਮੇਰੀ ਪੂਜਾ ਹੈ, ਗੁਰੂ ਹੀ ਗੋਬਿੰਦ (ਪ੍ਰਿਥਵੀ ਦਾ ਪਾਲਕ) ਰੂਪ ਹੈ। ਗੁਰੂ ਮੇਰਾ ਪਾਰਬ੍ਰਹਮ ਹੈ, ਗੁਰੂ ਹੀ ਭਗਵਾਨ ਹੈ। ਗੁਰੂ ਮੇਰਾ ਇਸ਼ਟ-ਦੇਵ ਹੈ, (ਗੁਰੂ) ਅਲੱਖ ਅਤੇ ਅਭੇਦ ਵੀ ਹੈ; ਗੁਰੂ ਦੇ ਚਰਣਾਂ ਦੀ ਸੇਵਾ ਹੀ ਸਭ ਤਰ੍ਹਾਂ ਦੀ ਪੂਜਾ ਹੈ।੧। ਗੁਰੂ ਤੋਂ ਬਿਨਾ ਮੇਰੀ ਹੋਰ (ਕੋਈ) ਥਾਂ/ਠਿਕਾਣਾ ਨਹੀਂ ਹੈ। (ਇਸ ਲਈ ਮੈਂ) ਨਿਤ ਗੁਰੂ ਗੁਰੂ ਦਾ ਨਾਮ ਹੀ ਜਪਦਾ ਹਾਂ।੧।ਰਹਾਉ। ਗੁਰੂ ਮੇਰਾ ਗਿਆਨ ਹੈ, ਗੁਰੂ ਦਾ ਹੀ (ਮੇਰੇ ਹਿਰਦੇ ਵਿਚ ਸਦਾ) ਧਿਆਨ ਹੈ। ਗੁਰੂ ਪ੍ਰਿਥਵੀ ਦਾ ਪਾਲਕ (*ਗੋਪਾਲੁ*) ਹੈ, (ਗੁਰੂ ਹੀ) ਪੁਰਸ਼ ਭਗਵਾਨ ਹੈ। (ਮੈਂ) ਹੱਥ ਜੋ ਕੇ ਗੁਰੂ ਦੀ ਸ਼ਰਣ ਵਿਚ ਰਹਿੰਦਾ ਹਾਂ। ਗੁਰੂ ਤੋਂ ਬਿਨਾ ਮੇਰਾ ਹੋਰ (ਕੋਈ) ਨਹੀਂ ਹੈ।੨। ਗੁਰੂ ਭਵ-ਸਾਗਰ ਤੋਂ ਪਾਰ ਲੰਘਾਉਣ ਵਾਲਾ ਜਹਾਜ਼ ਹੈ। ਗੁਰੂ ਦੀ ਸੇਵਾ ਦੁਆਰਾ ਜਮ ਤੋਂ ਖ਼ਲਾਸੀ ਹੁੰਦੀ ਹੈ। (ਅਗਿਆਨ ਰੂਪ) ਹਨੇਰੇ ਵਿਚ ਗੁਰੂ ਦਾ ਮੰਤ੍ਰ ਪ੍ਰਕਾਸ਼ (ਦੇ ਸਮਾਨ) ਹੈ। ਗੁਰੂ ਦੇ ਸੰਗ ਨਾਲ ਸਾਰੇ (ਸੰਸਾਰ ਦਾ) ਪਾਰ ਉਤਾਰਾ ਹੁੰਦਾ ਹੈ।੩। ਵਡਿਆਂ ਭਾਗਾਂ ਨਾਲ ਹੀ ਪੂਰਾ ਗੁਰੂ ਪ੍ਰਾਪਤ ਹੁੰਦਾ ਹੈ। ਗੁਰੂ ਦੀ ਸੇਵਾ (ਕਰਨ ਨਾਲ) ਦੁਖ ਨਹੀਂ ਲਗਦਾ। ਗੁਰੂ ਦੇ ਸ਼ਬਦ ਨੂੰ ਕੋਈ ਮਿਟਾ ਨਹੀਂ ਸਕਦਾ। (ਮੇਰਾ) ਗੁਰੂ ਨਾਨਕ ਹੈ ਅਤੇ ਨਾਨਕ ਉਹ ਹਰਿ ਹੀ ਹੈ।੪।੭।੯।

**ਗੋਂਡ ਮਹਲਾ ੫**

(ਹੇ ਜਿਗਿਆਸੂ! ਸੰਸਾਰ ਵਿਚ ਤੂੰ) ਰਾਮ (ਦੇ ਨਾਮ) ਨਾਲ ਵਣਜ ਕਰ। ਰਾਮ (ਦਾ ਨਾਮ) ਹੀ ਪ੍ਰਾਣਾਂ ਦਾ ਆਧਾਰ ਹੈ। ਰਾਮ (ਦੇ ਨਾਮ) ਦਾ ਹੀ ਕੀਰਤਨ ਕਰ। (ਸਰਬਤ੍ਰ) ਰਮਣ ਕਰਨ ਵਾਲਾ ਪ੍ਰਭੂ ਸਭ ਵਿਚ ਸਮਾ ਰਿਹਾ ਹੈ।੧। ਸੰਤ ਜਨਾਂ ਨਾਲ ਮਿਲ ਕੇ ਰਾਮ (ਦਾ ਨਾਮ) ਬੋਲੋ। (ਨਾਮ) ਸਭ ਤੋਂ ਨਿਰਮਲ ਹੈ, ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈ।੧।ਰਹਾਉ। ਰਾਮ (ਦੇ ਨਾਮ ਰੂਪ) ਧਨ ਨਾਲ ਭੰਡਾਰ ਭਰ ਲੈ। ਰਾਮ (ਦੇ ਨਾਮ) ਨੂੰ ਹੀ ਆਪਣਾ ਆਹਾਰ/ਭੋਜਨ ਬਣਾ। ਗੁਰੂ ਨੇ ਕ੍ਰਿਪਾ ਕਰਕੇ ਦਸ ਦਿੱਤਾ ਹੈ ਕਿ ਰਾਮ (ਦਾ ਨਾਮ) ਕਿਤੇ ਵਿਸਰ ਨ ਜਾਏ।੨। ਰਾਮ (ਦਾ ਨਾਮ) ਹੀ ਸਦਾ ਸਹਾਇਤਾ ਕਰਦਾ ਹੈ, ਰਾਮ (ਦੇ ਨਾਮ ਵਿਚ ਹੀ ਸਦਾ) ਲਿਵ ਲਗਾਈ ਰਖ। ਰਾਮ (ਦਾ ਨਾਮ) ਜਪ ਕੇ (ਸੇਵਕ) ਨਿਰਮਲ ਹੋ ਗਏ ਹਨ। (ਉਨ੍ਹਾਂ ਦੇ) ਜਨਮ-ਜਨਮਾਂਤਰਾਂ ਦੇ ਪਾਪ (*ਕਿਲਬਿਖ*) ਨਸ਼ਟ ਹੋ ਗਏ ਹਨ।੩। ਰਾਮ (ਦੇ ਨਾਮ) ਨੂੰ ਸਿਮਰਦਿਆਂ ਜਨਮ ਮਰਨ (ਦਾ ਚੱਕਰ) ਖ਼ਤਮ ਹੋ ਜਾਂਦਾ ਹੈ। ਰਾਮ (ਦੇ ਨਾਮ ਦਾ) ਉਚਾਰਨ ਭਵ-ਸਾਗਰ ਤੋਂ ਪਾਰ ਉਤਾਰ ਦਿੰਦਾ ਹੈ। ਸਭ ਤੋਂ ਉੱਚਾ ਰਾਮ (ਦੇ ਨਾਮ) ਦਾ ਪ੍ਰਕਾਸ਼ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਰਾਤ ਦਿਨ (ਰਾਮ-ਨਾਮ) ਜਪਿਆ ਕਰ।੪।੮।੧੦।

**ਗੋਂਡ ਮਹਲਾ ੫**

ਉਨ੍ਹਾਂ (ਪੰਜ ਵਿਕਾਰਾਂ) ਦੀ ਪ੍ਰਭੂ ਨੇ ਮਨਾਹੀ (*ਠਾਕਹਾਰੇ*) ਕੀਤੀ ਹੈ। (ਉਨ੍ਹਾਂ ਨੂੰ) ਮਾਰ ਕੇ

ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥ ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥
ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥ ਰਾਮ ਭਗਤ ਕੇ ਪਾਨੀਹਾਰ ॥੧॥ ਰਹਾਉ ॥
ਜਗਤ ਪਾਸ ਤੇ ਲੇਤੇ ਦਾਨੁ ॥ ਗੋਬਿੰਦ ਭਗਤ ਕਉ ਕਰਹਿ ਸਲਾਮੁ ॥
ਲੂਟਿ ਲੇਹਿ ਸਾਕਤ ਪਤਿ ਖੋਵਹਿ ॥ ਸਾਧ ਜਨਾ ਪਗ ਮਲਿ ਮਲਿ ਧੋਵਹਿ ॥੨॥
ਪੰਚ ਪੂਤ ਜਣੇ ਇਕ ਮਾਇ ॥ ਉਤਭੁਜ ਖੇਲੁ ਕਰਿ ਜਗਤ ਵਿਆਇ ॥
ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥ ਇਨ ਕਉ ਛੋਡਿ ਊਪਰਿ ਜਨ ਬਸੇ ॥੩॥
ਕਰਿ ਕਿਰਪਾ ਜਨ ਲੀਏ ਛਡਾਇ ॥ ਜਿਸ ਕੇ ਸੇ ਤਿਨਿ ਰਖੇ ਹਟਾਇ ॥
ਕਹੁ ਨਾਨਕ ਭਗਤਿ ਪ੍ਰਭ ਸਾਰੁ ॥ ਬਿਨੁ ਭਗਤੀ ਸਭ ਹੋਇ ਖੁਆਰੁ ॥੪॥੯॥੧੧॥

ਗੋਂਡ ਮਹਲਾ ੫ ॥
ਕਲਿ ਕਲੇਸ ਮਿਟੇ ਹਰਿ ਨਾਇ ॥ ਦੁਖ ਬਿਨਸੇ ਸੁਖ ਕੀਨੋ ਠਾਉ ॥
ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥ ਸੰਤ ਪ੍ਰਸਾਦਿ ਸਗਲ ਫਲ ਪਾਏ ॥੧॥
ਰਾਮ ਜਪਤ ਜਨ ਪਾਰਿ ਪਰੇ ॥ ਜਨਮ ਜਨਮ ਕੇ ਪਾਪ ਹਰੇ ॥੧॥ ਰਹਾਉ ॥
ਗੁਰ ਕੇ ਚਰਨ ਰਿਦੈ ਉਰਿ ਧਾਰੇ ॥ ਅਗਨਿ ਸਾਗਰ ਤੇ ਉਤਰੇ ਪਾਰੇ ॥
ਜਨਮ ਮਰਣ ਸਭ ਮਿਟੀ ਉਪਾਧਿ ॥ ਪ੍ਰਭ ਸਿਉ ਲਾਗੀ ਸਹਜਿ ਸਮਾਧਿ ॥੨॥
ਥਾਨ ਥਨੰਤਰਿ ਏਕੋ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥
ਕਰਿ ਕਿਰਪਾ ਜਾ ਕਉ ਮਤਿ ਦੇਇ ॥ ਆਠ ਪਹਰ ਪ੍ਰਭ ਕਾ ਨਾਉ ਲੇਇ ॥੩॥
ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥ ਤਾ ਕੈ ਹਿਰਦੈ ਹੋਇ ਪ੍ਰਗਾਸੁ ॥
ਭਗਤਿ ਭਾਇ ਹਰਿ ਕੀਰਤਨੁ ਕਰੀਐ ॥
ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥੪॥੧੦॥੧੨॥

ਗੋਂਡ ਮਹਲਾ ੫ ॥
ਗੁਰ ਕੇ ਚਰਨ ਕਮਲ ਨਮਸਕਾਰਿ ॥ ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ ॥
ਹੋਇ ਰਹੀਐ ਸਗਲ ਕੀ ਰੀਨਾ ॥ ਘਟਿ ਘਟਿ ਰਮਈਆ ਸਭ ਮਹਿ ਚੀਨਾ ॥੧॥
ਇਨ ਬਿਧਿ ਰਮਹੁ ਗੋਪਾਲ ਗੋੁਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ ਰਹਾਉ॥
ਆਠ ਪਹਰ ਹਰਿ ਕੇ ਗੁਣ ਗਾਉ ॥ ਜੀਅ ਪ੍ਰਾਨ ਕੋ ਇਹੈ ਸੁਆਉ ॥
ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ ॥ ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥੨॥
ਜਿਨਿ ਤੂੰ ਕੀਆ ਤਿਸ ਕਉ ਜਾਨੁ ॥ ਆਗੈ ਦਰਗਹ ਪਾਵੈ ਮਾਨੁ ॥
ਮਨੁ ਤਨੁ ਨਿਰਮਲ ਹੋਇ ਨਿਹਾਲੁ ॥ ਰਸਨਾ ਨਾਮੁ ਜਪਤ ਗੋਪਾਲ ॥੩॥
ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਸਾਧੂ ਕੀ ਮਨੁ ਮੰਗੈ ਰਵਾਲਾ ॥

ਦਾਸਾਂ ਕੋਲੋਂ ਦੂਰ ਕਰ ਦਿੱਤਾ ਹੈ। (ਉਹ ਵਿਕਾਰ) ਪ੍ਰਭੂ ਦੇ ਭਗਤ ਦਾ ਠਿਕਾਣਾ ਲਭ ਨਹੀਂ ਸਕਦੇ। ਰਾਮ ਦੇ ਸੇਵਕਾਂ ਨੇ ਮਿਲ ਕੇ (ਪ੍ਰਭੂ ਦਾ) ਮੰਗਲਮਈ ਗੀਤ ਗਾਇਆ ਹੈ।੧। ਸਾਰੀ ਸ੍ਰਿਸ਼ਟੀ ਦੇ ਪੰਜ (ਵਿਕਾਰ) ਚੌਧਰੀ (*ਸਿਕਦਾਰ*) ਹਨ, (ਪਰ) ਰਾਮ ਦੇ ਭਗਤ ਦੇ ਪਾਣੀ ਭਰਨ ਵਾਲੇ (ਸੇਵਕ) ਹਨ।੧।ਰਹਾਉ। (ਉਹ ਚੌਧਰੀ) ਸੰਸਾਰ ਪਾਸੋਂ ਕਰ ਵਸੂਲ ਕਰਦੇ ਹਨ, (ਪਰ) ਗੋਬਿੰਦ ਦੇ ਭਗਤ ਨੂੰ ਪ੍ਰਣਾਮ ਕਰਦੇ ਹਨ। (ਉਹ) ਸਾਕਤ ਨੂੰ ਲੁਟ ਲੈਂਦੇ ਹਨ (ਅਤੇ ਉਨ੍ਹਾਂ ਦੀ) ਇਜ਼ਤ ਬਰਬਾਦ ਕਰ ਦਿੰਦੇ ਹਨ, (ਪਰ) ਸਾਧ-ਜਨਾਂ ਦੇ ਪੈਰ ਮਲ ਮਲ ਕੇ ਧੋਂਦੇ ਹਨ।੨। ਇਕ ਮਾਈ (ਅਰਥਾਤ ਮਾਇਆ) ਨੇ ਪੰਜ ਪੁੱਤਰ ਜਨਮੇ ਹਨ। ਉਤਭੁਜ (ਆਦਿ ਚਾਰ ਖਾਣੀਆਂ ਦੀ) ਖੇਡ ਰਚਾ ਕੇ ਜਗਤ ਪੈਦਾ ਕੀਤਾ ਹੈ। (ਸਾਰੀ ਲੋਕਾਈ) ਤਿੰਨ ਗੁਣਾਂ ਵਲ ਰੁਚਿਤ ਹੋ ਕੇ ਰਸ ਮਾਣ ਰਹੀ ਹੈ। ਇਨ੍ਹਾਂ (ਤਿੰਨਾਂ ਨੂੰ) ਛਡ ਕੇ ਭਗਤ-ਜਨ ਉਪਰ ਰਹਿੰਦੇ ਹਨ (ਅਰਥਾਤ ਅਲਗ ਵਿਚਰਦੇ ਹਨ)।੩। (ਪ੍ਰਭੂ ਨੇ) ਕ੍ਰਿਪਾ ਕਰਕੇ (ਆਪਣੇ) ਦਾਸਾਂ ਨੂੰ (ਇਨ੍ਹਾਂ ਤੋਂ) ਬਚਾ ਲਿਆ ਹੈ। ਜਿਸ ਦੇ (ਇਹ ਸੇਵਕ ਸਨ), ਉਸ ਨੇ ਪਰੇ ਹਟਾ ਕੇ ਬਚਾ ਲਏ ਹਨ। ਨਾਨਕ ਦਾ ਕਥਨ ਹੈ ਕਿ (ਹੇ ਜਿਗਿਆਸੂ !) ਪ੍ਰਭੂ ਦੀ ਭਗਤੀ ਦੀ ਸੰਭਾਲ ਕਰ (ਅਰਥਾਤ ਭਗਤੀ ਵਿਚ ਲੀਨ ਹੋ)। ਭਗਤੀ ਤੋਂ ਬਿਨਾ ਸਭ ਖੁਆਰ ਹੁੰਦੇ ਹਨ।੪।੯।੧੧।

**ਗੋਂਡ ਮਹਲਾ ੫**

ਹਰਿ ਦੇ ਨਾਮ ਨਾਲ ਕਲਹ ਕਲੇਸ਼ ਖ਼ਤਮ ਹੋ ਜਾਂਦੇ ਹਨ। ਦੁਖ ਨਸ਼ਟ ਹੋ ਜਾਂਦੇ ਹਨ ਅਤੇ ਸੁਖ ਸਥਾਨ ਗ੍ਰਹਿਣ ਕਰ ਲੈਂਦੇ ਹਨ। (ਉਹ ਸਾਧਕ) ਅੰਮ੍ਰਿਤ ਰੂਪ ਨਾਮ ਨੂੰ ਜਪ ਜਪ ਕੇ ਰਜ ਜਾਂਦੇ ਹਨ। ਸੰਤ/ਗੁਰੂ ਦੀ ਕ੍ਰਿਪਾ ਨਾਲ ਸਾਰੇ ਫਲ ਪਾ ਲੈਂਦੇ ਹਨ।੧। ਰਾਮ (ਦਾ ਨਾਮ) ਜਪਦਿਆਂ (ਭਗਤ-) ਜਨ (ਭਵ-ਸਾਗਰ ਤੋਂ) ਪਾਰ ਹੋ ਜਾਂਦੇ ਹਨ। (ਉਨ੍ਹਾਂ ਦੇ) ਜਨਮ-ਜਨਮਾਂਤਰਾਂ ਦੇ ਪਾਪ ਨਸ਼ਟ ਹੋ ਜਾਂਦੇ ਹਨ।੧।ਰਹਾਉ। (ਭਗਤ ਜਨ) ਗੁਰੂ ਦੇ ਚਰਣ ਹਿਰਦੇ ਵਿਚ ਧਾਰਣ ਕਰਦੇ ਹਨ ਅਤੇ (ਤ੍ਰਿਸ਼ਣਾ ਦੀ) ਅਗਨੀ ਦੇ ਸਮੁੰਦਰ ਤੋਂ ਪਾਰ ਉਤਰ ਜਾਂਦੇ ਹਨ। (ਉਨ੍ਹਾਂ ਦੇ) ਜਨਮ ਮਰਨ ਦਾ ਸੰਕਟ (*ਉਪਾਧਿ*) ਖ਼ਤਮ ਹੋ ਜਾਂਦਾ ਹੈ। (ਉਨ੍ਹਾਂ ਦੀ) ਪ੍ਰਭੂ ਨਾਲ ਸਹਿਜ ਸਮਾਧੀ ਲਗ ਜਾਂਦੀ ਹੈ।੨। ਸਥਾਨ ਸਥਾਨਾਂਤਰਾਂ ਵਿਚ ਇਕੋ ਸੁਆਮੀ (ਵਰਤ ਰਿਹਾ) ਹੈ। (ਉਹ) ਸਭ ਦੇ ਦਿਲਾਂ ਅੰਦਰ ਦੀ ਗੱਲ ਜਾਣਨ ਵਾਲਾ ਹੈ। (ਪ੍ਰਭੂ) ਕ੍ਰਿਪਾ ਕਰਕੇ ਜਿਸ ਨੂੰ ਮਤਿ ਦਿੰਦਾ ਹੈ, (ਉਹ) ਅੱਠੇ ਪਹਿਰ ਪ੍ਰਭੂ ਦਾ ਨਾਮ ਲੈਂਦਾ ਹੈ।੩। ਜਿਸ ਦੇ ਹਿਰਦੇ ਵਿਚ ਪ੍ਰਭੂ ਆਪ ਵਸਦਾ ਹੈ, ਉਸ ਦੇ ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ। ਪ੍ਰੇਮ-ਭਗਤੀ ਨਾਲ ਹਰਿ ਦਾ ਕੀਰਤਨ ਕਰਨਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਪਾਰਬ੍ਰਹਮ (ਦੇ ਨਾਮ ਨੂੰ) ਜਪਣ ਨਾਲ (ਭਵ-ਸਾਗਰ ਤੋਂ) ਤਰ ਜਾਈਦਾ ਹੈ।੪।੧੦।੧੨।

**ਗੋਂਡ ਮਹਲਾ ੫**

(ਹੇ ਜਿਗਿਆਸੂ !) ਗੁਰੂ ਦੇ ਚਰਣ-ਕਮਲਾਂ ਨੂੰ ਨਮਸਕਾਰ ਕਰ ਅਤੇ ਕਾਮ, ਕ੍ਰੋਧ (ਆਦਿ ਵਿਕਾਰਾਂ ਨੂੰ) ਇਸ ਸ਼ਰੀਰ ਤੋਂ ਪਰੇ ਕਰ ਦੇ। ਸਭ ਦੇ ਚਰਣਾਂ ਦੀ ਧੂੜ ਹੋ ਕੇ ਰਹਿਣਾ ਚਾਹੀਦਾ ਹੈ ਅਤੇ ਹਰ ਇਕ ਦੇ ਹਿਰਦੇ ਵਿਚ (ਪ੍ਰਭੂ ਨੂੰ) ਰਮਿਆ ਹੋਇਆ ਪਛਾਣਨਾ ਚਾਹੀਦਾ ਹੈ।੧। ਇਸ ਤਰ੍ਹਾਂ ਗੋਪਾਲ ਗੋਬਿੰਦ (ਪ੍ਰਭੂ) ਨੂੰ ਸਿਮਰੋ। (ਇਹ) ਤਨ ਅਤੇ ਧਨ ਪ੍ਰਭੂ ਦੇ ਹਨ ਅਤੇ ਜਿੰਦ ਵੀ ਪ੍ਰਭੂ ਦੀ ਹੈ।੧।ਰਹਾਉ। ਅੱਠੇ ਪਹਿਰ ਹਰਿ ਦੇ ਗੁਣਾਂ ਨੂੰ ਗਾਓ। ਜਿੰਦ ਅਤੇ ਪ੍ਰਾਣਾਂ ਦਾ ਇਹੀ ਪ੍ਰਯੋਜਨ ਹੈ। ਹੰਕਾਰ ਨੂੰ ਛਡ ਦੇ ਅਤੇ ਪ੍ਰਭੂ ਨੂੰ ਅੰਗ-ਸੰਗ ਸਮਝ। ਸਾਧ/ਗੁਰੂ ਦੀ ਕ੍ਰਿਪਾ ਨਾਲ ਹਰਿ ਦੇ (ਪ੍ਰੇਮ ਵਿਚ) ਮਨ ਨੂੰ ਰੰਗ ਲੈ।੨। ਜਿਸ ਨੇ ਤੈਨੂੰ ਪੈਦਾ ਕੀਤਾ ਹੈ, ਉਸ ਨੂੰ ਸਮਝ, (ਅਜਿਹਾ ਕਰਨ ਨਾਲ ਤੂੰ ਈਸ਼ਵਰੀ) ਦਰਗਾਹ ਵਿਚ ਆਦਰ ਪ੍ਰਾਪਤ ਕਰੇਂਗਾ। ਜੀਭ ਨਾਲ ਗੋਪਾਲ ਦਾ ਨਾਮ ਜਪਦਿਆਂ ਮਨ ਤਨ ਨਿਰਮਲ ਹੋ ਕੇ ਸਫਲ-ਮਨੋਰਥ ਹੋ ਜਾਂਦਾ ਹੈ।੩। ਹੇ ਮੇਰੇ ਦੀਨ ਦਿਆਲ (ਪ੍ਰਭੂ ! ਮੇਰੇ ਉਪਰ)

ਹੋਹੁ ਦਇਆਲ ਦੇਹੁ ਪ੍ਰਭ ਦਾਨੁ ॥ ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥੪॥੧੧॥੧੩॥

ਗੋਂਡ ਮਹਲਾ ੫ ॥
ਧੂਪ ਦੀਪ ਸੇਵਾ ਗੋਪਾਲ ॥ ਅਨਿਕ ਬਾਰ ਬੰਦਨ ਕਰਤਾਰ ॥
ਪ੍ਰਭ ਕੀ ਸਰਣਿ ਗਹੀ ਸਭ ਤਿਆਗਿ ॥ ਗੁਰ ਸੁਪ੍ਰਸੰਨ ਭਏ ਵਡ ਭਾਗਿ ॥੧॥
ਆਠ ਪਹਰ ਗਾਈਐ ਗੋਬਿੰਦੁ ॥ ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ ਰਹਾਉ॥
ਹਰਿ ਗੁਣ ਰਮਤ ਭਏ ਆਨੰਦ ॥ ਪਾਰਬ੍ਰਹਮ ਪੂਰਨ ਬਖਸੰਦ ॥
ਕਰਿ ਕਿਰਪਾ ਜਨ ਸੇਵਾ ਲਾਏ ॥ ਜਨਮ ਮਰਣ ਦੁਖ ਮੇਟਿ ਮਿਲਾਏ ॥੨॥
ਕਰਮ ਧਰਮ ਇਹੁ ਤਤੁ ਗਿਆਨੁ ॥ ਸਾਧਸੰਗਿ ਜਪੀਐ ਹਰਿ ਨਾਮੁ ॥
ਸਾਗਰ ਤਰਿ ਬੋਹਿਥ ਪ੍ਰਭ ਚਰਣ ॥ ਅੰਤਰਜਾਮੀ ਪ੍ਰਭ ਕਾਰਣ ਕਰਣ ॥੩॥
ਰਾਖਿ ਲੀਏ ਅਪਨੀ ਕਿਰਪਾ ਧਾਰਿ ॥ ਪੰਚ ਦੂਤ ਭਾਗੇ ਬਿਕਰਾਲ ॥
ਜੂਐ ਜਨਮੁ ਨ ਕਬਹੂ ਹਾਰਿ ॥ ਨਾਨਕ ਕਾ ਅੰਗੁ ਕੀਆ ਕਰਤਾਰਿ ॥੪॥੧੨॥੧੪॥

ਗੋਂਡ ਮਹਲਾ ੫ ॥
ਕਰਿ ਕਿਰਪਾ ਸੁਖ ਅਨਦ ਕਰੇਇ ॥ ਬਾਲਕ ਰਾਖਿ ਲੀਏ ਗੁਰਦੇਵਿ ॥
ਪ੍ਰਭ ਕਿਰਪਾਲ ਦਇਆਲ ਗੋੁਬਿੰਦ ॥ ਜੀਅ ਜੰਤ ਸਗਲੇ ਬਖਸਿੰਦ ॥੧॥
ਤੇਰੀ ਸਰਣਿ ਪ੍ਰਭ ਦੀਨ ਦਇਆਲ ॥ ਪਾਰਬ੍ਰਹਮ ਜਪਿ ਸਦਾ ਨਿਹਾਲ ॥੧॥ ਰਹਾਉ॥
ਪ੍ਰਭ ਦਇਆਲ ਦੂਸਰ ਕੋਈ ਨਾਹੀ ॥ ਘਟ ਘਟ ਅੰਤਰਿ ਸਰਬ ਸਮਾਹੀ ॥
ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ ॥ ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੈ ॥੨॥
ਅਉਖਧ ਕੋਟਿ ਸਿਮਰਿ ਗੋਬਿੰਦ ॥ ਤੰਤੁ ਮੰਤੁ ਭਜੀਐ ਭਗਵੰਤ ॥
ਰੋਗ ਸੋਗ ਮਿਟੇ ਪ੍ਰਭ ਧਿਆਏ ॥ ਮਨ ਬਾਂਛਤ ਪੂਰਨ ਫਲ ਪਾਏ ॥੩॥
ਕਰਨ ਕਾਰਨ ਸਮਰਥ ਦਇਆਰ ॥ ਸਰਬ ਨਿਧਾਨ ਮਹਾ ਬੀਚਾਰ ॥
ਨਾਨਕ ਬਖਸਿ ਲੀਏ ਪ੍ਰਭਿ ਆਪਿ ॥ ਸਦਾ ਸਦਾ ਏਕੋ ਹਰਿ ਜਾਪਿ ॥੪॥੧੩॥੧੫॥

ਗੋਂਡ ਮਹਲਾ ੫ ॥
ਹਰਿ ਹਰਿ ਨਾਮੁ ਜਪਹੁ ਮੇਰੇ ਮੀਤ ॥ ਨਿਰਮਲ ਹੋਇ ਤੁਮ੍ਾਰਾ ਚੀਤ ॥
ਮਨ ਤਨ ਕੀ ਸਭ ਮਿਟੈ ਬਲਾਇ ॥ ਦੂਖੁ ਅੰਧੇਰਾ ਸਗਲਾ ਜਾਇ ॥੧॥
ਹਰਿ ਗੁਣ ਗਾਵਤ ਤਰੀਐ ਸੰਸਾਰੁ ॥ ਵਡ ਭਾਗੀ ਪਾਈਐ ਪੁਰਖੁ ਅਪਾਰੁ ॥੧॥ ਰਹਾਉ॥
ਜੋ ਜਨੁ ਕਰੈ ਕੀਰਤਨੁ ਗੋਪਾਲ ॥ ਤਿਸ ਕਉ ਪੋਹਿ ਨ ਸਕੈ ਜਮਕਾਲੁ ॥
ਜਗ ਮਹਿ ਆਇਆ ਸੋ ਪਰਵਾਣੁ ॥ ਗੁਰਮੁਖਿ ਅਪਨਾ ਖਸਮੁ ਪਛਾਣੁ ॥੨॥
ਹਰਿ ਗੁਣ ਗਾਵੈ ਸੰਤ ਪ੍ਰਸਾਦਿ ॥ ਕਾਮ ਕ੍ਰੋਧ ਮਿਟਹਿ ਉਨਮਾਦ ॥

ਮਿਹਰ ਕਰ। (ਮੇਰਾ) ਮਨ ਸਾਧੂ ਦੀ ਚਰਣ-ਧੂੜ ਮੰਗਦਾ ਹੈ। ਹੇ ਪ੍ਰਭੂ ! ਦਿਆਲ ਹੋਵੋ (ਅਤੇ ਇਹ) ਦਾਨ ਦਿਓ ਕਿ ਨਾਨਕ ਪ੍ਰਭੂ ਦਾ ਨਾਮ ਜਪ ਕੇ ਜੀਉਂਦਾ ਰਹੇ।੪।੧੧।੧੩।

**ਗੋਂਡ ਮਹਲਾ ੫**

(ਇਸ਼ਟ-ਦੇਵ ਦੀ ਮੂਰਤੀ ਅਗੇ) ਧੂਪ (ਧੁਖਾਉਣ) ਅਤੇ ਦੀਵੇ (ਜਗਾਉਣ ਦੀ ਥਾਂ ਮੈਂ) ਗੋਪਾਲ (ਪ੍ਰਭੂ) ਦੀ ਸੇਵਾ ਕਰਦਾ ਹਾਂ, ਅਨੇਕ ਵਾਰ ਕਰਤਾਰ ਨੂੰ ਪ੍ਰਣਾਮ ਕਰਦਾ ਹਾਂ। ਸਭ (ਕਰਮ-ਕਾਂਡਾਂ) ਨੂੰ ਤਿਆਗ ਕੇ ਪ੍ਰਭੂ ਦੀ ਸ਼ਰਣ ਗ੍ਰਹਿਣ ਕੀਤੀ ਹੈ। ਵੱਡੇ ਭਾਗ ਕਰਕੇ ਗੁਰੂ (ਮੇਰੇ ਉਤੇ) ਪ੍ਰਸੰਨ ਹੋਏ ਹਨ।੧। ਅੱਠੇ ਪਹਿਰ ਗੋਬਿੰਦ ਨੂੰ ਗਾਉਣਾ ਚਾਹੀਦਾ ਹੈ। ਤਨ ਅਤੇ ਧਨ ਪ੍ਰਭੂ ਦੇ ਹਨ, ਜਿੰਦ ਵੀ ਪ੍ਰਭੂ ਦੀ ਹੈ।੧।ਰਹਾਉ। ਹਰਿ ਦੇ ਗੁਣਾਂ ਦਾ ਸਿਮਰਨ ਕਰਨ ਨਾਲ (ਭਗਤ ਸਾਧਕ) ਆਨੰਦਿਤ ਹੋਏ ਹਨ। ਪੂਰਣ ਪਾਰਬ੍ਰਹਮ (ਸਦਾ) ਬਖ਼ਸ਼ਣ ਵਾਲਾ ਹੈ। ਕ੍ਰਿਪਾ ਕਰਕੇ (ਉਹ ਆਪਣੇ) ਸੇਵਕਾਂ ਨੂੰ ਸੇਵਾ ਵਿਚ ਲਗਾਉਂਦਾ ਹੈ। ਜਨਮ ਮਰਨ (ਦੇ ਗੇੜ ਦਾ) ਦੁਖ ਮਿਟਾ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੨। ਸਾਧ-ਸੰਗਤ ਵਿਚ (ਬੈਠ ਕੇ ਜੋ) ਹਰਿ ਨਾਮ ਜਪੀਦਾ ਹੈ, ਇਹੀ ਕਰਮ, ਧਰਮ ਅਤੇ ਤੱਤ੍ਵ-ਗਿਆਨ ਹੈ। (ਸੰਸਾਰ) ਸਾਗਰ ਤਰਨ ਲਈ ਪ੍ਰਭੂ ਦੇ ਚਰਣ ਜਹਾਜ਼ ਹਨ, ਪ੍ਰਭੂ ਅੰਤਰਯਾਮੀ ਅਤੇ ਜਗਤ (*ਕਾਰਣ*) ਨੂੰ ਸਿਰਜਣ ਵਾਲਾ ਹੈ।੩। (ਪ੍ਰਭੂ ਨੇ) ਆਪਣੀ ਕ੍ਰਿਪਾ ਕਰਕੇ (ਸੇਵਕਾਂ ਨੂੰ) ਰਖ ਲਿਆ ਹੈ। ਭਿਆਨਕ ਪੰਜ ਵੈਰੀ (ਵਿਕਾਰ) ਭਜ ਗਏ ਹਨ। ਨਾਨਕ (ਦਾ ਕਥਨ ਹੈ ਕਿ ਜਿਸ ਦਾ) ਪੱਖ ਪ੍ਰਭੂ ਨੇ ਪੂਰਿਆ ਹੈ, (ਉਹ ਆਪਣਾ) ਜਨਮ ਜੂਏ ਵਿਚ ਕਦੇ ਨਹੀਂ ਹਾਰਦਾ।੪।੧੨।੧੪।

**ਗੋਂਡ ਮਹਲਾ ੫**

(ਪ੍ਰਭੂ ਆਪ) ਕ੍ਰਿਪਾ ਕਰਕੇ ਸੁਖ ਅਤੇ ਆਨੰਦ (ਪ੍ਰਦਾਨ) ਕਰਦਾ ਹੈ। ਗੁਰੂਦੇਵ ਨੇ ਆਪ ਹੀ (ਅਸਾਂ ਬਾਲਕਾਂ ਨੂੰ) ਬਚਾ ਲਿਆ ਹੈ। ਪ੍ਰਭੂ ਕ੍ਰਿਪਾਲੂ, ਦਿਆਲੂ ਅਤੇ ਪ੍ਰਿਥਵੀ ਨੂੰ ਪਾਲਣ ਵਾਲਾ ਹੈ। ਸਾਰੇ ਜੀਵ ਜੰਤੂਆਂ ਨੂੰ ਬਖ਼ਸ਼ਿਸ਼ਾਂ ਕਰਨ ਵਾਲਾ ਹੈ।੧। ਹੇ ਦੀਨ ਦਿਆਲ ਪ੍ਰਭੂ ! (ਅਸੀਂ) ਤੇਰੀ ਸ਼ਰਣ ਵਿਚ ਹਾਂ। ਪਾਰਬ੍ਰਹਮ (ਦਾ ਨਾਮ) ਜਪ ਕੇ ਸਦਾ ਨਿਹਾਲ ਹੁੰਦੇ ਹਾਂ।੧।ਰਹਾਉ। ਪ੍ਰਭੂ ਵਰਗਾ ਦਿਆਲ ਹੋਰ (ਦੂਜਾ) ਕੋਈ ਨਹੀਂ ਹੈ। (ਉਹ) ਹਰ ਇਕ ਹਿਰਦੇ ਵਿਚ ਸਰਬਤ੍ਰ ਸਮਾਇਆ ਹੋਇਆ ਹੈ। (ਉਹ) ਆਪਣੇ ਦਾਸ ਦਾ ਲੋਕ ਪਰਲੋਕ (*ਹਲਤੁ ਪਲਤੁ*) ਸਵਾਰਦਾ ਹੈ। ਹੇ ਪ੍ਰਭੂ ! ਪਤਿਤਾਂ ਨੂੰ ਪਵਿਤਰ ਕਰਨਾ ਤੇਰੀ ਮਰਯਾਦਾ ਹੈ।੨। (ਹੇ ਭਾਈ !) ਗੋਬਿੰਦ (ਦਾ ਨਾਮ) ਸਿਮਰ, (ਇਹ) ਕਰੋੜਾਂ ਦਵਾਈਆਂ (ਦੇ ਬਰਾਬਰ ਹੈ)। ਗੋਬਿੰਦ ਦਾ ਭਜਨ ਕਰਨਾ ਹੀ ਤੰਤ੍ਰ ਮੰਤ੍ਰ ਹੈ। ਪ੍ਰਭੂ ਦੀ ਆਰਾਧਨਾ ਨਾਲ ਰੋਗ ਅਤੇ ਗ਼ਮ ਮਿਟ ਜਾਂਦੇ ਹਨ ਅਤੇ ਮਨ-ਇਛਿਤ ਪੂਰੇ ਫਲ ਪਾਈਦੇ ਹਨ।੩। ਕਰਣ ਕਾਰਣ ਸਮਰਥ ਦਿਆਲ (ਪ੍ਰਭੂ) ਦੇ ਉਤਮ ਵਿਚਾਰ ਹੀ ਸਭ ਤਰ੍ਹਾਂ ਦੇ ਖ਼ਜ਼ਾਨੇ ਹਨ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਨੇ (ਆਪਣੇ ਸੇਵਕ) ਆਪ ਹੀ ਬਖ਼ਸ਼ ਲਏ ਹਨ। (ਇਸ ਲਈ) ਹਮੇਸ਼ਾ ਹਮੇਸ਼ਾ ਇਕੋ ਹਰਿ ਨੂੰ ਜਪਦਾ ਰਹਿ।੪।੧੩।੧੫।

**ਗੋਂਡ ਮਹਲਾ ੫**

ਹੇ ਮੇਰੇ ਮਿਤਰ ! ਹਰਿ ਹਰਿ ਦਾ ਨਾਮ ਜਪ। (ਇਸ ਨਾਲ) ਤੇਰਾ ਚਿਤ ਨਿਰਮਲ ਹੋ ਜਾਂਦਾ ਹੈ। ਮਨ ਤਨ ਦੀ ਬਲਾ/ਬਿਪਤਾ ਦੂਰ ਹੋ ਜਾਂਦੀ ਹੈ। (ਅਗਿਆਨ ਦਾ) ਹਨੇਰਾ ਅਤੇ ਦੁਖ ਖ਼ਤਮ ਹੋ ਜਾਂਦੇ ਹਨ।੧। ਹਰਿ ਦੇ ਗੁਣ ਗਾਉਣ ਨਾਲ ਸੰਸਾਰ ਤਰ ਜਾਈਦਾ ਹੈ। ਵੱਡੇ ਭਾਗ ਕਰਕੇ ਅਪਾਰ ਪੁਰਖ (ਪ੍ਰਭੂ) ਨੂੰ ਪਾ ਲਈਦਾ ਹੈ।੧।ਰਹਾਉ। ਜੋ ਸੇਵਕ ਗੋਪਾਲ ਦਾ ਕੀਰਤਨ ਕਰਦਾ ਹੈ, ਉਸ ਨੂੰ ਜਮ-ਕਾਲ ਛੋਹ ਨਹੀਂ ਸਕਦਾ। ਜਗਤ ਵਿਚ ਆਇਆ ਉਹੀ (ਵਿਅਕਤੀ) ਪ੍ਰਵਾਨ ਚੜ੍ਹਦਾ ਹੈ, (ਜੋ) ਗੁਰੂ ਦੁਆਰਾ ਆਪਣੇ ਮਾਲਕ ਨੂੰ ਪਛਾਣਦਾ ਹੈ।੨। ਸੰਤ/ਗੁਰੂ ਦੀ ਕ੍ਰਿਪਾ ਨਾਲ (ਜੋ ਵਿਅਕਤੀ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ, (ਉਸ ਦੇ ਮਨ ਵਿਚੋਂ) ਕਾਮ, ਕ੍ਰੋਧ ਅਤੇ (ਮਾਨਸਿਕ) ਉਲਾਰ ਖ਼ਤਮ ਹੋ

ਸਦਾ ਹਜੂਰਿ ਜਾਣੁ ਭਗਵੰਤ ॥ ਪੂਰੇ ਗੁਰ ਕਾ ਪੂਰਨ ਮੰਤ ॥੩॥
ਹਰਿ ਧਨੁ ਖਾਟਿ ਕੀਏ ਭੰਡਾਰ ॥ ਮਿਲਿ ਸਤਿਗੁਰ ਸਭਿ ਕਾਜ ਸਵਾਰ ॥
ਹਰਿ ਕੇ ਨਾਮ ਰੰਗ ਸੰਗਿ ਜਾਗਾ ॥ ਹਰਿ ਚਰਣੀ ਨਾਨਕ ਮਨੁ ਲਾਗਾ ॥੪॥੧੪॥੧੬॥

ਗੋਂਡ ਮਹਲਾ ੫ ॥
ਭਵ ਸਾਗਰ ਬੋਹਿਥ ਹਰਿ ਚਰਣ ॥ ਸਿਮਰਤ ਨਾਮੁ ਨਾਹੀ ਫਿਰਿ ਮਰਣ ॥
ਹਰਿ ਗੁਣ ਰਮਤ ਨਾਹੀ ਜਮ ਪੰਥ ॥ ਮਹਾ ਬੀਚਾਰ ਪੰਚ ਦੂਤਹ ਮੰਥ ॥੧॥
ਤਉ ਸਰਣਾਈ ਪੂਰਨ ਨਾਥ ॥ ਜੰਤ ਅਪਨੇ ਕਉ ਦੀਜਹਿ ਹਾਥ ॥੧॥ ਰਹਾਉ ॥
ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥ ਪਾਰਬ੍ਰਹਮ ਕਾ ਕਰਹਿ ਵਖਿਆਣ ॥
ਜੋਗੀ ਜਤੀ ਬੈਸਨੋ ਰਾਮਦਾਸ ॥ ਮਿਤਿ ਨਾਹੀ ਬ੍ਰਹਮ ਅਬਿਨਾਸ ॥੨॥
ਕਰਣ ਪਲਾਹ ਕਰਹਿ ਸਿਵ ਦੇਵ ॥ ਤਿਲੁ ਨਹੀ ਬੂਝਹਿ ਅਲਖ ਅਭੇਵ ॥
ਪ੍ਰੇਮ ਭਗਤਿ ਜਿਸੁ ਆਪੇ ਦੇਇ ॥ ਜਗ ਮਹਿ ਵਿਰਲੇ ਕੇਈ ਕੇਇ ॥੩॥
ਮੋਹਿ ਨਿਰਗੁਣ ਗੁਣੁ ਕਿਛਹੂ ਨਾਹਿ ॥ ਸਰਬ ਨਿਧਾਨ ਤੇਰੀ ਦ੍ਰਿਸਟੀ ਮਾਹਿ ॥
ਨਾਨਕੁ ਦੀਨੁ ਜਾਚੈ ਤੇਰੀ ਸੇਵ ॥ ਕਰਿ ਕਿਰਪਾ ਦੀਜੈ ਗੁਰਦੇਵ ॥੪॥੧੫॥੧੭॥

ਗੋਂਡ ਮਹਲਾ ੫ ॥
ਸੰਤ ਕਾ ਲੀਆ ਧਰਤਿ ਬਿਦਾਰਉ ॥ ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥
ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥ ਸੰਤ ਉਧਾਰਉ ਤਤਖਿਣ ਤਾਲਿ ॥੧॥
ਸੋਈ ਸੰਤੁ ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ ਏਕੈ ਕਾਮ ॥੧॥ ਰਹਾਉ ॥
ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥
ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥ ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥
ਸੰਤ ਕੀ ਨਿੰਦਾ ਕਰਹੁ ਨ ਕੋਇ ॥ ਜੋ ਨਿੰਦੈ ਤਿਸ ਕਾ ਪਤਨੁ ਹੋਇ ॥
ਜਿਸ ਕਉ ਰਾਖੈ ਸਿਰਜਨਹਾਰੁ ॥ ਝਖ ਮਾਰਉ ਸਗਲ ਸੰਸਾਰੁ ॥੩॥
ਪ੍ਰਭ ਅਪਨੇ ਕਾ ਭਇਆ ਬਿਸਾਸੁ ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥
ਨਾਨਕ ਕਉ ਉਪਜੀ ਪਰਤੀਤਿ ॥ ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥੧੬॥੧੮॥

ਗੋਂਡ ਮਹਲਾ ੫ ॥
ਨਾਮੁ ਨਿਰੰਜਨੁ ਨੀਰਿ ਨਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥੧॥ ਰਹਾਉ॥
ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥
ਨਾਰਾਇਣ ਕਹਤੇ ਨਰਕਿ ਨ ਜਾਹਿ ॥ ਨਾਰਾਇਣ ਸੇਵਿ ਸਗਲ ਫਲ ਪਾਹਿ ॥੧॥
ਨਾਰਾਇਣ ਮਨ ਮਾਹਿ ਅਧਾਰ ॥ ਨਾਰਾਇਣ ਬੋਹਿਥ ਸੰਸਾਰ ॥
ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥ ਨਾਰਾਇਣ ਦੰਤ ਭਾਨੇ ਡਾਇਣ ॥੨॥

ਜਾਂਦੇ ਹਨ। ਪ੍ਰਭੂ ਨੂੰ ਸਦਾ (ਆਪਣੇ) ਪਾਸ ਸਮਝ, (ਇਹੀ) ਪੂਰੇ ਗੁਰੂ ਦਾ ਪੂਰਣ ਉਪਦੇਸ਼ (*ਮੰਤ*) ਹੈ।੩। (ਜਿਸ ਵਿਅਕਤੀ ਨੇ) ਹਰਿ (ਨਾਮ ਰੂਪ) ਧਨ ਖਟ ਕੇ ਭੰਡਾਰ ਭਰ ਲਏ ਹਨ, (ਉਸ ਨੇ) ਸਤਿਗੁਰੂ ਨੂੰ ਮਿਲ ਕੇ ਸਭ ਕੰਮ ਸਵਾਰ ਲਏ ਹਨ। ਹਰਿ ਦੇ ਨਾਮ ਦੇ ਪ੍ਰੇਮ (*ਰੰਗ*) ਨਾਲ (ਉਹ) ਜਾਗ ਪਿਆ ਹੈ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਚਰਣਾਂ ਨਾਲ (ਉਸ ਦਾ) ਮਨ ਲਗ ਗਿਆ ਹੈ।੪।੧੪।੧੬।

**ਗੋਂਡ ਮਹਲਾ ੫**

ਹਰਿ ਦੇ ਚਰਣ ਭਵ-ਸਾਗਰ ਨੂੰ ਤਰਨ ਲਈ ਜਹਾਜ਼ ਹਨ। (ਹਰਿ ਦਾ) ਨਾਮ ਸਿਮਰਨ ਨਾਲ ਫਿਰ (ਆਤਮਿਕ) ਮ੍ਰਿਤੂ ਨਹੀਂ ਹੁੰਦੀ। ਹਰਿ ਦੇ ਗੁਣਾਂ ਦੇ ਜਪਣ ਨਾਲ ਜਮ ਦੇ ਮਾਰਗ ਨਹੀਂ (ਜਾਣਾ ਪੈਂਦਾ)। (ਪ੍ਰਭੂ ਦੇ ਗੁਣਾਂ ਦਾ) ਮਹਾਨ ਵਿਚਾਰ (ਕਾਮ ਆਦਿਕ) ਪੰਜ ਵੈਰੀਆਂ ਨੂੰ ਮਿਧਣ ਵਾਲਾ ਹੈ।੧। ਹੇ ਪੂਰਣ ਸੁਆਮੀ! (ਅਸੀਂ) ਤੇਰੀ ਸ਼ਰਣ ਵਿਚ ਹਾਂ। ਆਪਣੇ ਸੇਵਕ ਨੂੰ (ਆਪਣਾ) ਹੱਥ ਪਕੜਾ ਦਿਓ।੧।ਰਹਾਉ। ਸਮ੍ਰਿਤੀਆਂ, ਸ਼ਾਸਤ੍ਰ, ਵੇਦ, ਪੁਰਾਣ (ਆਦਿ ਧਰਮ-ਗ੍ਰੰਥ) ਪਾਰਬ੍ਰਹਮ ਦਾ ਵਿਖਿਆਨ ਕਰਦੇ ਹਨ। ਜੋਗੀ, ਜਤੀ, ਵੈਸ਼ਨਵ, ਬੈਰਾਗੀ (*ਰਾਮਦਾਸ*) (ਆਦਿ ਸਾਧਕਾਂ ਨੇ) ਅਵਿਨਾਸ਼ੀ ਪ੍ਰਭੂ ਦੀ ਮਹਾਨਤਾ ਨਹੀਂ ਸਮਝੀ।੨। ਸ਼ਿਵ ਦੇਵਤਾ ਵੀ ਬਹੁਤ ਵਿਰਲਾਪ ਕਰਦਾ ਹੈ, (ਪਰ ਉਹ ਵੀ ਉਸ) ਅਲੱਖ ਅਤੇ ਅਭੇਦ (ਪ੍ਰਭੂ) ਨੂੰ ਤਿਲ ਮਾਤ੍ਰ ਸਮਝ ਨਹੀਂ ਸਕਦਾ। ਜਿਸ ਨੂੰ (ਪ੍ਰਭੂ) ਆਪ ਪ੍ਰੇਮ-ਭਗਤੀ ਬਖ਼ਸ਼ਦਾ ਹੈ, (ਉਹ) ਸੰਸਾਰ ਵਿਚ ਕਈਆਂ ਵਿਚੋਂ ਕੋਈ ਵਿਰਲਾ ਹੀ ਹੈ।੩। ਮੈਂ ਗੁਣ-ਹੀਨ ਹਾਂ, (ਮੇਰੇ ਵਿਚ) ਕੁਝ ਵੀ ਗੁਣ ਨਹੀਂ ਹੈ। ਤੇਰੀ ਮਿਹਰ ਦੀ ਦ੍ਰਿਸ਼ਟੀ ਵਿਚ ਸਾਰੇ ਖ਼ਜ਼ਾਨੇ (ਲੁਪਤ) ਹਨ। ਹੇ ਗੁਰੂਦੇਵ! ਨਿਮਾਣਾ ਨਾਨਕ ਤੇਰੀ ਸੇਵਾ ਕਰਨ ਦੀ ਯਾਚਨਾ ਕਰਦਾ ਹੈ, ਕ੍ਰਿਪਾ ਪੂਰਵਕ (ਇਹ ਦਾਤ) ਦੇ ਦਿਓ।੪।੧੫।੧੭।

**ਗੋਂਡ ਮਹਲਾ ੫**

(ਪ੍ਰਭੂ ਵਲੋਂ ਕਥਨ ਹੈ—) ਸੰਤ ਦਾ ਫਿਟਕਾਰਿਆ (*ਲੀਆ*) ਹੋਇਆ (ਮੈਂ) ਧਰਤੀ ਤੋਂ ਖਦੇੜ ਦਿੰਦਾ ਹਾਂ। ਸੰਤ ਦੇ ਨਿੰਦਕ ਨੂੰ ਆਕਾਸ਼ ਤੋਂ ਡਿਗਾ ਦਿੰਦਾ ਹਾਂ। ਸੰਤ ਨੂੰ (ਮੈਂ) ਆਪਣੀ ਜਿੰਦ ਦੇ ਨਾਲ ਰਖਦਾ ਹਾਂ। ਸੰਤ ਨੂੰ ਉਸੇ ਛਿਣ ਤੁਰਤ (ਸੰਕਟ ਤੋਂ) ਬਚਾ ਲੈਂਦਾ ਹਾਂ।੧। ਸੰਤ ਓਹੀ ਹੈ ਜੋ ਪ੍ਰਭੂ ਨੂੰ ਚੰਗਾ ਲਗਦਾ ਹੈ। ਸੰਤ ਅਤੇ ਗੋਬਿੰਦ ਦੇ ਇਕੋ ਜਿਹੇ ਕੰਮ ਹਨ।੧।ਰਹਾਉ। ਸੰਤ (ਦੇ ਸਿਰ) ਉਪਰ ਪ੍ਰਭੂ (ਆਪਣਾ ਕ੍ਰਿਪਾ ਦਾ) ਹੱਥ ਰਖਦਾ ਹੈ। (ਪ੍ਰਭੂ) ਦਿਨ ਰਾਤ ਸੰਤ ਦੇ ਨਾਲ ਵਸਦਾ ਹੈ। ਸੁਆਸ ਸੁਆਸ ਸੰਤ ਦੀ ਪਾਲਣਾ ਕਰਦਾ ਹੈ। ਸੰਤ ਦੇ ਦੋਖੀ ਨੂੰ ਰਾਜ ਤੋਂ ਹਟਾ ਦਿੰਦਾ ਹੈ।੨। ਸੰਤ ਦੀ ਨਿੰਦਿਆ ਕੋਈ ਵੀ ਨ ਕਰੋ। (ਕਿਉਂਕਿ) ਜੋ ਨਿੰਦਿਆ ਕਰਦਾ ਹੈ, ਉਸ ਦਾ ਨਾਸ਼ (*ਪਤਨ*) ਹੁੰਦਾ ਹੈ। ਜਿਸ ਦੀ ਰਖਿਆ ਪ੍ਰਭੂ ਕਰਦਾ ਹੈ, (ਉਸ ਨੂੰ ਹਾਨੀ ਪਹੁੰਚਾਉਣ ਲਈ ਬੇਸ਼ਕ) ਸਾਰਾ ਸੰਸਾਰ ਝਖ ਮਾਰ ਲਏ (ਕੁਝ ਨਹੀਂ ਵਿਗਾੜ ਸਕਦਾ)।੩। (ਜਿਸ ਨੂੰ) ਆਪਣੇ ਪ੍ਰਭੂ ਦਾ ਵਿਸ਼ਵਾਸ ਹੋ ਜਾਂਦਾ ਹੈ (ਉਸ ਨੂੰ ਸਪੱਸ਼ਟ ਹੋ ਜਾਂਦਾ ਹੈ ਕਿ) ਜਿੰਦ ਅਤੇ ਸ਼ਰੀਰ ਉਸ (ਪ੍ਰਭੂ) ਦੀ ਪੂੰਜੀ ਹਨ। ਨਾਨਕ (ਦੇ ਮਨ ਵਿਚ ਇਹ) ਵਿਸ਼ਵਾਸ ਪੈਦਾ ਹੋ ਗਿਆ ਹੈ ਕਿ ਮਨਮੁਖ (ਜੀਵਨ ਦੀ ਖੇਡ) ਹਾਰ ਜਾਂਦਾ ਹੈ ਅਤੇ ਗੁਰਮੁਖ ਸਦਾ ਜਿਤਦਾ ਹੈ।੪।੧੬।੧੮।

**ਗੋਂਡ ਮਹਲਾ ੫**

ਪ੍ਰਭੂ ਦਾ ਨਾਮ ਮਾਇਆ ਤੋਂ ਮੁਕਤ ਅਤੇ ਜਲ (*ਨੀਰਿ*) ਦੇ ਸਮਾਨ (ਪਵਿਤਰ) ਹੈ। (ਨਾਮ ਨੂੰ) ਜੀਭ ਨਾਲ ਜਪਣ 'ਤੇ ਪਾਪ ਨਸ ਜਾਂਦੇ (*ਬਿਲਾਇਣ*) ਹਨ।੧।ਰਹਾਉ। ਪ੍ਰਭੂ ਦਾ ਸਭ (ਜੀਵਾਂ) ਵਿਚ ਵਾਸਾ ਹੈ। ਪ੍ਰਭੂ ਦਾ ਹਰ ਇਕ ਦੇ ਹਿਰਦੇ ਵਿਚ ਪ੍ਰਕਾਸ਼ ਹੈ। ਨਾਰਾਇਣ ਕਹਿਣ ਨਾਲ ਨਰਕ ਵਿਚ ਜਾਣਾ ਨਹੀਂ ਪੈਂਦਾ। ਨਾਰਾਇਣ ਦੀ ਸੇਵਾ ਨਾਲ ਸਭ ਫਲ ਪ੍ਰਾਪਤ ਹੋ ਜਾਂਦੇ ਹਨ।੧। ਨਾਰਾਇਣ ਦਾ ਹੀ (ਮਨੁੱਖ ਦੇ) ਮਨ ਵਿਚ ਆਧਾਰ ਹੈ। ਨਾਰਾਇਣ ਭਵ-ਸਾਗਰ ਤੋਂ ਤਰਨ ਦਾ ਜਹਾਜ਼ ਹੈ। ਨਾਰਾਇਣ (ਸ਼ਬਦ) ਕਹਿਣ ਨਾਲ ਜਮ ਭਜ ਕੇ ਖਿਸਕ ਜਾਂਦਾ ਹੈ। ਨਾਰਾਇਣ (ਦਾ ਨਾਮ) ਡਾਇਣ

ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥
ਨਾਰਾਇਣ ਪ੍ਰਗਟ ਕੀਨੋ ਪਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥੩॥
ਨਾਰਾਇਣ ਸਾਧਸੰਗਿ ਨਰਾਇਣ ॥ ਬਾਰੰ ਬਾਰ ਨਰਾਇਣ ਗਾਇਣ ॥
ਬਸਤੁ ਅਗੋਚਰ ਗੁਰ ਮਿਲਿ ਲਹੀ ॥ ਨਾਰਾਇਣ ਓਟ ਨਾਨਕ ਦਾਸ ਗਹੀ ॥੪॥੧੭॥੧੯॥

ਗੋਂਡ ਮਹਲਾ ੫ ॥
ਜਾ ਕਉ ਰਾਖੈ ਰਾਖਣਹਾਰੁ ॥ ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥
ਮਾਤ ਗਰਭ ਮਹਿ ਅਗਨਿ ਨ ਜੋਹੈ ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥
ਸਾਧਸੰਗਿ ਜਪੈ ਨਿਰੰਕਾਰੁ ॥ ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥
ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥
ਜੋ ਜੋ ਗਰਬੁ ਕਰੇ ਸੋ ਜਾਇ ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥
ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥
ਜੇ ਕੋ ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥
ਹੈ ਭੀ ਸਾਚਾ ਹੋਵਣਹਾਰੁ ॥ ਸਦਾ ਸਦਾ ਜਾਈਂ ਬਲਿਹਾਰ ॥
ਅਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥੪॥੧੮॥੨੦॥

ਗੋਂਡ ਮਹਲਾ ੫ ॥
ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥੧॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥੩॥
ਤੀਨਿ ਗੁਣਾ ਇਕ ਸਕਤਿ ਉਪਾਇਆ ॥ ਮਹਾ ਮਾਇਆ ਤਾ ਕੀ ਹੈ ਛਾਇਆ ॥
ਅਛਲ ਅਛੇਦ ਅਭੇਦ ਦਇਆਲ ॥ ਦੀਨ ਦਇਆਲ ਸਦਾ ਕਿਰਪਾਲ ॥
ਤਾ ਕੀ ਗਤਿ ਮਿਤਿ ਕਛੂ ਨ ਪਾਇ ॥ ਨਾਨਕ ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥

ਗੋਂਡ ਮਹਲਾ ੫ ॥
ਸੰਤਨ ਕੈ ਬਲਿਹਾਰੈ ਜਾਉ ॥ ਸੰਤਨ ਕੈ ਸੰਗਿ ਰਾਮ ਗੁਨ ਗਾਉ ॥
ਸੰਤ ਪ੍ਰਸਾਦਿ ਕਿਲਵਿਖ ਸਭਿ ਗਏ ॥ ਸੰਤ ਸਰਣਿ ਵਡਭਾਗੀ ਪਏ ॥੧॥

(ਮਾਇਆ) ਦੇ ਦੰਦ ਭੰਨ ਦਿੰਦਾ ਹੈ।੨। ਨਾਰਾਇਣ ਹਮੇਸ਼ਾ ਹਮੇਸ਼ਾ ਬਖ਼ਸ਼ਣ ਵਾਲਾ ਹੈ। ਨਾਰਾਇਣ (ਦਾ ਨਾਮ) ਸੁਖ ਅਤੇ ਆਨੰਦ (ਦੀ ਵਿਵਸਥਾ) ਕਰ ਦਿੰਦਾ ਹੈ। ਨਾਰਾਇਣ (ਸੰਤ ਦਾ) ਪ੍ਰਤਾਪ ਪ੍ਰਗਟ ਕਰਦਾ ਹੈ। ਨਾਰਾਇਣ ਸੰਤ ਦਾ ਮਾਤਾ ਪਿਤਾ ਹੈ।੩। ਸਾਧ-ਸੰਗ ਵਿਚ ਨਾਰਾਇਣ ਹੀ ਨਾਰਾਇਣ (ਵਸਦਾ ਹੈ)। (ਉਥੇ) ਬਾਰ ਬਾਰ ਨਾਰਾਇਣ (ਦੇ ਗੁਣਾਂ) ਦਾ ਗਾਇਨ ਹੁੰਦਾ ਹੈ। ਗੁਰੂ ਨੂੰ ਮਿਲ ਕੇ (ਨਾਮ ਰੂਪ) ਅਗੋਚਰ ਵਸਤੂ ਲਭੀ ਹੈ। ਦਾਸ ਨਾਨਕ ਨੇ ਨਾਰਾਇਣ ਦੀ ਓਟ ਪਕੜੀ ਹੈ।੪।੧੭।੧੯।

**ਗੋਂਡ ਮਹਲਾ ੫**

ਜਿਸ ਨੂੰ ਰਖਣ ਵਾਲਾ (ਪ੍ਰਭੂ ਆਪ) ਰਖਦਾ ਹੈ, ਉਸ ਦਾ ਪੱਖ ਨਿਰੰਕਾਰ ਖ਼ੁਦ ਪੂਰਦਾ ਹੈ।੧।ਰਹਾਉ। (ਜਿਵੇਂ) ਮਾਤਾ ਦੇ ਗਰਭ ਵਿਚ (ਜਠਰ-) ਅਗਨੀ ਦੁਖ ਨਹੀਂ ਦਿੰਦੀ (ਜੋਹੈ), (ਤਿਵੇਂ) ਕਾਮ, ਕ੍ਰੋਧ, ਲੋਭ, ਮੋਹ (ਆਦਿਕ ਵਿਕਾਰ) ਛੋਹ ਨਹੀਂ ਸਕਦੇ। (ਜੋ ਵਿਅਕਤੀ) ਸਾਧ-ਸੰਗਤ ਵਿਚ ਨਿਰਾਕਾਰ (ਪ੍ਰਭੂ) ਨੂੰ ਜਪਦਾ ਹੈ, (ਉਸ ਦੇ) ਨਿੰਦਕ ਦੇ ਮੂੰਹ ਉਤੇ ਸੁਆਹ ਲਗਦੀ ਹੈ।੧। ਰਾਮ (ਦੇ ਨਾਮ) ਦਾ ਕਵਚ, ਦਾਸ ਦਾ ਸੰਜੋਅ ਹੈ, (ਇਸ ਕਰਕੇ) ਦੁਸ਼ਟ ਵੈਰੀ ਉਸ ਨੂੰ ਪੋਹ ਨਹੀਂ ਸਕਦੇ। ਜੋ ਜੋ (ਵਿਅਕਤੀ) ਹੰਕਾਰ ਕਰਦਾ ਹੈ, ਉਹ ਨਸ਼ਟ ਹੋ ਜਾਂਦਾ ਹੈ। ਗ਼ਰੀਬ ਦਾਸ (ਸੇਵਕ) ਦੀ ਓਟ ਪ੍ਰਭੂ (ਆਪ) ਹੈ।੨। ਜੋ ਜੋ (ਵਿਅਕਤੀ) ਹਰਿ ਰਾਜੇ ਦੀ ਸ਼ਰਣ ਵਿਚ ਪਿਆ ਹੈ, ਉਸ ਦਾਸ ਨੂੰ (ਪ੍ਰਭੂ ਨੇ) ਆਪਣੇ ਗਲੇ ਨਾਲ ਲਗਾ ਕੇ ਰਖਿਆ ਹੈ। ਜੋ ਕੋਈ ਬਹੁਤ ਹੰਕਾਰ ਕਰਦਾ ਹੈ, ਉਹ ਛਿਣ ਭਰ ਵਿਚ ਮਿੱਟੀ (*ਖਾਕੁ*) ਵਿਚ ਰੁਲਦਾ ਹੈ।੩। ਸੱਚਾ (ਪ੍ਰਭੂ ਭੂਤ-ਕਾਲ ਵਿਚ) ਸੀ, (ਹੁਣ) ਹੈ ਅਤੇ (ਭਵਿਸ਼ ਵਿਚ ਵੀ) ਹੋਣ ਵਾਲਾ ਹੈ। (ਮੈਂ ਉਸ ਤੋਂ) ਹਮੇਸ਼ਾ ਹਮੇਸ਼ਾ ਬਲਿਹਾਰ ਜਾਂਦਾ ਹਾਂ। (ਜੋ) ਆਪਣੇ ਦਾਸ ਨੂੰ ਕ੍ਰਿਪਾ ਪੂਰਵਕ ਰਖਦਾ ਹੈ, (ਉਹ) ਪ੍ਰਭੂ ਨਾਨਕ ਦੇ ਪ੍ਰਾਣਾਂ ਦਾ ਆਧਾਰ ਹੈ। ੪।੧੮।੨੦।

**ਗੋਂਡ ਮਹਲਾ ੫**

(ਇਕ) ਬਹੁਤ ਅਦੁੱਤੀ ਅਤੇ ਅਸਚਰਜ ਭਰੀ ਕਥਾ (ਸੁਣੋ--)ਜੀਵਾਤਮਾ ਪਰਮਾਤਮਾ ਦਾ ਹੀ ਰੂਪ ਹੈ।ਰਹਾਉ। ਨ ਇਹ ਬੁੱਢਾ ਹੈ, ਨ ਬਾਲਕ ਹੈ। ਨ ਇਸ ਨੂੰ (ਕੋਈ) ਦੁਖ ਹੈ ਅਤੇ ਨ ਹੀ ਜਮ ਦੇ ਜਾਲ (ਵਿਚ ਫਸ ਸਕਦਾ ਹੈ)। ਨ ਇਹ ਮਰਦਾ ਹੈ, ਨ ਹੀ ਇਹ ਜੰਮਦਾ ਹੈ। ਆਦਿ ਕਾਲ ਅਤੇ ਜੁਗਾਂ ਦੇ ਆਰੰਭ ਤੋਂ ਪਹਿਲਾਂ ਦਾ (ਇਹ ਸਭ ਵਿਚ) ਸਮਾ ਰਿਹਾ ਹੈ।੧। ਨ ਇਸ ਨੂੰ ਗਰਮੀ (ਲਗਦੀ ਹੈ) ਅਤੇ ਨ ਹੀ ਇਸ 'ਤੇ ਸਰਦੀ (ਅਸਰ ਕਰਦੀ ਹੈ)। ਨ ਇਸ ਦਾ (ਕੋਈ) ਦੁਸ਼ਮਨ ਹੈ, ਨ ਹੀ ਇਸ ਦਾ (ਕੋਈ) ਮਿਤਰ ਹੈ। ਨ ਇਸ ਨੂੰ (ਕੋਈ) ਖ਼ੁਸ਼ੀ ਹੈ, ਨ ਹੀ ਇਸ ਨੂੰ (ਕੋਈ) ਗ਼ਮੀ ਹੈ। ਸਭ ਕੁਝ ਇਸ ਦਾ (ਆਪਣਾ ਸਿਰਜਿਆ ਹੋਇਆ ਹੈ), ਇਹ (ਸਭ ਕੁਝ) ਕਰਨ ਦੇ ਯੋਗ ਹੈ।੨। ਨ ਇਸ ਦਾ (ਕੋਈ) ਪਿਤਾ ਹੈ ਅਤੇ ਨ ਹੀ ਇਸ ਦੀ (ਕੋਈ) ਮਾਤਾ ਹੈ। ਇਹ ਅਪਰ-ਅਪਾਰ ਹੈ, (ਸਦਾ ਤੋਂ) ਹੁੰਦਾ ਆ ਰਿਹਾ ਹੈ। ਇਸ ਨੂੰ ਪਾਪ ਪੁੰਨ ਦਾ ਲੇਪ ਨਹੀਂ ਲਗਦਾ। (ਇਹ) ਹਰ ਇਕ ਸ਼ਰੀਰ ਵਿਚ (ਵਰਤ ਰਿਹਾ ਹੈ) ਅਤੇ ਸਦਾ ਹੀ ਸਚੇਤ ਰਹਿੰਦਾ ਹੈ।੩। (ਪ੍ਰਭੂ ਨੇ) ਤਿੰਨ ਗੁਣਾਂ (ਰਜੋ, ਸਤੋ, ਤਮੋ) ਵਾਲੀ ਇਕ ਸ਼ਕਤੀ (ਮਾਇਆ) ਨੂੰ ਪੈਦਾ ਕੀਤਾ ਹੈ। ਮਹਾ ਮਾਇਆ ਉਸ (ਪ੍ਰਭੂ) ਦੀ ਛਾਇਆ ਮਾਤ੍ਰ ਹੈ। (ਉਹ ਪ੍ਰਭੂ) ਅਛਲ, ਅਛੇਦ, ਅਭੇਦ ਅਤੇ ਦਿਆਲੂ ਹੈ। (ਉਹ) ਦੀਨਾਂ ਉਪਰ ਦਇਆ ਕਰਨ ਵਾਲਾ ਸਦਾ ਕ੍ਰਿਪਾਲੂ ਹੈ। ਉਸ ਦੀ ਸਥਿਤੀ ਅਤੇ ਕੀਮਤ ਕੁਝ ਵੀ ਪਾਈ ਨਹੀਂ ਜਾ ਸਕਦੀ। ਨਾਨਕ ਉਸ (ਪ੍ਰਭੂ) ਤੋਂ ਸਦਕੇ ਜਾਂਦਾ ਹੈ।੪।੧੯।੨੧।

**ਗੋਂਡ ਮਹਲਾ ੫**

ਮੈਂ ਸੰਤਾਂ ਤੋਂ ਬਲਿਹਾਰ ਜਾਂਦਾ ਹਾਂ। ਸੰਤਾਂ ਦੀ ਸੰਗਤ ਵਿਚ ਪ੍ਰਭੂ ਦੇ ਗੁਣ ਗਾਉਂਦਾ ਹਾਂ। ਸੰਤਾਂ ਦੀ ਕ੍ਰਿਪਾ ਨਾਲ ਸਾਰੇ ਪਾਪ (*ਕਿਲਵਿਖ*) ਦੂਰ ਹੋ ਜਾਂਦੇ ਹਨ। ਸੰਤਾਂ ਦੀ ਸ਼ਰਣ ਵਿਚ ਵਡਿਆਂ

ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥ ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥੧॥ ਰਹਾਉ ॥
ਪਾਰਬ੍ਰਹਮੁ ਜਬ ਹੋਇ ਦਇਆਲ ॥ ਸਾਧੂ ਜਨ ਕੀ ਕਰੈ ਰਵਾਲ ॥
ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥ ਰਾਮ ਰਤਨੁ ਵਸੈ ਮਨਿ ਆਇ ॥੨॥
ਸਫਲੁ ਜਨਮੁ ਤਾਂ ਕਾ ਪਰਵਾਣੁ ॥ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥
ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥੩॥
ਚਰਨ ਕਮਲ ਜਨ ਕਾ ਆਧਾਰੁ ॥ ਗੁਣ ਗੋਵਿੰਦ ਰਉਂ ਸਚੁ ਵਾਪਾਰੁ ॥
ਦਾਸ ਜਨਾ ਕੀ ਮਨਸਾ ਪੂਰਿ ॥ ਨਾਨਕ ਸੁਖੁ ਪਾਵੈ ਜਨ ਧੂਰਿ ॥੪॥੨੦॥੨੨॥੬॥੨੮॥

ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥
ਕਰਿ ਨਮਸਕਾਰ ਪੂਰੇ ਗੁਰਦੇਵ ॥ ਸਫਲ ਮੂਰਤਿ ਸਫਲ ਜਾ ਕੀ ਸੇਵ ॥
ਅੰਤਰਜਾਮੀ ਪੁਰਖੁ ਬਿਧਾਤਾ ॥ ਆਠ ਪਹਰ ਨਾਮ ਰੰਗਿ ਰਾਤਾ ॥੧॥
ਗੁਰੁ ਗੋਬਿੰਦ ਗੁਰੂ ਗੋਪਾਲ ॥ ਅਪਨੇ ਦਾਸ ਕਉ ਰਾਖਨਹਾਰ ॥੧॥ ਰਹਾਉ ॥
ਪਾਤਿਸਾਹ ਸਾਹ ਉਮਰਾਉ ਪਤੀਆਏ ॥ ਦੁਸਟ ਅਹੰਕਾਰੀ ਮਾਰਿ ਪਚਾਏ ॥
ਨਿੰਦਕ ਕੈ ਮੁਖਿ ਕੀਨੋ ਰੋਗੁ ॥ ਜੈ ਜੈ ਕਾਰੁ ਕਰੈ ਸਭੁ ਲੋਗੁ ॥੨॥
ਸੰਤਨ ਕੈ ਮਨਿ ਮਹਾ ਅਨੰਦੁ ॥ ਸੰਤ ਜਪਹਿ ਗੁਰਦੇਉ ਭਗਵੰਤੁ ॥
ਸੰਗਤਿ ਕੇ ਮੁਖ ਊਜਲ ਭਏ ॥ ਸਗਲ ਥਾਨ ਨਿੰਦਕ ਕੇ ਗਏ ॥੩॥
ਸਾਸਿ ਸਾਸਿ ਜਨੁ ਸਦਾ ਸਲਾਹੇ ॥ ਪਾਰਬ੍ਰਹਮ ਗੁਰ ਬੇਪਰਵਾਹੇ ॥
ਸਗਲ ਭੈ ਮਿਟੇ ਜਾ ਕੀ ਸਰਨਿ ॥ ਨਿੰਦਕ ਮਾਰਿ ਪਾਏ ਸਭਿ ਧਰਨਿ ॥੪॥

ਜਨ ਕੀ ਨਿੰਦਾ ਕਰੈ ਨ ਕੋਇ ॥ ਜੋ ਕਰੈ ਸੋ ਦੁਖੀਆ ਹੋਇ ॥
ਆਠ ਪਹਰ ਜਨੁ ਏਕੁ ਧਿਆਏ ॥ ਜਮੂਆ ਤਾ ਕੈ ਨਿਕਟਿ ਨ ਜਾਏ ॥੫॥
ਜਨ ਨਿਰਵੈਰ ਨਿੰਦਕ ਅਹੰਕਾਰੀ ॥ ਜਨ ਭਲ ਮਾਨਹਿ ਨਿੰਦਕ ਵੇਕਾਰੀ ॥
ਗੁਰ ਕੈ ਸਿਖਿ ਸਤਿਗੁਰੂ ਧਿਆਇਆ ॥ ਜਨ ਉਬਰੇ ਨਿੰਦਕ ਨਰਕਿ ਪਾਇਆ ॥੬॥
ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਤਿ ਬਚਨ ਵਰਤਹਿ ਹਰਿ ਦੁਆਰੇ ॥
ਜੈਸਾ ਕਰੇ ਸੁ ਤੈਸਾ ਪਾਏ ॥ ਅਭਿਮਾਨੀ ਕੀ ਜੜ ਸਰਪਰ ਜਾਏ ॥੭॥
ਨੀਧਰਿਆ ਸਤਿਗੁਰ ਧਰ ਤੇਰੀ ॥ ਕਰਿ ਕਿਰਪਾ ਰਾਖਹੁ ਜਨ ਕੇਰੀ ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥ ਜਾ ਕੈ ਸਿਮਰਨਿ ਪੈਜ ਸਵਾਰੀ ॥੮॥੧॥੨੯॥

ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ ਜੀ ਘਰੁ ੧
੧ੴ ਸਤਿਗੁਰ ਪ੍ਰਸਾਦਿ ॥
ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥ ਮਿਲੈ ਅਸੰਤੁ ਮਸਟਿ ਕਰਿ ਰਹੀਐ ॥੧॥

ਭਾਗਾਂ ਵਾਲੇ (ਸਾਧਕ) ਪੈਂਦੇ ਹਨ।੧। ਪ੍ਰਭੂ (ਦੇ ਨਾਮ) ਨੂੰ ਜਪਦਿਆਂ ਕੋਈ ਵਿਘਨ ਨਹੀਂ ਪੈਂਦਾ। ਗੁਰੂ ਦੀ ਕ੍ਰਿਪਾ ਨਾਲ ਆਪਣਾ ਪ੍ਰਭੂ ਜਾਣਿਆ ਜਾ ਸਕਦਾ ਹੈ।੧।ਰਹਾਉ। ਪ੍ਰਭੂ ਜਦੋਂ ਦਿਆਲ ਹੁੰਦੇ ਹਨ, (ਤਾਂ) ਸਾਧੂ ਜਨਾਂ (ਦੇ ਚਰਣਾਂ) ਦੀ ਧੂੜ ਬਣਾ ਦਿੰਦੇ ਹਨ। ਇਸ ਸ਼ਰੀਰ ਤੋਂ ਕਾਮ, ਕ੍ਰੋਧ (ਆਦਿਕ ਵਿਚਾਰ) ਦੂਰ ਹੋ ਜਾਂਦੇ ਹਨ ਅਤੇ ਰਾਮ (ਦਾ ਨਾਮ ਰੂਪ) ਰਤਨ ਮਨ ਵਿਚ ਆ ਵਸਦਾ ਹੈ।੨। ਉਸ (ਸਾਧਕ) ਦਾ ਜਨਮ ਸਫਲ ਅਤੇ ਪਰਵਾਨ ਹੁੰਦਾ ਹੈ, (ਜੋ) ਪਰਮਾਤਮਾ ਨੂੰ ਨੇੜੇ ਸਮਝਦਾ ਹੈ। ਉਹ (ਸਾਧਕ) ਪ੍ਰੇਮ-ਭਗਤੀ ਦੁਆਰਾ ਪ੍ਰਭੂ ਦੇ ਕੀਰਤਨ ਵਿਚ ਲਗਦਾ ਹੈ, (ਉਹ) ਜਨਮ ਜਨਮਾਂਤਰਾਂ ਤੋਂ (ਮੋਹ ਮਾਇਆ ਵਿਚ) ਸੁਤਾ ਹੋਇਆ ਜਾਗ ਪੈਂਦਾ ਹੈ।੩। (ਪ੍ਰਭੂ ਦੇ) ਚਰਣ-ਕਮਲ ਦਾਸ ਦਾ (ਜੀਵਨ-) ਆਧਾਰ ਹਨ। (ਮੈਂ) ਗੋਬਿੰਦ ਦੇ ਗੁਣਾਂ ਨੂੰ ਉਚਾਰਦਾ ਹਾਂ (ਰਉ), (ਇਹੋ ਮੇਰਾ) ਸੱਚਾ ਵਪਾਰ ਹੈ। (ਹੇ ਪ੍ਰਭੂ! ਆਪਣੇ) ਸੇਵਕ-ਜਨਾਂ ਦੀਆਂ ਮਨੋ-ਕਾਮਨਾਵਾਂ ਪੂਰੀਆਂ ਕਰ। (ਉਨ੍ਹਾਂ) ਸੇਵਕਾਂ ਦੀ ਚਰਣ-ਧੂੜ (ਵਿਚ ਟਿਕ ਕੇ) ਨਾਨਕ ਸੁਖ ਪ੍ਰਾਪਤ ਕਰਦਾ ਹੈ।੪।੨੦।੨੨।੬।੨੮।

**ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨**

(ਉਸ) ਪੂਰੇ ਗੁਰਦੇਵ ਨੂੰ ਪ੍ਰਣਾਮ ਕਰ, (ਜਿਸ ਦੇ) ਸਰੂਪ (ਦਾ ਦਰਸ਼ਨ) ਫਲਦਾਇਕ ਹੈ ਅਤੇ ਜਿਸ ਦੀ ਸੇਵਾ ਜੀਵਨ-ਮਨੋਰਥ ਪੂਰਾ ਕਰਨ ਵਾਲੀ ਹੈ। (ਉਹ ਗੁਰੂ) ਅੱਠੇ ਪਹਿਰ (ਉਸ ਪ੍ਰਭੂ ਦੇ) ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ (ਜੋ) ਅੰਤਰਯਾਮੀ ਅਤੇ ਸਿਰਜਣਹਾਰ ਪਰਮ-ਸੱਤਾ ਹੈ।੧। ਗੁਰੂ ਗੋਬਿੰਦ (ਰੂਪ) ਹੈ, ਗੁਰੂ ਗੋਪਾਲ (ਰੂਪ) ਹੈ। ਆਪਣੇ ਦਾਸ ਦੀ ਰਖਿਆ ਕਰਨ ਵਾਲਾ ਹੈ।੧।ਰਹਾਉ। (ਗੁਰੂ ਤੋਂ) ਬਾਦਸ਼ਾਹ, ਸ਼ਾਹ, ਅਮੀਰ ਆਦਿ ਪਤੀਜਦੇ ਹਨ; (ਗੁਰੂ) ਦੁਸ਼ਟ ਹੰਕਾਰੀਆਂ ਨੂੰ ਬਰਬਾਦ ਕਰ ਦਿੰਦਾ ਹੈ। (ਗੁਰੂ) ਨਿੰਦਕ ਦੇ ਮੁਖ ਵਿਚ ਰੋਗ (ਪੈਦਾ) ਕਰ ਦਿੰਦਾ ਹੈ, ਸਾਰੀ ਲੋਕਾਈ (ਗੁਰੂ ਦਾ) ਜੈ ਜੈਕਾਰ ਕਰਦੀ ਹੈ।੨। (ਗੁਰੂ ਦੀ ਸ਼ਰਣ ਵਿਚ ਪੈਣ ਵਾਲੇ) ਸੰਤਾਂ ਦੇ ਮਨ ਵਿਚ ਬਹੁਤ ਆਨੰਦ (ਰਹਿੰਦਾ ਹੈ)। ਸੰਤ ਭਗਵਾਨ ਰੂਪ ਗੁਰੂ ਨੂੰ ਜਪਦੇ ਹਨ। (ਗੁਰੂ ਦੀ) ਸੰਗਤ (ਕਰਨ ਵਾਲਿਆਂ ਦੇ) ਮੂੰਹ ਉਜਲੇ ਹੁੰਦੇ ਹਨ। ਨਿੰਦਕ ਦੇ ਸਾਰੇ ਠਿਕਾਣੇ ਖ਼ਤਮ ਹੋ ਜਾਂਦੇ ਹਨ।੩। ਸੇਵਕ ਸੁਆਸ ਸੁਆਸ (ਗੁਰੂ ਨੂੰ) ਸਲਾਹੁੰਦਾ ਹੈ। ਗੁਰੂ ਪਾਰਬ੍ਰਹਮ (ਦਾ ਰੂਪ) ਅਤੇ ਬੇਪਰਵਾਹ ਹੈ। ਉਸ (ਗੁਰੂ) ਦੀ ਸ਼ਰਣ ਪਿਆਂ ਸਾਰੇ ਭੈ ਮਿਟ ਜਾਂਦੇ ਹਨ, (ਉਹ) ਸਭ ਨਿੰਦਕ ਮਾਰ ਕੇ ਧਰਤੀ ਉਤੇ ਸੁਟ ਦਿੰਦਾ ਹੈ।੪।

(ਪ੍ਰਭੂ ਦੇ) ਸੇਵਕ ਦੀ ਕੋਈ ਵੀ ਨਿੰਦਿਆ ਨ ਕਰੇ, ਜੇ (ਕੋਈ) ਕਰਦਾ ਹੈ, ਉਹੀ ਦੁਖੀ ਹੁੰਦਾ ਹੈ। (ਜੋ) ਸੇਵਕ ਅੱਠੇ ਪਹਿਰ ਇਕ ਪ੍ਰਭੂ ਨੂੰ ਧਿਆਉਂਦਾ ਹੈ, ਉਸ ਦੇ ਨੇੜੇ ਜਮ-ਦੂਤ ਨਹੀਂ ਜਾਂਦਾ।੫। (ਪ੍ਰਭੂ ਦਾ) ਸੇਵਕ ਵੈਰ ਤੋਂ ਰਹਿਤ ਹੈ, (ਪਰ) ਨਿੰਦਕ ਹੰਕਾਰੀ ਹੈ। ਸੇਵਕ (ਸਭ ਦਾ) ਭਲਾ ਮੰਨਦੇ ਹਨ ਅਤੇ ਨਿੰਦਕ ਵਿਕਾਰਾਂ (ਵਿਚ ਫਸਿਆ ਰਹਿੰਦਾ ਹੈ)। ਗੁਰੂ ਦੇ ਸਿੱਖਾਂ ਨੇ (ਸਦਾ) ਸਤਿਗੁਰੂ ਨੂੰ ਧਿਆਇਆ ਹੈ। ਸੇਵਕਾਂ ਦਾ ਉੱਧਾਰ ਹੋ ਜਾਂਦਾ ਹੈ ਅਤੇ ਨਿੰਦਕ ਨੂੰ ਨਰਕਾਂ ਵਿਚ ਪਾਇਆ ਜਾਂਦਾ ਹੈ।੬। ਹੇ ਮੇਰੇ ਮਿਤਰ ਪਿਆਰੇ ਸੱਜਣ! ਸੁਣ, ਹਰਿ ਦੇ ਦੁਆਰ ਉਪਰ ਸਤਿ ਬਚਨਾਂ ਦਾ ਵਰਤਾਰਾ ਹੁੰਦਾ ਹੈ। ਜਿਹੋ ਜਿਹਾ ਕੋਈ ਕਰਦਾ ਹੈ, ਉਹੋ ਜਿਹਾ ਹੀ (ਫਲ) ਹਾਸਲ ਕਰਦਾ ਹੈ। ਹੰਕਾਰੀ (ਵਿਅਕਤੀ) ਦੀ ਜੜ ਅਵਸ਼ ਪੁਟੀ ਜਾਂਦੀ ਹੈ।੭। ਹੇ ਸਤਿਗੁਰੂ! ਨਿਓਟਿਆਂ ਨੂੰ ਤੇਰੀ ਹੀ ਓਟ ਹੈ, ਕ੍ਰਿਪਾ ਕਰਕੇ (ਆਪਣੇ) ਸੇਵਕ ਦੀ (ਮਰਯਾਦਾ) ਰਖ ਲਵੋ। ਨਾਨਕ (ਦਾ ਕਥਨ ਹੈ ਕਿ ਮੈਂ) ਉਸ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਦੇ ਸਿਮਰਨ ਨੇ (ਮੇਰੀ) ਪੈਜ ਸਵਾਰ ਦਿੱਤੀ ਹੈ।੮।੧।੨੯।

**ਰਾਗੁ ਗੋਂਡ ਬਾਣੀ ਭਗਤਾਂ ਕੀ। ਕਬੀਰ ਜੀ ਘਰੁ ੧**

(ਜੇ) ਸੰਤ (ਸਾਧਕ) ਮਿਲ ਜਾਏ, (ਤਾਂ ਉਸ ਦਾ) ਕੁਝ (ਅਨੁਭਵ) ਸੁਣਨਾ ਚਾਹੀਦਾ ਹੈ (ਅਤੇ ਅਪਣਾ) ਦਸਣਾ ਚਾਹੀਦਾ ਹੈ। (ਪਰ ਜੇ ਕੋਈ) ਖੋਟਾ ਵਿਅਕਤੀ ਮਿਲ ਪਏ, (ਤਾਂ) ਚੁਪ ਕਰ

ਬਾਬਾ ਬੋਲਨਾ ਕਿਆ ਕਹੀਐ ॥ ਜੈਸੇ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥
ਸੰਤਨ ਸਿਉ ਬੋਲੇ ਉਪਕਾਰੀ ॥ ਮੂਰਖ ਸਿਉ ਬੋਲੇ ਝਖ ਮਾਰੀ ॥੨॥
ਬੋਲਤ ਬੋਲਤ ਬਢਹਿ ਬਿਕਾਰਾ ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥੩॥
ਕਹੁ ਕਬੀਰ ਛੂਛਾ ਘਟੁ ਬੋਲੈ ॥ ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥

ਗੋਂਡ ॥
ਨਰੂ ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ ਦਸ ਕਾਜ ਸਵਾਰੈ ॥੧॥
ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥
ਮੈ ਕਿਆ ਜਾਨਉ ਬਾਬਾ ਰੇ ॥੧॥ ਰਹਾਉ ॥
ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥ ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥
ਕਹੁ ਕਬੀਰ ਤਬ ਹੀ ਨਰੁ ਜਾਗੈ ॥ ਜਮ ਕਾ ਡੰਡੁ ਮੂੰਡ ਮਹਿ ਲਾਗੈ ॥੩॥੨॥

ਗੋਂਡ ॥
ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥
ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥੧॥
ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥੧॥ ਰਹਾਉ ॥
ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ ॥
ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥੨॥
ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥
ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ ॥੩॥੩॥

ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨
ੴ ਸਤਿਗੁਰ ਪ੍ਰਸਾਦਿ ॥
ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥੧॥ ਰਹਾਉ ॥
ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥
ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥
ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥
ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥੪॥

ਰਹਿਣਾ ਚਾਹੀਦਾ ਹੈ।੧। ਹੇ ਬਾਬਾ! ਜਿਹੋ ਜਿਹਾ ਬੋਲ ਬੋਲੀਏ? (ਅਜਿਹਾ ਬੋਲ ਬੋਲੀਏ) ਜਿਸ ਕਰਕੇ ਰਾਮ-ਨਾਮ ਸਿਮਰਦੇ ਰਹੀਏ।੧।ਰਹਾਉ। ਸੰਤਾਂ ਨਾਲ ਸੰਵਾਦ ਕਰਦਿਆਂ ਉਪਕਾਰ ਹੁੰਦਾ ਹੈ, ਮੂਰਖ ਨਾਲ ਬੋਲਣਾ, ਝਖ ਮਾਰਨ (ਦੇ ਸਮਾਨ ਹੈ)।੨। (ਮੂਰਖ ਨਾਲ) ਬੋਲ ਬੋਲ ਕੇ ਵਿਕਾਰ ਹੀ ਵਧਦੇ ਹਨ, (ਪਰ) ਬੋਲੇ ਬਿਨਾ ਵਿਚਾਰ (ਦੀ ਗੱਲ ਵੀ) ਕੀ ਕੀਤੀ ਜਾਏ? (ਅਰਥਾਤ ਨਹੀਂ ਹੋ ਸਕਦੀ)।੩। ਕਬੀਰ ਦਾ ਕਥਨ ਹੈ ਕਿ ਖ਼ਾਲੀ ਘੜਾ (*ਛੂਛਾ ਘਟੁ*) ਹੀ ਬੋਲਦਾ ਹੈ। (ਜੋ) ਭਰਿਆ ਹੁੰਦਾ ਹੈ, ਉਹ ਕਦੇ ਵੀ ਡੋਲਦਾ ਨਹੀਂ ਹੈ (ਭਾਵ—ਆਤਮਿਕ ਤੌਰ 'ਤੇ ਗੁਣਵਾਨ ਸਾਧਕ ਸਥਿਰ ਮਨ ਵਾਲਾ ਹੁੰਦਾ ਹੈ)।੪।੧।

**ਗੋਂਡ**

(ਜਦੋਂ) ਮਨੁੱਖ ਮਰਦਾ ਹੈ, (ਤਾਂ ਉਸ) ਮਨੁੱਖ (ਦਾ ਸ਼ਰੀਰ ਕਿਸੇ) ਕੰਮ ਨਹੀਂ ਆਉਂਦਾ। (ਜੇ) ਪਸ਼ੂ ਮਰਦਾ ਹੈ, (ਤਾਂ) ਦਸ ਕੰਮ ਸਵਾਰਦਾ ਹੈ।੧। ਹੇ ਬਾਬਾ! (ਮੇਰੇ) ਆਪਣੇ ਕਰਮਾਂ ਦੀ ਕੀ ਹਾਲਤ ਹੈ? (ਉਸ ਬਾਰੇ) ਮੈਂ ਕੀ ਜਾਣਾਂ? ਮੈਂ ਕੀ ਜਾਣ ਸਕਦਾ ਹਾਂ।੧।ਰਹਾਉ। (ਦਾਹ ਸੰਸਕਾਰ ਵੇਲੇ) ਹਡੀਆਂ (ਇਸ ਤਰ੍ਹਾਂ) ਸੜਦੀਆਂ ਹਨ ਜਿਸ ਤਰ੍ਹਾਂ ਲਕੜੀਆਂ ਦਾ ਗੱਠਾ (ਸੜਦਾ ਹੈ)। ਵਾਲ (ਇਸ ਤਰ੍ਹਾਂ) ਸੜਦੇ ਹਨ ਜਿਸ ਤਰ੍ਹਾਂ ਘਾਹ ਦਾ ਮੁੱਠਾ (ਸੜਦਾ ਹੈ)।੨। ਕਬੀਰ ਦਾ ਕਥਨ ਹੈ ਕਿ ਮਨੁੱਖ ਤਦ ਹੀ (ਮੋਹ ਮਾਇਆ ਦੀ ਨੀਂਦਰ ਤੋਂ) ਜਾਗਦਾ ਹੈ, (ਜਦ) ਜਮ ਦਾ ਡੰਡਾ ਸਿਰ ਵਿਚ ਵਜਦਾ ਹੈ।੩।੨।

**ਗੋਂਡ**

ਆਕਾਸ਼ ਵਿਚ ਚੇਤਨ-ਸੱਤਾ (*ਗਗਨੁ*) ਹੈ, ਪਾਤਾਲ ਵਿਚ ਚੇਤਨ-ਸੱਤਾ ਹੈ, ਚੌਹਾਂ ਪਾਸੇ ਚੇਤਨ-ਸੱਤਾ (ਪ੍ਰਭੂ) ਵਿਆਪਕ ਹੈ। (ਉਹ ਸੱਤਾ) ਪਰੁਸ਼ੋਤਮ ਸਦਾ ਆਨੰਦ ਦਾ ਮੂਲ (ਕਾਰਣ) ਹੈ। ਸ਼ਰੀਰ ਨਸ਼ਟ ਹੋ ਜਾਂਦਾ ਹੈ, ਪਰ ਪਰਮ-ਸੱਤਾ (*ਗਗਨੁ*) ਦਾ ਨਾਸ਼ ਨਹੀਂ ਹੁੰਦਾ।੧। ਮੈਨੂੰ (ਇਸ ਗੱਲ ਨੇ ਬਹੁਤ) ਸੋਚੀਂ ਪਾਇਆ ਹੈ ਕਿ ਇਹ ਜੀਵਾਤਮਾ (ਸ਼ਰੀਰ ਵਿਚ) ਆਇਆ ਸੀ, (ਫਿਰ ਸ਼ਰੀਰ ਨੂੰ ਛਡ ਕੇ) ਕਿਥੇ ਚਲਾ ਗਿਆ ਹੈ?।੧।ਰਹਾਉ। ਪੰਜ ਤੱਤ੍ਵਾਂ (ਧਰਤੀ, ਆਕਾਸ਼, ਜਲ, ਅਗਨੀ, ਵਾਯੂ) ਦੇ ਮਿਲਣ ਨਾਲ (ਇਹ) ਸ਼ਰੀਰ ਬਣਿਆ ਹੈ (ਪਰ ਇਹ) ਤੱਤ੍ਵ ਕਿਥੋਂ ਬਣੇ ਹਨ? ਤੁਸੀਂ ਕਹਿੰਦੇ ਹੋ ਕਿ ਜੀਵ ਕਰਮਾਂ ਦਾ ਬੰਨ੍ਹਿਆ ਹੋਇਆ ਹੈ, (ਪਰ ਦਸੋ ਕਿ) ਕਰਮਾਂ ਨੂੰ ਕਿਸ ਨੇ ਹੋਂਦ ਵਿਚ ਲਿਆਉਂਦਾ ਹੈ।੨। (ਉਤਰ—) ਹਰਿ ਵਿਚ ਸ਼ਰੀਰ ਹੈ ਅਤੇ ਸ਼ਰੀਰ ਵਿਚ ਹਰਿ ਹੈ, ਉਹ ਸਾਰਿਆਂ ਵਿਚ ਲਗਾਤਾਰ (ਵਰਤ ਰਿਹਾ ਹੈ)। ਕਬੀਰ ਦਾ ਕਥਨ ਹੈ ਕਿ (ਮੈਂ) ਰਾਮ ਦਾ ਨਾਮ ਨਹੀਂ ਛਡਾਂਗਾ, (ਜੋ ਪ੍ਰਭੂ ਦੇ ਹੁਕਮ ਵਿਚ) ਸਹਿਜ ਸੁਭਾ ਹੋ ਰਿਹਾ ਹੈ, ਉਹ ਹੋਈ ਜਾਏ।੩।੩।

**ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨**

(ਮੇਰੀਆਂ) ਬਾਹਵਾਂ ਬੰਨ੍ਹ ਕੇ ਅਤੇ ਪੋਟਲੀ (*ਭਿਲਾ*) ਬਣਾ ਕੇ (ਹਾਥੀ ਦੇ ਅਗੇ) ਸੁਟ ਦਿੱਤਾ। (ਮਹਾਵਤ ਨੇ) ਕ੍ਰੋਧਵਾਨ ਹੋ ਕੇ ਹਾਥੀ ਦੇ ਸਿਰ ਵਿਚ (ਅੰਕੁਸ਼) ਮਾਰਿਆ। ਹਾਥੀ ਭਜਦਾ ਹੋਇਆ ਚੀਖਾਂ ਮਾਰਦਾ ਹੈ ਕਿ (ਕਬੀਰ ਦੀ) ਇਸ ਮੂਰਤ ਤੋਂ ਮੈਂ ਬਲਿਹਾਰ ਜਾਂਦਾ ਹਾਂ।੧। ਹੇ ਮੇਰੇ ਠਾਕੁਰ! ਮੈਨੂੰ ਤੇਰਾ ਬਲ (ਪ੍ਰਾਪਤ) ਹੈ। ਕਾਜ਼ੀ (ਮਹਾਵਤ ਨੂੰ) ਕਹਿੰਦਾ (*ਬਕਿਬੋ*) ਹੈ ਕਿ ਹਾਥੀ ਨੂੰ (ਅਗੇ) ਤੋਰ।੧।ਰਹਾਉ। (ਕਾਜ਼ੀ ਆਖਦਾ ਹੈ ਕਿ) ਹੇ ਮਹਾਵਤ! ਇਸ ਨੂੰ ਸਟ ਮਾਰ ਕੇ ਤੁਰਾ, (ਨਹੀਂ ਤਾਂ) ਮੈਂ ਤੈਨੂੰ ਟੋਟੇ ਟੋਟੇ ਕਰਵਾ ਦਿਆਂਗਾ। (ਕਬੀਰ ਅਨੁਸਾਰ) ਹਾਥੀ ਤੁਰਦਾ ਨਹੀਂ ਹੈ, (ਉਹ ਮੇਰੇ ਵਲ) ਧਿਆਨ ਧਰਦਾ ਹੈ। (ਇੰਜ ਪ੍ਰਤੀਤ ਹੁੰਦਾ ਹੈ ਕਿ) ਉਸ ਦੇ ਹਿਰਦੇ ਵਿਚ ਭਗਵਾਨ ਵਸਦਾ ਹੈ।੨। (ਇਸ) ਸੰਤ ਨੇ ਕੀ ਗੁਨਾਹ ਕੀਤਾ ਹੈ ਕਿ ਪੋਟਲੀ ਬੰਨ੍ਹ ਕੇ ਹਾਥੀ (*ਕੁੰਚਰ*) ਅਗੇ ਸਟ ਦਿੱਤਾ ਹੈ। ਹਾਥੀ ਪੋਟਲੀ ਨੂੰ ਲੈ ਲੈ (ਚੁਕ ਚੁਕ) ਕੇ ਨਮਸਕਾਰ ਕਰਦਾ ਹੈ, (ਪਰ ਇਹ ਗੱਲ) ਅਗਿਆਨੀ ਕਾਜ਼ੀ ਨੇ ਸਮਝੀ ਨਹੀਂ ਹੈ।੩। (ਕਾਜ਼ੀ ਨੇ) ਤਿੰਨ ਵਾਰ ਪੂਰੀ ਤਰ੍ਹਾਂ ਪਰਤਾਵਾ ਕਰ ਲਿਆ, (ਪਰ ਉਸ ਦਾ) ਕਠੋਰ ਮਨ ਅਜੇ ਵੀ ਨ ਪਤੀਜਿਆ। ਕਬੀਰ ਦਾ ਕਥਨ ਹੈ ਕਿ ਸਾਡਾ (ਰਾਖਾ) ਪ੍ਰਭੂ ਹੈ। ਦਾਸ ਦੀ ਜਿੰਦ ਤੁਰੀਆਵਸਥਾ ਵਿਚ (ਸਥਿਤ ਹੈ)।੪।੧।੪।

ਗੋਂਡ ॥
ਨਾ ਇਹੁ ਮਾਨਸੁ ਨਾ ਇਹੁ ਦੇਉ ॥ ਨਾ ਇਹੁ ਜਤੀ ਕਹਾਵੈ ਸੇਉ ॥
ਨਾ ਇਹੁ ਜੋਗੀ ਨਾ ਅਵਧੂਤਾ ॥ ਨਾ ਇਸੁ ਮਾਇ ਨ ਕਾਹੂ ਪੂਤਾ ॥੧॥
ਇਆ ਮੰਦਰ ਮਹਿ ਕੌਨ ਬਸਾਈ ॥ ਤਾ ਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥
ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥
ਨਾ ਇਸੁ ਪਿੰਡੁ ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥
ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥
ਇਸੁ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥੩॥
ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥
ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥

ਗੋਂਡ ॥
ਤੂਟੇ ਤਾਗੇ ਨਿਖੁਟੀ ਪਾਨਿ ॥ ਦੁਆਰ ਊਪਰਿ ਝਿਲਕਾਵਹਿ ਕਾਨ ॥
ਕੂਚ ਬਿਚਾਰੇ ਫੂਏ ਫਾਲ ॥ ਇਆ ਮੁੰਡੀਆ ਸਿਰਿ ਚਢਿਬੋ ਕਾਲ ॥੧॥
ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥ ਆਵਤ ਜਾਤ ਨਾਕ ਸਰ ਹੋਈ ॥੧॥ ਰਹਾਉ ॥
ਤੁਰੀ ਨਾਰਿ ਕੀ ਛੋਡੀ ਬਾਤਾ ॥ ਰਾਮ ਨਾਮ ਵਾ ਕਾ ਮਨੁ ਰਾਤਾ ॥
ਲਰਿਕੀ ਲਰਿਕਨ ਖੈਬੋ ਨਾਹਿ ॥ ਮੁੰਡੀਆ ਅਨਦਿਨੁ ਧਾਪੇ ਜਾਹਿ ॥੨॥
ਇਕ ਦੁਇ ਮੰਦਰਿ ਇਕ ਦੁਇ ਬਾਟ ॥ ਹਮ ਕਉ ਸਾਥਰੁ ਉਨ ਕਉ ਖਾਟ ॥
ਮੂਡ ਪਲੋਸਿ ਕਮਰ ਬਧਿ ਪੋਥੀ ॥ ਹਮ ਕਉ ਚਾਬਨੁ ਉਨ ਕਉ ਰੋਟੀ ॥੩॥
ਮੁੰਡੀਆ ਮੁੰਡੀਆ ਹੂਏ ਏਕ ॥ ਏ ਮੁੰਡੀਆ ਬੂਡਤ ਕੀ ਟੇਕ ॥
ਸੁਨਿ ਅੰਧਲੀ ਲੋਈ ਬੇਪੀਰਿ ॥ ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥

ਗੋਂਡ ॥
ਖਸਮੁ ਮਰੈ ਤਉ ਨਾਰਿ ਨ ਰੋਵੈ ॥ ਉਸੁ ਰਖਵਾਰਾ ਅਉਰੋ ਹੋਵੈ ॥
ਰਖਵਾਰੇ ਕਾ ਹੋਇ ਬਿਨਾਸ ॥ ਆਗੈ ਨਰਕੁ ਈਹਾ ਭੋਗ ਬਿਲਾਸ ॥੧॥
ਏਕ ਸੁਹਾਗਨਿ ਜਗਤ ਪਿਆਰੀ ॥ ਸਗਲੇ ਜੀਅ ਜੰਤ ਕੀ ਨਾਰੀ ॥੧॥ ਰਹਾਉ ॥
ਸੋਹਾਗਨਿ ਗਲਿ ਸੋਹੈ ਹਾਰੁ ॥ ਸੰਤ ਕਉ ਬਿਖੁ ਬਿਗਸੈ ਸੰਸਾਰੁ ॥
ਕਰਿ ਸੀਗਾਰੁ ਬਹੈ ਪਖਿਆਰੀ ॥ ਸੰਤ ਕੀ ਠਿਠਕੀ ਫਿਰੈ ਬਿਚਾਰੀ ॥੨॥
ਸੰਤ ਭਾਗਿ ਓਹ ਪਾਛੈ ਪਰੈ ॥ ਗੁਰ ਪਰਸਾਦੀ ਮਾਰਹੁ ਡਰੈ ॥

ਗੋਂਡ

ਇਹ (ਜੀਵਾਤਮਾ) ਨ ਮਨੁੱਖ ਹੈ, ਨ ਇਹ ਦੇਵਤਾ ਹੈ। ਨ ਇਹ ਜਤੀ ਅਖਵਾਉਂਦਾ ਹੈ, (ਨ ਹੀ) ਸ਼ਿਵ ਦਾ ਉਪਾਸਕ। ਨ ਇਹ ਜੋਗੀ ਹੈ, ਨ ਅਵਧੂਤ (ਸਾਧ) ਹੈ। ਨ ਇਸ ਦੀ (ਕੋਈ) ਮਾਤਾ ਹੈ, ਨ ਹੀ ਕਿਸੇ ਦਾ ਪੁੱਤਰ ਹੈ।੧। ਇਸ (ਸ਼ਰੀਰ ਰੂਪ) ਮੰਦਿਰ ਵਿਚ ਕੌਣ ਵਸਦਾ ਹੈ? ਉਸ ਦਾ ਅੰਤ ਕੋਈ ਨਹੀਂ ਪਾ ਸਕਿਆ।੧।ਰਹਾਉ। ਨ ਇਹ ਗ੍ਰਿਹਸਥੀ ਹੈ, ਨ ਹੀ ਉਦਾਸੀ ਹੈ। ਨ ਇਹ ਰਾਜਾ ਹੈ, ਨ ਹੀ ਭਿਖ ਮੰਗਣ ਵਾਲਾ ਹੈ। ਨ ਇਸ ਦਾ ਸ਼ਰੀਰ (*ਪਿੰਡੁ*) ਹੈ, ਨ ਰਤੀ ਭਰ ਲਹੂ ਹੈ। ਨ ਇਹ ਬ੍ਰਾਹਮਣ ਹੈ, ਨ ਇਹ ਖਤਰੀ ਹੈ।੨। ਨ ਇਹ ਤਪਸਵੀ ਅਖਵਾਉਂਦਾ ਹੈ, ਨ ਹੀ ਸ਼ੇਖ। ਨ ਇਹ ਜੀਉਂਦਾ ਹੈ, ਨ (ਇਸ ਨੂੰ ਕੋਈ) ਮਰਦਾ ਵੇਖਦਾ ਹੈ। ਇਸ (ਅੰਦਰ ਵਸਦੇ) ਨੂੰ ਮਰਦਾ ਜਾਣ ਕੇ ਜੇ ਕੋਈ ਰੋਂਦਾ ਹੈ; ਜੋ ਰੋਂਦਾ ਹੈ, ਉਹ (ਆਪਣੀ) ਪ੍ਰਤਿਸ਼ਠਾ ਨਸ਼ਟ ਕਰ ਲੈਂਦਾ ਹੈ।੩। ਗੁਰੂ ਦੀ ਕ੍ਰਿਪਾ ਨਾਲ ਮੈਂ (ਪਰਮ-ਸੱਤਾ ਨੂੰ ਲਭਣ ਦਾ) ਰਸਤਾ ਪਾ ਲਿਆ ਹੈ, (ਜਿਸ ਕਰਕੇ) ਜਨਮ ਅਤੇ ਮਰਨ ਦੋਹਾਂ ਦਾ (ਗੇੜ) ਖ਼ਤਮ ਹੋ ਗਿਆ ਹੈ। ਕਬੀਰ ਦਾ ਕਥਨ ਹੈ ਕਿ ਇਹ (ਜੀਵਾਤਮਾ) ਪ੍ਰਭੂ ਦਾ ਹੀ ਅੰਸ਼ ਹੈ, (ਅਤੇ ਇਸੇ ਤਰ੍ਹਾਂ ਅਭਿੰਨ ਹੈ), ਜਿਵੇਂ ਕਾਗ਼ਜ਼ ਉਪਰੋਂ ਸਿਆਹੀ (*ਮੰਸੁ*) ਨਹੀਂ ਮਿਟਦੀ ਹੈ।੪।੨।੫।

ਗੋਂਡ

(ਲੋਈ ਦਾ ਤਕਾਜ਼ਾ ਹੈ—ਤਾਣੀ ਦੇ) ਧਾਗੇ ਟੁਟ ਗਏ ਹਨ, (ਸੂਤਰ ਲਈ ਵਰਤੀ ਜਾਂਦੀ) ਪਾਣ ਖ਼ਤਮ ਹੋ ਗਈ ਹੈ। ਦੁਆਰ ਉਪਰ (ਪਏ ਤਾਣੀ ਦੇ) ਕਾਨੇ ਲਿਸ਼ਕਦੇ ਹਨ। ਕੁਚ ਵਿਚਾਰੇ ਵੀ ਤੀਲਾ ਤੀਲਾ (*ਫੂਏ ਫਾਲ*) ਹੋਏ ਪਏ ਹਨ। (ਇੰਜ ਪ੍ਰਤੀਤ ਹੁੰਦਾ ਹੈ ਕਿ) ਇਸ ਰਾਮਾਨੰਦੀ ਸਾਧ (*ਮੁੰਡੀਆ*) ਦੇ ਸਿਰ ਉਪਰ ਮੌਤ ਸਵਾਰ ਹੋ ਗਈ ਹੈ।੧। ਇਹ ਸਾਧ ਸਾਰਾ ਧਨ ਗਵਾਈ ਜਾ ਰਿਹਾ ਹੈ। ਆਉਣ ਜਾਣ (ਵਾਲੇ ਸਾਧਾਂ ਨੇ) ਨਕ-ਦਮ ਕਰ ਦਿੱਤਾ ਹੈ।੧।ਰਹਾਉ। (ਇਹ) ਤੁਰੀ (ਕਪੜਾ ਲਪੇਟਣ ਵਾਲਾ ਸੰਦ) ਅਤੇ ਨੀਆਂ ਦੀ ਗੱਲ ਵੀ ਛਡ ਬੈਠਾ ਹੈ। ਇਸ ਦਾ ਮਨ ਰਾਮ ਨਾਮ ਵਿਚ ਰੰਗਿਆ ਹੋਇਆ ਹੈ। ਲੜਕੀ ਅਤੇ ਲੜਕਿਆਂ ਦੇ ਖਾਣ ਲਈ (ਕੁਝ) ਨਹੀਂ ਹੈ, (ਪਰ) ਸਾਧ (ਲੋਕ) ਹਰ ਰੋਜ਼ (ਇਥੋਂ) ਰਜ ਕੇ ਜਾਂਦੇ ਹਨ।੨। ਇਕ ਦੋ (ਸਾਧ) ਘਰ ਵਿਚ (ਬੈਠੇ ਹਨ), ਇਕ ਦੋ ਰਸਤੇ ਵਿਚ (ਤੁਰੇ) ਆ ਰਹੇ ਹਨ। ਸਾਨੂੰ (ਸੌਣ ਲਈ) ਸਥਰ ਮਿਲਦਾ ਹੈ, ਉਨ੍ਹਾਂ ਨੂੰ ਮੰਜੀਆਂ ਮਿਲਦੀਆਂ ਹਨ। (ਉਹ ਸਾਧ) ਸਿਰ ਉਪਰ ਹੱਥ ਫੇਰਦੇ ਹਨ ਅਤੇ ਲਕ ਨਾਲ ਪੋਥੀ ਬੰਨ੍ਹਦੇ ਹਨ। ਸਾਨੂੰ (ਖਾਣ ਲਈ) ਭੁੰਨੇ ਹੋਏ ਦਾਣੇ ਮਿਲਦੇ ਹਨ ਅਤੇ ਉਨ੍ਹਾਂ ਨੂੰ ਰੋਟੀ (ਮਿਲਦੀ ਹੈ)।੩। (ਕਬੀਰ ਵਲੋਂ—) ਇਹ ਸਾਧੂ (ਆਪਸ ਵਿਚ) ਇਕ ਹੋਏ ਪਏ ਹਨ। ਇਹ ਸਾਧੂ (ਭਵ-ਸਾਗਰ ਵਿਚ) ਡੁਬਦਿਆਂ ਦਾ ਸਹਾਰਾ ਹਨ। (ਕਬੀਰ ਦਾ ਕਥਨ ਹੈ ਕਿ) ਹੇ ਅਗਿਆਨੀ, ਨਿਗੁਰੀ (*ਬੇਪੀਰਿ*) ਲੋਈ! ਸੁਣ, ਭਜ ਕੇ ਇਨ੍ਹਾਂ ਸਾਧਾਂ ਦੀ ਸ਼ਰਣ ਵਿਚ ਪੈ ਜਾ।੪।੩।੬।

ਗੋਂਡ

ਖਸਮ ਦੇ ਮਰਨ 'ਤੇ (ਮਾਇਆ ਰੂਪ) ਇਸਤਰੀ ਰੋਂਦੀ ਨਹੀਂ ਹੈ, (ਕਿਉਂਕਿ) ਉਸ ਦਾ ਰਖਵਾਲਾ (ਸਰਪ੍ਰਸਤ) ਹੋਰ ਹੋ ਜਾਂਦਾ ਹੈ। (ਉਸ) ਰਖਵਾਲੇ ਦਾ ਵੀ ਵਿਨਾਸ਼ ਹੋ ਜਾਂਦਾ ਹੈ। (ਜੋ) ਇਸ ਸੰਸਾਰ ਵਿਚ ਭੋਗ-ਵਿਲਾਸ ਕਰਦਾ ਹੈ, (ਉਸ ਨੂੰ) ਅਗੇ (ਪਰਲੋਕ ਵਿਚ) ਨਰਕ ਮਿਲਦੀ ਹੈ।੧। (ਇਹ ਮਾਇਆ ਅਜਿਹੀ) ਇਕ ਸੋਹਾਗਣ ਹੈ, (ਜੋ ਸਾਰੇ) ਜਗਤ ਨੂੰ ਪਿਆਰੀ ਲਗਦੀ ਹੈ, ਸਭ ਜੀਵ-ਜੰਤ ਦੀ ਨਾਰੀ ਹੈ।੧।ਰਹਾਉ। (ਮਾਇਆ ਰੂਪ) ਸੋਹਾਗਣ ਦੇ ਗਲ ਵਿਚ ਹਾਰ ਸ਼ੋਭਦਾ ਹੈ। (ਉਸ ਨੂੰ ਵੇਖ ਕੇ) ਸਾਰਾ ਸੰਸਾਰ ਪ੍ਰਸੰਨ ਹੁੰਦਾ ਹੈ, (ਪਰ) ਸੰਤਾਂ ਨੂੰ ਜ਼ਹਿਰ ਵਰਗੀ ਲਗਦੀ ਹੈ। (ਉਹ) ਸ਼ਿੰਗਾਰ ਕਰਕੇ ਵੇਸਵਾ (*ਪਖਿਆਰੀ*) ਵਾਂਗ ਬਹਿੰਦੀ ਹੈ। ਸੰਤਾਂ ਦੀ ਫਿਟਕਾਰੀ ਹੋਈ ਵਿਚਾਰੀ ਫਿਰਦੀ ਹੈ।੨। ਸੰਤ (ਉਸ ਤੋਂ) ਭਜਦੇ ਹਨ, (ਪਰ) ਉਹ ਪਿਛੇ ਪੈਂਦੀ ਹੈ। ਗੁਰੂ ਦੀ ਕ੍ਰਿਪਾ ਨਾਲ (ਸੰਤਾਂ ਦੀ) ਮਾਰ ਤੋਂ ਡਰਦੀ

ਸਾਕਤ ਕੀ ਓਹ ਪਿੰਡ ਪਰਾਇਣਿ ॥ ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥੩॥
ਹਮ ਤਿਸ ਕਾ ਬਹੁ ਜਾਨਿਆ ਭੇਉ ॥ ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥
ਕਹੁ ਕਬੀਰ ਅਬ ਬਾਹਰਿ ਪਰੀ ॥ ਸੰਸਾਰੈ ਕੈ ਅੰਚਲਿ ਲਰੀ ॥੪॥੪॥੭॥

ਗੋਂਡ ॥
ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥ ਆਵਤ ਪਹੀਆ ਖੂਧੇ ਜਾਹਿ ॥
ਵਾ ਕੈ ਅੰਤਰਿ ਨਹੀ ਸੰਤੋਖੁ ॥ ਬਿਨੁ ਸੋਹਾਗਨਿ ਲਾਗੈ ਦੋਖੁ ॥੧॥
ਧਨੁ ਸੋਹਾਗਨਿ ਮਹਾ ਪਵੀਤ ॥ ਤਪੇ ਤਪੀਸਰ ਡੋਲੈ ਚੀਤ ॥੧॥ ਰਹਾਉ ॥
ਸੋਹਾਗਨਿ ਕਿਰਪਨ ਕੀ ਪੂਤੀ ॥ ਸੇਵਕ ਤਜਿ ਜਗਤ ਸਿਉ ਸੂਤੀ ॥
ਸਾਧੂ ਕੈ ਠਾਢੀ ਦਰਬਾਰਿ ॥ ਸਰਨਿ ਤੇਰੀ ਮੋ ਕਉ ਨਿਸਤਾਰਿ ॥੨॥
ਸੋਹਾਗਨਿ ਹੈ ਅਤਿ ਸੁੰਦਰੀ ॥ ਪਗ ਨੇਵਰ ਛਨਕ ਛਨਹਰੀ ॥
ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥ ਨਾਹਿ ਤ ਚਲੀ ਬੇਗਿ ਉਠਿ ਨੰਗੇ ॥੩॥
ਸੋਹਾਗਨਿ ਭਵਨ ਤ੍ਰੈ ਲੀਆ ॥ ਦਸ ਅਠ ਪੁਰਾਣ ਤੀਰਥ ਰਸ ਕੀਆ ॥
ਬ੍ਰਹਮਾ ਬਿਸਨੁ ਮਹੇਸਰ ਬੇਧੇ ॥ ਬਡੇ ਭੂਪਤਿ ਰਾਜੇ ਹੈ ਛੇਧੇ ॥੪॥
ਸੋਹਾਗਨਿ ਉਰਵਾਰਿ ਨ ਪਾਰਿ ॥ ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥
ਪਾਂਚ ਨਾਰਦ ਕੇ ਮਿਟਵੇ ਫੂਟੇ ॥ ਕਹੁ ਕਬੀਰ ਗੁਰ ਕਿਰਪਾ ਛੂਟੇ ॥੫॥੫॥੮॥

ਗੋਂਡ ॥
ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ ॥ ਨਾਮ ਬਿਨਾ ਕੈਸੇ ਪਾਰਿ ਉਤਰੈ ॥
ਕੁੰਭ ਬਿਨਾ ਜਲੁ ਨਾ ਟੀਕਾਵੈ ॥ ਸਾਧੂ ਬਿਨੁ ਐਸੇ ਅਬਗਤੁ ਜਾਵੈ ॥੧॥
ਜਾਰਉ ਤਿਸੈ ਜੁ ਰਾਮੁ ਨ ਚੇਤੈ ॥ ਤਨ ਮਨ ਰਮਤ ਰਹੈ ਮਹਿ ਖੇਤੈ ॥੧॥ ਰਹਾਉ ॥
ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ॥ ਸੂਤ ਬਿਨਾ ਕੈਸੇ ਮਣੀ ਪਰੋਈਐ ॥
ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥ ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥੨॥
ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥ ਬਿੰਬ ਬਿਨਾ ਕੈਸੇ ਕਪਰੇ ਧੋਈ ॥
ਘੋਰ ਬਿਨਾ ਕੈਸੇ ਅਸਵਾਰ ॥ ਸਾਧੂ ਬਿਨੁ ਨਾਹੀ ਦਰਵਾਰ ॥੩॥
ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ ॥ ਖਸਮਿ ਦੁਹਾਗਨਿ ਤਜਿ ਅਉਹੇਰੀ ॥
ਕਹੈ ਕਬੀਰੁ ਏਕੈ ਕਰਿ ਕਰਨਾ ॥ ਗੁਰਮੁਖਿ ਹੋਇ ਬਹੁਰਿ ਨਹੀ ਮਰਨਾ ॥੪॥੬॥੯॥

ਗੋਂਡ ॥
ਕੂਟਨੁ ਸੋਇ ਜੁ ਮਨ ਕਉ ਕੂਟੈ ॥ ਮਨ ਕੂਟੈ ਤਉ ਜਮ ਤੇ ਛੂਟੈ ॥

ਹੈ। ਸਾਕਤ (ਵਿਅਕਤੀ ਦੇ) ਸ਼ਰੀਰ ਦਾ ਉਹ ਆਸਰਾ (ਬਣੀ ਰਹਿੰਦੀ ਹੈ ਪਰ) ਸਾਨੂੰ ਤਾਂ ਤਿਖੀ (*ਤ੍ਰਿਖਿ*) ਡਾਇਣ ਲਗਦੀ ਹੈ।੩। ਜਦੋਂ ਕ੍ਰਿਪਾਲੂ ਹੋ ਕੇ (ਸਾਨੂੰ) ਗੁਰਦੇਵ ਮਿਲੇ, (ਤਾਂ) ਅਸਾਂ ਨੇ ਉਸ (ਮਾਇਆ) ਦਾ ਬਹੁਤ ਭੇਦ ਜਾਣ ਲਿਆ। ਕਬੀਰ ਦਾ ਕਥਨ ਹੈ ਕਿ ਹੁਣ (ਮਾਇਆ ਸਾਡੇ ਅੰਦਰੋਂ) ਬਾਹਰ ਚਲੀ ਗਈ ਹੈ ਅਤੇ ਸੰਸਾਰੀਆਂ ਦੇ ਲੜ ਲਗ ਗਈ ਹੈ।੪।੪।੭।

**ਗੋਂਡ**

ਜਿਸ ਘਰ ਵਿਚ (ਮਾਇਆ ਦੀ) ਸ਼ੋਭਾ ਨਹੀਂ ਹੈ, (ਉਸ ਘਰ ਵਿਚ) ਆਇਆ ਪ੍ਰਾਹੁਣਾ (*ਪਹੀਆ*) ਭੁਖਾ (*ਖੁਧੇ*) ਹੀ ਜਾਂਦਾ ਹੈ। ਉਸ (ਘਰ ਵਾਲੇ ਵਿਅਕਤੀ) ਦੇ ਅੰਦਰ ਸੰਤੋਸ਼ ਨਹੀਂ ਹੁੰਦਾ। ਮਾਇਆ (*ਸੋਹਾਗਨਿ*) ਤੋਂ ਬਿਨਾ (ਉਸ ਘਰ ਵਾਲੇ ਨੂੰ) ਦੋਸ਼/ਪਾਪ ਲਗਦਾ ਹੈ।੧। ਹੇ ਮਾਇਆ! ਤੂੰ ਧੰਨ ਹੈਂ, ਬਹੁਤ ਪਵਿਤਰ ਹੈਂ, (ਪਰ ਤੇਰੇ ਕਰਕੇ) ਤਪ ਕਰਨ ਵਾਲੇ ਤਪਸਵੀਆਂ ਦਾ ਚਿਤ ਡੋਲ ਜਾਂਦਾ ਹੈ।੧।ਰਹਾਉ। ਮਾਇਆ ਕੰਜੂਸ ਦੀ ਪੁੱਤਰੀ ਹੈ, (ਉਹ ਪਰਮਾਤਮਾ ਦੇ) ਸੇਵਕਾਂ ਨੂੰ ਤਿਆਗ ਕੇ ਜਗਤ (ਦੇ ਲੋਕਾਂ ਨਾਲ) ਸੁਤੀ ਪਈ ਹੈ (ਅਰਥਾਤ ਸੰਸਾਰੀਆਂ ਨਾਲ ਵਸ ਰਹੀ ਹੈ)। ਸਾਧ ਦੇ ਦਰਬਾਰ ਵਿਚ ਖੜੋਤੀ (ਪੁਕਾਰ ਕਰ ਰਹੀ ਹੈ ਕਿ ਹੇ ਸਾਧੋ! ਮੈਂ) ਤੇਰੀ ਸ਼ਰਣ ਵਿਚ ਹਾਂ, ਮੈਨੂੰ (ਭਵਸਾਗਰ ਵਿਚੋਂ) ਪਾਰ ਲੰਘਾ ਦੇ।੨। ਮਾਇਆ ਬਹੁਤ ਸੁੰਦਰ ਹੈ। (ਉਸ ਦੇ) ਪੈਰਾਂ ਵਿਚ ਝਾਂਜਰ ਹੈ ਜੋ ਛਣ ਛਣ ਕਰ ਰਹੀ ਹੈ। ਜਦ ਤਕ (ਸ਼ਰੀਰ ਵਿਚ) ਪ੍ਰਾਣ ਹਨ, ਤਦ ਤਕ ਨਾਲ ਹੈ। ਨਹੀਂ ਤਾਂ ਜਲਦੀ ਹੀ ਨੰਗੇ ਪੈਰੀਂ ਉਠ ਕੇ ਚਲੀ ਜਾਂਦੀ ਹੈ।੩। ਮਾਇਆ ਨੇ ਤਿੰਨਾਂ ਲੋਕਾਂ ਨੂੰ (ਵਸ ਵਿਚ) ਕਰ ਲਿਆ ਹੈ। ਅਠਾਰ੍ਹਾਂ ਪੁਰਾਣ ਅਤੇ ਤੀਰਥ (ਉਸ ਨੇ) ਰਸੀਏ ਬਣਾਏ ਹੋਏ ਹਨ। (ਉਸ ਨੇ) ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਨੂੰ ਵਿੰਨ੍ਹਿਆ ਹੋਇਆ ਹੈ। ਵੱਡੇ ਰਾਜਿਆਂ ਅਤੇ ਭੂਮੀਪਤੀਆਂ ਨੂੰ ਨਾਸ਼ ਕੀਤਾ ਹੋਇਆ ਹੈ।੪। ਮਾਇਆ ਦੇ ਆਰ ਪਾਰ ਦਾ ਪਤਾ ਨਹੀਂ ਲਗਦਾ। ਨਾਰਦ (ਵਾਂਗ ਚੰਚਲ) ਪੰਜ (ਗਿਆਨ ਇੰਦ੍ਰੀਆਂ) ਨਾਲ (ਇਸ ਦੀ) ਸੁਰ ਰਲਦੀ (*ਬਿਧਵਾਰਿ*) ਹੈ। ਪੰਜ ਗਿਆਨ ਇੰਦ੍ਰੀਆਂ ਦੇ ਮਿੱਟੀ ਦੇ ਭਾਂਡੇ ਟੁਟ ਗਏ ਹਨ। ਕਬੀਰ ਦਾ ਕਥਨ ਹੈ ਕਿ ਗੁਰੂ ਦੀ ਕ੍ਰਿਪਾ ਨਾਲ (ਮਾਇਆ ਤੋਂ) ਖ਼ਲਾਸ ਹੋ ਗਏ ਹਾਂ।੫।੫।੮।

**ਗੋਂਡ**

ਜਿਵੇਂ ਘਰ ਵਿਚੋਂ ਸ਼ਤੀਰ (*ਬਲਹਰ*) (ਖਿਚ ਲੈਣ 'ਤੇ ਉਹ) ਠਹਿਰ ਨਹੀਂ ਸਕਦਾ, ਤਿਵੇਂ ਨਾਮ ਤੋਂ ਬਿਨਾ (ਮਨੁੱਖ ਸੰਸਾਰ ਸਾਗਰ ਤੋਂ) ਪਾਰ ਨਹੀਂ ਉਤਰ ਸਕਦਾ। ਜਿਵੇਂ ਘੜੇ ਤੋਂ ਬਿਨਾ ਜਲ ਨਹੀਂ ਟਿਕਦਾ, ਤਿਵੇਂ ਸਾਧੂ ਗੁਰੂ ਤੋਂ ਬਿਨਾ (ਮਨੁੱਖ) ਗਤਿ ਤੋਂ ਰਹਿਤ (ਅਵਸਥਾ ਵਿਚ ਸੰਸਾਰ ਤੋਂ) ਜਾਂਦਾ ਹੈ।੧। ਉਸ (ਮਨੁੱਖ) ਨੂੰ ਸਾੜ ਦਿਓ ਜੋ ਰਾਮ ਦਾ ਸਿਮਰਨ ਨਹੀਂ ਕਰਦਾ, (ਉਸ ਦਾ) ਤਨ ਮਨ (ਸ਼ਰੀਰ ਰੂਪ) ਖੇਤ ਵਿਚ ਰਮਿਆ ਰਹਿੰਦਾ ਹੈ।੧।ਰਹਾਉ। ਜਿਵੇਂ ਹਲ ਵਾਲੇ (ਕਿਸਾਨ) ਤੋਂ ਬਿਨਾ ਧਰਤੀ ਨਹੀਂ ਬੀਜੀ ਜਾ ਸਕਦੀ, (ਤਿਵੇਂ) ਧਾਗੇ ਤੋਂ ਬਿਨਾ ਮਣਕੇ ਕਿਵੇਂ ਪਰੋਏ ਜਾ ਸਕਦੇ ਹਨ? ਮਰੋੜੀ ਦਿੱਤੇ ਬਿਨਾ ਕਿਵੇਂ ਗੰਢ ਪਾਈ ਜਾ ਸਕਦੀ ਹੈ? ਤਿਵੇਂ ਸਾਧੂ ਤੋਂ ਬਿਨਾ (ਸੰਸਾਰ ਤੋਂ) ਗਤਿ-ਹੀਨ ਜਾਈਦਾ ਹੈ।੨। ਜਿਵੇਂ ਮਾਤਾ ਪਿਤਾ ਤੋਂ ਬਿਨਾ ਬੱਚਾ ਨਹੀਂ ਹੋ ਸਕਦਾ, ਤਿਵੇਂ ਜਲ (*ਬਿੰਬੁ*) ਬਿਨਾ ਕੋਈ ਕਿਵੇਂ ਕਪੜੇ ਧੋ ਸਕਦਾ ਹੈ? ਘੋੜੇ ਤੋਂ ਬਿਨਾ (ਕੋਈ) ਕਿਵੇਂ ਸਵਾਰ ਹੋ ਸਕਦਾ ਹੈ? (ਤਿਵੇਂ) ਸਾਧੂ/ਗੁਰੂ ਤੋਂ ਬਿਨਾ (ਪ੍ਰਭੂ ਦਾ) ਦਰਬਾਰ ਨਹੀਂ (ਪ੍ਰਾਪਤ ਹੋ ਸਕਦਾ)।੩। ਜਿਵੇਂ ਵਾਜੇ ਤੋਂ ਬਿਨਾ (ਨਾਚੀ) ਫੇਰੀ ਨਹੀਂ ਲੈ ਸਕਦੀ, ਤਿਵੇਂ (ਜਿਸ ਇਸਤਰੀ ਨੂੰ) ਪਤੀ ਨੇ ਦੁਰਕਾਰ (*ਅਉਹੇਰੀ*) ਕੇ ਛਡ ਦਿੱਤਾ ਹੈ, (ਉਹ) ਦੋਹਾਗਣ ਹੀ ਰਹਿੰਦੀ ਹੈ (ਸੋਹਾਗਣ ਨਹੀਂ ਹੋ ਸਕਦੀ)। ਕਬੀਰ ਦਾ ਕਥਨ ਹੈ ਕਿ ਇਕੋ (ਕੰਮ) ਕਰਨਾ ਹੈ ਕਿ ਗੁਰਮੁਖ ਹੋ ਕੇ ਫਿਰ (ਆਤਮਿਕ) ਮੌਤੇ ਮਰਨਾ ਨਹੀਂ ਹੈ।੪।੬।੯।

**ਗੋਂਡ**

(ਸਹੀ ਅਰਥਾਂ ਵਿਚ) 'ਕੂਟਨ' (ਅਰਥਾਤ ਦੱਲਾ/ਕੁਟਣ ਵਾਲਾ) ਉਹ ਹੈ ਜੋ ਮਨ ਨੂੰ ਕੁਟਦਾ

ਕੁਟਿ ਕੁਟਿ ਮਨੁ ਕਸਵਟੀ ਲਾਵੈ ॥ ਸੋ ਕੁਟਨੁ ਮੁਕਤਿ ਬਹੁ ਪਾਵੈ ॥੧॥
ਕੁਟਨੁ ਕਿਸੈ ਕਹਹੁ ਸੰਸਾਰ ॥ ਸਗਲ ਬੋਲਨ ਕੇ ਮਾਹਿ ਬੀਚਾਰ ॥੧॥ ਰਹਾਉ ॥
ਨਾਚਨੁ ਸੋਇ ਜੁ ਮਨ ਸਿਉ ਨਾਚੈ ॥ ਝੂਠਿ ਨ ਪਤੀਐ ਪਰਚੈ ਸਾਚੈ ॥
ਇਸੁ ਮਨ ਆਗੇ ਪੂਰੈ ਤਾਲ ॥ ਇਸੁ ਨਾਚਨ ਕੇ ਮਨ ਰਖਵਾਲ ॥੨॥
ਬਜਾਰੀ ਸੋ ਜੁ ਬਜਾਰਹਿ ਸੋਧੈ ॥ ਪਾਂਚ ਪਲੀਤਹ ਕਉ ਪਰਬੋਧੈ ॥
ਨਉ ਨਾਇਕ ਕੀ ਭਗਤਿ ਪਛਾਨੈ ॥ ਸੋ ਬਾਜਾਰੀ ਹਮ ਗੁਰ ਮਾਨੇ ॥੩॥
ਤਸਕਰੁ ਸੋਇ ਜਿ ਤਾਤਿ ਨ ਕਰੈ ॥ ਇੰਦ੍ਰੀ ਕੈ ਜਤਨਿ ਨਾਮੁ ਉਚਰੈ ॥
ਕਹੁ ਕਬੀਰ ਹਮ ਐਸੇ ਲਖਨ ॥ ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥੪॥੭॥੧੦॥

ਗੋਂਡ ॥
ਧੰਨੁ ਗੁਪਾਲ ਧੰਨੁ ਗੁਰਦੇਵ ॥ ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥
ਧਨੁ ਓਇ ਸੰਤ ਜਿਨ ਐਸੀ ਜਾਨੀ ॥ ਤਿਨ ਕਉ ਮਿਲਿਬੋ ਸਾਰਿੰਗਪਾਨੀ ॥੧॥
ਆਦਿ ਪੁਰਖ ਤੇ ਹੋਇ ਅਨਾਦਿ ॥ ਜਪੀਐ ਨਾਮੁ ਅੰਨ ਕੈ ਸਾਦਿ ॥੧॥ ਰਹਾਉ ॥
ਜਪੀਐ ਨਾਮੁ ਜਪੀਐ ਅੰਨੁ ॥ ਅੰਭੈ ਕੈ ਸੰਗਿ ਨੀਕਾ ਵੰਨੁ ॥
ਅੰਨੈ ਬਾਹਰਿ ਜੋ ਨਰ ਹੋਵਹਿ ॥ ਤੀਨਿ ਭਵਨ ਮਹਿ ਅਪਨੀ ਖੋਵਹਿ ॥੨॥
ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥
ਜਗ ਮਹਿ ਬਕਤੇ ਦੂਧਾਧਾਰੀ ॥ ਗੁਪਤੀ ਖਾਵਹਿ ਵਟਿਕਾ ਸਾਰੀ ॥੩॥
ਅੰਨੈ ਬਿਨਾ ਨ ਹੋਇ ਸੁਕਾਲੁ ॥ ਤਜਿਐ ਅੰਨਿ ਨ ਮਿਲੈ ਗੁਪਾਲੁ ॥
ਕਹੁ ਕਬੀਰ ਹਮ ਐਸੇ ਜਾਨਿਆ ॥ ਧੰਨੁ ਅਨਾਦਿ ਠਾਕੁਰ ਮਨੁ ਮਾਨਿਆ ॥੪॥੮॥੧੧॥

ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥
ਪ੍ਰਾਗ ਇਸਨਾਨੇ ॥੧॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ ਰਹਾਉ ॥
ਗਇਆ ਪਿੰਡੁ ਭਰਤਾ ॥ ਬਨਾਰਸਿ ਅਸਿ ਬਸਤਾ ॥ ਮੁਖਿ ਬੇਦ ਚਤੁਰ ਪੜਤਾ ॥੨॥
ਸਗਲ ਧਰਮ ਅਛਿਤਾ ॥ ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥ ਖਟੁ ਕਰਮ ਸਹਿਤ ਰਹਤਾ ॥੩॥
ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥

ਹੈ (ਅਰਥਾਤ ਕਾਬੂ) ਕਰਦਾ ਹੈ। (ਜਦੋਂ) ਮਨ ਨੂੰ ਕੁਟਦਾ ਹੈ, ਤਾਂ ਜਮ ਤੋਂ ਖ਼ਲਾਸ ਹੁੰਦਾ ਹੈ। ਜੋ (ਵਿਅਕਤੀ) ਮਨ ਨੂੰ ਕੁਟ ਕੁਟ ਕੇ (ਭਗਤੀ ਰੂਪ) ਕਸਵਟੀ ਉਪਰ ਪਰਖਦਾ ਹੈ, ਉਹ ਕੂਟਨ (ਸਾਧਕ) ਹੀ ਮੁਕਤੀ ਪ੍ਰਾਪਤ ਕਰਦਾ ਹੈ।੧। ਹੇ ਸੰਸਾਰੀਓ! (ਤੁਸੀਂ) ਕੂਟਨ ਕਿਸ ਨੂੰ ਕਹਿੰਦੇ ਹੋ? ਸਾਰੇ ਸ਼ਬਦਾਂ ਦੇ ਬੋਲਣ ਵਿਚ (ਆਪਣੇ ਆਪਣੇ ਅਰਥ ਭੇਦ ਅਤੇ) ਵਿਚਾਰ ਹੁੰਦੇ ਹਨ।੧।ਰਹਾਉ। 'ਨਚਾਰ' (*ਨਾਚਨੁ*) ਉਹ ਹੈ, ਜੋ ਮਨ ਤੋਂ ਨਚਦਾ ਹੈ। (ਜੋ) ਝੂਠ ਨਾਲ ਨਹੀਂ ਪਰਚਦਾ, ਸੱਚ ਨਾਲ ਪਤੀਜਦਾ ਹੈ, (ਉਹੀ) ਇਸ ਮਨ ਦੇ ਅਗੇ ਤਾਲ ਪੂਰਦਾ ਹੈ। ਇਸ ਨਚਾਰ ਦੇ ਮਨ ਦਾ ਰਖਵਾਲਾ (ਪ੍ਰਭੂ) ਹੈ।੨। 'ਮਸਖਰਾ' (*ਬਜਾਰੀ*) ਉਹ ਹੈ ਜੋ ਇੰਦ੍ਰੀਆਂ (*ਬਜਾਰਹਿ*) ਨੂੰ ਸੋਧਦਾ ਹੈ। ਪੰਜ ਅਪਵਿਤਰ (*ਪਲੀਤਹ*) (ਇੰਦ੍ਰੀਆਂ) ਨੂੰ ਸਮਝਾਉਂਦਾ ਹੈ। ਨੌਂ ਖੰਡਾਂ ਦੇ ਸੁਆਮੀ (ਪ੍ਰਭੂ) ਦੀ ਭਗਤੀ ਪਛਾਣਦਾ ਹੈ, ਉਸ ਬਾਜਾਰੀ ਨੂੰ ਅਸੀਂ ਸ੍ਰੇਸ਼ਠ ਮੰਨਦੇ ਹਾਂ।੩। 'ਚੋਰ' (*ਤਸਕਰੁ*) ਉਹ ਹੈ ਜੋ (ਕਿਸੇ ਨਾਲ) ਸਾੜਾ ਨਹੀਂ ਕਰਦਾ। (ਜੋ) ਇੰਦ੍ਰੀਆਂ ਦੇ ਜਤਨ ਨਾਲ (ਅਰਥਾਤ ਵਸ ਵਿਚ ਕਰਕੇ) ਨਾਮ ਉਚਾਰਦਾ ਹੈ। ਕਬੀਰ ਦਾ ਕਥਨ ਹੈ ਕਿ ਅਸੀਂ (ਕੂਟਨ, ਨਾਚਨ, ਬਾਜ਼ਾਰੀ, ਤਸਕਰ ਦੇ) ਅਜਿਹੇ ਲੱਛਣ ਦਸੇ ਹਨ। (ਮੇਰਾ) ਗੁਰਦੇਵ ਧੰਨ ਹੈ, (ਉਸ ਦਾ) ਸਰੂਪ ਬਹੁਤ ਵਿਲੱਖਣ ਹੈ।੪।੭।੧੦।

**ਗੋਂਡ**

ਧੰਨ ਹੈ ਗੋਪਾਲ (ਪ੍ਰਭੂ), ਧੰਨ ਹੈ ਗੁਰਦੇਵ, ਧੰਨ ਹੈ ਅੰਨ ਆਦਿ (ਜਿਸ ਨੂੰ ਖਾ ਕੇ) ਭੁਖੇ ਦਾ (ਹਿਰਦੇ ਰੂਪ) ਕਮਲ ਖਿੜ ਜਾਂਦਾ ਹੈ। ਉਹ ਸੰਤ ਧੰਨ ਹਨ ਜਿਨ੍ਹਾਂ ਨੇ (ਇਹ ਸਚਾਈ) ਇਸ ਤਰ੍ਹਾਂ ਸਮਝੀ ਹੈ। ਉਨ੍ਹਾਂ ਨੂੰ ਪ੍ਰਭੂ (*ਸਾਰਿੰਗ ਪਾਨੀ*) ਮਿਲ ਪਿਆ ਹੈ।੧। ਆਦਿ ਪੁਰਖ (ਪ੍ਰਭੂ) ਤੋਂ ਹੀ ਅੰਨ ਆਦਿ (ਪੈਦਾ) ਹੋਇਆ ਹੈ। ਅੰਨ ਦੇ ਸੁਆਦ ਕਰਕੇ ਨਾਮ ਜਪਿਆ ਜਾਂਦਾ ਹੈ।੧।ਰਹਾਉ। (ਜਿਵੇਂ ਹਰਿ ਦਾ) ਨਾਮ ਜਪਿਆ ਜਾਂਦਾ ਹੈ, (ਤਿਵੇਂ) ਅੰਨ ਨੂੰ ਵੀ ਜਪਿਆ ਜਾਂਦਾ ਹੈ। ਜਲ (*ਅੰਭੈ*) ਨਾਲ ਮਿਲ ਕੇ (ਅੰਨ ਦਾ) ਰੰਗ ਵੀ ਸੁੰਦਰ ਹੋ ਜਾਂਦਾ ਹੈ। ਜੋ ਵਿਅਕਤੀ ਅੰਨ (ਦੇ ਸੇਵਨ ਤੋਂ) ਬਾਹਰ ਹੁੰਦਾ ਹੈ (ਅਰਥਾਤ ਤਿਆਗ ਦਿੰਦਾ ਹੈ)। (ਉਹ) ਤਿੰਨ ਲੋਕਾਂ ਵਿਚ ਆਪਣੀ (ਪ੍ਰਤਿਸ਼ਠਾ) ਖ਼ਤਮ ਕਰ ਲੈਂਦਾ ਹੈ।੨। (ਜੋ) ਅੰਨ ਨੂੰ ਛਡਦੇ ਹਨ, ਉਹ ਪਾਖੰਡ ਕਰਦੇ ਹਨ, (ਇਸ ਲਈ ਉਹ ਜੀਵ- ਇਸਤਰੀਆਂ) ਨ ਸੋਹਾਗਣਾਂ ਹਨ, ਨ ਹੀ ਉਹ ਰੰਡੀਆਂ ਹਨ। (ਜੋ ਆਪਣੇ ਆਪ ਨੂੰ) ਜਗਤ ਵਿਚ ਦੁੱਧਾਧਾਰੀ ਕਹਿੰਦੇ ਫਿਰਦੇ ਹਨ, (ਉਹ) ਗੁਪਤ ਰੂਪ ਵਿਚ (ਪੰਜੀਰੀ ਦੀ) ਪੂਰੀ ਵਟਿਕਾ (ਪੰਜ ਸੇਰੀ) ਖਾ ਜਾਂਦੇ ਹਨ।੩। ਅੰਨ ਤੋਂ ਬਿਨਾ ਸੁਕਾਲ (ਚੰਗਾ ਸਮਾਂ) ਨਹੀਂ ਹੋ ਸਕਦਾ। ਅੰਨ ਛਡਣ ਨਾਲ ਪ੍ਰਭੂ ਨਹੀਂ ਮਿਲ ਸਕਦਾ। ਕਬੀਰ ਦਾ ਕਥਨ ਹੈ ਕਿ ਅਸੀਂ ਇਸ ਤਰ੍ਹਾਂ ਸਮਝਿਆ ਹੈ ਕਿ ਅੰਨ ਆਦਿ (ਖਾਧ-ਪਦਾਰਥ) ਧੰਨਤਾਯੋਗ ਹਨ (ਜਿਨ੍ਹਾਂ ਦੇ ਸੇਵਨ ਨਾਲ ਹਿਰਦੇ ਵਿਚ ਬੈਠੇ ਪ੍ਰਭੂ ਦਾ) ਮਨ ਵਿਸ਼ਵਸਤ ਹੋ ਜਾਂਦਾ ਹੈ।੪।੮।੧੧।

**ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧**

(ਕੋਈ) ਅਸ਼੍ਵਮੇਧ ਯੱਗ ਕਰੇ, (ਕੋਈ) ਵਿਅਕਤੀ ਤੁਲਾ ਦਾਨ ਕਰੇ, (ਕੋਈ) ਤ੍ਰਿਵੇਣੀ (*ਪ੍ਰਯਾਗ*) ਦਾ ਇਸ਼ਨਾਨ ਕਰੇ।੧। ਤਾਂ ਵੀ (ਇਹ ਕਰਮ) ਹਰਿ ਦੇ ਨਾਮ ਦੇ ਕੀਰਤਨ ਨੂੰ ਨਹੀਂ ਪਹੁੰਚ ਸਕਦੇ। (ਇਸ ਲਈ ਹੇ ਮੇਰੇ) ਆਲਸੀ ਮਨ! ਆਪਣੇ ਰਾਮ ਦਾ ਭਜਨ ਕਰ।੧।ਰਹਾਉ। (ਜੇ ਕੋਈ) ਗਇਆ (ਤੀਰਥ) ਵਿਚ (ਪਿਤਰਾਂ ਲਈ) ਪਿੰਡ ਭਰਦਾ ਹੈ, ਬਨਾਰਸ ਵਿਚ ਅਸੀ (ਨਦੀ ਦੇ ਨੇੜੇ) ਵਸਦਾ ਹੈ, ਮੁਖ ਤੋਂ ਚਾਰ ਵੇਦ ਪੜ੍ਹਦਾ ਹੈ।੨। (ਜੋ ਕੋਈ) ਸਾਰੇ ਧਰਮ-ਕਰਮ (ਕਰਮ-ਕਾਂਡ) ਕਰਦਾ ਹੈ, ਗੁਰੂ ਦੇ ਉਪਦੇਸ਼ ਅਨੁਸਾਰ ਇੰਦ੍ਰੀਆਂ ਨੂੰ ਕਾਬੂ ਵਿਚ ਰਖਦਾ ਹੈ, ਛੇ ਕਰਮਾਂ ਦੀ ਰਹਿਤ ਪਾਲਦਾ ਹੈ।੩। ਸ਼ਿਵ ਅਤੇ ਸ਼ਕਤੀ ਦੇ ਸੰਵਾਦ (ਆਧਾਰਿਤ ਤੰਤ੍ਰ-ਸ਼ਾਸਤ੍ਰ ਪੜ੍ਹਦਾ ਹੈ), ਹੇ ਮਨ! (ਧਰਮ-ਕਰਮ ਦੇ ਪਿਛੇ ਦਸੇ) ਸਾਰੇ ਭੇਦ ਛਡ ਦੇ। ਗੋਬਿੰਦ (ਪ੍ਰਭੂ ਦਾ ਨਾਮ) ਹੀ ਸਿਮਰ। ਨਾਮ ਦੇਵ (ਦਾ ਕਥਨ ਹੈ ਕਿ ਪ੍ਰਭੂ ਦੇ ਨਾਮ ਦਾ) ਭਜਨ ਕਰ, (ਅਜਿਹਾ ਕਰਨ ਨਾਲ) ਭਵ-ਸਾਗਰ ਤਰ ਜਾਵੇਂਗਾ।੪।੧।

ਗੋਂਡ ॥
ਨਾਦ ਭ੍ਰਮੇ ਜੈਸੇ ਮਿਰਗਾਏ ॥ ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧॥
ਐਸੇ ਰਾਮਾ ਐਸੇ ਹੇਰਉ ॥ ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ ਰਹਾਉ ॥
ਜਿਉ ਮੀਨਾ ਹੇਰੈ ਪਸੂਆਰਾ ॥ ਸੋਨਾ ਗਢਤੇ ਹਿਰੈ ਸੁਨਾਰਾ ॥੨॥
ਜਿਉ ਬਿਖਈ ਹੇਰੈ ਪਰ ਨਾਰੀ ॥ ਕਉਡਾ ਡਾਰਤ ਹਿਰੈ ਜੁਆਰੀ ॥੩॥
ਜਹ ਜਹ ਦੇਖਉ ਤਹ ਤਹ ਰਾਮਾ ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥

ਗੋਂਡ ॥
ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥੧॥ ਰਹਾਉ ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥੧॥
ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥
ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ ॥੨॥੩॥

ਗੋਂਡ ॥
ਮੋਹਿ ਲਾਗਤੀ ਤਾਲਾਬੇਲੀ ॥ ਬਛਰੇ ਬਿਨੁ ਗਾਇ ਅਕੇਲੀ ॥੧॥
ਪਾਨੀਆ ਬਿਨੁ ਮੀਨੁ ਤਲਫੈ ॥ ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੧॥ ਰਹਾਉ ॥
ਜੈਸੇ ਗਾਇ ਕਾ ਬਾਛਾ ਛੂਟਲਾ ॥ ਥਨ ਚੋਖਤਾ ਮਾਖਨੁ ਘੂਟਲਾ ॥੨॥
ਨਾਮਦੇਉ ਨਾਰਾਇਨੁ ਪਾਇਆ ॥ ਗੁਰੁ ਭੇਟਤ ਅਲਖੁ ਲਖਾਇਆ ॥੩॥
ਜੈਸੇ ਬਿਖੈ ਹੇਤ ਪਰ ਨਾਰੀ ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥
ਜੈਸੇ ਤਾਪਤੇ ਨਿਰਮਲ ਘਾਮਾ ॥ ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੫॥੪॥

ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥ ਹਰਿ ਕੋ ਨਾਮੁ ਲੈ ਊਤਮ ਧਰਮਾ ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥ ਸੋ ਹਰਿ ਅੰਧੁਲੇ ਕੀ ਲਾਕਰੀ ॥੧॥
ਹਰਏ ਨਮਸਤੇ ਹਰਏ ਨਮਹ ॥ ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥
ਹਰਿ ਹਰਨਾਖਸ ਹਰੇ ਪਰਾਨ ॥ ਅਜੈਮਲ ਕੀਓ ਬੈਕੁੰਠਹਿ ਥਾਨ ॥
ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੂਤਰੀ ॥੨॥
ਹਰਿ ਹਰਿ ਕਰਤ ਪੂਤਨਾ ਤਰੀ ॥ ਬਾਲ ਘਾਤਨੀ ਕਪਟਹਿ ਭਰੀ ॥
ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥੩॥

**ਗੋਂਡ**

ਜਿਵੇਂ ਹਿਰਨ ਘੰਡਾਹੇੜੇ ਦੀ ਆਵਾਜ਼ ਨਾਲ ਭਰਮਿਆ ਜਾਂਦਾ ਹੈ। ਪ੍ਰਾਣ ਤਿਆਗ ਦਿੰਦਾ ਹੈ, (ਪਰ) ਉਸ (ਆਵਾਜ਼) ਦਾ ਧਿਆਨ ਨਹੀਂ ਛਡਦਾ।੧। (ਮੈਂ ਵੀ ਆਪਣੇ) ਰਾਮ ਨੂੰ ਇਸ ਤਰ੍ਹਾਂ ਵੇਖਦਾ ਹਾਂ। ਰਾਮ ਨੂੰ ਛਡ ਕੇ (ਮੈਂ) ਚਿਤ ਨੂੰ ਕਿਤੇ ਹੋਰ ਨਹੀਂ ਫੇਰਦਾ।੧।ਰਹਾਉ। ਜਿਵੇਂ ਮੱਛਲੀ ਨੂੰ ਮਾਹੀਗੀਰ (*ਪਸੂਆਰਾ*) ਵੇਖਦਾ ਹੈ, ਸੋਨਾ ਘੜਦਿਆਂ ਸੁਨਿਆਰਾ (ਸੋਨੇ ਨੂੰ) ਵੇਖਦਾ ਹੈ।੨। ਜਿਵੇਂ ਵਿਸ਼ਈ (ਵਿਅਕਤੀ) ਪਰ-ਇਸਤਰੀ ਨੂੰ ਵੇਖਦਾ ਹੈ, ਜੁਆਰੀਆ ਕੌਡਾਂ ਨੂੰ ਸੁਟਦਾ ਹੋਇਆ ਵੇਖਦਾ ਹੈ।੩। (ਬਿਲਕੁਲ ਉਸੇ ਤਰ੍ਹਾਂ ਮੈਂ) ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਰਾਮ ਹੀ (ਵੇਖਦਾ) ਹੈ। ਨਾਮਦੇਵ ਹਰਿ ਦੇ ਚਰਣਾਂ ਨੂੰ ਨਿਤ ਧਿਆਉਂਦਾ ਹੈ।੪।੨।

**ਗੋਂਡ**

ਹੇ ਰਾਮ! ਮੈਨੂੰ (ਭਵ-ਸਾਗਰ ਤੋਂ) ਤਾਰ ਲੈ, ਤਾਰ ਲੈ। ਮੈਂ ਨਾਸਮਝ ਸੇਵਕ ਤਰਨਾ ਨਹੀਂ ਜਾਣਦਾ, ਹੇ ਬੀਠਲ (ਪ੍ਰਭੂ) ਪਿਤਾ! (ਆਪਣੀ) ਬਾਂਹ ਦੇ।੧।ਰਹਾਉ। ਸਤਿਗੁਰੂ ਦੀ ਉਪਦੇਸ਼ੀ ਹੋਈ ਬੁੱਧੀ ਨਾਲ ਅੱਖ ਦੇ ਪਲਕਾਰੇ ਵਿਚ ਮਨੁੱਖ ਤੋਂ ਦੇਵਤਾ ਹੋ ਜਾਈਦਾ ਹੈ। (ਸਤਿਗੁਰੂ ਤੋਂ) ਮੈਂ ਉਹ ਦਵਾਈ (*ਅਵਖਧ*) ਪ੍ਰਾਪਤ ਕੀਤੀ ਹੈ (ਜਿਸ ਦੇ ਸੇਵਨ ਨਾਲ) ਮਨੁੱਖ (ਜੂਨ ਵਿਚ) ਪੈਦਾ ਹੋ ਕੇ ਸਵਰਗ ਨੂੰ ਜਿਤ ਲਈਦਾ ਹੈ।੧। (ਹੇ ਪ੍ਰਭੂ! ਤੁਸੀਂ) ਜਿਥੇ ਜਿਥੇ ਧ੍ਰੂ (ਭਗਤ) ਅਤੇ ਨਾਰਦ ਨੂੰ ਟਿਕਾਇਆ ਹੈ, ਮੈਨੂੰ ਵੀ ਥੋੜਾ ਜਿੰਨਾ (ਉਥੇ) ਟਿਕਾ ਦਿਓ। ਨਾਮਦੇਵ ਦੀ ਆਪਣੀ ਬੁੱਧੀ (ਇਹ ਕਹਿੰਦੀ ਹੈ ਕਿ) ਤੇਰੇ ਨਾਮ ਦੇ ਆਸਰੇ (*ਅਵਿਲੰਬਿ*) ਬਹੁਤ ਸੇਵਕ ਤਰ ਗਏ ਹਨ (ਇਸ ਲਈ ਮੈਨੂੰ ਵੀ ਤਾਰ ਲਵੋ)।੨।੩।

**ਗੋਂਡ**

ਮੈਨੂੰ (ਪ੍ਰਭੂ ਤੋਂ ਬਿਨਾ) ਤੜਫਣੀ (*ਤਾਲਾਬੇਲੀ*) ਲਗਦੀ ਹੈ, ਜਿਵੇਂ ਵੱਛੇ ਤੋਂ ਬਿਨਾ ਇਕਲੀ ਗਾਂ (ਤੜਫਦੀ ਹੈ)।੧। (ਜਿਵੇਂ) ਜਲ ਤੋਂ ਬਿਨਾ ਮਛਲੀ ਤੜਫਦੀ ਹੈ, ਤਿਵੇਂ ਰਾਮ-ਨਾਮ ਤੋਂ ਬਿਨਾ ਵਿਚਾਰਾ ਨਾਮਦੇਵ (ਤੜਫਦਾ ਹੈ)।੧।ਰਹਾਉ। ਜਿਵੇਂ ਗਾਂ ਦਾ ਵੱਛਾ ਖੁਲ੍ਹਦਾ ਹੈ (ਤਾਂ ਗਾਂ ਦੇ) ਥਣ ਚੁੰਘਦਾ ਹੈ ਅਤੇ ਮੱਖਣ (ਦੁੱਧ) ਦੇ ਘੁਟ ਭਰਦਾ ਹੈ (ਇਹੀ ਹਾਲਤ ਮੇਰੀ ਹੈ, ਮਾਇਆਵੀ ਬੰਧਨਾਂ ਤੋਂ ਮੁਕਤ ਹੋਣ 'ਤੇ ਮੈਂ ਹਰਿ ਨਾਮ ਦਾ ਅੰਮ੍ਰਿਤ ਰਸ ਪੀਂਦਾ ਹਾਂ)।੨। ਨਾਮਦੇਵ ਨੇ ਨਾਰਾਇਣ ਨੂੰ ਪਾ ਲਿਆ। ਗੁਰੂ ਨੂੰ ਮਿਲਣ 'ਤੇ (ਉਸ ਨੇ) ਅਲੱਖ (ਪ੍ਰਭੂ) ਸਮਝਾ ਦਿੱਤਾ।੩। ਜਿਵੇਂ ਵਿਸ਼ਈ (ਵਿਅਕਤੀ) ਦੇ ਮਨ ਵਿਚ ਪਰ-ਨਾਰੀ ਦਾ ਪਿਆਰ ਹੁੰਦਾ ਹੈ, ਤਿਵੇਂ ਨਾਮਦੇਵ ਦੀ ਪ੍ਰਭੂ ਨਾਲ ਪ੍ਰੀਤ ਹੈ।੪। ਜਿਵੇਂ ਲਿਸ਼ਕਦੀ ਧੁਪ ਵਿਚ (ਜੀਵ-ਜੰਤ) ਤਪਦੇ ਹਨ, ਤਿਵੇਂ ਰਾਮ ਨਾਮ ਤੋਂ ਬਿਨਾ ਵਿਚਾਰਾ ਨਾਮਦੇਵ (ਤਪਦਾ ਹੈ, ਦੁਖੀ ਹੁੰਦੀ ਹੈ)।੫।੪।

**ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨**

ਹਰਿ ਹਰਿ ਜਪਦਿਆਂ ਸਭ ਭਰਮ ਮਿਟ ਜਾਂਦੇ ਹਨ। ਹਰਿ ਦਾ ਨਾਮ (ਜਪ) ਲੈ, (ਇਹ) ਸ੍ਰੇਸ਼ਠ ਧਰਮ ਹੈ। ਹਰਿ ਹਰਿ ਸਿਮਰਦਿਆਂ (ਉੱਚੀ ਨੀਵੀਂ) ਜਾਤਿ ਅਤੇ ਕੁਲ (ਦਾ ਬਖੇੜਾ) ਖ਼ਤਮ ਹੋ ਜਾਂਦਾ ਹੈ। ਉਹ ਹਰਿ (ਮੈਂ) ਅਗਿਆਨੀ ਦੀ ਡੰਗੋਰੀ (*ਲਾਕਰੀ*) ਹੈ।੧। ਹਰਿ ਨੂੰ ਨਮਸਕਾਰ ਹੈ, ਹਰਿ ਨੂੰ ਪ੍ਰਣਾਮ ਹੈ। ਹਰਿ ਹਰਿ ਸਿਮਰਦਿਆਂ ਜਮ ਦਾ ਦੁਖ ਨਹੀਂ (ਲਗਦਾ)।੧।ਰਹਾਉ। ਹਰਿ ਨੇ ਹਰਨਾਖਸ਼ (ਰਾਖਸ਼) ਦੇ ਪ੍ਰਾਣ ਹਰ ਲਏ। (ਹਰਿ ਹਰਿ ਜਪ ਕੇ) ਅਜਾਮਿਲ ਨੇ ਬੈਕੁੰਠ ਵਿਚ ਵਾਸ ਪ੍ਰਾਪਤ ਕੀਤਾ। ਤੋਤੇ ਨੂੰ (ਹਰਿ ਹਰਿ) ਪੜ੍ਹਾਉਂਦੀ ਵੇਸਵਾ ਤਰ ਗਈ। ਉਹ ਹਰਿ (ਮੇਰੇ) ਨੈਣਾਂ ਦੀ ਪੁਤਲੀ ਹੈ।੨। ਹਰਿ ਹਰਿ ਜਪਦਿਆਂ ਪੂਤਨਾ ਤਰ ਗਈ (ਜੋ) ਬਾਲਾਂ ਨੂੰ ਮਾਰਨ ਵਾਲੀ ਅਤੇ ਕਪਟ ਨਾਲ ਭਰੀ ਹੋਈ ਸੀ। (ਪ੍ਰਭੂ ਦਾ) ਸਿਮਰਨ ਕਰਨ ਨਾਲ ਦ੍ਰੋਪਦੀ ਦਾ ਉੱਧਾਰ ਹੋ ਗਿਆ। ਗੋਤਮ ਦੀ ਸ਼ਿਲਾ ਬਣੀ ਇਸਤਰੀ

ਕੇਸੀ ਕੰਸ ਮਥਨੁ ਜਿਨਿ ਕੀਆ ॥ ਜੀਅ ਦਾਨੁ ਕਾਲੀ ਕਉ ਦੀਆ ॥
ਪ੍ਰਣਵੈ ਨਾਮਾ ਐਸੋ ਹਰੀ ॥ ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥

ਗੋਂਡ ॥
ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥ ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥ ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥

ਬਿਲਾਵਲੁ ਗੋਂਡ ॥
ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨ ੴ ਸਤਿਗੁਰ ਪ੍ਰਸਾਦਿ ॥
ਮੁਕੰਦ ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਰ ॥
ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥
ਜੀਵਤ ਮੁਕੰਦੇ ਮਰਤ ਮੁਕੰਦੇ ॥ ਤਾ ਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥
ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥ ਜਪਿ ਮੁਕੰਦ ਮਸਤਕਿ ਨੀਸਾਨੰ ॥
ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥੨॥
ਏਕੁ ਮੁਕੰਦੁ ਕਰੈ ਉਪਕਾਰੁ ॥ ਹਮਰਾ ਕਹਾ ਕਰੈ ਸੰਸਾਰੁ ॥
ਮੇਟੀ ਜਾਤਿ ਹੂਏ ਦਰਬਾਰਿ ॥ ਤੁਹੀ ਮੁਕੰਦ ਜੋਗ ਜੁਗ ਤਾਰਿ ॥੩॥

(*ਸਤੀ*) (ਰਾਮ ਦੀ ਚਰਣ-ਛੋਹ ਨਾਲ) ਤਰ ਗਈ।੩। ਜਿਸ (ਕ੍ਰਿਸ਼ਣ) ਨੇ ਕੇਸੀ (ਦੈਂਤ) ਅਤੇ ਕੰਸ (ਰਾਜੇ) ਨੂੰ ਮਾਰਿਆ, ਕਾਲੀ (ਨਾਗ) ਨੂੰ ਜੀਵਨ ਬਖਸ਼ਿਆ। ਨਾਮਦੇਵ ਅਜਿਹੇ ਹਰਿ ਅਗੇ ਬੇਨਤੀ ਕਰਦਾ ਹੈ ਜਿਸ (ਦਾ ਨਾਮ) ਜਪਣ ਨਾਲ ਭੈ ਅਤੇ ਮੁਸੀਬਤ ਟਲ ਜਾਂਦੀ ਹੈ।੪।੧।੫।

ਗੌਂਡ

ਭੈਰਉ (ਦੀ ਪੂਜਾ ਕਰਨ ਵਾਲਾ) ਭੂਤ (ਬਣਦਾ ਹੈ), ਸੀਤਲਾ (ਦੇਵੀ ਦੇ ਪਿਛੇ) ਭਜਣ ਵਾਲੇ ਨੂੰ ਖੋਤੇ ਦੀ ਸਵਾਰੀ (ਮਿਲਦੀ ਹੈ ਅਤੇ) ਉਹ ਖੇਹ ਉਡਾਉਂਦਾ ਹੈ।੧। ਮੈਂ ਤਾਂ ਇਕ ਰਾਮ (ਦਾ ਨਾਮ) ਲੈਂਦਾ ਹਾਂ, ਹੋਰ ਸਾਰੇ ਦੇਵਤੇ (ਇਸ ਦੇ) ਬਦਲੇ ਵਿਚ ਦਿੰਦਾ ਹਾਂ।੧।ਰਹਾਉ। ਜੋ ਮਨੁੱਖ ਸ਼ਿਵ ਸ਼ਿਵ ਕਰਦਾ (ਸ਼ਿਵ ਦੀ) ਆਰਾਧਨਾ ਕਰਦਾ ਹੈ, (ਉਹ) ਬਲਦ ਉਤੇ ਚੜ੍ਹ ਕੇ ਡੌਰੂ ਹੀ ਵਜਾਉਂਦਾ ਹੈ।੨। ਜੋ ਮਹਾ ਮਾਈ (ਪਾਰਬਤੀ) ਦੀ ਪੂਜਾ ਕਰਦਾ ਹੈ, ਉਹ ਮਰਦ ਤੋਂ ਇਸਤਰੀ ਰੂਪ ਹੋ ਕੇ ਜੰਮਦਾ ਹੈ।੩। ਤੂੰ ਦੁਰਗਾ ਦੇਵੀ (*ਆਦਿ ਭਵਾਨੀ*) ਕਹੀ ਜਾਂਦੀ ਹੈਂ, (ਪਰ) ਮੁਕਤੀ ਦੇਣ ਵੇਲੇ ਕਿਥੇ ਲੁਕ ਜਾਂਦੀ ਹੈਂ।੪। ਨਾਮਦੇਵ ਬੇਨਤੀ ਕਰਦਾ ਹੈ ਕਿ ਹੇ ਮਿਤਰ! ਗੁਰੂ ਦੀ ਮਤਿ ਦੁਆਰਾ ਰਾਮ-ਨਾਮ ਨੂੰ ਗ੍ਰਹਿਣ ਕਰ, ਗੀਤਾ ਵੀ ਇਸੇ ਤਰ੍ਹਾਂ ਕਹਿੰਦੀ ਹੈ।੫।੨।੬।

**ਬਿਲਾਵਲੁ ਗੌਂਡ**

ਹੇ (ਪਾਂਡੇ!) ਅਜ ਨਾਮਦੇਵ ਨੇ ਪ੍ਰਭੂ (*ਬੀਠਲੁ*) ਨੂੰ ਵੇਖ ਲਿਆ ਹੈ। (ਹੁਣ ਤੈਨੂੰ) ਮੂਰਖ ਨੂੰ ਸਮਝਾਉਂਦਾ ਹਾਂ।ਰਹਾਉ। ਹੇ ਪਾਂਡੇ! (ਵਸ਼ਿਸ਼ਟ ਰਿਸ਼ੀ ਦੁਆਰਾ ਸਰਾਪੀ ਹੋਈ) ਤੇਰੀ ਗਾਇਤ੍ਰੀ (ਗਊ ਦੇ ਰੂਪ ਵਿਚ) ਲੋਧੇ (ਨਾਂ ਦੇ ਜਟ) ਦਾ ਖੇਤ ਖਾਂਦੀ ਫਿਰਦੀ ਸੀ। (ਲੋਧੇ ਨੇ) ਸੋਟਾ ਮਾਰ ਕੇ (ਉਸ ਦੀ ਇਕ) ਟੰਗ ਭੰਨ ਦਿੱਤੀ, (ਇਸ ਕਰਕੇ ਉਹ ਲੰਙਾ ਲੰਙਾ ਕੇ) ਜਾ ਰਹੀ ਸੀ।੧। ਹੇ ਪਾਂਡੇ! ਤੇਰਾ ਸ਼ਿਵ ਸਫ਼ੇਦ ਬਲਦ ਉਪਰ ਚੜ੍ਹਿਆ ਹੋਇਆ ਆਉਂਦਾ ਵੇਖਿਆ ਸੀ। ਮੋਦੀ (ਭੰਡਾਰੀ) ਦੇ ਘਰ (ਇਕ ਵਾਰ) ਖਾਣਾ ਪਕਿਆ ਸੀ (ਉਹ ਸ਼ਿਵ ਨੂੰ ਪਸੰਦ ਨ ਆਇਆ, ਸਰਾਪ ਦੇ ਕੇ) ਉਸ (ਮੋਦੀ) ਦਾ ਪੁੱਤਰ ਮਾਰ ਦਿੱਤਾ ਸੀ।੨। ਹੇ ਪਾਂਡੇ! ਤੇਰਾ ਰਾਮਚੰਦੁ (ਜੋ ਹੈ), ਉਹ ਵੀ ਆਉਂਦਾ ਵੇਖਿਆ ਸੀ। ਰਾਵਣ ਨਾਲ (ਉਸ ਦਾ) ਮੁਕਾਬਲਾ (*ਸਰਬਰ*) ਹੋਇਆ, (ਕਿਉਂਕਿ ਉਸ ਨੇ) ਘਰ ਦੀ ਇਸਤਰੀ ਗਵਾ ਲਈ ਸੀ।੩। ਹਿੰਦੂ (ਦੇ ਧਰਮ ਅਤੇ ਨੀਤੀ ਰੂਪ ਦੋਵੇਂ ਨੇਤਰ ਨ ਹੋਣ ਕਰਕੇ ਉਹ) ਅੰਨ੍ਹਾ ਹੈ। (ਧਰਮ ਰੂਪ ਇਕ ਨੇਤਰ ਨ ਹੋਣ ਕਾਰਣ) ਮੁਸਲਮਾਨ (*ਤੁਰਕੂ*) ਕਾਣਾ ਹੈ। (ਇਨ੍ਹਾਂ) ਦੋਹਾਂ ਤੋਂ ਗਿਆਨੀ ਸਿਆਣਾ ਹੈ। ਹਿੰਦੂ ਮੰਦਿਰ ਨੂੰ (ਪ੍ਰਭੂ ਦਾ ਘਰ ਸਮਝ ਕੇ) ਪੂਜਦਾ ਹੈ ਅਤੇ ਮੁਸਲਮਾਨ ਮਸੀਤ (ਨੂੰ ਰੱਬ ਦਾ ਘਰ ਮੰਨਦਾ ਹੈ)। ਨਾਮਦੇਵ ਨੇ ਉਸ (ਪ੍ਰਭੂ ਨੂੰ) ਸੇਵਿਆ ਹੈ, ਜਿਸ (ਦਾ ਠਿਕਾਣਾ) ਨ ਮੰਦਿਰ ਵਿਚ ਹੈ, ਨ ਮਸਜਿਦ ਵਿਚ।੪।੩।੭।

**ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨**

ਹੇ ਸੰਸਾਰੀਓ! ਮੁਕੰਦ ਮੁਕੰਦ (ਪ੍ਰਭੂ) ਜਪੋ। ਮੁਕੰਦ (ਦੇ ਨਾਮ ਜਪੇ) ਬਿਨਾ ਸ਼ਰੀਰ ਨਸ਼ਟ ਹੋ ਜਾਂਦਾ ਹੈ। ਉਹ ਮੁਕੰਦ ਮੁਕਤੀ ਦਾ ਦਾਤਾ ਹੈ, ਉਹ ਮੁਕੰਦ ਸਾਡਾ ਮਾਤਾ ਪਿਤਾ ਹੈ।੧। ਜੀਉਂਦਿਆਂ ਮੁਕੰਦ ਨੂੰ ਅਤੇ ਮਰਦਿਆਂ ਵੀ ਮੁਕੰਦ ਨੂੰ ਜਪਦੇ ਹਾਂ (ਕਿਉਂਕਿ) ਉਸ ਦੇ ਸੇਵਕ ਨੂੰ ਸਦਾ ਆਨੰਦ (ਪ੍ਰਾਪਤ ਰਹਿੰਦਾ ਹੈ)।੧।ਰਹਾਉ। ਮੁਕੰਦ ਮੁਕੰਦ (ਦਾ ਸਿਮਰਨ) ਸਾਡੇ ਲਈ ਪ੍ਰਾਣ-ਆਧਾਰ ਹੈ। ਮੁਕੰਦ ਨੂੰ ਜਪਣ ਕਰਕੇ (ਸਾਡੇ) ਮਸਤਕ ਉਪਰ (ਸਵੀਕਾਰਣ ਦਾ) ਚਿੰਨ੍ਹ (ਪਿਆ ਹੋਇਆ ਹੈ)। ਮੁਕੰਦ ਦੀ ਸੇਵਾ ਸੰਸਾਰ ਪ੍ਰਤਿ ਉਪਰਾਮ ਬਣਾ ਦਿੰਦੀ ਹੈ। ਉਹੀ ਮੁਕੰਦ (ਮੈਂ) ਗ਼ਰੀਬ ਨੂੰ ਧਨ (ਦੇ ਖ਼ਜ਼ਾਨੇ ਵਜੋਂ) ਲਭ ਪਿਆ ਹੈ।੨। (ਜੇ) ਮੁਕੰਦ ਮੇਰੇ ਉਪਰ ਇਕ ਉਪਕਾਰ ਕਰ ਦੇਵੇ, (ਤਾਂ) ਸੰਸਾਰ ਮੇਰਾ ਕੀ ਵਿਗਾੜ ਸਕਦਾ ਹੈ? (ਅਸੀਂ) ਜਾਤਿ (ਦੇ ਬੰਧਨ) ਖ਼ਤਮ ਕਰ ਦਿੱਤੇ ਹਨ, (ਪ੍ਰਭੂ ਦੇ) ਦਰਬਾਰੀ ਹੋ ਗਏ ਹਾਂ। (ਹੇ ਪ੍ਰਭੂ!) ਤੂੰ ਹੀ ਮੁਕਤੀ ਦਾਤਾ ਹੈ ਅਤੇ ਯੁਗਾਂ ਯੁਗਾਂਤਰਾਂ ਵਿਚ ਤਾਰਨ ਵਾਲਾ ਹੈਂ।੩। (ਮੁਕੰਦ ਦੀ

ਉਪਜਿਓ ਗਿਆਨੁ ਹੂਆ ਪਰਗਾਸ ॥ ਕਰਿ ਕਿਰਪਾ ਲੀਨੇ ਕੀਟ ਦਾਸ ॥
ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ ਸੇਵਾ ਤਾਹੂ ਕੀ ॥੪॥੧॥

ਗੋਂਡ ॥
ਜੇ ਓਹੁ ਅਠਸਠਿ ਤੀਰਥ ਨ੍ਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥
ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥੧੧॥੭॥੨॥੪੯॥ ਜੋੜੁ ॥

ਆਰਾਧਨਾ ਨਾਲ ਮੇਰੇ ਹਿਰਦੇ ਵਿਚ) ਗਿਆਨ ਪੈਦਾ ਹੋ ਗਿਆ ਹੈ (ਅਤੇ ਹਰ ਪਾਸੇ) ਪ੍ਰਕਾਸ਼ ਹੋ ਗਿਆ ਹੈ। ਕ੍ਰਿਪਾ ਕਰਕੇ (ਉਸ ਨੇ ਇਸ) ਕਿਰਮ ਨੂੰ (ਆਪਣਾ) ਦਾਸ ਬਣਾ ਲਿਆ ਹੈ। ਰਵਿਦਾਸ ਦਾ ਕਥਨ ਹੈ ਕਿ ਮੁਕੰਦ (ਦਾ ਨਾਮ) ਜਪ ਕੇ ਅਤੇ ਉਸ ਦੀ ਸੇਵਾ ਕਰਕੇ ਹੁਣ (ਮੇਰੀ) ਤ੍ਰਿਸ਼ਨਾ ਖ਼ਤਮ ਹੋ ਗਈ ਹੈ।੪।੧।

**ਗੋਂਡ**

ਜੇ ਉਹ (ਨਿੰਦਕ) ਅਠਾਹਠ ਤੀਰਥਾਂ ਉਪਰ ਇਸ਼ਨਾਨ ਕਰਦਾ ਹੈ, ਜੇ ਉਹ ਬਾਰ੍ਹਾਂ ਸ਼ਿਵ-ਲਿੰਗਾਂ ਨੂੰ ਪੂਜਦਾ ਹੈ, ਜੇ ਉਹ ਖ਼ੂਹ ਅਤੇ ਤਾਲਾਬ (ਪੁਟਵਾ ਕੇ) ਲੋਕ-ਅਰਪਣ ਕਰਦਾ ਹੈ, (ਪਰ ਜੇ ਉਹ ਸਾਧੂ ਦੀ) ਨਿੰਦਿਆ ਕਰਦਾ ਹੈ, (ਤਾਂ ਉਸ ਦਾ ਕੀਤਾ ਕਰਾਇਆ) ਵਿਅਰਥ ਜਾਂਦਾ ਹੈ।੧। ਸਾਧ/ਗੁਰੂ ਦਾ ਨਿੰਦਕ (ਭਵ-ਸਾਗਰ ਤੋਂ) ਕਿਵੇਂ ਤਰ ਸਕਦਾ ਹੈ? (ਇਹ) ਜਾਣ ਲਵੋ ਕਿ (ਉਹ) ਅਵੱਸ਼ ਹੀ ਨਰਕ ਵਿਚ ਪੈਂਦਾ ਹੈ।੧।ਰਹਾਉ। ਜੇ ਉਹ ਗ੍ਰਹਿਣ (ਦੇ ਸਮੇਂ) ਕੁਰੁਖੇਤਰ (ਵਿਚ ਇਸ਼ਨਾਨ) ਕਰਦਾ ਹੈ, ਇਸਤਰੀ ਨੂੰ ਸ਼ਿੰਗਾਰ ਸਮੇਤ ਅਰਪਿਤ ਕਰ ਦਿੰਦਾ ਹੈ, ਸਾਰੀਆਂ ਸਮ੍ਰਿਤੀਆਂ (ਦਾ ਪਾਠ) ਕੰਨਾਂ ਨਾਲ ਸੁਣਦਾ ਹੈ, (ਪਰ ਜੇ ਉਹ ਸਾਧ/ਗੁਰੂ ਦੀ) ਨਿੰਦਿਆ ਕਰਦਾ ਹੈ, (ਤਾਂ ਇਹ ਸਭ ਕੁਝ) ਕਿਸੇ ਗਿਣਤੀ ਵਿਚ ਨਹੀਂ ਹੈ।੨। ਜੇ ਉਹ ਅਨੇਕ (ਭੁਖਿਆਂ ਨੂੰ) ਭੋਜਨ ਕਰਾਉਂਦਾ ਹੈ, ਧਰਤੀ ਦਾ ਦਾਨ ਕਰਦਾ ਹੈ ਅਤੇ ਮੰਡਪ ਬਣਵਾ ਕੇ ਸ਼ੋਭਾ (ਖਟਦਾ ਹੈ), ਆਪਣਾ ਕੰਮ ਵਿਗਾੜ ਕੇ ਬੇਗਾਨਿਆਂ (ਦਾ ਕੰਮ) ਸਵਾਰਦਾ ਹੈ, (ਪਰ ਜੇ ਉਹ) ਨਿੰਦਿਆ ਕਰਦਾ ਹੈ (ਤਾਂ) ਬਹੁਤ ਜੂਨਾਂ ਹੰਢਾਉਂਦਾ ਹੈ।੩। ਹੇ ਸੰਸਾਰੀਓ! ਕਿਸ ਲਈ ਨਿੰਦਿਆ ਕਰਦੇ ਹੋ? ਨਿੰਦਕ ਦਾ (ਸਾਰਾ) ਪਸਾਰਾ ਜਾਂ ਪੋਲ ਪ੍ਰਗਟ ਹੋ ਜਾਂਦਾ ਹੈ। ਰਵਿਦਾਸ ਦਾ ਕਥਨ ਹੈ ਕਿ ਨਿੰਦਕ (ਬਾਰੇ ਚੰਗੀ ਤਰ੍ਹਾਂ) ਸੋਧ ਸਾਧ ਕੇ ਵਿਚਾਰ ਕਰ ਲਿਆ ਹੈ (ਕਿ ਨਿੰਦਕ) ਪਾਪੀ (ਅੰਤ ਨੂੰ) ਨਰਕ ਨੂੰ ਹੀ ਜਾਂਦਾ ਹੈ।੪।੨।੧੧।੭।੨।੪੯।ਜੋੜ।

## ਅਰਥਾਵਲੀ

**ਉਨਮਨਿ** : ਹਠ-ਯੋਗ ਅਨੁਸਾਰ ਸੰਸਾਰ ਤੋਂ ਵਿਰਕਤ ਹੋਣ ਦੀ ਕ੍ਰਿਆ/ਗੁਰਬਾਣੀ ਦੇ ਪ੍ਰਸੰਗ ਵਿਚ ਉਹ ਸਥਿਤੀ ਜਦੋਂ ਸੰਸਾਰਿਕਤਾ ਨਾਲੋਂ ਰਿਸ਼ਤਾ ਤੋੜ ਕੇ ਪਰਮਾਤਮਾ ਨਾਲ ਜੋੜਿਆ ਜਾਂਦਾ ਹੈ।

**ਅਕਥ** : ਜਿਸ ਦਾ ਕਥਨ ਨ ਕੀਤਾ ਜਾ ਸਕੇ; ਪ੍ਰਭੂ।

**ਅਕੁਲ** : ਜਿਸ ਦੀ ਕੋਈ ਕੁਲ ਨਹੀਂ ਹੈ; ਪਰਮਾਤਮਾ।

**ਅਖੈ**: ਜਿਸ ਦਾ ਨਾਸ਼ ਨ ਹੋਵੇ; ਪਰਮਾਤਮਾ।

**ਅਗਮ/ਅਗੰਮ** : ਜਿਸ ਤਕ ਬੁੱਧੀ ਦੁਆਰਾ ਪਹੁੰਚ ਨ ਹੋਵੇ, ਅਚਿੰਤ੍ਯ; ਪ੍ਰਭੂ।

**ਅਗਾਧ** : ਜਿਸ ਦੀ ਥਾਹ ਨ ਪਾਈ ਜਾ ਸਕੇ; ਪਰਮਾਤਮਾ।

**ਅਗੋਚਰ** : ਜੋ ਇੰਦ੍ਰੀਆਂ (ਗੋ) ਦਾ ਵਿਸ਼ਾ ਨ ਹੋਵੇ; ਪਰਮਾਤਮਾ।

**ਅਚਲ** : ਜੋ ਸਥਿਰ ਹੋਵੇ; ਪਰਮ-ਸੱਤਾ।

**ਅਚੁਤ** : ਜੋ ਡਿਗਦਾ ਨ ਹੋਵੇ, ਅਟਲ; ਪਰਮਾਤਮਾ।

**ਅਛਲ** : ਜੋ ਛਲਿਆ ਨ ਜਾ ਸਕੇ; ਪ੍ਰਭੂ।

**ਅਛੇਦ** : ਜਿਸ ਦਾ ਛੇਦਨ ਨ ਹੋ ਸਕੇ; ਪ੍ਰਭੂ।

**ਅਜਰ** : ਜੋ ਚੀਜ਼ ਜਰੀ ਨ ਜਾ ਸਕੇ, ਜੋ ਚੀਜ਼ ਸਹਾਰੀ ਨ ਜਾ ਸਕੇ।

**ਅਜੂਨੀ** : ਜੋ ਜੂਨਾਂ ਵਿਚ ਨ ਆਵੇ, ਅਜਨਮਾ; ਪ੍ਰਭੂ।

**ਅਤੁਲ** : ਜੋ ਤੋਲਿਆ ਨ ਜਾ ਸਕੇ; ਜਿਸ ਦੇ ਬਰਾਬਰ ਹੋਰ ਕੋਈ ਨ ਹੋਵੇ; ਪਰਮਾਤਮਾ।

**ਅਤੋਲ** : ਜੋ ਤੋਲਿਆ ਨ ਜਾ ਸਕੇ; ਪ੍ਰਭੂ।

**ਅਥਾਹ** : ਜਿਸ ਦੀ ਥਾਹ ਨ ਪਾਈ ਜਾ ਸਕੇ, ਅਗਾਧ; ਪਰਮਾਤਮਾ।

**ਅਨਹਤ, ਅਨਹਦ, ਅਨਾਹਤ ਨਾਦ** : ਉਹ ਸ਼ਬਦ ਜੋ ਬਿਨਾ ਚੋਟ ਲਗਿਆਂ ਪੈਦਾ ਹੋਵੇ। ਗੁਰਬਾਣੀ ਵਿਚ ਇਹ ਨਾਦ ਸੁਣਨਾ ਕੰਨਾਂ ਦਾ ਵਿਸ਼ਾ ਨ ਹੋ ਕੇ ਨਾਮ-ਅਭਿਆਸੀ ਨੂੰ ਚਿਤ ਦੀ ਇਕਾਗ੍ਰਤਾ ਵਿਚ ਸੁਣਾਈ ਦਿੰਦਾ ਹੈ। ਸ਼ਾਂਤ ਅਤੇ ਟਿਕੇ ਹੋਏ ਮਨ ਨਾਲ ਕੀਤਾ ਗਿਆ ਨਾਮ-ਸਿਮਰਨ ਅਭਿਆਸੀ ਨੂੰ ਆਤਮ-ਮੰਡਲ ਦਾ ਸੰਗੀਤ ਸੁਣਨ ਦੇ ਸਮਰਥ ਕਰਦਾ ਹੈ।

**ਅਨਾਥ** : ਜਿਸ ਦਾ ਕੋਈ ਸੁਆਮੀ ਜਾਂ ਮਾਲਕ ਨਹੀਂ ਹੈ, ਦੀਨ, ਮੁਹਤਾਜ।

**ਅਨੰਤ** : ਜਿਸ ਦਾ ਅੰਤ ਨਹੀਂ ਹੈ, ਬੇਅੰਤ; ਪ੍ਰਭੂ।

**ਅਪਰੰਪਰ** : ਜਿਸ ਦੀ ਕੋਈ ਸੀਮਾ ਜਾਂ ਪਾਰ ਨਹੀਂ ਹੈ; ਕਰਤਾਰ।

**ਅਪਾਰ** : ਜਿਸ ਦਾ ਪਾਰ ਨਹੀਂ ਹੈ, ਬੇਅੰਤ; ਪਰਮਾਤਮਾ।

**ਅਬਿਗਤ** : ਜੋ ਵਿਅਕਤ ਨ ਕੀਤਾ ਜਾ ਸਕੇ, ਜੋ ਜਾਣਿਆ ਨ ਜਾ ਸਕੇ; ਪਰਮਾਤਮਾ।

**ਅਬਿਚਲ** : ਜੋ ਚਲਾਇਮਾਨ ਨ ਹੋਵੇ, ਸਥਿਰ; ਪ੍ਰਭੂ।

**ਅਬਿਨਾਸੀ** : ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ; ਪਰਮਾਤਮਾ।

**ਅਭੁਲ** : ਜੋ ਕਦੇ ਭੁਲਦਾ ਨਹੀਂ ਹੈ; ਪਰਮਾਤਮਾ।

**ਅਭੇਦ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਕਰਤਾਰ।

**ਅਭੇਵ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਪਰਮਾਤਮਾ।

**ਅਭੈ** : ਜੋ ਭੈ-ਮੁਕਤ ਹੋਵੇ; ਪਰਮਾਤਮਾ।

**ਅਮਰ** : ਜੋ ਮਰਣ ਵਾਲਾ ਨ ਹੋਵੇ; ਪਰਮਾਤਮਾ।

**ਅਮੁਲ, ਅਮੋਲ, ਅਮੋਲਕ** : ਜਿਸ ਦਾ ਮੁੱਲ ਨ ਪਾਇਆ ਜਾ ਸਕੇ; ਪ੍ਰਭੂ।

**ਅਲਖ** : ਜੋ ਵੇਖਿਆ ਨ ਜਾ ਸਕੇ, ਜੋ ਦਿਖਾਈ ਨ ਦੇਵੇ; ਪਰਮਾਤਮਾ।

**ਅਲੇਖ** : ਜੋ ਲੇਖੇ ਵਿਚ ਨ ਆਏ; ਪ੍ਰਭੂ।

**ਅਲੇਪ** : ਜੋ ਨਿਰਲੇਪ ਹੋਵੇ; ਪ੍ਰਭੂ।

**ਅੰਤਰਜਾਮੀ** : ਅੰਦਰ ਦੀਆਂ ਜਾਣਨ ਵਾਲਾ; ਪ੍ਰਭੂ।

**ਸਹਿਜ ਅਵਸਥਾ/ਸਾਧਨਾ** : ਉਹ ਸਾਧਨਾ ਜਿਸ ਵਿਚ ਕਿਸੇ ਉਚੇਚ ਜਾਂ ਯਤਨ ਦੀ ਲੋੜ ਨਹੀਂ ਹੁੰਦੀ। ਇਹ ਮਨ ਦੀ ਸਥਿਰਤਾ ਉਤੇ ਆਧਾਰਿਤ ਹੁੰਦੀ ਹੈ। ਇਸ ਦੀ ਪ੍ਰਾਪਤੀ ਨਾਲ ਸੁਤੇ-ਸਿਧ ਸੱਚੇ ਨਾਮ ਵਿਚ ਲਿਵ ਲਗ ਜਾਂਦੀ ਹੈ।

**ਸਹੁ** : ਸ਼ੌਹਰ, ਪਤੀ; ਪਰਮਾਤਮਾ।

**ਸੱਚਾ ਪਾਤਿਸ਼ਾਹ** : ਗੁਰਬਾਣੀ ਵਿਚ ਗੁਰੂ ਸਾਹਿਬਾਨ ਅਤੇ ਪ੍ਰਭੂ ਲਈ ਵਰਤਿਆ ਗਿਆ ਸ਼ਬਦ।

**ਸਤਿਪੁਰਖ** : ਸ੍ਰੇਸ਼ਠ ਪੁਰਸ਼; ਪਰਮਾਤਮਾ।

**ਸਬਦ** : ਗੁਰੂ ਦਾ ਉਪਦੇਸ਼; ਗੁਰਬਾਣੀ।

**ਸਰਬਾਤਮ** : ਸਭ ਦਾ ਆਤਮ ਸਰੂਪ; ਪ੍ਰਭੂ।

**ਸਾਕਤ** : ਸ਼ਕਤੀ ਦਾ ਪੁਜਾਰੀ, ਵਾਮ-ਮਾਰਗੀ; ਪਤਿਤ, ਭ੍ਰਸ਼ਟ; ਮਨਮੁਖ ਅਥਵਾ ਨੀਚ ਵਿਅਕਤੀ।

**ਸੁਰਤਿ** : ਧਿਆਨ। ਗੁਰਬਾਣੀ ਵਿਚ ਪਰਮਾਤਮਾ/ਸ਼ਬਦ/ਨਾਮ ਨਾਲ ਕੀਤੇ ਸੱਚੇ ਪ੍ਰੇਮ ਨੂੰ ਇਸ ਸ਼ਬਦ ਦੁਆਰਾ ਪ੍ਰਗਟ ਕੀਤਾ ਗਿਆ ਹੈ।

**ਸੂਤਰਧਾਰ** : ਸ੍ਰਿਸ਼ਟੀ ਰੂਪ ਅਖਾੜੇ ਦਾ ਸੰਯੋਜਕ; ਪ੍ਰਭੂ।

**ਸ੍ਰੀਧਰ** : ਮਾਇਆ/ਲੱਛਮੀ ਦੇ ਧਾਰਣ ਵਾਲਾ; ਕਰਤਾਰ।

**ਸ੍ਰੀਨਿਵਾਸ** : ਵੇਖੋ ਸ੍ਰੀਧਰ।

**ਸ੍ਰੀਪਤਿ** : ਮਾਇਆ/ਲੱਛਮੀ ਦਾ ਪਤਿ: ਪ੍ਰਭੂ।

**ਹਰਿ ਰਾਇ** : ਹਰਿ-ਰਾਜਾ; ਪ੍ਰਭੂ।

**ਕਮਲਾਪਤਿ** : ਕਮਲਾ/ਲੱਛਮੀ ਦਾ ਪਤਿ, ਵਿਸ਼ਨੂ; ਪਰਮਾਤਮਾ।

**ਕਰੀਮ** : ਕ੍ਰਿਪਾ ਕਰਨ ਵਾਲਾ, ਮਿਹਰ ਕਰਨ ਵਾਲਾ; ਪਰਮਾਤਮਾ।

**ਕਰੁਣਾਨਿਧੀ** : ਦਇਆ ਦਾ ਖ਼ਜ਼ਾਨਾ; ਪ੍ਰਭੂ।

**ਕਲਾਧਾਰੀ** : ਸ਼ਕਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।

**ਕਾਦਰ** : ਕੁਦਰਤ/ਸ਼ਕਤੀ ਵਾਲਾ; ਪਰਮਾਤਮਾ।

**ਕਾਨ੍ਹੁ** : ਸ੍ਰੀ ਕ੍ਰਿਸ਼ਨ; ਪਰਮਾਤਮਾ।

**ਕਿਲਬਿਖ/ਕਿਲਵਿਖ** : ਪਾਪ, ਦੋਸ਼, ਔਗੁਣ।

**ਕੇਸ਼ਵ** : ਸੁੰਦਰ ਕੇਸਾਂ ਵਾਲਾ, ਵਿਸ਼ਨੂ; ਪ੍ਰਭੂ।

**ਖਸਮ** : ਸੁਆਮੀ, ਮਾਲਕ; ਪਰਮਾਤਮਾ।

**ਖਾਲਕ** : ਪੈਦਾ ਕਰਨ ਵਾਲਾ; ਪਰਮਾਤਮਾ।

**ਗਰੀਬ ਨਿਵਾਜ** : ਗ਼ਰੀਬਾਂ ਉਪਰ ਦਇਆ ਕਰਨ ਵਾਲਾ; ਪਰਮਾਤਮਾ।

**ਗਿਰਧਰ, ਗਿਰਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪਰਮਾਤਮਾ।

**ਗੁਰਮੁਖ** : (1) ਗੁਰੂ ਦਾ ਮੁਖ, ਗੁਰੂ ਦਾ ਉਪਦੇਸ਼, ਗੁਰੂ ਦਾ ਸਰੂਪ (2) ਜਿਸ ਦਾ ਗੁਰੂ ਵਲ ਮੁਖ ਹੈ, ਗੁਰੂ ਦੀ ਸਿਖਿਆ ਅਨੁਸਾਰ ਚੱਲਣ ਵਾਲਾ ਵਿਅਕਤੀ, ਗੁਰਸਿੱਖ।

**ਗੋਸਾਈਂ** : ਧਰਤੀ ਦਾ ਸੁਆਮੀ; ਪਰਮਾਤਮਾ।

**ਗੋਪਾਲ** : ਵੇਖੋ ਗੋਬਿੰਦ।

**ਗੋਪੀਨਾਥ** : ਗੋਪੀਆਂ ਦਾ ਸੁਆਮੀ, ਸ੍ਰੀ ਕ੍ਰਿਸ਼ਣ; ਪਰਮਾਤਮਾ।

**ਗੋਬਿੰਦ** : ਗੋ (ਪ੍ਰਿਥਵੀ) ਦੀ ਪਾਲਨਾ ਕਰਨ ਵਾਲਾ; ਪ੍ਰਭੂ।

**ਗੋਰਖ** : ਗੋ (ਪ੍ਰਿਥਵੀ/ਇੰਦ੍ਰੀਆਂ) ਦਾ ਰਖਿਅਕ; ਪ੍ਰਭੂ।

**ਗੋਵਰਧਨਧਾਰੀ** : ਗੋਵਰਧਨ ਪਰਬਤ ਨੂੰ ਧਾਰਣ ਕਰਨ ਵਾਲਾ, ਸ੍ਰੀ ਕ੍ਰਿਸ਼ਣ; ਪ੍ਰਭੂ।

**ਚਿੰਤਾਮਣੀ** : ਇਕ ਮਣੀ ਜੋ ਮਨ-ਇਛਿਤ ਪਦਾਰਥ ਦਿੰਦੀ ਹੈ; ਪਰਮਾਤਮਾ।

**ਚਤੁਰਭੁਜ** : ਚਾਰ ਭੁਜਾਵਾਂ ਵਾਲਾ, ਵਿਸ਼ਨੂ; ਪਰਮਾਤਮਾ।

**ਜਗਤੇਸਵਰ** : ਜਗਤ ਦਾ ਸੁਆਮੀ; ਪਰਮਾਤਮਾ।

**ਜਗਦੀਸ** : ਜਗਤ ਦਾ ਮਾਲਕ; ਪ੍ਰਭੂ।

**ਜਗੰਨਾਥ** : ਜਗਤ ਦਾ ਸੁਆਮੀ; ਪਰਮਾਤਮਾ।

**ਠਾਕੁਰ** : ਸੁਆਮੀ, ਰਾਜਾ; ਕਰਤਾਰ।

**ਦਾਮੋਦਰ** : ਜਿਸ ਦੇ ਢਿਡ ਦੁਆਲੇ ਰੱਸੀ ਬੰਨ੍ਹੀ ਹੋਵੇ, ਸ਼੍ਰੀ ਕ੍ਰਿਸ਼ਣ; ਪ੍ਰਭੂ।

**ਧਣੀ, ਧਨੀ** : ਮਾਲਕ, ਸੁਆਮੀ; ਪਤੀ; ਪਰਮਾਤਮਾ।

**ਧਰਨੀਧਰ** : ਧਰਤੀ ਨੂੰ ਧਾਰਣ ਕਰਨ ਵਾਲਾ; ਪਰਮਾਤਮਾ।

**ਨਰਹਰਿ** : ਨਰਸਿੰਘ; ਪ੍ਰਭੂ।

**ਨਰਪਤਿ** : ਮਨੁੱਖਾਂ ਦਾ ਸੁਆਮੀ, ਰਾਜਾ; ਕਰਤਾਰ।

**ਨਰਿੰਦਰ** : ਮਨੁੱਖਾਂ ਦਾ ਰਾਜਾ; ਕਰਤਾਰ।

**ਨਾਰਾਇਣ** : ਸਭ ਨਰਾਂ/ਮਨੁੱਖਾਂ ਵਿਚ ਨਿਵਾਸ ਕਰਨ ਵਾਲਾ; ਪਰਮਾਤਮਾ।

**ਨਿਰਬਾਣ** : ਛੁਟਕਾਰਾ, ਮੁਕਤੀ, ਖ਼ਲਾਸੀ; ਵਾਸਨਾ-ਮੁਕਤ, ਵਿਰਕਤ।

**ਨਿਰਾਲਮ** : ਨਿਰਲੇਪ; ਪ੍ਰਭੂ।

**ਨਿਰੰਜਨ** : ਮਾਇਆ ਤੋਂ ਨਿਰਲੇਪ; ਪਰਮਾਤਮਾ।

**ਪਾਤਿਸਾਹ** : ਤਖ਼ਤ ਦਾ ਸੁਆਮੀ, ਬਾਦਸ਼ਾਹ; ਵੇਖੋ ਸਚਾ ਪਾਤਿਸ਼ਾਹ।

**ਪੁਰਖ ਪੁਰਾਤਨ** : ਆਦਿ ਪੁਰਸ਼, ਪੂਰਣ ਬ੍ਰਹਮ।

**ਪ੍ਰਾਣਧਾਰ** : ਪ੍ਰਾਣਾਂ ਦਾ ਆਧਾਰ; ਪ੍ਰਭੂ।

**ਬਲਿਰਾਮ** : ਰਾਮ/ਪ੍ਰਭੂ ਤੋਂ ਬਲਿਹਾਰ/ਕੁਰਬਾਨ।

**ਬਨਵਾਰੀ, ਬਨਵਾਲੀ** : ਬਨ-ਮਾਲਾ ਧਾਰਣ ਕਰਨ ਵਾਲਾ, ਸ਼੍ਰੀ ਕ੍ਰਿਸ਼ਣ; ਕਰਤਾਰ।

**ਬਾਜੀਗਰ** : ਬਾਜ਼ੀ ਪਾਉਣ ਵਾਲਾ, ਨਟ; ਜਗਤ ਦਾ ਖੇਲ ਰਚਾਉਣ ਵਾਲਾ ਪ੍ਰਭੂ।

**ਬਿਸੰਭਰੁ** : ਵਿਸ਼ਵ/ਜਗਤ ਨੂੰ ਭਰਨ (ਪਾਲਣ) ਵਾਲਾ; ਪਰਮਾਤਮਾ।

**ਬੀਠਲ** : ਪਰਮਾਤਮਾ ਦਾ ਇਕ ਵਾਚਕ ਸ਼ਬਦ ਜੋ ਮਰਾਠੀ ਭਾਸ਼ਾ ਦਾ ਹੈ।

**ਭਗਤ ਵਛਲ, ਭਗਤਿ ਵਛਲ** : ਭਗਤ/ਭਗਤੀ ਨਾਲ ਪਿਆਰ ਕਰਨ ਵਾਲਾ; ਪਰਮਾਤਮਾ।

**ਭਗਵੰਤ** : ਐਸ਼ਵਰਜ ਵਾਲਾ; ਪਰਮਾਤਮਾ।

**ਭਵਤਾਰਨ** : ਭਵ-ਸਾਗਰ ਤੋਂ ਤਾਰਨ ਵਾਲਾ; ਪਰਮਾਤਮਾ।

**ਮਨਮੁਖ** : ਮਨ ਦੇ ਸੰਕਲਪ ਅਨੁਸਾਰ ਚਲਣ ਵਾਲਾ, ਗੁਰੂ ਤੋਂ ਬੇਮੁਖ, ਗੁਰਮਤਿ ਤੋਂ ਉਲਟੀ ਸੋਚ ਵਾਲਾ।

**ਮਾਧਉ** : ਵੇਖੋ ਮਾਧੋ।

**ਮਾਧੋ** : ਮਾਇਆ ਦਾ ਪਤੀ; ਪ੍ਰਭੂ।

**ਮੋਹਨ** : ਮੋਹਿਤ ਕਰਨ ਵਾਲਾ; ਪ੍ਰਭੂ।

**ਮੁਕੰਦ** : ਮੁਕਤੀ ਪ੍ਰਦਾਨ ਕਰਨ ਵਾਲਾ; ਪਰਮਾਤਮਾ।

**ਮੁਰਾਰੀ** : ਮੁਰ ਦੈਂਤ ਦਾ ਵੈਰੀ, ਸ਼੍ਰੀ ਕ੍ਰਿਸ਼ਣ; ਕਰਤਾਰ।

**ਰਹੀਮ** : ਰਹਿਮ ਕਰਨ ਵਾਲਾ, ਕ੍ਰਿਪਾ ਕਰਨ ਵਾਲਾ; ਪ੍ਰਭੂ।

**ਰਘੁਨਾਥ** : ਰਘੂ-ਵੰਸ਼ ਦੇ ਸੁਆਮੀ, ਸ੍ਰੀ ਰਾਮ ਚੰਦ੍ਰ; ਕਰਤਾਰ।

**ਰਘੁਨੰਦਨ**: ਵੇਖੋ ਰਘੁਨਾਥ।

**ਰਤਨਾਗਰ** : ਰਤਨਾਂ (ਗੁਣਾਂ) ਦਾ ਸਮੁੰਦਰ; ਪ੍ਰਭੂ।

**ਰਮਈਆ** : ਸਰਬਤ ਰਮਣ ਕਰਨ ਵਾਲਾ; ਪ੍ਰਭੂ।

**ਲਾਲਨ** : ਪਿਆਰਾ, ਪ੍ਰੀਤਮ; ਪ੍ਰਭੂ।